5 P

10

# Punjab Vidhan Sabha Debates

(2)

*8th March, 1978*

Vol. II—No. 2

## OFFICIAL REPORT



CONTENTS

*Wednesday, the 8th March, 1978*



Punjab Vidhan Sabha Secretariat, Chandigarh

Price: Rs. 20.00

## PUNJAB VIDHAN SABHA

**Wednesday, the 8th March, 1978**

*The Vidhan Sabha met in the Puniab Vidhan Sabha Hall, Vidhan Bhavan, Chandigarh, at 11-00 A.M. of the Clock. Mr. Deputy Speaker (Shri Panna Lal Nayar) in the Chair.*

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਜਿਵੇਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(3) ਅਧੀਨ ਲੋੜੀਂਦਾ ਹੈ, ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਸਪੀਕਰ ਸਾਹਿਬ ਕੁੱਝ ਨਾ-ਟਾਲਣ ਯੋਗ ਕਾਰਣਾਂ ਕਰ ਕੇ ਹਾਜ਼ਰ ਨਹੀਂ ਹਨ ਅਤੇ ਇਸ ਲਈ ਡਿਪਟੀ ਸਪੀਕਰ ਸਾਹਿਬ ਪ੍ਰਧਾਨਗੀ ਕਰਨਗੇ ।

**11.01 ਸਵੇਰੇ (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾ**ਲੀ) (ਥੰਪਿੰਗ)

---

## ANNOUNCEMENT BY THE DEPUTY SPEAKER

**Mr. Deputy Speaker :** I have received information from the Chief Minister that he is indisposed and has been advised complete rest. His questions will be answered by the Minister for Industries.

---

## STARRED QUESTIONS AND ANSWERS

### ਉਦਯੋਗਿਕ ਸਿਖਲਾਈ ਇਨਸਟੀਚਿਊਟ, ਪਠਾਨਕੋਟ ਨੂੰ ਅੱਪਗ੍ਰੇਡ ਕਰਨਾ

*252. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਉਦਯੋਗਿਕ ਸਿਖਲਾਈ ਇਨਸਟੀਚਿਊਟ, ਪਠਾਨਕੋਟ ਨੂੰ 'ਬੀ' ਕਲਾਸ ਤੋਂ 'ਏ' ਕਲਾਸ ਵਿਚ ਅੱਪਗ੍ਰੇਡ ਕਰਨ ਦਾ ਕੋਈ ਪ੍ਰਸਤਾਵ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਇਸ ਤੇ ਲਗਭਗ ਕਦੋਂ ਤੱਕ ਅਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : (ੳ) ਅਜੇ ਨਹੀਂ ।

(ਅ) ਉਚਿਤ ਮੌਕੇ ਤੇ ਵਿਚਾਰ ਲਿਆ ਜਾਵੇਗਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਉਦਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਉਹ ਪਛੜੇ ਹੋਏ ਇਲਾਕੇ ਪਠਾਨਕੋਟ ਦੇ ਆਈ. ਟੀ. ਆਈ. ਨੂੰ ਅਜੇ ਅੱਪਗ੍ਰੇਡ ਨਹੀਂ ਕਰ ਸਕਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਇਸ ਵੇਲੇ ਕੋਈ ਟਰੇਡਜ਼ ਨਹੀਂ ਹਨ ਜਿਵੇਂ ਕਿ ਇਲੈਕਟ੍ਰੋਨਿਕਸ ਅਤੇ

[ਸ੍ਰੀ ਓਮ ਪ੍ਰਕਾਸ਼ ਭਾਰਦਵਾਜ]

ਰਡਿਓ ਮਕੈਨਿਕਜ਼ਮ ਆਦਿ । ਬਹੁਤ ਸਾਰੇ ਪਛੜੇ ਹੋਏ ਵਿਦਿਆਰਥੀ ਇਸ ਕਿਸਮ ਦੀ ਸ਼ਿਖਿਆ ਪਰਾਪਤ ਨਹੀਂ ਕਰ ਸਕਦੇ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸ਼ਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਉਸ ਇਨਸਟੀਚਿਊਟ ਨੂੰ ਜਲਦੀ ਅੱਪਗ੍ਰੇਡ ਕਰਨਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਇਸ ਇੰਸਟੀ-ਚਿਊਟ ਨੂੰ ਅੱਪ ਗ੍ਰੇਡ ਕਰਨ ਲਈ ਸੈਂਟਰ ਤੋਂ ਪੈਸੇ ਲੈਣੇ ਹਨ। ਉਨ੍ਹਾਂ ਨਾਲ ਗੱਲ ਬਾਤ ਕਰਾਂਗੇ ਔਰ ਜਿਤਨੀ ਜਲਦੀ ਹੋ ਸਕਿਆ ਅੱਪਗ੍ਰੇਡ ਕਰਾਂਗੇ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਲੁਧਿਆਣਾ ਇੰਡਸਟਰੀਅਲ ਟਾਊਨ ਹੈ ਉਥੇ ਬਹੁਤ ਸਾਰੇ ਬੱਚਿਆਂ ਨੂੰ ਆਈ. ਟੀ. ਆਈ. ਵਿਚ ਦਾਖਲਾ ਨਹੀਂ ਮਿਲਦਾ ਅਤੇ ਸੀਟਾਂ ਅਨੁਸਾਰ ਬਹੁਤ ਥੋੜ੍ਹੇ ਲੜਕੇ ਦਾਖਲ ਕੀਤੇ ਜਾਂਦੇ ਹਨ । ਕੀ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਮਨਿਸਟਰ ਸਾਹਿਬ ਉਥੇ ਸੀਟਾਂ ਡਬਲ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂਬਰ ਸਾਹਿਬਾਨ ਨੋਟਿਸ ਦੇ ਦੇਣ ਔਰ ਮੈਂ ਜ਼ਰੂਰ ਪਤਾ ਕਰਾਂਗਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ ਕੀ ਮਨਿਸਟਰ ਸਾਹਿਬ ਕਿਰਪਾ ਕਰ ਕੇ ਦੱਸਣਗੇ ਕਿ ਪਿਛਲੇ ਰਾਜ ਸਮੇਂ ਬਹੁਤ ਸਾਰੇ ਆਈ. ਟੀ. ਆਈ. ਦੀਆਂ ਕਲਾਸਾਂ ਅਨੰਦ ਪੁਰ ਸਾਹਿਬ ਲਿਆਂਦੀਆਂ ਗਈਆਂ ਸਨ ਔਰ ਕਈ ਹੋਰ ਇਨਸਟੀਚਿਊਟਾਂ ਨਾਲ ਬੇਇਨਸਾਫੀ ਹੋਈ ਸੀ । ਜਿਨ੍ਹਾਂ ਇਨਸਟੀਚਿਊਟਾਂ ਨਾਲ ਬੇਇਨਸਾਫ਼ੀ ਹੋਈ ਸੀ ਕੀ ਉਹ ਮਨਿਸਟਰ ਸਾਹਿਬ ਦੂਰ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਇਹ ਚੰਗਾ ਸੁਝਾਓ ਹੈ ਔਰ ਜ਼ਰੂਰ ਦੇਖਾਂਗੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਡਿਪਟੀ ਸਪੀਕਰ ਸ਼ਾਹਿਬ, ਮੈਂ ਤੁਹਾਡੇ ਰਾਹੀਂ ਉਦਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਜਿਸ਼ ਤਰ੍ਹਾਂ ਪਠਾਨਕੋਟ ਦੇ ਵਿਚ ਕਮੀ ਹੈ। ਉਸੇ ਤਰ੍ਹਾਂ ਟੀਚਰ ਸਿਖਲਾਈ ਸਕੂਲ ਜਲੰਧਰ ਵਿਚ ਗੁਰੂ ਰਵੀਦਾਸ ਇੰਸਟੀਚਿਊਟ ਹੈ ਔਰ ਉਸ਼ ਵਿਚ ਵੀ ਕੁੱਝ ਕਮੀਆਂ ਹਨ । ਕੀ ਸਰਕਾਰ ਉਨ੍ਹਾਂ ਨੂੰ ਵੀ ਦੂਰ ਕਰੇਗੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮਾਨਯੋਗ ਮੈਂਬਰ ਸਾਹਿਬਾਨ ਨੋਟਿਸ ਦੇ ਦੇਣ ਔਰ ਮੈਂ ਜ਼ਰੂਰ ਕੋਸ਼ਿਸ਼ ਕਰਾਂਗਾ ।

**ਸ੍ਰੀ ਹਰਬੰਸ ਲਾਲ ਖੰਨਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਦਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਪਿਛਲੇ ਦਿਨਾਂ ਵਿਚ ਅੰਮ੍ਰਿਤਸਰ ਵੱਲੋਂ ਸ਼ਟੂਡੈਂਟਸ ਦਾ ਇਕ ਡੈਪੂਟੇਸ਼ਨ ਉਨ੍ਹਾਂ ਨੂੰ ਮਿਲਿਆ ਸੀ । ਉਨ੍ਹਾਂ ਸਟੂਡੈਂਟਸ ਨੂੰ ਦਾਖਲਾ ਨਹੀਂ ਦਿੱਤਾ ਗਿਆ ਸੀ। ਉਨ੍ਹਾਂ ਨੂੰ ਦਾਖਲਾ ਦਿਵਾਇਆ ਜਾਵੇਗਾ ? ਇਸ ਵਕਤ ਜਿਹੜੀਆਂ ਕਲਾਸਾਂ ਚੱਲ ਰਹੀਆਂ ਹਨ ਕੀ ਉਨ੍ਹਾਂ ਵਿਚ ਹੋਰ ਸੀਟਾਂ ਵਧਾਈਆਂ ਜਾਣਗੀਆਂ। ਇਸ ਬਾਰੇ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦਾ ਸੁਆਲ ਨਾਲ ਕੋਈ ਤੁਅੱਲਕ ਨਹੀਂ ਹੈ। ਇਸ ਬਾਰੇ ਮੈਂਬਰ ਸਾਹਿਬ ਨੋਟਿਸ ਦੇ ਦੇਣ ਜਵਾਬ ਦੇ ਦੇਵਾਂਗੇ।

---

****Starred Question No. 259**

**Mr. Deputy Speaker** : Extension has been asked for in resect of Starred Question No. 259.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਇਹ ਸਿਰਫ ਇੱਕ ਹੀ ਫੋਕਲ ਪੁਆਇੰਟ ਦੀ ਗੱਲ ਹੈ। ਮਨਿਸਟਰ ਸਾਹਿਬ ਇਸ ਸਵਾਲ ਨੂੰ ਫਾਇਨੇਲਾਈਜ਼ ਕਰ ਕੇ ਇਸ ਦਾ ਜਵਾਬ ਦੇ ਦੇਣ। ਇਹ ਅੱਠ ਨੌਂ ਮਹੀਨਿਆਂ ਦੀ ਗੱਲ ਚੱਲ ਰਹੀ ਹੈ।

**ਸਰਦਾਰ ਆਤਮਾ ਸਿੰਘ** (ਵਿਕਾਸ ਮੰਤਰੀ) : ਡਿਪਟੀ ਸਪੀਕਰ ਸਾਹਿਬ, ਜ਼ਰੂਰ ਜਵਾਬ ਦੇਵਾਂਗੇ।

---

**†Starred Question No. 233**

**Mr. Deputy Speaker** : Extension has been asked for in respect of Starred Question No. 233.

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ)

**Sardar Gurdarshan Singh** : Mr. Deputy Speaker, when you have asked the Member to put the question, the Minister concerned should be asked to give reply to the same.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਪਹਿਲੇ ਸਵਾਲ ਬਾਰੇ ਕੀ ਹੁਕਮ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ** : ਇਸ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਕਹੀ ਜਾ ਰਹੇ ਹਨ ਕਿ ਫੋਕਲ ਪੁਆਇੰਟ ਹਰ ਸੱਤ ਦਿਨਾਂ ਬਾਅਦ ਬਦਲ ਦਿੰਦੇ ਹਨ... ... .., (ਵਿਘਨ)

---

**Opening of Sub-Treasury Office at Dhar, Tehsil Pathankot (District Gurdaspur)**

***251. Shri Om Parkash Bhardwaj** : Will the Minister for Finance be pleased to state:—

(a) whether the Government has any proposal under its consideration to set up a Sub-Treasury in Sub-Tehsil Dhar, Tehsil

---

**Starred Question No. 259 and reply thereto appear in the Punjab Vidhan Sabha Debate, dated 21st March, 1978.

†Starred Question No. 233 was included in the list of Postponed Starred Question for 21st March, 1978, but was not put on that day.

[Shri Om Parkash Bhardwaj]

Pathankot, keeping in view the difficulties of the residents of the Sub-Tehsil ;

(b) if the reply to part (a) above be in the affirmative, the time by which the same is likely to be opened ?

**Shri Balramji Dass Tandon** (Minister for Industries) : (a) Yes.

(b) There is no possibility of early construction of Sub Treasury, building at Sub-Tehsil Dhar, Tehsil Pathankot, as it will come up only as a part of the office complex scheme of the Revenue Department. The State Bank of India has decided to upgrade its One-Man-Office at Dhar into a full branch but the bank is facing difficulty as no suitable accommodation with strong room facilities is available for this branch. As soon as the full Bank branch starts functioning, arrangemetns would be made to open the sub-treasury.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮੇਰੀ ਗੱਲ ਨਾਲ ਐਗਰੀ ਤਾਂ ਕੀਤਾ ਹੈ ਪਰ ਆਪਣੀ ਮਜਬੂਰੀ ਦੱਸ ਦਿੱਤੀ ਹੈ। ਇਹ ਮਸਲਾ ਬੜੀ ਅਹਿਮੀਅਤ ਰੱਖਦਾ ਹੈ ਔਰ ਪਹਾੜੀ ਇਲਾਕੇ ਦੇ ਲੋਕਾਂ ਨੂੰ 20, 20 ਮੀਲ ਚੱਲ ਕੇ ਉਥੇ ਇਸ਼ਟਾਮ ਲੈਣ ਲਈ ਆਉਣਾ ਪੈਂਦਾ ਹੈ ਔਰ ਫਿਰ ਰਜਿਸਟਰੀ ਕਰਾਉਣ ਉਥੇ ਜਾਣਾ ਪੈਂਦਾ ਹੈ । ਇਸ ਤਰ੍ਹਾਂ ਕਰ ਕੇ ਉਨ੍ਹਾਂ ਲੋਕਾਂ ਨੂੰ ਬੜੀ ਤਕਲੀਫ ਪੇਸ਼ ਆਉਂਦੀ ਹੈ। 1971 ਵਿਚ ਉਹ ਸੱਬ-ਤਹਿਸੀਲ ਡਿਕਲੇਅਰ ਹੋਈ ਸੀ। ਔਰ ਪੰਜ ਛੇ ਸਾਲ ਲੰਘ ਗਏ ਪਰ ਪਿਛਲੀ ਸਰਕਾਰ ਨੇ ਇਸ ਬਾਰੇ ਕੋਈ ਵਿਚਾਰ ਨਹੀਂ ਕੀਤਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਸੱਬ-ਟਰੈਜ਼ਰੀ ਨਾ ਬਣਾਉਣ ਬਾਰੇ ਜੋ ਉਥੇ ਦੇ ਲੋਕਾਂ ਨੂੰ ਤਕਲੀਫਾਂ ਪੇਸ਼ ਆ ਰਹੀਆਂ ਹਨ ਉਹ ਕਦੋਂ ਤੱਕ ਦੂਰ ਕਰ ਦਿੱਤੀਆਂ ਜਾਣਗੀਆਂ । ਔਰ ਉਥੇ ਸੱਬ-ਟਰੈਜ਼ਰੀ ਕਦੋਂ ਤੱਕ ਬਣਾ ਦਿੱਤੀ ਜਾਏਗੀ ?

**ਉਦਯੋਗ ਮੰਤਰੀ :** ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੇ ਮੇਰਾ ਜਵਾਬ ਧਿਆਨ ਨਾਲ ਸੁਣਿਆ ਨਹੀਂ ਹੈ। ਮੈਂ ਦਸਿਆ ਹੈ ਕਿ ਉਥੇ ਰੈਵੇਨਿਊ ਡਿਪਾਰਟਮੈਂਟ ਦਾ ਬਿਲਡਿੰਗ ਕੰਪਲੈਕਸ ਬਣਨਾ ਹੈ। ਜਿਸ ਵੇਲੇ ਸੱਬ-ਤਹਿਸੀਲ ਦਾ ਕੰਮ ਸ਼ੁਰੂ ਹੋਇਆ ਸੀ ਉਸ ਵੇਲੇ ਸਟੇਟ ਬੈਂਕ ਆਫ਼ ਇੰਡੀਆ ਦੀ ਵਨ ਮੈਨ ਬ੍ਰਾਂਚ ਸ਼ੀ ਅਤੇ ਉਸ ਨੂੰ ਵਧਾਉਣ ਵਾਸਤੇ ਉਨ੍ਹਾਂ ਨੇ ਕਬੂਲ ਕਰ ਲਿਆ ਸੀ। ਹੁਣ ਇਸ ਬਾਰੇ ਗੌਰਮਿੰਟ ਟੇਕ ਅੱਪ ਕਰ ਰਹੀ ਹੈ। ਮੈਂ ਸਵਾਲ ਦੇ ਜਵਾਬ ਵਿਚ ਦੱਸ ਚੁੱਕਿਆ ਹਾਂ ਕਿ ਅਸੀਂ ਇਹ ਕੰਮ-ਜਲਦੀ ਕਰਨਾ ਚਾਹੁੰਦੇ ਹਾਂ ।

**ਚੌਧਰੀ ਸੁੰਦਰ ਸਿੰਘ :** ਧਾਰ ਬਲਾਕ ਵਿਚ ਸੱਬ-ਤਹਿਸੀਲ ਖੋਲ੍ਹ ਦਿੱਤੀ ਹੈ ਔਰ ਉਥੇ ਟਰੇਜ਼ਰੀ ਨਹੀਂ ਖੋਲ੍ਹੀ ਹੈ ਜਿਸ ਕਰ ਕੇ ਉਥੇ ਦੇ ਲੋਕਾਂ ਨੂੰ ਉਸ ਤਰ੍ਹਾਂ ਹੀ ਤਕਲੀਫ ਪੇਸ਼ ਆ ਰਹੀ ਹੈ । ਇਸੇ ਤਰ੍ਹਾਂ ਹੀ ਮੇਰੇ ਹਲਕੇ ਨਰੋਟ ਮਹਿਰਾ ਵਿਚ ਵੀ ਸੱਬ-ਟਰੇਜ਼ਰੀ ਨਾ ਹੋਣ ਕਰ ਕੇ ਲੋਕਾਂ ਨੂੰ ਤਕਲੀਫਾਂ ਪੇਸ਼ ਆ ਰਹੀਆਂ ਹਨ । ਕੀ ਉਥੇ ਵੀ ਸੱਬ-ਟਰੈਜ਼ਰੀ ਜਲਦੀ ਤੋਂ ਜਲਦੀ ਖੋਲ੍ਹੀ ਜਾਏਗੀ ?

**ਮੰਤਰੀ :** ਚੌਧਰੀ ਸਾਹਿਬ ਆਪ ਵੀ ਆਪਣੇ ਸਮੇਂ ਵਿਚ ਜੋ ਕੁੱਝ ਕਰਦੇ ਰਹੇ ਹਨ ਇਨ੍ਹਾਂ ਨੂੰ ਪਤਾ ਹੀ ਹੈ ਪਰ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਨ੍ਹਾਂ ਵਾਂਗਰ ਦੇਰ ਨਹੀਂ ਲਗਾਵਾਂਗੇ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਉਥੇ ਬਿਲਡਿੰਗ ਕੰਸਟ੍ਰਕਟ ਕਰਨ ਬਾਰੇ ਵਜ਼ੀਰ ਸਾਹਿਬ ਨੇ ਕਿਹਾ ਹੈ, ਉਥੇ ਬਿਲਡਿੰਗ ਕਦੋਂ ਤੱਕ ਬਣ ਜਾਏਗੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸਵਾਲ ਦਾ ਜਵਾਬ ਪਹਿਲਾਂ ਹੀ ਸਵਾਲ ਦੇ ਜਵਾਬ ਵਿਚ ਕਹਿ ਦਿੱਤਾ ਹੈ। ਇਨ੍ਹਾਂ ਨੇ ਉਸ ਨੂੰ ਧਿਆਨ ਨਾਲ ਸੁਣਿਆ ਨਹੀਂ ਲਗਦਾ ਹੈ। ਮੈਂ ਤੁਹਾਡੇ ਰਾਹੀਂ ਦੁਬਾਰਾ ਦੱਸ ਦਿੰਦਾ ਹਾਂ ਕਿ ਇਹ ਬਿਲਡਿੰਗ ਕੰਪਲੈਕਸ ਰੈਵੇਨਿਊ ਡਿਪਾਰਟਮੈਂਟ ਨੇ ਚਾਲੂ ਕਰਨਾ ਹੈ। ਫਾਈਨੈਂਸ ਡਿਪਾਰਟਮੈਂਟ ਤੋਂ ਪੁੱਛਿਆ ਗਿਆ ਹੈ ਅਤੇ ਕੇਸ ਉਨ੍ਹਾਂ ਕੋਲ ਪੈਂਡਿੰਗ ਹੈ। ਔਰ ਰੈਵੇਨਿਊ ਡਿਪਾਰਟਮੈਂਟ ਇਸ ਕੰਮ ਨੂੰ ਜਲਦੀ ਕਰੇਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਮੈਂ ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਸਲਾ ਨਿਰਾ ਸੱਬ-ਤਹਿਸੀਲ, ਧਰ (ਤਹਿਸੀਲ ਪਠਾਨਕੋਟ) ਦਾ ਹੀ ਨਹੀਂ ਹੈ। ਪਿਛਲੀ ਸਰਕਾਰ ਨੇ ਤਕਰੀਬਨ ਬਹੁਤ ਸਾਰੀਆਂ ਸੱਬ-ਤਹਿਸੀਲਾਂ ਖੋਲ੍ਹੀਆਂ ਸਨ ਜਿਥੋਂ ਕਿ ਲੋਕਾਂ ਨੂੰ 20, 20 ਮੀਲ ਜਾ ਕੇ ਇਸ਼ਟਾਮ ਲਿਆਉਣੇ ਪੈਂਦੇ ਹਨ ਔਰ ਰਜਿਸਟਰੀਆਂ ਕਿਤੇ ਹੋਰ ਜਾ ਕੇ ਕਰਾਉਣੀਆਂ ਪੈਂਦੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਰੀਆਂ ਸੱਬ-ਤਹਿਸੀਲਾਂ ਵਿਚ ਸੱਬ ਟਰੇਜਰੀਆਂ ਖੋਲ੍ਹ ਦਿੱਤੀਆਂ ਜਾਣਗੀਆਂ ਔਰ ਜੇ ਖੋਲ੍ਹਣੀਆਂ ਹਨ ਤਾਂ ਇਹ ਕਦੋਂ ਤੱਕ ਖੋਲ੍ਹੀਆਂ ਜਾਣਗੀਆਂ ?

**ਮੰਤਰੀ :** ਕਿਉਂਕਿ ਧਰ ਬਲਾਕ ਵਾਸਤੇ ਸਵਾਲ ਸੀ, ਇਸ ਲਈ ਜਵਾਬ ਵੀ ਉਸ ਬਾਰੇ ਹੀ ਦਿੱਤਾ ਗਿਆ ਹੈ। ਜੇ ਕਿਸੇ ਹੋਰ ਜਗ੍ਹਾ ਬਾਰੇ ਮੈਂਬਰ ਸਾਹਿਬ ਪੁੱਛਣਾ ਚਾਹੁੰਦੇ ਹਨ ਤਾਂ ਸੈਪੇਰੇਟ ਨੋਟਿਸ ਦੇ ਦੇਣ ਅਸੀਂ ਜਵਾਬ ਦੇ ਦਿਆਂਗੇ।

**ਸਰਦਾਰ ਉਮਰਾਓ ਸਿੰਘ :** ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਰੈਵੇਨਿਊ ਡਿਪਾਰਟਮੈਂਟ ਨਾਲ ਇਹ ਮਸਲਾ ਸਬੰਧ ਰੱਖਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੈਬਨਿਟ ਦੀ ਜੁਆਇੰਟ ਰਿਸਪਾਂਸੇਬਿਲਿਟੀ ਹੁੰਦੀ ਹੈ ਔਰ ਜੇ ਇੱਕ ਮਨਿਸਟਰ ਨੂੰ ਪੁੱਛਿਆ ਜਾਏ ਤਾਂ ਕੀ ਉਸ ਵਿਚ ਦੂਸਰਾ ਮਨਿਸਟਰ ਕਵਰ ਨਹੀਂ ਹੁੰਦਾ ਹੈ ?

(ਕੋਈ ਉਤਰ ਨਹੀਂ ਦਿੱਤਾ ਗਆ)

**ਚੌਧਰੀ ਕਾਂਸ਼ੀ ਰਾਮ :** ਸਵਾਲ ਬੜਾ ਸਪੈਸੇਫਿਕ ਸੀ ਉਸ ਦੇ ਜਵਾਬ ਵਿਚ ਵਜ਼ੀਰ ਸਾਹਿਬ ਸਾਨੂੰ ਵਰੀਕਿੰਗ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਹੈ। ਕਦੀ ਇਹ ਕਹਿੰਦੇ ਹਨ ਕਿ ਰੈਵੇਨਿਊ ਡਿਪਾਰਟਮੈਂਟ ਨਾਲ ਤਾਅੱਲੁਕ ਹੈ ਕਦੇ ਕਹਿੰਦੇ ਹਨ ਕਿ ਫਾਈਨੈਂਸ ਡਿਪਾਰਟਮੈਂਟ ਨੂੰ ਪੁੱਛਿਆ ਹੋਇਆ ਹੈ। (ਵਿਘਨ) ਮੈਂ ਇਹ ਕਹਿੰਦਾ ਹਾਂ ਕਿ ਮਨਿਸਟਰ ਸਾਹਿਬ ਨੂੰ ਉਨ੍ਹਾਂ ਨੂੰ ਪੁੱਛ ਕੇ ਜਵਾਬ ਦੇਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੱਬ-ਤਹਿਸੀਲਾਂ ਵਿਚ ਖਾਸ ਤੌਰ ਤੇ ਤਲਵੰਡੀ ਸਾਬੋ ਵਿਚ ਜਿਥੇ ਕਿ ਬਿਲਡਿੰਗ ਬਣ ਕੇ ਤਿਆਰ ਹੋ ਗਈ ਹੈ ਕੀ ਉਥੇ ਸੱਬ-ਟਰੈਜ਼ਰੀ ਖੋਲ੍ਹਣ ਨੂੰ ਇਹ ਤਿਆਰ ਹਨ ?

**ਮੰਤਰੀ :** ਇਹ ਚੀਜ਼ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦੀ ਹੈ। ਇਸ ਲਈ ਸੈਪਰੇਟ ਨੋਟਿਸ ਚਾਹੀਦਾ ਹੈ।

---

****Starred Question No. 246**

**Mr. Deputy Speaker :** Extension has been asked for in respect of Starred Question No. 246.

---

**Starred Question No. 246 was included in the list of Postponed Starred Questions for 21st March, 1978, but was not put on that day.

****Starred Question No. 280**

**Mr. Deputy Speaker :** Extension has been asked for in respect of Starred Question No. 280.

***Starred Question No. 238**

**Mr. Deputy Speaker :** Extension has been asked for in respect of Starred Question No. 238.

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋ ਕਿ ਇਹ ਸਾਰੇ ਸ਼ਵਾਲ ਪੋਸਟਪੋਨ ਕਿਉਂ ਕੀਤੇ ਗਏ ਹਨ ? (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ (ਵਿਘਨ) ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਸਵਾਲਾਂ ਦੇ ਜਵਾਬ ਦੇਣ (ਵਿਘਨ) ।

**ਸ੍ਰੀ ਡਿਪਟੀ ਸਪੀਕਰ :** ਇਨ੍ਹਾਂ ਸ਼ਵਾਲਾਂ ਦੇ ਜਵਾਬ ਤੁਹਾਨੂੰ ਜ਼ਰੂਰ ਮਿਲਣਗੇ । ਤੁਹਾਨੂੰ ਇਸ ਬਾਰੇ ਕੋਈ ਫ਼ਿਕਰ ਕਰਨ ਦੀ ਲੋੜ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਸਵਾਲ ਨੰ: 238 ਵੇਖੋ ਇਹ ਕਿੰਨਾ ਸਿੰਪਲ ਜਿਹਾ ਸਵਾਲ ਹੈ ਔਰ ਇਸ ਦੇ ਵਿਚ ਕਿਹੜੀ ਅਜਿਹੀ ਚੀਜ਼ ਹੈ ਜਿਸ ਦਾ ਜਵਾਬ ਨਹੀਂ ਦਿੱਤਾ ਜਾ ਸਕਦਾ (ਵਿਘਨ) ।

**ਸ੍ਰੀ ਡਿਪਟੀ ਸਪੀਕਰ :** ਇਸੇ ਸੈਸ਼ਨ ਵਿਚ ਹੀ ਇਨ੍ਹਾਂ ਸਵਾਲਾਂ ਦੇ ਜਵਾਬ ਦਿੱਤੇ ਜਾਣਗੇ। ਤੁਹਾਨੂੰ ਫ਼ਿਕਰ ਨਹੀਂ ਕਰਨਾ ਚਾਹੀਦਾ ਹੈ ।

**ਸਰਦਾਰ ਉਮਰਾਓ ਸਿੰਘ :** 238 ਨੰਬਰ ਸਵਾਲ ਬੜਾ ਸਿੰਪਲ ਜਿਹਾ ਸਵਾਲ ਹੈ । ਇਸ ਦਾ ਜਵਾਬ ਆਉਣਾ ਚਾਹੀਦਾ ਸੀ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਹੁਣ ਕੋਈ ਨਵਾਂ ਪ੍ਰੋਸੀਜਰ ਨਹੀਂ ਹੈ, ਇਹ ਤੁਹਾਡੇ ਵੇਲੇ ਵੀ ਇਸ ਤਰਾਂ ਹੀ ਹੁੰਦਾ ਰਿਹਾ ਹੈ । (ਵਿਘਨ) (ਸ਼ੋਰ) ਕੁਐਸਚਨ ਆਵਰ ਦੇ ਦੌਰਾਨ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੋਣਾ ਚਾਹੀਦਾ ਹੈ।

**ਵਾਹਦ ਮਲਕਪੁਰ ਸੜਕ ਤੇ ਪੁਲ/ਪੁਲੀਆਂ ਬਣਾਉਣਾ**

*261. ਡਾਕਟਰ ਸਾਧੂ ਰਾਮ: ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਵਾਹਦ-ਮਲਕਪੁਰ ਸੜਕ ਤਹਿਸੀਲ ਫਗਵਾੜਾ ਤੇ ਬਾਕੀ ਬਚਦੇ ਪੁਲ/ਪੁਲੀਆਂ ਦੇ ਕਿੰਨੇ ਸਮੇਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ?

**Starred Question No. 280 and reply thereto appear in the Punjab Vidhan Sabha Debate, dated 21st March, 1978.

*Starred Question No. 238 and reply thereto appear in the Punjab Vidhan Sabha Debate dated 21st March, 1978.

**ਸਰਦਾਰ ਰਣਧੀਰ ਸਿੰਘ ਚੀਮਾ:** ਇਸ ਸੜਕ ਤੇ ਬਾਕੀ ਰਹਿੰਦੀਆਂ ਪੁਲੀਆਂ ਦੀ ਉਸਾਰੀ 6/78 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਜਿੱਥੋਂ ਤੱਕ ਇਸ ਸੜਕ ਦੇ 5 ਵੇਂ ਕਿਲੋਮੀਟਰ ਵਿੱਚ ਸੜਕ ਕਰਾਸ ਕਰਦੇ ਚੋਅ ਤੇ ਪੁਲ ਬਣਾਉਣ ਦਾ ਸਬੰਧ ਹੈ, ਇਸ ਚੋਅ ਤੇ ਇਸ ਵਿਭਾਗ ਵੱਲੋਂ ਪੁਲ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਡਾਕਟਰ ਸਾਧੂ ਰਾਮ:** ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੁਲ ਦੇ ਬਾਰੇ ਦੱਸਿਆ ਹੈ ਕੀ ਇਹ ਇਸ ਤਰ੍ਹਾਂ ਨਹੀਂ ਕਿ ਪੁਰਾਣੀ ਸਰਕਾਰ ਨੇ ਐਵੇਂ ਸ਼ੋ ਹੀ ਕਰ ਛੱਡਿਆ ਹੋਵੇ, ਕੀਤਾ ਕੁੱਝ ਨਹੀਂ ਹੋਵੇ ਅਤੇ ਮਾਲ ਛਕ ਲਿਆ ਹੋਵੇ?

(ਕੋਈ ਉੱਤਰ ਨਹੀਂ ਦਿੱਤਾ ਗਿਆ। )

**ਸਰਦਾਰ ਬੇਅੰਤ ਸਿੰਘ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸ ਦਿਓ ਕਿ ਸਪਲੀਮੈਂਟਰੀ ਕਿਸ ਤਰ੍ਹਾਂ ਰੇਜ਼ ਕਰਨਾ ਹੁੰਦਾ ਹੈ।

---

**ਬਿਮਾਰ ਕਾਲਜਾਂ ਨੂੰ ਅਧਿਕਾਰ ਹੇਠ ਲੈਣਾ**

*275. **ਸਰਦਾਰ ਬੇਅੰਤ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੀ. ਐਸ. ਐਸ. ਸੀ. ਖਾਲਸਾ ਕਾਲਜ, ਸਿਧਸਰ, ਜ਼ਿਲ੍ਹਾ ਲੁਧਿਆਣਾ ਸਮੇਤ ਬਿਮਾਰ ਕਾਲਜਾਂ ਨੂੰ ਆਪਣੇ ਅਧਿਕਾਰ ਹੇਠ ਲੈਣ ਲਈ ਸਰਕਾਰ ਦੀ ਨੀਤੀ ਕੀ ਹੈ?

**ਸਰਦਾਰ ਸੁਖਜਿੰਦਰ ਸਿੰਘ ਖੈਰਾ:** ਸਰਕਾਰ ਦੀ ਨੀਤੀ ਹੈ ਕਿ ਪ੍ਰਾਈਵੇਟ ਕਾਲਜਾਂ ਨੂੰ ਮੌਜੂਦਾ ਸੰਸਥਾਵਾਂ ਦੇ ਪ੍ਰਬੰਧ ਅਧੀਨ ਹੀ ਰੱਖਿਆ ਜਾਵੇ ਤਾਂ ਜੋ ਵਿਦਿਆ ਦੇ ਪਰਸਾਰ ਵਿਚ ਉਹ ਆਪਣਾ ਹਿੱਸਾ ਪਾ ਸਕਣ। ਇਨ੍ਹਾਂ ਕਾਲਜਾਂ ਦੀਆਂ ਮਾਲੀ ਮੁਸ਼ਕਲਾਤ ਨੂੰ ਹੱਲ ਕਰਨ ਵਾਸਤੇ ਸਰਕਾਰ ਸਮੇਂ ਸਮੇਂ ਵੱਧ ਤੋਂ ਵੱਧ ਸਹਾਇਤਾ ਕਰਦੀ ਹੈ।

ਡਾਇਰੈਕਟਰ, ਸਿਖਿਆ ਵਿਭਾਗ (ਕਾਲਜਿਜ਼), ਪੰਜਾਬ ਨੇ ਅਧਿਕਾਰੀਆਂ ਦੀ ਇਕ ਟੀਮ ਬੀ. ਐਸ. ਐਸ. ਸੀ. ਖਾਲਸਾ ਕਾਲਜ, ਸਿਧਸਰ ਵਿਖੇ ਭੇਜੀ ਸੀ। ਉਨ੍ਹਾਂ ਨੇ ਕੁੱਝ ਦਸਤਾਵੇਜ਼ ਅਤੇ ਸੂਚਨਾ ਮੰਗੀ ਸੀ ਜਿਹੜੀ ਕਿ ਪ੍ਰਿੰਸੀਪਲ ਨੇ ਅਜੇ ਤੀਕ ਵੀ ਨਹੀਂ ਦਿੱਤੀ। ਇਸ ਕਾਲਜ ਨੂੰ ਸਰਕਾਰੀ ਪ੍ਰਬੰਧ ਅਧੀਨ ਲੈਣ ਦਾ ਕੇਸ ਜ਼ਰੂਰੀ ਦਸਤਾਵੇਜ਼ ਅਤੇ ਸੂਚਨਾ ਪ੍ਰਾਪਤ ਹੋਣ ਅਤੇ ਰਾਸ਼ੀ ਦੇ ਉਪਲੱਬਦ ਹੋਣ ਤੇ ਯੋਗਤਾ ਦੇ ਆਧਾਰ ਤੇ ਵਿਚਾਰਿਆ ਜਾਵੇਗਾ।

**ਸਰਦਾਰ ਬੇਅੰਤ ਸਿੰਘ:** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਉਹ ਐਸੇ ਕਾਲਜਾਂ ਨੂੰ ਟੇਕ ਓਵਰ ਨਹੀਂ ਕਰ ਰਹੇ। ਇਨ੍ਹਾਂ ਕਾਲਜਾਂ ਦੀ ਹਾਲਤ ਬੜੀ ਖਰਾਬ ਹੈ। ਉਨ੍ਹਾਂ ਕੋਲ ਫਾਈਨੈਂਸਿਜ਼ ਨਹੀਂ। ਉਨ੍ਹਾਂ ਦੀ ਥੋੜ੍ਹੀ ਬਹੁਤ ਰਿਕੁਐਸਟ ਉਤੇ ਇਹ ਗੌਰ ਕਰਕੇ ਕੀ ਉਨ੍ਹਾਂ ਨੂੰ ਲੈ ਲੈਣਗੇ ? ਦੂਸਰਾ ਮੇਰਾ ਸਵਾਲ ਇਹ ਹੈ ਕਿ ਇਨ੍ਹਾਂ ਕਾਲਜਾਂ ਨੂੰ ਲੈ ਲੈਣਾ ਚਾਹੀਦਾ ਹੈ ਕਿਉਂਕਿ ਆਮ ਤੌਰ ਤੇ ਪ੍ਰਾਈਵੇਟ ਕਾਲਜਾਂ ਵਿਚ ਜਿਹੜੀ ਤਾਲੀਮ ਦਿੱਤੀ ਜਾਂਦੀ ਹੈ ਉਹ ਬਿਲਕੁਲ ਕਮਿਊਨਲ ਬਿਨਾ ਤੇ ਦਿੱਤੀ ਜਾਂਦੀ ਹੈ। ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦੇ ਹੋਏ ਕੀ ਇਹ ਸਰਕਾਰ ਇਨ੍ਹਾਂ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰਕੇ ਆਪਣੇ ਅਧੀਨ ਕਰ ਲਵੇਗੀ? ਇਕ ਹੋਰ ਮੇਰਾ ਸਵਾਲ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਹਾਲਾਂ ਤੱਕ ਸਿੱਧਸਰ ਕਾਲਜ ਦੇ ਪ੍ਰਿੰਸੀਪਲ ਕੋਲੋਂ ਰਿਕਾਰਡ ਨਹੀਂ ਆਇਆ। ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਰਿਕਾਰਡ ਆ ਚੁੱਕਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਸ ਦਾ ਰਿਕਾਰਡ ਆ ਗਿਆ ਹੋਵੇ ਅਤੇ ਸਾਰੀਆਂ ਇਨ੍ਹਾਂ ਦੀਆਂ ਸ਼ਰਤਾਂ ਪੂਰੀਆਂ ਕਰਦਾ ਹੋਵੇ ਤਾਂ ਕੀ ਇਹ ਉਸ ਨੂੰ ਜਲਦੀ ਤੋਂ ਜਲਦੀ ਲੈ ਲੈਣਗੇ?

**ਮੰਤਰੀ:** ਸਵਾਲ ਦਾ ਜਵਾਬ ਮੈਂ ਬੜਾ ਕਲੀਅਰ ਦਿੱਤਾ ਸੀ। ਇਨ੍ਹਾਂ ਦਾ ਸਵਾਲ ਸੀ ਕਿ ਕੀ ਸਿਕ ਕਾਲਜਾਂ ਨੂੰ, ਜਿਨ੍ਹਾਂ ਦੀ ਹਾਲਤ ਮਾੜੀ ਹੈ ਸਰਕਾਰ ਉਨ੍ਹਾਂ ਨੂੰ ਆਪਣੇ ਅਧਿਕਾਰ ਵਿਚ ਲੈ ਲਵੇਗੀ? ਇਸ ਬਾਰੇ ਮੈਂ ਬੜਾ ਸਾਫ ਜਵਾਬ ਦਿੱਤਾ ਸੀ। ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਹੈ ਕਿ ਅਸੀਂ 50 ਲੱਖ ਰੁਪਿਆ ਪ੍ਰਾਈਵੇਟ ਕਾਲਜਾਂ ਨੂੰ ਗਰਾਂਟ ਦਿੱਤੀ ਹੈ। (ਤਾੜੀਆਂ) ਇਤਨੇ ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ ਪਰ ਇਨ੍ਹਾਂ ਨੇ ਐਨੀ ਮੱਦਦ ਇਨ੍ਹਾਂ ਕਾਲਜਾਂ ਦੀ ਨਹੀਂ ਕੀਤੀ। ਠੀਕ ਹੈ ਅਜਿਹੇ ਕਾਲਜਾਂ ਦੀ ਹਾਲਤ ਮਾੜੀ ਹੈ। ਇਸ ਬਾਰੇ ਅਸੀਂ ਸੋਚ ਰਹੇ ਹਾਂ ਕਿ ਉਨ੍ਹਾਂ ਦੀ ਮਾੜੀ ਹਾਲਤ ਠੀਕ ਕੀਤੀ ਜਾਵੇ। ਜਿਥੋਂ ਤੱਕ ਕਾਲਜਾਂ ਨੂੰ ਟੇਕ ਓਵਰ ਕਰਨ ਦਾ ਸਵਾਲ ਹੈ, ਉਨ੍ਹਾਂ ਨੂੰ ਨੈਸ਼ਨੇਲਾਈਜ਼ ਕਰਨ ਦਾ ਸਵਾਲ ਹੈ, ਉਨ੍ਹਾਂ ਸਾਰਿਆਂ ਨੂੰ ਨੈਸ਼ਨੇਲਾਈਜ਼ ਨਹੀਂ ਕੀਤਾ ਜਾ ਸਕਦਾ। ਇਸ ਬਾਰੇ ਸੁਪਰੀਮ ਕੋਰਟ ਦੀਆਂ ਰੂਲਿੰਗਜ਼ ਹਨ। ਇਹ ਸਾਰੀਆਂ ਚੀਜ਼ਾਂ ਵੀ ਵਿਚਾਰਨੀਆਂ ਪੈਂਦੀਆਂ ਹਨ। 20-22 ਕਾਲਜਾਂ ਨੇ ਸਾਨੂੰ ਕਿਹਾ ਹੈ ਕਿ ਟੇਕ ਓਵਰ ਕਰ ਲਵੋ ਪਰ ਮੁਸ਼ਕਲ ਇਹ ਵੀ ਹੈ ਕਿ ਸਾਡੇ ਕੋਲ਼ ਫੰਡਜ਼ ਅਵੇਲੇਬਲ ਨਹੀਂ। ਇਹ ਵੀ ਹੋਵੇਗਾ ਕਿ ਜੇ ਸਾਰਿਆਂ ਕਾਲਜਾਂ ਨੂੰ ਟੇਕ ਓਵਰ ਕਰ ਲਈਏ ਤਾਂ ਲੋਕਾਂ ਦੀ ਸਾਂਝੇ ਕੰਮ ਕਰਨ ਦੀ ਜਿਹੜੀ ਰੁਚੀ ਹੈ ਉਹ ਖਤਮ ਹੋ ਜਾਵੇਗੀ ਅਤੇ ਵਿਦਿਆ ਦਾ ਪਸਾਰ ਵੀ ਰੁਕ ਜਾਵੇਗਾ। ਪੰਜਾਬ ਵਿਚ ਅਜੇ ਤੱਕ ਡਿਸਟ੍ਰਿਕਟ ਹੈਡਕੁਆਟਰਜ਼ ਤੇ ਅਸੀਂ ਸਰਕਾਰੀ ਕਾਲਜ ਨਹੀਂ ਬਣਾ ਸਕੇ ਅਤੇ ਉਥੇ ਪ੍ਰਾਈਵੇਟ ਕਾਲਜ ਹਨ ਅਤੇ ਬੜਾ ਅੱਛਾ ਕੰਮ ਚੱਲ ਰਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਬਿਮਾਰ ਕਾਲਜਾਂ ਨੂੰ ਲੈ ਲਵੋ ਅਤੇ ਇਕ ਕਾਲਜ ਦਾ ਨਾਮ ਵੀ ਲਿਆ ਹੈ ਕਿ ਸਰਕਾਰ ਉਸ ਨੂੰ ਲੈ ਲਵੇ। ਇਸ ਬਾਰੇ ਇਸ ਤਰ੍ਹਾਂ ਹੈ ਕਿ ਮੈਰਿਟ ਦੇਖਣੀ ਹੁੰਦੀ ਹੈ, ਫੰਡਜ਼ ਵੀ ਦੇਖਣੇ ਹੁੰਦੇ ਹਨ। ਸੋ ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਹੀ ਕੁੱਝ ਕੀਤਾ ਜਾ ਸਕਦਾ ਹੈ।

**ਕਾਮਰੇਡ ਸੱਤ ਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਪਿਛਲੇ ਸੈਸ਼ਨ ਵਿਚ ਕਿਹਾ ਸੀ ਕਿ 4 ਸਿੱਕ ਕਾਲਜਾਂ ਨੂੰ ਲੈਣ ਬਾਰੇ ਫੈਸਲਾ ਕੀਤਾ ਹੈ ਅਤੇ ਬਾਕੀ ਜਿਹੜੇ ਰਿਕੁਐਸਟ ਕਰਨਗੇ ਕਿ ਸਾਨੂੰ ਲੈ ਲਵੋ ਉਨ੍ਹਾਂ ਬਾਰੇ ਵਿਚਾਰ ਕਰਾਂਗੇ। ਜੇ ਇਨ੍ਹਾਂ ਨੇ ਟੇਕ ਓਵਰ ਕਰਨੇ ਹਨ ਤਾਂ ਇਸ ਗੱਲ ਦੀ ਰੋਸ਼ਨੀ ਵਿਚ ਮੈਂ ਦੱਸਦਾ ਹਾਂ ਕਿ ਹਰ ਸਾਲ ਪੰਜ ਪੰਜ, ਛੇ ਛੇ ਮਹੀਨੇ ਟੀਚਰਾਂ ਦੀਆਂ ਤਨਖਾਹਾਂ ਬੰਦ ਹੋ ਜਾਂਦੀਆਂ ਹਨ। ਉਨ੍ਹਾਂ ਦੀ ਗਰਾਂਟ ਲੇਟ ਹੋ ਜਾਂਦੀ ਹੈ। ਇਹ ਜਿਹੜੀ ਤੁਸੀਂ ਗਰਾਂਟ ਦਿੱਤੀ ਹੈ ਠੀਕ ਹੈ ਪਰ ਉਨ੍ਹਾਂ ਦੀਆਂ ਮੁਸ਼ਕਲਾਤਾਂ ਫਿਰ ਵੀ ਰਹਿਣੀਆਂ ਹਨ ਇਸ ਸਵਾਲ ਨੂੰ ਹੱਲ ਕਰਨ ਵਾਸਤੇ ਦੋ ਤਿੰਨ ਸੂਬਿਆਂ ਨੇ ਪੈਟਰਨ ਬਣਾਇਆ ਹੈ। ਕੇਰਲਾ ਵਿਚ ਟੀਚਰਜ਼ ਨੂੰ ਉਹ ਸਿੱਧੀ ਤਨਖਾਹ ਟਰੈਜ਼ਰੀ ਵਿਚੋਂ ਦਿੰਦੇ ਹਨ। ਯੂ.ਪੀ. ਵਾਲੇ 80 ਪ੍ਰਤੀਸ਼ਤ ਫੀਸਾਂ ਲੈ ਲੈਂਦੇ ਹਨ ਅਤੇ ਮੁੜਕੇ ਟੀਚਰਜ਼ ਅਤੇ ਨਾਨ-ਟੀਚਿੰਗ ਸਟਾਫ ਨੂੰ ਤਨਖਾਹ ਦੇ ਦਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਸਲਾ ਹੱਲ ਹੋ ਜਾਵੇ ਜੇ ਕੇਰਲਾ ਪੈਟਰਨ ਅਡਾਪਟ ਕਰ ਲੈਣ ਜਾਂ ਯੂ. ਪੀ. ਵਾਲਾ ਪੈਟਰਨ ਅਡਾਪਟ ਕਰ ਲੈਣ। ਬੰਗਾਲ ਦੀ ਸਰਕਾਰ ਨੇ 12 ਕਰੋੜ ਰੁਪਿਆ ਖਰਚ ਕਰਕੇ ਇਸ ਮਸਲੇ ਨੂੰ ਹੱਲ ਕੀਤਾ ਹੈ। ਇਹ ਵੀ ਇਸ ਤਰ੍ਹਾਂ ਦਾ ਕੋਈ ਹੱਲ ਕੱਢਣ ਤਾਕਿ ਬੱਚਿਆਂ ਦੀ ਪੜ੍ਹਾਈ ਹੁੰਦੀ ਰਹੇ ਅਤੇ ਟੀਚਰਜ਼ ਨੂੰ ਤਨਖਾਹ ਮਿਲਦੀ ਰਹੇ। ਕੀ ਇਸ ਬਾਰੇ ਇਹ ਸੋਚਣਗੇ?

**ਮੰਤਰੀ:** ਮੈਂ ਤਾਂ ਅੱਗੇ ਹੀ ਬੜਾ ਸਪੱਸ਼ਟ ਜਵਾਬ ਦਿੱਤਾ ਹੈ। ਮੈਂ ਕਿਹਾ ਹੈ ਕਿ ਅਸੀਂ 50 ਲੱਖ ਰੁਪਏ ਦੀ ਗਰਾਂਟ ਪਹਿਲੀ ਵਾਰ ਦਿੱਤੀ ਹੈ ਅਤੇ ਅੱਗੇ ਕਿਸੇ ਨੇ ਇਤਨੀ ਵੱਡੀ ਗਰਾਂਟ ਕਦੇ ਨਹੀਂ ਦਿੱਤੀ। ਇਥੇ ਹੀ ਬੱਸ ਨਹੀਂ ਹੋਰ ਵੀ ਫਾਈਨਾਂਸ਼ਲ ਕਰਾਈਸਿਜ਼ ਨੂੰ ਪੱਕੀ ਤਰ੍ਹਾਂ ਹੱਲ ਕਰਨ ਵਾਸਤੇ ਸੋਚ ਰਹੇ ਹਾਂ। ਸਾਡੀ ਸਰਕਾਰ ਨਕਲ ਮਾਰਨ ਦੀ ਆਦੀ ਨਹੀਂ ਹੈ। (ਤਾੜੀਆਂ) 50 ਲੱਖ ਰੁਪਿਆ ਹੋਰ ਕਿਸੇ ਸਰਕਾਰ ਨੇ ਨਹੀਂ ਦਿੱਤਾ, ਇਹ ਸਿਰਫ ਅਸੀਂ ਹੀ ਦਿੱਤਾ ਹੈ। ਇਸ ਕਰਕੇ ਅਸੀਂ ਆਪਣੀ ਪਾਲਿਸੀ ਆਪ ਬਣਾਵਾਂਗੇ। ਅੱਗੇ ਵਾਸਤੇ

ਵੀ ਅਸੀਂ ਕੋਸ਼ਿਸ਼ ਕਰਾਂਗੇ ਤਾਂ ਕਿ ਉਨ੍ਹਾਂ ਨੂੰ ਮੁਸ਼ਕਲ ਵਿਚੋਂ ਕੱਢਿਆ ਜਾਵੇ ਮੈਂ ਅਸੈਂਬਲੀ ਵਿਚ ਕਦੇ ਬਿਆਨ ਨਹੀਂ ਦਿੱਤਾ ਕਿ ਅਸੀਂ 4 ਕਾਲਜ ਲੈ ਲਏ ਹਨ। ਮੈਂ ਕਿਹਾ ਸੀ ਕਿ 9 ਕਾਲਜਾਂ ਦੀ ਰਿਕੁਐਸਟ ਆਈ ਸੀ ਕਿ ਸਾਨੂੰ ਟੇਕਓਵਰ ਕਰ ਲਵੋ। I had said that they are sick colleges and we will consider those for taking over. ਪਹਿਲੇ 9 ਕਾਲਜਾਂ ਨੇ ਰਿਕੁਐਸਟ ਕੀਤੀ ਸੀ ਪਰ ਹੁਣ 22-23 ਕਾਲਜਾਂ ਦੀ ਰਿਕੁਐਸਟ ਹੈ। ਜਿੰਨਾ ਚਿਰ ਫੰਡਜ਼ ਦੀ ਪੋਜ਼ੀਸ਼ਨ ਠੀਕ ਨਾ ਹੋਏ, ਉਨ੍ਹਾਂ ਦੀਆਂ ਯੋਗਤਾਵਾਂ ਪੂਰੀਆਂ ਨਾ ਹੋਣ ਤਾਂ ਫਿਰ ਅਸੀਂ ਉਨ੍ਹਾਂ ਨੂੰ ਲੈ ਨਹੀਂ ਸਕਦੇ। ਪੰਜਾਬ ਵਿਚ 183 ਕਾਲਜ ਹਨ। ਪਰ ਮੈਂ ਇਹ ਫਿਰ ਕਹਿ ਦੇਣਾ ਚਾਹੁੰਦਾ ਹਾਂ ਕਿ ਅਸੀਂ ਕਿਸੇ ਦੀ ਨਕਲ ਨਹੀਂ ਮਾਰਨੀ ਅਸੀਂ ਆਪ ਇੰਤਜ਼ਾਮ ਕਰਾਂਗੇ।

**ਸ੍ਰੀ ਅ. ਵਿਸ਼ਵਨਾਥਨ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਯੂ. ਪੀ. ਵਿਚ ਕੀ ਪਰ ਕੈਪਿਟਾ ਇਨਕਮ ਹੈ, ਬੰਗਲਾ ਵਿਚ ਕੀ ਪਰ ਕੈਪਿਟਾ ਇਨਕਮ ਹੈ ਅਤੇ ਪੰਜਾਬ ਵਿਚ ਕੀ ਪਰ ਕੈਪਿਟਾ ਇਨਕਮ ਹੈ। ਇਨ੍ਹਾਂ ਸਾਰਿਆਂ ਦੀ ਪਰ ਕੈਪਿਟਾ ਇੰਨਕਮ ਪੰਜਾਬ ਨਾਲੋਂ ਘੱਟ ਹੈ। ਪੰਜਾਬ ਦੀ ਪਰ ਕੈਪਿਟਾ ਇਨਕਮ ਯੂ. ਪੀ. ਨਾਲੋਂ ਚਾਰ ਗੁਣਾ ਹੈ, ਬਿਹਾਰ ਨਾਲੋਂ ਤਿੰਨ ਗੁਣਾ ਹੈ, ਕੇਰਲਾ ਨਾਲੋਂ ਦੁੱਗਣੀ ਹੈ ਅਤੇ ਗੁਜਰਾਤ ਨਾਲੋਂ ਵੀ ਦੁੱਗਣੀ ਹੈ। ਉਨ੍ਹਾਂ ਸਟੇਟਾਂ ਵਿਚ ਪ੍ਰਾਈਵੇਟ ਕਾਲਜਾਂ ਨੂੰ 100 ਪ੍ਰਤੀਸ਼ਤ ਗ੍ਰਾਂਟ ਸਟੇਟ ਗੌਰਮਿੰਟ ਦਿੰਦੀ ਹੈ ਜਦ ਕਿ ਇਥੇ ਸਾਡੇ 50 ਪ੍ਰਤੀਸ਼ਤ ਵੀ ਨਹੀਂ। ਦੂਜਾ ਮੇਰਾ ਸਵਾਲ ਇਹ ਹੈ ਕਿ ਐਨੀ ਪਰ ਕੈਪਿਟਾ ਇਨਕਮ ਹੋਣ ਦੇ ਬਾਵਜੂਦ ਵੀ ਸਾਡੇ ਇਥੇ ਗੌਰਮਿੰਟ ਕਾਲਜਾਂ ਵਿਚ ਹਰ ਇਕ ਸਟੂਡੈਂਟ ਉਤੇ ਗੌਰਮਿੰਟ 350 ਰੁਪਏ ਖਰਚ ਕਰ ਰਹੀ ਹੈ। ਪਰ ਪ੍ਰਾਈਵੇਟ ਕਾਲਜਾਂ ਵਿਚ ਹਰ ਇਕ ਸਟੂਡੈਂਟ ਉਤੇ 60 ਰੁਪਏ ਖਰਚ ਗੌਰਮਿੰਟ ਕਰ ਰਹੀ ਹੈ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਸਵਾਲ ਪੁੱਛੋ।

**ਸ੍ਰੀ ਅ. ਵਿਸ਼ਵਨਾਥਨ:** ਇਹ ਮੈਂ ਇਨ੍ਹਾਂ ਨੂੰ ਇਕ ਕੰਪੇਰੇਟਿਵ ਟੇਬਲ ਦਿੱਤਾ ਹੈ। ਹੁਣ ਇਹ ਦੱਸ ਦੇਣ ਕਿ ਇਨ੍ਹਾਂ ਨੇ ਕਿੰਨੇ ਟੇਕ ਓਵਰ ਕੀਤੇ ਹਨ ਅਤੇ ਅੱਗੇ ਨੂੰ ਕੀ ਕਰ ਰਹੇ ਹਨ?

**ਮੰਤਰੀ:** ਇਨ੍ਹਾਂ ਨੇ ਇਸ ਬਾਰੇ ਪਿਛਲੇ ਸੈਸ਼ਨ ਵਿਚ ਗੱਲ ਕੀਤੀ ਸੀ ਅਤੇ ਮੈਂ ਉਦੋਂ ਜਵਾਬ ਦੇ ਦਿੱਤਾ ਸੀ। ਉਦੋਂ ਪਿਛਲੀ ਵਾਰੀ ਇਸ ਦਾ ਜਵਾਬ ਦਿੱਤਾ ਸੀ ਕਿ ਪਿਛਲੀ ਸਰਕਾਰ ਨੇ ਕੁੱਝ ਕਾਲਜਾਂ ਨੂੰ ਲੈਣ ਵਾਸਤੇ ਬਹੁਤ ਹੀ ਗੈਰ-ਵਾਜਬ, ਨਾਮੁਨਾਸਬ ਢੰਗ ਨਾਲ ਫੈਸਲਾ ਕੀਤਾ ਹੈ। (ਵਿਘਨ) ਉਹ ਠੀਕ ਫੈਸਲਾ ਨਹੀਂ ਸੀ ਕਰ ਸਕੇ। (ਸ਼ੇਮ ਸ਼ੇਮ) ਵਿਸ਼ਵਾਨਾਥਨ ਜੀ ਦਾ ਇਹ ਕਹਿਣਾ ਹੈ ਕਿ ਸਰਕਾਰੀ ਕਾਲਜਾਂ ਦਾ ਖਰਚ ਜ਼ਿਆਦਾ ਹੈ ਅਤੇ ਪ੍ਰਾਈਵੇਟ ਕਾਲਜਾਂ ਦਾ ਘੱਟ ਹੈ। ਇਸ ਬਾਰੇ ਇਸ ਤਰ੍ਹਾਂ ਹੈ ਕਿ ਸਰਕਾਰੀ ਕਾਲਜਾਂ ਵਿਚ ਸਾਇੰਸ ਦੀਆਂ ਕਲਾਸਾਂ ਆਦਿ ਲੱਗਦੀਆਂ ਹਨ ਅਤੇ ਹੋਰ ਸਹੂਲਤਾਂ ਵੀ ਦਿੱਤੀਆਂ ਜਾਂਦੀਆਂ ਹਨ ਅਤੇ ਨਾਲ ਹੀ ਟੀਚਰ ਅਤੇ ਸਟੂਡੈਂਟਸ ਦੀ ਰੇਸ਼ੋ ਦਾ ਵੀ ਖਿਆਲ ਰੱਖਿਆ ਜਾਂਦਾ ਹੈ ਜਿਸ ਕਰਕੇ ਉਥੇ ਖਰਚ ਜ਼ਿਆਦਾ ਕਰਨਾ ਪੈਂਦਾ ਹੈ। ਪਰ ਪ੍ਰਾਈਵੇਟ ਕਾਲਜਾਂ ਵਿਚ ਆਰਟਸ ਸਬਜੈਕਟਸ ਦੀ ਸਿਖਿਆ ਦਿੰਦੇ ਹਨ ਅਤੇ ਪ੍ਰੋਫੈਸਰ ਥੋੜ੍ਹੇ ਰੱਖੇ ਹੁੰਦੇ ਹਨ ਅਤੇ ਬਹੁਤ ਜ਼ਿਆਦਾ ਬੱਚੇ ਨਹੀਂ ਪੜ੍ਹਾ ਸਕਦੇ। ਇਸ ਕਰਕੇ ਸਰਕਾਰੀ ਕਾਲਜਾਂ ਤੇ ਜ਼ਿਆਦਾ ਖਰਚ ਹੁੰਦਾ ਹੈ। ਮੈਂ ਫਿਰ ਕਹਿੰਦਾ ਹਾਂ ਕਿ ਇਹ ਜਿਹੜੀ ਅਸੀਂ ਐਡਹਾਕ ਗਰਾਂਟ ਦਿੱਤੀ ਹੈ ਇਹ ਅਨਪਰੈਸੀਡੈਂਟਿਡ ਹੈ ਅਤੇ ਐਨੀ ਵੱਡੀ ਗਰਾਂਟ ਕਦੇ ਕਿਸੇ ਨੇ ਨਹੀਂ ਦਿੱਤੀ। ਅਗਲੇ ਸਾਲ ਵਾਸਤੇ ਅਸੀਂ ਉਨ੍ਹਾਂ ਦੀਆਂ ਹੋਰ ਮੁਸ਼ਕਲਾਂ ਨੂੰ ਹੱਲ ਕਰਨ ਵਾਸਤੇ ਸੋਚ ਰਹੇ ਹਾਂ।

**ਸਰਦਾਰ ਕਿਰਪਾਲ ਸਿੰਘ:** 22 ਕਾਲਜਾਂ ਦੇ ਬਾਰੇ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਉਨ੍ਹਾਂ ਦੀ ਰਿਕੁਐਸਟ ਆਈ ਹੈ ਸਾਨੂੰ ਟੇਕ ਓਵਰ ਕਰ ਲਵੋ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ 22 ਕਾਲਜਾਂ ਤੋਂ ਇਲਾਵਾ ਪੰਜਾਬ ਵਿਚ ਹੋਰ ਕਿੰਨੇ ਪ੍ਰਾਈਵੇਟ ਕਾਲਜ ਹਨ, ਕੀ ਉਨ੍ਹਾਂ ਦੀ ਲਿਸਟ ਉਨ੍ਹਾਂ ਕੋਲ ਹੈ, ਜਿਨ੍ਹਾਂ ਦੀ ਮੈਨੇਜਮੈਂਟ ਨਾਕਸ ਹੋਣ ਕਰਕੇ ਟੀਚਰਜ਼ ਨੂੰ ਸਮੇਂ ਸਿਰ ਤਨਖਾਹ ਨਹੀਂ ਦੇ ਸਕਦੀ। ਉਨ੍ਹਾਂ ਦੀਆਂ ਮੁਸ਼ਕਲਾਂ ਤਾਂ ਬਹੁਤ ਸਾਰੀਆਂ ਹਨ। ਇਸ ਲਈ ਕੀ ਉਹ ਦੱਸਣਗੇ ਕਿ ਅਜਿਹੇ ਕਿੰਨੇ ਕਾਲਜ ਹਨ ਅਤੇ ਇਸ ਵਾਰੀ ਉਹ ਕਿੰਨੇ ਲੈ ਲੈਣਗੇ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਹ ਸਵਾਲ ਬਹੁਤ ਵੱਡਾ ਹੈ ਅਤੇ ਇਸ ਦੇ ਨੋਟਿਸ ਦੀ ਲੋੜ ਹੈ। ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਟੋਟਲ ਕਾਲਜ ਪੰਜਾਬ ਵਿਚ 184 ਹਨ ਅਤੇ ਇਨ੍ਹਾਂ ਵਿਚੋਂ 142 ਕਾਲਜ ਪ੍ਰਾਈਵੇਟ ਹਨ ਅਤੇ ਇਨ੍ਹਾਂ ਪ੍ਰਾਈਵੇਟ ਕਾਲਜਾਂ ਵਿਚੋਂ 57 ਕਾਲਜ ਜਿਹੜੇ ਹਨ ਉਹ ਬਿਲਕੁਲ ਫਾਈਨਾਂਸ਼ਲ ਕਰਾਇਸਿਜ਼ ਵਿਚ ਹਨ ਜਾਂ ਜਿਥੇ ਸਟੂਡੈਂਟਸ ਦੀ ਤਾਦਾਦ ਬਹੁਤ ਜ਼ਿਆਦਾ ਥੋੜੀ ਹੈ ਅਤੇ ਉਥੇ ਓਵਰ ਹੈਡ ਐਕਸਪੈਂਸਿਜ਼ ਜ਼ਿਆਦਾ ਹਨ। 57 ਦੇ ਕਰੀਬ ਇਹ ਕਾਲਜ ਐਸੇ ਹਨ ਜਿਥੇ ਸਟੂਡੈਂਟਸ ਦੀ ਨਫਰੀ 300 ਤੋਂ ਵੀ ਘੱਟ ਹੈ। ਜਿਹੜੀ ਟੇਕ ਓਵਰ ਦੀ ਗੱਲ ਹੈ, ਜਿਥੇ ਕਾਲਜ ਦੀ ਕੋਈ ਤਕਲੀਫ ਹੈ, ਮੈਨੇਜਮੈਂਟ ਦੀ ਕੋਈ ਗੱਲ ਹੈ ਜਾਂ ਕੋਈ ਹੋਰ ਗੱਲ ਹੈ ਇਸ ਦੇ ਜਵਾਬ ਵਾਸਤੇ ਸੈਪੇਰੇਟ ਨੋਟਿਸ ਚਾਹੀਦਾ ਹੈ ਫਿਰ ਹੀ ਇਸ ਦਾ ਪੂਰਾ ਜਵਾਬ ਦਿੱਤਾ ਜਾ ਸਕਦਾ ਹੈ ਜਿਹੜਾ ਕਿ ਕੁਰੈਕਟ ਹੋਵੇ।

ਸ੍ਰੀ ਅ.ਵਿਸ਼ਵਨਾਥਨ : ਡਿਪਟੀ ਸਪੀਕਰ ਸਾਹਿਬ, ਸਿਖਿਆ ਮੰਤਰੀ ਸਾਹਿਬ ਨੇ ਹੁਣੇ ਹੀ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਗੌਰਮਿੰਟ ਕਾਲਜਿਜ਼ ਵਿਚ ਟੀਚਰਜ਼ ਐਂਰ ਟਾਟਸ ਦੀ ਰੈਸ਼ੋ ਘੱਟ ਹੈ ਐਂਰ ਫੈਸਿਲੀਟੀਜ਼ ਜ਼ਿਆਦਾ ਹਨ ਇਸ ਦੀ ਬਨਿਸਬਤ ਪ੍ਰਾਈਵੇਟ ਕਾਲਜਿਜ਼ ਨੂੰ ਫੈਸਿਲਟੀਜ਼ ਨਹੀਂ ਹਨ। ਕੀ ਮਨਿਸਟਰ ਸਾਹਿਬ ਪਿਛਲੇ 10-15 ਸਾਲਾਂ ਦੀ ਕੋਈ ਫਿਗਰਜ਼ ਦੱਸਣਗੇ ਜਿਸ ਰਾਹੀਂ ਗੌਰਮਿੰਟ ਕਾਲਜ ਦੇ ਸਟੂਡੈਂਟਸ ਯੂਨੀਵਰਸਿਟੀ ਵਿਚ ਟਾਪ ਕਰਦੇ ਰਹੇ ਹੋਣ, ਮੈਰਿਟ ਤੇ ਆਏ ਹੋਣ ਜਾਂ ਸਕਾਲਰਸ਼ਿਪ ਲਿਆ ਹੋਵੇ ਜਾਂ ਸਪੋਰਟਸ ਵਿਚ ਕਿਧਰੇ ਕੋਈ ਟਾਪ ਕਰਦਾ ਹੋਵੇ? ਮੇਰਾ ਇਹ ਦਾਅਵਾ ਹੈ ਕਿ ਪ੍ਰਾਈਵੇਟ ਕਾਲਜਿਜ਼ ਵਿਚ ਫੈਸਿਲਟੀਜ਼ ਨਾ ਹੁੰਦਿਆਂ ਹੋਇਆਂ ਵੀ ਉਹ ਹਰ ਖੇਤਰ ਵਿਚ ਅੱਗੇ ਹਨ ਅਤੇ ਉਨ੍ਹਾਂ ਦੇ ਰਿਜ਼ਲਟ ਹਰ ਖੇਤਰ ਵਿਚ ਬੇਹਤਰ ਹਨ। ਇਸ ਲਈ ਇਹ ਪਾਲਿਸੀ ਜਿਹੜੀ ਗੌਰਮਿੰਟ ਦੀ ਹੈ ਇਹ ਰੀਵਾਈਜ਼ ਕਰਨੀ ਚਾਹੀਦੀ ਹੈ। ਕੀ ਇਹ ਆਪਣੀ ਪਾਲਿਸੀ ਨੂੰ ਰਿਵਾਈਜ਼ ਕਰਨ ਨੂੰ ਤਿਆਰ ਹਨ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਵਿਸ਼ਵਾਨਾਥਨ ਜੀ ਗੱਲ ਨੂੰ ਗਲਤ ਪਾਸੇ ਲੈ ਗਏ ਹਨ। ਇਹ ਅਸਲੀਅਤ ਹੈ ਕਿ ਪ੍ਰਾਈਵੇਟ ਕਾਲਜਿਜ਼ ਦੇ ਰਿਜ਼ਲਟ ਕਈ ਥਾਵਾਂ ਤੇ ਬਹੁਤ ਅੱਛੇ ਹਨ ਔਰ ਇਸ ਦਾ ਸਾਨੂੰ ਬਹੁਤ ਮਾਣ ਹੈ ਪਰ ਜਿਥੋਂ ਤੱਕ ਸਰਕਾਰੀ ਕਾਲਜਾਂ ਦਾ ਤੁਅੱਲਕ ਹੈ ਇਨ੍ਹਾਂ ਦੇ ਰਿਜ਼ਲਟ ਵੀ ਬਹੁਤ ਅੱਛੇ ਹਨ। ਇਹ ਸਾਰੀਆਂ ਫਿਗਰਜ਼ ਵਗੈਰਾ ਦੱਸਣ ਲਈ ਨੋਟਿਸ ਸੈਪੇਰੇਟ ਚਾਹੀਦਾ ਹੈ। ਅਸੀਂ ਗੱਲ ਬਹੁਤ ਛੋਟੀ ਕਰ ਰਹੇ ਹਾਂ ਪਰ ਇਸ ਦਾ ਸਕੋਪ ਬਹੁਤ ਲੰਮਾ ਹੋ ਗਿਆ ਹੈ।

ਦੂਸਰਾ ਮੈਂ ਦੱਸਣਾ ਚਾਹੁੰਦਾ ਹਾਂ ਕਿ ਗੌਰਮਿੰਟ ਕਾਲਜਿਜ਼ ਦਾ ਜਿਹੜਾ ਟੋਟਲ ਐਕਸਪੈਂਡੀਚਰ ਹੈ ਉਹ ਸਟੇਟ ਬੀਅਰ ਕਰਦੀ ਹੈ ਔਰ ਪ੍ਰਾਈਵੇਟ ਕਾਲਿਜਜ਼ ਨੂੰ ਐਤਕੀ 50 ਲੱਖ ਰੁਪਿਆ ਹੋਰ ਦਿੱਤਾ ਹੈ। ਇਨ੍ਹਾਂ 50 ਲੱਖ ਰੁਪਏ ਤੋਂ ਪਹਿਲਾਂ 1 ਕਰੋੜ 49 ਲੱਖ ਰੁਪਿਆ ਸਹਾਇਤਾ ਦਿੱਤੀ ਹੈ ਅਤੇ ਡੈਫਿਸਿਟ ਦੀ ਪਰਸੈਂਟੇਜ 65 ਪ੍ਰਤੀਸ਼ਤ ਬਣ ਜਾਂਦੀ ਹੈ ਜਿਹੜਾ ਕਿ ਸਰਕਾਰ ਉਨ੍ਹਾਂ ਨੂੰ ਰੁਪਿਆ ਦਿੰਦੀ ਹੈ। ਜਿਹੜੀ ਪੁਰਾਣੇ ਪੈਟਰਨ ਦੀ ਗੱਲ ਇਥੇ ਕੀਤੀ ਗਈ ਹੈ ਉਸ ਦੇ ਮੁਤਾਬਕ ਸਾਨੂੰ 1 ਕਰੋੜ 8-9 ਲੱਖ ਰੁਪਿਆ ਹੋਰ ਦੇਣਾ ਪੈਂਦਾ ਹੈ।

ਇਸ ਕਰਕੇ ਅਸੀਂ 50 ਲੱਖ ਰੁਪਿਆ ਹੋਰ ਥੋੜ੍ਹੇ ਅਰਸੇ ਲਈ ਰਿਲੀਜ਼ ਕਰ ਦਿੱਤਾ ਹੈ ਔਰ ਅਗਲੇ ਸਾਲ ਇਨ੍ਹਾਂ ਦੀ ਪੋਜ਼ੀਸ਼ਨ ਹੋਰ ਸਾਊਂਡ ਕਰ ਰਹੇ ਹਾਂ। ਸਾਰੇ ਕਾਲਜਾਂ ਨੂੰ ਜਿਥੋਂ ਤੱਕ ਟੇਕ ਓਵਰ ਕਰਨ ਦੀ ਗੱਲ ਹੈ ਇਸ ਦੇ ਲਈ ਮੈਂ ਦੱਸਿਆ ਹੈ ਕਿ ਪ੍ਰਾਬਲਮਜ਼ ਬੜੀਆਂ ਹਨ। ਕਈਆਂ ਨੇ ਇਕੋ ਥਾਂ ਹੀ 2-3 ਕਾਲਜ ਖੋਲ੍ਹ ਦਿੱਤੇ ਹਨ ਪਰ ਉਥੇ ਸਟੂਡੈਂਟਸ ਦੀ ਨਫਰੀ ਬੜੀ ਘੱਟ ਹੈ। ਅਸੀਂ ਸਾਰੀਆਂ ਗੱਲਾਂ ਦਾ ਵਿਚਾਰ ਕਰਕੇ ਔਰ ਰੈਸ਼ਨਾਲਾਈਜ਼ ਕਰਕੇ ਉਨ੍ਹਾਂ ਦੇ ਫਾਈਨਾਂਸ਼ਲ ਕਰਾਈਸਿਜ਼ ਖ਼ਤਮ ਕਰਨ ਦਾ ਯਤਨ ਕਰ ਰਹੇ ਹਾਂ ਔਰ ਕਰਾਂਗੇ।

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕੁੱਝ ਕਾਲਜਿਜ਼ ਟੇਕ ਓਵਰ ਕਰਨ ਦਾ ਫੈਸਲਾ ਹੋਇਆ ਸੀ। ਜਿਨ੍ਹਾਂ ਦਾ ਫੈਸਲਾ ਹੋਇਆ ਸੀ ਉਹ ਫੈਸਲਾ ਰੱਦ ਵੀ ਨਹੀਂ ਹੋਇਆ ਅਤੇ ਨਾ ਇੰਪਲੀਮੈਂਟ ਹੋਇਆ ਹੈ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਦਾ ਫੈਸਲਾ ਰੱਦ ਨਹੀਂ ਹੋਇਆ ਕੀ ਉਸ ਨੂੰ ਇੰਪਲੀਮੈਂਟ ਕਰਨ ਲਈ ਕੋਈ ਸਮਾਂ ਨਿਯਤ ਕਰਨਗੇ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਫੈਸਲਾ ਵੀ ਇਨ੍ਹਾਂ ਨੇ ਕੀਤਾ ਸੀ ਅਤੇ ਰੱਦ ਵੀ ਇਨ੍ਹਾਂ ਨੇ ਕੀਤਾ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ:** ਅਸੀਂ ਰੱਦ ਨਹੀਂ ਕੀਤਾ। ਜਿਹੜੇ ਫੈਸਲੇ ਰੱਦ ਨਹੀਂ ਹੋਏ ਉਹ ਦੱਸੇ ਜਾਣ ਕਿ ਕਦੋਂ ਤੱਕ ਇੰਪਲੀਮੈਂਟ ਹੋ ਜਾਣਗੇ? (ਵਿਘਨ)

**ਮੰਤਰੀ:** ਮੈਂ ਜਵਾਬ ਦੇ ਰਿਹਾ ਹਾਂ ਤੁਸੀਂ ਕੋਈ ਸਪਲੀਮੈਂਟਰੀ ਕਰਨਾ ਹੈ ਤਾਂ ਬਾਅਦ ਵਿਚ ਡਿਪਟੀ ਸਪੀਕਰ ਸਾਹਿਬ ਨੂੰ ਪੁੱਛ ਕੇ ਕਰ ਲੈਣਾ।

ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੀ ਵਾਰੀ ਵੀ ਦੱਸ ਚੁੱਕਾ ਹਾਂ ਕਿ ਇਨ੍ਹਾਂ ਨੇ ਸ਼ਾਇਦ 4 ਕਾਲਜ ਲੈਣ ਵਾਸਤੇ ਫੈਸਲਾ ਕੀਤਾ ਸੀ ਜਿਹੜਾ ਕਿ ਰੂਲਜ਼ ਦੇ ਉਲਟ ਸੀ। Those are not valid decisions of the Government. According to rules, ਕੈਬਨਿਟ ਦਾ ਡਿਸੀਜ਼ਨ ਲੈਣਾ ਚਾਹੀਦਾ ਹੈ।

**ਕਾਮਰੇਡ ਦਲੀਪ ਸਿੰਘ** ਟਪਿਆਲਾ: ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਸੇ ਕਾਲਜ ਜਿਨ੍ਹਾਂ ਦੀ ਮਾਲੀ ਪੋਜ਼ੀਸ਼ਨ ਸਾਊਂਡ ਹੈ ਅਗਰ ਉਹ ਅਪਲਾਈ ਕਰਨ ਤਾਂ ਕੀ ਉਨ੍ਹਾਂ ਨੂੰ ਟੇਕ ਓਵਰ ਕਰਨ ਵਿਚ ਕੋਈ ਹਿੱਚ ਹੋਵੇਗੀ ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਮਾਲੀ ਪੋਜ਼ੀਸ਼ਨ ਕਿਸੇ ਦੀ ਵੀ ਸਾਊਂਡ ਨਹੀਂ ਹੈ। ਜੇ ਕਿਸੇ ਦੀ ਹੋਵੇਗੀ ਤਾਂ ਅਸੀਂ ਮੈਰਿਟ ਤੇ ਸੋਚ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ**: ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਪ੍ਰਾਈ-ਵੇਟ ਕਾਲਜਾਂ ਨਾਲ ਇਨਸਾਫ਼ ਨਹੀਂ ਕਰਦੇ ਅਤੇ ਪ੍ਰਾਈਵੇਟ ਕਾਲਜ ਅੱਗੇ ਟੀਚਰਾਂ ਨਾਲ ਇਨਸਾਫ਼ ਨਹੀਂ ਕਰਦੇ। ਬੱਗਾ ਸਾਹਿਬ ਦੇ ਹੁਸ਼ਿਆਰਪੁਰ ਕਾਲਜ ਵਿਚ 7-8 ਟੀਚਰਜ਼ ਕੱਢੇ ਹੋਏ ਹਨ ਅਤੇ ਉਨ੍ਹਾਂ ਨੇ ਅਪੀਲ ਕੀਤੀ ਹੈ ਅਤੇ ਕਿੰਨੀ ਦੇਰ ਤੋਂ ਉਨ੍ਹਾਂ ਦੀਆਂ ਅਪੀਲਾਂ ਡੀ. ਪੀ. ਆਈ. ਕੋਲ ਪਈਆਂ ਹਨ ਅਤੇ ਉਹ ਕੋਈ ਫੈਸਲਾ ਨਹੀਂ ਕਰਦੇ। ਕੀ ਮਨਿਸਟਰ ਸਾਹਿਬ ਉਨ੍ਹਾਂ ਨੂੰ ਇਹ ਕਹਿਣਗੇ ਕਿ ਹਰ ਅਪੀਲ ਦਾ ਜਲਦੀ ਫੈਸਲਾ ਕਰ ਦਿਤਾ ਜਾਇਆ ਕਰੇ ?

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ: ਡਿਪਟੀ ਸਪੀਕਰ ਸਾਹਿਬ, ਇਹ ਤਾਂ ਪਰਸਨਲ ਐਕਸਪਲੇਨੇਸ਼ਨ ਬਣਦੀ ਹੈ। ਅਸੀਂ ਕੋਈ ਟੀਚਰ ਨਹੀਂ ਕੱਢਿਆ ਇਹ ਗਲਤ ਕਹਿ ਰਹੇ ਹਨ।

ਮੰਤਰੀ: ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਡਾਂਗ ਸਾਹਿਬ ਸਾਡੇ ਮੋਹਤਰਮ ਦੋਸਤ ਹਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਵਾਲ ਦੀ ਇਸ ਦੇ ਨਾਲ ਕੋਈ ਰੇਲੇਵੈਂਸੀ ਨਹੀਂ ਹੈ, ਕਿਉਂਕਿ ਅਸੀਂ ਕਾਲਜਾਂ ਦੇ ਟੇਕ ਓਵਰ ਕਰਨ ਦੀ ਗੱਲ ਕਰ ਰਹੇ ਹਾਂ ਅਤੇ ਇਹ ਪ੍ਰੋਫੈਸਰਾਂ ਦੇ ਕੱਢਣ ਦੀ ਗੱਲ ਕਰ ਰਹੇ ਹਨ ਲੇਕਿਨ ਫਿਰ ਵੀ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਵੀ ਰੂਲਜ਼ ਹਨ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਪੂਰੀ ਤਰ੍ਹਾਂ ਹੋਵੇਗੀ ਅਤੇ ਡੀ. ਪੀ. ਆਈ. ਥੋੜ੍ਹੇ ਸਮੇਂ ਵਿਚ ਫੈਸਲਾ ਕਰ ਦੇਵੇਗਾ।

---

## Excesses, Atrocities and Cruelities committed on the persons belonging to Scheduled Castes in the State

***120. Comrade Satya Pal Dang :** Will the Minister for Welfare be pleased to state whether towards the end of October, 1977, or in the beginning of November, 1977, the Chief Minister received a copy of the Memorandum addressed to the Union Defence Minister by the President of Guru Ravi Das Sabha and some other Scheduled Castes representatives complaining against the maltreatment of the persons belonging to the Scheduled Castes in the State ; if so, the details thereof and the action taken thereon ?

**ਸਰਦਾਰਨੀ ਸਤਵੰਤ ਕੌਰ ਸੰਧੂ :** ਸ੍ਰੀ ਗੁਰੂ ਰਵਿਦਾਸ ਸਭਾ ਵੱਲੋਂ ਮਿਤੀ 29 ਅਕਤੂਬਰ, 1977 ਨੂੰ ਕੇਂਦਰੀ ਰੱਖਿਆ ਮੰਤਰੀ ਜੀ ਨੂੰ ਲਿਖੇ ਗਏ ਮੈਮੋਰੰਡਮ ਦਾ ਉਤਾਰਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਿਭਾਗ ਵਿਚ ਮਿਤੀ 3 ਫਰਵਰੀ, 1978 ਨੂੰ ਪ੍ਰਾਪਤ ਹੋਇਆ। ਮੈਮੋਰੰਡਮ ਦਾ ਉਤਾਰਾ ਇਸ ਨਾਲ ਨੱਥੀ ਹੈ (ਅਨੁਲੱਗ I)। ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਿਭਾਗ ਵੱਲੋਂ ਮੈਮੋਰੰਡਮ ਤੇ ਕੀਤੀ ਕਾਰਵਾਈ ਬਾਰੇ ਟਿੱਪਣੀ ਸਹਿਤ ਨੋਟ ਇਸ ਨਾਲ ਨੱਥੀ ਹੈ (ਅਨੁਲੱਗ II)।

### (ANNEXURE—I)

**Copy of representation, dated 29th October, 1977, from Shri Guru Ravidas Sabha (Regd.), Amritsar addressed to Babu Jagjivan Ram Ji, Defence Minister of India.**

We, on the behalf of Shri Guru Ravidas Sabha, Amritsar, welcome you on your arrival at holy city of Amritsar, which was founded by Shri Guru Ramdass Ji. We want to draw your kind attention towards the deteriorating and humiliationg living conditions of Scheduled Caste people. In these days different type of excesses and atrocities are being committed on Scheduled Castes people by the non-Scheduled Castes people and Scheduled Castes people are seen with contemptuous look by the non-scheduled castes in rural as well as in urban areas through out the Punjab. The feelings of casteism and untouchabilities are on increase day after day. Sometimes rich non-scheduled caste poeple mercilessly beat poor scheduled caste people and sometimes they are treated like dumb driven cattle by non-scheduled castes. Small pieces of land possessed by poor scheduled castes are forcibly seized by rich non-scheduled castes. Scheduled castes poeple are also socially boycotted by non-scheduled castes political parties, may be ruling or otherwise, are full of casteism. No doubt, during congress rule also the same type of excesses and atrocities were committed on scheduled castes people, but the extent and degree of such excesses, cruelities and atrocities have actually increased during Akali-Janta Government regime. Police, which is maintained by the Government for the safety of poor section of society, is used by non-scheduled castes for committing excesses and atrocities on scheduled castes people. Senior Police Officers are also negligent and do

not pay heed to the requests made by scheduled castes people and same is the case with political leaders. They also do not take seriously the problems which are faced by scheduled caste people. All this is being done to supress scheduled castes people and to make them slaves again in the long run.

Babu Ji, scheduled caste officers are maltreated in different offices and departments. The casteism is prevalent in Government offices also. The scheduled caste Government employees, may be of upper category or lower category are very much harrassed by non-scheduled caste officers. They cannot work freely, frankly and independently. The obstacles are created in the way of their promotions by non-scheduled caste officers by giving adverse remarks on the personal files of Scheduled Caste Govt. employees. Non-scheduled caste officers try to create hurdles in the way of promotion of scheduled caste employees so that they may not be promoted to higher posts. It is because of this that scheduled caste employees are not being promoted to higher posts in large number. In this way scheduled caste employees are being deprived of their rights. So we request you to institute an enquiry commission to investigate into the different problems which are faced by scheduled caste employees in particular and scheduled caste people in general.

Thousands of scheduled caste boys and girls are unemployed. As you know it is very difficult for them to establish private business because they belong to poor families and they lack financial resources which are needed for the establishment of private businesses. It is very difficult for them to earn livelihood without being Govt. employees. This situation of un-employment has created feelings of frustration and disappointment among them. They are becoming pessimistic. We think you yourself know and there is no need to point out the extent of hard work which poor scheduled caste parents make to get their children educated. If such type of situation of unemployment continues, scheduled caste people would not like to give education to their children. And it would lead to illiteracy among scheduled castes.

Babu Ji, Punjab Government is also creating disunity among scheduled caste people, by giving half of the reserved seats to Balmik Community and remaining half to the all other scheduled caste communities, which are near about 27-28. Our unity is being threatened by giving separate rights and privileges to Balmik Community at the cost of other communities which belong to Scheduled caste community as a whole. It is an injustice with other non-Balmik Scheduled Caste communities. We express our resentment against such type of discrimination. Each and every schedued caste candidate should be given the opportunity according to his qualification and there should not be any fixed quota for Balmik Community. Government should abandon such type of discriminatory policy among scheduled castes. If this policy is beneficial, then Government should adopt such type of dividing policy not only for scheduled castes but also for non-scheduled castes communities.

Babu Ji, we want to draw your kind attention towards other problems also. 15 lacks acres of cultivatable land is still lying uncultivated, which is under the Ministership of Shri Atma Singh. Our Sabha demands that this land should be divided in scheduled caste people only on easy instalments. It will prove a good source of earning livlihood for poor scheduled caste people.

We again express our thanks and welcome you for your kind visit on the Four hundredth foundation day anniversary of the holy city of Amritsar, founded by Shri Guru Ram Dass. Guru Ram Dass fought against cruelities, excesses and atrocities. He fought for the welfare of poor section of the societies. But cruelities, excesses and atrocities are still being committed on scheduled caste people in this holy city of Amritsar. So we request you to instruct the Punjab Government to take necessary measures for the welfare of Scheduled Caste people. Otherwise it will be very difficult for Scheduled Caste people to live freely and independently in such type of humiliating atmosphere and it will lead to slavery of Scheduled caste people. So we hope that you will certainly take necessary steps which are required for the welfare of Scheduled Caste people.

[ਭਲਾਈ ਮੰਤਰੀ]

**ਅਨੁਲੱਗ II**

ਸ੍ਰੀ ਗੁਰੂ ਰਵੀਦਾਸ ਸਭਾ ਵੱਲੋਂ ਕੇਂਦਰੀ ਰੱਖਿਆ ਮੰਤਰੀ ਜੀ ਨੂੰ ਲਿਖੇ ਗਏ ਮੈਮੋਰੈਂਡਮ ਮਿਤੀ 29 ਅਕਤੂਬਰ, 1977 ਬਾਰੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਵੱਲੋਂ ਕੀਤੀ ਗਈ ਕਾਰਵਾਈ ਅਤੇ ਉਸ ਸਬੰਧੀ ਟਿੱਪਣੀ ਦਰਸਾਉਂਦਾ ਨੋਟ :

(1) ਇਹ ਪ੍ਰਤੀ ਬੇਨਤੀ ਆਮ ਕਿਸਮ ਦੀ ਹੈ ਅਤੇ ਇਸ ਵਿਚ ਤਸ਼ਦੱਦ ਦੀ ਕਿਸੇ ਘਟਨਾ ਦਾ ਜ਼ਿਕਰ ਨਹੀਂ ਕੀਤਾ ਗਿਆ ਹੈ। ਮੈਮੋਰੈਂਡਮ ਵਿਚੋਂ ਸਬੰਧਤ ਟੂਕਾਂ ਇੰਸਪੈਕਟਰ ਜਨਰਲ, ਪੁਲਿਸ ਅਤੇ ਸੀਨੀਅਰ ਸੁਪਰਡੈਂਟ ਪਲਿਸ, ਅੰਮ੍ਰਿਤਸਰ ਨੂੰ ਭੇਜ ਦਿੱਤੀਆਂ ਗਈਆਂ ਹਨ।

(2) ਸਿੱਧੀ ਭਰਤੀ ਅਤੇ ਤਰੱਕੀ ਸਬੰਧੀ ਪਾਲਿਸੀ ਦੀ ਪੂਰੀ ਕਰੜਾਈ ਨਾਲ ਪਾਲਣਾ ਕੀਤੀ ਜਾ ਰਹੀ ਹੈ। ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੇ ਹਿਤਾਂ ਦੀ ਰਾਖੀ ਲਈ ਸਰਕਾਰ ਨੇ ਹਰ ਇਕ ਵਿਭਾਗ ਵਿਚ ਸੰਪਰਕ ਅਫ਼ਸਰਾਂ ਦੀ ਨਿਯੁਕਤੀ ਕੀਤੀ ਹੈ ਜਿਸ ਦਾ ਅਹੁਦਾ ਉਪ-ਸਕੱਤਰ ਤੋਂ ਘੱਟ ਨਹੀਂ ਜਿਹੜੇ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੀ ਬਣਦੀ ਤਰੱਕੀ ਦੀ ਥਾਵੇਂ ਹੋਰਨਾਂ ਨੂੰ ਤਰੱਕੀ ਦੇਣ ਦੇ ਮਾਮਲਿਆਂ ਸਬੰਧੀ ਨਿਗਰਾਨੀ ਕਰਦੇ ਹਨ।

(3) ਰਾਜ ਸਰਕਾਰ ਦੀ ਪਾਲਿਸੀ ਨੇ ਇਹ ਯਕੀਨੀ ਕਰ ਦਿੱਤਾ ਹੈ ਕਿ ਸਿੱਧੀ ਭਰਤੀ ਸਮੇਂ 25 ਫ਼ੀ ਸਦੀ ਆਸਾਮੀਆਂ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਵਿਚੋਂ ਭਰੀਆਂ ਜਾਣ ਅਤੇ ਇਤਨੀ ਗਿਣਤੀ ਵਿਚ ਇਨ੍ਹਾਂ ਜਾਤੀਆਂ ਦੇ ਉਮੀਦਵਾਰਾਂ ਨੂੰ ਰੋਜ਼ਗਾਰ ਮਿਲ ਜਾਵੇ। ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਡਾਇਰੈਕਟੋਰੇਟ ਵਿਚ ਵਿਸ਼ੇਸ਼ ਸੈਲ ਹੈ ਜਿਹੜਾ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੇਕਾਰ ਉਮੀਦਵਾਰਾਂ ਦੇ ਹਿਤਾਂ ਦੀ ਦੇਖ ਭਾਲ ਕਰ ਰਿਹਾ ਹੈ। ਪੰਜਾਬ ਅਨੁਸੂਚਿਤ ਜਾਤੀ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਅਨੁਸੂਚਿਤ ਜਾਤੀਆਂ ਦੇ ਦਸਵੀਂ ਪਾਸ ਉਨ੍ਹਾਂ ਬੇਕਾਰ ਉਮੀਦਵਾਰਾਂ ਜਿਨ੍ਹਾਂ ਦੇ ਮਾਤਾ ਪਿਤਾ ਦੀ ਆਮਦਨ 6,000 ਰੁਪਏ ਤੋਂ ਵੱਧ ਨਹੀਂ ਹੈ, ਨੂੰ ਸਵੈ-ਰੋਜ਼ਗਾਰ ਆਰੰਭ ਕਰਨ ਲਈ ਵਿਆਜ ਰਹਿਤ 5,000 ਰੁਪਏ ਤੱਕ ਦੇ ਕਰਜ਼ੇ ਦੇਂਦੀ ਹੈ।

(4) 5 ਮਈ, 1975 ਨੂੰ ਰਾਜ ਸਰਕਾਰਾਂ ਦੁਆਰਾ ਇਹ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ਕਿ ਅਨੁਸੂਚਿਤ ਜਾਤੀਆਂ ਵਾਸਤੇ ਰਾਖਵੇਂ ਕੋਟੇ ਵਿਚੋਂ 50 ਫ਼ੀ ਸਦੀ ਆਸਾਮੀਆਂ ਅਨੁਸੂਚਿਤ ਜਾਤੀਆਂ ਵਿਚੋਂ ਬਾਲਮੀਕੀ ਅਤੇ ਮਜ਼ਬੀ ਸਿੱਖ ਉਮੀਦਵਾਰਾਂ ਨਾਲ ਭਰੀਆਂ ਜਾਣ। 19 ਸਤੰਬਰ, 1975 ਨੂੰ ਇਨ੍ਹਾਂ ਹਦਾਇਤਾਂ ਵਿਚ ਸੋਧ ਕਰ ਕੇ ਇਹ ਉਪਬੰਧ ਕੀਤਾ ਗਿਆ ਸੀ ਕਿ ਇਹ ਅਸੂਲ ਸਿਰਫ ਸਿੱਧੀ ਭਰਤੀ ਤੇ ਹੀ ਲਾਗੂ ਕੀਤਾ ਜਾਵੇ ਅਤੇ ਤਰੱਕੀ ਸਮੇਂ ਨਹੀਂ।

(5) ਪ੍ਰਤੀ ਬੇਨਤੀ ਵਿਚੋਂ ਸਬੰਧਤ ਟੂਕਾਂ ਲੋੜੀਂਦੀ ਕਾਰਵਾਈ ਹਿਤ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਭੇਜ ਦਿੱਤੀਆਂ ਗਈਆਂ ਹਨ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਇਹ ਜਿਹੜਾ ਮੈਮੋਰੈਂਡਮ ਹੈ ਉਸ ਦੇ ਵਿਚ ਇਹ ਗੱਲ ਕਹੀ ਹੈ ਕਿ ਹਰੀਜਨਾਂ ਦੇ ਉਤੇ ਬੜੇ ਜ਼ਬਰ ਤੇ ਜ਼ੁਲਮ ਹੋ ਰਹੇ ਹਨ ਪਰ ਇਸ ਬਾਰੇ ਕੋਈ ਠੋਸ ਮਿਸਾਲ ਨਹੀਂ ਦਿੱਤੀ......(ਵਿਘਨ)

**Sardar Dalip Singh Pandhi** : Why do you exploit the words. She has never stated Harijan. She has stated Scheduled Castes and Backward Classes.

**ਇਕ ਆਵਾਜ਼** : ਹਰੀਜਨ ਨਾਮ ਵੀ ਮਿਟਾ ਦਿਓ।

**ਕਾਮਰੇਡ ਸੱਤ ਪਾਲ ਡਾਂਗ** : ਚਲੋ ਪਾਂਧੀ ਸਾਹਿਬ ਨੂੰ ਖੁਸ਼ ਕਰ ਦਿੰਦੇ ਹਾਂ। ਮੈਂ ਕੁਰੈਕਟ ਕਰ ਲੈਂਦਾ ਹਾਂ ਜੀ। ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਇਸ ਮੈਮੋਰੈਂਡਮ ਵਿਚ ਇਹ ਗੱਲ ਕਹੀ ਗਈ ਹੈ ਕਿ ਸ਼ਡਿਊਲਡ ਕਾਸਟਸ ਦੇ ਉਤੇ ਬਹੁਤ ਜ਼ਬਰ ਅਤੇ ਜ਼ੁਲਮ ਹੋ ਰਿਹਾ ਹੈ ਪਰ ਕੋਈ ਠੋਸ ਮਿਸਾਲ ਨਹੀਂ ਦਿੱਤੀ, ਇਸ ਕਰ ਕੇ ਅਸੀਂ ਉਸ ਦੇ ਬਾਰੇ ਕੋਈ ਕਾਰਵਾਈ ਨਹੀਂ ਕਰ ਸਕਦੇ। ਮੈਂ ਮਨਿਸ-ਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਨੇ ਮੈਮੋਰੈਂਡਮ ਦਿੱਤਾ ਹੈ ਉਸ ਦਾ ਨਾਮ ਸ੍ਰੀ ਪਰਭਾਤੀ ਰਾਮ ਹੈ ਅਤੇ ਉਹ ਜਨਤਾ ਪਾਰਟੀ ਦਾ ਲੀਡਰ ਹੈ। ਉਸ ਨੇ ਇਹ ਐਲੀਗੇਸ਼ਨ ਲਾ-ਇਆ ਹੈ ਕਿ ਉਨ੍ਹਾਂ ਤੇ ਜ਼ੁਲਮ ਵੱਧ ਗਿਆ ਹੈ। ਜੇ ਮਨਿਸਟਰ ਸਾਹਿਬਾ ਨੇ ਠੋਸ ਮਿਸਾਲ ਦੀ ਗੱਲ ਲੈਣੀ ਹੈ ਤਾਂ ਮਨਿਸਟਰ ਸਾਹਿਬਾ ਰੋਜ਼ਾਨਾ ਅਖਬਾਰਾਂ ਵਿਚ ਪੜ੍ਹਦੇ ਹਨ ਉਨ੍ਹਾਂ ਵਿਚ ਬਹੁਤ ਮਿਸਾਲਾਂ ਆਉਂਦੀਆਂ ਹਨ। ਉਨ੍ਹਾਂ ਨੇ ਇਹ ਵੀ ਅਖਬਾਰ ਵਿਚ ਪੜ੍ਹਿਆ ਹੋਣਾ ਹੈ ਕਿ ਬਰਨਾਲੇ ਵਿਚ ਹਰੀਜਨ ਨੂੰ ਰਾਹ ਵਿਚ ਹੀ ਕਤਲ ਕਰ ਦਿੱਤਾ ਗਿਆ ਹੈ ਅਤੇ ਕੇਸ ਵੀ ਰਜਿਸਟਰ ਨਹੀਂ ਕੀਤਾ ਗਿਆ। ਡਾਇਰੈਕਟਰ ਜਾਂ ਕਿਸੇ ਅਫਸਰ ਨੇ, ਸੋਸ਼ਲ ਵੈਲਫੇਅਰ ਡੀਪਾਰਟਮੈਂਟ ਦੇ ਕਿਸੇ ਅਫਸਰ ਨੇ ਇਨ੍ਹਾਂ ਦੇ ਬਾਰੇ ਪੁਲਿਸ ਦੇ ਮਹਿਕਮੇਂ ਨਾਲ ਕੋਈ ਮੈਟਰ ਟੇਕ ਅੱਪ ਕੀਤਾ ਹੈ? ਇਹ ਅਖਬਾਰਾਂ ਵਿਚ ਗੱਲਾਂ ਆਉਂਦੀਆਂ ਹਨ ਕਿ ਪੁਲਿਸ ਵਾਲੇ ਕੀ ਕਰ ਰਹੇ ਹਨ। ਕੀ ਮਨਿਸਟਰ ਸਾਹਿਬਾ ਨੇ ਕੋਈ ਦਿਲਚਸਪੀ ਲੈਂਦਿਆਂ ਆਈ. ਜੀ. ਪੁਲਿਸ ਨਾਲ ਜਾਂ ਚੀਫ ਮਨਿਸਟਰ ਸਾਹਿਬ ਨਾਲ ਕੋਈ ਗੱਲ ਬਾਤ ਕੀਤੀ ਹੈ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸ਼ੈਡਿਊਲਡ ਕਾਸਟਸ ਤੇ ਅਤਿਆਚਾਰ ਦਾ ਜ਼ਿਕਰ ਕੀਤਾ ਹੈ ਪਰ ਜਿਹੜਾ ਮੈਮੋਰੈਂਡਮ ਦਿੱਤਾ ਸੀ ਉਸ ਦੇ ਵਿਚ ਕੋਈ ਖਾਸ ਤਸ਼ੱਦਦ ਦਾ ਜ਼ਿਕਰ ਨਹੀਂ ਸੀ। ਆਈ. ਜੀ. ਅਤੇ ਐਸ. ਪੀ. ਅੰਮ੍ਰਿਤਸਰ ਨੂੰ ਚਿੱਠੀ ਭੇਜ ਦਿੱਤੀ ਹੈ ਅਤੇ ਉਹ ਕਾਰਵਾਈ ਕਰ ਰਹੇ ਹਨ। ਬਾਕੀ ਚੀਫ ਮਨਿਸਟਰ ਸਾਹਿਬ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਉਹ ਇਸ ਵੇਲੇ ਹਾਊਸ ਵਿਚ ਨਹੀਂ ਹਨ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹਵਾਂਗਾ ਕਿ ਜੋ ਮੌਜੂਦਾ ਹਾਲਾਤ ਹਨ ਰੋਜ਼ਾਨਾ ਅਖਬਾਰਾਂ ਵਿੱਚ ਆਉਂਦੇ ਹਨ ਅਤੇ ਲੋਕਾਂ ਦੇ ਮਨਾਂ ਵਿਚ ਭੈ ਬੈਠ ਗਿਆ ਹੈ, ਅਤਿਆਚਾਰਾਂ ਦਾ ਕੋਈ ਅੰਤ ਨਹੀਂ ਹੈ ਪਰ ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਕੋਈ ਠੋਸ ਮਾਮਲਾ ਉਨ੍ਹਾਂ ਦੇ ਨੋਟਿਸ ਵਿਚ ਨਹੀਂ ਆਇਆ; ਕੀ ਇਹ ਕੋਈ ਹਾਊਸ ਦੇ ਮੈਂਬਰਾਂ ਦੀ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜੀ ਕਿ ਇਸ ਸਿਲਸਿਲੇ ਵਿਚ ਹਰ ਗੱਲ ਦੀ ਪੜਤਾਲ ਕਰ ਕੇ ਰਿਪੋਰਟ ਦੇਵੇ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਗਰ ਮੈਂਬਰ ਸਾਹਿਬ ਦੇ ਨੋਟਿਸ ਵਿਚ ਕੋਈ ਮਾਮਲਾ ਆਇਆ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਕਾਰਵਾਈ ਕਰ ਲਵਾਂਗੀ।

**ਸ੍ਰੀ ਹੰਸ ਰਾਜ ਸ਼ਰਮਾ :** ਕੀ ਮੰਤਰੀ ਸਾਹਿਬਾ ਦੱਸਣਗੇ ਕਿ ਪਿਛਲੇ ਅਸੰਬਲੀ ਸੈਸ਼ਨ ਵਿਚ ਕੁੱਝ ਮੈਂਬਰ ਸਾਹਿਬਾਨ ਨੇ ਹਰੀਜਨਾਂ ਤੇ ਹੋਏ ਅਤਿਆਚਾਰਾਂ ਬਾਰੇ ਇੰਸਟਾਂਸਿਜ਼ ਪੇਸ਼ ਕੀਤੇ ਸਨ ਅਤੇ ਦੱਸਿਆ ਸੀ ਕਿ ਫਲਾਂ ਫਲਾਂ ਜਗ੍ਹਾ ਉਨ੍ਹਾਂ ਤੇ ਧੱਕਾ ਹੋਇਆ ਹੈ; ਕੀ ਉਨ੍ਹਾਂ ਦੀ ਇਨਕੁਆਇਰੀ ਕਰਾਈ ਗਈ ਹੈ ?

**ਮੰਤਰੀ :** ਜਿਹੜੇ ਵੀ ਵਾਕਿਆਤ ਨੋਟਿਸ ਵਿਚ ਆਏ ਸਨ ਉਨ੍ਹਾਂ ਦੀ ਰਿਪੋਰਟ ਆਈ ਸੀ ਕਿ ਜਿੱਥੇ ਜਿੱਥੇ ਕੋਈ ਝਗੜੇ ਹੋਏ ਸਨ ਉਨ੍ਹਾਂ ਦੇ ਰਾਜ਼ੀਨਾਮੇਂ ਕਰਾ ਦਿੱਤੇ ਗਏ ਹਨ। (ਵਿਘਨ) (ਸ਼ੋਰ) ।

**ਸਰਦਾਰ ਕਿਰਪਾਲ ਸਿੰਘ :** ** ** **

**ਵਿਰੋਧੀ ਧਿਰ ਵੱਲੋਂ ਆਵਾਜ਼ਾਂ:** ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਜੋ ਕੁਝ ਸ਼ਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਹੈ, ਐਕਸ ਪੰਜ ਕੀਤਾ ਜਾਂਦਾ ਹੈ।

**Comrade Satya Pal Dang:** Shri Parbhati Ram has stated in the Memorandum that 15 lakhs acres of cultivable land is still lying uncultivated which is under the Ministership of Shri Atma Singh. Our Sabha demands that this land should be divided in scheduled castes people only on easy instalments. ਪਰ ਮਨਿਸਟਰ ਸਾਹਿਬਾ ਨੇ ਜਵਾਬ ਦਿੱਤਾ ਹੈ ਕਿ ਉਨ੍ਹਾਂ ਨੇ ਇਹ ਗੱਲ ਲਿਖ ਕੇ ਮਤਅੱਲਕਾ ਡਿਵੈਲਪਮੈਂਟ ਮਨਿਸਟਰ ਸਾਹਿਬ ਨੂੰ ਚਿੱਠੀ ਘਲ ਦਿੱਤੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਚਿੱਠੀ ਤਾਂ ਘਲ ਦਿੱਤੀ ਕਿ ਜ਼ਮੀਨ ਗਰੀਬ ਕਿਸਾਨਾਂ, ਹਰੀਜਨਾਂ ਨੂੰ ਦਿੱਤੀ ਜਾਏ ਕੀ ਉਨ੍ਹਾਂ ਨੂੰ ਜ਼ਮੀਨ ਦਿੱਤੀ ਗਈ ਹੈ ਜਾਂ ਨਹੀਂ ਇਸ ਬਾਰੇ ਮਨਿਸਟਰ ਸਾਹਿਬਾ ਨੂੰ ਪੁਛਿਆ ਹੈ ?

**ਮੰਤਰੀ :** ਡਾਂਗ ਸਾਹਿਬ ਨੂੰ ਜ਼ਮੀਨਾਂ ਬਾਰੇ ਬਹੁਤ ਕੁਝ ਪਤਾ ਹੈ ਕਿਉਂਕਿ ਪਿਛਲੀ ਸਰਕਾਰ ਵਿਚ ਪਰਚਾਰ ਚਲਦਾ ਰਿਹਾ ਹੈ ਕਿ ਹਰੀਜਨਾਂ ਨੂੰ ਜ਼ਮੀਨਾਂ ਦਿੱਤੀਆਂ ਜਾਣਗੀਆਂ ਪਰ ਉਨ੍ਹਾਂ ਨੂੰ ਦਿਤੀਆਂ ਨਹੀਂ ਗਈਆਂ । ਅਸੀਂ ਹਰੀਜਨਾਂ ਦੇ ਸਹੀ ਹਮਦਰਦ ਹਾਂ ਜੋ ਵੀ ਕੋਈ ਕਾਰਵਾਈ ਹੋਈ ਉਹ ਹਰ ਹਾਲਤ ਵਿਚ ਅਤੇ ਹਰ ਕੀਮਤ ਵਿਚ ਕੀਤੀ ਜਾਏਗੀ ।

**ਮਾਸਟਰ ਚੰਦ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਵੀ ਜਿਹੜੀਆਂ ਹਰੀਜਨਾਂ ਨਾਲ ਵਧੀਕੀਆਂ ਹੋ ਰਹੀਆਂ ਹਨ ਜਾਂ ਕਾਂਗਰਸੀਆਂ ਦੇ ਰਾਜ ਵਿੱਚ ਜੋ ਹੋਈਆਂ, ਲੋਕਾਂ ਨੂੰ ਘਰੋਂ ਕੱਢ ਕੇ ਛੱਤਾਂ ਪਾੜ ਕੇ ਕਤਲ ਕੀਤਾ ਕੀ ਉਨ੍ਹਾਂ ਦੀ ਪੜਤਾਲ ਕਰਾਉਣਗੇ ?

**ਮੰਤਰੀ :** ਜੋ ਵੀ ਕੋਈ ਠੋਸ ਗੱਲ ਮੇਰੇ ਨੋਟਿਸ ਵਿਚ ਲਿਆਂਦੀ ਜਾਵੇਗੀ ਉਸ ਤੇ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਡਿਪਟੀ ਸਪੀਕਰ ਸਾਹਿਬ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ੪ ਔਰਤਾਂ ਅਤੇ ਉਨ੍ਹਾਂ ਦੇ ਮਰਦਾਂ ਨੂੰ 107/151 ਵਿੱਚ ਫੜਿਆ ਗਿਆ । ਉਨ੍ਹਾਂ ਔਰਤਾਂ ਨੂੰ ਬੁਰੀ ਤਰ੍ਹਾਂ ਕੁੱਟਿਆ ਮਾਰਿਆ ਅਤੇ ਉਨ੍ਹਾਂ ਦੀ ਬੇਇਜ਼ਤੀ ਕੀਤੀ, ਇਸੇ ਤਰ੍ਹਾਂ ਪਿੰਡ ਆਬਾਦ ਪੁਰ ਅਤੇ ਕਾਹੀ ਪਿੰਡ ਵਿਚ ਦੋ ਕੁੜੀਆਂ ਨੂੰ ਕੱਢ ਕੇ ਲੈ ਗਏ । ਇਕ ਲੜਕੀ ਤਾਂ ਮਿਲ ਗਈ ਅਤੇ

**Expunged as ordered by the Chair.

ਕਾਕੀ ਪਿੰਡ ਵਾਲੀ ਹੁਣ ਤੱਕ ਨਹੀਂ ਮਿਲੀ। ਇਸੇ ਤਰ੍ਹਾਂ ਰੇਲਵੇ ਸਟੇਸ਼ਨ, ਜਲੰਧਰ ਸੈਂਟਰ ਦੀ ਪੁਲਿਸ ਨੇ ਇਕ ਲੜਕਾ ਆਪਣੀ ਕਸਟੋਡੀ ਵਿਚ ਮਾਰ ਦਿੱਤਾ ਅਤੇ ਐਫ. ਆਈ. ਆਰ. ਦਰਜ ਨਹੀਂ ਕੀਤੀ। ਮਨਿਸਟਰ ਸਾਹਿਬਾ ਇਹ ਦੱਸਣ ਕਿ ਕੀ ਇਨ੍ਹਾਂ ਬਾਰੇ ਕੋਈ ਹਾਊਸ ਦੀ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜੀ ਕਿ ਇਨ੍ਹਾਂ ਗੱਲਾਂ ਦੀ ਪੜ੍ਹਤਾਲ ਕਰ ਕੇ ਹਾਊਸ ਨੂੰ ਦੱਸੇ ?

(ਕੋਈ ਉੱਤਰ ਨਹੀਂ ਆਇਆ)

**ਸ੍ਰੀ ਡਿਪਟੀ ਸਪੀਕਰ :** ਮੈਂ ਸਮਝਦਾ ਹਾਂ ਕਿ ਇਸ ਸੁਆਲ ਤੇ ਕਾਫੀ ਸਪਲੀਮੈਂਟਰੀ ਹੋ ਗਏ ਹਨ । ਅਗਰ ਕੋਈ ਚੀਜ਼ ਮੈਂਬਰ ਸਾਹਿਬਾਨ ਕੋਲ ਹੈ ਤਾਂ ਉਹ ਮੰਤਰੀ ਸਾਹਿਬਾ ਨੂੰ ਲਿਖ ਕੇ ਭੇਜ ਦੇਣ ।

**ਸਰਦਾਰ ਗੁਰਦਰਸ਼ਨ ਸਿੰਘ :** ਕੀ ਇਹ ਕੋਈ ਕਮੇਟੀ ਬਣਾਉਣ ਲਈ ਤਿਆਰ ਹਨ .... (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਸ ਬਾਰੇ ਲਿਖਤੀ ਨੋਟਿਸ ਕੋਈ ਨਹੀ ...... ?(ਸ਼ੋਰ)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ, ਪਰ ਸਦਨ ਵਿਚ ਸ਼ੋਰ ਹੋਣ ਕਾਰਨ ਕੋਈ ਗੱਲ ਸਾਫ਼ ਤੌਰ ਤੇ ਨਹੀਂ ਸੁਣਾਈ ਦੇ ਰਹੀ ਸੀ)

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਸਤਿਕਾਰਯੋਗ ਬੀਬੀ ਜੀ .. (ਵਿਘਨ) ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਆਪ ਇਸ ਜ਼ਾਤੀ ਨੂੰ ਬਿਲਾਂਗ ਕਰਦੇ ਹਨ, ਕੀ ਉਹ ਹਰੀਜਨ ਮੈਂਬਰਾਂ ਦੀ ਕੋਈ ਕਮੇਟੀ ਬਣਾਉਣ ਨੂੰ ਤਿਆਰ ਹਨ ?

**ਸ੍ਰੀ ਡਿਪਟੀ ਸਪੀਕਰ :** ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਅਗਲਾ ਸਵਾਲ ਪੁੱਟ ਕਰੋ । ਸਵਾਲ ਨੰ: 276 ।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਪਿਛਲੇ ਸਵਾਲ ਦਾ ਜਵਾਬ ਮੰਗਣ ਲਈ ਮੰਗ ਕਰ ਰਹੇ ਸਨ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 276**

(ਸਰਦਾਰ ਬੇਅੰਤ ਸਿੰਘ ਨੇ ਪੇਸ਼ ਨਾ ਕੀਤਾ ।)

**ਸ੍ਰੀ ਡਿਪਟੀ ਸਪੀਕਰ :** ਅਗਲਾ ਸਵਾਲ ਸਰਦਾਰ ਨਰੰਜਨ ਸਿੰਘ ਸੇਰੋਂ, ਸਵਾਲ ਨੰ: 247.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 247**

(ਸਰਦਾਰ ਨਰੰਜਨ ਸਿੰਘ ਸੇਰੋਂ ਨੇ ਪੇਸ਼ ਨਾ ਕੀਤਾ ।)

---

**ਸ੍ਰੀ ਡਿਪਟੀ ਸਪੀਕਰ :** ਕਾਮਰੇਡ ਸੱਤ ਪਾਲ ਡਾਂਗ ਜੀ, ਤੁਸੀਂ ਆਪਣਾ ਸਵਾਲ ਨੰ: 122 ਪੁਟ ਕਰੋ। ਹਾਊਸ ਦੀ ਕਾਰਵਾਈ ਠੀਕ ਢਗ ਨਾਲ ਚਲਣੀ ਚਾਹੀਦੀ ਹੈ । ਇਸ ਲਈ ਮੈਂ ਕਾਂਗਰਸ ਪਾਰਟੀ ਦੇ ਆਨਰੇਬਲ ਮੈਂਬਰਾਂ ਨੂੰ ਕਹਾਂਗਾ ਕਿ ਉਹ ਆਪਣੀਆਂ ਸੀਟਾਂ ਤੇ ਬੈਠਣ। ਕਾਮਰੇਡ ਸੱਤ ਪਾਲ ਡਾਂਗ ਜੀ, ਤੁਸੀਂ ਆਪਣਾ ਸਵਾਲ ਪੁੱਟ ਕਰੋ ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਸਾਡੇ ਸਵਾਲ ਦਾ ਪਹਿਲਾਂ ਜਵਾਬ ਆਉਣਾ ਚਾਹੀਦਾ ਹੈ । ਕੀ ਇਹ ਹਰੀਜਨ ਮੈਂਬਰਾਂ ਦੀ ਇਕ ਕਮੇਟੀ ਇਸ ਮਸਲੇ ਤੇ ਗੌਰ ਕਰਨ ਲਈ ਬਣਾਉਣ ਵਾਸਤੇ ਤਿਆਰ ਹਨ ?

**ਸ਼੍ਰੀ ਡਿਪਟੀ ਸਪੀਕਰ :** ਮੈਂ ਮਨਿਸਟਰ ਸਾਹਿਬਾ ਨੂੰ ਜਵਾਬ ਦੇਣ ਲਈ ਫੋਰਸ ਨਹੀਂ ਕਰ ਸਕਦਾ। ਤੁਸੀਂ ਰੇਜ਼ੋਲਿਊਸ਼ਨ ਲੈ ਆਉਣਾ। ਉਸ ਤੇ ਡਿਸਕਸ਼ਨ ਹੋ ਜਾਵੇਗੀ।

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਡਿਪਟੀ ਸਪੀਕਰ ਸਾਹਿਬ ਮੈਂ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਇਤਨੀ ਗੱਲ ਕਹਾਂਗਾ ......

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਹੰਸ ਰਾਜ ਸ਼ਰਮਾ ਆਪਣੀ ਸੀਟ ਤੇ ਖੜੇ ਹੋ ਕੇ ਬੋਲ ਰਹੇ ਸਨ)

**ਸ਼੍ਰੀ ਡਿਪਟੀ ਸਪੀਕਰ :** ਸ਼ਰਮਾ ਜੀ, ਤੁਸੀਂ ਕਿਰਪਾ ਕਰ ਕੇ ਬੈਠ ਜਾਓ।

**ਸ਼੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਸਾਡਾ ਸਵਾਲ ਤਾਂ ਇਤਨਾ ਹੈ ਕਿ ਕੀ ਸਰਕਾਰ ਹਾਊਸ ਦੇ ਹਰੀਜਨ ਮੈਂਬਰਾਂ ਦੀ ਕਮੇਟੀ ਬਣਾਉਣ ਨੂੰ ਤਿਆਰ ਹੈ? ਇਸ ਹਾਊਸ ਵਿਚ ਹਰੀਜਨ ਮੈਂਬਰਾਂ ਵਿੱਚ ਅਕਾਲੀ-ਜਨਤਾ ਪਾਰਟੀ ਦੇ ਹਰੀਜਨ ਮੈਂਬਰਾਂ ਦੀ ਮੈਜਾਰਟੀ ਹੈ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮੈਨੂੰ ਇੱਕ ਮਿੰਟ ਆਪਣੀ ਗੱਲ ਕਹਿ ਲੈਣ ਦਿਓ।

**ਸ਼੍ਰੀ ਡਿਪਟੀ ਸਪੀਕਰ :** ਡਾਂਗ ਸਾਹਿਬ, ਤੁਸੀਂ ਕਿਰਪਾ ਕਰ ਕੇ ਬੈਠ ਜਾਓ। ਮੈਂ ਤੁਹਾਨੂੰ ਬਾਅਦ ਵਿੱਚ ਟਾਈਮ ਦੇ ਦੇਵਾਂਗਾ।

**ਉਦਯੋਗ ਮੰਤਰੀ :** ਜਿਸ ਗੱਲ ਦੇ ਬਾਰੇ ਵਿੱਚ ਮੇਰੇ ਸਾਹਮਣੇ ਬੈਠੇ ਦੋਸਤ ਕਹਿ ਰਹੇ ਹਨ, ਮੈਂ ਉਸ ਸਬੰਧ ਵਿੱਚ ਹੀ ਕੁੱਝ ਕਹਿਣਾ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਸਾਨੂੰ ਹਾਊਸ ਦਾ ਡੈਕੋਰਮ ਕਾਇਮ ਰੱਖਣਾ ਚਾਹੀਦਾ ਹੈ। ਜੇ ਅੱਜ ਥੋੜੀ ਦੇਰ ਵਾਸਤੇ ਇਨ੍ਹਾਂ ਨੂੰ ਆਪੋਜ਼ੀਸ਼ਨ ਬੈਂਚਾਂ ਤੇ ਬੈਠਣਾ ਪੈ ਗਿਆ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਹਾਉਸ ਦਾ ਡੈਕੋਰਮ ਨਾ ਕਾਇਮ ਰਖਣ। ਸਾਰੇ ਆਨਰੇਬਲ ਮੈਂਬਰਾਂ ਨੂੰ ਮੈਂ ਤੁਹਾਡੀ ਰਾਹੀਂ ਬੇਨਤੀ ਕਰਦਾ ਹਾਂ ਅਗਰ ਕਦੇ ਬੈਂਚਿਜ਼ ਬਦਲ ਜਾਣ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਹਾਊਸ ਦਾ ਡੈਕੋਰਮ ਕਾਇਮ ਨਹੀਂ ਰਹਿਣਾ ਚਾਹੀਦਾ।

**ਸਰਦਾਰ ਉਮਰਾਓ ਸਿੰਘ :** ਇਹ ਦੋਵੇਂ ਪਾਸੇ ਅਪਲਾਈ ਕਰਦਾ ਹੈ।

**ਉਦਯੋਗ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ, ਪੁੱਛਣਾ ਚਾਹੁੰਦਾ ਹਾਂ ਕਿ ਇਤਨੀ ਦੇਰ ਇਹ ਬੋਲਦੇ ਰਹੇ ਹਨ ਅਤੇ ਅਸੀਂ ਕੁੱਝ ਨਹੀਂ ਕਿਹਾ। ਅਗਰ ਹੁਣ ਮੈਂ ਜਵਾਬ ਦੇਣ ਲਗਿਆ ਹਾਂ ਤਾਂ ਇਹ ਤਹਮੱਲ ਨਾਲ ਸੁਣਨ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਹਾਊਸ ਦੇ ਸਾਰੇ ਮੈਂਬਰਾਂ ਨੂੰ ਤੇ ਖਾਸ ਕਰ ਕੇ ਆਪੋਜ਼ੀਸ਼ਨ ਦੀਆਂ ਬੈਂਚਾਂ ਤੇ ਬੈਠੇ ਹਾਊਸ ਦੇ ਮੈਂਬਰਾਂ ਨੂੰ ਹਾਊਸ ਦਾ ਡੈਕੋਰਮ ਕਾਇਮ ਰਖਣ ਵਾਸਤੇ ਸਹਾਇਤਾ ਦੇਣੀ ਚਾਹੀਦੀ ਹੈ। ਜਿਹੜੀ ਇਨ੍ਹਾਂ ਨੇ ਗੱਲ ਕਹਿਣੀ ਹੈ, ਉਹ ਹਤਮਲ ਨਾਲ ਕਹਿਣ। ਪਾਰਟੀ ਦਾ ਲੀਡਰ ਆਰਾਮ ਨਾਲ ਖੜਾ ਹੋ ਕੇ ਗੱਲ ਕਰੇ। ਉਹ ਵੀ ਖੜੇ ਹੋਣ ਅਤੇ ਪਾਰਟੀ ਦੇ ਸਾਰੇ ਮੈਂਬਰ ਵੀ ਖੜੇ ਹੋ ਕੇ ਬੋਲੀ ਜਾਣ, ਮੈਨੂੰ ਸਮਝ ਨਹੀਂ ਆਉਂਦਾ ਕਿ ਇਨ੍ਹਾਂ ਦੀ ਪਾਰਟੀ ਵਿਚ ਕੋਈ ਡਿਸਿਪਲਨ ਹੈ ਵੀ ਜਾਂ ਨਹੀਂ। ਇਸ ਤਰ੍ਹਾਂ ਜੇ ਸਾਰੇ ਮੈਂਬਰ ਬੋਲਣਗੇ ਤਾਂ ਰਿਕਾਰਡ ਤੇ ਕੁੱਝ ਨਹੀਂ ਆ ਸਕਣਾ ਜੇ ਕੋਈ ਇੱਕ ਆਨਰੇਬਲ ਮੈਂਬਰ ਬੋਲੇਗਾ ਤਾਂ ਹੀ ਉਹ ਰਿਕਾਰਡ ਤੇ ਆ ਸਕੇਗਾ ਇਹ ਵੀ ਗੱਲ ਠੀਕ ਹੈ ਕਿ ਸਵਾਲਾਂ ਦੇ ਜਵਾਬ ਠੀਕ ਢੰਗ ਨਾਲ ਦਿੱਤੇ ਜਾਣ। ਗੌਰਮਿੰਟ ਹਰ ਰਿਸਪਾਂਸੀਬਿਲਟੀ ਲੈਣ ਵਾਸਤੇ ਤਿਆਰ ਹੈ। ਅਸੀਂ ਹਰ ਰਿਸਪਾਂਸੀਬਿਲਟੀ ਡਿਸਚਾਰਜ ਕਰਾਂਗੇ। ਇਨ੍ਹਾਂ ਨੇ ਕਿਹਾ ਹੈ ਕਿ ਹਰੀਜਨ ਹਾਊਸ ਦੇ ਮੈਂਬਰਾਂ ਦੀ ਇੱਕ ਕਮੇਟੀ ਇਸ ਮਸਲੇ ਤੇ ਗੌਰ ਕਰਨ ਲਈ ਬਣਾ ਦਿੱਤੀ ਜਾਵੇ। ਇਸ ਸਬੰਧ ਵਿਚ

ਮੈਂ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਨੇ ਤਾਂ ਇਸ ਬਾਰੇ ਵਿੱਚ ਪਹਿਲਾਂ ਹੀ ਕਮੇਟੀ ਬਣਾਈ ਹੋਈ ਹੈ। ਇਕ ਕਨਸਲਟੇਟਿਵ ਕਮੇਟੀ ਬਣੀ ਹੋਈ ਹੈ ਜੋ ਵੀ ਗੱਲ ਹੈ ਉਹ ਉਸ ਕਮੇਟੀ ਦੇ ਸਾਹਮਣੇ ਲੈ ਆਉਣ।

**Shri Hans Raj Sharma**: We want a Committee of the House where Harijan members of the Akali and Janta Parties have majority

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਅੱਜ ਤੱਕ ਇਸ ਹਾਊਸ ਦੀ ਟਰੈਡੀਸ਼ਨ ਰਹੀ ਹੈ ਕਿ ਜਿਸ ਸਵਾਲ ਤੇ ਵੀ ਆਨਰੇਬਲ ਮੈਂਬਰ ਸਟਰਾਂਗਲੀ ਫੀਲ ਕਰਦੇ ਹੋਣ, ਉਸਤੇ ਵੱਧ ਸਪਲੀਮੈਂਟਰੀ ਅਲਾਓ ਕੀਤੇ ਜਾਣ। ਮੈਂ ਇਥੇ ਹਾਊਸ ਦੀਆਂ ਪ੍ਰੋਸੀਡਿੰਗਜ਼ ਦੱਸ ਸਕਦਾ ਹਾਂ ਜਿਥੇ ਇਕ ਇੱਕ ਸਵਾਲ ਤੇ ਇੱਕ ਇੱਕ ਘੰਟਾ ਲਗਿਆ ਹੋਵੇ। ਤੁਸੀਂ ਸਪਲੀਮੈਂਟਰੀ ਪੁੱਛਣੇ ਬੰਦ ਕਰਾ ਦਿੱਤੇ। ਦੋ ਸਵਾਲ, ਇੱਕ ਸਰਦਾਰ ਬੇਅੰਤ ਸਿੰਘ ਦਾ ਅਤੇ ਦੂਜਾ ਸਰਦਾਰ ਨਿਰੰਜਣ ਸਿੰਘ ਸੈਰੋਂ ਦਾ ਹੈ ਉਨ੍ਹਾਂ ਦੇ ਜਵਾਬ ਆਏ ਹੋਏ ਹਨ। ਉਨ੍ਹਾਂ ਦੇ ਸਵਾਲ ਛੱਡ ਕੇ ਤੁਸੀਂ ਸਵਾਲ ਮੈਨੂੰ ਪੁੱਟ ਕਰਨ ਲਈ ਕਾਲ ਅਪੋਨ ਕਰ ਲਿਆ। ਇਹ ਠੀਕ ਨਹੀਂ ਹੈ। ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਕਨਸਲਟੇਟਿਵ ਕਮੇਟੀ ਦੀ ਇਨਫਾਰਮਲ ਮੀਟਿੰਗ ਤਾਂ ਸਾਲ ਵਿਚ ਕਿਤੇ ਇੱਕ ਵਾਰ ਹੁੰਦੀ ਹੈ। ਜਨਤਾ ਪਾਰਟੀ ਦੇ ਲੀਡਰ ਨੇ ਮੈਮੋਰੰਡਮ ਦਿੱਤਾ। ਮੈਂ ਰਿਸਪਾਂਸੀਬਿਲਟੀ ਨਾਲ ਅਲੈਜ ਕਰਦਾ ਹਾਂ ਕਿ ਜਦੋਂ ਦੀ ਇਹ ਸਰਕਾਰ ਬਣੀ ਹੈ ਹਰੀਜਨਾਂ ਤੇ ਜ਼ੁਲਮ ਵਧ ਗਏ ਹਨ ਉਹ ਵੱਧੇ ਹਨ ਜਾਂ ਨਹੀਂ ਵੱਧੇ ਇਸਦੀ ਇਨਕੁਆਇਰੀ ਵਾਸਤੇ ਕੀ ਮਨਿਸਟਰ ਸਾਹਿਬ ਇਸ ਹਾਊਸ ਦੀ ਕੋਈ ਸਪੈਸ਼ਲ ਕਮੇਟੀ ਬਣਾਉਣ ਲਈ ਤਿਆਰ ਹਨ ਕਿ ਕਿਤਨੀਆਂ ਐਟਰੋਸੀਟੀਜ਼ ਹੋ ਰਹੀਆਂ ਹਨ ਹਰੀਜਨਾਂ ਉਤੇ ਅਤੇ ਉਨ੍ਹਾਂ ਨੂੰ ਕਿਸ ਤਰੀਕੇ ਨਾਲ ਬੰਦ ਕੀਤਾ ਜਾਵੇ। ਇਹ ਇਸ ਲਈ ਇੱਕ ਕਮੇਟੀ ਬਣਾ ਦੇਣ।

**ਸ੍ਰੀ ਡਿਪਟੀ ਸਪੀਕਰ**: ਮੈਂ ਸਾਰੇ ਆਨਰੇਬਲ ਮੈਂਬਰਜ਼ ਦੇ ਧਿਆਨ ਵਿੱਚ ਇਹ ਗੱਲ ਲਿਆਵਾਂਗਾ ਕਿ ਇਸ ਹਾਊਸ ਵਿਚ ਫੈਸਲਾ ਹੋਇਆ ਹੋਇਆ ਹੈ ਕਿ ਇੱਕ ਸਵਾਲ ਤੇ ਪੰਜ ਸਪਲੀਮੈਂਟਰੀ ਅਲਾਓ ਕਰਨੇ ਹਨ। ਮੇਰਾ ਖਿਆਲ ਹੈ ਕਿ ਕਈ ਸਵਾਲਾਂ ਤੇ ਤਾਂ ਪੰਜ ਸਪਲੀਮੈਂਟਰੀਆਂ ਤੋਂ ਵੀ ਵੱਧ ਅਲਾਓ ਕੀਤੀਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਇਸ ਸਵਾਲ ਤੇ ਕਾਫੀ ਸਪਲੀਮੈਂਟਰੀਆਂ ਹੋ ਗਈਆਂ ਹਨ।

**ਚੌਧਰੀ ਬਲਰਾਮ ਜਾਖੜ**: ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ, ਪਰੇਸੀਡੈਂਟਸ ਮੌਜੂਦ ਹਨ ਜਿਥੇ ਇੱਕ ਇੱਕ ਸਵਾਲ ਤੇ ਇੱਕ ਇੱਕ ਘੰਟਾ ਡਿਸਕਸ਼ਨ ਹੁੰਦੀ ਰਹੀ ਹੈ। ਸਾਨੂੰ ਸਾਡਾ ਹੱਕ ਡਿਨਾਈ ਕੀਤਾ ਗਿਆ। ਅਸੀਂ ਡੈਕੋਰਮ ਰਖਣ ਵਾਸਤੇ ਤਿਆਰ ਹਾਂ ਅਸੀਂ ਇਹ ਕਾਇਮ ਰੱਖਣਾ ਚਾਹੁੰਦੇ ਹਾਂ। ਲੇਕਿਨ ਸਾਡੇ ਹੱਕਾਂ ਦੀ ਰਾਖੀ ਕੀਤੀ ਜਾਵੇ। The hon. Member was on his legs. He was asking supplementary question. Now I want one thing more i.e., a Committee of the House should be constituted. That Committee will decide the issue. ਉਸ ਵਿਚ ਹਰੀਜਨ ਮੈਂਬਰਜ਼ ਹੋਣ। ਨਾ ਇਨ੍ਹਾਂ ਨੂੰ ਤਕਲੀਫ ਹੋਵੇ ਅਤੇ ਨਾ ਸਾਨੂੰ ਹੋਵੇ।

**Mr. Deputy Speaker** : I cannot force the Government.

Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

———

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਕਾਮਰੇਡ ਰਾਜ ਕੁਮਾਰ, ਸਾਬਕਾ ਐਮ. ਐਲ. ਏ. ਦੁਆਰਾ ਯਾਦ ਪੱਤਰ

*122. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਕਾਮਰੇਡ ਰਾਜ ਕੁਮਾਰ, ਸਾਬਕਾ ਐਮ. ਐਲ. ਏ. ਵੱਲੋਂ ਜ਼ਿਲ੍ਹਾ ਗੁਰਦਾਸ ਪੁਰ ਦੇ ਧਾਰੀਵਾਲ ਇਲਾਕੇ ਵਿੱਚ ਕਮਿਉਨਿਸਟ ਪਾਰਟੀ ਅਤੇ ਟਰੇਡ ਯੂਨੀਅਨ ਦੇ ਵਰਕਰਾਂ ਨੂੰ ਤੰਗ ਕੀਤੇ ਜਾਣ ਸਬੰਧੀ ਇਕ ਯਾਦ ਪੱਤਰ ਮਿਤੀ 17 ਨਵੰਬਰ, 1977 ਮਿਲਿਆ; ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ਅਤੇ ਉਸਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਕਾਮਰੇਡ ਰਾਜ ਕੁਮਾਰ, ਸਾਬਕਾ ਐਮ. ਐਲ. ਏ. ਦੇ ਯਾਦ ਪੱਤਰ ਮਿਤੀ 17 ਨਵੰਬਰ, 1977 ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਇਹ ਯਾਦਪੱਤਰ ਜ਼ਿਲ੍ਹਾ ਪੁਲਿਸ ਕਪਤਾਨ, ਗੁਰਦਾਸਪੁਰ ਪਾਸ ਪੜਤਾਲ ਅਤੇ ਯੋਗ ਕਾਰਵਾਈ ਲਈ ਭੇਜਿਆ ਗਿਆ ਸੀ । ਉਨ੍ਹਾਂ ਦੀ ਰਿਪੋਰਟ ਅਨੁਸਾਰ ਯਾਦ ਪੱਤਰ ਵਿਚ ਪੁਲਿਸ ਵਿਰੁੱਧ ਲਾਏ ਗਏ ਦੋਸ਼ ਸਾਬਤ ਨਹੀਂ ਹੋਏ। ਯਾਦਪੱਤਰ ਵਿੱਚ ਦਰਜ ਵਕੂਹਇਆਂ ਦੇ ਸਬੰਧ ਵਿਚ ਪੁਲਿਸ ਦੁਆਰਾ ਲੋੜੀਂਦੇ ਮੁਆਮਲੇ ਦਰਜ ਕਰਨ ਉਪਰੰਤ ਕਾਰਵਾਈ ਕੀਤੀ ਗਈ ਹੈ।

### MEMORANDUM

From

Com. Raj Kumar, Ex.—M.L.A. (Dhariwal)
345, Sector 21-A, Chandigarh.

November 17, 1977.

To

Shri Parkash Singh Badal,
Chief Minister, Punjab,
Chandigarh.

*Subject:*—Systematic campaign of harrasment of Communist Party and Trade Union Workers in Dhariwal area of Gurdaspur District and Police inaction.

1. Since June elections this year large number of incidents have taken place in Dhariwal constituency of Gurdaspur in which Communist Party and Trade Union workers have been made target of goonda attack, murderous assaults, ransacking of houses, looting and burning of shops and property. The culminating point of this campaign was reached when house of the undersigned was broken open at Dhariwal on the night of 15th and 16th October.

2. Each one of the crimes were reported to Police well in time. It is, however a pity that none of them could be traced till date. On the contrary, police have been refusing to take due notice of what the victims have been saying to them to unearth culprits.

The undersigned being conscious of dangers inbuilt in the inaction, in the attitude of police, thrice wrote to the Superintendent of Police besides meeting him personally on several occasions to caution him against possible adverse social repercussions but nothing practical emerged. Instead a steady spurt in the general crime was to be noticed and anti-social elements were to be seen fearless than ever.

3. Manner in which events took place in succession of each other and elements which became active to block positive action if ever it was attempted show that

motive behind each incident is something more than commission of ordinary crime and its perpetrators besides including criminals are also political and vested interests. All the incidents constitute a systematic conspiracy and campaign to cause harrasment to workers of communist party and trade union. Powerful political and economic vested interests of that area with backing from elsewhere are involved. I would request you to please take effective steps to ensure safety and peaceful life and work of the public in general and workers of Communist party and trade Union in particular.

4. I am enclosing herewith details of each for ready reference as annexures "A" to "D" and "E".

Yours faithfully,
(Sd.) . . .
(RAJ KUMAR),
Ex-M.L.A.

ANNEXURE "A"

To

The Chief Minister, Punjab,
Chandigarh.

*Note.*—Regarding attack on Pritam Masih of Village Fateh Nangal (Near Dhariwal) in the evening of 21st June, 1977.

Sir,

On June 21, Pritam Masih of Village Fateh Nangal was attacked in his village by some political opponents accompanied with two policemen of Dhariwal Police Station. F.I.R. was lodged with Dhariwal Police the same evening. Since assailants are supporters of R.S.S. and Akali Party no action has been taken against them. Even departmental action demanded against guilty policemen was not taken. Victim, Pritam Masih a communist and trade union workers received various injuries as a result of attack. He was polling assistant of the undersigned in Fateh Nangal polling booth during June Assembly election.

(Sd.) . . .
(RAJ KUMAR)
Ex-M.L.A.
345 Sector 21-A
Chandigarh.

Chandigarh :
Dated 17th November, 1977

ANNEXURE "B"

To

The Chief Minister, Punjab,
Chandigarh.

*Note.*—Regarding murderous attack by firearm on three including Balkar Singh trade union worker (of village Lehal) near Dhariwal on inspection strip of U.B.D.C in July 1977.

Sir,

In July, 1977 Balkar Singh of Village Lehal, a trade union worker and employee of the New Egerton Woollen Mills, his brother's wife (Bharjai) and brother-in-law, were waylaid on the inspection strip of Upper Bari Doab Canal near Dhariwal. Balkar Singh was, shot in the chest by a fire arm and wounded seriously. His brother's wife was stripped off all ornaments and clothes and other belongings. Brother-in-law of his brother was also injured. F.I.R. was instantaneously lodged but till date the clamour of victims has gone unheard about real guilty persons because they happen to be connected with politically influential people. It was a glaring case of attempt of murder and commission of dacoity but inspite of repeated demands, for their arrest culprits remain untouched under political pressure.

Yours faithfully,
(Sd.) . . .
RAJ KUMAR,
Ex.-M.L.A. (Dhariwal),
345, Sector 21-A.
Chandigarh.

Chandigarh :
dated 17th November, 1977.

[Chief Minister]

ANNEXURE "C"

To

The Chief Minister, Punjab,
Chandigarh.

*Note.*—Regarding looting and ransacking Dhaba of Comrade Piara Lal of Dhariwal in September, 1977.

Sir,

On a night of September 1977, Dhaba on G. T. Road, Dhariwal, belonging to Comrade Piara Lal was broken open and every thing including utensils, (upto spoons and cup etc) Radio, Fan, Rations and remaining cooked food etc., stolen. Everything seemed to be done with a view to completely uproot his business and make him run away from the town. Though report was lodged with the Police the very next morning, no arrest took place till date. Piara Lal is also an active Communist worker of the town and victimized Mill employee.

Yours faithfully,
Sd/—
RAJ KUMAR, Ex—M.L.A.
(Dhariwal)
345, Sector 21-A,
Chandigarh.

Chandigarh :

Dated 17th November, 1977

ANNEXURE "D"

To

The Chief Minister, Punjab,
Chandigarh.

*Note.*—Regarding breaking open of house of Shri Raj Kumar, Ex—M.L.A. on 15-16th October, 1977.

Sir,

On the night between 15-16th October when the undersigned was abroad his house was broken open and ransacked. Nothing except a diary, some papers in small bag and a toy was stolen by intruders. They concentrated on ransack. The house is situated in the heart of abadi Krishna Gali and is normally not vulnerable to such kind of attacks unless of course there is assured connivance of influential people around it. The conduct of this act smacks of being politically motivated with a will also to physical harm, if hand could be laid, on the family members of the undersigned. Seriousness of the incident is apparent but the case is being considered as an ordinary burglary and powerful political and economic vested interests who are behind this episode are being left out of the purview of investigation. Incidently no arrest has so far been made.

Yours faithfully,
Sd/—
RAJ KUMAR Ex.—M.L.A.
(Dhariwal)
345, Sector 21-A,
Chandigarh.

Chandigarh :
Dated 17th November, 1977.

ANNEXURE "E"

To

The Chief Minister, Punjab,
Chandigarh.

*Note.*—Regarding burning of shop of crackers etc. belonging to Comrade Sat Pal on the day of Diwali.

Sir,

On the day of Diwali, crackers etc., spread for sale on two Charpoys in front of wooden stall of Com. Sat Pal were surreptitiously shown fire and goods worth about Rs. 2,000 blasted to ashes. Similar attempts to set his Ration shop on fire on an earlier occasion

was also made. But report to police did not bear any result. No action by the police has been noticed even in the instant case.

Yours faithfully,
Sd/—
RAJ KUMAR, Ex.—M.L.A.
(Dhariwal)
345, Sector 21-A,
Chandigarh.

Chandigarh :
Dated 17th November, 1977.

## Extension of Banga-Behrampur Canal

***260. Doctor Sadhu Ram** : Will the Chief Minister be pleased to state whether there is any proposal under the consideration of the Government to further extend Banga-Behrampur Canal from village Nangal Majha, Tehsil Phagwara?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

## Provincialisation of Services of Municipal Corporations in the State

***242. Sardar Kirpal Singh** : Will the Minister for Finance be pleased to state whether there is any proposal under the consideration of the Government to provinciaise the services of the employees of the Municipal Corporations in the State ; if so, the details thereof and time by which it is likely to be finalized ?

**ਸਰਦਾਰ ਬਲਵੰਤ ਸਿੰਘ** : ਹਾਂ ਜੀ। ਪੰਜਾਬ ਸਰਕਾਰ ਦੇ ਗੌਰ ਅਧੀਨ ਇੱਕ ਤਜਵੀਜ਼ ਹੈ ਜਿਸ ਰਾਹੀਂ ਨਗਰ ਨਿਗਮਾਂ ਦੇ ਕੁੱਝ ਹੱਦ ਤੱਕ ਦੇ ਕਰਮਚਾਰੀਆਂ ਬਾਰੇ ਨਿਗਮ ਸੇਵਾਵਾਂ ਬਣਾਈਆਂ ਜਾਣ। ਇਨ੍ਹਾਂ ਸੇਵਾਵਾਂ ਨੂੰ ਬਣਾਉਣ ਬਾਰੇ ਅਧਿਸੂਚਨਾ ਤਦ ਹੀ ਜਾਰੀ ਹੋ ਸਕਦੀ ਹੈ ਜਦ ਕਿ ਉਨ੍ਹਾਂ ਕਰਮਚਾਰੀਆਂ ਜਿਨ੍ਹਾਂ ਬਾਰੇ ਕਿ ਨਗਰ ਨਿਗਮ ਸੇਵਾਵਾਂ ਬਣਾਈਆਂ ਜਾਣੀਆਂ ਹਨ, ਦੀ ਭਰਤੀ ਅਤੇ ਸੇਵਾਵਾਂ ਦੀਆਂ ਸ਼ਰਤਾਂ ਨੂੰ ਵੀ ਨਿਯਮਤ ਕਰਨ ਬਾਰੇ ਰੂਲ ਬਣ ਜਾਣ ਕਿਉਂਕਿ ਕਾਨੂੰਨ ਅਧੀਨ ਸੇਵਾਵਾਂ ਬਣਾਉਣ ਤੋਂ ਪਹਿਲਾਂ ਇਨ੍ਹਾਂ ਰੂਲਾਂ ਨੂੰ ਬਣਾਉਣਾ ਲਾਜ਼ਮੀ ਹੈ। ਸੇਵਾਵਾਂ ਬਣਾਉਣ ਬਾਰੇ ਅਧਿਸੂਚਨਾ ਤਕਰੀਬਨ 3 ਮਹੀਨੇ ਵਿੱਚ ਜਾਰੀ ਹੋਣ ਦੀ ਸੰਭਾਵਨਾ ਹੈ।

## Elections to the Municipal Corporations in the State

***241. Sardar Kirpal Singh** : Will the Minister for Finance be pleased to state:—

(a) whether there is any proposal under the consideration of the Government to hold elections to Municipal Corporations in the State ; if so, the time by which it is likely to be finalised ?

**ਸਰਦਾਰ ਬਲਵੰਤ ਸਿੰਘ** : (ੳ) ਹਾਂ ਜੀ। ਰਾਜ ਦੀਆਂ ਨਗਰ ਨਿਗਮਾਂ ਦੀਆਂ ਚੋਣਾਂ ਕਰਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਨਗਰ ਨਿਗਮਾਂ ਦੇ ਵਾਰਡਾਂ ਦੀ ਹਲਕਾਬੰਦੀ ਅਤੇ ਚੋਣਕਾਰ ਸੂਚੀਆਂ ਦੀ ਤਿਆਰੀ ਸਬੰਧੀ ਅਰੰਭਕ ਕਾਰਵਾਈਆਂ ਜਲਦੀ ਤੋਂ ਜਲਦੀ ਮੁਕੰਮਲ ਕੀਤੀਆਂ ਜਾ ਰਹੀਆਂ ਹਨ। ਜਦੋਂ ਇਹ ਅਰੰਭਕ ਕਾਰਵਾਈਆਂ ਮੁਕੰਮਲ ਹੋ ਜਾਣਗੀਆਂ ਉਦੋਂ ਹੀ ਚੋਣਾਂ ਕਰਾ ਦਿੱਤੀਆਂ ਜਾਣਗੀਆਂ।

### ਪਿੰਡ ਮਾਂਡਵੀ, ਤਹਿਸੀਲ ਮੂਨਕ, ਜ਼ਿਲ੍ਹਾ ਸੰਗਰੂਰ ਦੇ ਨੇੜੇ ਦਰਿਆ ਘੱਗਰ ਉਤੇ ਪੁਲ ਤੇ ਸ਼ਟਰਿੰਗ

*268. **ਸਰਦਾਰ ਚਿਤਵੰਤ ਸਿੰਘ ਕੌਹਰੀਆਂ** : ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਪਿੰਡ ਮਾਂਡਵੀ, ਤਹਿਸੀਲ ਮੂਨਕ, ਜ਼ਿਲ੍ਹਾ ਸੰਗਰੂਰ ਦੇ ਨੇੜੇ ਦਰਿਆ ਘੱਗਰ ਤੇ ਪੁੱਲ ਉਤੇ ਸ਼ਟਰਿੰਗ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਪੁਲ ਦੀ ਸ਼ਟਰਿੰਗ ਕਰਨ ਲਈ ਨਾਲ ਦੇ ਨਾਲ ਲੋੜੀਂਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਅਤੇ ਇਸ ਪੁਲ ਦੇ ਆਉਣ ਵਾਲੀ ਬਰਸਾਤ ਤੱਕ ਮੁਕੰਮਲ ਕੀਤੇ ਜਾਣ ਦੀ ਆਸ ਹੈ ।

---

### Starred Question No. 234**

(Extension was asked for in respect of Starred Question No. 234.)

---

### Water Allowance for Distribution of Ghagar Branch

***269. Sardar Chitwant Singh Kauhrian** : Will the Chief Minister be pleased to state whether any order for the increase in water allowance for the distribution of Ghagar Branch has been passed; if so, the time by which it is likely to be implemented ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਇਹ ਡਿਸਟ੍ਰੀਬਿਊਟਰੀਆਂ ਵਰਲਡ ਬੈਂਕ ਕੋਆਪ੍ਰੇਟਿਵ ਪ੍ਰੋਗਰਾਮ ਸਹਾਇਤਾ ਦੇ ਅਧੀਨ ਪੱਕੇ ਕਰਨ ਵਾਲੀਆਂ ਡਿਸ਼ਟ੍ਰੀਬਿਊਟਰੀਆਂ ਅਤੇ ਮਾਈਨਰਾਂ ਦੇ ਵੱਡੇ ਨਹਿਰੀ ਪ੍ਰਾਜੈਕਟਾਂ ਵਿਚ ਸ਼ਾਮਲ ਹਨ। ਇਸ ਪ੍ਰਾਜੈਕਟ ਤਹਿਤ ਸਬੰਧਤ ਸਿੰਚਾਈ ਚੈਨਲਜ਼ ਦੇ ਰੀਮਾਡਲ/ਲਾਇਨਿੰਗ ਉਪਰੰਤ ਫੈਸਲਾ ਲਾਗੂ ਕਰ ਦਿੱਤਾ ਜਾਵੇਗਾ।

---

### ਰਾਜ ਵਿਚ ਸਿਪਾਹੀਆਂ ਦੀ ਨਿਯੁਕਤੀ

*284. **ਚੌਧਰੀ ਬਲਰਾਮ ਜਾਖੜ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:—

(ੳ) ਸਰਕਾਰ ਨੇ ਜੂਨ, 1977 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਕਿੰਨੇ ਸਿਪਾਹੀ ਨਿਯੁਕਤ ਕੀਤੇ ;

(ਅ) ਉਪਰੋਕਤ ਸਮੇਂ ਦੇ ਦੌਰਾਨ ਨਿਯੁਕਤ ਕੀਤੇ ਗਏ ਸਿਪਾਹੀਆਂ ਵਿਚੋਂ ਕਿੰਨੇ ਹਰੀਜਨ ਸਿਪਾਹੀ ਨਿਯੁਕਤ ਕੀਤੇ ਗਏ ਅਤੇ ਉਨ੍ਹਾਂ ਦੀ ਪ੍ਰਤੀਸ਼ਤਤਾ ਕਿੰਨੀ ਹੈ;

(ੲ) ਕੀ ਇਹ ਠੀਕ ਹੈ ਕਿ ਪਹਿਲੀ ਸਰਕਾਰ ਨੇ ਸਿਪਾਹੀਆਂ ਦੀਆਂ ਆਸਾਮੀਆਂ ਵਿੱਚ ਹਰੀ-ਜਨਾਂ ਦੀਆਂ ਨਿਯੁਕਤੀਆਂ ਕਰਨ ਲਈ ਪੰਜਾਹ ਪ੍ਰਤੀਸ਼ਤ ਰਿਜ਼ਰਵੇਸ਼ਨ ਦੀ ਨੀਤੀ ਅਪਣਾਈ ਸੀ ;

(ਸ) ਜੇਕਰ ਉਕਤ ਭਾਗ (ੲ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਮੌਜੂਦਾ ਸਰਕਾਰ ਨੇ ਵੀ ਉਹ ਹੀ ਨੀਤੀ ਅਪਣਾਈ ਹੈ ; ਜੇਕਰ ਨਹੀਂ, ਤਾਂ ਉਸ ਦੇ ਕਾਰਨ ਕੀ ਹਨ ?

---

**Starred Question No. 234 and reply thereto appear in the appendix to this debate.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਵਿੱਚ ਜੂਨ, 1977 ਤੋਂ ਲੈ ਕੇ ਹੁਣ ਤੱਕ ਕੁੱਲ 548 ਕੰਸਟੇਬਲ ਭਰਤੀ ਕੀਤੇ ਗਏ ।

(ਅ) ਉਪਰੋਕਤ ਨਿਯੁਕਤੀਆਂ' ਚੋਂ 135 ਹਰੀਜਨ ਸਨ ਅਤੇ ਉਨ੍ਹਾਂ ਦੀ ਪ੍ਰਤੀਸ਼ਤ 24.5 ਬਣਦੀ ਹੈ ।

(ੲ) ਹਾਂ ਜੀ । ਇਹ ਪਾਲਿਸੀ ਰਾਜ ਸਰਕਾਰ ਲੋੜ ਅਨੁਸਾਰ ਸਮੇਂ ਸਮੇਂ ਵਿਚਾਰਦੀ ਰਹੀ ਹੈ। ਅਖੀਰੀ ਵਾਰ ਇਹ ਪਾਲਿਸੀ ਫਰਵਰੀ, 1975 ਵਿੱਚ ਵਿਚਾਰੀ ਗਈ ਸੀ ਤੇ ਇਕ ਸਾਲ ਲਈ, ਮਿਤੀ 25 ਫਰਵਰੀ, 1975 ਤੋਂ 24 ਫਰਵਰੀ, 1976 ਤੀਕ, ਇਸ ਨੂੰ ਲਾਗੂ ਕਰਨ ਦੀ ਮਿਆਦ ਵਧਾ ਦਿੱਤੀ ਗਈ ਸੀ । ਇਸ ਤੋਂ ਬਾਅਦ ਇਸ ਪਾਲਿਸੀ ਤੇ ਪਿਛਲੀ ਸਰਕਾਰ ਦੇ ਸਮੇਂ ਤੋਂ ਹੀ ਦੁਬਾਰਾ ਵਿਚਾਰ ਨਹੀਂ ਹੋਇਆ ।

(ਸ) ਇਸ ਵੇਲੇ ਹਰੀਜਨਾਂ ਦੀ ਪ੍ਰਤਿਨਿਧਤਾ ਕੰਸਟੇਬਲ ਦੇ ਅਹੁਦੇ ਵਿੱਚ 23.1 ਫੀ ਸਦੀ ਬਣਦੀ ਹੈ। ਕਿਉਂਕਿ ਰਿਜ਼ਰਵੇਸ਼ਨ 25 % ਹੈ ਇਸ ਲਈ ਇਹ ਮਾਮਲਾ ਦੁਬਾਰਾ ਵਿਚਾਰਿਆ ਜਾਵੇਗਾ ।

## UNSTARRED QUESTIONS AND ANSWERS

### ਰਾਜ ਵਿਚ ਸਰਕਾਰੀ ਸਹਾਇਤਾ ਪ੍ਰਾਪਤ ਸੰਸਥਾਵਾਂ ਵਿਚ ਜੇ. ਬੀ. ਟੀ. ਟ੍ਰੇਨਿੰਗ ਲਈ ਵਿਦਿਆਰਥੀਆਂ ਦੀ ਨਾਮਜ਼ਦਗੀ

46. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਮੌਜੂਦਾ ਮੰਤਰੀ ਮੰਡਲ ਦੇ ਆਹੁਦਾ ਸੰਭਾਲਣ ਤੋਂ ਬਾਅਦ ਸਰਕਾਰ/ਵਿਭਾਗ ਦੁਆਰਾ ਨਾਮਜ਼ਦ ਕੀਤੇ ਗਏ ਕੋਈ ਵਿਦਿਆਰਥੀ ਸਰਕਾਰੀ ਸੰਸਥਾਵਾਂ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਸੰਸਥਾਵਾਂ ਵਿੱਚ ਜੇ. ਬੀ. ਟੀ. ਦੀ ਸਿਖਲਾਈ ਲਈ ਦਾਖਲ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਨਾਮ-ਜ਼ਦਗੀਆਂ ਕਰਨ ਲਈ ਕੀ ਕਸੌਟੀ ਅਪਣਾਈ ਗਈ ਅਤੇ ਇਸ ਤਰ੍ਹਾਂ ਨਾਮਜ਼ਦ ਅਤੇ ਦਾਖਲ ਕੀਤੇ ਗਏ ਵਿਦਿਆਰਥੀਆਂ ਦੀ ਇਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਹਾਂ ਜੀ ।

ਸਰਕਾਰ ਵੱਲੋਂ ਜ਼ਿਆਦਾ ਤਰ ਕੇਸਾਂ ਵਿੱਚ ਉਨ੍ਹਾਂ ਉਮੀਦਵਾਰਾਂ ਨੂੰ ਦਾਖਲੇ ਲਈ ਨਾਮਜ਼ਦ ਕੀਤਾ ਗਿਆ ਹੈ ਜਿਹੜੇ ਆਪ ਜਾਂ ਜਿਨ੍ਹਾਂ ਦੇ ਸਰਪਰਸਤ ਐਮਰਜੈਂਸੀ ਦੌਰਾਨ ਕੈਦ ਕੀਤੇ ਗਏ ਸਨ । ਇਸ ਤੋਂ ਇਲਾਵਾ ਕੁੱਝ ਕੇਸ ਹੈਂਡੀਕੈਪਡ, ਯਤੀਮ, ਵਿਧਵਾ ਅਤੇ ਪੰਜਾਬੀ ਸੂਬੇ ਜਾਂ ਹੋਰ ਮੋਰਚਿਆਂ ਵਿੱਚ ਸਰਪਰਸਤਾਂ ਵਲੋਂ ਕੱਟੀ ਕੈਦ ਆਦਿ ਕੈਟਾਗਰੀਆਂ ਦੇ ਹਨ ।

(ਅ) ਨਾਮਜ਼ਦ ਕੀਤੇ ਗਏ ਉਮੀਦਵਾਰਾਂ ਦੀ ਲਿਸਟ ਨਾਲ ਲਗਾਈ ਜਾਂਦੀ ਹੈ।

**ਸਾਲ 1977-78 ਦੌਰਾਨ ਜੇ. ਬੀ. ਟੀ. ਦਾਖਲੇ ਵਿਚ ਵਾਧੂ ਸੀਟਾਂ ਦੇ ਕੇ ਕੀਤੀ ਗਈ ਨੌਮੀਨੇਸ਼ਨ**

1. ਪੁਸ਼ਵੰਤ ਕੌਰ ਪੁੱਤਰੀ ਸ੍ਰੀ ਹਰਕਿਸ਼ਨ ਸਿੰਘ
2. ਰਣਬੀਰ ਕੌਰ ਪੁੱਤਰੀ ਸ੍ਰੀ ਅਵਤਾਰ ਸਿੰਘ
3. ਪਰਮਿੰਦਰ ਕੌਰ ਪੁੱਤਰੀ ਸ੍ਰੀ ਸਾਧੂ ਸਿੰਘ

[ਵਿਦਿਆ ਮੰਤਰੀ]

4. ਪਰਮਜੀਤ ਕੌਰ ਪਤਨੀ ਸ਼੍ਰੀ ਹਰਦੇਵ ਸਿੰਘ
5. ਬਖਸ਼ੀਸ ਕੌਰ ਪੁੱਤਰੀ ਸ਼੍ਰੀ ਮਹਿੰਦਰ ਸਿੰਘ
6. ਬਲਦੇਵ ਸਿੰਘ ਪੁੱਤਰ ਸ਼੍ਰੀ ਤੇਜਾ ਸਿੰਘ
7. ਕੁਲਵੰਤ ਕੌਰ ਪੁੱਤਰੀ ਸ਼੍ਰੀ ਨਰਾਇਣ ਸਿੰਘ
8. ਦਰਸ਼ਨ ਸਿੰਘ ਪੁੱਤਰ ਸ਼੍ਰੀ ਸਰਵਨ ਸਿੰਘ
9. ਕਮਲਜੀਤ ਕੌਰ ਸਪੁੱਤਰੀ ਸ਼੍ਰੀ ਹਰਭਜਨ ਸਿੰਘ
10. ਪਿਆਰ ਕੌਰ ਪੁੱਤਰੀ ਸ਼੍ਰੀ ਨਿਰੰਜਣ ਸਿੰਘ
11. ਰਗਵਿੰਦਰ ਕੌਰ ਪੁੱਤਰੀ ਸ਼੍ਰੀ ਗੁਰਬਚਨ ਸਿੰਘ
12. ਸਤਨਾਮ ਕੌਰ ਪੁੱਤਰੀ ਸ਼੍ਰੀ ਲੱਖਾ ਸਿੰਘ
13. ਅਵਤਾਰ ਸਿੰਘ ਪੁੱਤਰ ਸ਼੍ਰੀ ਦਿਆਲ ਸਿੰਘ
14. ਹਰਜੀਤ ਸਿੰਘ ਪੁੱਤਰ ਸ਼੍ਰੀ ਰਾਮ ਸਿੰਘ
15. ਪਰਮਜੀਤ ਕੌਰ ਪੁੱਤਰੀ ਸ਼੍ਰੀ ਮਹਿੰਦਰ ਸਿੰਘ
16. ਇੰਦਰਜੀਤ ਕੌਰ ਪੁੱਤਰੀ ਸ਼੍ਰੀ ਮਦਨਜੀਤ ਸਿੰਘ
17. ਕੁਲਵੰਤ ਕੌਰ ਪੁੱਤਰੀ ਸ਼੍ਰੀ ਜੋਗਿੰਦਰ ਸਿੰਘ
18. ਕੁਲਦੀਪ ਕੌਰ ਵਿਧਵਾ ਸ਼੍ਰੀ ਹਰਜੀਤ ਸਿੰਘ
19. ਸਤਨਾਮ ਸਿੰਘ ਪੁੱਤਰ ਸ਼੍ਰੀ ਦਰਸ਼ਨ ਸਿੰਘ
20. ਅਜੀਤ ਕੌਰ ਪੁੱਤਰੀ ਸ਼੍ਰੀ ਕਿਰਪਾਲ ਸਿੰਘ
21. ਕੁਲਬੀਰ ਕੌਰ ਪੁੱਤਰੀ ਸ਼੍ਰੀ ਦਰਸ਼ਨ ਸਿੰਘ .
22. ਪਰਮਜੀਤ ਕੌਰ ਪੁੱਤਰੀ ਸ਼੍ਰੀ ਨਛੱਤਰ ਸਿੰਘ
23. ਮਹਿੰਦਰ ਕੌਰ ਪੁੱਤਰੀ ਸ਼੍ਰੀ ਪ੍ਰੀਤਮ ਸਿੰਘ
24. ਸਤਨਾਮ ਕੌਰ ਪੁੱਤਰੀ ਸ਼੍ਰੀ ਰੱਖਾ ਸਿੰਘ
25. ਸਰਜੀਤ ਕੌਰ ਪੁੱਤਰੀ ਸ਼੍ਰੀ ਹਜ਼ਾਰਾ ਸਿੰਘ
26. ਦਰਸ਼ਨਾ ਕੁਮਾਰੀ (ਮਾਰਫਤ ਕੁਸ਼ਿਲਆ ਦੇਵੀ) ਪਿੰਡ ਫੇਰੂਮਾਨ, ਅੰਮ੍ਰਿਤਸਰ
27. ਲਖਵਿੰਦਰ ਸਿੰਘ ਪਿੰਡ ਲੰਗਰਵਾਲ, ਜ਼ਿਲ੍ਹਾ ਗੁਰਦਾਸਪੁਰ
28. ਕੁਮਾਰੀ ਚੰਦਰ ਪ੍ਰਭਾ ਮਾਰਫਤ ਖਾਦੀ ਆਸ਼ਰਮ, ਹੁਸ਼ਿਆਰਪੁਰ
29. ਗੁਰਮੀਤ ਕੌਰ ਪੁੱਤਰੀ ਸੂਬੇਦਾਰ ਨਾਜਰ ਸਿੰਘ
30. ਸਰੋਜ ਦੇਵੀ ਪੁੱਤਰੀ ਸ਼੍ਰੀ ਗੁਰਬਚਨ ਸਿੰਘ
31. ਸੁਮਨ ਗੋਇਲ (ਰਾਹੀਂ ਸ਼੍ਰੀ ਸ਼ਾਮ ਲਾਲ, ਸ਼ਾਹੀ ਸਮਾਧਾਂ, ਪਟਿਆਲਾ)
32. ਜਸਵੰਤ ਸਿੰਘ ਪੁੱਤਰ ਸ਼੍ਰੀ ਉਜਾਗਰ ਸਿੰਘ
33. ਲਖਵਿੰਦਰ ਕੌਰ ਪੁੱਤਰੀ ਸ਼੍ਰੀ ਹਰਚਰਨ ਸਿੰਘ
34. ਭੋਲਾ ਸਿੰਘ ਪੁੱਤਰ ਸ਼੍ਰੀ ਸੁੱਚਾ ਸਿੰਘ
35. ਬਸੰਤ ਸਿੰਘ ਪੁੱਤਰ ਸ਼੍ਰੀ ਗੁਰਦੇਵ ਸਿੰਘ
36. ਮਲਕੀਤ ਕੌਰ ਪੁੱਤਰੀ ਸ਼੍ਰੀ ਅਮਰ ਸਿੰਘ
37. ਅਮਰਜੀਤ ਕੌਰ ਪੁੱਤਰੀ ਸ਼੍ਰੀ ਅਜਮੇਰ ਸਿੰਘ
38. ਪਰਮਜੀਤ ਕੌਰ ਪੁੱਤਰੀ ਸ਼੍ਰੀ ਬਲਦੇਵ
39. ਮਨਜੀਤ ਕੌਰ ਪੁੱਤਰੀ ਸ਼੍ਰੀ ਚਰਨ ਸਿੰਘ

40. ਆਸ਼ਾ ਰਾਣੀ ,ਸਪੁੱਤਰੀ ਸ਼੍ਰੀ ਹਰਬੰਸ ਲਾਲ
41. ਕੁਮਾਰੀ ਰਾਮ ਮੂਰਤੀ ਸਪੁੱਤਰੀ ਜੱਜ ਰਾਮ
42. ਅਮਰਜੀਤ ਕੌਰ ਪੁੱਤਰੀ ਸ਼੍ਰੀ ਮੱਘਰ ਸਿੰਘ
43. ਅਮਰਜੀਤ ਕੌਰ ਸਪੁੱਤਰੀ ਸ਼੍ਰੀ ਨੱਥਾ ਸਿੰਘ
44. ਜਸਵੰਤ ਸਿੰਘ ਸਪੁੱਤਰ ਸ਼੍ਰੀ ਪ੍ਰੀਤਮ ਸਿੰਘ
45. ਗੁਰਦੇਵ ਸਿੰਘ ਪੁੱਤਰ ਸ਼੍ਰੀ ਬਚਨ ਸਿੰਘ
46. ਮਨਪ੍ਰੀਤ ਕੌਰ ਪਤਨੀ ਸ: ਸੁਖਰਾਜ ਸਿੰਘ
47. ਕੁਮਾਰੀ ਭੋਲੀ ਦੇਵੀ, ਸਪੁੱਤਰੀ ਸ਼੍ਰੀ ਹਰੀ ਸਿੰਘ
48. ਕੁਲਵੰਤ ਕੌਰ ਪਤਨੀ ਸ਼੍ਰੀ ਜੋਗਿੰਦਰ ਸਿੰਘ
49. ਹਰਜਿੰਦਰ ਸਿੰਘ ਸਪੁੱਤਰ ਸ਼੍ਰੀ ਗੁਰਦਿਆਲ ਸਿੰਘ
50. ਸ਼੍ਰੀ ਪਾਖਰ ਸਿੰਘ ਸਪੁੱਤਰ ਸ਼੍ਰੀ ਅਜੈਬ ਸਿੰਘ
51. ਪਰਮਜੀਤ ਕੌਰ ਸਪੁੱਤਰੀ ਸ਼੍ਰੀ ਗਿਆਨ ਸਿੰਘ
52. ਕਮਲਜੀਤ ਕੌਰ ਪੁੱਤਰੀ ਸ਼੍ਰੀ ਗੁਰਦੇਵ ਸਿੰਘ
53. ਬੀਬੀ ਹਰਿੰਦਰ ਕੌਰ ਸਪੁੱਤਰੀ ਜਸਬੀਰ ਸਿੰਘ
54. ਜੁਗਰਾਜ ਸਿੰਘ ਪੁੱਤਰ ਸ਼੍ਰੀ ਬਲਰਾਮ ਸਿੰਘ
55. ਰੈਨੂ ਬਾਲਾ ਪੁੱਤਰੀ ਸ਼੍ਰੀ ਗੁਰਦੇਵ ਸਿੰਘ
56. ਬਲਜੀਤ ਕੌਰ, ਪੁੱਤਰੀ ਸ਼੍ਰੀ ਪਿਆਰਾ ਸਿੰਘ
57. ਮੱਲ ਸਿੰਘ ਪੁੱਤਰ ਸ਼੍ਰੀ ਕਰਤਾਰ ਸਿੰਘ
58. ਰਾਕੇਸ਼ ਕੁਮਾਰ ਸਪੁੱਤਰ ਸ਼੍ਰੀ ਓਮ ਪ੍ਰਕਾਸ਼
59. ਕੰਵਲਜੀਤ ਕੌਰ ਸਪੁੱਤਰੀ ਸ਼੍ਰੀ ਅਵਤਾਰ ਸਿੰਘ
60. ਜਸਵੰਤ ਕੌਰ ਸਪੁੱਤਰੀ ਹਰਬੰਸ ਸਿੰਘ
61. ਪਰਮਜੀਤ ਸਿੰਘ ਪੁੱਤਰ ਸ਼੍ਰੀ ਕਸ਼ਮੀਰ ਸਿੰਘ
62. ਸ਼੍ਰੀ ਸੁਖਜਿੰਦਰ ਸਿੰਘ ਪੁੱਤਰ ਸ਼੍ਰੀ ਬਘੇਲ ਸਿੰਘ
63. ਪਲਵਿੰਦਰ ਕੌਰ ਪਤਨੀ ਸ਼੍ਰੀ ਮਨਜੀਤ ਸਿੰਘ
64. ਗਮਦੂਰ ਸਿੰਘ ਸਪੁੱਤਰ ਸ਼੍ਰੀ ਗੁਰਦੇਵ ਸਿੰਘ
65. ਦਰਸ਼ਨ ਸਿੰਘ ਸਪੁੱਤਰ ਸ਼੍ਰੀ ਇੰਦਰ ਸਿੰਘ
66. ਸੁਖਵਿੰਦਰ ਕੌਰ ਪੁੱਤਰੀ ਸ਼੍ਰੀ ਸੇਵਾ ਸਿੰਘ
67. ਬਲਬੀਰ ਕੌਰ ਸਪੁੱਤਰੀ ਸ਼੍ਰੀ ਜੋਗਿੰਦਰ ਸਿੰਘ
68. ਸ਼ਰਲਾ ਦੇਵੀ ਸਪੁੱਤਰੀ ਹਰੀਸ਼ ਚੰਦਰ
69. ਬਸੰਤ ਸਿੰਘ ਸਪੁੱਤਰ ਸ: ਪ੍ਰਤਾਪ ਸਿੰਘ
70. ਬੀਬੀ ਅਮਰਜੀਤ ਕੌਰ ਸਪੁੱਤਰੀ ਸ਼੍ਰੀ ਸੁੱਚਾ ਸਿੰਘ
71. ਰਾਵਿੰਦਰ ਕੌਰ ਪੁੱਤਰੀ ਸ਼੍ਰੀ ਦਲਬਾਗ ਸਿੰਘ
72. ਸਿਮਰਜੀਤ ਕੌਰ ਪੁੱਤਰੀ ਸ਼੍ਰੀ ਗੁਰਦਿਆਲ ਸਿੰਘ
73. ਪ੍ਰਿਤਪਾਲ ਕੌਰ ਪੁੱਤਰੀ ਸ਼੍ਰੀ ਦਲਬਾਗ ਸਿੰਘ
74. ਸੁਦੇਸ਼ ਰਾਣੀ ਸਪੁੱਤਰੀ ਸ਼੍ਰੀ ਝਾਂਗੀ ਰਾਮ
75. ਸੁਖਰਾਜ ਕੌਰ ਪੁੱਤਰੀ ਸ਼੍ਰੀ ਜਰਨੈਲ ਸਿੰਘ
76. ਜੋਗਿੰਦਰ ਪਾਲ ਕੌਰ ਪੁੱਤਰੀ ਸ਼੍ਰੀ ਬਲਵੰਤ ਸਿੰਘ

[ਵਿਦਿਆ ਮੰਤਰੀ]

77. ਨਿਰਪਾਲ ਸਿੰਘ ਪੁੱਤਰ ਸ੍ਰੀ ਭੁਪਿੰਦਰ ਸਿੰਘ
78. ਪਰਮਿੰਦਰਜੀਤ ਸਪੁੱਤਰੀ ਸ੍ਰੀ ਰੁਪਿੰਦਰਜੀਤ ਸਿੰਘ
79. ਪਰਮਜੀਤ ਕੌਰ ਸਪੁੱਤਰੀ ਸ੍ਰੀ ਹਰਪਾਲ ਸਿੰਘ
80. ਇੰਦਰਜੀਤ ਸਪੁੱਤਰੀ ਬੀਜੇ ਸਿੰਘ
81. ਜਸਬੀਰ ਕੌਰ ਪੁੱਤਰੀ ਮਾਸਟਰ ਅਜੀਤ ਸਿੰਘ ਜੋਹਲ
82. ਰਸਪਾਲ ਸਿੰਘ ਪੁੱਤਰ ਸ੍ਰੀ ਸਾਧੂ ਸਿੰਘ
83. ਬਲਵਿੰਦਰ ਕੌਰ ਪੁੱਤਰੀ ਸ੍ਰੀ ਮੰਨਾ ਸਿੰਘ
84. ਕੰਵਲਜੀਤ ਕੌਰ ਪੁੱਤਰੀ ਸ੍ਰੀ ਗੁਰਦੇਵ ਸਿੰਘ
85. ਸੰਤੋਸ਼ ਕੁਮਾਰੀ ਮਾਰਫਤ ਸ਼ਿੰਗਾਰਾ ਸਿੰਘ
86. ਕਮਲਾ ਦੇਵੀ ਸਪੁੱਤਰੀ ਸ: ਗੁਰਨਾਮ ਸਿੰਘ
87. ਰਾਜਿੰਦਰ ਕੌਰ ਪੁੱਤਰੀ ਸ: ਜੋਗਿੰਦਰ ਸਿੰਘ
88. ਰਣਬੀਰ ਕੌਰ ਪੁੱਤਰੀ ਸ੍ਰੀ ਹਰਬੰਸ ਸਿੰਘ
89. ਅਰਜਿੰਦਰ ਕੌਰ ਸਪੁੱਤਰੀ ਸ੍ਰੀ ਸਰਮਨ ਸਿੰਘ

---

**ਰਾਜ ਵਿਚ ਹਾਈ ਸਕੂਲ ਤੋਂ ਬਗੈਰ ਕਸਬੇ**

48. **ਕਾਮਰੇਡ ਸੱਤ ਪਾਲ ਡਾਂਗ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ 1971 ਦੀ ਮਰਦਮ ਸ਼ੁਮਾਰੀ ਅਨੁਸਾਰ 15,000 ਜਾਂ ਘੱਟ ਵਸੋਂ ਵਾਲੇ ਕਿਹੜੇ ਕਿਹੜੇ ਕਸਬੇ ਹਨ ਜਿਥੇ ਅਜੇ ਤੱਕ ਸਰਕਾਰੀ ਹਾਈ ਸਕੂਲ ਨਹੀਂ ਹਨ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ਪੰਜਾਬ ਰਾਜ ਵਿਚ 1971 ਦੀ ਮਰਦਮਸੁਮਾਰੀ ਅਨੁਸਾਰ ਜਿਨ੍ਹਾਂ ਕਸਬਿਆਂ ਦੀ ਵਸੋਂ ਦੀ ਗਿਣਤੀ 15,000 ਜਾਂ ਇਸ ਤੋਂ ਘੱਟ ਹੈ ਅਤੇ ਜਿਥੇ ਅਜੇ ਤੱਕ ਸਰਕਾਰੀ ਹਾਈ ਸਕੂਲ ਨਹੀਂ ਹਨ ਦੀ ਸੂਚੀ ਨਿਮਨਲਿਖਤ ਅਨੁਸਾਰ ਹੈ:—

(1) ਹੁਸ਼ਿਆਰਪੁਰ—ਗੜ੍ਹਦੀਵਾਲਾ, ਹਰਿਆਣਾ, ਮੁਕੇਰੀਆਂ ਅਤੇ ਸ਼ਾਮ-ਚੋਰਾਸੀ

(2) ਗੁਰਦਾਸਪੁਰ—ਕਾਦੀਆਂ ਅਤੇ ਧਾਰੀਵਾਲ

(3) ਫਰੀਦਕੋਟ—ਮੋਗਾ (ਮੁੰਡਿਆਂ ਲਈ ਕੋਈ ਸ: ਹਾ: ਸ: ਨਹੀਂ ਹੈ)

(4) ਸੰਗਰੂਰ—ਧੂਰੀ ਅਤੇ ਅਹਿਮਦਗੜ੍ਹ (ਧੂਰੀ ਵਿਖੇ ਮੁੰਡਿਆਂ ਦਾ ਕੋਈ ਸ: ਹ: ਸ: ਨਹੀਂ ਹੈ)

(5) ਲੁਧਿਆਣਾ—ਖੰਨਾ (ਮੁੰਡਿਆਂ ਲਈ ਕੋਈ ਸ: ਹ: ਸ: ਨਹੀਂ ਹੈ)

(6) ਅੰਮ੍ਰਿਤਸਰ—ਰਮਦਾਸ

(7) ਬਠਿੰਡਾ—ਰਾਮਪੁਰਾ ਮੰਡੀ (ਲੜਕੀਆਂ ਲਈ ਕੋਈ ਸ: ਹਾ: ਸ: ਨਹੀਂ ਹੈ)

ਮੌੜਮੰਡੀ (ਮੁੰਡਿਆਂ ਲਈ ਕੋਈ ਸ: ਹਾ: ਸ: ਨਹੀਂ ਹੈ)

(8) ਰੋਪੜ—ਖਰੜ

(9) ਫਿਰੋਜ਼ਪੁਰ—ਕੰਧਵਾਲਾ, ਅਮਰਕੋਟ, ਲਧੂਕਾ

---

**ਜ਼ਮੀਨ ਸੁਧਾਰਾਂ ਨੂੰ ਲਾਗੂ ਕਰਨ ਲਈ ਹਦਾਇਤਾਂ/ਸੇਧਾਂ**

59. **ਕਾਮਰੇਡ ਸੱਤ ਪਾਲ ਡਾਂਗ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਕੇਂਦਰ ਵਿਚ ਵਰਤਮਾਨ ਮੰਤਰੀ ਮੰਡਲ ਦੇ ਆਹੁਦਾ ਸੰਭਾਲਣ ਤੋਂ ਬਾਅਦ, ਪੰਜਾਬ ਸਰਕਾਰ ਨੂੰ ਕੇਂਦਰ ਵਲੋਂ ਜ਼ਮੀਨ ਸੁਧਾਰਾਂ ਨੂੰ ਤੇਜ਼ੀ ਨਾਲ ਅਤੇ ਅਸਰਦਾਰ ਢੰਗ ਨਾਲ ਲਾਗੂ ਕਰਨ ਸਬੰਧੀ ਕੋਈ ਹਦਾਇਤਾਂ ਜਾਂ ਸੇਧਾਂ ਮਿਲੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਹੜੀ ਤਰੀਕ ਨੂੰ ਮਿਲੀਆਂ ਤੇ ਇਨ੍ਹਾਂ ਦਾ ਵੇਰਵਾ ਕੀ ਹੈ ;

(ਅ) ਉਕਤ ਹਦਾਇਤਾਂ/ਸੇਧਾਂ ਨੂੰ ਅਮਲ ਵਿਚ ਲਿਆਉਣ ਲਈ ਕੀ ਕਾਰਵਾਈ ਕੀਤੀ ਗਈ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਜੀ ਹਾਂ, ਸਿੰਚਾਈ ਅਤੇ ਖੇਤੀਬਾੜੀ ਮੰਤਰੀ, ਕੇਂਦਰ ਸਰਕਾਰ, ਨਵੀਂ ਦਿਲੀ, ਤੋਂ ਇਕ ਪੱਤਰ ਮਿਤੀ 13 ਸਤੰਬਰ, 1977 ਨੂੰ ਮਾਲ ਵਿਭਾਗ ਵਿਚ ਪ੍ਰਾਪਤ ਹੋਇਆ ਸੀ, ਜਿਸ ਵਿਚ ਭੂਮੀ ਸੁਧਾਰ ਦੇ ਕੰਮ ਨੂੰ ਛੇਤੀ ਕਰਨ ਲਈ ਲਿਖਿਆ ਗਿਆ ਸੀ।

(ਅ) ਇਸ ਬਾਰੇ ਅੱਗੇ ਹੀ ਯੋਗ ਅਮਲ ਹੋ ਰਿਹਾ ਹੈ।

---

**ਕਿਰਤ ਭਲਾਈ ਬੋਰਡ ਦੀਆਂ ਮੀਟਿੰਗਾਂ**

60. **ਕਾਮਰੇਡ ਸੱਤ ਪਾਲ ਡਾਂਗ**: ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਕੈਲੰਡਰੀ ਸਾਲ, 1977 ਦੇ ਦੌਰਾਨ ਕਿਰਤ ਭਲਾਈ ਬੋਰਡ ਦੀਆਂ ਕਿੰਨੀਆਂ ਮੀਟਿੰਗਾਂ ਹੋਈਆਂ ਅਤੇ ਹਰ ਇਕ ਮੀਟਿੰਗ ਕਿਸ ਕਿਸ ਤਰੀਕ ਨੂੰ ਹੋਈ ;

(ਅ) ਕਿਹੜੇ ਕਿਹੜੇ ਮੈਂਬਰ ਮੀਟਿੰਗਾਂ ਵਿਚ ਸ਼ਾਮਲ ਹੋਏ ਅਤੇ ਕਿਹੜੇ ਕਿਹੜੇ ਮੈਂਬਰ ਹਰ ਇਕ ਮੀਟਿੰਗ ਵਿਚ ਗੈਰ-ਹਾਜ਼ਰ ਰਹੇ ਅਤੇ ਹਰ ਇਕ ਮੀਟਿੰਗ ਦੀ ਕਾਰਵਾਈ ਦਾ ਸਾਰੰਸ਼ ਕੀ ਹੈ?

**ਸਾਥੀ ਧਰਮਪਾਲ ਸੱਭਰਵਾਲ** : (ੳ) ਕੈਲੰਡਰ ਸਾਲ 1977 ਵਿਚ ਪੰਜਾਬ ਲੇਬਰ ਬੋਰਡ ਦੀਆਂ ਦੋ ਮੀਟਿੰਗਾਂ ਹੋਈਆਂ ਸਨ। ਪਹਿਲੀ ਮੀਟਿੰਗ ਮਿਤੀ 22 ਫਰਵਰੀ, 1977 ਨੂੰ ਅਤੇ ਦੂਜੀ ਮਿਤੀ 12 ਮਈ, 1977 ਨੂੰ ਹੋਈ ਸੀ।

[ਕਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ]

(ਅ) ਦੋਨਾਂ ਮੀਟਿੰਗਾਂ ਵਿਚ ਜਿਹੜੇ ਜਿਹੜੇ ਮੈਂਬਰ ਸ਼ਾਮਲ ਹੋਏ ਅਤੇ ਜਿਹੜੇ ਗੈਰ-ਹਾਜ਼ਰ ਰਹੇ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਲੜੀ ਨੰ: | ਨਾਮ ਮੈਂਬਰ ਅਤੇ ਔਹਦਾ | ਮਿਤੀ 22-2-77 ਦੀ ਮੀਟਿੰਗ | | ਮਿਤੀ 12-5-77 ਦੀ ਮੀਟਿੰਗ | |
|---|---|---|---|---|---|
| | | ਹਾਜ਼ਰ | ਗੈਰ-ਹਾਜ਼ਰ | ਹਾਜ਼ਰ | ਗੈਰ-ਹਾਜ਼ਰ |
| 1 | ਸੈਕਟਰੀ ਲੇਬਰ ਚੇਅਰਮੈਨ (ਸ੍ਰੀ ਸਦਾ ਨੰਦ) | ਹ | -- | ਹ (ਸ੍ਰੀ ਜੇ. ਪੀ. ਗੁਪਤਾ) | .. |
| 2 | ਲੇਬਰ ਕਮਿਸ਼ਨਰ-ਕਮ-ਵੈਲਫੇਅਰ ਕਮਿਸ਼ਨਰ (ਸ੍ਰੀ ਸੀ. ਡੀ. ਖੰਨਾ) | ਹ | -- | ਹ | -- |
| 3 | ਡਾਇਰੈਕਟਰ ਇੰਡਸਟਰੀਜ਼ | -- | ਗ.ਹ. | ਹ | -- |
| 4 | ਸੰਯੁਕਤ ਕਿਰਤ ਕਮਿਸ਼ਨਰ | ਹ | -- | -- | ਗ.ਹ. |
| 5 | ਸ੍ਰੀ ਏ. ਪੀ. ਮਾਇਰ | ਹ | -- | ਹ | -- |
| 6 | ਸ੍ਰੀ ਹਰਦਿੱਤ ਸਿੰਘ | ਹ | -- | ਹ | -- |
| 7 | ਸ੍ਰੀ ਇੰਦਰਜੀਤ ਸਿੰਘ | -- | ਗ.ਹ. | -- | ਗ.ਹ. |
| 8 | ਸ੍ਰੀ ਪੀ. ਕੇ. ਜੈਨ | -- | ਗ. ਹ. | -- | ਗ.ਹ. |
| 9 | ਸ੍ਰੀ ਹਰਦਿਆਲ ਸਿੰਘ ਬਾਵਾ | ਹ | -- | ਹ | -- |
| 10 | ਸ੍ਰੀ ਬਿਰਜ ਲਾਲ | ਹ | -- | ਹ | -- |
| 11 | ਸ੍ਰੀ ਮਦਨ ਲਾਲ ਦੀਦੀ | -- | ਗ.ਹ. | -- | ਗ.ਹ. |
| 12 | ਸ੍ਰੀ ਸੇਵਾ ਰਾਮ | -- | ਗ.ਹ. | -- | ਗ.ਹ. |

ਉਪਰੋਕਤ ਦੋਨਾਂ ਮੀਟਿੰਗਾ ਦੀ ਕਾਰਵਾਈ ਦੇ ਸਾਰੰਸ਼ ਦੀ ਇਕ ਇਕ ਨਕਲ ਅੰਗਰੇਜ਼ੀ ਵਿਚ ਨਾਲ ਨੱਥੀ ਹੈ ।

ITEM NO. I

Proceedings of the meeting (11th) of the Punjab Labour Welfare Board held on 22nd February, 1977 at 2.30 P.M. in Room No. 23, 7th Floor, Punjab Civil Secretariat, Chandigarh.

**Present ;**

1. Shri Sada Nand, I.A.S., Secretary to Government, Punjab, Labour & Employment Departments. .. Chairman

2. Shri C.D. Khanna, I.A.S., Labour Commissioner, Punjab .. Member-Secretary

3. S. Joginder Singh, Joint Labour Commissioner .. Member

**Representatives of Employers ;**

1. Shri A.P. Mayor, President, Regd. Factory Owners Association, Jullundur .. Member

2. Shri Hardit Singh Makhni, M/s O. C. M. India Ltd., Chheharta .. Member

**Representatives of Workers ;**

1. Shri Hardial Singh Bawa, General Secretary, Hind Mazdoor Sabha, Amritsar .. Member

2. Shri Brij Lal, General Secretary, Punjab J & K Motor Transport Worker Federation, Jullundur .. Member

**Also Present ;**

Shri S.L. Nanda,
Deputy Labour Commissioner.

**Item No. 1.**—Confirmation of the proceedings of the last meeting :

Proceedings of the last meeting were confirmed.

**Item No. 2.**—Action on proceedings of the last meeting :

Action taken on the decisions arrived at during the last meeting was noted. The Board desired that —

(i) reports of the L.C.O's be obtained whether notices had been put up by them in their offices and in the registered factories and compliance in this respect be reported to the Board at the next meeting.

(ii) local committees be formed to suggest ways and means of making the reading rooms and libraries popular amongst industrial workers. For Amritsar a committee consisting of S/Shri Hardit Singh Makhini, Hardial Singh Bawa and Swaranjit Singh, Labour-cum-Conciliation Officer, Amritsar was named.

(iii) the formation for committees at other stations be proposed at the next meeting. These committees will also supervise the working of Balwaris at different places.

(iv) the Government in the Labour Department be approached to request the P.W.D. to waive off departmental charges in respect of the construction of the Model Welfare Centre at Jullundur.

**Item No. 3.**—Construction of the building of the Model Welfare Centre at Sahibzada Ajit Singh Nagar (Mohali)—allotment of land.

State Minister for Labour and Employment]

The proposal was approved and it was decided that the Government be approached to allot the plot near the E.W.S. houses or some labour colony.

**Item No. 4.**—Installation of an independent telephone for the office of the Punjab Labour Welfare Board.

The proposal was approved.

**Item No. 5.**—Utilization of funds earmarked for the sewing machine loan or the bicycle loan to the industrial workers.

The proposal was approved.

**Item No. 6.**—Appointment of Shri Satnam Singh, Labour Welfare Officer in his present capacity after his retirement from Government service.

The proposal was approved.

**Item No. 7.**—Recruitment of the field staff.

The proposal was approved. However, it was decided that the proposed designation of the Officer be suitably modified.

ITEM No. 1

Proceedings of the 12th meeting of the Punjab Labour Welfare Board held on 12th May, 1977 at 11-00 A.M. in room No. 23, 7th Floor, Punjab Civil Secretariat, Chandigarh.

**Present :**

1. Shri J.P. Gupta, I.A.S., Commissioner and Secretary to Government, Punjab, Labour and Employment Departments .. Chairman
2. Shri C.D. Khanna, I.A.S. Labour Commissioner, Punjab. .. Member-Secretary

**Representatives of Employers :**

1. Shri Hardit Singh Makhni, Manager, O.C.M. India Ltd. Amritsar. .. Member
2. Shri A.P. Mayor, President, Regd. Factory Owners Association, Jullundur .. Member

**Representatives of Workers :—**

1. Shri Hardial Singh Bawa, General Secretary, Hind Mazdoor Sabha, Amritsar .. Member
2. Shri Brij Lal, General Secretary, Punjab J&K Motor Transport Workers Federation, Jullundur .. Member

**Also Present :**

1. Shri Rajinder Singh, Deputy Director of Industries.

**Item No. 1.**—Confirmation of the proceedings of meetting held on 22nd February, 1977 :

Proceedings of the last meeting were confirmed.

**Item No. 2.**—Action taken on the decisions taken at the last meeting :

Action taken on the decisions made at the last meeting was noted.

**Item No. 3.**—Accounts of the Board for the year 1976-77 :

Details of receipts and expenditure were noted. It was desired that details of expenditure on Administrative charges of Rs. 91,439.14 should be circulated to the members.

It was further decided that the current account in the Bank may be closed and that the funds of the Board be kept either in fixed deposits or in the Savings Fund Account.

**Item No. 4.**—Non-payment of grant-in-aid for the year 1976-77 by the State Government :

The proposal was approved.

**Item No. 5.**—Construction of the building of Model Welfare Centre at Jullundur through Punjab Public Works Department—approval of estimates of cost :

The proposal was approved. It was, however, desired that details of the recurring expenditure for running the centre be worked out and placed before the Board at the next meeting.

**Item No. 6.**—Introduction of the new scheme regarding supply of table fans or ceiling fans to industrial workers on interest free loan basis :

It was decided to defer the consideration of this proposal.

**Item No. 7.**—Recruitment of the field staff to be posted at Ludhiana.

The consideration of the proposal was postponed.

**Item No. 8.**—Appreciation of efforts of Shri D.N. Julka, Labour-cum-Conciliation Officer, Jullundur in getting Rs. 2 lacs recovered from M/s Leader Engineering Works, Jullundur.

The work of this officer was appreciated. It was decided that Labour Commissioner-cum-Welfare Commissioner may proceed in the matter according to rules.

**Item No. 9.**—Proposal for formation of local committees.

The proposal was approved. It was desired that the Labour-cum- Conciliation Officer concerned should be the convener of the committee in each case.

## WALK-OUT

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਸਰਕਾਰ ਹਾਊਸ ਦੀ ਕਮੇਟੀ ਬਣਾਉਣ ਵਾਸਤੇ ਤਿਆਰ ਨਹੀਂ ਹੈ। ਇਸ ਲਈ ਸਾਡੀ ਪਾਰਟੀ ਵਾਕ ਆਊਟ ਕਰਦੀ ਹੈ । (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਬੈਂਚਾਂ ਉਤੇ ਬੈਠੇ ਕਾਂਗਰਸ (ਆਈ) ਪਾਰਟੀ ਦੇ ਸਾਰੇ ਮਾਨਯੋਗ ਮੈਂਬਰ ਵਾਕ ਆਊਟ ਕਰ ਗਏ । ਸੀ.ਪੀ.ਆਈ. ਦੇ ਮਾਨਯੋਗ ਮੈਂਬਰਾਂ ਨੇ ਵਾਕ ਆਊਟ ਨਾ ਕੀਤਾ । ਵਾਕ ਆਊਟ ਕਰਨ ਵਾਲੇ ਮਾਨਯੋਗ ਮੈਂਬਰਾਂ ਵਿਚ ਕਾਂਗਰਸੀ ਮੈਂਬਰ ਸਰਦਾਰ ਉਮਰਾਓ ਸਿੰਘ ਅਤੇ ਸ੍ਰੀ ਖੁਸ਼ਹਾਲ ਬਹਿਲ ਵੀ ਸਨ । ਵਾਕ ਆਊਟ ਕਰਦੇ ਹੋਏ ਮੈਂਬਰ ਸਾਹਿਬਾਨ ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੇ ਹੁਕਮ ਅਨੁਸਾਰ ਰਿਕਾਰਡ ਨਾ ਕੀਤੇ ਗਏ। ** **)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਹਾਊਸ ਨੂੰ ਚਲਣ ਨਹੀਂ ਸਨ ਦਿੰਦੇ। ਰੂਲ 46 ਹੈ ਜਿਸ ਦੇ ਵਿਚ ਇਸ ਬਾਰੇ ਬੜਾ ਕਲੀਅਰ ਲਿਖਿਆ ਹੋਇਆ ਹੈ । ਇਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ।

"**Rule 46(1)** No discussion shall be permitted during the time for questions under rule 28, in respect of any question or of any answer given to a question.

---

**Not recorded as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

(2) Any member when called by the Speaker may put a supplementary question for the purpose of further elucidating any matter of fact regarding which an answer has been given :

Provided that not more than five supplementary questions may be allowed to be put unless the Speaker otherwise permits :

Provided further that the Speaker shall disallow any supplementary question, if in his opinion, it infringes the rules regarding questions."

ਇਹ ਰੂਲ ਜਨਾਬ ਕਲੀਅਰ ਹੈ । ਮੇਰੀ ਗੁਜ਼ਾਰਿਸ਼ ਹੈ ਕਿ ਹਾਊਸ ਨੂੰ ਚਲਾਉਣ ਮੁਤਅੱਲਕ ਇਹ ਰੌਲਾ ਪਾਉਂਦੇ ਸਨ । ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਇਕ ਇਕ ਸਵਾਲ ਤੇ ਕਈ ਵਾਰੀ ਸਪਲੀਮੈਂਟਰੀ ਘੰਟਾ ਘੰਟਾ ਹੁੰਦੀਆਂ ਰਹਿੰਦੀਆਂ ਸਨ ।

**Comrade Satya Pal Dang** : On a point of order, Sir.

**Mr. Deputy Speaker** : No point of order is allowed when I am on my legs.

**ਕਾਮਰੇਡ ਸੱਤ ਪਾਲ ਡਾਂਗ** : ਮੇਰਾ ਪੁਆਇੰਟ ਆਫ ਆਰਡਰ ਸੁਣ ਤਾਂ ਲਵੋ ਜੀ। ਇਕ ਮਿੰਟ ਲਗਣਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਨੂੰ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਪੜ੍ਹ ਲੈਣ ਦਿਓ (ਵਿਘਨ) । That matter is over now.

---

## PRESENTATION OF FIRST REPORT OF THE BUSINESS ADVISORY COMMITTEE

**Mr. Deputy Speaker** : I have to present to the House the First Report of the Business Advisory Committee. The report reads :—

After some discussion, it was decided that the following business be transacted at the sittings of the Vidhan Sabha from 8th March, 1978 to 31st March, 1978 :—

| | | |
|---|---|---|
| Wednesday, the 8th March (11-00 A.M.) | | Presentation of Budget Estimates for the year 1978-79. |
| Thursday, the 9th March (Morning) | .. | Non-official Business. |
| Friday, the 10th March (Morning) | .. | (i) Discussion and Voting on Demands for Grants in respect of Supplementary Estimates (Second Instalment) 1977-78. (Two Hours) |
| | | (ii) The Code of Criminal Procedure (Punjab Amendment) Bill, 1978. |
| | | (iii) The Punjab Co-operative Societies (Second Amendment) Bill, 1978. |
| Saturday, the 11th March | .. | Off-day. |
| Sunday, the 12th March | .. | Holiday. |
| Monday, the 13th March (2-00 PM.) | .. | Appropriation Bill in respect of Supplementary Estimates (2nd Instalment) 1977-78. |

| | | |
|---|---|---|
| Tuesday, the 14th March (Morning) | .. | General discussion on Budget Estimates for the year 1978-79. |
| Wednesday, the 15th March (Morning) | .. | Ditto |
| Thursday, the 16th March (Morning) | .. | Non-official Business. |
| Friday, the 17th March (Morning) | .. | General discussion on Budget Estimates for the year1978-79. |
| Saturday, the 18th March | .. | Off-day |
| Sunday, the 19th March | .. | Holiday. |
| Monday, the 20th March (2-00 P.M.) | .. | General discussion on Budget Estimates for the year 1978-79. |
| Tuesday, the 21st March (Morning) | .. | Discussion and Voting of Demands for Grants relating to the Budget Estimates, 1978-79. |
| Wednesday, the 22nd March (Morning) | .. | Ditto |
| Thursday, the 23rd March<br>Friday, the 24th March<br>Saturday, the 25th March<br>Sunday, the 26th March | .. | Holidays |
| Monday, the 27th March (2-00 P.M.) | .. | Discussion and Voting of Demands for Grants relating to the Budget Estimates,, 1978-79. |
| Tuesday, the 28th March (Morning) | .. | Ditto |
| Wednesday, the 29th March (Morning) | .. | Ditto |
| Thursday, the 30th March (Morning) | .. | Appropriation Bill in respect of Budget Estimates for the year 1978-79. |
| Friday, the 31st March (Morning) | .. | Non-official Business. |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Giani Arjan Singh Litt** : Sir, I beg to move—

That this House agrees with the recommendations contained in the First Report of the Business Advisory Committee.

**Mr. Deputy Speaker** : Motion moved—

That this House agrees with the recommendations contained in the First Report of the Business Advisory Committee.

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਇਹ ਰਿਪੋਰਟ ਪੰਜਾਬੀ ਵਿਚ ਕਿਉਂ ਨਹੀਂ ਆਉਂਦੀ? ਕੀ ਪੰਜਾਬੀ ਜ਼ਬਾਨ ਖ਼ਤਮ ਹੋ ਗਈ ਹੈ ? (ਹਾਸਾ) ਇਹ ਪੰਜਾਬੀ ਵਿਚ ਆਉਣੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ**: ਮੈਂ ਇਸ ਗੱਲ ਦਾ ਧਿਆਨ ਰੱਖਾਂਗਾ ਜੀ। ਮੈਂ ਸਮਝਦਾ ਹਾਂ ਕਿ ਇਸ ਰਿਪੋਰਟ ਦੀ ਇਕ ਇਕ ਕਾਪੀ ਸਭ ਮੈਂਬਰ ਸਾਹਿਬਾਨ ਨੂੰ ਜਿਸ ਭਾਸ਼ਾ ਵਿਚ ਉਹ ਚਾਹੁੰਣ ਭੇਜ ਦਿੱਤੀ ਜਾਵੇਗੀ।

**ਚੌਧਰੀ ਕਾਂਸ਼ੀ ਰਾਮ** : ਇਹ ਹਿੰਦੀ ਭਾਸ਼ਾ ਵਿਚ ਵੀ ਸਰਕੂਲੇਟ ਹੋਣੀ ਚਾਹੀਦੀ ਹੈ ਜੀ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ ਜੀ, ਇਹ ਤਿੰਨਾਂ ਭਾਸ਼ਾਵਾਂ ਵਿਚ ਹੋਇਆ ਕਰੇਗੀ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ 11 ਵਜੇ ਸੱਦਿਆ ਗਿਆ ਹੈ। ਕੱਲ ਛੁੱਟੀ ਸੀ। ਅੱਜ ਤਾਂ ਵੈਸੇ ਹੀ ਹਾਊਸ ਸੱਦਣਾ ਗਲਤੀ ਸੀ। ਪਰ ਜੇਕਰ ਬੁਲਾਇਆ ਵੀ ਸੀ ਤਾਂ 2 ਵਜੇ ਬੁਲਾਉਣਾ ਚਾਹੀਦਾ ਸੀ। ਇਸ ਨਾਲ ਬਹੁਤ ਸਾਰੇ ਮੈਂਬਰਜ਼ ਨੂੰ ਇਨਕਨਵੀਨੀਐਂਸ ਹੋਈ ਹੈ। ਅਗਰ ਪਿਛਲੇ ਪ੍ਰੀਸੀਡੈਂਟਸ ਕੱਢ ਲਏ ਜਾਣ ਤਾਂ ਦੋ ਵਜੇ ਹਾਊਸ ਬੁਲਾਉਣਾ ਚਾਹੀਦਾ ਸੀ। ਇਸ ਗੱਲ ਦੀ ਰੂਲਜ਼ ਜਿਹੜੇ ਹਨ ਉਹ ਵੀ ਮੱਦਦ ਕਰਦੇ ਹਨ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਇਹ ਚੀਜ਼ ਰਿਪੀਟ ਨਹੀਂ ਹੋਣੀ ਚਾਹੀਦੀ।

**ਸ੍ਰੀ ਡਿਪਟੀ ਸਪੀਕਰ** : ਹੋਰ ਕਿਸੇ ਮੈਂਬਰ ਨੇ ਤਾਂ ਓਬਜੈਕਸ਼ਨ ਨਹੀਂ ਕੀਤਾ।

**ਸ੍ਰੀ ਹੰਸ ਰਾਜ ਸ਼ਰਮਾ** : ਠੀਕ ਹੈ, ਅਸੀਂ ਵੀ ਇਸੇ ਤਰ੍ਹਾਂ ਹੀ ਰਖਦੇ ਹੁੰਦੇ ਸੀ। ਬੱਜਟ ਕਰਕੇ ਰੱਖਣਾ ਹੀ ਪੈਂਦਾ ਹੈ, ਅਸੀਂ ਵੀ 11.00 ਵਜੇ ਰਖਦੇ ਸੀ।

**Mr. Deputy Speaker** : Question is—

That this House agrees with the recommendations contained in the First Report of the Business Advisory Committee.

*The motion was carried.*

## PRESENTATION OF BUDGET ESTIMATES FOR THE YEAR 1978-79.

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)** : ਸ੍ਰੀਮਾਨ ਜੀ, ਆਪ ਜੀ ਮੈਨੂੰ ਸਾਲ 1978-79 ਦਾ ਬਜਟ ਪੇਸ਼ ਕਰਨ ਦੀ ਆਗਿਆ ਦੇਣ ਦੀ ਕਿਰਪਾਲਤਾ ਕਰਨਾ ਜੀ।

### ਆਰਥਿਕ ਹਾਲਤ

ਬੀਤ ਰਹੇ ਸਾਲ ਨੇ ਬਹੁਤ ਸਾਰੀਆਂ ਆਰਥਿਕ ਹੀ ਨਹੀਂ ਸਗੋਂ ਇਨਕਲਾਬੀ ਰਾਜਨੀਤਕ ਤਬਦੀਲੀਆਂ ਵੀ ਵੇਖੀਆਂ ਹਨ। ਕੇਂਦਰ ਅਤੇ ਰਾਜ ਵਿਚ ਕਾਂਗਰਸ ਪਾਰਟੀ ਦਾ ਗੱਦੀ ਤੋਂ ਲਹਿ ਜਾਣਾ ਕੇਵਲ ਸਰਕਾਰ ਦੀ ਤਬਦੀਲੀ ਦਾ ਸੂਚਕ ਹੀ ਨਹੀਂ ਸਗੋਂ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਸੀ, ਕਿ ਭਾਰਤੀ ਰਾਜਨੀਤੀ ਵਿਚ ਜਮਹੂਰੀਅਤ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਜਾ ਚੁੱਕੀਆਂ ਹਨ। ਮੈਂ ਰਾਜਨੀਤਕ ਮੰਚ ਤੇ ਹੋਈ ਇਸ ਜ਼ਬਰਦਸਤ ਤਬਦੀਲੀ ਉਪਰੰਤ ਪਹਿਲਾ ਬਜਟ ਪੇਸ਼ ਕਰਨ ਦਾ ਮਾਣ ਲੈ ਰਿਹਾ ਹਾਂ। ਇਸ ਨਾਲ ਮੈਨੂੰ ਨਾ ਸਿਰਫ ਪੰਜਾਬ ਦੀ ਆਰਥਿਕਤਾ (economy) ਦੀਆਂ ਸਮੱਸਿਆਵਾਂ ਉੱਤੇ ਡੂੰਘੀ ਝਾਤ ਪਾਉਣ ਦਾ ਮੌਕਾ ਹੀ ਮਿਲਿਆ ਹੈ ਸਗੋਂ ਇਸ ਨੂੰ ਵਿਰਸੇ ਵਿਚ ਮਿਲੀਆਂ ਉਨ੍ਹਾਂ ਰਚਨਾਤਮਕ ਅਤੇ ਵਸਤੂਗਤ (structural and material) ਤਰੁੱਟੀਆਂ ਵੱਲ ਧਿਆਨ ਦੇਣ ਦਾ ਅਵਸਰ ਵੀ ਪ੍ਰਾਪਤ ਹੋਇਆ ਹੈ, ਜਿਨ੍ਹਾਂ ਕਾਰਨ ਰਾਜ ਦੀ ਆਰਥਿਕ ਪ੍ਰਗਤੀ ਔਖੇ ਸਾਹ ਲੈਂਦੀ ਰਹੀ ਹੈ।

ਮੈਂ ਆਪ ਜੀ ਦਾ ਧਿਆਨ ਆਪਣੇ 1971-72 ਦੇ ਬਜਟ ਭਾਸ਼ਣ ਵਿਚ, ਰਾਜ ਦੀ ਆਰਥਿਕ ਪ੍ਰਗਤੀ ਦਾ ਰਾਹ ਕੱਟਦੀ ਬੁਨਿਆਦੀ ਮੰਦਹਾਲੀ ਸਬੰਧੀ ਪੇਸ਼ ਕੀਤੇ ਵਿਚਾਰਾਂ ਵੱਲ ਦਿਵਾਉਣ ਦੀ ਆਗਿਆ ਚਾਹਾਂਗਾ। ਉਸ ਸਮੇਂ ਵੀ ਮੈਂ ਇਹ ਸੰਕੇਤ ਕੀਤਾ ਸੀ ਕਿ "ਸਭ ਤੋਂ ਪਹਿਲੀ ਸਮੱਸਿਆ ਇਹ ਹੈ ਕਿ ਪੰਜਾਬ ਦੀ ਆਰਥਿਕਤਾ ਖੇਤੀ ਪ੍ਰਧਾਨ ਚਲੀ ਆ ਰਹੀ ਹੈ ਅਤੇ ਜੇ ਪੰਜਾਬ ਨੇ ਸਚਮੁੱਚ ਦੇਸ਼ ਦੀ ਰਾਸ਼ਟਰੀ ਆਰਥਿਕਤਾ ਵਿਚ ਕੋਈ ਉੱਚਾ ਸਥਾਨ ਪ੍ਰਾਪਤ ਕਰਨਾ ਹੈ ਤਾਂ ਆਰਥਿਕਤਾ ਦੀ ਉਲਾਰ ਪ੍ਰਗਤੀ ਦੀ ਦਸ਼ਾ ਨੂੰ ਨਵਾਂ ਮੋੜ ਦੇਣਾ ਪਵੇਗਾ ਅਤੇ ਪੰਜਾਬ ਦੇ ਸਨਅਤੀਕਰਣ ਵੱਲ ਤੇਜ਼ ਪਲਾਂਘਾਂ ਪੁਟਣੀਆਂ ਪੈਣਗੀਆਂ।" ਮੈਂ ਰਾਜ ਦੇ ਤੇਜ਼ੀ ਨਾਲ ਸਨਅਤੀਕਰਣ ਸਬੰਧੀ ਸਾਰੇ ਮੁਆਫਿਕ ਪੱਖਾਂ ਤੇ ਰੋਸ਼ਨੀ ਪਾਈ ਸੀ ਅਤੇ ਰਾਜ ਦੀ ਆਰਥਿਕ ਪ੍ਰਗਤੀ ਲਈ ਸਪੱਸ਼ਟ ਟੀਚੇ ਮਿਥਣ ਦਾ ਯਤਨ ਕੀਤਾ ਸੀ। ਇਹ ਸਾਡੀ ਬਦਕਿਸਮਤੀ ਹੈ ਕਿ ਪਹਿਲੀ ਸਰਕਾਰ ਨੇ ਇਸ ਚਿਤਾਵਨੀ ਨੂੰ ਨਜ਼ਰਅੰਦਾਜ਼ ਕਰ ਦਿੱਤਾ। ਫਲਸਰੂਪ ਇਹ ਸਮੱਸਿਆ ਹੋਰ ਗੰਭੀਰ ਹੋ ਗਈ ਹੈ ਅਤੇ ਸਾਡੇ ਤੌਖਲੇ ਇਸ ਤੱਥ ਨੇ ਐਨ ਸਹੀ ਸਾਬਤ ਕਰ ਦਿੱਤੇ ਹਨ ਕਿ ਪੰਜਾਬ ਜੋ ਉਸ ਸਮੇਂ ਪ੍ਰਤੀ ਜੀਅ ਆਮਦਨ ਦੇ ਪੱਖੋਂ ਪਹਿਲੇ ਨੰਬਰ ਤੇ ਸੀ ਹੁਣ ਡਿਗ ਕੇ ਤੀਜੇ ਨੰਬਰ ਤੇ ਆ ਗਿਆ ਹੈ।

ਇਸ ਸਬੰਧੀ ਮੈਂ ਪਹਿਲੇ ਸਾਲਾਂ ਦੇ ਦੌਰਾਨ ਖੇਤੀਬਾੜੀ ਦੇ ਅਹਿਮ ਸੈਕਟਰ ਵਿਚ ਰਾਜ ਦੀ ਕਾਰ-ਗੁਜ਼ਾਰੀ ਦੇ ਮੁਕਾਬਲੇ, ਪਿਛਲੇ ਪੰਜ ਸਾਲਾਂ ਦੇ ਦੌਰਾਨ ਜ਼ਰਾਇਤੀ ਪੈਦਾਵਾਰ ਦੇ ਵਿਕਾਸ ਦਰ ਵਿਚ ਹੋਈ ਨੁਮਾਇਆਂ ਕਮੀ ਦਾ ਜ਼ਿਕਰ ਵੀ ਕਰਨਾ ਚਾਹਾਂਗਾ। ਖੇਤੀਬਾੜੀ ਦਾ ਵਿਕਾਸ ਦਰ 1965-66 ਤੋਂ 1971-72 ਦੇ 5.7 ਫੀ ਸਦੀ ਦੇ ਮੁਕਾਬਲੇ 1971-72 ਤੋਂ 1975-76 ਵਿਚ ਘਟ ਕੇ ਸਿਰਫ 2.4 ਫੀ ਸਦੀ ਰਹਿ ਗਿਆ। (ਵਿਘਨ)

ਅਸਲ ਗੱਲ ਇਹ ਹੈ ਕਿ ਪਿਛਲੀ ਸਰਕਾਰ ਨੇ ਇਸ ਗੱਲ ਵੱਲ ਕੋਈ ਉਚਿਤ ਧਿਆਨ ਨਹੀਂ ਦਿੱਤਾ ਕਿ ਇਕੱਲੀ ਜ਼ਰਾਇਤੀ ਖੇਤਰ ਵਿਚਲੀ ਪ੍ਰਗਤੀ ਸਾਡੀ ਆਰਥਿਕਤਾ ਦੀ ਗਤੀਸ਼ੀਲਤਾ ਨੂੰ ਯਕੀਨੀ ਬਣਾਉਣ ਦੇ ਸਮਰੱਥ ਨਹੀਂ ਹੋ ਸਕਦੀ, ਜਦੋਂ ਤਕ ਕਿ ਇਸ ਦਾ ਦੂਜੇ ਅਤੇ ਤੀਜੇ ਸੈਕਟਰਾਂ ਦੇ ਵਿਕਾਸ ਨਾਲ ਮੁਨਾਸਬ ਸੰਤੁਲਨ ਕਾਇਮ ਨਹੀਂ ਹੋ ਜਾਂਦਾ। ਅਵੇਸਲੇਪਣ (complacency) ਅਤੇ ਲਾਪਰਵਾਹੀ ਦੇ ਇਹਸਾਸ, ਜੋ ਪ੍ਰਤੀ ਜੀਅ ਆਮਦਨ ਨੂੰ ਆਰਥਿਕ ਵਿਕਾਸ ਦਾ ਇਕੋ ਇਕ ਸੂਚਕ ਮੰਨ ਲੈਣ ਕਾਰਣ ਪੈਦਾ ਹੋਇਆ ਸੀ, ਦੀ ਪੁਸ਼ਟੀ ਨਾ ਹੀ ਰਾਜ ਦੇ ਆਰਥਿਕ ਢਾਂਚੇ ਦਾ ਬੁਨਿਆਦੀ ਸਥਿਤੀ ਤੋਂ ਹੁੰਦੀ ਹੈ ਅਤੇ ਨਾ ਹੀ ਇਹ ਇਸ ਦੇ ਭਵਿੱਖ ਦੀ ਉਲੀਕੀ ਤਸਵੀਰ ਵਿਚੋਂ ਝਲਕਦੀ ਹੈ।

ਪਿਛਲੇ ਤੀਹ ਸਾਲਾਂ ਤੋਂ ਪੰਜਾਬ ਨੇ ਖੇਤੀਬਾੜੀ ਵਿਚ ਵਿਤੋਂ ਬਾਹਰਾ ਸਰਮਾਇਆ ਲਾਇਆ ਹੈ ਅਤੇ ਆਪਣੇ ਖੇਤੀ ਸੈਕਟਰ ਕਾਰਣ ਸ਼ਾਇਦ ਸਾਰੇ ਭਾਰਤ ਵਿਚ ਅਨਾਜ ਅਰਥਾਤ ਕਣਕ ਅਤੇ ਚਾਵਲਾਂ, ਦੋਹਾਂ ਦੀ ਪੈਦਾਵਾਰ ਦੇ ਪੱਖੋਂ ਸਭ ਦਾ ਮੋਹਰੀ ਹੋ ਗਿਆ ਹੈ। ਪੰਜਾਬ ਦੇ ਫਾਰਮਾਂ ਦੇ ਵਾਫਰ ਭੰਡਾਰ ਵਧਦੇ ਜਾ ਰਹੇ ਹਨ ਅਤੇ ਨਿਰਸੰਦੇਹ ਇਨ੍ਹਾਂ ਨੇ ਸਾਡੇ ਰਾਸ਼ਟਰੀ ਅਨਾਜ ਭੰਡਾਰਾਂ ਨੂੰ ਮਜ਼ਬੂਤ ਕੀਤਾ ਹੈ। ਪਰ ਜ਼ਰਾਇਤੀ ਖੇਤਰ ਦਾ ਇਹ ਵਿਸਤਾਰ ਆਰਥਕ ਅਸੂਲਾਂ ਅਨੁਸਾਰ ਹੋਰ ਪੂੰਜੀ ਲਗਾਉਣ ਤੇ ਮੁਕਾਬਲਤਨ ਘੱਟ ਆਮਦਨ ਵੱਲ ਰੁਖ ਕਰ ਰਿਹਾ ਹੈ। ਅਸੀਂ ਦੂਜੇ ਅਤੇ ਇਥੋਂ ਤਕ ਕਿ ਤੀਜੇ ਦਰਜੇ ਦੇ ਸੈਕਟਰਾਂ ਦੇ ਵਿਸਤਾਰ ਨੂੰ ਪ੍ਰਾਇਮਰੀ ਸੈਕਟਰ ਦੇ ਟਾਕਰੇ ਤੇ ਨਹੀਂ ਲਿਆ ਸਕੇ। ਸਾਲ 1975-76 ਦੇ ਦੌਰਾਨ ਰਾਜ ਦੀ ਆਮਦਨ ਵਿਚ ਛੋਟੀਆਂ, ਦਰਮਿਆਨੀਆਂ ਅਤੇ ਵੱਡੀਆਂ ਸਨਅਤਾਂ ਦਾ ਯੋਗਦਾਨ ਸਿਰਫ 12 ਫੀ ਸਦੀ ਸੀ ਜਦ ਕਿ ਇਸ ਦੇ ਮੁਕਾਬਲੇ ਮਹਾਰਾਸ਼ਟਰ ਵਿਚ 36 ਫੀ ਸਦੀ ਅਤੇ ਸਰਬ ਭਾਰਤੀ ਅੰਕੜੇ 16 ਫੀ ਸਦੀ ਸਨ। ਰੋਜ਼ਗਾਰ ਦੇ ਪੱਖੋਂ ਵੇਖਿਆਂ ਵੀ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਪੰਜਾਬ ਵਿਚ ਇਕ ਲੱਖ ਆਬਾਦੀ ਪਿਛੇ ਸਨਅਤੀ ਕਾਮਿਆਂ ਦੀ ਗਿਣਤੀ ਸਭ ਤੋਂ ਘੱਟ ਹੈ ਜੋ ਕੇਵਲ 800 ਹੈ ਜਦੋਂ ਕਿ ਤਾਮਲਨਾਡੂ ਅਤੇ ਪੱਛਮੀ ਬੰਗਾਲ ਵਿਚ 2,000 ਤੋਂ ਉਪਰ ਹੈ ਅਤੇ ਸਮੁੱਚੇ ਭਾਰਤ ਵਿਚ 940 ਹੈ। ਨਿਰਸੰਦੇਹ

[ਵਿੱਤ ਮੰਤਰੀ]

ਪੰਜਾਬ ਦੇ ਮੁਢਲੇ ਅਤੇ ਸੈਕੰਡਰੀ ਸੈਕਟਰਾਂ ਵਿਚਕਾਰ ਅਸੰਤੁਲਨ (imbalance) ਸਾਲ-ਬ-ਸਾਲ ਵਧਦਾ ਜਾ ਰਿਹਾ ਹੈ। ਜਿੰਨਾ ਚਿਰ ਅਸੀਂ ਰਾਜ ਦੀ ਆਰਥਿਕਤਾ ਨੂੰ ਬਹੁਪੱਖੀ ਬਣਾਉਣ ਦੇ ਸਿੱਧੇ ਅਤੇ ਭਰਪੂਰ ਯਤਨ ਨਹੀਂ ਕਰਾਂਗੇ, ਤਾਂ ਹੋ ਸਕਦਾ ਹੈ ਕਿ ਸਾਡੇ ਜ਼ਰਾਇਤੀ ਸੈਕਟਰ ਤੇ ਸਾਡੀ ਵਧ ਰਹੀ ਨਿਰਭਰਤਾ ਕਾਰਣ ਵਪਾਰਕ ਹਵਾ ਦਾ ਰੁਖ ਸਾਡੇ ਖਿਲਾਫ ਹੋ ਜਾਵੇ। ਅਜਿਹੀ ਸਥਿਤੀ ਪਹਿਲਾਂ ਹੀ ਪੈਦਾ ਹੋ ਚੁੱਕੀ ਹੈ ਕਿਉਂ ਜੋ ਪੰਜਾਬ ਹੁਣ ਸਨਅੱਤੀ ਤੌਰ ਤੇ ਉੱਨਤ ਰਾਜਾਂ ਦੇ ਮੁਕਾਬਲੇ ਕੱਚਾ ਮਾਲ ਸਪਲਾਈ ਕਰਨ ਵਾਲਾ ਅਤੇ ਤਿਆਰ ਮਾਲ ਲਈ ਮੰਡੀ ਬਣ ਕੇ ਰਹਿ ਗਿਆ ਹੈ। 19ਵੀਂ ਸਦੀ ਦੇ ਖੇਤੀ ਦੇ ਪੱਖੋਂ ਬੜੇ ਖੁਸ਼ਹਾਲ ਦੇਸ਼ਾਂ, ਜਿਹਾ ਕਿ ਜਰਮਨ ਅਤੇ ਅਮਰੀਕਾ ਤੋਂ ਪੰਜਾਬ ਨੂੰ ਸਬਕ ਮਿਲਦਾ ਹੈ ਕਿ ਉਸ ਨੂੰ ਖੇਤੀ ਸੈਕਟਰ ਤੇ ਹੀ ਨਿਰਭਰ ਨਹੀਂ ਕਰਨਾ ਚਾਹੀਦਾ ਸਗੋਂ ਦੂਜੇ ਅਤੇ ਤੀਜੇ ਦਰਜੇ ਦੇ ਸੈਕਟਰਾਂ ਦਾ ਬਹੁ-ਪੱਖੀ ਵਿਸਤਾਰ ਕਰਦੇ ਰਹਿਣਾ ਚਾਹੀਦਾ ਹੈ। ਇਸ ਲਈ ਸਾਰੇ ਵਸੀਲਿਆਂ ਤੋਂ ਬਚਤ ਕਾਰਣ ਜਾਂ ਵਾਫਰ ਹੋ ਜਾਣ ਕਾਰਣ ਪ੍ਰਾਪਤ ਹੋਈਆਂ ਰਕਮਾਂ ਨੂੰ, ਜ਼ਰਾਇਤ ਨੂੰ ਆਧੁਨਿਕ ਰੂਪ ਦੇਣ ਅਤੇ ਉਸ ਦੇ ਬਹੁ-ਪੱਖੀ ਵਿਸਤਾਰ ਲਈ ਅਤੇ ਅਜੋਕੀਆਂ ਅਤੇ ਖੇਤੀਬਾੜੀ ਆਧਾਰਿਤ ਸਨਅੱਤਾਂ ਦੇ ਸੰਤੁਲਤ ਵਿਕਾਸ, ਛੋਟੀਆਂ ਸਨਅੱਤਾਂ ਦੇ ਵਿਕਾਸ ਅਤੇ ਪੁਰਾਣੀਆਂ ਦਿਹਾਤੀ ਸਨਅੱਤਾਂ ਨੂੰ ਮੁੜ ਸੁਰਜੀਤ ਕਰਨ ਲਈ ਵਰਤੋਂ ਵਿਚ ਲਿਆਂਦਾ ਜਾਣਾ ਚਾਹੀਦਾ ਹੈ। ਅਜਿਹੀ ਆਰਥਿਕ ਨੀਤੀ ਅਪਣਾ ਕੇ ਸਾਡੀ ਨਾ ਸਿਰਫ ਆਪਣੀ ਇਲਾਕਾਈ ਆਰਥਿਕਤਾ ਵਿਚਲੇ ਅਸੰਤੁਲਨ ਨੂੰ ਹੀ ਦੂਰ ਕਰਨ ਦੀ ਤਜਵੀਜ਼ ਹੈ, ਸਗੋਂ ਇਸ ਤਰ੍ਹਾਂ ਇਸ ਵਿਚ ਗਤੀ-ਸ਼ੀਲਤਾ ਪੈਦਾ ਹੋ ਜਾਵੇਗੀ ਅਤੇ ਇਸ ਦੀ ਰਫਤਾਰ ਹੋਰ ਤੇਜ਼ ਹੋ ਸਕੇਗੀ। ਮੌਜੂਦਾ ਸਰਕਾਰ ਲਈ ਦੂਜਾ ਕੰਮ, ਜੋ ਆਰਥਿਕ ਵਿਕਾਸ ਦੇ ਨਾਲ ਨਾਲ ਉਨਾ ਹੀ ਅਹਿਮੀਅਤ ਵਾਲਾ ਹੈ, ਉਹ ਹੈ ਖਾਸ ਕਰ ਗਰੀਬਾਂ, ਕਮਜ਼ੋਰ ਵਰਗ, ਹਰੀਜਨਾਂ ਅਤੇ ਲਤਾੜੇ ਹੋਏ ਲੋਕਾਂ ਵਿਚ ਆਰਥਿਕ ਖੁਸ਼ਹਾਲੀ ਦੇ ਲਾਭਾਂ ਦੀ ਸਮਾਨ ਅਤੇ ਸੁਯੋਗ ਵੰਡ ਕਰਕੇ ਉਨ੍ਹਾਂ ਨੂੰ ਸਮਾਜਕ ਅਤੇ ਆਰਥਿਕ ਨਿਆਂ ਦੇਣਾ। ਪਿਛਲੇ ਕਈ ਸਾਲਾਂ ਤੋਂ ਗਰੀਬੀ ਦੀ ਪੱਧਰ ਵਿਚ ਕੋਈ ਕਮੀ ਨਹੀਂ ਆਈ ਕਿਉਂ ਜੋ ਧਨ ਦੇ ਕੁਝ ਇੱਕ ਹੱਥਾਂ ਵਿਚ ਇਕੱਠੇ ਹੋਣ ਅਤੇ ਇਜਾਰਾ-ਦਾਰੀ ਦੀਆਂ ਰੁਚੀਆਂ ਨਿਰੰਤਰ ਚਲੀਆਂ ਆ ਰਹੀਆਂ ਹਨ। ਅਸੀਂ ਯਤਨ ਕਰਾਂਗੇ ਕਿ ਅਸੀਂ ਆਪਣੀਆਂ ਨੀਤੀਆਂ ਨੂੰ ਇਸ ਤਰ੍ਹਾਂ ਵਿਉਂਤੀਏ ਕਿ ਆਰਥਿਕ ਪ੍ਰਗਤੀ ਦੇ ਵੱਧ ਤੋਂ ਵੱਧ ਲਾਭ ਕਮਜ਼ੋਰ ਵਰਗਾਂ, ਲਤਾੜੇ ਹੋਏ ਲੋਕਾਂ ਅਤੇ ਹਰੀਜਨਾਂ ਨੂੰ ਮਿਲ ਸਕਣ।

ਇਹ ਦੋਵੇਂ ਮਾਨਦੰਡ (Parameters) ਮੌਜੂਦਾ ਬਜਟ ਤਜਵੀਜ਼ਾਂ ਦੀ ਨੀਤੀ ਅਤੇ ਵਿਸ਼ੇ ਨੂੰ ਨਿਰਧਾਰਤ ਕਰਦੇ ਹਨ। ਹਕੂਮਤ ਦੀ ਵਾਗ ਡੋਰ ਸੰਭਾਲਣ ਉਪਰੰਤ ਸਾਡੇ ਸਾਹਮਣੇ ਸਥਿਰ ਹੋ ਚੁਕੀ ਆਰਥਿਕਤਾ ਨੂੰ ਮੁੜ ਬਹਾਲ ਕਰਨਾ ਸੀ, ਜਿਸ ਮਨੋਰਥ ਲਈ ਅਸੀਂ ਜ਼ਰਾਇਤੀ ਪੈਦਾਵਾਰ ਦੇ ਬਹੁਤ ਦੇਰ ਤੋਂ ਨਜ਼ਰਅੰਦਾਜ਼ ਕੀਤੇ ਖੇਤਰ ਵੱਲ ਤੁਰੰਤ ਧਿਆਨ ਦਿੱਤਾ ਹੈ। ਨਿਰਸੰਦੇਹ ਸਰਕਾਰ ਦੇ ਨਾਲ ਇਸ ਸਦਨ ਨੂੰ ਵੀ ਇਸ ਗੱਲ ਦਾ ਗੌਰਵ ਹੋਵੇਗਾ ਕਿ ਪਿਛਲੇ ਸਾਲ ਦੇ ਦੌਰਾਨ ਸਾਰੇ ਦੇਸ਼ ਵਿਚਲੀ ਅਨਾਜ ਦੀ ਕੁੱਲ 121 ਮਿਲੀਅਨ ਮੀਟ੍ਰਿਕ ਟਨ ਦੀ ਉਪਜ ਵਿਚ ਇਕਲੇ ਪੰਜਾਬ ਨੇ 9.34 ਮਿਲੀਅਨ ਮੀਟ੍ਰਿਕ ਟਨ ਹਿੱਸਾ ਪਾਇਆ (Thumping) ਅਤੇ ਇਕ ਵਾਰੀ ਫਿਰ ਸਾਡਾ ਵਿਕਾਸ ਦਰ 9 ਫੀ ਸਦੀ ਰਿਹਾ ਜਦ ਕਿ ਸ਼ਰਬ ਭਾਰਤੀ ਵਿਕਾਸ ਦਰ ਕੇਵਲ 5 ਫੀ ਸਦੀ ਸੀ। ਧਾਨ ਦੀ ਪੈਦਾਵਾਰ ਵਿਚ ਹੋਈ ਵੱਡੀ ਪ੍ਰਾਪਤੀ ਇਸ ਖੇਤਰ ਵਿਚ ਹੋਏ 40 ਫੀ ਸਦੀ ਵਾਧੇ ਵਿਚੋਂ ਝਲਕਦੀ ਹੈ। ਸਾਲ 1976-77 ਦੀ 26.34 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਸਾਲ 1977-78 ਦੇ ਦੌਰਾਨ ਧਾਨ ਦੀ ਪੈਦਾਵਾਰ ਵਧ ਕੇ 36.75 ਲੱਖ ਮੀਟ੍ਰਿਕ ਟਨ ਹੋ ਗਈ। (Thumping)

ਸਦਨ ਦੇ ਮੈਂਬਰਾਂ ਨੂੰ ਯਾਦ ਹੀ ਹੋਵੇਗਾ ਕਿ ਪਿਛਲੀ ਸਰਕਾਰ ਪਾਸੋਂ ਸਾਨੂੰ ਵਿਰਸੇ ਵਿਚ ਮਿਲੇ ਮੁਦਰਾ ਦੇ ਬਹੁਤ ਜ਼ਿਆਦਾ ਫੈਲਾਓ ਉੱਤੇ ਮੌਜੂਦਾ ਸਰਕਾਰ ਨੇ ਕਾਰਜ ਭਾਰ ਸੰਭਾਲਣ ਉਪਰੰਤ ਇਸ ਸਦਨ ਦੀ ਪਹਿਲੀ ਬੈਠਕ ਵਿਚ ਡੂੰਘੀ ਚਿੰਤਾ ਪ੍ਰਗਟ ਕੀਤੀ ਸੀ। ਸਰਕਾਰ ਦੁਆਰਾ ਚਲਾਏ ਗਏ ਕੈਸ਼ ਪ੍ਰੋਗਰਾਮ ਦੇ ਫੌਰੀ ਸਿੱਟੇ ਨਿਕਲੇ ਹਨ ਅਤੇ ਸਰਕਾਰ ਦਾਅਵਾ ਕਰ ਸਕਦੀ ਹੈ ਕਿ ਇਹ ਕੀਮਤਾਂ ਨੂੰ ਸਥਿਰ ਰੱਖਣ ਵਿਚ ਸਫਲ ਹੋਈ ਹੈ। ਇਸ ਸਬੰਧ ਵਿਚ ਮੈਂ ਸਦਨ ਦਾ ਧਿਆਨ ਇਸ ਤੱਥ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਸਮੇਂ ਦੇ ਦੌਰਾਨ ਔਸਤ ਖਪਤਕਾਰ ਕੀਮਤ ਸੂਚਕ ਅੰਕ 1971-72 ਵਿਚ 136 ਤੋਂ ਵਧ ਕੇ ਪਿਛਲੇ 5 ਸਾਲਾਂ ਦੇ ਦੌਰਾਨ 220 ਹੋ ਗਿਆ ਜਿਹੜਾ ਔਸਤਨ 17 ਫੀ ਸਦੀ ਦਾ ਸਾਲਾਨਾ ਵਾਧਾ ਦਰਸਾਉਂਦਾ ਹੈ ਜਦ ਕਿ ਮੌਜੂਦਾ ਸਰਕਾਰ ਦੇ ਸਮੇਂ ਦੇ ਦੌਰਾਨ ਪਿਛਲੇ ਸਾਲ ਇਹ ਸਿਰਫ 7 ਪੁਆਇੰਟ ਹੀ ਵਧਿਆ ਹੈ ਅਤੇ ਪਿਛਲੇ ਦੋ ਮਹੀਨਿਆਂ ਤੋਂ ਇਸ ਦਾ ਰੁਖ ਹੋਰ ਕਮੀ ਵਲ ਹੀ ਹੈ। ਸਤਿਕਾਰਯੋਗ ਮੈਂਬਰਾਂ ਦੀ ਜਾਣਕਾਰੀ ਲਈ ਕੀਮਤ ਸੂਚਕ ਅੰਕੜੇ ਇਸ ਪ੍ਰਕਾਰ ਹਨ :--

ਪੰਜਾਬ ਵਿਚ ਕਾਮਿਆਂ ਸਬੰਧੀ ਔਸਤ ਖਪਤਕਾਰ ਕੀਮਤ ਸੂਚਕ ਅੰਕ

(ਆਧਾਰ 1966--100)

| ਸਾਲ | | ਸੂਚਕ-ਅਕ |
|---|---|---|
| 1972-73 | ... | 149 |
| 1973-74 | ... | 171 |
| 1974-75 | ... | 217 |
| 1975-76 | ... | 216 |
| 1976-77 | ... | 213 |

| ਮਹੀਨਾ | | ਸੂਚਕ-ਅੰਕ |
|---|---|---|
| ਅਪ੍ਰੈਲ, 1977 | .. | 218 |
| ਮਈ, 1977 | .. | 219 |
| ਜੂਨ, 1977 | .. | 220 |
| ਜੁਲਾਈ, 1977 | ... | 224 |
| ਅਗਸਤ, 1977 | ... | 227 |
| ਸਤੰਬਰ, 1977 | ... | 228 |
| ਅਕਤੂਬਰ, 1977 | ... | 228 |
| ਨਵੰਬਰ, 1977 | ... | 228 |
| ਦਸੰਬਰ, 1977 | ... | 227 |
| ਜਨਵਰੀ, 1978 | ... | 227 |

ਮੰਦੇ ਭਾਗਾਂ ਨੂੰ ਦੇਸ਼ ਵਿਚਲੇ ਮੌਜੂਦਾ ਫੈਡਰਲ ਢਾਂਚੇ ਅਧੀਨ ਅਤੇ ਖਾਸ ਤੌਰ ਤੇ ਕੇਂਦਰ ਤੇ ਰਾਜਾਂ ਦੇ ਮਾਲੀ ਸਬੰਧਾਂ ਦੇ ਪਰਸੰਗ ਵਿਚ ਰਾਜ ਦੀਆਂ ਬਜਟੀ ਅਤੇ ਮਾਲੀ ਨੀਤੀਆਂ ਦਾ ਪਸਾਰ-ਖੇਤਰ ਬਹੁਤ ਹੀ ਸੀਮਤ ਹੈ। ਬਾਅਦ ਵਿਚ ਆਪਣੇ ਇਸ ਭਾਸ਼ਣ ਅੰਦਰ ਰਾਜ ਸਰਕਾਰ ਦੀਆਂ ਮਾਲੀ ਨੀਤੀਆਂ ਬਾਰੇ ਵਿਚਾਰ ਕਰਨ ਸਮੇਂ, ਮੈਂ ਇਸ ਮਾਮਲੇ ਸਬੰਧੀ ਪੂਰੇ ਵਿਸਤਾਰ ਨਾਲ ਦਸਾਂਗਾ। ਮੈਂ ਇਥੇ ਸਿਰਫ ਇੰਨਾ ਹੀ ਕਹਿ ਸਕਦਾ ਹਾਂ ਕਿ ਮਾਲੀ ਵਸੀਲਿਆਂ ਦੀਆਂ ਉਪਰੋਕਤ ਸੀਮਾਵਾਂ ਅਦਰ ਰਹਿ ਕੇ ਰਾਜ ਦੀਆਂ

[ਵਿੱਤ ਮੰਤਰੀ]

ਯੋਜਨਾਵਾਂ ਦੀ ਰੂਪ-ਰੇਖਾ ਰਾਹੀਂ ਅਸੀਂ ਆਪਣੀਆਂ ਪਾਲਿਸੀਆਂ ਵਿਚ ਲੋੜੀਂਦਾ ਫੇਰ-ਬਦਲ ਕਰਨਾ ਹੈ ਅਤੇ ਆਪਣੀਆਂ ਨੀਤੀਆਂ ਨੂੰ ਵਿਉਂਤਣਾ ਹੈ। ਆਰਥਿਕਤਾ ਨੂੰ ਹੋਰ ਬਹੁ-ਪੱਖੀ ਬਣਾਉਣ ਦੇ ਮਨੋਰਥ ਦੀ ਪ੍ਰਾਪਤੀ ਲਈ ਅਤੇ ਰਾਜ ਦੀ ਆਰਥਿਕਤਾ ਨੂੰ ਠੋਸ ਬੁਨਿਆਦ ਤੇ ਖੜਾ ਕਰਨ ਲਈ ਸਾਨੂੰ ਆਪਣਾ ਵਧੇਰੇ ਜ਼ੋਰ ਬੜੇ ਪ੍ਰਭਾਵੀ ਯੋਜਨਾ ਪ੍ਰੋਗਰਾਮ ਉਲੀਕਣ ਅਤੇ ਯੋਜਨਾ ਨੀਤੀਆਂ ਅਤੇ ਤਰਜੀਹਾਂ ਨੂੰ ਇਕਸੁਰ ਕਰਨ ਤੇ ਲਾਉਣਾ ਪਵੇਗਾ।

**ਸਾਲਾਨਾ ਯੋਜਨਾ 1978-79**

ਸਾਲ 1978-79 ਲਈ ਸਾਲਾਨਾ ਯੋਜਨਾ ਪ੍ਰੋਗਰਾਮਾਂ ਵਿਚ ਮੁੱਖ ਜ਼ੋਰ ਆਰਥਿਕਤਾ ਨੂੰ ਮਜ਼ਬੂਤ ਕਰਨ ਉਤੇ ਦਿਤਾ ਜਾਵੇਗਾ ਤਾਂ ਜੋ ਆਰਥਿਕਤਾ ਵਿਚ ਲਗਾਤਾਰ ਵਾਧਾ ਹੁੰਦਾ ਰਹੇ। ਇਸ ਸਬੰਧ ਵਿਚ ਮੁੱਖ ਯਤਨ ਬੁਨਿਆਦੀ ਢਾਂਚੇ ਦੀ ਉਸਾਰੀ, ਹਰੇਕ ਲਈ ਰੋਜ਼ਗਾਰ ਦੀ ਵਿਵਸਥਾ ਅਤੇ ਦਿਹਾਤੀ ਇਲਾਕਿਆਂ ਦੇ ਸੰਗਠਿਤ ਵਿਕਾਸ ਦਾ ਹੋਵੇਗਾ।

ਚਾਲੂ ਸਾਲ ਦੇ 212 ਕਰੋੜ ਰੁਪਏ ਦੇ ਅਨੁਮਾਨਤ ਖਰਚ ਦੇ ਮੁਕਾਬਲੇ ਸਾਲ 1978-79 ਦੀ ਯੋਜਨਾ ਲਈ 260 ਕਰੋੜ ਰੁਪਏ ਦੀ ਰਕਮ ਟਿੱਕੀ ਗਈ ਹੈ (Thumping) ਜੋ ਚਾਲੂ ਸਾਲ ਦੇ ਦੌਰਾਨ ਅਨੁਮਾਨਤ ਖਰਚੇ ਨਾਲੋਂ ਲਗਭਗ 22 ਫੀ ਸਦੀ ਜ਼ਿਆਦਾ ਹੈ। ਉਪਰੋਕਤ ਯੋਜਨਾ ਨੀਤੀ ਨੂੰ ਧਿਆਨ ਵਿਚ ਰਖਦੇ ਹੋਏ ਯੋਜਨਾਗਤ ਖਰਚ ਵਿਚ ਵਾਧੇ ਦੇ 48 ਕਰੋੜ ਰੁਪਏ ਦੇ ਵੱਡੇ ਹਿੱਸੇ ਨੂੰ ਬਿਜਲੀ, ਖੇਤੀਬਾੜੀ ਅਤੇ ਸਬੰਧਤ ਸੈਕਟਰਾਂ, ਦਿਹਾਤੀ ਸੜਕਾਂ, ਹੜ੍ਹ ਕੰਟਰੋਲ ਅਤੇ ਸੇਮ ਦੀ ਰੋਕ-ਥਾਮ ਦੇ ਉਪਾਵਾਂ, ਮੁਢਲੀ ਸ਼ਿਖਿਆ, ਰੋਜ਼ਗਾਰ ਅਤੇ ਉਦਯੋਗਾਂ ਲਈ ਅਲਾਟਮੈਂਟ ਕਰਕੇ ਵੱਧ ਖਰਚ ਕੀਤਾ ਜਾਵੇਗਾ।

ਸਮੁੱਚੀ ਪਲਾਨ ਨੀਤੀ ਨੂੰ ਨਿਸ਼ਚਿਤ ਕਰਦੇ ਸਮੇਂ ਸੈਕਟਰਵਾਰ ਖਰਚ ਕਰਨ ਲਈ ਨਿਮਨ ਪੱਖਾਂ ਨੂੰ ਧਿਆਨ ਵਿਚ ਰਖਿਆ ਗਿਆ ਹੈ :—

(1) ਪਰਮ ਅਗੇਤ, ਮੁੱਖ ਸੈਕਟਰਾਂ ਜਿਹਾ ਕਿ ਖੇਤੀਬਾੜੀ, ਸਿੰਜਾਈ, ਬਿਜਲੀ ਅਤੇ ਦਿਹਾਤੀ ਵਿਕਾਸ ਨੂੰ ਦਿਤੀ ਗਈ ਹੈ।

(2) ਉਸਾਰੀ ਦੇ ਅੰਤਮ ਪੜਾਵਾਂ ਵਾਲੇ ਸਿੰਜਾਈ ਅਤੇ ਬਿਜਲੀ ਪ੍ਰਾਜੈਕਟਾਂ ਲਈ ਪੂਰਾ ਉਪਬੰਧ ਕੀਤਾ ਗਿਆ ਹੈ ਤਾਂ ਜੋ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਤੋਂ ਪੂਰਾ ਪੂਰਾ ਲਾਭ ਉਠਾਇਆ ਜਾ ਸਕੇ।

(3) ਨਹਿਰੀ ਰਜਬਾਹਿਆਂ ਨੂੰ ਅਤੇ ਖਾਲਾਂ ਨੂੰ ਪੱਕਿਆਂ ਕਰਨ, ਭੂਮੀ ਸੁਧਾਰ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ, ਆਦਿ ਦੇ ਨਵੇਂ ਮਹੱਤਵਪੂਰਨ ਖੇਤਰਾਂ ਲਈ ਲੋੜੀਂਦਾ ਉਪਬੰਧ ਕੀਤਾ ਗਿਆ ਹੈ।

(4) ਰਾਜ ਦੇ ਆਰਥਿਕ ਢਾਂਚੇ ਨੂੰ ਬਹੁਪੱਖੀ ਬਣਾਉਣ ਲਈ ਸਨਅਤਾਂ ਨੂੰ ਮੁਕਾਬਲਤਨ ਪਰਮ ਅਗੇਤ ਦਿੱਤੀ ਗਈ ਹੈ।

(5) ਭਲਾਈ ਸੇਵਾਵਾਂ ਜਿਹਾ ਕਿ ਸਿਖਿਆ, ਮੈਡੀਕਲ, ਜਨਸਿਹਤ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਆਦਿ ਲਈ ਉਚਿਤ ਉਪਬੰਧ ਕੀਤਾ ਗਿਆ ਹੈ ਤਾਂ ਜੋ ਪਹਿਲਾਂ ਹੋਏ ਵਿਕਾਸ ਦੀ ਰਫਤਾਰ ਨੂੰ ਕਾਇਮ ਰਖਿਆ ਜਾ ਸਕੇ।

(6) ਵਿਸ਼ੇਸ਼ ਰੋਜ਼ਗਾਰ ਪ੍ਰੋਗਰਾਮ ਅਧੀਨ ਉਪਬੰਧ ਦੀ ਰਕਮ ਵਧਾ ਕੇ 2 ਕਰੋੜ ਰੁਪਏ ਕਰ ਦਿੱਤੀ ਗਈ ਹੈ।

(7) ਦਿਹਾਤੀ ਜਲ ਸਪਲਾਈ, ਦਿਹਾਤੀ ਸੜਕਾਂ, ਦਿਹਾਤੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਰਗੇ ਪ੍ਰੋਗਰਾਮਾਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਭਲਾਈ ਸਬੰਧੀ ਪ੍ਰੋਗਰਾਮਾਂ ਨੂੰ ਸਾਧਨ ਮੁਹੱਈਆਂ ਕਰਨ ਦੇ ਮਾਮਲੇ ਵਿਚ ਅਗੇਤ ਦਿੱਤੀ ਗਈ ਹੈ।

## ਸੰਗਠਿਤ ਦਿਹਾਤੀ ਵਿਕਾਸ

ਦਿਹਾਤੀ ਆਰਥਿਕਤਾ ਨੂੰ ਮੁੜ ਸੁਰਜੀਤ ਕਰਨ ਅਤੇ ਇਸ ਦੇ ਬਹੁਪੱਖੀ ਪਸਾਰੇ ਸਬੰਧੀ ਨੀਤੀ ਨੂੰ ਅਮਲੀ ਰੂਪ ਦੇਣ ਲਈ ਰਾਜ ਸਰਕਾਰ ਨੇ ਸੰਗਠਿਤ ਦਿਹਾਤੀ ਵਿਕਾਸ ਦੇ ਇਕ ਅਦੁੱਤੀ ਪ੍ਰੋਗਰਾਮ ਨੂੰ ਹੱਥ ਵਿਚ ਲਿਆ ਹੈ ਜਿਸ ਦੇ ਤਿੰਨ ਪੱਖੀ ਮਨੋਰਥਾਂ ਵਿਚ ਪੈਦਾਵਾਰ ਵਧਾਉਣਾ, ਦਿਹਾਤੀ ਵੱਸੋਂ ਵਿਚੋਂ ਹਰੇਕ ਲਈ ਰੋਜ਼ਗਾਰ ਮੁਹੱਈਆ ਕਰਨਾ ਅਤੇ ਆਰਥਿਕ ਵਿਕਾਸ ਦੀਆਂ ਪ੍ਰਾਪਤੀਆਂ ਦੀ ਸਮਾਨ ਵੰਡ ਰਾਹੀਂ ਸਮਾਜਕ ਅਤੇ ਆਰਥਿਕ ਨਿਆਂ ਦਾ ਵਿਕਾਸ ਸ਼ਾਮਲ ਹਨ। ਇਸ ਪ੍ਰੋਗਰਾਮ ਅਧੀਨ 117 ਵਿਕਾਸ ਬਲਾਕਾਂ ਵਿਚੋਂ ਹਰੇਕ ਬਲਾਕ ਵਿਚ ਪੰਜਾਂ ਪਿੰਡਾਂ ਦੇ ਇਕ ਸਮੂਹ ਨੂੰ ਚੁਣਿਆ ਗਿਆ ਹੈ ਅਤੇ ਹਰੇਕ ਸਮੂਹ ਵਿਚਲੇ ਇਕ ਪਿੰਡ ਨੂੰ ਫੋਕਲ ਪੁਆਇੰਟ ਵਜੋਂ ਵਿਕਸਤ ਕੀਤਾ ਜਾਵੇਗਾ। ਇਸ਼ ਪ੍ਰੋਗਰਾਮ ਦਾ ਉਦੇਸ਼ ਮੁਨਾਸਿਬ ਵਿਕਾਸ ਕੇਂਦਰਾਂ ਦੀ ਸਥਾਪਨਾ ਹੈ ਤਾਂ ਜੋ ਕਿਸਾਨਾਂ, ਕਾਰੀਗਰਾਂ ਅਤੇ ਬੇਜ਼ਮੀਨੇ ਲੋਕਾਂ ਦੀਆਂ ਉਤਪਾਦਨ-ਲੋੜਾਂ ਪੂਰੀਆਂ ਕੀਤੀਆਂ ਜਾ ਸਕਣ ਅਤੇ ਉਨ੍ਹਾਂ ਨੂੰ ਘਰਾਂ ਦੇ ਨੇੜੇ ਹੀ ਮੰਡੀਕਰਣ ਅਤੇ ਬੈਂਕ-ਵਿਹਾਰ ਦੀਆਂ ਸਹੂਲਤਾਂ ਦਿਤੀਆਂ ਜਾ ਸਕਣ। ਇਸ ਪ੍ਰੋਗਰਾਮ ਨੂੰ ਜ਼ਰਾਇਤੀ ਪੈਦਾਵਾਰ ਵਧਾਉਣ, ਪੂਰਨ ਅਤੇ ਲਾਹੇਵੰਦਾ ਰੋਜ਼ਗਾਰ ਮੁਹੱਈਆਂ ਕਰਨ, ਪਰੰਪਰਾਗਤ ਦਿਹਾਤੀ ਸਨਅਤਾਂ ਨੂੰ ਮੁੜ ਸੁਰਜੀਤ ਕਰਨ ਅਤੇ ਉਨ੍ਹਾਂ ਨੂੰ ਆਧੁਨਿਕ ਬਣਾਉਣ, ਜ਼ਰਾਇਤ ਤੇ ਆਧਾਰਿਤ ਛੋਟੀਆਂ ਸਨਅਤਾਂ ਦਾ ਵਿਕਾਸ ਕਰਨ ਅਤੇ ਇਹ ਗੱਲ ਯਕੀਨੀ ਬਣਾਉਣ ਲਈ ਕਿ ਸਮਾਜ ਦੇ ਕਮਜ਼ੋਰ ਵਰਗ ਵੀ ਵਿਕਾਸ ਕਾਰਜਾਂ ਵਿਚ ਹਿੱਸਾ ਪਾਉਣ ਦੇ ਸਮਰੱਥ ਹੋ ਸਕਣ, ਸਥਾਨਕ ਵਸੀਲਿਆਂ ਤੋਂ ਪੂਰਾ ਪੂਰਾ ਲਾਭ ਉਠਾਉਣ ਲਈ ਵਿਉਂਤਿਆ ਗਿਆ ਹੈ। ਹਰੇਕ ਸਮੂਹ ਅੰਦਰ ਵੱਖ ਵੱਖ ਵਿਭਾਗਾਂ ਦੀਆਂ ਸਕੀਮਾਂ ਨੂੰ ਪੂਰੇ ਤਾਲਮੇਲ ਨਾਲ ਅਮਲੀ ਰੂਪ ਦਿੱਤਾ ਜਾਵੇਗਾ ਤਾਂ ਜੋ ਰਾਜ ਵਿਚ ਉਸ ਸਮੇਂ ਨਾਲੋਂ ਵਧੇਰੇ ਵਿਕਾਸ ਹੋ ਸਕੇ ਜਿੰਨਾ ਕਿ ਪਹਿਲਾਂ ਇਕੱਲੀ ਇੱਕਲੀ ਸਕੀਮ ਲਾਗੂ ਕਰਕੇ ਹੁੰਦਾ ਰਿਹਾ ਹੈ। ਇਸ ਪ੍ਰੋਗਰਾਮ ਉਪਰ ਆਉਣ ਵਾਲੇ ਪੰਜ ਸਾਲਾਂ ਦੇ ਦੌਰਾਨ 302 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ। (ਥੰਪਿੰਗ) ਇਨ੍ਹਾਂ ਵਿਚੋਂ ਸਰਕਾਰ ਲਗ ਭਗ 98 ਕਰੋੜ ਰੁਪਏ ਦੇਵੇਗੀ ਅਤੇ ਬਾਕੀ ਦੀ ਰਕਮ ਸੰਸਥਾਵੀ ਵਿੱਤ ਰਾਹੀਂ ਪ੍ਰਾਪਤ ਕੀਤੀ ਜਾਵੇਗੀ। ਇਸ ਪ੍ਰੋਗਰਾਮ ਉਪਰ ਚਾਲੂ ਸਾਲ ਦੇ ਦੌਰਾਨ 13.80 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾਵੇਗੀ ਅਤੇ ਸਾਲ 1978-79 ਵਿਚ 30 ਕਰੋੜ ਰੁਪਏ ਤੋਂ ਵੱਧ ਖਰਚ ਕਰਨ ਦੀ ਤਜਵੀਜ਼ ਹੈ।

## ਖੇਤੀ ਬਾੜੀ

ਰਾਜ ਸਰਕਾਰ ਨੇ ਅਨਾਜ ਦੀ ਪੈਦਾਵਾਰ ਵਧਾਉਣ ਉੱਤੇ ਖ਼ਾਸ ਤੌਰ ਕੇ ਜ਼ੋਰ ਦਿੱਤਾ ਹੈ। 12,000 ਕੁਇੰਟਲ ਪ੍ਰਮਾਣਿਤ ਬੀਜਾਂ ਨੂੰ ਸਬਸਿਡੀ-ਆਧਾਰਿਤ ਦਰਾਂ ਤੇ ਸਪਲਾਈ ਕਰਨ ਦਾ ਫ਼ੈਸਲਾ ਕੀਤਾ ਗਿਆ ਸੀ। ਖਾਦ ਦੀ ਵਰਤੋਂ ਨੂੰ 1.31 ਲੱਖ ਮੀਟ੍ਰਿਕ ਟਨ ਤੋਂ ਵਧਾ ਕੇ 1.66 ਲੱਖ ਮੀਟਿਕ ਟਨ ਕਰ ਦਿੱਤਾ ਗਿਆ, ਜਿਥੋਂ ਤਕ ਸੰਭਵ ਹੋ ਸਕਿਆ ਨਹਿਰਾਂ ਤੋਂ ਪਾਣੀ ਦੀ ਸਪਲਾਈ ਨੂੰ ਯਕੀਨੀ ਬਣਾਇਆ ਗਿਆ, ਅਤੇ ਟਿਊਬ-ਵੈੱਲਾਂ ਰਾਹੀਂ ਸਿੰਜਾਈ ਸਮਰੱਥਾ ਨੂੰ ਵਧਾਉਣ ਲਈ ਬਿਜਲੀ ਨਾਲ ਚਲਣ ਵਾਲੇ ਟਿਊਬਵੈੱਲਾਂ ਦਾ ਬਿਜਲੀ

[ਵਿੱਤ ਮੰਤਰੀ]

ਟੈਰਿਫ਼ ਘਟਾ ਦਿੱਤਾ ਗਿਆ । ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ, ਇਹ ਨੀਤੀ ਪਹਿਲਾਂ ਹੀ ਸਫਲ ਸਿੱਧ ਹੋ ਚੁੱਕੀ ਹੈ ਕਿਉਂਕਿ ਇਸ ਸਦਕਾ ਸਾਲ 1977-78 ਵਿਚ ਧਾਨ ਦੀ 36.75 ਲੱਖ ਮੀਟ੍ਰਿਕ ਟਨ ਪੈਦਾਵਾਰ ਹੋਈ, ਜੋ ਕਿ ਇਕ ਰਿਕਾਰਡ ਹੈ (ਥੰਪਿੰਗ) । ਇਹ ਪਿਛਲੇ ਸਾਲ ਦੀ ਪੈਦਾਵਾਰ ਤੋਂ 40 ਫ਼ੀ ਸਦੀ ਵੱਧ ਹੈ ਅਤੇ ਧਾਨ ਦੀ ਪੈਦਾਵਾਰ ਵਿੱਚ ਇਤਨਾ ਵੱਡਾ ਵਾਧਾ ਪਹਿਲਾਂ ਕਦੇ ਵੀ ਨਹੀਂ ਹੋਇਆ ।

ਸਰਕਾਰ ਨੇ ਕੱਲਰ/ਸ਼ੋਰੇ ਵਾਲੀ ਜ਼ਮੀਨ ਨੂੰ ਸੁਧਾਰਨ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਹੈ। ਪਿਛਲੇ ਸਾਲ ਜ਼ਮੀਨ ਦੇ ਸੁਧਾਰ ਲਈ ਸਪਲਾਈ ਕੀਤੇ ਗਏ 17,000 ਮੀਟ੍ਰਿਕ ਟਨ ਜਿਪਸਮ ਦੇ ਮੁਕਾਬਲੇ ਇਸ ਸਾਲ ਦੇ ਅੰਤ ਤੱਕ 60,000 ਮੀਟ੍ਰਿਕ ਟਨ ਜਿਪਸਮ ਸਪਲਾਈ ਕਰਨ ਦੀ ਤਜਵੀਜ਼ ਹੈ (ਥੰਪਿੰਗ) । ਚਾਲੂ ਸਾਲ ਦੇ 9,000 ਹੈਕਟੇਅਰ ਦੇ ਮੁਕਾਬਲੇ ਅਗਲੇ ਸਾਲ ਦੇ ਦੌਰਾਨ 80,000 ਹੈਕਟੇਅਰ ਜ਼ਮੀਨ ਨੂੰ ਸੁਧਾਰ ਸਕੀਮ ਅਧੀਨ ਲਿਆ ਕੇ ਇਸ ਪਰੋਗਰਾਮ ਨੂੰ ਹੋਰ ਤੇਜ਼ ਕੀਤਾ ਜਾਵੇਗਾ (ਥੰਪਿੰਗ) । ਜਿਪਸਮ ਦੀ ਸਪਲਾਈ ਤੋਂ ਇਲਾਵਾ ਟਿਊਬਵੈਲ ਲਗਾਉਣ ਅਤੇ ਕੱਲਰ ਵਾਲੀ ਜ਼ਮੀਨ ਨੂੰ ਸੁਧਾਰਨ ਦੇ ਹੋਰ ਕਾਰਜਾਂ ਵਾਸਤੇ ਕਿਸਾਨਾਂ ਦੀ ਮਾਲੀ ਇਮਦਾਦ ਵੀ ਕੀਤੀ ਜਾਵੇਗੀ ।

ਜ਼ਰਾਇਤੀ ਪੈਦਾਵਾਰ ਵਧਾਉਣ ਵਿਚ ਕਿਸਾਨ ਦੀ ਆਪਣੀ ਸਭ ਤੋਂ ਵੱਧ ਮਹੱਤਤਾ ਹੈ । ਸਾਡੇ ਸਾਹਮਣੇ ਮਹੱਤਵਪੂਰਣ ਕੰਮ, ਕਿਸਾਨ ਨੂੰ ਵਿਗਿਆਨਕ ਖੇਤੀ ਦੀ ਲੋੜੀਂਦੀ ਸਿਖਲਾਈ ਦੇਣਾ ਹੈ। ਇਸ ਮਨੋਰਥ ਦੀ ਪੂਰਤੀ ਲਈ ਹਰ ਜ਼ਿਲ੍ਹੇ ਵਿਚ ਯੋਗ ਥਾਵਾਂ ਤੇ ਸੰਯੁਕਤ ਸਿਖਲਾਈ ਕੇਂਦਰ ਸਥਾਪਤ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ। (ਥੰਪਿੰਗ) ਜਿਥੇ ਕਿਸਾਨਾਂ ਨੂੰ ਖੇਤੀ ਬਾੜੀ, ਪਸ਼ੂ-ਪਾਲਣ, ਬਾਗ਼ਬਾਨੀ ਅਤੇ ਇਸੇ ਤਰ੍ਹਾਂ ਦੇ ਹੋਰ ਕੰਮਾਂ ਦੀ ਸਿਖਲਾਈ ਦਿੱਤੀ ਜਾਵੇਗੀ। ਇਨ੍ਹਾਂ ਕੇਂਦਰਾਂ ਵਿਚ ਰਿਹਾਇਸ਼ ਦੀਆਂ ਸਹੂਲਤਾਂ ਅਤੇ ਬਹੁ-ਗਿਣਤੀ ਵਿਚ ਨੁਮਾਇਸ਼ੀ ਫ਼ਾਰਮ ਵੀ ਹੋਣਗੇ।

ਇਸ ਤੋਂ ਇਲਾਵਾ, ਪੜ੍ਹੇ-ਲਿਖੇ ਨੌਜਵਾਨ ਕਿਸਾਨਾਂ ਨੂੰ ਆਧੁਨਿਕ ਜ਼ਰਾਇਤੀ ਢੰਗਾਂ ਅਤੇ ਤਕਨੀਕਾਂ ਦੀ ਸਿਖਲਾਈ ਦੇਣ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾਵੇਗਾ । ਇਸ ਮੰਤਵ ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਚ ਤਿੰਨ ਮਹੀਨੇ ਦੇ ਸਿਖਲਾਈ ਕੋਰਸਾਂ ਦਾ ਪ੍ਰਬੰਧ ਕੀਤਾ ਜਾਵੇਗਾ ।

ਸਿੰਜਾਈ ਲਈ ਪਾਣੀ ਦੇ ਵਸੀਲੇ ਸੀਮਤ ਹੋਣ ਕਾਰਣ, ਇਸ ਦੀ ਸਹੀ ਵਰਤੋਂ ਅਤੇ ਸੰਭਾਲ ਬਹੁਤ ਜ਼ਰੂਰੀ ਹੈ। ਸਰਕਾਰ ਦੀ ਤਜਵੀਜ਼ ਹੈ ਕਿ ਟਿਊਬਵੈੱਲਾਂ ਲਈ ਜ਼ਮੀਨ-ਦੋਜ਼ ਪਾਈਪਾਂ ਵਿਛਾਉਣ, ਖਾਲਾਂ ਨੂੰ ਪੱਕਿਆਂ ਕਰਨ ਅਤੇ ਛਿੜਕਾਓ-ਸਿੰਜਾਈ ਪ੍ਰੋਗਰਾਮਾਂ ਨੂੰ ਵੱਡੇ ਪੈਮਾਨੇ ਤੇ ਹੱਥ ਵਿੱਚ ਲਿਆ ਜਾਵੇ ।

ਜਲ-ਨਿਕਾਸ ( drainage ) ਨੂੰ ਆਸਾਨ ਬਣਾਉਣ ਲਈ ਦਿਹਾਤੀ ਇਲਾਕਿਆਂ ਵਿਚ ਵੱਡੀ ਗਿਣਤੀ ਵਿਚ ਖਾਲ ਬਣਾਏ ਗਏ ਹਨ। ਜਿਥੇ ਇਹ ਖਾਲ ਜਲ ਨਿਕਾਸ ਦੇ ਮੰਤਵ ਲਈ ਲਾਭਦਾਇਕ ਸਿੱਧ ਹੋਏ ਹਨ ਉਥੇ ਇਹ ਪਿੰਡਾਂ ਦੇ ਰਾਹਾਂ ਅਤੇ ਕਿਸਾਨਾਂ ਦੇ ਖੇਤਾਂ ਨੂੰ ਜਾਂਦੇ ਰਾਹਾਂ ਵਿਚ ਰੁਕਾਵਟ ਬਣਦੇ ਹਨ । ਇਸ ਦੇ ਸਿੱਟੇ ਵਜੋਂ ਕਿਸਾਨਾਂ ਨੂੰ ਲੰਮਾ ਚੱਕਰ ਕੱਟ ਕੇ ਜਾਣਾ ਪੈਂਦਾ ਹੈ। ਇਨ੍ਹਾਂ ਖਾਲਾਂ ਤੇ ਪੁੱਲ ਬਣਾਉਣ ਦੇ ਕੰਮ ਨੂੰ ਹੱਥ ਵਿਚ ਲੈਣ ਦੀ ਤਜਵੀਜ਼ ਹੈ । ਇਨ੍ਹਾਂ ਪੁਲਾਂ ਦੇ ਬਣਾਉਣ ਦਾ ਪ੍ਰੋਗਰਾਮ ਦਰਜੇ-ਬੱਧ ਤਰੀਕੇ ਨਾਲ ਚਾਰ ਤੋਂ ਪੰਜ ਸਾਲਾਂ ਵਿਚ ਪੂਰਾ ਕੀਤਾ ਜਾਵੇਗਾ ।

ਜ਼ਰਾਇਤੀ ਪੈਦਾਵਾਰ ਦੇ ਵੱਖ ਵੱਖ ਪ੍ਰੋਗਰਾਮਾਂ ਨੂੰ ਅਮਲੀ ਰੂਪ ਦੇਣ ਦੇ ਮਨੋਰਥ ਲਈ ਚਾਲੂ ਸਾਲ ਦੇ ਦੌਰਾਨ 16.64 ਕਰੋੜ ਰੁਪਏ ਦੇ ਪੂਰਵ ਅਨੁਮਾਨਤ ਖ਼ਰਚ ਦੇ ਮੁਕਾਬਲੇ ਸਾਲ 1978-79 ਦੀ ਯੋਜਨਾ ਵਿਚ ਰੱਖੀ ਰਕਮ 19.08 ਕਰੋੜ ਰੁਪਏ ਤੱਕ ਵੱਧਾ ਦਿਤੀ ਗਈ ਹੈ ।

## ਭੋਂ ਸੁਰੱਖਿਆ ਅਤੇ ਖਾਲਾਂ ਨੂੰ ਪੱਕਿਆਂ ਕਰਨਾ

ਜ਼ਰਾਇਤੀ ਪੈਦਾਵਾਰ ਨੂੰ ਵਧਾਉਣ ਲਈ ਭੋਂ ਸੁਰੱਖਿਆ ਅਤੇ ਜਲ ਪ੍ਰਬੰਧ ਲਈ ਲੋੜੀਂਦੇ ਪਰੋਗਰਾਮਾਂ ਨੂੰ ਪਰਮ-ਅਗੇਤ ਦਿੱਤੀ ਜਾ ਰਹੀ ਹੈ। ਜ਼ਮੀਨ ਨੂੰ ਹਮਵਾਰ ਕਰਨ, ਜ਼ਮੀਨਦੋਜ਼ ਸਿੰਜਾਈ ਪਾਈਪਾਂ ਵਿਛਾਉਣ, ਚੈੱਕ ਡੈਮਾਂ ਅਤੇ ਸਤਹੀ ਜਲ-ਸਟੋਰ ਤਲਾਵਾਂ ਦੀ ਉਸਾਰੀ ਤੋਂ ਇਲਾਵਾ ਰਾਜ ਸਰਕਾਰ ਨੇ ਖਾਲਾਂ ਨੂੰ ਪੱਕਿਆਂ ਕਰਨ ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ। ਚਾਲੂ ਸਾਲ ਦੇ ਦੌਰਾਨ, ਖਾਲਾਂ ਨੂੰ ਪੱਕਿਆ ਕਰਨ ਦਾ ਟੀਚਾ 1270 ਕਿਲੋਮੀਟਰ ਤੋਂ ਵਧਾ ਕੇ 2000 ਕਿਲੋਮੀਟਰ ਕਰ ਦਿੱਤਾ ਗਿਆ ਹੈ ਅਤੇ ਅਗਲੇ ਸਾਲ ਲਈ 4000 ਕਿਲੋਮੀਟਰ ਦਾ ਟੀਚਾ ਮਿਥਿਆ ਗਿਆ ਹੈ। ਇਸ ਮਨੋਰਥ ਲਈ 1978-79 ਦੇ ਦੌਰਾਨ 16.90 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਆਸ ਹੈ ਅਤੇ ਰਾਜ ਸਰਕਾਰ ਨੇ ਵਿਭਾਗ ਨੂੰ ਸੰਸਥਾਈ ਵਿੱਤ ਵਰਤੋਂ ਕਰਨ ਦੇ ਯੋਗ ਬਣਾਉਣ ਲਈ ਪੰਜਾਬ ਭੋਂ ਸੁਧਾਰ ਸਕੀਮਾਂ ਐਕਟ, 1963 ਅਤੇ ਪੰਜਾਬ ਰਾਜ ਸਹਿਕਾਰੀ ਭੋਂ-ਰਹਿਣ ਬੈਂਕ ਐਕਟ, 1957 ਵਿਚ ਵੀ ਤਰਮੀਮ ਕਰ ਦਿੱਤੀ ਹੈ। ਅਗਲੇ ਸਾਲ ਦੇ ਦੌਰਾਨ, ਇਸ ਮਨੋਰਥ ਲਈ ਇਸ ਵਸੀਲੇ ਤੋਂ 16 ਕਰੋੜ ਰੁਪਏ ਪ੍ਰਾਪਤ ਹੋ ਜਾਣਗੇ।

## ਡੇਅਰੀ ਵਿਕਾਸ

ਡੇਰੀ ਵਿਕਾਸ ਅਤੇ ਦੁੱਧ ਉਤਪਾਦਨ ਨੂੰ ਉਤਸਾਹਤ ਕਰਨ ਲਈ ਦੋਗਲੇ ਪਸ਼ੂਆਂ ਦੀ ਮਹੱਤਤਾ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। ਆਈ. ਸੀ. ਡੀ. ਪੀ. ਪਰੋਗਰਾਮ ਅਧੀਨ ਬਠਿੰਡਾ, ਫਰੀਦਕੋਟ ਅਤੇ ਫ਼ਿਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ ਮਸਨੂਈ ਵੀਰਜ-ਸਿੰਜਣ ਦੀਆਂ ਮੌਜੂਦਾ ਸਹੂਲਤਾਂ ਦਾ ਹੋਰ ਵਿਸਤਾਰ ਕੀਤਾ ਜਾਵੇਗਾ। ਅਜਿਹੇ ਵੱਡੇ ਫਾਰਮ ਸਥਾਪਿਤ ਕਰਨ ਦੀ ਵੀ ਤਜਵੀਜ਼ ਹੈ ਜਿਥੇ ਬਹੁਤ ਸਾਰੇ ਵਧੀਆ ਕਿਸਮ ਦੇ ਪਸ਼ੂ ਦੋਗਲੇਕਰਣ ਪਰੋਗਰਾਮ ਲਈ ਰੱਖੇ ਜਾਣਗੇ। ਅਜਿਹੇ ਫਾਰਮਾਂ ਵਿਚੋਂ ਕਿਸਾਨਾਂ ਨੂੰ ਚੰਗੀ ਕਿਸਮ ਦੀਆਂ ਦੋਗਲੀ ਨਸਲ ਦੀਆਂ ਵੱਛੀਆਂ ਸਪਲਾਈ ਕੀਤੀਆਂ ਜਾਣਗੀਆਂ।

ਰੋਜ਼ਗਾਰ ਅਤੇ ਇਸ ਦੇ ਨਾਲ ਨਾਲ ਵਿਗਿਆਨਕ ਢੰਗ ਨਾਲ ਪਸ਼ੂ-ਪਾਲਣ ਦੇ ਕੰਮ ਨੂੰ ਉਤਸਾਹਤ ਕਰਨ ਲਈ ਸਰਕਾਰ ਡੇਰੀ ਕਾਲੋਨੀਆਂ ਬਣਾਉਣ ਬਾਰੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ। ਇਸ ਪਰੋਗਰਾਮ ਅਧੀਨ ਜ਼ਿਲ੍ਹਾ ਪਟਿਆਲਾ ਵਿਚ ਬੀੜ ਕੁਲੇ-ਮਾਜਰਾ ਵਿਖੇ ਤਕਰੀਬਨ 600 ਏਕੜ ਸਰਕਾਰੀ ਭੋਂ ਵਿਚ ਪਹਿਲੀ ਡੇਰੀ ਕਾਲੋਨੀ ਬਣਾਈ ਜਾ ਰਹੀ ਹੈ। ਇਸ ਇਲਾਕੇ ਵਿਚ 100 ਪੜ੍ਹੇ ਲਿਖੇ ਬੇਰੋਜ਼ਗਾਰ, ਸਾਬਕਾ ਫੌਜੀਆਂ ਆਦਿ ਨੂੰ ਵਸਾਉਣ ਦੀ ਤਜਵੀਜ਼ ਹੈ। ਹਰ ਇਕ ਲਾਭ-ਪਾਤਰ ਨੂੰ ਪੰਜ ਏਕੜ ਭੋਂ ਦਿੱਤੀ ਜਾਵੇਗੀ। ਉਸ ਨੂੰ ਮੁਰਗੀ-ਪਾਲਣ, ਸੂਰ-ਪਾਲਣ ਅਤੇ ਪਸ਼ੂ ਖ਼ਰੀਦਣ ਲਈ ਕਰਜ਼ਾ ਦਿੱਤਾ ਜਾਵੇਗਾ। ਉਨ੍ਹਾਂ ਨੂੰ ਤੁਰਤ ਵਸਾਉਣ ਵਿਚ ਮਦਦ ਕਰਨ ਲਈ ਕੁਝ ਰਿਹਾਇਸ਼ੀ ਸਹੂਲਤਾਂ ਵੀ ਮੁਹੱਈਆਂ ਕੀਤੀਆਂ ਜਾਣਗੀਆਂ। ਹਰ ਇਕ ਲਾਭ-ਪਾਤਰ ਆਪਣੇ ਫ਼ਾਰਮ ਵਿਚ ਲਗ ਭਗ 100 ਲਵੇਰੇ ਪਸ਼ੂ ਰਖੇਗਾ। ਡੇਰੀ ਕਾਲੋਨੀਆਂ ਨੂੰ ਪਸ਼ੂ ਚਿਕਿਤਸਾ, ਮਸਨੂਈ ਵੀਰਜ-ਸਿੰਜਣ, ਦੁੱਧ ਦੇ ਮੰਡੀਕਰਣ, ਪਸ਼ੂ ਖ਼ੁਰਾਕ ਅਤੇ ਹੋਰ ਲੋੜੀਂਦੀਆਂ ਵਸਤਾਂ ਦੀ ਸਪਲਾਈ ਦੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ।

ਇਸ ਸਮੇਂ ਰਾਜ ਵਿਚ 9 ਮਿਲਕ ਪਲਾਂਟ ਹਨ ਅਤੇ 1978-79 ਦੇ ਦੌਰਾਨ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ਵਿਖੇ ਇਕ ਹੋਰ ਮਿਲਕ ਪਲਾਂਟ ਚਾਲੂ ਕਰਨ ਦੀ ਸੰਭਾਵਨਾ ਹੈ। ਇਨ੍ਹਾਂ ਪਲਾਂਟਾਂ ਵਿਚ ਹੋਰ ਵਧੇਰੇ ਨਿਪੁੰਨਤਾ ਲਿਆਉਣ ਲਈ ਇਨ੍ਹਾਂ ਦੇ ਕੰਮ ਨੂੰ ਅਨੰਦ ਪੈਟਰਨ ਤੇ ਸੰਗਠਿਤ ਕਰਨ ਦੀ ਵੀ ਤਜਵੀਜ਼ ਹੈ। ਇਸ ਮੰਤਵ ਲਈ ਉਤਪਾਦਕ ਸਹਿਕਾਰੀ ਸਭਾਵਾਂ ਸੰਗਠਿਤ ਕੀਤੀਆਂ ਜਾਣਗੀਆਂ ਅਤੇ ਸਾਲ 1976-77 ਤੱਕ ਪਹਿਲਾਂ ਕਵਰ ਕੀਤੀਆਂ 225 ਸਭਾਵਾਂ ਤੋਂ ਇਲਾਵਾ, ਅਜਿਹੀਆਂ 50 ਹੋਰ ਸਭਾਵਾਂ ਨੂੰ ਚਾਲੂ ਸਾਲ ਦੇ ਦੌਰਾਨ ਵਿੱਤੀ ਸਹਾਇਤਾ ਦਿਤੀ ਜਾਵੇਗੀ।

[ਵਿੱਤ ਮੰਤਰੀ]

## ਸਹਿਕਾਰਤਾ

ਵਧ ਰਹੀ ਜ਼ਰਾਇਤੀ ਪੈਦਾਵਾਰ ਦੇ ਪ੍ਰਸੰਗ ਵਿਚ ਸਹਿਕਾਰੀ ਕਰਜ਼ੇ ਦੀ ਲੋੜ ਦੀ ਮਹੱਤਤਾ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਪਰੰਤੂ ਪਿਛਲੇ ਕੁਝ ਸਾਲਾਂ ਤੋਂ ਸਹਿਕਾਰੀ ਕਰਜ਼ਿਆਂ ਦੀ ਮਾਤਰਾ ਵਿਚ ਕੋਈ ਖ਼ਾਸ ਫ਼ਰਕ ਨਹੀਂ ਪਿਆ। ਸਹਿਕਾਰੀ ਕਰਜ਼ਿਆਂ ਨੂੰ ਹੋਰ ਵਧਾਉਣ ਅਤੇ ਇਸ ਦੀਆਂ ਸਰਗਰਮੀਆਂ ਦੇ ਵਿਸਤਾਰ ਲਈ ਪਿੰਡ ਪੱਧਰ ਤੇ ਸਹਿਕਾਰੀ ਢਾਂਚੇ ਦਾ ਪੁਨਰ-ਗਠਨ ਕਰਨ ਦੀ ਤਜਵੀਜ਼ ਹੈ। ਇਸ ਸਮੇਂ 11,000 ਜ਼ਰਾਇਤੀ ਸੇਵਾ ਸਭਾਵਾਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਆਪਣੇ ਪੈਰਾਂ ਤੇ ਖੜ੍ਹੀਆਂ ਹੋਣ ਦੇ ਯੋਗ ਨਹੀਂ ਅਤੇ ਉਨ੍ਹਾਂ ਵਿਚੋਂ ਕਿਸੇ ਇਕ ਵੀ ਪੂਰਣ-ਕਾਲੀ ਕਰਮਚਾਰੀ ਰੱਖਣ ਦੀ ਸਮਰੱਥਾ ਨਹੀਂ। ਰਾਜ ਵਿਚ, ਜ਼ਰਾਇਤੀ ਸਭਾਵਾਂ ਦੇ ਪੁਨਰ-ਗਠਨ ਲਈ ਇਕ ਵਿਸ਼ਾਲ ਪਰੋਗਰਾਮ ਸ਼ੁਰੂ ਕੀਤਾ ਜਾ ਰਿਹਾ ਹੈ।

ਹੁਣ, ਕਿਸਾਨ ਨੂੰ ਆਪਣੀਆਂ ਕਰਜ਼ਾ-ਲੋੜਾਂ ਲਈ ਕਈ ਸੰਸਥਾਵਾਂ ਨਾਲ ਸੰਪਰਕ ਕਾਇਮ ਕਰਨਾ ਪੈਂਦਾ ਹੈ। ਸਹਿਕਾਰੀ ਕਰਜ਼ਾ ਪ੍ਰਣਾਲੀ ਨੂੰ ਇਕੱਠਾ ਕਰਨ ਦੀ ਤਜਵੀਜ਼ ਹੈ ਤਾਂ ਜੋ ਕਿਸਾਨ ਨੂੰ ਥੋੜ੍ਹੇ ਸਮੇਂ, ਦਰਮਿਆਨੇ ਸਮੇਂ ਅਤੇ ਲੰਮੇ ਸਮੇਂ ਦੀ ਮਿਆਦ ਦੇ ਕਰਜ਼ਿਆਂ ਲਈ ਕੇਵਲ ਇਕੋ ਸੰਸਥਾ ਨਾਲ ਸੰਪਰਕ ਪੈਦਾ ਕਰਨਾ ਪਵੇ। ਇਸ ਨਵੇਂ ਸਿਸਟਮ ਦੇ ਲਾਗੂ ਹੋਣ ਨਾਲ ਉਪਰਲਾ ਪ੍ਰਬੰਧ-ਕਾਰਜੀ ਖ਼ਰਚਾ ਘਟਾਇਆ ਜਾ ਸਕੇਗਾ ਅਤੇ ਇਸ ਤਰ੍ਹਾਂ, ਕਿਸਾਨ ਨੂੰ ਘੱਟ-ਦਰ ਤੇ ਕਰਜ਼ਾ ਦਿੱਤਾ ਜਾ ਸਕੇਗਾ। ਕਿਸਾਨਾਂ ਨੂੰ ਦਿੱਤੇ ਜਾਣ ਵਾਲੇ ਵੱਖ ਵੱਖ ਕਿਸਮ ਦੇ ਕਰਜ਼ਿਆਂ ਦਾ ਵਿਆਜ 2 ਫ਼ੀ ਸਦੀ ਘੱਟ ਕਰਨ ਦੀ ਤਜਵੀਜ਼ ਹੈ।

ਰਸਾਇਣਿਕ ਖਾਦਾਂ ਦੀ ਵੰਡ ਵਿਚ, ਸਹਿਕਾਰੀ ਸਭਾਵਾਂ ਨੇ ਬਹੁਤ ਅਹਿਮ ਰੋਲ ਅਦਾ ਕੀਤਾ ਹੈ। ਹੁਣ, ਅਗਲੀ ਫ਼ਸਲ ਤੋਂ ਪਿੰਡ ਵਿਚ ਸਪਲਾਈ ਕਰਦੇ ਅਦਾਰਿਆਂ ਦੀ ਲਗ ਭਗ 1,000 ਦੀ ਮੌਜੂਦਾ ਗਿਣਤੀ ਨੂੰ ਵਧਾ ਕੇ 2,200 ਕਰਨ ਦੀ ਤਜਵੀਜ਼ ਹੈ। ਰਸਾਇਣਿਕ ਖਾਦਾਂ ਦੇ ਵਪਾਰੀ ਵਿਚੋਲਿਆਂ ਦੀ ਗਿਣਤੀ ਹੌਲੀ ਹੌਲੀ ਘੱਟ ਕਰਨ ਦੀ ਤਜਵੀਜ਼ ਹੈ। ਅਗਲੀ ਸਾਉਣੀ ਦੀ ਫ਼ਸਲ ਤੋਂ, ਪਿੰਡ ਪੱਧਰ ਦੀਆਂ 117 ਸਭਾਵਾਂ ਨੂੰ ਰਸਾਇਣਿਕ ਖਾਦਾਂ ਦੀ ਸਪਲਾਈ ਸਿੱਧੀ ਉਤਪਾਦਕਾਂ ਤੋਂ ਕੀਤੀ ਜਾਵੇਗੀ।

ਦਿਹਾਤੀ ਇਲਾਕਿਆਂ ਵਿਚ ਬੁਨਿਆਦੀ ਢਾਂਚੇ ਦੇ ਨਿਰਮਾਣ ਵਿਚ ਰਾਜ ਜ਼ਰਾਇਤੀ ਮੰਡੀਕਰਣ ਬੋਰਡ ਨੇ ਇਕ ਅਹਿਮ ਰੋਲ ਅਦਾ ਕੀਤਾ ਹੈ। ਸੜਕਾਂ, ਮੰਡੀਆਂ ਆਦਿ ਦੀ ਉਸਾਰੀ ਵਿਚ ਇਸ ਨੇ ਪਹਿਲਾਂ ਹੀ ਕਾਫ਼ੀ ਅਹਿਮ ਹਿੱਸਾ ਪਾਇਆ ਹੈ। ਪਿੰਡ ਪੱਧਰ ਦੀਆਂ ਸਹਿਕਾਰੀ ਸਭਾਵਾਂ ਦੇ ਸਹਿਯੋਗ ਨਾਲ, ਇਹ ਹੁਣ ਖਾਦਾਂ ਅਤੇ ਜ਼ਰਾਇਤੀ ਪੈਦਾਵਾਰ ਨੂੰ ਸਟੋਰ ਕਰਨ ਦੀਆਂ ਸਹੂਲਤਾਂ ਪਿੰਡ ਪੱਧਰ ਤੇ ਹੀ ਮੁਹੱਈਆ ਕਰੇਗਾ ਇਸ ਮੰਤਵ ਲਈ ਪਿੰਡ ਪੱਧਰ ਤੇ 500 ਮੀਟ੍ਰਿਕ ਟਨ ਸਮਰੱਥਾ ਵਾਲੇ ਗੁਦਾਮ ਬਣਾਏ ਜਾਣਗੇ। ਇਸ ਗੁਦਾਮ ਦੇ ਨਾਲ ਸਹਿਕਾਰੀ ਬੈਂਕ ਦੀ ਸ਼ਾਖਾ ਅਤੇ ਸਥਾਨਕ ਸਹਿਕਾਰੀ ਸਭਾ ਦਾ ਦਫ਼ਤਰ ਵੀ ਹੋਵੇਗਾ। ਅਜਿਹੇ ਕੰਪਲੈਕਸਾਂ ਨਾਲ ਕਿਸਾਨ ਨੂੰ ਇਕੋ ਥਾਂ ਦਿੱਤੀ ਜਾਣ ਵਾਲੀ ਮੁਕੰਮਲ ਸੇਵਾ ਨੂੰ ਯਕੀਨੀ ਬਣਾਇਆ ਜਾਵੇਗਾ। ਸਾਲ 1978-79 ਦੇ ਦੌਰਾਨ ਅਜਿਹੇ 200 ਕੇਂਦਰ ਸਥਾਪਿਤ ਕਰਨ ਦੀ ਤਜਵੀਜ਼ ਹੈ।

## ਸਿੰਜਾਈ

ਅਪਰ-ਬਾਰੀ ਦੁਆਬ ਨਹਿਰ ਦੇ ਇਲਾਕੇ ਵਿਚ ਗ਼ੈਰ-ਬਾਰਾਂ ਮਾਸੀ ਸਿੰਜਾਈ ਦੇ ਵਿਸਤਾਰ ਲਈ ਵੱਡੀ ਗਿਣਤੀ ਵਿਚ ਚੈਨਲ ਬਣਾਏ ਜਾ ਰਹੇ ਹਨ। ਪਾਣੀ ਦੇ ਸਿੰਮਣ ਕਾਰਣ ਹੋਣ ਵਾਲੇ ਨੁਕਸਾਨ ਨੂੰ ਘਟਾਉਣ, ਘਾਸ-ਫੂਸ ਦੇ ਵਾਧੇ ਨੂੰ ਰੋਕਣ ਅਤੇ ਸੇਮ ਤੋਂ ਬਚਾਉਣ ਲਈ ਵਰਤਮਾਨ ਸਿੰਜਾਈ ਚੈਨਲਾਂ ਨੂੰ ਰੀਮਾਡਲ ਅਤੇ ਪੱਕਾ ਕੀਤਾ ਜਾ ਰਿਹਾ ਹੈ। ਸਾਲ 1977-78 ਦੇ ਦੌਰਾਨ, 500 ਕਿਲੋ-ਮੀਟਰ ਚੈਨਲਾਂ ਨੂੰ ਪੱਕਾ ਕਰਨ ਦਾ ਕੰਮ ਹੋ ਰਿਹਾ ਹੈ। ਇਸ ਨਾਲ ਹੋਰ 16,000 ਹੈਕਟੇਅਰ ਰਕਬੇ ਲਈ ਸਿੰਜਾਈ ਸਹੂਲਤਾਂ ਦਾ ਪ੍ਰਬੰਧ ਹੋ

ਜਾਵੇਗਾ। ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਨਹਿਰੀ ਪ੍ਰਣਾਲੀ ਨੂੰ ਮਜ਼ਬੂਤ ਕਰਨ ਲਈ 250 ਨਵੇਂ ਟਿਊਬਵੈੱਲ ਲਾਵੇਗੀ।

**ਥੀਨ ਡੈਮ**

ਭਾਰਤ ਸਰਕਾਰ ਤੋਂ ਵੱਖ ਵੱਖ ਬਹੁ-ਮੰਤਵੀ ਪ੍ਰਾਜੈਕਟਾਂ ਸਬੰਧੀ ਕਲੀਅਰੈਂਸ ਲੈਣ ਦੇ ਕੰਮਾਂ ਨੂੰ, ਜੋ ਪਿਛਲੇ ਕਈ ਸਾਲਾਂ ਤੋਂ ਰੁਕੇ ਪਏ ਸਨ, ਪਹਿਲ ਦਿੱਤੀ ਗਈ ਹੈ। ਅਸਾਂ ਸਾਰਿਆਂ ਲਈ ਇਹ ਇਕ ਬੜੀ ਤਸੱਲੀ ਵਾਲੀ ਗੱਲ ਹੈ ਕਿ ਇਨ੍ਹਾਂ ਯਤਨਾਂ ਦੇ ਸਿੱਟੇ ਵਜੋਂ ਭਾਰਤ ਸਰਕਾਰ ਤੋਂ ਥੀਨ ਡੈਮ ਪ੍ਰਾਜੈਕਟ ਦੀ ਕਲੀਅਰੈਂਸ ਪ੍ਰਾਪਤ ਕਰ ਲਈ ਗਈ ਹੈ (ਥੰਪਿੰਗ)। ਇਸ ਪ੍ਰਾਜੈਕਟ ਦੇ ਕੰਮ ਨੂੰ ਪੂਰੀ ਯਕਸੂਈ ਨਾਲ ਹੱਥ ਵਿਚ ਲੈ ਲਿਆ ਗਿਆ ਹੈ। ਥੀਨ ਡੈਮ ਲਈ ਕੀਤੇ ਗਏ 85 ਲੱਖ ਰੁਪਏ ਦੇ ਉਪਬੰਧ ਨੂੰ ਵਧਾ ਕੇ ਚਾਲੂ ਸਾਲ ਦੇ ਦੌਰਾਨ 3.85 ਕਰੋੜ ਰੁਪਏ ਕਰ ਦਿੱਤਾ ਗਿਆ ਹੈ।(ਥੰਪਿੰਗ) ਅਗਲੇ ਸਾਲ ਇਸ ਪ੍ਰਾਜੈਕਟ ਤੇ 10 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ (ਥੰਪਿੰਗ)। ਥੀਨ ਡੈਮ ਪ੍ਰਾਜੈਕਟ ਦੇ ਕੰਮ ਨੂੰ ਪੂਰੀ ਤੇਜ਼ੀ ਨਾਲ ਮੁਕੰਮਲ ਕੀਤਾ ਜਾਵੇਗਾ ਤਾਂ ਜੋ ਪੰਜਾਂ ਸਾਲਾਂ ਦੇ ਅਰਸੇ ਵਿੱਚ ਵਿੱਚ ਰਾਜ ਨੂੰ ਇਸ ਤੋਂ ਲਾਭ ਪੁਜਣਾ ਸ਼ੁਰੂ ਹੋ ਜਾਵੇ।

**ਬਿਜਲੀ**

ਰਾਜ ਸਰਕਾਰ ਨੂੰ, ਰਾਜ ਦੀ ਆਰਥਿਕਤਾ ਦੇ ਵਿਕਾਸ ਲਈ ਇਕ ਵੱਡੀ ਮਾਤਰਾ ਵਿੱਚ ਬਿਜਲੀ ਦੀ ਸਪਲਾਈ ਦੀ ਸ਼ਕਲ ਵਿੱਚ ਨਿਪੁੰਨ ਅਤੇ ਲੋੜੀਂਦਾ ਬੁਨਿਆਦੀ ਢਾਂਚਾ ਉਸਾਰਨ ਦੀ ਮਹੱਤਤਾ ਦਾ ਪੂਰਾ ਪੂਰਾ ਇਹਸਾਸ ਹੈ। ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਿ ਰਾਜ ਵਿਚ ਅਗੋਂ ਲਈ ਬਿਜਲੀ ਦੀ ਕਮੀ ਨਾ ਰਹੇ, ਬਿਜਲੀ ਪੈਦਾ ਕਰਨ ਦੇ ਵੱਖ ਵੱਖ ਪ੍ਰਾਜੈਕਟ, ਇਕ ਯੋਜਨਾਬੱਧ ਰੂਪ ਵਿੱਚ ਹੱਥ ਵਿਚ ਲੈ ਲਏ ਗਏ ਹਨ। ਰੋਪੜ ਵਿਖੇ 1000 ਮੈਗਾਵਾਟ ਦੇ ਸੁਪਰ ਥਰਮਲ ਪਲਾਂਟ ਦੇ ਸਰਵੇ ਦਾ ਕੰਮ ਹੱਥ ਵਿਚ ਲੈ ਲਿਆ ਗਿਆ ਹੈ ਅਤੇ ਇਸ ਲਈ ਅਗਲੇ ਸਾਲ ਦੇ ਬਜਟ ਵਿਚ 2 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। (ਥੰਪਿੰਗ)

ਇਸ ਸਾਲ ਦੇ ਦੌਰਾਨ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਦੇ ਤੀਜੇ ਯੂਨਿਟ ਦੇ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ। ਸਾਲ 1978-79 ਵਿਚ 110 ਮੈਗਾਵਾਟ ਸਮਰੱਥਾ ਵਾਲਾ ਚੌਥਾ ਯੂਨਿਟ ਚਾਲੂ ਕਰ ਦਿੱਤਾ ਜਾਵੇਗਾ। ਇਨ੍ਹਾਂ ਦੇ ਨਾਲ ਨਾਲ ਦੇਹਰ ਤੇ ਪੌਂਗ ਪਲਾਂਟਾਂ ਤੋਂ ਪੈਦਾ ਹੋਣ ਵਾਲੀ ਬਿਜਲੀ ਨਾਲ ਰਾਜ ਵਿਚ ਕਾਫ਼ੀ ਬਿਜਲੀ ਮਿਲਣ ਲਗ ਪਵੇਗੀ।

ਪੰਜਾਬ ਵਿੱਚ ਸਾਰੇ ਪਿੰਡਾਂ ਨੂੰ ਬਿਜਲੀ ਦੇਣ ਦਾ ਕੰਮ ਮੁਕੰਮਲ ਹੋ ਜਾਣ ਤੇ ਹੁਣ ਬਿਜਲੀ ਦੇ ਨਵੇਂ ਕੁਨੈਕਸ਼ਨਾਂ ਦੀ ਗਿਣਤੀ ਨੂੰ ਵੱਧ ਤੋਂ ਵੱਧ ਕਰਕੇ ਬਿਜਲੀ ਦੇ ਲੋਡ ਨੂੰ ਵਿਕਸਤ ਕਰਨ ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਟਿਊਬਵੈੱਲਾਂ ਲਈ ਖਾਸ ਕਰਕੇ ਪੈਂਡਿੰਗ ਦਰਖਾਸਤਾਂ ਵਾਲਿਆਂ ਨੂੰ ਕੁਨੈਕਸ਼ਨ ਦੇਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਚਾਲੂ ਸਾਲ ਦੇ ਦੌਰਾਨ 28,000 ਟਿਊਬਵੈੱਲਾਂ ਨੂੰ ਕੁਨੈਕ-ਸ਼ਨ ਦੇ ਦਿੱਤੇ ਜਾਣਗੇ ਅਤੇ ਸਾਲ 1978-79 ਲਈ 37,500 ਟਿਊਬਵੈੱਲ ਕੁਨੈਕਸ਼ਨ ਦੇਣ ਦਾ ਟੀਚਾ ਮਿਥਿਆ ਗਿਆ ਹੈ। (ਥੰਪਿੰਗ) ਆਮ ਅਤੇ ਸਨਅਤੀ ਕੁਨੈਕਸ਼ਨਾਂ ਨੂੰ ਵੀ ਅਗਲੇ ਸਾਲ 1,28,000 ਤੋਂ 1,53,500 ਤੱਕ ਵਧਾਇਆ ਜਾ ਰਿਹਾ ਹੈ। (ਥੰਪਿੰਗ)

[ਵਿੱਤ ਮੰਤਰੀ]

ਬਿਜਲੀ ਸੈਕਟਰ ਦੇ ਯੋਜਨਾਗਤ ਉਪਬੰਧ ਨੂੰ ਸਾਲ ਦੇ 73.66 ਕਰੋੜ ਰੁਪਏ ਦੇ ਸੋਧੇ ਉਪਬੰਧ ਤੋਂ ਵਧਾ ਕੇ ਸਾਲ 1978-79 ਲਈ 91.30 ਕਰੋੜ ਰੁਪਏ ਕਰ ਦਿੱਤਾ ਗਿਆ ਹੈ। (ਥੰਪਿੰਗ)

**ਸੜਕਾਂ ਅਤੇ ਪੁਲ**

ਰਾਜ ਵਿਚ ਹਰ ਇਕ ਪਿੰਡ ਨੂੰ ਲਿੰਕ ਸੜਕਾਂ ਨਾਲ ਜੋੜਨ ਦੇ ਕ੍ਰੈਸ਼ ਪ੍ਰੋਗਰਾਮ ਅਧੀਨ ਕੁਲ 12,188 ਪਿੰਡਾਂ ਵਿਚੋਂ 9,367 ਪਿੰਡਾਂ ਨੂੰ ਪੱਕੀਆਂ ਸੜਕਾਂ ਨਾਲ ਜੋੜ ਦਿੱਤਾ ਗਿਆ ਹੈ। ਵਿੱਤੀ ਔਕੜਾਂ ਕਾਰਨ ਇਸ ਸਬੰਧੀ ਪ੍ਰਗਤੀ ਕੁਝ ਮੱਠੀ ਹੀ ਰਹੀ ਹੈ। ਐਪਰ, ਰਹਿੰਦੇ ਕੰਮ ਨੂੰ ਵਸਾਖੀ, 1979 ਤਕ ਨੇਪਰੇ ਚਾੜ੍ਹਨ ਲਈ ਅਗਲੇ ਸਾਲ ਦੇ ਦੌਰਾਨ ਇਸ ਸਬੰਧੀ ਯੋਜਨਾਗਤ ਉਪਬੰਧ ਵਿਚ ਹੋਰ ਵਾਧਾ ਕਰਨ ਦੀ ਤਜਵੀਜ਼ ਹੈ। ਲਿੰਕ ਸੜਕਾਂ, ਮੁੱਖ ਸੜਕਾਂ ਅਤੇ ਪੁਲਾਂ ਆਦਿ ਦੀ ਉਸਾਰੀ ਲਈ ਚਾਲੂ ਸਾਲ ਦੇ 14.12 ਕਰੋੜ ਰੁਪਏ ਦੇ ਯੋਜਨਾਗਤ ਉਪਬੰਧ ਦੇ ਮੁਕਾਬਲੇ ਅਗਲੇ ਸਾਲ ਦਾ ਉਪਬੰਧ ਵਧਾ ਕੇ 20 ਕਰੋੜ ਰੁਪਏ ਕਰ ਦਿੱਤਾ ਗਿਆ ਹੈ। (ਥੰਪਿੰਗ)

ਲਿੰਕ ਸੜਕਾਂ ਸਬੰਧੀ ਸਮੇਂ-ਬੱਧ ਪ੍ਰੋਗਰਾਮ ਅਨੁਸਾਰ ਕੰਮ ਨੂੰ ਮੁਕੰਮਲ ਕਰਨ ਤੋਂ ਇਲਾਵਾ ਅਹਿਮ ਸੜਕਾਂ ਤੇ ਬਾਈ-ਪਾਸ ਬਣਾਉਣ ਅਤੇ ਪੁਲਾਂ ਆਦਿ ਦੀ ਉਸਾਰੀ ਦੇ ਕੰਮ ਵੱਲ ਵੀ ਪੂਰਾ ਧਿਆਨ ਦਿੱਤਾ ਜਾ ਰਿਹਾ ਹੈ। ਡੱਬਵਾਲੀ ਅਤੇ ਮੁਕਤਸਰ ਵਿੱਖੇ ਸੜਕਾਂ ਤੇ ਬਾਈ-ਪਾਸ ਬਣਾਉਣ ਦਾ ਕੰਮ ਅਤੇ ਵੱਡੇ ਪੁਲਾਂ, ਜਿਹਾ ਕਿ ਨਕੋਦਰ-ਮੋਗਾ ਸੜਕ ਉੱਤੇ ਦਰਿਆ ਸਤਲੁਜ ਉਤਲੇ ਪੁਲ, ਜਲੰਧਰ-ਪਠਾਨਕੋਟ ਜੰਮੂ ਸੜਕ ਉੱਤੇ ਦਰਿਆ ਚੱਕੀ ਉਤਲੇ ਪੁਲ ਅਤੇ ਪਟਿਆਲਾ-ਪਿਹੋਵਾ ਸੜਕ ਉੱਤੇ ਦਰਿਆ ਘਗਰ ਉਤਲੇ ਪੁਲ ਦੀ ਉਸਾਰੀ ਦਾ ਕੰਮ ਚਲ ਰਿਹਾ ਹੈ। ਸਰਕਾਰ ਨੇ ਅਗਲੇ ਸਾਲ ਦੇ ਦੌਰਾਨ 279 ਲੱਖ ਰੁਪਏ ਦੀ ਲਾਗਤ ਨਾਲ ਗੋਇੰਦਵਾਲ ਸਾਹਿਬ ਨੇੜੇ ਦਰਿਆ ਬਿਆਸ ਤੇ ਪੁਲ ਬਣਾਉਣ ਦੀ ਸਕੀਮ ਦੀ ਪਰਵਾਨਗੀ ਦੇ ਦਿੱਤੀ ਹੈ। (ਥੰਪਿੰਗ) ਪਟਿਆਲਾ-ਪਿਹੋਵਾ ਸੜਕ ਉੱਤੇ ਟਾਂਗਰੀ ਅਤੇ ਮਾਰਕੰਡਾ ਦਰਿਆਵਾਂ ਉਤਲੇ ਵੱਡੇ ਪੁਲਾਂ ਦੀ ਉਸਾਰੀ ਦਾ ਕੰਮ ਹੱਥ ਵਿੱਚ ਲੈਣ ਦੀ ਤਜਵੀਜ਼ ਹੈ ਅਤੇ ਇਸ ਨਾਲ ਪਟਿਆਲਾ-ਦਿੱਲੀ ਅਤੇ ਇਸ ਦੇ ਨਾਲ ਲਗਦੇ ਕਸਬਿਆਂ ਵਿਚਾਲੇ ਫਾਸਲਾ ਘੱਟ ਜਾਵੇਗਾ।

**ਸਨਅਤਾਂ**

ਪੰਜਾਬ ਰਾਜ ਵੱਲੋਂ ਚਲਾਏ ਗਏ ਉਤਸ਼ਾਹਜਨਕ ਸੰਗਠਿਤ ਵਿਕਾਸ ਪ੍ਰੋਗਰਾਮ ਅਤੇ ਭਾਰਤ ਸਰਕਾਰ ਦੁਆਰਾ ਘੋਸ਼ਤ ਕੀਤੀ ਗਈ ਸਨਅਤੀ ਨੀਤੀ ਸਦਕਾ ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਸਰਕਾਰ ਦੁਆਰਾ ਅਪਣਾਈ ਜਾਣ ਵਾਲੀ ਸਨਅਤੀ ਨੀਤੀ ਬਾਰੇ ਸਪੱਸ਼ਟ ਬਿਆਨ ਦੇਣ ਦੀ ਲੋੜ ਹੈ। ਅਸੀਂ ਇਸ ਸਮੇਂ ਰਾਜ ਦੀ ਸਨਅਤੀ ਨੀਤੀ ਨੂੰ ਅੰਤਿਮ ਰੂਪ ਦੇਣ ਵਿੱਚ ਰੁੱਝੇ ਹੋਏ ਹਾਂ (ਵਿਘਨ) ਜਿਸ ਵਿਚ ਪੰਜਾਬ ਵਿਚ ਸਨਅਤਾਂ ਨੂੰ ਦਿੱਤੇ ਜਾਣ ਵਾਲੇ ਉਤਸ਼ਾਹਾਂ ਨੂੰ ਸ਼ਾਮਲ ਕੀਤਾ ਜਾਵੇਗਾ ਅਤੇ ਰਾਜ ਦੇ ਸਨਅਤੀਕਰਣ ਦੀ ਪ੍ਰਕਿਰਿਆ ਬਾਰੇ ਮਾਰਗ-ਦਰਸ਼ਕ ਲੀਹਾਂ ਅਤੇ ਸੇਧਾਂ ਦਾ ਸਪੱਸ਼ਟ ਵਰਣਨ ਕੀਤਾ ਜਾਵੇਗਾ। ਅਸੀਂ ਭਵਿੱਖ ਵਿਚ ਰਾਜ ਦੇ ਸਨਅਤੀ ਵਿਕਾਸ-ਦਰ ਨੂੰ 5 ਫੀ ਸਦੀ ਤੋਂ 10 ਫ਼ੀ ਸਦੀ ਸਾਲਾਨਾ ਤਕ ਵਧਾਉਣ ਦਾ ਉਪਰਾਲਾ ਕਰਾਂਗੇ। (ਥੰਪਿੰਗ) ਅਸੀਂ ਅਗਲੇ ਪੰਜ ਸਾਲਾਂ ਵਿਚ ਸਨਅਤੀ ਸੈਕਟਰ ਵਿਚ ਪੂਰਨ ਰੋਜ਼ਗਾਰ ਮੁਹੱਈਆ ਕਰਨ ਲਈ 50 ਫ਼ੀ ਸਦੀ ਤਕ ਵਾਧਾ ਕਰਨ ਦਾ ਵੀ ਯਤਨ ਕਰਾਂਗੇ। (ਥੰਪਿੰਗ) ਅਸੀਂ ਤਿੰਨ ਸਾਲਾਂ ਦੇ ਅੰਦਰ ਅੰਦਰ ਬਦੇਸ਼ੀ ਮੰਡੀਆਂ ਵਿੱਚ ਸਨਅਤੀ ਵਸਤਾਂ ਦੇ ਨਿਰਯਾਤ ਨੂੰ ਦੁਗਣਾ ਕਰਨ ਦੇ ਵੀ ਯਤਨ ਕਰਾਂਗੇ। (ਥੰਪਿੰਗ)

102

ਰਾਜ ਵਿਚ ਸਨਅਤਾਂ ਦੇ ਵਿਕਾਸ ਸਬੰਧੀ ਇਕ ਹੋਰ ਮਹੱਤਵਪੂਰਣ ਪ੍ਰਾਪਤੀ ਭਾਰਤ ਸਰਕਾਰ ਦੁਆਰਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਵਿਖੇ ਲਗਭਗ 16 ਕਰੋੜ ਰੁਪਏ ਦੀ ਲਾਗਤ ਨਾਲ ਸਥਾਪਤ ਕੀਤਾ ਜਾਣ ਵਾਲਾ ਇਲੈਕਟ੍ਰਾਨਿਕ ਕੰਪਲੈਕਸ ਹੈ। ਇਸ ਨਾਲ ਰਾਜ ਵਿੱਚ ਉਪ-ਲਬਧ ਟੈਕਨਾਲੋਜੀ ਨੂੰ ਲਾਭ ਪੁਜੇਗਾ ਅਤੇ ਇਲੈਕਟ੍ਰਾਨਿਕ ਸਾਜ਼ ਸਾਮਾਨ ਦੀ ਟੈਸਟਿੰਗ, ਸੰਯੋਜਨ ਅਤੇ ਮਿਆਰੀਕਰਣ ਦਾ ਉਪਬੰਧ ਹੋਵੇਗਾ। ਇੰਜੀਨੀਅਰਿੰਗ ਸਨਅਤਾਂ ਨੂੰ ਵੀ ਟੂਲ ਰੂਮ ਦਾ ਲਾਭ ਪੁਜੇਗਾ ਜੋ ਕਿ ਭਾਰਤ ਸਰਕਾਰ ਅਤੇ ਪੱਛਮੀ ਜਰਮਨੀ ਸਰਕਾਰ ਦੇ ਸਹਿਯੋਗ ਨਾਲ ਲੁਧਿਆਣਾ ਵਿਖੇ 4 ਕਰੋੜ ਰੁਪਏ ਦੀ ਲਾਗਤ ਨਾਲ ਸਥਾਪਤ ਕੀਤਾ ਜਾ ਰਿਹਾ ਹੈ।

ਰਾਜ ਵਿਚ ਵੱਡੀਆਂ ਅਤੇ ਦਰਮਿਆਨੇ ਪੈਮਾਨੇ ਦੀਆਂ ਸਨਅਤਾਂ ਲਗਾਉਣ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ। ਇਸ ਉਦੇਸ਼ ਦੀ ਪੂਰਤੀ ਲਈ ਸਰਕਾਰ ਦੁਆਰਾ ਰਾਜ ਅੰਦਰ ਉਪਲਬਧ ਕੱਚੇ ਮਾਲ ਦੀ ਵੱਧ ਤੋਂ ਵੱਧ ਵਰਤੋਂ ਨੂੰ ਯਕੀਨੀ ਬਣਾਉਣ ਲਈ ਵਿਸ਼ੇਸ਼ ਕਦਮ ਚੁੱਕੇ ਜਾ ਰਹੇ ਹਨ। ਰਾਜ ਵਿਚ ਜ਼ਰਾਇਤ ਤੇ ਅਧਾਰਿਤ ਸਨਅਤਾਂ ਲਗਾਉਣ ਦੀ ਤਜਵੀਜ਼ ਹੈ। ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ ਦੁਆਰਾ ਜ਼ੀਰਾ ਅਤੇ ਗੁਰਦਾਸਪੁਰ ਵਿਖੇ ਖੰਡ ਮਿੱਲਾਂ, ਸੰਗਰੂਰ ਜ਼ਿਲ੍ਹੇ ਅੰਦਰ ਮਕੱਈ ਦੇ ਨਸ਼ਾਸਤੇ ਤੋਂ ਗੁਲੂਕੋਜ਼ ਅਤੇ ਡੈਕਸਟੋਰਜ਼ ਬਣਾਉਣ ਦੀਆਂ ਮਿਲਾਂ ਅਤੇ ਬਰਨਾਲਾ ਵਿਖੇ ਕਾਟਨ ਸਪਿੰਨਿੰਗ ਮਿੱਲ ਲਗਾਉਣ ਦੀ ਤਜਵੀਜ਼ ਹੈ। ਇਹ ਪ੍ਰਾਜੈਕਟ, ਸਨਅਤੀ ਉਤਪਾਦਨ ਵਧਾਉਣ ਤੋਂ ਇਲਾਵਾ 3,100 ਵਰਕਰਾਂ ਨੂੰ ਰੋਜ਼ਗਾਰ ਮੁਹੱਈਆ ਕਰਨ ਦੀ ਸੰਭਾਵਨਾ ਵੀ ਪੈਦਾ ਕਰਨਗੇ। ਤਿੰਨ ਪੱਛੜੇ ਜ਼ਿਲ੍ਹਿਆਂ ਹੁਸ਼ਿਆਰਪੁਰ, ਸੰਗਰੂਰ ਅਤੇ ਬਠਿੰਡਾ (ਅਤੇ ਇਨ੍ਹਾਂ ਨਾਲ ਫਰੀਦਕੋਟ ਤਹਿਸੀਲ) ਵਿਚਲੀਆਂ ਸਨਅਤਾਂ ਨੂੰ 15 ਫੀ ਸਦੀ ਕੇਂਦਰੀ ਸਬਸਿਡੀ ਛੀ ਦਿੱਤੀ ਜਾ ਰਹੀ ਹੈ। ਰਾਜ ਸਰਕਾਰ ਦੀ ਸਰਹੱਦੀ, ਬੇਟ, ਕੰਡੀ ਅਤੇ ਨੀਮ-ਪਹਾੜੀ ਇਲਾਕਿਆਂ ਵਿਚਲੀਆਂ ਸਨਅਤਾਂ ਨੂੰ ਵੀ ਇਹੋ ਜਿਹੀ ਰਿਆਇਤ ਦੇਣ ਦੀ ਤਜਵੀਜ਼ ਹੈ। 103

### ਰੋਜ਼ਗਾਰ

ਸ਼ਤਿਕਾਰਯੋਗ ਮੈਂਬਰਾਂ ਨੂੰ ਪਤਾ ਹੀ ਹੈ, ਕਿ ਆਰਥਿਕਤਾ ਦਾ ਪਹੀਆ ਜਾਮ ਹੋ ਜਾਣ ਕਾਰਨ, ਜਿਸ ਦਾ ਵੇਰਵੇ ਸਹਿਤ ਹਵਾਲਾ ਮੈਂ ਮੁੱਢਲੇ ਪੈਰ੍ਹਿਆਂ ਵਿਚ ਦਿੱਤਾ ਹੈ, ਰਾਜ ਵਿਚ ਪਿਛਲੇ ਪੰਜ ਸਾਲਾਂ ਵਿਚ ਰੋਜ਼ਗਾਰ ਦੀ ਸਥਿੱਤੀ ਵੀ ਬਹੁਤ ਹੱਦ ਤੱਕ ਨਿੱਘਰੀ ਹੈ। 31 ਦਸੰਬਰ, 1977 ਨੂੰ ਪੜ੍ਹੇ ਲਿਖੇ ਬੇਰੋਜ਼ਗਾਰਾਂ ਦੀ ਕੁੱਲ ਗਿਣਤੀ 1.84 ਲੱਖ ਤੋਂ ਵੱਧ ਸੀ। ਭਾਵੇਂ ਸ਼ਰਕਾਰ, ਰਾਜ ਵਿੱਚ ਪੜ੍ਹੇ ਲਿਖੇ ਬੇਰੋਜ਼ਗਾਰ ਲੋਕਾਂ ਲਈ ਲਾਹੇਵੰਦ ਰੋਜ਼ਗਾਰ ਦੇ ਮੌਕੇ ਪੈਦਾ ਕਰਕੇ ਇਸ ਸਮੱਸਿਆ ਨੂੰ ਨਜਿਠਣ ਲਈ ਪੂਰੀ ਵਾਹ ਲਾ ਰਹੀ ਹੈ, ਫਿਰ ਵੀ ਇਹ ਮਹਿਸੂਸ ਕੀਤਾ ਗਿਆ ਹੈ ਕਿ ਉਨ੍ਹਾਂ ਦੀ ਬਿਹਤਰੀ ਲਈ ਕੁਝ ਹੋਰ ਉਪਰਾਲੇ ਕਰਨਾ ਵੀ ਸਾਡਾ ਫ਼ਰਜ਼ ਬਣਦਾ ਹੈ। ਸਾਡੇ ਚੋਣ ਮੈਨੀਫੈਸਟੋ ਵਿਚ ਕੀਤੇ ਵਾਅਦਿਆਂ ਤੇ ਫੁੱਲ ਚੜ੍ਹਾਉਂਦੇ ਇਹ ਤਜਵੀਜ਼ ਕੀਤਾ ਗਿਆ ਹੈ ਕਿ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਬੇਰੋਜ਼ਗਾਰੀ ਭੱਤਾ ਦਿੱਤਾ ਜਾਵੇ। (ਥੰਪਿੰਗ) ਰਾਜ ਸਰਕਾਰ ਇਸ ਸਕੀਮ ਤੇ 50:50 ਆਧਾਰ ਤੇ ਉਪਦਾਨ ਪ੍ਰਾਪਤ ਕਰਨ ਲਈ ਕੇਂਦਰੀ ਸਰਕਾਰ ਨਾਲ ਗੱਲ ਬਾਤ ਕਰਨ ਦੀ ਇੱਛਕ ਹੈ। (ਵਿਘਨ) ਇਸ ਸਕੀਮ ਅਧੀਨ ਇਹ ਫੈਸਲਾ ਕੀਤਾ ਗਿਆ ਹੈ ਕਿ ਉਨ੍ਹਾਂ ਸਾਰੇ ਵਿਅਕਤੀਆਂ ਨੂੰ ਬੇਰੋਜ਼ਗਾਰੀ ਭੱਤਾ ਦਿੱਤਾ ਜਾਵੇ ਜਿਨ੍ਹਾਂ ਦੇ ਨਾਂ ਰਾਜ ਦੇ ਰੋਜ਼ਗਾਰ ਦਫ਼ਤਰਾਂ ਦੇ ਚਾਲੂ ਰਜਿਸਟਰਾਂ ਵਿਚ ਪੰਜ ਸਾਲ ਤੋਂ ਵੱਧ ਸਮੇਂ ਤੋਂ ਦਰਜ ਹੋਏ ਚਲੇ ਆ ਰਹੇ ਹੋਣ। (ਥੰਪਿੰਗ) ਭੱਤੇ ਦਾ ਦਰਜੇ-ਬੱਧ ਸਕੇਲ ਨਿਮਨ ਅਨੁਸਾਰ ਹੋਵੇਗਾ :—

ਮੈਟਰੀਕੂਲੇਟ ਅਤੇ ਬਰਾਬਰ ਦੀਆਂ ਯੋਗਤਾਵਾਂ ਰੱਖਣ ਵਾਲੇ ਵਿਅਕਤੀਆਂ ਲਈ—40 ਰੁਪਏ ਮਾਹਵਾਰ (ਥੰਪਿੰਗ)

[ਵਿੱਤ ਮੰਤਰੀ]

ਗਰੈਜੂਏਟਾਂ ਅਤੇ ਪੋਸਟ ਗਰੈਜੂਏਟਾਂ ਅਤੇ ਇਨ੍ਹਾਂ ਦੇ ਬਰਾਬਰ ਦੀਆਂ ਯੋਗਤਾਵਾਂ ਰੱਖਣ ਵਾਲਿਆਂ ਲਈ--50 ਰੁਪਏ ਮਾਹਵਾਰ (ਥੰਪਿੰਗ)

ਇਸ ਤੋਂ ਇਲਾਵਾ, ਰਾਜ ਵਿਚ ਰੋਜ਼ਗਾਰ ਨੂੰ, ਵਿਸ਼ੇਸ਼ ਕਰਕੇ ਸਨਅਤੀ ਅਤੇ ਜ਼ਰਾਇਤੀ ਖੇਤਰਾਂ ਵਿਚਲੇ ਰੋਜ਼ਗਾਰ ਨੂੰ ਉਤਸ਼ਾਹ ਦੇਣ ਲਈ ਸਕੀਮਾਂ ਬਣਾਈਆਂ ਗਈਆਂ ਹਨ। ਕੁਝ ਵਿਸ਼ੇਸ਼ ਸਕੀਮਾਂ ਹਨ, ਜਿਨ੍ਹਾਂ ਅਧੀਨ ਇੰਜੀਨੀਅਰਾਂ ਅਤੇ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਸਿਖਲਾਈ ਦਿੱਤੀ ਜਾਵੇਗੀ ਅਤੇ ਮਰਾਜਨ ਮਨੀ, ਸੀਡ ਮਨੀ, ਸਨਅਤੀ ਸ਼ੈੱਡ ਕਿਰਾਇਆ ਖਰੀਦ ਆਧਾਰ ਤੇ ਮਸ਼ੀਨਰੀ ਅਤੇ ਵਿਆਜ ਰਹਿਤ ਸਬਸਿਡੀ ਦਿੱਤੀ ਜਾਵੇਗੀ। (ਥੰਪਿੰਗ) ਇਹ ਆਸ ਕੀਤੀ ਜਾਂਦੀ ਹੈ ਕਿ ਇਸ ਸਕੀਮ ਨਾਲ 10,000 ਵਿਅਕਤੀਆਂ ਨੂੰ ਲਾਭ ਪੁੱਜੇਗਾ। ਇਸੇ ਤਰ੍ਹਾਂ ਫਿਲੌਰ, ਗੜ੍ਹ-ਸ਼ੰਕਰ, ਫਾਜ਼ਿਲਕਾ ਅਤੇ ਡੇਰਾ ਬਾਬਾ ਨਾਨਕ ਵਿਖੇ ਚਾਰ ਦਿਹਾਤੀ ਰੋਜ਼ਗਾਰ ਯੂਨਿਟ ਸਥਾਪਤ ਕਰਨ ਦੀ ਤਜਵੀਜ਼ ਹੈ। 25,000 ਜਾਂ ਇਸ ਤੋਂ ਵੱਧ ਵੱਸੋਂ ਵਾਲੇ ਸਾਰੇ ਕਸਬਿਆਂ ਵਿਚ ਕੰਮ ਤੇ ਲਾਉਣ ਅਤੇ ਅਗਵਾਈ ਦੇਣ ਲਈ ਪੰਜ ਹੋਰ ਰੋਜ਼ਗਾਰ ਦਫ਼ਤਰ ਖੋਲ੍ਹਣ ਦੀ ਤਜਵੀਜ਼ ਹੈ। ਰੋਜ਼ਗਾਰ ਪ੍ਰੋਗਰਾਮਾਂ ਲਈ ਕੁਲ ਉਪਬੰਧ ਸਾਲ 1978-79 ਵਿਚ ਵਧਾ ਕੇ 2 ਕਰੋੜ ਕਰ ਦਿੱਤਾ ਗਿਆ ਹੈ (ਥੰਪਿੰਗ)। 1978-79 ਦੇ ਦੌਰਾਨ ਕੁੱਲ 50,000 ਵਿਅਕਤੀਆਂ ਨੂੰ ਰੋਜ਼ਗਾਰ ਦੇਣ ਦਾ ਪ੍ਰਬੰਧ ਹੋ ਜਾਵੇਗਾ। (ਥੰਪਿੰਗ)

## ਟਰਾਂਸਪੋਰਟ

ਰਾਜ ਸਰਕਾਰ ਨੇ ਅਸੂਲੀ ਤੌਰ ਤੇ ਇਹ ਫੈਸਲਾ ਕਰ ਲਿਆ ਹੈ ਕਿ ਰੂਟ ਪਰਮਿਟ ਦੇਣ ਦੇ ਮਾਮਲੇ ਵਿਚ ਕੁਝ ਵਿਸ਼ੇਸ਼ ਤੌਰ ਤੇ ਪਾਤਰ ਵਿਅਕਤੀਆਂ ਦੀਆਂ ਸ਼੍ਰੇਣੀਆਂ, ਜਿਹਾ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ, ਪੜ੍ਹੇ ਲਿਖੇ ਬੇਰੋਜ਼ਗਾਰਾਂ, ਸਾਬਕਾ ਫੌਜੀਆਂ ਅਤੇ ਰਾਜਸੀ ਪੀੜਤਾਂ ਨੂੰ ਤਰਜੀਹ ਦਿੱਤੀ ਜਾਵੇ।

ਮੁਨਾਸਬ ਟ੍ਰਾਂਸਪੋਰਟ ਸੇਵਾਵਾਂ ਮੁਹੱਈਆ ਕਰਨ ਦੀ ਲੋੜ ਨੂੰ ਸਵੀਕਾਰ ਕਰਦਿਆਂ, ਰਾਜ ਟ੍ਰਾਂਸ-ਪੋਰਟ ਅਦਾਰਿਆਂ ਵਿਚ ਸਾਲ 1978-79 ਦੇ ਦੌਰਾਨ 6.26 ਕਰੋੜ ਰੁਪਏ ਦੀ ਇਕ ਵੱਡੀ ਰਕਮ ਲਾਉਣ ਦੀ ਤਜਵੀਜ਼ ਹੈ। ਇਸ ਰਕਮ ਦਾ ਬਹੁਤਾ ਹਿੱਸਾ, ਵਿਸਤਾਰ ਅਤੇ ਪੁਰਾਣੀਆਂ ਦੀ ਥਾਂ ਨਵੀਆਂ ਬੱਸਾਂ ਖਰੀਦਣ ਦੇ ਨਿਯਮਤ ਪ੍ਰੋਗਰਾਮ ਦੇ ਹਿੱਸੇ ਵਜੋਂ 490 ਬੱਸਾਂ ਖਰੀਦਣ ਲਈ ਵਰਤੋਂ ਵਿਚ ਲਿਆਂਦਾ ਜਾਵੇਗਾ। ਬੱਸ ਅੱਡੇ, ਵਰਕਸ਼ਾਪਾਂ ਅਤੇ ਰਸਤਿਆਂ ਵਿਚ ਬੱਸ-ਯਾਤਰੀਆਂ ਲਈ ਸ਼ੈਲਟਰ ਸ਼ੈੱਡ ਆਦਿ ਉਸਾਰਣ ਲਈ ਵੀ ਉਚਿਤ ਉਪਬੰਧ ਕੀਤਾ ਗਿਆ ਹੈ।

## ਸੈਰ-ਸਪਾਟਾ

ਪੰਜਾਬ ਵਿਚ ਸੈਰ ਸਪਾਟੇ ਦੇ ਵਿਕਾਸ ਦੀ ਬਹੁਤ ਸੰਭਾਵਨਾ ਹੈ ਅਤੇ ਰਾਜ ਸਰਕਾਰ, ਸੈਰ ਸਪਾਟੇ ਦੀਆਂ ਸਹੂਲਤਾਂ ਨੂੰ ਤੇਜ਼ੀ ਨਾਲ ਵਿਕਸਤ ਕਰਨ ਦੀ ਚਾਹਵਾਨ ਹੈ। ਇਸ ਉਦੇਸ਼ ਦੀ ਪੂਰਤੀ ਅਤੇ ਇਸ ਵਿਚ ਕਾਰਜੀ ਨਿਪੁੰਨਤਾ ਅਤੇ ਤੇਜ਼ੀ ਲਿਆਉਣ ਲਈ, ਰਾਜ ਵਿਚ ਸੈਰ-ਸਪਾਟਾ ਵਿਕਾਸ ਕਾਰਪੋਰੇਸ਼ਨ ਸਥਾਪਤ ਕਰਨ ਦੀ ਤਜਵੀਜ਼ ਹੈ।

## ਸਿਖਿਆ

ਰਾਜ ਸਰਕਾਰ ਨੂੰ ਰਾਜ ਦੇ ਲੋਕਾਂ ਦੀ ਉੱਨਤੀ ਲਈ ਸਿਖਿਆ ਦੀ ਬੁਨਿਆਦੀ ਅਹਿਮੀਅਤ ਦਾ ਪੂਰਾ ਅਹਿਸਾਸ ਹੈ। ਆਮਦਨ ਲੇਖੇ ਵਿਚੋਂ ਬਜਟੀ ਉਪਬੰਧ ਇਕੱਲੇ ਸਿਖਿਆ ਦੇ ਸੈਕਟਰ ਲਈ

ਸਭ ਤੋਂ ਵੱਧ ਹੈ। ਚਾਲੂ ਸਾਲ ਦੇ ਦੌਰਾਨ 75.34 ਕਰੋੜ ਰੁਪਏ ਦੇ ਅਨੁਮਾਨਤ ਖਰਚ ਦੇ ਮੁਕਾਬਲੇ ਅਗਲੇ ਸਾਲ ਦੇ ਬਜਟ ਵਿਚ 79.24 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

ਭਾਵੇਂ ਰਾਜ ਦੇ ਦਿਹਾਤੀ ਅਤੇ ਸ਼ਹਿਰੀ, ਦੋਹਾਂ ਇਲਾਕਿਆਂ ਵਿਚ ਸਕੂਲਾਂ ਅਤੇ ਕਾਲਜਾਂ ਦੀ ਗਿਣਤੀ ਵਿਚ ਬਹੁਤ ਵਾਧਾ ਹੋਇਆ ਹੈ, ਫਿਰ ਵੀ ਇਨ੍ਹਾਂ ਸੰਸਥਾਵਾਂ ਦੁਆਰਾ ਦਿੱਤੀ ਜਾ ਰਹੀ ਸਿਖਿਆ ਦਾ ਮਿਆਰ ਲੋੜੀਂਦੀ ਪੱਧਰ ਦਾ ਨਹੀਂ ਰਿਹਾ। ਦਿਹਾਤੀ ਇਲਾਕਿਆਂ ਵਿਚ ਤਾਂ ਪੋਜ਼ੀਸ਼ਨ ਖਾਸ ਤੌਰ ਤੇ ਗੈਰ-ਤਸੱਲੀਬਖਸ਼ ਹੈ। ਰਾਜ ਸਰਕਾਰ ਨੂੰ ਇਨ੍ਹਾਂ ਸੰਸਥਾਵਾਂ ਦੀ ਕਾਰਜ-ਪ੍ਰਣਾਲੀ ਵਿਚ ਸੁਧਾਰ ਦੀ ਫੌਰੀ ਲੋੜ ਦਾ ਇਹਸਾਸ ਹੈ। ਇਸ ਦਿਸ਼ਾ ਵਿਚ ਪਹਿਲੇ ਕਦਮ ਵਜੋਂ ਸਾਲ 1978-79 ਦੇ ਦੌਰਾਨ ਹਰ ਜ਼ਿਲ੍ਹੇ ਵਿਚਲੇ ਦਿਹਾਤੀ ਇਲਾਕੇ ਦੇ ਦੋ ਮੌਜੂਦਾ ਸਕੂਲਾਂ ਅਤੇ ਇਕ ਕਾਲਜ ਨੂੰ ਮਾਡਲ ਸੰਸਥਾ ਦਾ ਰੂਪ ਦੇਣ ਦਾ ਫੈਸਲਾ ਕੀਤਾ ਗਿਆ ਹੈ ਅਤੇ ਅਗਲੇ ਸਾਲਾਂ ਵਿਚ ਵੀ ਇਸ ਪ੍ਰੋਗਰਾਮ ਨੂੰ ਪੜਾਅ-ਵਾਰ ਜਾਰੀ ਰੱਖਿਆ ਜਾਵੇਗਾ। ਪ੍ਰਾਇਮਰੀ ਪੱਧਰ ਦੀ ਵਿਦਿਆ ਦੇ ਮਿਆਰ ਵਿਚ ਸੁਧਾਰ ਕਰਨ ਵੱਲ ਪੂਰੀ ਯਕਸੂਈ ਨਾਲ ਧਿਆਨ ਦੇਣ ਲਈ ਸਰਕਾਰ ਨੇ ਪ੍ਰਾਇਮਰੀ ਵਿਦਿਆ ਦਾ ਵੱਖਰਾ ਡਾਇਰੈਕਟੋਰੇਟ ਬਣਾ ਦਿੱਤਾ ਹੈ। ਦਿਹਾਤੀ ਇਲਾਕਿਆਂ ਵਿਚ ਬੱਚਿਆਂ ਦੇ ਘਰਾਂ ਦੇ ਨੇੜੇ ਸਕੂਲ ਹੋਣ ਦੀ ਲੋੜ ਨੂੰ ਮੁੱਖ ਰਖਦੇ ਹੋਏ ਸਰਕਾਰ ਨੇ ਚਾਲੂ ਸਾਲ ਦੇ ਦੌਰਾਨ 240 ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਸਕੂਲ ਅਤੇ 150 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾ ਦਿੱਤਾ ਹੈ।

50 ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਵੀ ਲਾਇਬਰੇਰੀ ਸੇਵਾ ਚਾਲੂ ਕੀਤੀ ਜਾ ਰਹੀ ਹੈ। ਮਿਡਲ ਸਕੂਲਾਂ ਅਤੇ ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਦੇ ਮਿਡਲ ਭਾਗਾਂ ਲਈ ਸਾਇੰਸ ਕਿੱਟਾਂ ਮੁਹੱਈਆ ਕਰਨ ਲਈ 5 ਲੱਖ ਰੁਪਏ ਵੱਖਰੇ ਰੱਖੇ ਗਏ ਹਨ। ਸਾਇੰਸ ਪੜ੍ਹ ਰਹੇ ਜ਼ਹੀਨ ਵਿਦਿਆਰਥੀਆਂ ਲਈ ਕੋਚਿੰਗ ਕੈਂਪਾਂ ਦਾ ਵੀ ਪ੍ਰਬੰਧ ਕੀਤਾ ਗਿਆ ਹੈ।

ਮਿਡਲ ਪੱਧਰ ਦੇ ਇਮਤਿਹਾਨ ਵਿਚ ਮੈਰਿਟ ਤੇ ਆਉਣ ਵਾਲੇ ਗਰੀਬ ਤੇ ਜ਼ਹੀਨ 2,191 ਵਿਦਿਆਰਥੀਆਂ ਨੂੰ ਵਜ਼ੀਫੇ ਦਿੱਤੇ ਜਾਣਗੇ।

## ਖੇਡਾਂ

ਪੰਜਾਬ ਖੇਡਾਂ ਦਾ ਘਰ ਹੈ ਅਤੇ ਇਸ ਨੂੰ ਦੇਸ਼ ਵਿਚ ਕੁਝ ਸਿਰ ਕੱਢ ਅਤੇ ਬੇਨਜ਼ੀਰ ਖਿਡਾਰੀ ਪੈਦਾ ਕਰਨ ਦਾ ਮਾਣ ਪਰਾਪਤ ਹੈ। ਰਾਜ ਸਰਕਾਰ ਇਹ ਨਿਰੰਤਰ ਯਤਨ ਕਰਦੀ ਆ ਰਹੀ ਹੈ ਕਿ ਅੱਜ ਕਲ੍ਹ ਦੀਆਂ ਤਕਨੀਕੀ ਲਾਈਨਾਂ ਤੇ ਚੰਗੇਰੀਆਂ ਸਿਖਲਾਈ ਸਹੂਲਤਾਂ ਦਾ ਪ੍ਰਬੰਧ ਕਰਕੇ ਮੁਕਾਬਲੇ ਦੀਆਂ ਲੋੜਾਂ ਆਦਿ ਦੁਆਰਾ ਮੁਕਾਬਲਿਆਂ ਨੂੰ ਉਤਸ਼ਾਹਤ ਕਰਕੇ ਆਪਣੇ ਖਿਡਾਰੀਆਂ ਦੇ ਮਿਆਰ ਨੂੰ ਹੋਰ ਉਚੇਰਾ ਕੀਤਾ ਜਾਵੇ। ਹੋਣਹਾਰ ਖਿਡਾਰੀਆਂ ਨੂੰ ਉਤਸਾਹਤ ਕਰਨ ਲਈ ਉਨ੍ਹਾਂ ਖਿਡਾਰੀਆਂ ਨੂੰ ਵਿਸ਼ੇਸ਼ ਵਜ਼ੀਫੇ ਦਿੱਤੇ ਜਾਣਗੇ ਜਿਹੜੇ ਰਾਸ਼ਟਰੀ ਪੱਧਰ ਦੇ ਮੁਕਾਬਲਿਆਂ ਵਿਚ ਪਹਿਲੀਆਂ ਤਿੰਨ ਥਾਵਾਂ ਵਿਚੋਂ ਕੋਈ ਥਾਂ ਪਰਾਪਤ ਕਰਦੇ ਹਨ। ਸਾਲ 1978-79 ਦੇ ਦੌਰਾਨ ਖੇਡ ਸਰਗਰਮੀਆਂ ਦੇ ਵਿਕਾਸ ਲਈ 59.75 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

## ਮੈਡੀਕਲ ਸਿਖਿਆ

ਮੈਡੀਕਲ ਸਿਖਿਆ ਦੇ ਮਿਆਰ ਨੂੰ ਉਚੇਰਾ ਕਰਨਾ ਇਸ ਸਰਕਾਰ ਦੇ ਮੁਢਲੇ ਨਿਸ਼ਾਨਿਆਂ ਵਿਚੋਂ ਇਕ ਹੈ। ਇਸੇ ਨੀਤੀ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫ਼ਰੀਦਕੋਟ ਨੂੰ ਸਰਕਾਰੀ

[ਵਿੱਤ ਮੰਤਰੀ]
ਪ੍ਰਬੰਧ ਅਧੀਨ ਲੈਣ ਦਾ ਫੈਸਲਾ ਕੀਤਾ ਗਿਆ ਹੈ। ਇਸ ਸਮੇਂ ਇਹ ਕਾਲਜ ਇਕ ਟਰੱਸਟ ਦੁਆਰਾ ਚਲਾਇਆ ਜਾ ਰਿਹਾ ਹੈ ਜੋ ਵੱਡੀਆਂ ਗ੍ਰਾਂਟਾਂ ਪ੍ਰਾਪਤ ਕਰਨ ਦੇ ਬਾਵਜੂਦ ਵਿਦਿਆਰਥੀਆਂ ਦੀ ਸਿਖਲਾਈ ਲਈ ਪੂਰੇ ਪ੍ਰਬੰਧ ਨਹੀਂ ਕਰ ਸਕਿਆ। ਇਸ ਕਾਲਜ ਨੂੰ ਸਰਕਾਰੀ ਪ੍ਰਬੰਧ ਅਧੀਨ ਲੈਣ ਉੱਤੇ 5.25 ਕਰੋੜ ਰੁਪਏ ਅਨਾਵਰਤਕ (non-recurring) ਅਤੇ ਸਾਲਾਨਾ 86 ਲੱਖ ਰੁਪਏ ਆਵਰਤਕ (Recurring) ਖਰਚ ਹੋਣਗੇ।

## ਸਿਹਤ

ਰਾਜ ਸਰਕਾਰ ਦਿਹਾਤੀ ਇਲਾਕਿਆਂ, ਜਿੱਥੇ ਬਹੁ-ਗਿਣਤੀ ਵਿਚ ਲੋਕ ਵਸਦੇ ਹਨ, ਦੀਆਂ ਸਿਹਤ ਸੰਭਾਲ ਸੇਵਾਵਾਂ ਦੀ ਉਨੱਤੀ ਦੇ ਕੰਮ ਨੂੰ ਬਹੁਤ ਹੀ ਅਹਿਮ ਸਮਝਦੀ ਹੈ। ਦੀਰਘਕਾਲੀ ਯੋਜਨਾ ਦੇ ਹਿੱਸੇ ਵਜੋਂ ਹਰੇਕ ਬਲਾਕ ਅੰਦਰ ਘੱਟੋ ਘੱਟ 25 ਬੈੱਡਾਂ ਵਾਲਾ ਹਸਪਤਾਲ ਖੋਲ੍ਹਣ ਦੀ ਤਜਵੀਜ਼ ਕੀਤੀ ਗਈ ਹੈ ਤਾਂ ਜੋ ਉਹ ਉਸ ਬਲਾਕ ਦੀਆਂ ਦਿਹਾਤੀ ਡਿਸਪੈਂਸਰੀਆਂ ਵਿਚਕਾਰ ਤਾਲ-ਮੇਲ ਪ੍ਰਣਾਲੀ ਦੇ ਪਹਿਲੇ ਪੜਾਅ ਵਜੋਂ ਕੰਮ ਕਰ ਸਕੇ। ਇਸ ਤੋਂ ਅਗੇ ਇਸ ਪੜਾਅ ਵਿਚ ਤਹਿਸੀਲ ਹਸਪਤਾਲ, ਜ਼ਿਲ੍ਹਾ ਹਸਪਤਾਲ ਅਤੇ ਡਾਕਟਰੀ ਪੜ੍ਹਾਈ ਹਸਪਤਾਲ ਹੋਣਗੇ, ਜਿਨ੍ਹਾਂ ਵਿਚ ਉਸ ਇਲਾਕੇ ਦੀ ਵਸੋਂ ਅਤੇ ਸਮਾਜ ਦੀਆਂ ਲੋੜਾਂ ਮੁਤਾਬਕ ਬੈੱਡ ਅਤੇ ਮਾਹਿਰ ਸੇਵਾਵਾਂ ਦਾ ਉਪਬੰਧ ਹੋਵੇਗਾ। ਵਿੱਤੀ ਅਤੇ ਹੋਰ ਸਾਧਨਾ ਦੀ ਉਪਲਬਧਤਾ ਨੂੰ ਧਿਆਨ ਵਿਚ ਰਖਦਿਆਂ ਇਸ ਸਾਰੇ ਪ੍ਰੋਗ-ਰਾਮ ਨੂੰ ਦਰਜੇ-ਬੱਧ ਕੀਤਾ ਜਾਵੇਗਾ।

ਸਾਡੇ ਦੇਸ਼ ਦੀ ਆਪਣੀ ਇਕ ਸਮ੍ਰਿਧ ਪਰੰਪਰਾਗਤ ਇਲਾਜ ਪ੍ਰਣਾਲੀ ਹੈ ਅਤੇ ਲੋਕਾਂ ਨੂੰ ਲਾਭ ਪਹੁੰਚਾਉਣ ਲਈ ਇਸਦਾ ਪੂਰਾ ਪੂਰਾ ਫ਼ਾਇਦਾ ਉਠਾਉਣਾ ਚਾਹੀਦਾ ਹੈ। ਸਰਕਾਰ ਆਯੁਰਵੈਦਿਕ, ਯੂਨਾਨੀ ਤੇ ਹੋਮਿਉਪੈਥਿਕ ਇਲਾਜ ਪ੍ਰਣਾਲੀ, ਕੁਦਰਤੀ ਇਲਾਜ ਤੇ ਯੋਗ ਪ੍ਰਣਾਲੀ ਦੇ ਵਿਕਾਸ ਅਤੇ ਇਸਦੀ ਆਮ ਵਰਤੋਂ ਲਈ ਵਚਨਬੱਧ ਹੈ।

## ਦਿਹਾਤੀ ਜਲ ਸਪਲਾਈ ਸਕੀਮ

ਦਿਹਾਤੀ ਵੱਸੋਂ ਨੂੰ ਵਧੇਰੇ ਸਹੂਲਤਾਂ ਦੇਣ ਸਬੰਧੀ ਕੀਤੇ ਵਾਅਦੇ ਨੂੰ ਧਿਆਨ ਵਿਚ ਰਖਦੇ ਹੋਏ ਦਿਹਾਤੀ ਜਲ ਸਪਲਾਈ ਸਕੀਮ ਨੂੰ ਵਧਾਉਣ ਅਤੇ ਪੂਰੇ ਜ਼ੋਰ ਸ਼ੋਰ ਨਾਲ ਅਮਲੀ ਰੂਪ ਦੇਣ ਦਾ ਫ਼ੈਸਲਾ ਕੀਤਾ ਗਿਆ ਹੈ। ਪੰਜਾਬ ਰਾਜ ਦੇ ਕੁੱਲ 12,188 ਪਿੰਡਾਂ ਵਿੱਚੋਂ 3,800 ਪਿੰਡਾਂ ਵਿਚ ਪਾਣੀ ਦੀ ਬਹੁਤ ਕਿੱਲਤ ਹੈ। ਅਗਲੇ ਸਾਲ ਲਈ 4.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਅਤੇ ਆਸ ਹੈ ਕਿ ਸਾਲ 1978-79 ਦੇ ਦੌਰਾਨ 200 ਪਿੰਡਾਂ ਵਿਚ ਜਲ ਸਪਲਾਈ ਸਕੀਮ ਚਾਲੂ ਹੋ ਜਾਵੇਗੀ, ਜਿਸ ਨਾਲ ਇਸ ਸਕੀਮ ਅਧੀਨ ਆਉਂਦੇ ਪਿੰਡਾਂ ਦੀ ਕੁੱਲ ਗਿਣਤੀ 1,872 ਹੋ ਜਾਵੇਗੀ।

## ਜਲ ਸਪਲਾਈ ਅਤੇ ਸੀਵਰੇਜ ਬੋਰਡ

ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ ਨੇ ਆਪਣੀਆਂ ਸਰਗਰਮੀਆਂ ਦਾ ਵਿਸਤਾਰ ਜਾਰੀ ਰਖਿਆ ਹੈ ਅਤੇ ਰਾਜ ਦੇ ਅੱਠਾਂ ਕਸਬਿਆਂ ਵਿਚ ਸਪਲਾਈ ਅਤੇ ਸੀਵਰੇਜ ਸਕੀਮਾਂ ਲਈ ਵਿਸ਼ਵ ਬੈਂਕ ਨੂੰ ਇਕ ਪ੍ਰਾਜੈਕਟ ਰਪੋਟ ਪੇਸ਼ ਕੀਤੀ ਹੈ, ਜਿਸ ਤੇ 67 ਕਰੋੜ ਰੁਪਏ ਦੀ ਲਾਗਤ ਆਉਣ ਦਾ ਅਨੁਮਾਨ ਹੈ। ਪ੍ਰਾਜੈਕਟ ਦੀ ਲਾਗਤ ਦਾ 50 ਫ਼ੀਸਦੀ ਵਿਸ਼ਵ ਬੈਂਕ ਭਾਰਤ ਸਰਕਾਰ ਨੂੰ ਦੇਵੇਗਾ ਜੋ

ਇਸ ਦਾ 70 ਫ਼ੀ ਸਦੀ ਰਾਜ ਸਰਕਾਰ ਨੂੰ ਦੇਵੇਗੀ। ਬਾਕੀ ਦੀ ਰਕਮ ਪੂਰੀ ਕਰਨ ਲਈ 9.82 ਕਰੋੜ ਰੁਪਏ ਰਾਜ ਸਰਕਾਰ ਦੇਵੇਗੀ, 20 ਫ਼ੀ ਸਦੀ ਤਕ ਭਾਰਤ ਦੀ ਜੀਵਨ ਬੀਮਾ ਕਾਰਪੋਰੇਸ਼ਨ ਤੋਂ ਕਰਜ਼ਾ ਲੈ ਕੇ ਅਤੇ ਸਥਾਨਕ ਸੰਸਥਾਵਾਂ ਦੇ ਆਪਣੇ ਅੰਦਰੂਨੀ ਵਸੀਲਿਆਂ ਰਾਹੀਂ ਪੂਰੀ ਕੀਤੀ ਜਾਵੇਗੀ। ਇਸ ਪ੍ਰਾਜੈਕਟ ਨੂੰ ਅਕਤੂਬਰ, 1978 ਵਿਚ ਸ਼ੁਰੂ ਕੀਤਾ ਜਾਣਾ ਹੈ ਅਤੇ 1982 ਵਿਚ ਇਸਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

## ਮਕਾਨ ਉਸਾਰੀ

ਰਾਜ ਵਿਚ ਰਿਹਾਇਸ਼ੀ ਮਕਾਨਾਂ ਦੀ ਬਹੁਤ ਥੁੜ ਹੈ, ਵਿਸ਼ੇਸ਼ ਕਰ ਕੇ ਦਿਹਾਤੀ ਖੇਤਰਾਂ ਵਿਚ ਭੂਮੀ-ਹੀਣ ਜ਼ਰਾਇਤੀ ਕਾਮਿਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਲਈ, ਜਿਨ੍ਹਾਂ ਵਿਚ ਸਨਅਤੀ ਕਾਮੇ ਵੀ ਸ਼ਾਮਲ ਹਨ। ਰਾਜ ਸਰਕਾਰ ਦਾ ਇਹ ਯਤਨ ਹੈ ਕਿ ਇਨ੍ਹਾਂ ਸਾਰੀਆਂ ਸ਼੍ਰੇਣੀਆਂ ਲਈ ਮਕਾਨ ਉਸਾਰੀ ਦੀਆਂ ਸਕੀਮਾਂ ਨੂੰ ਘੱਟ ਤੋਂ ਘੱਟ ਸਮੇਂ ਵਿੱਚ ਵਿਉਂਤ-ਬੱਧ ਅਤੇ ਦਰਜੇ-ਬੱਧ ਤਰੀਕੇ ਨਾਲ ਸ਼ੁਰੂ ਕੀਤਾ ਜਾਵੇ। ਭੂਮੀ-ਹੀਣ ਜ਼ਰਾਇਤੀ ਕਾਮਿਆਂ ਦੇ ਵਰਗ ਦੀ ਸਮਸਿਆ, ਜੋ ਕਾਫ਼ੀ ਗੰਭੀਰ ਜਾਪਦੀ ਹੈ ਅਤੇ ਉਨ੍ਹਾਂ ਥਾਵਾਂ ਤੇ, ਜੋ ਇਸ ਸ਼੍ਰੇਣੀ ਦੇ ਲੋਕਾਂ ਨੂੰ ਮੁਫ਼ਤ ਦਿੱਤੀਆਂ ਗਈਆਂ ਹਨ ਤਕਰੀਬਨ ਤਿੰਨ ਲੱਖ ਮਕਾਨ ਉਸਾਰਣ ਦੀ ਲੋੜ ਹੈ। ਇਨ੍ਹਾਂ ਅਲਾਟੀਆਂ ਵਿਚੋਂ ਬਹੁ-ਗਿਣਤੀ ਵਿਚ ਹਰੀਜਨ ਹਨ। ਇਨ੍ਹਾਂ ਥਾਵਾਂ ਤੇ ਗਰਾਮ ਪੱਧਰ ਸਹਿਕਾਰੀ ਮਕਾਨ ਉਸਾਰੀ ਸਭਾਵਾਂ, ਜਿਨ੍ਹਾਂ ਦੀ ਗਿਣਤੀ ਪਹਿਲਾਂ ਹੀ 1,292 ਹੋ ਗਈ ਹੈ, ਰਾਹੀਂ ਮਕਾਨ ਉਸਾਰਨ ਦੀ ਇਸ ਲੋੜ ਨੂੰ ਪੂਰਾ ਕਰਨ ਲਈ ਪਹਿਲਾਂ ਕਾਇਮ ਕੀਤੀਆਂ ਏਜੰਸੀਆਂ ਵਿਚੋਂ ਹਾਊਸਫੈੱਡ ਇਕ ਹੈ। ਇਨ੍ਹਾਂ ਸਭਾਵਾਂ ਨੇ ਹੁਣ ਤਕ ਲਗਭਗ 3,000 ਮਾਡਲ ਘਰ ਬਣਾਏ ਹਨ ਅਤੇ ਹੁਣ ਤਕ ਰਾਜ ਸਰਕਾਰ ਦੁਆਰਾ ਹਾਊਸਫੈੱਡ ਨੂੰ 1.8 ਕਰੋੜ ਰੁਪਏ ਦੀ ਰਕਮ ਦਿੱਤੀ ਗਈ ਹੈ। ਸਾਰੇ ਪ੍ਰਾਜੈਕਟ ਲਈ ਫੰਡਾਂ ਦੀ ਸਮੁੱਚੀ ਲੋੜ ਲਗ ਭਗ 60 ਕਰੋੜ ਰੁਪਏ ਹੈ, ਜਿਸ ਵਿਚੋਂ ਲਗ ਭਗ 40 ਕਰੋੜ ਰੁਪਏ ਸੰਸਥਾਈ ਵਿੱਤ ਰਾਹੀਂ ਪ੍ਰਾਪਤ ਕੀਤੇ ਜਾ ਰਹੇ ਹਨ। ਇਨ੍ਹਾਂ ਥਾਵਾਂ ਤੇ ਮਕਾਨ ਉਸਾਰੀ ਦੀ ਰਫਤਾਰ ਨੂੰ ਤੇਜ਼ ਕਰਨ ਲਈ,ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਸਾਰੇ ਰਾਜ ਵਿਚ ਇਨ੍ਹਾਂ ਮਕਾਨਾਂ ਦੀ ਉਸਾਰੀ ਸ਼ੁਰੂ ਕਰਨ ਲਈ ਆਖਿਆ ਗਿਆ ਹੈ। ਮਕਾਨਾਂ ਦਾ ਢੁਕਵਾਂ ਡੀਜ਼ਾਇਨ, ਜਿਸ ਦੀ ਲਾਗਤ 4,600 ਰੁਪਏ ਪ੍ਰਤੀ ਯੂਨਿਟ ਹੋਵੇਗੀ, ਤਿਆਰ ਕੀਤਾ ਗਿਆ ਹੈ ਅਤੇ ਚਾਲੂ ਸਾਲ ਦੇ ਦੌਰਾਨ ਇਨ੍ਹਾਂ ਤੇ 1.50 ਕਰੋੜ ਰੁਪਏ ਦੀ ਰਕਮ ਖਰਚ ਕੀਤੇ ਜਾਣ ਦੀ ਤਜਵੀਜ਼ ਹੈ।

ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੇ ਰਾਜ ਵਿਚ ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਲਈ ਵੱਖ ਵੱਖ ਥਾਵਾਂ ਤੇ ਵੱਖ ਵੱਖ ਸ਼੍ਰੇਣੀਆਂ ਦੇ 4,895 ਮਕਾਨ ਮੁਕੰਮਲ ਕਰਕੇ ਅਲਾਟ ਕੀਤੇ ਗਏ ਹਨ। ਸਬਸਿਡੀ ਅਧਾਰਿਤ ਸਨਅਤੀ ਮਕਾਨ ਉਸਾਰੀ ਸਕੀਮ ਅਧੀਨ ਸਨਅਤੀ ਕਾਮਿਆਂ ਲਈ ਹੁਣ ਤਕ 3,837 ਮਕਾਨ ਉਸਾਰੇ ਜਾ ਚੁੱਕੇ ਹਨ, ਜਦੋਂ ਕਿ 2,906 ਯੂਨਿਟ ਉਸਾਰੀ ਅਧੀਨ ਹਨ। ਰਾਜ ਸਰਕਾਰ ਨੇ ਬੋਰਡ ਨੂੰ ਚਾਲੂ ਸਾਲ ਦੇ ਦੌਰਾਨ ਕਰਜ਼ੇ ਵਜੋਂ 4 ਕਰੋੜ ਰੁਪਏ ਦੀ ਰਕਮ ਦਿੱਤੀ ਸੀ ਅਤੇ ਇਹ ਰਕਮ ਅਗਲੇ ਸਾਲ ਲਈ ਵਧਾ ਕੇ 6 ਕਰੋੜ ਰੁਪਏ ਕਰ ਦਿੱਤੀ ਗਈ ਹੈ। ਬੋਰਡ ਵੱਲੋਂ ਅਗਲੇ ਸਾਲ ਦੇ ਦੌਰਾਨ ਸਾਰੀਆਂ ਸ਼੍ਰੇਣੀਆਂ ਦੇ 3,000 ਹੋਰ ਮਕਾਨਾਂ ਦੀ ਉਸਾਰੀ ਕੀਤੇ ਜਾਣ ਦੀ ਆਸ ਹੈ।

ਵੱਖ ਵੱਖ ਸ਼੍ਰੇਣੀਆਂ ਦੇ ਸਰਕਾਰੀ ਕਰਮਚਾਰੀਆਂ ਲਈ ਜ਼ਿਲ੍ਹਾ, ਸਬ-ਡਵੀਜ਼ਨ ਅਤੇ ਹੋਰ ਪੱਧਰਾਂ ਤੇ ਮਕਾਨਾਂ ਦੀ ਕਾਫ਼ੀ ਥੁੜ ਹੈ। ਇਹ ਥੁੜ ਚੰਡੀਗੜ੍ਹ ਵਿਚ ਵੀ ਮੌਜੂਦ ਹੈ। ਰਾਜ ਸਰਕਾਰ ਆਪਣੇ ਕਰਮਚਾਰੀਆਂ ਦੀ ਭਲਾਈ ਦੇ ਯਤਨਾਂ ਵਜੋਂ ਇਸ ਥੁੜ ਨੂੰ ਛੇਤੀ ਤੋਂ ਛੇਤੀ ਦੂਰ ਕਰਨ ਦ

[ਵਿੱਤ ਮੰਤਰੀ]

ਚਾਹਵਾਨ ਹੈ। ਇਸ ਪ੍ਰੋਗਰਾਮ ਲਈ ਅਗਲੇ ਸਾਲ ਦੇ ਦੌਰਾਨ 150 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਇਹ ਕੰਮ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਸੌਂਪਣ ਦੀ ਤਜਵੀਜ਼ ਹੈ ਜੋ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਕਾਰਪੋਰੇਸ਼ਨ ਤੋਂ 350 ਲੱਖ ਰੁਪਏ ਹੋਰ ਲੈ ਆਵੇਗੀ।

## ਖੁਰਾਕ ਅਤੇ ਸਪਲਾਈ

ਦੇਸ਼ ਦੀਆਂ ਲੋੜਾਂ ਪੂਰੀਆਂ ਕਰਨ ਹਿਤ, ਕੇਂਦਰੀ ਪੂਲ ਨੂੰ ਕਣਕ ਅਤੇ ਚਾਵਲ ਸਪਲਾਈ ਕਰਨ ਲਈ, ਇਨ੍ਹਾਂ ਦੀ ਬਹੁਤ ਵੱਡੇ ਪੈਮਾਨੇ ਤੇ ਖਰੀਦ ਦੇ ਕੰਮ ਤੋਂ ਇਲਾਵਾ, ਰਾਜ ਸਰਕਾਰ ਨੇ ਰਾਜ ਵਿਚ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਦੇ ਲੋਕਾਂ ਨੂੰ ਸਿਵਲ ਸਪਲਾਈ ਦੀਆਂ ਵਸਤਾਂ ਇਕ ਚੰਗੀ ਵੰਡ ਪ੍ਰਣਾਲੀ ਰਾਹੀਂ ਸਪਲਾਈ ਕਰਨ ਦੇ ਪ੍ਰੋਗਰਾਮ ਨੂੰ ਹੱਥ ਵਿਚ ਲਿਆ ਹੈ। ਪੰਜਾਬ ਨੂੰ ਮੁਢਲੀਆਂ ਲੋੜਾਂ ਦੀਆਂ ਕੁਝ ਵਸਤਾਂ ਲੋਕਾਂ ਨੂੰ ਰਿਆਇਤੀ ਦਰਾਂ ਤੇ ਸਪਲਾਈ ਕਰਨ ਦੀ ਸਕੀਮ ਸ਼ੁਰੂ ਕਰਨ ਸਬੰਧੀ ਸਭ ਤੋਂ ਪਹਿਲਾ ਰਾਜ ਹੋਣ ਦਾ ਮਾਣ ਹੈ। ਇਹ ਸਕੀਮ ਚਾਲੂ ਸਾਲ ਵਿਚ ਲੋਕਾਂ ਦੀ ਭਲਾਈ ਦੇ ਉਪਾਅ ਵਜੋਂ ਅਤੇ ਆਰਥਿਕਤਾ ਵਿਚ ਮੁਦਰਾ ਦੇ ਫੈਲਾਓ ਦੀ ਪ੍ਰਵਿਰਤੀ ਨੂੰ ਰੋਕਣ ਲਈ ਚਾਲੂ ਕੀਤੀ ਗਈ ਹੈ।

ਇਸ ਸਕੀਮ ਅਧੀਨ ਕਣਕ ਦਾ ਆਟਾ, ਕੁਝ ਕਿਸਮਾਂ ਦੀਆਂ ਦਾਲਾਂ ਅਤੇ ਬਨਾਸਪਤੀ ਘਿਓ ਕੰਟਰੋਲ ਕੀਮਤਾਂ ਤੇ ਸਪਲਾਈ ਕੀਤਾ ਜਾਂਦਾ ਹੈ। ਕਣਕ ਦਾ ਆਟਾ 1.30 ਰੁਪਏ ਪ੍ਰਤੀ ਕਿਲੋਗਰਾਮ, ਸਾਬਤ ਮੂੰਗੀ ਦੀ ਦਾਲ ਅਤੇ ਧੋਤੀ ਮੂੰਗੀ ਦੀ ਦਾਲ ਕ੍ਰਮਵਾਰ 2.50 ਰੁਪਏ ਅਤੇ 3.00 ਰੁਪਏ ਪ੍ਰਤੀ ਕਿਲੋਗਰਾਮ ਦੇ ਹਿਸਾਬ ਨਾਲ ਸਪਲਾਈ ਕੀਤੀ ਜਾਂਦੀ ਹੈ। ਸਾਬਤ ਮਾਂਹ ਦੀ ਦਾਲ ਅਤੇ ਧੋਤੇ ਮਾਹ ਦੀ ਦਾਲ ਕ੍ਰਮਵਾਰ 3.00 ਰੁਪਏ ਅਤੇ 3.50 ਰੁਪਏ ਪ੍ਰਤੀ ਕਿਲੋਗਰਾਮ ਦੇ ਹਿਸਾਬ ਨਾਲ ਸਪਲਾਈ ਕੀਤੀਆਂ ਹਨ। ਬਨਾਸਪਤੀ ਘਿਓ 9.00 ਰੁਪਏ ਪ੍ਰਤੀ ਕਿਲੋਗਰਾਮ ਦੀ ਦਰ ਤੇ ਸਪਲਾਈ ਕੀਤਾ ਜਾਂਦਾ ਹੈ। ਇਸ ਮੰਤਵ ਲਈ ਚਾਲੂ ਸਾਲ ਦੇ ਦੌਰਾਨ ਸਰਕਾਰ ਇਕ ਕਰੋੜ ਰੁਪਏ ਦੀ ਸਬਸਿਡੀ ਦੇਵੇਗੀ ਅਤੇ ਅਗਲੇ ਸਾਲ ਲਈ 3.65 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸਰ੍ਹੋਂ ਆਦਿ ਦਾ ਤੇਲ ਚਾਹ ਪੱਤੀ ਅਤੇ ਸਾਬਣ ਆਦਿ ਵਰਗੀਆਂ ਹੋਰ ਵਸਤਾਂ ਲੋਕਾਂ ਨੂੰ ਪੰਜਾਬ ਰਾਜ ਸਿਵਲ ਸਪਲਾਈ ਕਾਰਪੋਰੇਸ਼ਨ ਦੀਆਂ ਦੁਕਾਨਾਂ ਰਾਹੀਂ ਵਾਜਬ ਭਾਅ ਤੇ ਸਪਲਾਈ ਕੀਤੇ ਜਾਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

ਇਸ ਸਕੀਮ ਨੂੰ ਲੋਕਾਂ ਵਲੋਂ ਚੰਗਾ ਹੁੰਗਾਰਾ ਮਿਲਿਆ ਹੈ ਅਤੇ ਚੋਣਵੇਂ ਡਿਪੂਆਂ ਦੀ ਗਿਣਤੀ ਵਧਾਈ ਜਾ ਰਹੀ ਹੈ ਤਾਂ ਜੋ ਇਹ ਯਕੀਨੀ ਬਣਾਇਆ ਜਾਵੇ ਕਿ ਕਿਸੇ ਵੀ ਖਪਤਕਾਰ ਨੂੰ ਆਪਣੇ ਰਿਹਾਇਸ਼ੀ ਸਥਾਨ ਤੋਂ ਚੋਣਵੇਂ ਡਿਪੂ ਤਕ 3 ਕਿਲੋਮੀਟਰ ਤੋਂ ਵੱਧ ਸਫਰ ਕਰਕੇ ਨਾ ਜਾਣਾ ਪਵੇ। ਅਤੇ ਦਿਹਾਤੀ ਅਤੇ ਸ਼ਹਿਰੀ ਇਲਾਕਿਆਂ ਵਿਚ ਕਿਸੇ ਚੋਣਵੇਂ ਡੀਪੂ ਤੇ ਰਾਸ਼ਨ ਕਾਰਡਾਂ ਦੀ ਗਿਣਤੀ ਕ੍ਰਮਵਾਰ 1000 ਅਤੇ 2000 ਤੋਂ ਵੱਧ ਨਾ ਹੋਵੇ।

## ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਭਲਾਈ ਦੇ ਉਪਾਅ

ਭਾਵੇਂ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਨਾਲ ਸਬੰਧਤ ਵਿਅਕਤੀਆਂ ਦੀ ਆਰਥਕ ਤੇ ਸਮਾਜਕ ਬਿਹਤਰੀ ਲਈ ਵਿਸ਼ੇਸ਼ ਵਾਅਦੇ ਕੀਤੇ ਗਏ ਸਨ, ਪਰ ਵਿਧਾਨ ਸਭਾਵਾਂ ਅਤੇ

ਪਾਰਲੀਮੈਂਟ ਵਿਚ ਉਨ੍ਹਾਂ ਨੂੰ ਪ੍ਰਤੀਨਿਧਤਾ ਦਿਵਾ ਸਕਣ ਤੋਂ ਛੁਟ ਹੋਰ ਕੋਈ ਵੀ ਅਹਿਮ ਪ੍ਰਾਪਤੀ ਨਹੀਂ ਹੋ ਸਕੀ। ਸਦਨ ਦੇ ਮਾਨਯੋਗ ਮੈਂਬਰ ਮੇਰੇ ਨਾਲ ਸਹਿਮਤ ਹੋਣਗੇ ਕਿ ਸਮਾਜਕ ਤੌਰ ਤੇ ਇਨ੍ਹਾਂ ਵੰਚਿਤ ਸ਼੍ਰੇਣੀਆਂ ਦੇ ਮੈਂਬਰਾਂ ਦੀ ਆਮ ਆਰਥਿਕ ਹਾਲਤ ਵਿਚ, ਪਿੱਛਲੇ 30 ਸਾਲਾਂ ਦੇ ਦੌਰਾਨ ਕੋਈ ਸੁਧਾਰ ਨਹੀਂ ਹੋਇਆ (ਸ਼ੇਮ)। ਇਨ੍ਹਾਂ ਵਿਅਕਤੀਆਂ ਵਿਚੋਂ ਬਹੁਤ ਥੋੜ੍ਹਿਆਂ ਨੂੰ ਹੀ ਵੱਖ ਵੱਖ ਸਕੀਮਾਂ, ਰਿਜ਼ਰਵੇਸ਼ਨਾਂ ਅਤੇ ਹੋਰ ਸਹੂਲਤਾਂ ਤੋਂ ਲਾਭ ਹੋਇਆ ਹੈ। ਉਨ੍ਹਾਂ ਨੂੰ ਕੌਮੀ ਆਰਥਕ ਜੀਵਨ ਦੀ ਮੁਖ ਧਾਰਾ ਵਿਚ ਲਿਆਉਣ ਅਤੇ ਉਨ੍ਹਾਂ ਦੀ ਮਹਾਨ ਸ਼ਕਤੀ ਨੂੰ ਕੌਮੀ ਆਰਥਿਕਤਾ ਵਿਚ ਜੋੜ ਦੇਣ ਲਈ ਸਮੁੱਚੇ ਤੌਰ ਤੇ ਕੋਈ ਉਪਰਾਲਾ ਨਹੀਂ ਕੀਤਾ ਗਿਆ। ਮੌਜੂਦਾ ਸਰਕਾਰ ਇਨ੍ਹਾਂ ਸ਼੍ਰੇਣੀਆਂ ਦੇ ਲੋਕਾਂ ਦੀ ਆਰਥਿਕ ਉੱਨਤੀ ਸਬੰਧੀ ਬਹੁਤ ਚਿੰਤਾਤੁਰ ਹੈ ਤਾਂ ਜੋ ਉਹ ਵੀ ਆਜ਼ਾਦੀ ਦੀ ਇਕ ਝਲਕ ਨੂੰ ਮਾਣ ਸਕਣ। (ਵਿਘਨ)

ਮਾਨਯੋਗ ਮੈਂਬਰ ਮੇਰੇ ਨਾਲ ਸਹਿਮਤ ਹੋਣਗੇ ਕਿ ਬਦੇਸ਼ ਵਿਚ ਵਸਦੇ ਪੰਜਾਬੀਆਂ ਨੇ, ਉਥੋਂ ਦੇ ਆਪਣੇ ਲਾਹੇਵੰਦ ਰੋਜ਼ਗਾਰ ਵਿਚੋਂ ਸਾਡੀ ਆਰਥਿਕ ਖੁਸ਼ਹਾਲੀ ਵਿਚ ਕਾਫੀ ਹਿੱਸਾ ਪਾਇਆ ਹੈ (ਵਿਘਨ)। ਕਿਸੇ ਵੀ ਸਮਾਜਕ ਸਰਵੇਖਣ ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਇਕ ਫਿਰਕੇ ਵਜੋਂ ਅਨੁਸੂਚਿਤ ਜਾਤੀਆਂ ਦੇ ਮੈਂਬਰ ਇਸ ਖੁਸ਼ਹਾਲੀ ਵਿਚ ਹਿੱਸਾ ਪਾਉਣ ਵਿਚ ਅਸਫਲ ਰਹੇ ਹਨ ਕਿਉਂਕਿ ਉਹ ਪੰਜਾਬ ਤੋਂ ਬਾਹਰਲੇ ਮੁਲਕਾਂ ਤੱਕ ਦੇ ਸਫਰ ਦੇ ਮੁਢਲੇ ਖਰਚ ਬਰਦਾਸ਼ਤ ਕਰਨ ਤੋਂ ਅਸਮਰੱਥ ਸਨ ਇਸ ਲਈ ਸਰਕਾਰ ਨੇ ਹਰੀਜ਼ਨਾਂ ਨੂੰ ਰੋਜ਼ਗਾਰ ਲਭਣ ਦੇ ਮਨੋਰਥ ਲਈ ਬਦੇਸ਼ ਦੇ ਸਫਰ ਦੇ ਖਰਚਿਆਂ ਵਾਸਤੇ ਵਿਆਜ ਰਹਿਤ ਕਰਜ਼ੇ ਦੇਣ ਲਈ ਫੰਡ ਮੁਹੱਈਆ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ) (ਵਿਘਨ)

ਭਾਵੇਂ ਦਿਹਾਤੀ ਇਲਾਕਿਆਂ ਵਿਚ ਹਰੀਜਨਾ ਨੂੰ ਮਕਾਨਾਂ ਲਈ ਥਾਂਵਾਂ ਮੁਹੱਈਆ ਕਰਨ ਵਿਚ ਕੁਝ ਪ੍ਰਗਤੀ ਹੋਈ ਹੈ। ਐਪਰ ਸਾਡੇ ਸ਼ਹਿਰਾਂ ਵਿਚ ਵਸਦੇ ਹਰੀਜਨਾਂ ਦੀ ਰਹਿਣੀ ਸਹਿਣੀ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ। ਰਾਜ ਦੇ ਵੱਖ ਵੱਖ ਸ਼ਹਿਰੀ ਕੇਂਦਰਾਂ ਵਿਚ ਹਰੀਜਨ ਬਸਤੀਆਂ ਬਹੁਤ ਸੰਘਣੀ ਆਬਾਦੀ ਵਾਲੀਆਂ ਅਤੇ ਗੰਦੀਆਂ ਹਨ ਜਿਥੇ ਰਿਹਾਇਸ਼ ਦੀਆਂ ਲੋੜੀਂਦੀਆਂ ਸਹੂਲਤਾਂ ਦਾ ਕੋਈ ਨਾਂ-ਨਿਸ਼ਾਨ ਨਹੀਂ। ਇਸ ਲਈ ਸਰਕਾਰ ਨੇ ਇਕ ਦਰਜੇਬੱਧ ਤਰੀਕੇ ਨਾਲ ਹਰੇਕ ਹਰੀਜਨ ਪਰੀਵਾਰ, ਜਿਸ ਪਾਸ ਕੋਈ ਆਂਪਣਾ ਮਕਾਨ ਨਹੀਂ ਅਤੇ ਜੋ ਪੰਜਾਬ ਦੇ ਸ਼ਹਿਰੀ ਕੇਂਦਰ ਵਿਚ 5 ਸਾਲ ਤੋਂ ਵੱਧ ਸਮੇਂ ਤੋਂ ਰਹਿ ਰਿਹਾ ਹੈ, ਨੂੰ 50 ਵਰਗ ਗਜ਼ ਦਾ ਪਲਾਟ ਮੁਫਤ (ਥੰਪਿੰਗ) ਦੇਣ ਦਾ ਫੈਸਲਾ ਕੀਤਾ ਹੈ। ਹਰੀਜਨ ਅਤੇ ਗ਼ੈਰਹਰੀਜਨ ਬਸਤੀਆਂ ਦਰਮਿਆਨ ਵਿੱਥ ਨੂੰ ਖਤਮ ਕਰਨ ਲਈ ਸਰਕਾਰ ਨੇ ਸ਼ਹਿਰੀ ਵੱਸੋਂ ਨੂੰ ਸੰਗਠਿਤ ਕਰਨ ਦਾ ਵੀ ਫੈਸਲਾ ਕੀਤਾ ਹੈ ਅਤੇ ਇਸ ਮਨੋਰਥ ਲਈ ਇਮਪਰੂਵਮੈਂਟ ਟਰੱਸਟਾਂ ਅਤੇ ਨਗਰਪਾਲਕਾਂਵਾਂ ਰਾਹੀਂ ਯੋਜਨਾਬੱਧ ਢੰਗ ਨਾਲ ਹਰੀਜਨਾਂ ਨੂੰ ਗ਼ੈਰ ਹਰੀਜਨਾਂ ਅਬਾਦੀਆਂ ਵਿਚ ਅਤੇ ਉਨ੍ਹਾਂ ਦੇ ਆਲੇ ਦੁਆਲੇ ਪਲਾਟ ਕਰਨ ਲਈ ਵਿਸ਼ੇਸ਼ ਸਕੀਮਾਂ (ਥੰਪਿੰਗ) ਸ਼ੁਰੂ ਕੀਤੀਆਂ ਜਾਣਗੀਆਂ। ਇਸ ਨਾਲ ਸ਼ਹਿਰੀ ਕੇਂਦਰਾਂ ਵਿਚ ਰਹਿਣੀ- ਸਹਿਣੀ ਦਾ ਮਿਆਰ ਉਚੇਰਾ ਹੋਵੇਗਾ ਅਤੇ ਸਮਾਜ ਦੀਆਂ ਵੱਖ ਵੱਖ ਸ਼੍ਰੇਣੀਆਂ ਵਿਚਾਲੇ ਸਮਾਜਕ ਮੇਲ-ਜੋਲ ਵਧੇਗਾ।

ਨਗਰ ਪਾਲਕਾਵਾਂ/ਕਾਰਪੋਰੇਸ਼ਨਾਂ ਦੇ ਸਫਾਈ-ਸੇਵਕਾਂ, ਮਿਹਤਰਾਂ, ਚਮੜਾ ਰੰਗਣ ਵਾਲਿਆਂ, ਖਲਾਂ ਲਾਹੁਣ ਵਾਲਿਆਂ (ਵਿਘਨ) ਆਦਿ ਵਰਗੇ ਹਰੀਜਨ ਕਰਮਚਾਰੀਆਂ ਵਾਸਤੇ ਮਕਾਨਾਂ

[ਵਿੱਤ ਮੰਤਰੀ]

ਦੀ ਉਸਾਰੀ ਲਈ ਸਬਸਿਡੀ ਦੇਣ ਵਾਸਤੇ ਚਾਲੂ ਸਾਲ ਦੇ ਬਜਟ ਵਿਚ 47.25 ਲੱਖ ਰੁਪਏ ਦੀ ਰਕਮ ਖਰਚ ਕੀਤੀ ਜਾ ਰਹੀ ਹੈ (ਥੰਪਿੰਗ)।

ਸਦਨ ਦੇ ਮਾਨਯੋਗ ਮੈਂਬਰ ਮੇਰੇ ਨਾਲ ਇਸ ਗੱਲ ਤੇ ਸਹਿਮਤ ਹੋਣਗੇ ਕਿ ਅਨੁਸੂਚਿਤ ਜਾਤੀਆਂ ਦੇ ਮੈਂਬਰ ਵੱਖ ਵੱਖ ਕਿੱਤਿਆਂ ਦੀ ਸਿਖਲਾਈ ਦੀਆਂ ਸਹੂਲਤਾਂ ਦੀ ਅਣਹੋਂਦ ਕਾਰਣ ਆਰਥਿਕ ਤੌਰ ਤੇ ਪੱਛੜੇ ਰਹੇ ਹਨ। ਜਿਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਉਨ੍ਹਾਂ ਨੂੰ ਸਿਰਫ ਅਸਿਖਿਅਤ ਕਾਮਿਆਂ ਵਜੋਂ ਕੰਮ ਕਰਨਾ ਪੈਂਦਾ ਹੈ। ਨਵੇਂ ਕਿੱਤਿਆ ਦੀ ਸਿਖਲਾਈ ਪ੍ਰਾਪਤ ਕਰ ਸਕਣ ਲਈ ਵਧੇਰੇ ਮੌਕੇ ਮੁਹੱਈਆ ਕਰਨ ਵਾਸਤੇ ਇਨ੍ਹਾਂ ਸ਼੍ਰੇਣੀਆਂ ਨਾਲ ਸਬੰਧਤ ਮੈਂਬਰਾਂ ਨੂੰ ਸਟੈਨੋਗਰਾਫਰਾਂ/ਸਟੈਨੋ-ਟਾਈਪਿਸਟਾਂ ਦੇ ਕੰਮ ਦੀ ਸਿਖਲਾਈ ਦੇਣ ਲਈ ਅਗਲੇ ਸਾਲ ਦੀ ਯੋਜਨਾ ਵਿਚ ਇਕ ਨਵੀਂ ਸਕੀਮ ਸ਼ਾਮਲ ਕੀਤੀ ਗਈ ਹੈ, ਤਾਂ ਜੋ ਉਹ ਆਧੁਨਿਕ ਟੈਕਨਾਲੋਜੀ ਪ੍ਰਧਾਨ ਸਮਾਜ ਵਿਚ ਸੰਮਿਲਿਤ ਹੋ ਸਕਣ। ਬੇਰੋਜ਼ਗਾਰ ਸਿਖਿਆਰਥੀਆਂ ਨੂੰ 100 ਰੁਪਏ ਮਹੀਨਾਂ ਵਜ਼ੀਫਾ ਦਿੱਤਾ ਜਾਵੇਗਾ। (ਥੰਪਿੰਗ)

ਲੋੜਵੰਦ ਬਚਿਆਂ, ਵਿਧਵਾਵਾਂ ਅਤੇ ਬੇਸਹਾਰਾ ਇਸਤਰੀਆਂ, ਨੇਤਰਹੀਣਾਂ, ਬੋਲਿਆਂ ਤੇ ਗੁੰਗਿਆਂ, ਅੰਗਹੀਣਾਂ ਅਤੇ ਨਿਆਸਰਿਆਂ, ਬੁਢਿਆਂ ਅਤੇ ਨਿਰਬਲ ਵਿਅਕਤੀਆਂ ਨੂੰ ਸ਼ਹਾਇਤਾ ਦੇਣ ਸਬੰਧੀ ਸਕੀਮ ਦੇ ਹੋਰ ਵਿਸਤਾਰ ਲਈ ਸਾਲ 1978-79 ਲਈ ਬੁਢਾਪਾ ਪੈਨਸ਼ਨ ਸਕੀਮ ਅਧੀਨ 2.88 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ) (ਵਿਘਨ)।

ਹਰੀਜਨ ਬਸਤੀਆਂ ਦੇ ਆਲੇ ਦੁਆਲੇ ਦੇ ਸੁਧਾਰ ਦੀ ਸਕੀਮ ਰਾਹੀਂ ਹਰੀਜਨਾਂ ਦੀ ਰਹਿਣੀ-ਸਹਿਣੀ ਦੇ ਮਿਆਰ ਵਿਚ ਕਾਫੀ ਸੁਧਾਰ ਹੋਇਆ ਹੈ। ਇਸ ਸਕੀਮ ਨੇ ਦਿਹਾਤੀ ਬਸਤੀਆਂ ਨੂੰ ਸਵੱਛ ਰਿਹਾਇਸ਼ੀ ਸਥਾਨਾਂ ਵਿਚ ਬਦਲ ਦਿੱਤਾ ਹੈ ਅਤੇ ਇਸ ਲਈ ਇਸ ਸਕੀਮ ਨੂੰ ਜਾਰੀ ਰਖਿਆ ਅਤੇ ਮਜ਼ਬੂਤ ਬਣਾਇਆ ਜਾਵੇਗਾ।

ਖੇਤੀ-ਬਾੜੀ ਦੇ ਕੰਮ ਵਿਚ ਲਗੇ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਦੇ ਭੂਮੀ-ਹੀਣ ਵਿਅਕਤੀਆਂ ਨੂੰ ਜ਼ਮੀਨ ਖਰੀਦਣ ਲਈ ਸਬਸਿਡੀ ਦੇਣ ਦਾ ਵੀ ਪ੍ਰਬੰਧ ਕੀਤਾ ਜਾ ਰਿਹਾ ਹੈ। (ਥੰਪਿੰਗ)

### ਜੇਲ੍ਹਾਂ

ਅਪਰਾਧੀਆਂ ਦੇ ਸਮਾਜਕ ਪੁਨਰ-ਉੱਧਾਰ ਲਈ ਅਤੇ ਰਿਹਾਈ ਉਪਰੰਤ ਉਨ੍ਹਾਂ ਦੇ ਮੁੜ-ਵਸੇਬੇ ਲਈ ਜੇਲ੍ਹ ਸਨਅਤਾਂ ਦਾ ਪੁਨਰਗਠਨ ਕੀਤਾ ਗਿਆ ਹੈ ਅਤੇ ਨਵੀਆਂ ਸਨਅਤਾਂ ਖੋਲੀਆਂ ਗਈਆਂ ਹਨ। ਇਨ੍ਹਾਂ ਰਾਹੀਂ ਕੈਦੀਆਂ ਨੂੰ ਲਾਹੇਵੰਦ ਕਿੱਤਿਆਂ ਦੇ ਵਪਾਰਾਂ ਦੀ ਸਿਖਲਾਈ ਦਿੱਤੀ ਜਾ ਸਕੇਗੀ, ਜਿਨ੍ਹਾਂ ਤੋਂ ਉਹ ਰਿਹਾਈ ਉਪਰੰਤ ਆਪਣੀ ਰੋਜ਼ੀ ਕਮਾ ਸਕਣਗੇ।

ਜਲੰਧਰ ਅਤੇ ਲੁਧਿਆਣਾ ਦੀਆਂ ਮੌਜੂਦਾ ਜ਼ਿਲ੍ਹਾ ਜੇਲ੍ਹਾਂ ਬਹੁਤ ਪੁਰਾਣੀਆਂ ਅਤੇ ਘਣੀ ਆਬਾਦੀ ਵਿਚ ਸਥਿਤ ਹਨ। ਉਨ੍ਹਾਂ ਨੂੰ ਸ਼ਹਿਰ ਤੋਂ ਬਾਹਰ ਲਿਜਾਇਆ ਜਾ ਰਿਹਾ ਹੈ।, ਜਿੱਥੇ ਨਵੀਆਂ ਮਾਡਰਨ ਜੇਲ੍ਹਾਂ ਬਣਾਉਣ ਦੀ ਤਜਵੀਜ਼ਹੈ।, ਜਿਨ੍ਹਾਂ ਵਿਚ ਕੈਦੀਆਂ ਲਈ

ਸਾਰੀਆਂ ਸਹੂਲਤਾਂ ਹੋਣਗੀਆਂ ਅਤੇ ਉਨ੍ਹਾਂ ਲਈ ਨਵੀਆਂ ਸਨਅਤਾਂ ਦੀ ਸਿਖਲਾਈ ਦਾ ਪ੍ਰਬੰਧ ਹੋਵੇਗਾ ।

ਬੋਰਸਟਲ ਜੇਲ੍ਹ ਵਿਚ ਰੱਖੇ ਬਾਲ ਅਪਰਾਧੀਆਂ ਲਈ ਰਿਹਾਇਸ਼ ਦੇ ਮਾਹੌਲ , ਖ਼ੁਰਾਕ, ਪੜ੍ਹਾਈ ਅਤੇ ਪੇਸ਼ਾਵਾਰਾਨਾ ਸਿਖਲਾਈ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ।

ਵਾਰਡਰ ਅਮਲੇ ਦੇ ਤਨਖਾਹ ਸਕੇਲਾਂ ਨੂੰ ਸੋਧ ਕੇ ਪੁਲਸ ਅਮਲੇ ਦੇ ਤਨਖਾਹ ਸਕੇਲਾਂ ਦੇ ਬਰਾਬਰ ਕਰ ਦਿੱਤਾ ਗਿਆ ਹੈ ।

## ਸੁਤੰਤਰਤਾ ਸੰਗਰਾਮੀ

ਰਾਜ ਸਰਕਾਰ ਉਨ੍ਹਾਂ ਵਿਅਕਤੀਆਂ ਨੂੰ ਸ਼ਨਮਾਨਣ ਵਿਚ ਸਭ ਤੋਂ ਮੋਹਰੀ ਹੈ, ਜਿਨ੍ਹਾਂ ਨੇ ਐਮਰ-ਜੈਂਸੀ ਦਾ ਵਿਰੋਧ ਕੀਤਾ (ਥੰਪਿੰਗ) ਅਤੇ ਸੁਤੰਤਰਤਾ ਦੀ ਖਾਤਰ ਕਸ਼ਟ ਸਹੇ। ਸਾਡੀ ਸਰਕਾਰ ਹੀ ਸਭ ਤੋਂ ਪਹਿਲੀ ਸਰਕਾਰ ਹੈ, ਜਿਸ ਨੇ ਐਮਰਜੈਂਸੀ ਪੀੜਤਾਂ ਨੂੰ ਸਨਮਾਨਣ ਲਈ ਇਕ ਵਿਸਤ੍ਰਿਤ ਸਕੀਮ ਤਿਆਰ ਕੀਤੀ ਹੈ। ਇਸ ਸਕੀਮ ਵਿਚ ਉਨ੍ਹਾਂ ਸਾਰੇ ਵਿਅਕਤੀਆਂ ਨੂੰ ਪਰਮਾਣ-ਪੱਤਰ ਪਰਦਾਨ ਕਰਨਾ ਸ਼ਾਮਲ ਹੈ, ਜਿਨ੍ਹਾਂ ਨੇ ਪੂਰੀ ਤਰ੍ਹਾਂ ਡੱਟ ਕੇ ਐਮਰਜੈਂਸੀ ਦਾ ਵਿਰੋਧ ਕੀਤਾ ਅਤੇ ਗ੍ਰਿਫਤਾਰੀਆਂ ਦਿੱਤੀਆਂ। (ਥੰਪਿੰਗ) ਜਿਹੜੇ ਵਿਅਕਤੀ ਤਿੰਨ ਮਹੀਨੇ ਤੱਕ, ਤਿੰਨ ਤੋਂ ਛੇ ਮਹੀਨੇ ਤੱਕ ਅਤੇ ਛੇ ਮਹੀਨੇ ਤੋਂ ਵੱਧ ਸਮੇਂ ਲਈ ਨਜ਼ਰਬੰਦ ਅਤੇ ਕੈਦ ਰਹੇ ਉਨ੍ਹਾਂ ਨੂੰ ਕ੍ਰਮਵਾਰ 25 ਰੁਪਏ, 50 ਰੁਪਏ, ਅਤੇ 100 ਰੁਪਏ ਮਹਾਵਾਰ ਪੈਨਸ਼ਨ ਦੇਣ ਦਾ ਵੀ ਫੈਸਲਾ ਕੀਤਾ ਗਿਆ ਹੈ। (ਵਿਘਨ) ਇਸ ਮਹਾਨ ਜਹਾਦ ਵਿਚ ਕੁਝ ਕਸਬਿਆਂ ਅਤੇ ਪਿੰਡਾਂ ਨੇ ਵਿਲੱਖਣ ਰੋਲ ਅਦਾ ਕੀਤਾ। ਤਿੰਨ ਪਿੰਡਾਂ ਅਤੇ ਇਕ ਕਸਬੇ ਨੂੰ ਕ੍ਰਮਵਾਰ ਇਕ ਇਕ ਲੱਖ ਰੁਪਏ ਅਤੇ 2.50 ਲੱਖ ਰੁਪਏ ਦੀਆਂ ਵਿਸ਼ੇਸ਼ ਗਰਾਂਟਾਂ ਦੇ ਕੇ ਸਨਮਾਨਿਆ ਜਾਵੇਗਾ (ਥੰਪਿੰਗ)। ਸਰਕਾਰ ਨੇ ਇਸ ਮਹਾਨ ਜੱਦੋ ਜਹਿਦ ਵਿਚ ਸ਼ਹੀਦ ਹੋਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ 10,000 ਰੁਪਏ ਦੇਣ ਦਾ ਫੈਸਲਾ (ਥੰਪਿੰਗ) ਕੀਤਾ ਹੈ। ਸਥਾਨਕ ਹਾਲਾਤ ਨੂੰ ਮੁੱਖ ਰਖਦੇ ਹੋਏ ਕੁਝ ਯਾਦਗਾਰੀ ਪ੍ਰਾਜੈਕਟ ਉਨ੍ਹਾਂ ਦੇ ਨਾਂ ਸਮਰਪਤ ਕਰਨ ਦਾ ਫੈਸਲਾ ਕੀਤਾ ਗਿਆ ਹੈ। ਐਮਰਜੈਂਸੀ ਪੀੜਤਾਂ ਨੂੰ ਉਨ੍ਹਾਂ ਸਾਰੀਆਂ ਰਿਆਇਤਾਂ ਲਈ ਰਾਜਸੀ ਪੀੜਤ ਮੰਨਿਆ ਜਾਵੇਗਾ ਜਿਹੜੀਆਂ ਕਿ ਸਰਕਾਰ ਦੁਆਰਾ ਉਨ੍ਹਾਂ ਵਿਅਕਤੀਆਂ ਨੂੰ ਦਿੱਤੀਆਂ ਗਈਆਂ ਹਨ ਜਿਨ੍ਹਾਂ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਕਸ਼ਟ ਸਹਾਰੇ ਸਨ। (ਥੰਪਿੰਗ) (ਸ਼ੇਮ, ਸ਼ੇਮ) (ਵਿਘਨ)

85 A

## ਸਾਬਕਾ ਫ਼ੌਜੀ

ਸਰਕਾਰ ਨੇ ਉਨ੍ਹਾਂ ਸਰਗਰਮੀਆਂ ਵੱਲ ਵਿਸ਼ੇਸ਼ ਧਿਆਨ ਦੇਣ ਦਾ ਫੈਸਲਾ ਕੀਤਾ ਹੈ, ਜਿਨ੍ਹਾਂ ਦਾ ਮਕਸਦ ਸਾਬਕਾ ਫੌਜੀਆਂ ਦੀ ਆਰਥਕ ਉੱਨਤੀ ਅਤੇ ਭਲਾਈ ਹੈ। ਇਸ ਮਨੋਰਥ ਲਈ, ਸਾਬਕਾ ਫੌਜੀਆਂ ਦੀ ਇਕ ਕਾਰਪੋਰੇਸ਼ਨ ਬਨਾਉਣ ਦਾ ਫੈਸਲਾ ਕੀਤਾ ਗਿਆ ਹੈ। ਇਹ ਕਾਰਪੋਰੇਸ਼ਨ ਇਸ ਸ਼੍ਰੇਣੀ ਦੀ ਆਮ ਭਲਾਈ ਤੋਂ ਇਲਾਵਾ, ਸਾਬਕਾ ਫੌਜੀ ਉੱਦਮ ਕਰਤਿਆਂ ਨੂੰ ਸੀਡ ਮਨੀ ਅਤੇ ਵਿੱਤੀ ਸਹਾਇਤਾ ਦੇਵੇਗੀ। ਅਨੰਦਪੁਰ ਸਾਹਿਬ ਵਿਖੇ ਸ੍ਰੀ ਦਸਮੇਸ਼ ਅਕਾਡਮੀ ਕਾਇਮ ਕਰਨ ਅਤੇ ਚਲਾਉਣ ਲਈ ਇਕ ਟ੍ਰੱਸਟ ਬਣਾਇਆ ਗਿਆ ਹੈ। (ਥੰਪਿੰਗ) ਇਸ ਮਨੋਰਥ ਲਈ ਇਸ ਵਿਸ਼ੇਸ਼ ਸੰਸਥਾ ਦਾ ਉਦੇਸ਼ ਪੰਜਾਬ ਸੁਰੱਖਿਆ ਅਤੇ ਸਿਕਿਉਰਿਟੀ ਰਿਲੀਫ ਫੰਡ ਦੇ ਭਾਗ-ਪਾਤਰ ਵਿਅਕਤੀਆਂ ਦੇ ਬੱਚਿਆਂ ਨੂੰ ਉੱਚ-ਪੱਧਰੀ ਵਿਦਿਆ ਦੇਣ ਤੋਂ ਇਲਾਵਾ ਉਨ੍ਹਾਂ ਵਿਚ ਲੀਡਰਸ਼ਿਪ ਵਾਲੇ ਗੁਣ ਵਿਕਸਤ ਕਰਨਾ, ਆਚਰਣ

[ਵਿੱਤ ਮੰਤਰੀ]
ਉਸਾਰੀ ਤੇ ਜ਼ੋਰ ਦੇਣਾ, ਅਨੁਸ਼ਾਸ਼ਨ ਪੈਦਾ ਕਰਨਾ ਅਤੇ ਆਊਟਡੋਰ ਸਰਗਰਮੀਆਂ ਨੂੰ ਉਤਸ਼ਾਹਤ ਕਰਨਾ ਹੈ ।

## ਸਰਕਾਰੀ ਕਰਮਚਾਰੀਆਂ ਨੂੰ ਲਾਭ

ਰਾਜ ਸਰਕਾਰ ਨੇ ਕਾਰਜ-ਭਾਰ ਸੰਭਾਲਣ ਦੇ 8 ਮਹੀਨਿਆਂ ਦੇ ਥੋੜੇ ਜਿਹੇ ਸਮੇਂ ਦੌਰਾਨ ਹੀ ਆਪਣੇ ਕਰਮਚਾਰੀਆਂ ਨੂੰ ਬਹੁਤ ਸਾਰੀਆਂ ਰਿਆਇਤਾਂ ਤੇ ਲਾਭ ਦਿੱਤੇ ਹਨ:—

(1) ਸਰਕਾਰ ਨੇ ਤਕਖਾਹ ਸਕੇਲਾਂ ਵਿਚ ਸੋਧ ਕਰਨ ਅਤੇ ਉਨ੍ਹਾਂ ਵਿਚਲੀਆਂ ਤਰੁਟੀਆਂ ਨੂੰ ਦੂਰ ਕਰਨ ਲਈ ਤਨਖਾਹ ਕਮਿਸ਼ਨ ਕਾਇਮ ਕਰਕੇ ਉਨ੍ਹਾਂ ਦੀ ਲੰਮੇਂ ਸਮੇ ਤੋਂ ਚਲੀ ਆ ਰਹੀ ਮੰਗ ਨੂੰ ਪੂਰਾ ਕਰ ਦਿੱਤਾ ਹੈ (ਥੰਪਿੰਗ)। ਇਹ ਕਮਿਸ਼ਨ ਪੰਜਾਬ ਸਰਕਾਰ ਅਧੀਨ ਸਾਰੀਆਂ ਆਸਾਮੀਆਂ ਦੇ ਤਨਖਾਹ ਢਾਂਚੇ ਦਾ ਅਧਿਐਨ ਕਰੇਗਾ ਅਤੇ ਤਨਖਾਹ ਸਕੇਲਾਂ ਵਿਚ ਸੋਧ ਅਤੇ ਉਨ੍ਹਾਂ ਵਿਚਲੀਆਂ ਤਰੁਟੀਆਂ ਨੂੰ ਦੂਰ ਕਰਨ ਸਬੰਧੀ ਸਿਫਾਰਸ਼ ਕਰੇਗਾ। (ਵਿਘਨ)

(2) ਮਿਤੀ 1 ਸਤੰਬਰ, 1977 ਤੋਂ ਕੇਂਦਰੀ ਪੈਟਰਨ ਤੇ ਅਧਿਕ ਮਹਿੰਗਾਈ ਭੱਤੇ ਦੀ ਇਕ ਹੋਰ ਕਿਸ਼ਤ ਪਰਵਾਨ ਕਰ ਦਿੱਤੀ ਗਈ ਹੈ (ਥੰਪਿੰਗ) ।

(3) ਰਾਜ ਸਰਕਾਰ ਦੇ ਪੈਨਸ਼ਨਰਾਂ ਅਤੇ ਉਨ੍ਹਾਂ ਦੇ ਆਸ਼ਰਿਤਾਂ ਨੂੰ ਮੁਫਤ ਡਾਕਟਰੀ ਸਹਾਇਤਾ ਅਤੇ ਇਲਾਜ ਤੇ ਹੋਏ ਖਰਚ ਦੀ ਪ੍ਰਤਿਪੂਰਤੀ ਦੀ ਆਗਿਆ ਦਿੱਤੀ ਗਈ ਹੈ। (ਥੰਪਿੰਗ)

(4) ਸਾਰੇ ਸਰਕਾਰੀ ਕਰਮਚਾਰੀਆਂ, ਪੈਨਸ਼ਨਰਾਂ ਅਤੇ ਉਨ੍ਹਾਂ ਤੇ ਆਸ਼ਰਿਤਾਂ ਨੂੰ ਦੰਦਾਂ ਦੇ ਮੁਫ਼ਤ ਇਲਾਜ ਅਤੇ ਦੰਦਾਂ ਦੇ ਇਲਾਜ਼ ਤੇ ਹੋਏ ਖਰਚ ਦੀ ਪ੍ਰਤਿਪੂਰਤੀ ਦੀ ਪਰਵਾਨਗੀ ਦਿੱਤੀ ਗਈ ਹੈ। (ਥੰਪਿੰਗ)

(5) ਪੰਜਾਬ ਰੋਡਵੇਜ਼ ਦੇ ਕਰਮਚਾਰੀਆਂ ਨੂੰ 8.33 ਫੀ ਸਦੀ ਦੀ ਦਰ ਤੇ ਬੋਨਸ ਦੀ ਥਾਂ ਐਕਸਗ੍ਰੇਸ਼ੀਆ ਗਰਾਂਟ ਦਿੱਤੀ ਗਈ ਹੈ। (ਥੰਪਿੰਗ)

(6) ਪੈਪਸੂ ਰੋਡ ਟ੍ਰਾਂਸਪੋਰਟ ਦੇ ਕਰਮਚਾਰੀਆਂ ਨੂੰ 8.33 ਫੀ ਸਦੀ ਦੀ ਦਰ ਤੇ ਬੋਨਸ ਦਿੱਤਾ ਗਿਆ ਹੈ। (ਥੰਪਿੰਗ)

(7) ਪ੍ਰਾਈਵੇਟ ਪ੍ਰਬੰਧ ਅਧੀਨ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਨੂੰ ਅਧਿਕ ਮਹਿੰਗਾਈ ਭੱਤੇ ਦੀਆਂ 9 ਕਿਸ਼ਤਾਂ ਦਿਤੀਆਂ ਗਈਆਂ ਹਨ ਅਤੇ ਉਨ੍ਹਾਂ ਨੂੰ ਬਕਾਇਆ ਦੀ ਅਦਾਇਗੀ ਵੀ ਕੀਤੀ ਜਾ ਰਹੀ ਹੈ। (ਥੰਪਿੰਗ)

(8) ਪੰਜਾਬ ਸਰਕਾਰ ਦੇ ਸਾਰੇ ਕਰਮਚਾਰੀਆਂ ਨੂੰ 6 ਮਹੀਨੇ ਤੱਕ ਦੀ ਸੇਵਾ ਨਵਿਰਤੀ ਪੂਰਵ ਛੁੱਟੀ ਦੇ ਬਦਲੇ ਤਨਖਾਹ ਲੈ ਸਕਣ ਦੀ ਆਗਿਆ ਦੇ ਦਿੱਤੀ ਗਈ ਹੈ। (ਥੰਪਿੰਗ)

(9) ਚਾਲੂ ਸਾਲ ਦੇ ਦੌਰਾਨ ਰਾਜ ਵਿਚ 50 ਫੀ ਸਦੀ ਥਾਣਿਆਂ ਵਿਚ ਮੈਸ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ। (ਥੰਪਿੰਗ)

ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਤੇ ਉਨ੍ਹਾਂ ਦੇ ਲਾਗੂ ਕਰਨ ਦੇ ਸਿੱਟੇ ਵਜੋਂ ਆਉਣ ਵਾਲੀ ਵਿੱਤੀ ਦੇਣਦਾਰੀ ਤੋਂ ਇਲਾਵਾ ਇਨ੍ਹਾਂ ਸਾਰੀਆਂ ਰਿਆਇਤਾਂ ਨਾਲ ਸਰਕਾਰੀ ਖਜ਼ਾਨੇ ਤੇ ਪਹਿਲਾਂ ਹੀ ਲਗਭਗ 8 ਕਰੋੜ ਰੁਪਏ ਸਾਲਾਨਾ ਦਾ ਭਾਰ ਪੈ ਚੁੱਕਾ ਹੈ। (ਵਿਘਨ)

## ਰਾਜ ਪ੍ਰਬੰਧ

ਬਜਟੀ ਸਾਲ 1978-79 ਦੇ ਦੌਰਾਨ, ਇਕ ਅਜਿਹਾ ਖੇਤਰ, ਜਿਸ ਤੇ ਵਿਸ਼ੇਸ਼ ਧਿਆਨ ਦੇਣ ਦੀ ਤਜਵੀਜ਼ ਹੈ, ਉਹ ਹੈ ਪ੍ਰਬੰਧਕੀ ਢਾਂਚੇ ਦਾ ਪੁਨਰ-ਗਠਨ ਅਤੇ ਉਸ ਵਿਚ ਕਫਾਇਤ। ਪਹਿਲਾਂ ਤਾਂ ਸਕੱਤਰੇਤ ਦੇ ਵਿਭਾਗਾਂ ਦਾ ਪੁਨਰ-ਗਠਨ ਕੀਤਾ ਜਾਵੇਗਾ ਤਾਂ ਜੋ ਉਨ੍ਹਾਂ ਦੇ ਕੰਮ ਨੂੰ ਸੁਚੱਜਾ ਅਤੇ ਮੌਜੂ ਬਣਾਇਆ ਜਾ ਸਕੇ, ਜਿਸ ਨਾਲ ਸਰਕਾਰੀ ਪੱਧਰ ਤੇ ਫੈਸਲੇ ਕਰਨ ਦੇ ਕੰਮ ਵਿਚ ਤੇਜ਼ੀ ਲਿਆਂਦੀ ਜਾ ਸਕੇ ਅਤੇ ਸਕੱਤਰੇਤ-ਵਿਭਾਗਾਂ ਵਿਚ ਕਾਰਜ-ਨਿਪੁਨਤਾ ਨੂੰ ਯਕੀਨੀ ਬਣਾਇਆ ਜਾ ਸਕੇ। ਸਕੱਤਰੇਤ ਦੇ ਵਿਭਾਗਾਂ ਦੀ ਗਿਣਤੀ ਵਿਚ ਕਮੀ ਕਰਨ ਦੇ ਨਾਲ ਨਾਲ ਖੇਤਰੀ ਸੰਗਠਨਾਂ ਅਤੇ ਡਾਇਰੈਕਟੋਰੇਟਾਂ ਸਬੰਧੀ ਵੀ ਅਜਿਹੀ ਨਜ਼ਰਸਾਨੀ ਕੀਤੀ ਜਾਵੇਗੀ। ਵੱਖ ਵੱਖ ਪੱਧਰਾਂ ਤੇ ਅਖਤਿਆਰਾਂ ਨੂੰ ਵਿਕੇਂਦਰਿਤ ਕਰਨ ਅਤੇ ਸੌਂਪਣ ਬਾਰੇ ਪੂਰੇ ਪੂਰੇ ਯਤਨ ਕੀਤੇ ਜਾਣਗੇ। ਇਹ ਬੁਨਿਆਦੀ ਤੌਰ ਤੇ ਤਿੰਨ ਮੁੱਖ ਪਹਿਲੂਆਂ ਤੇ ਕੇਂਦਰਿਤ ਕੀਤੀ ਜਾਵੇਗੀ :—

(ੳ) ਪ੍ਰਬੰਧਕੀ ਮਾਮਲਿਆਂ ਸਬੰਧੀ ਅਧਿਕਾਰ ਸੌਂਪਣੇ।

(ਅ) ਵਿੱਤੀ ਮਾਮਲਿਆਂ ਸਬੰਧੀ ਅਧਿਕਾਰ ਸੌਂਪਣੇ।

(ੲ) ਸਟੋਰ ਦੀਆਂ ਵਸਤਾਂ ਦੀ ਖਰੀਦ ਆਦਿ ਸਬੰਧੀ ਅਧਿਕਾਰ ਸੌਂਪਣੇ।

## ਪਰਵਾਸੀਆਂ ਦੇ ਮਾਮਲਿਆਂ ਸਬੰਧੀ ਸੈੱਲ ਦੀ ਸਥਾਪਨਾ

ਸਾਡਾ ਇਕ ਹੋਰ ਮਹੱਤਵਪੂਰਨ ਕਦਮ ਪਰਵਾਸੀਆਂ (Emigrant) ਦੇ ਮਾਮਲਿਆਂ ਸਬੰਧੀ ਵਿਸ਼ੇਸ਼ ਸੈੱਲ ਦੀ ਸਥਾਪਨਾ ਹੈ। ਸਤਿਕਾਰ ਯੋਗ ਮੈਂਬਰ ਜਾਣਦੇ ਹੀ ਹਨ ਕਿ ਬਹੁਤ ਸਾਰੇ ਪੰਜਾਬੀ ਦੂਸਰੇ ਦੇਸ਼ਾਂ ਅਤੇ ਅਸਲ ਵਿਚ ਸੰਸਾਰ ਦੇ ਕਾਫੀ ਦੂਰ-ਦੁਰਾਡੇ ਦੇ ਦੇਸ਼ਾਂ ਵਿਚ ਜਾ ਵਸੇ ਹਨ। ਕਈ ਵਾਰੀ ਕਈ ਵਿਅਕਤੀਆਂ ਵਲੋਂ ਨਿਜੀ ਤੌਰ ਤੇ ਅਤੇ ਸੰਸਥਾਵਾਂ ਵਲੋਂ ਵੀ ਸਾਨੂੰ ਬਿਨੇ ਕੀਤੀ ਗਈ ਹੈ ਕਿ ਆਪਣੇ ਰਾਜ ਦੇ ਅਤੇ ਬਦੇਸ਼ਾਂ ਵਿਚ ਵਸੇ ਹੋਏ ਪੰਜਾਬੀਆਂ ਵਿਚਕਾਰ ਉਚਿਤ ਸੰਪਰਕ ਪੈਦਾ ਕੀਤਾ ਜਾਵੇ। ਇਸ ਸੈੱਲ ਦੇ ਮੁੱਖ ਉਦੇਸ਼ਾਂ ਵਿਚੋਂ ਇਕ ਮਨੋਰਥ ਬਦੇਸ਼ਾਂ ਵਿੱਚ ਰਹਿੰਦੇ ਪੰਜਾਬੀਆਂ, ਵਿਸ਼ੇਸ਼ ਤੌਰ ਤੇ ਜਿਨ੍ਹਾਂ ਨੇ ਮਾਨਵੀ ਹਿਤਾਂ ਦੇ ਵੱਖ ਵੱਖ ਖੇਤਰਾਂ ਅੰਦਰ ਨਾਮਣਾ ਖਟਿਆ ਹੈ, ਬਾਰੇ ਸੂਚਨਾ ਇਕੱਤਰ ਕਰਨਾ ਹੈ। ਇਨ੍ਹਾਂ ਪੰਜਾਬੀਆਂ ਨੇ, ਜਿਵੇਂ ਕਿ ਇਹ ਹਕੀਕਤ ਹੈ, ਚੋਖੀ ਬਦੇਸ਼ੀ ਮੁਦਰਾ ਭੇਜ ਕੇ ਕੌਮੀ ਉਸਾਰੀ ਵਿੱਚ ਕਾਫੀ ਹਿੱਸਾ ਪਾਇਆ ਹੈ। ਇਸ ਸੈੱਲ ਰਾਹੀਂ ਅਸੀਂ ਪ੍ਰਸਪਰ ਸੰਪਰਕ ਮਜ਼ਬੂਤ ਬਣਾਉਣ ਅਤੇ ਵਿਸ਼ੇਸ਼ ਕਰਕੇ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਯਤਨ ਕਰਾਂਗੇ ਕਿ ਬਦੇਸ਼ਾਂ ਅੰਦਰ ਵੱਸ ਰਹੇ ਪੰਜਾਬੀ ਆਪਣੇ ਦੇਸ਼ ਅੰਦਰ ਸਰਮਾਇਆ ਲਗਾਉਣ ਸਬੰਧੀ ਉਤਸ਼ਾਹ ਅਤੇ ਹੋਰ ਰਿਆਇਤਾਂ ਜਿਹੜੀਆਂ ਉਨ੍ਹਾਂ ਨੂੰ ਮਿਲ ਸਕਦੀਆਂ ਹਨ, ਲੈਣ ਲਈ ਸਾਡੇ ਨਾਲ ਸੰਪਰਕ ਕਾਇਮ ਕਰਨ। ਇਨ੍ਹਾਂ ਰਿਆਇਤਾਂ ਸਬੰਧੀ ਹਿਸਾਬ ਲਗਾਉਣ ਦੇ ਸਮੇਂ ਤੱਕ ਅਸੀਂ ਆਸ ਕਰਦੇ

[ਵਿੱਤ ਮੰਤਰੀ]

ਹਾਂ ਕਿ ਆਪਣੇ ਰਾਜ ਦੀਆਂ ਮੌਜੂਦਾ ਪ੍ਰਸਥਿਤੀਆਂ ਸਬੰਧੀ ਸੂਚਨਾ ਭੇਜ ਕੇ ਉਨ੍ਹਾਂ ਨਾਲ ਸੰਪਰਕ ਕਾਇਮ ਰਖਾਂਗੇ।

## ਸੰਸਥਾਈ ਵਿੱਤ

ਰਾਜ ਵਿਚ ਕੰਮ ਕਰ ਰਹੇ ਵੱਖ ਵੱਖ ਬੈਂਕਾਂ ਦਾ ਜਮ੍ਹਾ ਖਾਤਾ ਅਨੁਪਾਤ ਵਧਾਉਣ ਅਤੇ ਵੱਖ ਵੱਖ ਸਨਅਤੀ, ਜ਼ਰਾਇਤੀ ਜਾਂ ਅਜਿਹੀਆਂ ਹੋਰ ਆਰਥਿਕ ਸਰਗਰਮੀਆਂ ਨੂੰ ਅਮਲੀ ਰੂਪ ਦੇਣ ਲਈ ਸੰਸਥਾਈ ਵਿੱਤ ਦੇ ਬਾਕਾਇਦਾ ਅਤੇ ਲਗਾਤਾਰ ਚਲਦੇ ਰਹਿਣ ਨੂੰ ਯਕੀਨੀ ਬਣਾਉਣ ਦੇ ਨਜ਼ਰੀਏ ਨਾਲ ਅਸੀਂ ਸੰਸਥਾਈ ਵਿਤ ਡਾਇਰੈਕਟੋਰੇਟ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਇਹ ਇਕ ਪਾਸੇ ਤਾਂ ਬੈਂਕਾਂ ਅਤੇ ਮਿਆਦੀ ਕਰਜ਼ੇ ਦੇਣ ਵਾਲੀਆਂ ਸੰਸਥਾਵਾਂ ਵਿਚਕਾਰ ਅਤੇ ਦੂਜੇ ਪਾਸੇ ਸਰਕਾਰੀ ਵਿਭਾਗਾਂ/ ਅਦਾਰਿਆਂ ਅਤੇ ਹੋਰ ਸਟੈਚੂਟਰੀ ਸੰਸਥਾਵਾਂ ਵਿਚਕਾਰ ਬਾਕਾਇਦਾ ਅਤੇ ਪ੍ਰਭਾਵਸ਼ਾਲੀ ਤਾਲਮੇਲ ਬਣਾਈ ਰੱਖਣ ਵਿਚ ਬਹੁਤ ਜ਼ਿਆਦਾ ਸਹਾਈ ਹੋਵੇਗਾ। ਇਹ ਬੈਂਕਾਂ ਪਾਸ ਉਪਲਬਧ ਤਕਨੀਕੀ ਮੁਹਾਰਤ ਅਤੇ ਇਸ ਖੇਤਰ ਵਿਚ ਕੰਮ ਕਰ ਰਹੀਆਂ ਵੱਖ ਵੱਖ ਵਿਸਤਾਰ ਏਜੰਸੀਆਂ ਵਿਚਕਾਰ ਵੀ ਤਾਲਮੇਲ ਪੈਦਾ ਕਰੇਗਾ, ਪੈਸਾ ਲਾਉਣ ਯੋਗ ਪ੍ਰਾਜੈਕਟਾਂ ਦੀ ਰੂਪਰੇਖਾ ਤਿਆਰ ਕਰੇਗਾ, ਉਨ੍ਹਾਂ ਬਾਰੇ ਅਨੁਮਾਨ ਲਗਾਵੇਗਾ, ਉਨ੍ਹਾਂ ਨੂੰ ਚਲਾਵੇਗਾ ਅਤੇ ਉਨ੍ਹਾਂ ਬਾਰੇ ਲੋੜੀਂਦੀ ਅਗਲੇਰੀ ਕਾਰਵਾਈ ਵੀ ਕਰੇਗਾ। ਇਸ ਤਰ੍ਹਾਂ ਨਾ ਸਿਰਫ ਜਮਾਂ ਖਾਤੇ ਅਨੁਪਾਤ ਵਿਚ, ਜੋ ਦਸੰਬਰ, 1974 ਵਿਚ 43 ਫ਼ੀ ਸਦੀ ਤੋਂ ਘੱਟ ਕੇ ਸਤੰਬਰ, 1975 ਵਿਚ 38 ਫ਼ੀ ਸਦੀ ਰਹਿ ਗਿਆ ਸੀ, ਵਾਧਾ ਹੋਵੇਗਾ ਸਗੋਂ ਜ਼ਰਾਇਤ ਅਤੇ ਉਦਯੋਗਾਂ ਨੂੰ ਵੀ ਲੋੜੀਂਦਾ ਉਤਸ਼ਾਹ ਮਿਲੇਗਾ। ਅਨੁਮਾਨ ਹੈ ਕਿ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਲਈ ਸੰਸਥਾਈ ਵਿੱਤ ਵੱਲੋਂ ਪੰਜ ਸਾਲਾਂ (1977-78 ਤੋਂ 1981-82) ਦੇ ਦੌਰਾਨ 204 ਕਰੋੜ ਰੁਪਏ ਤੋਂ ਵੱਧ ਹਿੱਸਾ ਪਾਇਆ ਜਾਵੇਗਾ। ਜਿਵੇਂ ਕਿ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਅਸੀਂ ਚਾਲੂ ਸਾਲ ਦੇ ਦੌਰਾਨ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਵੱਖ ਵੱਖ ਬੈਂਕਾਂ ਅਤੇ ਹੋਰ ਵਿੱਤੀ ਸੰਸਥਾਵਾਂ ਪਾਸੋਂ 9.33 ਕਰੋੜ ਰੁਪਏ ਦਾ ਕਰਜ਼ਾ ਪ੍ਰਾਪਤ ਕਰ ਚੁੱਕੇ ਹਾਂ।

## ਲੇਖੇ 1976-77

ਹੁਣ ਮੈਂ ਮਾਨਯੋਗ ਮੈਂਬਰਾਂ ਨੂੰ ਬਜਟ ਦਸਤਾਵੇਜ਼ ਵਿਚਲੇ ਤੱਥਾਂ ਤੇ ਆਧਾਰਿਤ ਅੰਕੜਿਆਂ ਤੋਂ ਜਾਣੂ ਕਰਾਉਣਾ ਚਾਹਾਂਗਾ। ਸੋਧੇ ਅਨੁਮਾਨਾਂ ਅਨੁਸਾਰ, 1976-77 ਦੇ ਸਾਲ ਦੇ 19.43 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਖਤਮ ਹੋਣ ਦੀ ਆਸ ਸੀ। ਐਪਰ, ਲੇਖੇ 28.97 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਦਰਸਾਉਂਦੇ ਹਨ। 9.54 ਕਰੋੜ ਰੁਪਏ ਦੇ ਖੱਪੇ ਦੇ ਕਾਰਨਾਂ ਦਾ ਪੂਰਾ ਵੇਰਵਾ ਵਿੱਤ ਸਕੱਤਰ ਦੇ ਮੈਮੋਰੰਡਮ ਵਿਚ ਦਿਤਾ ਗਿਆ ਹੈ। ਇਹ ਖੱਪਾ ਟੈਕਸ ਅਤੇ ਨਾਨ-ਟੈਕਸ ਪ੍ਰਾਪਤੀਆਂ, ਖਾਸ ਕਰਕੇ ਅਸ਼ਟਾਮਾਂ ਅਤੇ ਰਜਿਸਟਰੀਆਂ, ਭੋਂ ਮਾਮਲੇ ਅਤੇ ਰਾਜ ਆਬਕਾਰੀ ਕਰ ਵਿਚ ਕਮੀ ਹੋਣ ਕਾਰਨ ਅਤੇ ਲੋਕ ਨਿਰਮਾਣ ਅਤੇ ਸਿਖਿਆ ਵਿਭਾਗਾਂ ਦੇ ਵਾਧੂ ਖ਼ਰਚ ਕਾਰਣ ਪਿਆ ਹੈ।

## ਸੋਧੇ ਅਨੁਮਾਨ 1977-78

ਸਾਲ 1977-78 ਦੀ ਬਜਟ ਦਸਤਾਵੇਜ਼ ਵਿਚ, ਅਨੁਮਾਨ ਇਹ ਸੀ ਕਿ ਇਹ ਸਾਲ 22.42 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਖਤਮ ਹੋਵੇਗਾ। ਐਪਰ, ਬਜਟ ਪੇਸ਼ ਕਰਨ ਸਮੇਂ ਇਹ ਅੰਕੜੇ ਵਧਾ ਕੇ 28.42 ਕਰੋੜ ਰੁਪਏ ਕਰ ਦਿੱਤੇ ਗਏ ਸਨ। ਮੇਰਾ ਫਰਜ਼ ਬਣਦਾ ਹੈ ਕਿ ਇਸ ਮਹਾਨ ਸਦਨ

ਨੂੰ ਉਸ ਵਿਧੀ ਤੋਂ ਜਾਣੂ ਕਰਾਵਾਂ ਜਿਸਨੂੰ ਅਪਣਾ ਕੇ ਪਹਿਲੀ ਸਰਕਾਰ ਦੁਆਰਾ ਰਾਜ ਦੇ ਵਿੱਤੀ ਡੈਟੇ ਬਾਰੇ ਗ਼ਲਤ ਬਿਆਨੀ ਕੀਤੀ ਗਈ ਸੀ ਤਾਂ ਜੋ ਤੱਥਾਂ ਤੇ ਆਧਾਰਿਤ ਅਸਲੀਅਤ ਦੇ ਉਲਟ ਬਜਟੀ ਘੱਪੇ ਨੂੰ ਬਹੁਤ ਹੀ ਘੱਟ ਵਿਖਾਇਆ ਜਾ ਸਕੇ। ਸਾਧਨਾਂ ਦਾ ਬਹੁਤ ਜ਼ਿਆਦਾ ਉੱਚਾ ਅਨੁਮਾਨ ਲਗਾਇਆ ਗਿਆ ਸੀ ਅਤੇ ਕੁਝ ਮੱਦਾਂ ਤੇ ਖਰਚ ਲਈ ਬਹੁਤ ਘੱਟ ਰਕਮ ਰੱਖੀ ਗਈ ਸੀ। ਮੌਜੂਦਾ ਸਰਕਾਰ ਨੂੰ ਕੈਸ਼ ਕਰੈਡਿਟ ਵਿਧੀ ਅਧੀਨ ਸਟੇਟ ਬੈਂਕ ਆਫ ਇੰਡੀਆ ਦੀ ਇਕ ਭਾਰੀ ਦੇਣ-ਦਾਰੀ ਵਿਰਸੇ ਵਿਚ ਪਰਾਪਤ ਹੋਈ ਸੀ, ਜਿਹੜੀ ਯੋਜਨਾ ਤੇ ਖਰਚ ਕਰਨ ਤੇ ਬਹਾਨੇ ਅਣਉਚਿਤ ਤੌਰ ਤੇ ਵਰਤੀ ਗਈ ਸੀ। ਪਿਛਲੀ ਸਰਕਾਰ ਨੇ ਕਾਰਪੋਰੇਸ਼ਨਾਂ ਅਤੇ ਸਥਾਨਕ ਸੰਸਥਾਵਾਂ ਤੋਂ ਵੀ ਲਗ ਭਗ 20 ਕਰੋੜ ਰੁਪਏ ਦੀ ਰਕਮ ਲਈ ਸੀ। ਉਪਰੋਕਤ ਪੱਖਾਂ ਕਾਰਣ ਪਏ ਪਰਭਾਵ ਨੂੰ ਧਿਆਨ ਵਿਚ ਰਖਦੇ ਹੋਏ ਤੁਰੰਤ ਅਨੁਮਾਨਾਂ ਤੋਂ ਇਹ ਪਤਾ ਲਗਦਾ ਹੈ ਕਿ ਇਸ ਸਾਲ ਦੇ 97.00 ਕਰੋੜ ਰੁਪਏ ਦੇ ਘੱਪੇ ਨਾਲ ਖਤਮ ਹੋਣ ਦੀ ਸੰਭਾਵਨਾ ਸੀ। ਮੌਜੂਦਾ ਸਰਕਾਰ ਸਾਹਮਣੇ ਫੌਰੀ ਕੰਮ, ਰਾਜ ਦੀਆਂ ਵਿਕਾਸ ਸਰਗਰਮੀਆਂ ਤੇ ਪ੍ਰਭਾਵ ਪਾਏ ਬਿਨਾਂ, ਇਸ ਘੱਪੇ ਨੂੰ ਘੱਟ ਕਰਨ ਅਤੇ ਸਟੇਟ ਬੈਂਕ ਆਫ ਇੰਡੀਆ ਅਤੇ ਕਾਰਪੋਰੇਸ਼ਨਾਂ ਅਤੇ ਸਥਾਨਕ ਸੰਸਥਾਵਾਂ ਪਾਸੋਂ ਉਧਾਰ ਲਈਆਂ ਰਕਮਾਂ ਮੋੜਨ ਲਈ ਸਾਧਨ ਜੁਟਾਉਣਾ ਸੀ। ਨਾਨ-ਪਲਾਨ ਖਰਚ ਨੂੰ ਘਟਾਉਣ, ਪਲਾਨ ਦੀਆਂ ਤਰਜੀਹਾਂ ਨੂੰ ਧਿਆਨ ਨਾਲ ਮੁੜ ਤਰਤੀਬ ਦਿੰਦੇ ਹੋਏ ਇਸਦੇ ਅਕਾਰ ਨੂੰ ਬੜੀ ਸਿਆਣਪ ਨਾਲ ਛੋਟਾ ਕਰਕੇ ਵਿਉਂਤਣ ਲਈ ਫੌਰੀ ਤੌਰ ਤੇ ਬੜੇ ਜ਼ੋਰਦਾਰ ਉਪਰਾਲੇ ਕੀਤੇ ਗਏ ਤਾਂ ਜੋ ਇਹ ਯਕੀਨੀ ਬਣਾਇਆ ਜਾ ਸਕੇ ਕਿ ਆਰਥਿਕਤਾ ਮੁੜ ਸੁਰਜੀਤ ਹੋ ਜਾਵੇ ਅਤੇ ਵਿਕਾਸ ਦੀ ਰਫਤਾਰ ਤੇਜ਼ ਹੋ ਜਾਵੇ। ਇਸ ਘੱਪੇ ਨੂੰ ਪੂਰਨ ਲਈ ਅਤੇ ਵਿਕਾਸ ਦੇ ਲਾਜ਼ਮੀ ਪ੍ਰੋਗਰਾਮ ਲਈ ਰਕਮ ਪ੍ਰਾਪਤ ਕਰਨ ਹਿਤ ਭਾਰਤ ਸਰਕਾਰ ਪਾਸੋਂ ਹੋਰ ਵਿੱਤੀ ਸਹਾਇਤਾ ਲੈਣ ਲਈ ਵਿਸ਼ੇਸ਼ ਕੋਸ਼ਿਸ਼ਾਂ ਕੀਤੀਆਂ ਗਈਆਂ। ਇਨ੍ਹਾਂ ਸਾਰੇ ਉਪਰਾਲਿਆਂ ਦੇ ਫਲਸਰੂਪ ਹੀ ਅਸੀਂ ਪਹਿਲਾਂ ਵਰਣਨ ਕੀਤੇ ਲਗ ਭਗ 97.00 ਕਰੋੜ ਰੁਪਏ ਦੇ ਅਸਲ ਘੱਪੇ ਦੇ ਮੁਕਾਬਲੇ ਚਾਲੂ ਸਾਲ ਦੇ ਅੰਤਮ ਘੱਪੇ ਨੂੰ 43.03 ਕਰੋੜ ਰੁਪਏ ਤਕ ਸੀਮਤ ਰੱਖਣ ਦੇ ਯੋਗ ਹੋ ਸਕੇ ਹਾਂ। (ਥੰਪਿੰਗ)। ਸਟੇਟ ਬੈਂਕ ਆਫ ਇੰਡੀਆ ਤੋਂ ਲਗ ਭਗ 61 ਕਰੋੜ ਰੁਪਏ, ਕਾਰਪੋਰੇਸ਼ਨਾਂ ਅਤੇ ਸਥਾਨਕ ਸੰਸਥਾਵਾਂ ਤੋਂ ਲਗ ਭਗ 11 ਕਰੋੜ ਰੁਪਏ ਦੀ ਵਿਰਾਸਤ ਵਿਚ ਮਿਲੀ ਦੇਣਦਾਰੀ ਚੁਕਾਉਣ ਉਪਰੰਤ ਅਤੇ ਨਵੀਆਂ ਤਰਜੀਹੀ ਯੋਜਨਾਵਾਂ, ਜਿਵੇਂ ਕਿ ਜ਼ਰੂਰੀ ਵਸਤਾਂ ਦੀ ਸਬਸਿਡੀ ਅਧਾਰਤ ਸਪਲਾਈ, ਖਾਲਾਂ ਨੂੰ ਪੱਕਿਆਂ ਕਰਨ ਦੇ ਪ੍ਰੋਗਰਾਮ ਨੂੰ ਹੋਰ ਤੇਜ਼ ਕਰਨਾ, ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਨੂੰ ਸ਼ੁਰੂ ਕਰਨਾ ਅਤੇ ਕੁਦਰਤੀ ਆਫਤਾਂ ਲਈ ਸਹਾਇਤਾ ਤੇ ਵੱਧ ਖਰਚਾ ਕਰਨ ਦੇ ਕੰਮ, ਜਿਹੜੇ ਇਸ ਸਰਕਾਰ ਨੇ ਹਕੂਮਤ ਦੀ ਵਾਗ ਡੋਰ ਸੰਭਾਲਣ ਦੇ ਤੁਰੰਤ ਬਾਅਦ ਸ਼ੁਰੂ ਕੀਤੇ ਸਨ, ਦੇ ਸਬੰਧ ਵਿਚ 11.62 ਕਰੋੜ ਰੁਪਏ ਦੀਆਂ ਨਵੀਆਂ ਦੇਣਦਾਰੀਆਂ ਦਾ ਜ਼ਿੰਮਾ ਲੈਣ ਦੇ ਨਾਲ ਨਾਲ ਇਹ ਸੰਤੋਖਜਨਕ ਸਥਿਤੀ ਲਿਆਂਦੀ ਗਈ ਹੈ। ਇਹ ਗੱਲ ਨਾ ਕੇਵਲ ਪਹਿਲੀ ਸਰਕਾਰ ਦੁਆਰਾ ਰਾਜ ਦੀ ਆਰਥਿਕਤਾ ਦੇ ਗਲਤ ਪ੍ਰਬੰਧ ਨੂੰ ਠੀਕ ਕਰਨ ਸਗੋਂ ਆਰਥਿਕਤਾ ਨੂੰ ਪੱਕੇ ਪੈਰਾਂ ਤੇ ਖੜ੍ਹਾ ਕਰਨ ਵਿਚ ਵੀ ਸਾਡੀ ਸਰਕਾਰ ਦੀ ਸਫਲਤਾ ਦੀ ਸਾਖੀ ਭਰਦੀ ਹੈ।

**ਬਜਟ ਅਨੁਮਾਨ 1978-79**

1978-79 ਦਾ ਸਾਲ 43.03 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਸ਼ੁਰੂ ਹੋਵੇਗਾ। ਨਿਮਨ ਲੈਣ ਦੇਣ ਦਾ ਸਮੁੱਚਾ ਪ੍ਰਭਾਵ 12.66 ਕਰੋੜ ਰੁਪਏ ਰਹੇਗਾ :—

1. ਆਮਦਨ ਲੇਖਾ (ਰੁਪਏ ਕਰੋੜਾਂ ਵਿਚ)

(ੳ) ਪ੍ਰਾਪਤੀਆਂ 453.49

[ਵਿੱਤ ਮੰਤਰੀ]

| | | |
|---|---|---|
| | (ਅ) ਖਰਚ | 377.55 |
| | ਵਾਧਾ | +75.94 |
| 2. | ਪੂੰਜੀਗਤ ਖਰਚ | 50.84 |
| 3. | ਸਰਕਾਰੀ ਰਿਣ— | |
| | (ੳ) ਲਏ ਕਰਜ਼ੇ | 463.03 |
| | (ਅ) ਮੋੜੇ ਕਰਜ਼ੇ | 442.96 |
| | ਨਿਰੋਲ | +20.07 |
| 4. | ਕਰਜ਼ੇ ਅਤੇ ਪੇਸ਼ਗੀਆਂ— | |
| | (ੳ) ਪੇਸ਼ਗੀਆਂ | 91.22 |
| | (ਅ) ਵਸੂਲੀਆਂ | 16.01 |
| | ਨਿਰੋਲ | — 75.21 |
| 5. | ਅੰਤਰ-ਰਾਜੀ ਨਿਪਟਾਰਾ ਲੇਖਾ | +2.03 |
| 6. | ਫੰਡ ਰਹਿਤ ਕਰਜ਼ੇ (ਨਿਰੋਲ) | +4.50 |
| 7. | ਜਮ੍ਹਾਂ ਰਕਮਾਂ ਅਤੇ ਪੇਸ਼ਗੀਆਂ (ਨਿਰੋਲ) | +10.85 |
| 8. | ਲੈਣ ਦੇਣ ਦਾ ਨਿਰੋਲ ਅਸਰ | —12.66 |

ਇਸ ਤਰ੍ਹਾਂ ਲਗ ਭਗ 1300 ਕਰੋੜ ਰੁਪਏ ਦੇ ਕੁਲ ਲੈਣ ਦੇਣ ਦੇ ਮੁਕਾਬਲੇ ਵਿਚ ਸਾਲ ਦੇ ਦੌਰਾਨ ਬਜਟੀ ਲੈਣ ਦੇਣ ਦਾ ਨਿਰੋਲ ਅਸਰ ਨਾਂ-ਮਾਤਰ ਹੀ ਹੈ। ਐਪਰ, ਸਾਲ ਦੀ 43.03 ਕਰੋੜ ਰੁਪਏ ਦੀ ਮੁਢਲੀ ਨਾਂਵੇਂ ਖਾਤੇ ਬਾਕੀ ਦੇ ਜਮ੍ਹਾਂ ਕਰਨ ਕਾਰਣ ਇਸ ਦੇ 55.69 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਖਤਮ ਹੋਣ ਦੀ ਸੰਭਾਵਨਾ ਹੈ। ਅੰਤਮ ਖੱਪੇ ਦੀ ਇਹ ਪੱਧਰ ਸਾਲ 1978-79 ਦੇ 260 ਕਰੋੜ ਰੁਪਏ ਦੀ ਯੋਜਨਾ ਦੇ ਆਕਾਰ ਦੇ ਪ੍ਰਸੰਗ ਵਿਚ ਵੇਖਣੀ ਪਵੇਗੀ ਜਦ ਕਿ ਇਸ ਦੇ ਮੁਕਾਬਲੇ ਚਾਲੂ ਸਾਲ ਦੇ ਪਲਾਨ ਦਾ ਅਕਾਰ 212 ਕਰੋੜ ਰੁਪਏ ਦਾ ਹੈ ਜਿਸ ਨਾਲ ਪਲਾਨ ਦੇ ਆਕਾਰ ਵਿਚ 48 ਕਰੋੜ ਰੁਪਏ ਦਾ ਵਾਧਾ ਹੋ ਗਿਆ ਹੈ।

## ਮਾਲੀ ਨੀਤੀ

ਮੈਂ ਸਤਿਕਾਰ ਯੋਗ ਮੈਂਬਰਾਂ ਦਾ ਧਿਆਨ ਰਾਜ ਦੀ ਆਰਥਿਕਤਾ ਦੇ ਬੁਨਿਆਦੀ ਅਤੇ ਸਬੰਧਤ ਤੱਥਾਂ, ਇਸ ਦੀ ਮਾਲੀ ਹਾਲਤ, ਇਸ ਦੀਆਂ ਸਰਗਰਮੀਆਂ ਦੇ ਵੱਖ ਵੱਖ ਖੇਤਰਾਂ ਵਿਚ ਵਿਕਾਸ ਦੀਆਂ ਲੋੜਾਂ, ਆਰਥਿਕਤਾ ਦੇ ਵੱਖ ਵੱਖ ਸੈਕਟਰਾਂ ਵਿਚ ਵਿਉਂਤੀਆਂ ਗਈਆਂ ਨੀਤੀਆਂ ਅਤੇ ਇਨ੍ਹਾਂ ਨੀਤੀਆਂ ਨੂੰ ਅਮਲੀ ਰੂਪ ਦੇਣ ਲਈ ਸਾਲਾਨਾ ਯੋਜਨਾਵਾਂ ਦੇ ਮਾਧਿਅਮ ਰਾਹੀਂ ਨੇਪਰੇ ਚਾੜ੍ਹੇ ਜਾਣ ਵਾਲੇ ਪਰੋਗ-ਰਾਮਾਂ ਵੱਲ ਦਿਵਾਇਆ ਹੈ। ਇਹ ਸਾਰੇ ਤੱਥ ਰਾਜ ਸਰਕਾਰ ਦੀਆਂ ਉਨ੍ਹਾਂ ਮਾਲੀ ਨੀਤੀਆਂ ਲਈ ਪਿਛੋਕੜ ਅਤੇ ਆਧਾਰਸ਼ਿਲਾ ਤਿਆਰ ਕਰਦੇ ਹਨ, ਜਿਨ੍ਹਾਂ ਅਨੁਸਾਰ ਇਨ੍ਹਾਂ ਨੂੰ ਵਿਉਂਤਿਆ ਅਤੇ ਨੇਪਰੇ ਚਾੜ੍ਹਿਆ ਜਾਣਾ ਹੈ।

ਕਿਸੇ ਵੀ ਨਿੱਗਰ ਮਾਲੀ ਨੀਤੀ ਦੀਆਂ ਮੁੱਢਲੀਆਂ ਕੜੀਆਂ, ਵੱਖ ਵੱਖ ਟੈਕਸਾਂ, ਫੀਸਾਂ ਅਤੇ ਲੇਵੀਆਂ ਆਦਿ ਦੀ ਪੂਰੀ ਨਿਪੁੰਨਤਾ ਸਹਿਤ ਅਤੇ ਵੱਧ ਤੋਂ ਵੱਧ ਵਸੂਲੀ ਅਤੇ ਸਾਰੇ ਫਜ਼ੂਲ ਅਤੇ ਬੇਲੋੜੇ ਖਰਚ ਨੂੰ ਬੰਦ ਕਰਕੇ ਵਿਕਾਸ ਦੀਆਂ ਮੱਦਾਂ ਤੋਂ ਬਾਹਰਲੇ ਖਰਚ ਨੂੰ ਘੱਟ ਤੋਂ ਘੱਟ ਕਰਨਾ ਹੈ। ਚਾਲੂ ਸਾਲ ਦੇ ਦੌਰਾਨ ਅਸੀਂ ਇਨ੍ਹਾਂ ਅਸੂਲਾਂ ਤੇ ਅਮਲ ਕਰ ਰਹੇ ਹਾਂ, ਜਿਸ ਦੇ ਫਲਸਰੂਪ ਅਸੀਂ ਵਿਰਸੇ ਵਿਚ ਮਿਲੀ ਗੰਭੀਰ ਵਿੱਤੀ ਹਾਲਤ ਵਿਚੋਂ ਸਹੀ ਸਲਾਮਤ ਨਿਕਲ ਗਏ ਹਾਂ। ਅਗਲੇ ਸਾਲ ਵੀ ਸਾਡੀ ਪੂਰੇ ਜੋਸ਼-ਖਰੋਸ਼ ਅਤੇ ਉਤਸ਼ਾਹ ਨਾਲ ਇਨ੍ਹਾਂ ਲਾਈਨਾਂ ਤੇ ਕੰਮ ਕਰਦੇ ਜਾਣ ਦੀ ਤਜਵੀਜ਼ ਹੈ।

ਮੈਨੂੰ ਆਸ ਹੈ ਕਿ ਸਦਨ ਦੇ ਮੈਂਬਰ ਇਕ ਵਾਰ ਫਿਰ ਮੇਰੇ ਨਾਲ ਸਹਿਮਤ ਹੋਣਗੇ ਜੇ ਮੈਂ ਸਾਲ 1971-72 ਦੇ ਆਪਣੇ ਬਜਟ ਭਾਸ਼ਣ ਵਿਚੋਂ ਮੁੜ ਕੁਝ ਅੰਸ਼ਾਂ ਦਾ ਵਰਨਣ ਕਰਾਂ, ਜਿਸ ਵਿਚ ਮੈਂ ਵਿਸ਼ੇਸ਼ ਤੌਰ ਤੇ ਸਪਸ਼ਟ ਵਰਣਨ ਕੀਤਾ ਸੀ ਕਿ "ਸਾਡੇ ਸੰਵਿਧਾਨ ਦੇ ਫੈਡਰਲ ਰੂਪ ਵਿਚ ਇਸ ਪੱਖੋਂ ਕਾਫੀ ਤਬਦੀਲੀ ਦੀ ਲੋੜ ਹੈ ਕਿ ਘੱਟੋ ਘੱਟ, ਵਿੱਤ ਦੇ ਖੇਤਰ ਵਿਚ ਰਾਜਾਂ ਨੂੰ ਵਧੇਰੇ ਸਵਾਧੀਨਤਾ ਦਿੱਤੀ ਜਾਣੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਫੈਡਰਲ ਸੰਵਿਧਾਨ ਦੇ ਰੂਪ ਨੂੰ ਬਦਲਿਆ ਜਾਣਾ ਚਾਹੀਦਾ ਹੈ।" ਮੇਰੇ ਵੱਲੋਂ 7 ਸਾਲ ਪਹਿਲਾਂ ਦਿੱਤੀ ਗਈ ਇਸ ਦਲੀਲ ਦੀ ਮਹੱਤਤਾ ਸਮੇਂ ਦੇ ਗੁਜ਼ਰਣ ਨਾਲ ਇੰਨੀ ਢੁਕਵੀਂ ਹੋ ਗਈ ਕਿ ਜਨਤਾ ਪਾਰਟੀ ਨੂੰ ਆਪਣੇ ਚੋਣ ਮੈਨੀਫੈਸਟੋ, 1977 ਵਿਚ ਇਸ ਗੱਲ ਤੇ ਜ਼ੋਰ ਦੇਣ ਲਈ ਮਜਬੂਰ ਹੋਣਾ ਪਿਆ ਕਿ "ਅਧਿਕਾਰਾਂ ਦਾ ਬਹੁਤ ਜ਼ਿਆਦਾ ਕੇਂਦਰੀਕਰਣ ਜਾਂ ਸ਼ਕਤੀ ਨੂੰ ਕੇਂਦਰਤ ਕਰ ਦੇਣਾ ਜਮਹੂਰੀਅਤ ਦੇ ਪ੍ਰਤਿਕੂਲ ਹੈ" ਅਤੇ ਇਸ ਲਈ, ਇਸ ਨੇ ਅਜਿਹੇ ਢਾਂਚੇ ਦਾ ਨਰੂਪਣ ਕੀਤਾ ਜੋ ਆਰਥਕ ਅਤੇ ਰਾਜਨੀਤਕ ਸ਼ਕਤੀਆਂ ਦੇ ਵਿਕੇਂਦਰੀਕਰਣ (decentralisation) ਨੂੰ ਯਕੀਨੀ ਬਣਾਉਂਦਾ ਹੈ। ਇਹ ਇਤਫਾਕੀਆ ਗੱਲ ਹੀ ਹੈ ਕਿ ਇਹੀ ਨਜ਼ਰੀਆ ਅਕਾਲੀ ਪਾਰਟੀ ਦੇ ਚੋਣ ਮੈਨੀਫੈਸਟੋ ਦਾ ਵੀ ਮੁੱਖ ਅੰਗ ਸੀ। ਮੌਜੂਦਾ ਸਰਕਾਰ ਦਾ ਵਿਸ਼ਵਾਸ਼ ਹੈ ਕਿ ਰਾਜਾਂ ਦੇ ਆਰਥਿਕ ਵਿਕਾਸ ਨੂੰ ਤੇਜ਼ ਕਰਨ ਲਈ ਕੇਂਦਰ ਵਲੋਂ ਰਾਜਾਂ ਨੂੰ ਆਰਥਕ ਅਤੇ ਵਿੱਤੀ ਇਖਤਿਆਰ ਮੁਨਤਕਿਲ ਕੀਤੇ ਜਾਣ ਦੀ ਕਾਫੀ ਗੁੰਜਾਇਸ਼ ਹੈ। ਵਰਤਮਾਨ ਹਾਲਤ ਵਿਚ ਰਾਜਾਂ ਨੂੰ ਵਿਕਾਸ ਨਾਲ ਸਬੰਧਤ ਕੰਮ ਨੇਪਰੇ ਚੜ੍ਹਾਉਣ ਦੀ ਵੱਡੀ ਜ਼ਿੰਮੇਵਾਰੀ ਨਿਭਾਉਣੀ ਪੈਂਦੀ ਹੈ ਅਤੇ ਉਨ੍ਹਾਂ ਨੂੰ ਪ੍ਰਾਪਤ ਮਾਲੀ ਸਾਧਨ (ਟੈਕਸ ਲਾਉਣ ਯੋਗ ਖੇਤਰ) ਨਾ ਕੇਵਲ ਸਥਿਰ ਹੀ ਹਨ ਸਗੋਂ ਸਿਆਸੀ ਤੌਰ ਤੇ ਵਿਸਫੋਟਕ (explosive) ਵੀ ਹਨ। ਵਿੱਤੀ ਸਾਧਨਾਂ ਅਤੇ ਆਰਥਿਕ ਨਿਰਣੇ ਲੈਣ ਸਬੰਧੀ ਕੇਂਦਰੀ ਸਰਕਾਰ ਪਾਸ ਵਧੇਰੇ ਕੇਂਦਰਿਤ ਕੀਤੇ ਅਧਿਕਾਰ, ਵਿਸ਼ੇਸ਼ ਕਰਕੇ, ਯੋਜਨਾਬੰਦੀ ਅਤੇ ਵਿਕਾਸ ਦੇ ਖੇਤਰਾਂ ਵਿਚਲੇ ਅਧਿਕਾਰ, ਸਥਾਨਕ ਉਤਸ਼ਾਹ ਅਤੇ ਪ੍ਰਾਂਤਕ ਪੱਧਰ ਦੇ ਉੱਦਮ ਨੂੰ ਦਬਾਈ ਰੱਖਦੇ ਹਨ। ਮੌਜੂਦਾ ਸਰਕਾਰ ਦਾ ਇਸ ਲਈ ਇਹ ਯਕੀਨ ਹੈ ਕਿ ਆਰਥਿਕ ਵਿਕਾਸ ਦੇ ਮਾਮਲੇ ਵਿਚ ਉਦੋਂ ਤਕ ਕੋਈ ਜ਼ਿਆਦਾ ਪ੍ਰਗਤੀ ਨਹੀਂ ਹੋ ਸਕਦੀ ਜਦੋਂ ਤਕ ਰਾਜਾਂ ਨੂੰ ਉੱਦਮ ਕਰਨ ਦੀ ਖੁਲ੍ਹ ਨਹੀਂ ਦਿੱਤੀ ਜਾਂਦੀ ਅਤੇ ਵਿੱਤੀ ਇਖਤਿਆਰਾਂ ਦਾ ਪੂਰੀ ਤਰ੍ਹਾਂ ਵਿਕੇਂਦਰੀਕਰਣ ਨਹੀਂ ਹੋ ਜਾਂਦਾ।

1978-79 ਦੀ ਸਾਲਾਨਾ ਯੋਜਨਾ 260 ਕਰੋੜ ਰੁਪਏ ਦੀ ਹੈ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਇਹ ਰਕਮ ਚਾਲੂ ਸਾਲ ਦੀ 212 ਕਰੋੜ ਦੀ ਸੋਧੀ ਯੋਜਨਾ ਨਾਲੋਂ 48 ਕਰੋੜ ਰੁਪਏ ਵੱਧ ਹੈ। ਇਸ ਆਕਾਰ ਦੀ ਯੋਜਨਾ ਤੇ ਰਕਮ ਲਾਉਣ ਲਈ ਰਾਜ ਦੇ ਆਪਣੇ ਵਸੀਲਿਆਂ ਵਿਚ ਚੋਖਾ ਖੱਪਾ ਹੈ, ਜੋ 1978-79 ਦੇ ਬਜਟ ਅਨੁਮਾਨਾਂ ਦੇ 55.69 ਕਰੋੜ ਰੁਪਏ ਦੇ ਸਮੁੱਚੇ ਅੰਤਮ ਖੱਪੇ ਤੋਂ ਸਪੱਸ਼ਟ ਹੈ। ਚਾਲੂ ਸਾਲ ਦੇ ਦੌਰਾਨ ਸਾਡੇ ਵੱਲੋਂ ਵਿੱਤ ਦੇ ਸੁਚੱਜੇ ਪ੍ਰਬੰਧ ਅਤੇ ਚਾਲੂ ਸਾਲ ਦੀ ਯੋਜਨਾ ਦੇ ਅਕਾਰ ਦੀ ਪੂਰੀ ਕਾਂਟ-ਛਾਂਟ ਸਦਕਾ ਅਸੀਂ ਵਿੱਤੀ ਆਰਥਿਕਤਾ ਨੂੰ ਮਜ਼ਬੂਤ ਕਰਨ ਸਬੰਧੀ ਆਪਣੀ

[ਵਿੱਤ ਮੰਤਰੀ]

ਤੀਬਰ ਇੱਛਾ ਬਾਰੇ ਭਾਰਤ ਸਰਕਾਰ ਨੂੰ ਪੂਰੀ ਤਰ੍ਹਾਂ ਸਹਿਮਤ ਕਰਾ ਸਕੇ ਹਾਂ। ਵਿਕਾਸ ਦੀਆਂ ਟਾਲੀਆਂ ਨਾ ਜਾ ਸਕਣ ਵਾਲੀਆਂ ਅਤੇ ਜ਼ਰੂਰੀ ਲੋੜਾਂ ਕਾਰਨ ਹੀ ਅਸੀਂ ਚਾਲੂ ਸਾਲ ਦੀ ਯੋਜਨਾ ਦੇ ਆਕਾਰ ਨਾਲੋਂ ਵਾਜਬ ਵਾਧਾ ਕਰਾਉਣ ਦੀ ਲੋੜ ਨੂੰ ਵੀ ਜਾਇਜ਼ ਸਾਬਤ ਕਰ ਸਕੇ ਸਾਂ। ਇਸ ਸਾਰੇ ਦੇ ਫਲ ਸਰੂਪ ਹੀ ਅਸੀਂ ਪਲੈਨਿੰਗ ਕਮਿਸ਼ਨ ਤੋਂ ਇਸ ਗੱਲ ਦਾ ਵਿਸ਼ਵਾਸ਼ ਲੈ ਸਕੇ ਹਾਂ ਕਿ ਉਹ ਸਾਡੀ 260 ਕਰੋੜ ਰੁਪਏ ਦੀ ਸਲਾਨਾ ਯੋਜਨਾ ਨੂੰ ਅਮਲੀ ਰੂਪ ਦੇਣ ਲਈ, ਸਾਡੇ ਵਸੀਲਿਆਂ ਦੇ ਇਸ ਵੱਡੇ ਖੱਪੇ ਨੂੰ ਪੂਰਨ ਲਈ ਕਾਫੀ ਵਧੀਕ ਸਹਾਇਤਾ ਦੇਣਗੇ। ਇਸ ਸਹਾਇਤਾ ਦੇ ਵੇਰਵਿਆਂ ਬਾਰੇ ਉਹ ਸਮੇਂ ਸਿਰ ਸੰਕੇਤ ਕਰਨਗੇ।

ਯੋਜਨਾ ਦੇ ਅਕਾਰ ਨੂੰ 260 ਕਰੋੜ ਰੁਪਏ ਦਾ ਬਣਾਈ ਰਖਣ ਲਈ ਰਾਜ ਸਰਕਾਰ 1978-79 ਵਿਚ 28 ਕਰੋੜ ਰੁਪਏ ਤਕ ਦੇ ਹੋਰ ਵਸੀਲੇ ਜੁਟਾਉਣ ਲਈ ਵਚਨ ਬੱਧ ਹੈ। ਇਸ ਲਈ ਸਤਿਕਾਰਯੋਗ ਮੈਂਬਰ ਮੇਰੇ ਨਾਲ ਸਹਿਮਤ ਹੋਣਗੇ ਕਿ ਜਦ ਤਕ ਹੁਣ ਤੋਂ ਹੀ ਇਸ ਪਾਸੇ ਵਲ ਕਦਮ ਨਹੀਂ ਚੁਕੇ ਜਾਂਦੇ, ਇਹ ਯੋਜਨਾ ਦਾ ਅਕਾਰ 260 ਕਰੋੜ ਰੁਪਏ ਰਖਣਾ ਸੰਭਵ ਨਹੀਂ ਹੋ ਸਕੇਗਾ ਅਤੇ ਇਹ ਰਾਜ ਦੇ ਹਿੱਤ ਵਿਚ ਨਹੀਂ ਹੋਵੇਗਾ। ਇਸੇ ਗੱਲ ਨੂੰ ਮੁੱਖ ਰਖਦੇ ਹੋਏ ਮੇਰਾ ਇਹ ਨਾ ਖੁਸ਼ਗਵਾਰ ਜਿਹਾ ਫ਼ਰਜ਼ ਹੈ ਕਿ ਇਸ ਖੱਪੇ ਨੂੰ ਕੁਝ ਹੱਦ ਤਕ ਪੂਰਨ ਲਈ ਕੁਝ ਸਾਧਨ ਜੁਟਾਏ ਜਾਣ। ਮੇਰੀ ਕੋਈ ਨਵੇਂ ਟੈਕਸ ਲਾਉਣ ਦੀ ਤਜਵੀਜ਼ ਨਹੀਂ। ਕੁਝ ਮੌਜੂਦਾ ਲੈਵੀਆਂ ਦੇ ਦਰਾਂ ਨੂੰ ਸੋਧਣ ਦੀ ਹੀ ਤਜਵੀਜ਼ ਹੈ। ਇਨ੍ਹਾਂ ਤਜਵੀਜ਼ਾਂ ਦੀ ਰੂਪ ਰੇਖਾ ਤਿਆਰ ਕਰਦਿਆਂ ਇਸ ਗੱਲ ਨੂੰ ਧਿਆਨ ਵਿਚ ਰੱਖਿਆ ਗਿਆ ਹੈ ਕਿ ਇਹ ਲੈਵੀਆਂ ਸਮਾਜ ਦੇ ਨਿਰਧਨ ਅਤੇ ਕਮਜ਼ੋਰ ਵਰਗਾਂ ਨੂੰ ਨਾ ਛੂਹਣ ਸਗੋਂ ਕੇਵਲ ਉਨਾਂ ਵਰਗਾਂ ਤੇ ਅਸਰਅੰਦਾਜ਼ ਹੋਣ ਜੋ ਇਸ ਨੂੰ ਬਰਦਾਸ਼ਤ ਕਰ ਸਕਦੇ ਹਨ ਅਤੇ ਜਿਥੇ ਇਹ ਭਾਰ ਵਧਾਉਣ ਦੀ ਗੁੰਜਾਇਸ਼ ਹੈ।

ਵਿਸ਼ੇਸ਼ ਤਜਵੀਜ਼ਾਂ ਨਿਮਨ ਅਨੁਸਾਰ ਹਨ :—

(i) ਪੰਜਾਬ ਮਨੋਰੰਜਨ ਕਰ ਐਕਟ, 1955 ਅਧੀਨ ਲਾਏ ਜਾ ਰਹੇ ਮਨੋਰੰਜਨ ਕਰ ਨੂੰ ਦਾਖਲਾ ਟਿਕਟਾਂ ਤੇ 100 ਫੀ ਸਦੀ ਦੀ ਮੌਜੂਦਾ ਦਰ ਨੂੰ ਸੋਧ ਕੇ 125 ਫੀ ਸਦੀ ਕਰ ਦਿੱਤਾ ਜਾਵੇਗਾ। (ਸ਼ੇਮ, ਸ਼ੇਮ)। ਇਸ ਨਾਲ 1.33 ਕਰੋੜ ਰੁਪਏ ਦੀ ਵਾਧੂ ਆਮਦਨ ਹੋਵੇਗੀ।

(ii) ਪੰਜਾਬ ਮਨੋਰੰਜਨ ਟੈਕਸ (ਸਿਨੇਮੈਟੋਗਰਾਫ ਸ਼ੋ) ਐਕਟ, 1954 ਅਧੀਨ ਲਾਇਆ ਜਾਂਦਾ ਸ਼ੋ ਟੈਕਸ, ਸਾਰਿਆਂ ਕੇਸਾਂ ਵਿਚ ਮਨੋਰੰਜਨ ਕਰਦੇ 10 ਫੀ ਸਦੀ ਦੇ ਇਕਸਾਰ ਦਰ ਤੇ ਲਾਇਆ ਜਾਵੇਗਾ। ਇਸ ਨਾਲ 20 ਲੱਖ ਰੁਪਏ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ।

(iii) ਹੱਥ ਬਦਲੀ ਪੱਤਰਾਂ, ਹਿੱਬਿਆਂ, ਰਹਿਨ ਆਦਿ ਤੇ ਅਸ਼ਟਾਮ ਡਿਊਟੀ ਮੌਜੂਦਾ 8 ਫੀਸਦੀ ਤੋਂ ਸੋਧ ਕੇ 10 ਫੀ ਸਦੀ ਕਰਨ ਦੀ ਤਜਵੀਜ਼ ਹੈ। ਇਸ ਨਾਲ 3 ਕਰੋੜ ਰੁਪਏ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ। (ਵਿਘਨ)

(iv) ਪੰਜਾਬ ਜ਼ਰਾਇਤੀ ਉਪਜ ਮਾਰਕਿਟ ਐਕਟ, 1961 ਅਧੀਨ ਮਾਰਕਿਟ ਫੀਸ ਦੀ ਦਰ 2 ਫੀਸਦੀ ਤੋਂ ਵਧਾ ਕੇ 3 ਫੀ ਸਦੀ ਕਰ ਦਿੱਤੀ ਜਾਵੇਗੀ (ਵਿਘਨ) ਜਿਸ ਨਾਲ 8 ਕਰੋੜ ਰੁਪਏ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ।

(v) ਪੰਜਾਬ ਸਵਾਰੀ ਅਤੇ ਮਾਲ ਟੈਕਸ ਐਕਟ, 1952 ਅਧੀਨ ਭਾੜਾ ਗੱਡੀਆਂ ਤੇ ਲਾਏ ਜਾਂਦੇ ਮਾਲ ਟੈਕਸ ਦੀ ਸੰਯੁਕਤ ਦਰ ਨੂੰ 1050 ਰੁਪਏ ਸਾਲਾਨਾ ਤੋਂ ਵਧਾ ਕੇ 1500 ਰੁਪਏ ਸਾਲਾਨਾ ਕਰ ਦਿੱਤਾ ਜਾਵੇਗਾ। ਇਸ ਨਾਲ 94 ਲੱਖ ਰੁਪਏ ਦੀ ਸਾਲਾਨਾ ਆਮਦਨ ਹੋਵੇਗੀ। (ਵਿਘਨ)

(vi) ਪੰਜਾਬ ਮੋਟਰ ਗੱਡੀਆਂ ਟੈਕਸ ਐਕਟ, 1924 ਅਧੀਨ ਬੱਸਾਂ ਆਦਿ ਤੇ ਟੈਕਸ ਦੀ 200 ਰੁਪਏ ਪ੍ਰਤੀ ਸੀਟ (ਵੱਧ ਤੋਂ ਵੱਧ 20,000 ਰੁਪਏ ਤੱਕ) ਦੀ ਮੌਜੂਦਾ ਦਰ ਨੂੰ ਵਧਾ ਕੇ 332 ਰੁਪਏ ਪ੍ਰਤੀ ਸੀਟ ਸਾਲਾਨਾ (ਵੱਧ ਤੋਂ ਵੱਧ 20,000 ਰੁਪਏ ਤਕ) ਕਰ ਦਿੱਤਾ ਜਾਵੇਗਾ। ਇਸ ਨਾਲ 2.94 ਕਰੋੜ ਰੁਪਏ ਸਾਲਾਨਾ ਦੀ ਆਮਦਨ ਹੋਵੇਗੀ। (ਵਿਘਨ)

(vii) ਇੱਟਾਂ ਦੇ ਭੱਠਿਆਂ ਦੀ ਲਸੰਸ ਤੇ (Renewal) ਨਵਿਆਉਣ ਫੀਸ ਨੂੰ ਵਧਾ ਕੇ 1000 ਰੁਪਏ ਕਰ ਦਿੱਤਾ ਜਾਵੇਗਾ, ਜਿਸ ਨਾਲ 19 ਲੱਖ ਰੁਪਏ ਸਾਲਾਨਾ ਦੀ ਵਧੀਕ ਆਮਦਨ ਹੋਵੇਗੀ। (ਵਿਘਨ)

(viii) ਫੈਸ਼ਨ ਦੇ ਤੌਰ ਤੇ ਸ਼ਰਾਬ ਪੀਣ ਦੀ ਆਦਤ ਨੂੰ ਘਟਾਉਣ ਅਤੇ ਸਰਕਾਰ ਦੀ ਦਰਜੇ ਬੱਧ ਨਸ਼ਾਬੰਦੀ ਦੀ ਨੀਤੀ ਦੇ ਪ੍ਰਸੰਗ ਵਿਚ ਦੇਸੀ ਸ਼ਰਾਬ ਭਾਰਤ ਵਿਚ ਤਿਆਰ ਹੋਈ ਅੰਗਰੇਜ਼ੀ ਸ਼ਰਾਬ ਅਤੇ ਬੀਅਰ ਦੀ ਵਿਕਰੀ ਨਾਲ ਸਬੰਧਤ ਲਸੰਸਾਂ ਦੀਆਂ ਕੁਝ ਸ਼੍ਰੇਣੀਆਂ ਦੀ ਲਸੰਸਫੀਸ, ਨਿਰਧਾਰਿਤ ਫੀਸ, ਆਦਿ ਦੀਆਂ ਦਰਾਂ ਨੂੰ ਸਾਲ 1978-79 ਵਿਚ ਵਧਾ ਦਿੱਤਾ ਜਾਵੇਗਾ। ਇਸ ਨਾਲ 1.20 ਕਰੋੜ ਰੁਪਏ ਦੀ ਵਧੀਕ ਆਮਦਨ ਹੋਵੇਗੀ। (ਥੰਪਿੰਗ)

ਸਾਰਿਆਂ ਉਪਰੋਕਤ ਉਪਾਵਾਂ ਦੇ ਫਲਸਰੂਪ 1978-79 ਦੇ ਦੌਰਾਨ 17.80 ਕਰੋੜ ਦੀ ਵਧੀਕ ਆਮਦਨ ਹੋ ਜਾਣ ਦਾ ਅਨੁਮਾਨ ਹੈ। ਇਸ ਵਿਚੋਂ 8 ਕਰੋੜ ਰੁਪਏ ਮਾਰਕਿਟ ਕਮੇਟੀਆਂ ਨੂੰ ਜਾਣਗੇ ਅਤੇ ਬਾਕੀ 9.80 ਕਰੋੜ ਰੁਪਏ ਦੀ ਰਕਮ ਬਜਟੀ ਖੱਪੇ ਨੂੰ 55.69 ਕਰੋੜ ਰੁਪਏ ਤੋਂ ਘਟਾਕੇ 45.89 ਕਰੋੜ ਤੇ ਲੈ ਆਵੇਗੀ। ਇਸ ਖੱਪੇ ਨੂੰ ਇਸ ਆਸ ਨਾਲ ਅਣਪੂਰਿਆ ਛੱਡਿਆ ਜਾ ਰਿਹਾ ਹੈ ਕਿ ਇਸ ਦਾ ਬਹੁਤ ਸਾਰਾ ਹਿੱਸਾ ਯੋਜਨਾ ਕਮਿਸ਼ਨ ਦੇ ਵਾਅਦੇ ਅਨੁਸਾਰ ਵਧੀਕ ਕੇਂਦਰੀ ਸਹਾਇਤਾ ਮਿਲ ਜਾਣ ਨਾਲ ਪੂਰਾ ਹੋ ਜਾਵੇਗਾ।

## ਰਿਆਇਤਾਂ

ਵਸੀਲਿਆਂ ਦੀ ਥੁੜ ਅਤੇ ਸਾਡੀ ਆਰਥਿਕਤਾ ਦੇ ਕਈ ਲਾਜ਼ਮੀ ਸੈਕਟਰਾਂ ਵੱਲੋਂ ਇਕ ਦੂਜੇ ਤੋਂ ਵੱਧ ਕੇ ਆ ਰਹੀਆਂ ਮੰਗਾਂ ਦੇ ਬਾਵਜੂਦ ਰਾਜ ਸਰਕਾਰ, ਸਮਾਜ ਦੇ ਵੱਖ ਵੱਖ ਵਰਗਾਂ, ਜਿਨ੍ਹਾਂ ਵਿਚ ਸਰਕਾਰੀ ਕਰਮਚਾਰੀ ਵੀ ਸ਼ਾਮਲ ਹਨ, ਦੀ ਭਲਾਈ ਦੀ ਚਾਹਵਾਨ ਰਹੀ ਹੈ। ਕਾਰਜ ਭਾਰ ਸੰਭਾਲਣ ਉਪਰੰਤ, ਚਾਲੂ ਸਾਲ ਦੇ ਦੌਰਾਨ ਹੀ, ਇਸ ਸਰਕਾਰ ਨੇ ਇਨ੍ਹਾਂ ਵਰਗਾਂ ਨੂੰ ਕਾਫੀ ਜ਼ਿਆਦਾ ਰਿਆਇਤਾਂ ਅਤੇ ਰਾਹਤਾਂ ਦਿੱਤੀਆਂ ਹਨ। ਉਨ੍ਹਾਂ ਦਾ ਜ਼ਿਕਰ ਮੈਂ ਆਪਣੇ ਭਾਸ਼ਣ ਵਿਚ ਪਹਿਲਾਂ ਹੀ ਕਰ ਚੁੱਕਾ ਹਾਂ। ਰਾਜ ਸਰਕਾਰ ਦੀ ਆਪਣੇ ਲੋਕਾਂ ਦੇ ਵਧੇਰੇ ਭਲਾਈ ਦੀ ਪ੍ਰਬਲ ਇੱਛਾ ਨੂੰ ਮੁੱਖ ਰੱਖਦੇ ਨਿਮਨ ਲਿਖਤ ਹੋਰ ਭਲਾਈ ਉਪਾਓ ਕਰਨ ਦੀ ਤਜਵੀਜ਼ ਹੈ:--

(i) ਸਰਕਾਰ ਨੇ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਅਤੇ ਉਨ੍ਹਾਂ ਦੀ ਹੀ ਪੱਧਰ ਦੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਤਨਖਾਹ ਸਕੇਲਾਂ ਵਿਚਲੇ ਫ਼ਰਕ ਨੂੰ ਸਰਕਾਰੀ ਸਕੂਲਾਂ ਵਿਚ ਪ੍ਰਚਲਤ ਤਨਖਾਹ ਸਕੇਲਾਂ ਤੇ ਉਨ੍ਹਾਂ ਦੀ ਮਿਆਦ ਦੇ ਬਰਾਬਰ ਲਿਆਕੇ, ਦੂਰ ਕਰਨ ਦਾ ਫੈਸਲਾ ਕੀਤਾ ਹੈ (ਥੰਪਿੰਗ) ਇਸ ਨਾਲ 8000 ਤੋਂ ਵੱਧ ਅਧਿਆਪਕਾਂ ਨੂੰ ਲਾਭ ਪੁੱਜੇਗਾ।

[ਵਿੱਤ ਮੰਤਰੀ]

(ii) ਸਰਕਾਰ ਨੇ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ, ਲੁਧਿਆਣਾ ਅਤੇ ਥਾਪਰ ਕਾਲਜ ਇਨਸਟੀਚਿਊਟ ਆਫ ਇੰਜੀਨੀਅਰਿੰਗ ਐਂਡ ਟੈਕਨਾਲੋਜੀ, ਪਟਿਆਲਾ ਵਿਚ ਕੰਮ ਕਰ ਰਹੇ ਅਧਿਆਪਨ ਅਮਲੇ ਦੀਆਂ ਕੁਝ ਸ਼੍ਰੇਣੀਆਂ ਦੇ ਉਸੇ ਪੱਧਰ ਦੀਆਂ ਪੰਜਾਬ ਇੰਜੀਨੀਅਰਿੰਗ ਕਾਲਜ, ਚੰਡੀਗੜ੍ਹ ਦੀਆਂ ਸ਼੍ਰੇਣੀਆਂ ਦੇ ਤਨਖਾਹ ਸਕੇਲਾਂ ਵਿਚਲੀ ਸਮਾਨਤਾ ਨੂੰ 1 ਅਪਰੈਲ, 1978 ਤੋਂ ਬਹਾਲ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ)

(iii) ਸਰਕਾਰ ਨੇ ਪੈਨਸ਼ਨਰਾਂ ਨੂੰ ਕੇਂਦਰੀ ਪੈਟਰਨ ਤੇ ਐਡਹਾਕ ਰੀਲੀਫ ਦੀਆਂ ਦੋ ਕਿਸ਼ਤਾਂ ਕ੍ਰਮਵਾਰ 1 ਅਪਰੈਲ, 1977 ਅਤੇ 1 ਸਤੰਬਰ, 1977 ਤੋਂ ਦੇਣ ਦਾ ਫੈਸਲਾ ਕੀਤਾ ਹੈ।(ਥੰਪਿੰਗ) ਇਸ ਨਾਲ 28,000 ਪੈਨਸ਼ਨਰਾਂ ਨੂੰ ਲਾਭ ਪੁੱਜੇਗਾ।

ਸਰਕਾਰ ਨੇ, ਪਰਿਵਾਰ ਪੈਨਸ਼ਨ ਲੈਣ ਵਾਲਿਆਂ ਨੂੰ, ਜਿਨ੍ਹਾਂ ਦੀ ਗਿਣਤੀ 4600 ਤੋਂ ਵੱਧ ਹੈ, ਕੇਂਦਰੀ ਪੈਟਰਨ ਤੇ 1 ਸਤੰਬਰ, 1977 ਤੋਂ ਐਡਹਾਕ ਰੀਲੀਫ ਦੀਆਂ ਸੱਤ ਕਿਸ਼ਤਾਂ ਦੇਣ ਦਾ ਵੀ ਫੈਸਲਾ ਕੀਤਾ ਹੈ। (ਥੰਪਿੰਗ)

ਸਾਰੇ ਨਵੇਂ ਪ੍ਰੋਗਰਾਮਾਂ ਅਤੇ ਆਪਣੇ ਭਾਸ਼ਣ ਦੇ ਵੱਖ ਵੱਖ ਹਿੱਸਿਆਂ ਵਿਚ ਐਲਾਨ ਕੀਤੀਆਂ ਇਨ੍ਹਾਂ ਰਿਆਇਤਾਂ ਕਾਰਨ ਕੁਲ ਭਾਰ 5 ਕਰੋੜ ਰੁਪਏ ਦਾ ਪਵੇਗਾ। ਇਨ੍ਹਾਂ ਪ੍ਰੋਗਰਾਮਾਂ ਅਤੇ ਰਿਆਇਤਾਂ ਨੂੰ ਅਮਲੀ ਰੂਪ ਦੇਣ ਲਈ ਲੋੜੀਂਦੀ ਵਧੀਕ ਰਕਮ, ਸਧਾਰਣ ਬਜਟੀ ਢਾਂਚੇ ਰਾਹੀਂ ਨਾਨ-ਪਲਾਨ ਖਰਚੇ ਵਿੱਚੋਂ ਪੂਰੀ ਕਫਾਇਤ ਕਰਕੇ ਅਤੇ ਰਾਜ ਦੀਆਂ ਵੱਖ ਵੱਖ ਮੱਦਾਂ ਅਧੀਨ ਹੋਣ ਵਾਲੀ ਸਾਰੀ ਆਮਦਨ ਦੀ ਨਿਪੁੰਨਤਾ ਸਹਿਤ ਅਤੇ ਵੱਧ ਤੋਂ ਵੱਧ ਵਸੂਲੀ ਕਰਕੇ ਜੁਟਾ ਲਈ ਜਾਵੇਗੀ।

ਇਸ ਤੋਂ ਪਹਿਲਾਂ ਕਿ ਮੈਂ ਆਪਣਾ ਭਾਸ਼ਣ ਸਮਾਪਤ ਕਰਾਂ, ਮੈਂ ਵਿੱਤ ਸਕੱਤਰ ਅਤੇ ਵਿੱਤ ਵਿਭਾਗ ਦੇ ਹੋਰ ਅਧਿਕਾਰੀਆਂ ਅਤੇ ਕਰਮਚਾਰੀਆਂ ਦਾ ਧੰਨਵਾਦ ਅਤੇ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ, ਜਿਨ੍ਹਾਂ ਨੇ ਅਣਥਕ ਮਿਹਨਤ ਅਤੇ ਲਗਨ ਨਾਲ ਕੰਮ ਕਰਨ ਸਦਕਾ ਮੈਂ ਅੱਜ ਬਜਟ ਪੇਸ਼ ਕਰ ਸਕਿਆ ਹਾਂ। ਮੈਂ ਮਹਾਂਲੇਖਾਕਾਰ, ਪੰਜਾਬ ਦੀ ਬਹੁਮੁੱਲੀ ਸਹਾਇਤਾ ਅਤੇ ਕੰਟਰੋਲਰ ਪ੍ਰਿੰਟਿੰਗ ਅਤੇ ਸਟੇਸ਼ਨਰੀ, ਚੰਡੀਗੜ੍ਹ ਅਤੇ ਉਨ੍ਹਾਂ ਦੇ ਅਮਲੇ ਦਾ, ਜਿਨ੍ਹਾਂ ਨੇ ਬਜਟ ਛਾਪਣ ਵਿਚ ਦਿਲੋਂ ਸਹਿਯੋਗ ਦਿੱਤਾ ਹੈ, ਵੀ ਧੰਨਵਾਦੀ ਹਾਂ।

ਹੁਣ, ਸ੍ਰੀਮਾਨ ਜੀ, ਮੈਂ ਸਾਲ 1978-79 ਦੇ ਬਜਟ ਅਨੁਮਾਨ ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ। (ਥੰਪਿੰਗ)

**Mr. Deputy Speaker :** The House stands adjourned till 9-00 A.M. on Thursday, the 9th March, 1978.

*1-15 P.M. | (*The Sabha then *adjourned till* 9-00 *A.M. on Thursday, the 9th March*, 1978).

## APPENDIX

to

## PUNJAB VIDHAN SABHA DEBATES

*Dated the 8th March, 1978*

**Vol. II No. 2**

**Total kilometerage operated by the Punjab Roadways and PEPSU Road Transport Corporation outside the State**

***234. Comrade Dalip Singh Tapiala** : Will the Minister of State for Transport and Civil Aviation be pleased to state: —

(a) The total number of route kilometers operated by the Punjab Roadways/PEPSU Road Transport Corporation in the other States, state-wise ;

(b) the total number of route kilometers operated by the Government Transport/Semi Government organisations the said other states in the Punjab State ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਟ੍ਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਵਲੋਂ ਦੂਜੇ ਰਾਜਾਂ ਤੇ ਯੂਨੀਅਨ ਟੈਰੀਟਰੀਜ਼ ਵਿਚ ਚਲਾਏ ਜਾ ਰਹੇ ਰੂਟ ਕਿਲੋਮੀਟਰ ਸਟੇਟ ਵਾਈਜ਼ ਅਨੈਕਸਚਰ 'ੳ' ਵਿਚ ਦਿੱਤੇ ਗਏ ਹਨ।

(ਅ) ਦੂਜੇ ਰਾਜਾਂ ਸਰਕਾਰੀ ਟ੍ਰਾਂਸਪੋਰਟ ਅਤੇ ਅਰਧ ਸਰਕਾਰੀ ਅਦਾਰਿਆਂ ਵਲੋਂ ਪੰਜਾਬ ਰਾਜ ਤੇ ਯੂਨੀਅਨ ਟੈਰੀਟਰੀਜ਼ ਜੋ ਉਪਰੋਕਤ ਸਵਾਲ ਦੇ ਪੈਰਾ 'ੳ' ਦੇ ਹਵਾਲੇ ਵਿਚ ਚਲਾਏ ਜਾ ਰਹੇ ਕਿਲੋਮੀਟਰ ਅਨੈਕਸਚਰ 'ਅ' ਵਿਚ ਦਿੱਤੇ ਗਏ ਹਨ।

### ਅਨੈਕਸਚਰ 'ੳ'

(ੲ) ਦੂਸਰੀਆਂ ਸਟੇਟਾਂ ਤੇ ਯੂਨੀਅਨ ਟੈਰੀਟਰੀਜ਼ ਵਿੱਚ ਪੰਜਾਬ ਰੋਡਵੇਜ਼ ਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੁਆਰਾ ਕੁਲ ਜਿਤਨੇ ਰੂਟ ਕਿਲੋਮੀਟਰ ਆਪਰੇਟ ਕੀਤੇ ਜਾਂਦੇ ਹਨ, ਰਾਜ ਅਨੁਸਾਰ, ਹੇਠ ਲਿਖੇ ਅਨੁਸਾਰ ਹਨ:—

| ਲੜੀ ਨੰ: | ਰਾਜ/ਯੂਨੀਅਨ ਟੈਰੀਟਰੀ | | ਆਪਰੇਟ ਹੋ ਰਹੇ ਰੂਟ ਕਿਲੋਮੀਟਰ | | ਕੁਲ ਜੋੜ |
|---|---|---|---|---|---|
| | | | ਪੰਜਾਬ ਰੋਡਵੇਜ਼ | ਪੀ.ਆਰ.ਟੀ.ਸੀ. | |
| 1. | ਹਰਿਆਣਾ | ... | 9,357 | 9,232 | 18,589 |
| 2. | ਰਾਜਿਸਥਾਨ | ... | 1,942 | 710 | 2,652 |
| 3. | ਹਿਮਾਚਲ ਪ੍ਰਦੇਸ਼ | ... | 8,458 | 1,015 | 9,473 |
| 4. | ਦਿੱਲੀ (ਯੂਨੀਅਨ ਟੈਰੀਟਰੀ) | ... | 750 | 200 | 950 |

| ਲੜੀ ਨੰ : | ਰਾਜ/ਯੂਨੀਅਨ ਟੈਰੀਟਰੀ | | ਆਪਰੇਟ ਹੋ ਰਹੇ ਰੂਟ ਕਿਲੋਮੀਟਰ | | ਕੁਲ ਜੋੜ |
|---|---|---|---|---|---|
| | | | ਪੰਜਾਬ ਰੋਡਵੇਜ਼ | ਪੀ.ਆਰ.ਟੀ.ਸੀ. | |
| 5. | ਜੰਮੂ ਤੇ ਕਸ਼ਮੀਰ | ... | 5,632 | 732 | 6,364 |
| 6. | ਉਤਰ ਪ੍ਰਦੇਸ਼ | ... | ਨਿੱਲ | 104 | 104 |
| 7. | ਚੰਡੀਗੜ੍ਹ (ਯੂਨੀਅਨ ਟੈਰੀਟਰੀ) | ... | 2,941 | 1,980 | 4,921 |
| | ਕੁਲ ਜੋੜ | ... | 29,080 | 13,973 | 43,053 |

## ਅਨੈਕਸਚਰ 'ਅ'

(ਬੀ) ਪੰਜਾਬ ਰਾਜ ਵਿੱਚ ਦੂਜੇ ਰਾਜਾਂ ਦੀ ਸਰਕਾਰੀ ਤੇ ਅਰਧ ਸਰਕਾਰੀ ਅਦਾਰਿਆਂ ਦੁਆਰਾ ਜਿਨ੍ਹਾਂ ਦਾ ਹਵਾਲਾ ਸਵਾਲ ਦੇ ਪੈਰਾ (ੳ) ਵਿੱਚ ਆ ਚੁੱਕਾ ਹੈ ਦੇ ਕੁਲ ਜਿੰਨੇ ਰੂਟ ਕਿਲੋ-ਮੀਟਰ ਆਪਰੇਟ ਕੀਤੇ ਗਏ :—

| ਲੜੀ ਨੰ: | ਰਾਜ/ਯੂਨੀਅਨਟੈਰੀਟਰੀ | | ਪੰਜਾਬ ਵਿੱਚ ਕਿਲੋਮੀਟਰ |
|---|---|---|---|
| 1. | ਹਰਿਆਣਾ | ... | 20,394 |
| 2. | ਰਾਜਿਸਥਾਨ | ... | 2,380 |
| 3. | ਹਿਮਾਚਲ ਪ੍ਰਦੇਸ਼ | ... | 10,452 |
| 4. | ਦਿੱਲੀ (ਯੂਨੀਅਨ ਟੈਰੀਟਰੀ) | ... | 1,516 |
| 5. | ਜੰਮੂ ਅਤੇ ਕਸ਼ਮੀਰ | ... | 6,428 |
| 6. | ਉੱਤਰ ਪ੍ਰਦੇਸ਼ | ... | 45 |
| 7. | ਚੰਡੀਗੜ੍ਹ (ਯੂਨੀਅਨ ਟੈਰੀਟਰੀ) | ... | 2,154 |
| | ਕੁਲ ਜੋੜ | ... | 43,369 |

32197/P.V.S.—Govt. Press, Chd.

# Punjab Vidhan Sabha Debates

*9th March, 1978*

**Vol. II—No. 3**

OFFICIAL REPORT

CONTENTS

*Thursday, the 9th March, 1978.*



Punjab Vidhan Sabha Secretariat, Chandigarh.

*Price*

**Rs. 25.65 Paise**

## PUNJAB VIDHAN SABHA

*Thursday, the 9th March,* 1978.

*The Vidhan Sabha met in the Punjab Vidhan Sabha Hall, Vidhan Bhavan, Chandigarh, at* 9.00 *a. m. of the Clock. Mr. Speaker (Sardar Ravi Inder Singh) in the Chair.*

---

### STARRED QUESTIONS AND ANSWERS

**Starred Question No. 236***

**Mr. Speaker** : Extension has been asked for in respect of Starred Question No. 236.

---

**Agreement between the Government and the World Bank for Water Supply and Sewerage Board**

***123. Comrade Satya Pal Dang** : Will the Minister for Finance be pleased to state:—

(a) whether any agreement has been reached between the Punjab Government and the World Bank under which the latter would finance any water supply and sewerage schemes in urban areas in the State ;

(b) if the reply to part (a) above be in the affirmative, the details of the schemes covered by the said agreement ;

(c) the names of towns to which the said schemes relate and the extent and nature of financial assistance (i. e. grant or loan), scheme-wise ;

(d) the rate of interest which the Government and/or the local bodies would have to pay on the loan togetherwith the other terms and conditions of the loan ?

**Shri Balramji Dass Tandon (Industries Minister)** : (a) Not yet. Negotiations amongst World Bank, L. I. C. and Government of Punjab have, however, reached an advanced stage. The World Bank Team has paid a number of visits to Chandigarh for pre-appraisal, review and final appraisal of the Project since September, 1976 from time to time, the last visit being from 24th to 28th February, 1978.

---

*Starred Question No. 236 and reply thereto appears in the Punjab Vidhan Sabha Debate dated the 21st March, 1978 (Forenoon Sitting).

[Industries Minister]

(b) Although the negotiations have not reached final stage, the town-wise and scheme-wise details of the project are as hereunder :—

| Serial No. | Name of Municipal Committee/Corporation | | Estimated Cost Schemewise | | |
|---|---|---|---|---|---|
| | | | Water Supply | Sewerage | Total |
| | | | | (Rs. in lacs) | |
| 1. | Amritsar | .. | 452·19 | 1,274·48 | 1,726·67 |
| 2. | Jullundur | .. | 415·06 | 1,180·32 | 1,595·00 |
| 3. | Ludhiana | .. | 673·11 | 1,318·05 | 1,991·16 |
| 4. | Patiala | .. | 112·82 | 131·93 | 244·75 |
| 5. | Rajpura | .. | 178·27 | 76·64 | 254·91 |
| 6. | Bhatinda | .. | 116·00 | 151·32 | 267·32 |
| 7. | Pathankot | .. | 99·60 | 128·67 | 228·27 |
| 8. | Moga | .. | 101·31 | 133·61 | 234·92 |
| | Total | .. | 2,148·36 | 4,395·02 | 6,543·38 |

(c) This project covers 8 urban towns of the State, namely, Amritsar, Jullundur, Ludhiana, Moga, Rajpura, Pathankot, Bhatinda and Patiala.

In case negotiations are successful, the World Bank is expected to provide loan to the extent of 50 per cent of the total cost. The Life Insurance Corporation of India will also finance these schemes in the form of loan to the extent of 20 per cent of the cost of each scheme. The balance cost has to be borne by the concerned Corporations/Committees.

(d) The World Bank will give loan to Government of India at 1/2 per cent rate of interest. The Government of India will, in turn, pass on the loan to Government of Punjab. however, the rate of interest to be charged from the State Government has not been intimated as yet. The Punjab Government will provide loan to the Board at 8½ per cent rate of interest. Similarly, Life Insurance Corporation of India will also provide loan to the Board at 8½ per cent rate of interest.

The loan is repayable by the Municipal Corporations/Committees alongwith interest at 8½ per cent over a period of 25 years including 3 years moratorium.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਵਿਸ਼ਵ ਬੈਂਕ ਨੇ ਕਰਜ਼ਾ ਦੇਣ ਦੇ ਲਈ ਹੋਰ ਕਿਹੜੀਆਂ ਸ਼ਰਤਾਂ ਰੱਖੀਆਂ ਹਨ ? ਕੀ ਇਹ ਹਕੀਕਤ ਹੈ ਕਿ ਵਿਸ਼ਵ ਬੈਂਕ ਇਹ ਸ਼ਰਤ ਲਗਾ ਰਿਹਾ ਹੈ ਕਿ ਮਿਊਂਸਪਲ ਐਕਟ ਵਿੱਚ ਤਰਮੀਮ ਕੀਤੀ ਜਾਵੇ ਔਰ ਮਿਊਂਸਪਲ ਕਮੇਟੀਆਂ ਦੇ ਅਖਤਿਆਰ ਘਟਾ ਦਿੱਤੇ ਜਾਣ ਅਤੇ ਸੀਵਰੇਜ ਬੋਰਡ ਦੇ ਅਧਿਕਾਰ ਵਧਾ ਦਿੱਤੇ ਜਾਣ ? ਅੱਜ ਦੇ 'ਹਿੰਦ ਸਮਾਚਾਰ' ਵਿਚ ਆਇਆ ਹੈ ਕਿ ਅੰਮ੍ਰਿਤਸਰ ਦੀ ਮਿਊਂਸਪਲ ਕਾਰਪੋਰੇਸ਼ਨ ਦੇ ਕਮਿਸ਼ਨਰ ਨੇ ਕਿਹਾ ਹੈ ਕਿ ਹਾਂ ਇਹ ਸ਼ਰਤ ਵਿਸ਼ਵ ਬੈਂਕ ਵਲੋਂ ਲਗਾਈ ਜਾ ਰਹੀ ਹੈ। ਇਸ ਦੇ ਨਾਲ ਵਾਟਰ ਰੇਟ ਨੂੰ ਵੀ ਦੁਗਣਾ ਕਰਨਾ ਪਵੇਗਾ। ਇਸ ਤੋਂ ਇਲਾਵਾ ਹੋਰ ਜਿਹੜੀਆਂ ਸ਼ਰਤਾਂ ਹਨ ਉਨ੍ਹਾਂ ਬਾਰੇ ਵੀ ਮਨਿਸਟਰ ਸਾਹਿਬ ਜਾਣਕਾਰੀ ਦੇ ਦੇਣ।

**ਉਦਯੋਗ ਮੰਤਰੀ**: ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ ਇਹ ਠੀਕ ਹੈ ਕਿ ਵਿਸ਼ਵ ਬੈਂਕ ਨੇ ਆਪਣੇ ਸੁਝਾਵ ਦਿੱਤੇ ਹਨ ਕਿ ਸਕੀਮ ਸੈਲਫ ਸਫੀਸ਼ੈਂਟ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਇਹ ਵੀ ਕਿਹਾ ਹੈ ਕਿ ਵਾਟਰ ਰੇਟ ਪਰਾਪਰ ਹੋਣੇ ਚਾਹੀਦੇ ਹਨ। ਇਨ੍ਹਾਂ ਗੱਲਾਂ ਤੇ ਵਿਚਾਰ ਕਰਨ ਦੀ ਜ਼ਰੂਰਤ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇ ਕੋਲ ਫਾਰਨ ਐਕਸਚੇਂਜ ਇਤਨੀ ਪਈ ਹੈ ਕਿ ਉਸਨੂੰ ਪਤਾ ਹੀ ਨਹੀਂ ਕਿ ਕਿਥੇ ਖਰਚ ਕਰੀਏ। ਵਾਟਰ ਸਪਲਾਈ ਸਕੀਮ ਤਾਂ ਗਰੀਬ ਲੋਕਾਂ ਨਾਲ ਸਿੱਧਾ ਸਬੰਧ ਰੱਖਦੀ ਹੈ। ਇਸ ਦਾ ਸਿੱਧਾ ਅਸਰ ਗਰੀਬ ਲੋਕਾਂ ਤੇ ਪੈਣਾ ਹੈ ਪਰ ਕਮਿਸ਼ਨਰ ਸਾਹਿਬ ਕਹਿੰਦੇ ਹਨ ਕਿ ਵਾਟਰ ਰੇਟ ਨੂੰ ਦੁਗਣਾ ਕਰਨਾ ਪਵੇਗਾ, ਔਰ ਮਿਊਂਸਪਲ ਕਮੇਟੀਜ਼ ਦੇ ਅਧਿਕਾਰ ਘਟਾਉਣੇ ਪੈਣਗੇ। ਸਾਡੇ ਇੰਟਰਨਲ ਮੈਟਰਜ਼ ਵਿਚ ਵਿਸ਼ਵ ਬੈਂਕ ਨੂੰ ਇੰਟਰਫੀਅਰੈਂਸ ਨਹੀਂ ਕਰਨੀ ਚਾਹੀਦੀ ਔਰ ਨਾ ਹੀ ਕੋਈ ਐਸੀ ਸ਼ਰਤ ਸਰਕਾਰ ਨੂੰ ਮੰਨਣੀ ਚਾਹੀਦੀ ਹੈ। ਸਾਡੇ ਇੰਟਰਨਲ ਮੈਟਰਜ਼ ਵਿਚ ਇੰਟਰਫੀਅਰੈਂਸ ਕਰਨੀ ਤਾਂ ਸਾਡੀ ਸੈਲਫ ਰਿਸਪੈਕਟ ਅਤੇ ਪ੍ਰਭੁਸੱਤਾ ਦੇ ਖ਼ਿਲਾਫ ਹੈ।

**ਮੰਤਰੀ**: ਸਪੀਕਰ ਸਾਹਿਬ, ਡਾਂਗ ਸਾਹਿਬ ਤਾਂ ਬਹੁਤ ਅੱਗੇ ਚਲੇ ਗਏ ਹਨ। ਮਿਊਂਸਪਲ ਕਮੇਟੀਜ਼ ਦੇ ਅਧਿਕਾਰ ਦੇ ਬਾਰੇ ਸੁਝਾਵ ਵਿਸ਼ਵ ਬੈਂਕ ਨੇ ਦਿੱਤੇ ਹਨ। ਇਸੇ ਤਰ੍ਹਾਂ ਇਸ ਹਾਊਸ ਦੇ ਵਿੱਚ ਅਤੇ ਬਾਹਰਲੀਆਂ ਸਟੇਟਾਂ ਦੇ ਸੁਝਾਅ ਆ ਸਕਦੇ ਹਨ। ਇਹ ਇਕ ਵੱਖਰੀ ਗੱਲ ਹੈ। ਜਿੱਥੋਂ ਤਕ ਸੁਝਾਵ ਨੂੰ ਮੰਨਣ ਦੀ ਗੱਲ ਹੈ ਉਸ ਨੂੰ ਤਾਂ ਸਟੇਟ ਗੌਰਮਿੰਟ ਨੇ ਆਪ ਵੇਖਣਾ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਵਾਬ ਵਿੱਚ ਆਇਆ ਹੈ ਕਿ ਵਿਸ਼ਵ ਬੈਂਕ ਨੇ ਸੈਂਟਰ ਦੀ ਸਰਕਾਰ ਨੂੰ ਲੋਨ $\frac{1}{2}\%$ ਤੇ ਦੇਣਾ ਹੈ ਪਰ ਸੈਂਟਰ ਦੀ ਸਰਕਾਰ ਨੇ ਇਹ ਲੋਨ $8\frac{1}{2}\%$ ਸੂਦ ਦੀ ਦਰ ਨਾਲ ਮਿਊਂਸਪਲ ਕਮੇਟੀਜ਼ ਨੂੰ ਦੇਣਾ ਹੈ। ਇਹ ਸੂਦ ਦੀ ਦਰ ਬਹੁਤ ਜ਼ਿਆਦਾ ਰੱਖੀ ਗਈ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਦਰ $\frac{1}{2}\%$ ਦੀ ਜਗ੍ਹਾ $1\frac{1}{2}\%$ ਤੇ ਮਿਊਂਸਪਲ ਕਮੇਟੀਜ਼ ਨੂੰ ਦੇ ਦੇਣ ?

**ਮੰਤਰੀ**: ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ ਔਰ ਇਹ ਠੀਕ ਹੈ। ਜੇਕਰ ਇਹ ਡੀਟੇਲ ਦੇ ਵਿਚ ਸਵਾਲ ਪੁੱਛ ਲੈਂਦੇ ਤਾਂ ਜਵਾਬ ਵੀ ਡਿਟੇਲ ਵਿਚ ਦੇ ਦਿੰਦਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਦੇ ਗਿਆਤ ਵਿੱਚ ਹੈ ਕਿ ਸੀਵਰੇਜ ਬੋਰਡ ਦੇ ਚੇਅਰਮੈਨ

[ਕਾਮਰੇਡ ਸੱਤ ਪਾਲ ਡਾਂਗ]

ਅੰਮ੍ਰਿਤਸਰ, ਗੋਪਾਲ ਨਗਰ ਅਤੇ ਹੋਰ ਬਸਤੀਆਂ ਵਿਚ ਗਏ ਸੀ ਔਰ ਕਰੋੜ ਰੁਪਿਆ ਇਕੱਠਾ ਉਥੋਂ ਕੀਤਾ ਹੈ ਔਰ ਉਹ ਹੁਣ ਅਮਰੀਕਾ ਦੀ ਯਾਤਰਾ ਸ਼ੁਰੂ ਕਰਨ ਵਾਲੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਸਾਡੇ ਨੋਟਿਸ ਵਿਚ ਨਹੀਂ ਹੈ। ਅਸੀਂ ਪਤਾ ਕਰ ਲਵਾਂਗੇ।

---

**Starred Question No. 266**

**Mr. Speaker :** Extension has been asked for in respect of Starred Question No. 266.

**ਸਹਿਕਾਰਤਾ ਮੰਤਰੀ (ਸਰਦਾਰ ਜਸਵਿੰਦਰ ਸਿੰਘ ਬਰਾੜ)** : ਸਪੀਕਰ ਸਾਹਿਬ ਮੇਰੇ ਕੋਲ ਸਵਾਲ ਦਾ ਜਵਾਬ ਤਿਆਰ ਹੈ। ਇਸ ਲਈ ਮੈਂ ਜਵਾਬ ਦੇਣ ਲਈ ਤਿਆਰ ਹਾਂ।

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਆਪਣੇ ਸਵਾਲ ਦਾ ਜਵਾਬ ਪਹਿਲਾਂ ਵਿਧਾਨ ਸਭਾ ਨੂੰ ਭੇਜ ਦਿਆ ਕਰੋ ਤਾਕਿ ਪਤਾ ਲਗ ਸਕੇ। ਕੀ ਹੁਣ ਤੁਸੀਂ ਜਵਾਬ ਦੇਣ ਲਈ ਤਿਆਰ ਹੋ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦੇਣ ਲਈ ਤਿਆਰ ਹਾਂ। ਇਹ ਮੈਂ ਪਤਾ ਕਰ ਲਵਾਂਗਾ ਕਿ ਜਨਾਬ ਨੂੰ ਕਿਉਂ ਨਹੀਂ ਮੇਰੇ ਡਿਪਾਰਟਮੈਂਟ ਵਾਲਿਆਂ ਨੇ ਜਵਾਬ ਪਹਿਲਾਂ ਭੇਜਿਆ।

**Loans to the Agricultural Labourers and Marginal Farmers**

*266. 1. **Comrade Dana Ram**
2. **Comrade Satya Pal Dang** : Will the Minister for Cooperation be pleased to state:—

(a) whether the Government have issued any instructions/guidelines to the central cooperative banks in the State for giving consumption loans to agricultural labourers and marginal farmers during the last two years or so ; if so, the details thereof ;

(b) whether the Government have received any instructions in this behalf from the Reserve Bank of India during the last two years or so ; if so, the details thereof ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਨਹੀਂ ਜੀ।

(ਅ) ਹਾਂ ਜੀ, ਰਿਜ਼ਰਵ ਬੈਂਕ ਦੁਆਰਾ ਖਪਤ ਕਰਜ਼ਿਆਂ ਬਾਰੇ ਸਕੀਮ ਨੂੰ ਲਾਗੂ ਕਰਨ ਲਈ ਵਿਸਥਾਰ ਪੂਰਵਕ ਸੁਝਾਅ ਦਿਤੇ ਗਏ ਹਨ। ਵਿਭਾਗ ਵਲੋਂ ਬਣਾਈ ਗਈ ਸਕੀਮ ਕਾਰਵਾਈ ਵਾਸਤੇ ਲੰਬਿਤ ਹੈ ਕਿਉਂਕਿ ਇਸ ਦਾ ਲਾਗੂ ਕਰਨਾ ਪਿੰਡ ਦੀਆਂ ਕਰਜ਼ਾ ਸਹਿਕਾਰੀ ਸਭਾਵਾਂ ਦੇ ਪੁਨਰਗਠਨ ਤੇ ਨਿਰਭਰ ਹੈ। ਇਸ ਬਾਰੇ ਸੋਧ ਬਿਲ ਵਿਧਾਨ ਸਭਾ ਵਿਚ ਵਿਚਾਰ ਕਰਨ ਹਿਤ ਪੇਸ਼ ਕੀਤਾ ਜਾ ਚੁੱਕਾ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਜਵਾਬ ਵਿਚ ਮੰਨਿਆ ਹੈ ਕਿ ਰਿਜ਼ਰਵ ਬੈਂਕ ਆਫ ਇੰਡੀਆ ਨੇ ਸਾਰੀਆਂ ਰਾਜ ਸਰਕਾਰਾਂ ਨੂੰ ਕੁਝ ਗਾਈਡਲਾਈਨਜ਼ ਭੇਜੀਆਂ ਹਨ ਕਿ ਜਿਹੜੇ ਪਿੰਡਾਂ ਦੇ ਵਿਚ ਗਰੀਬ ਲੋਕ ਰਹਿੰਦੇ ਹਨ ਉਹ ਕੋਆਪਰੇਟਿਵ ਬੈਂਕਸ ਕੋਲੋਂ, ਕੋਆਪਰੇਟਿਵ ਸੋਸਾਇਟੀਜ਼ ਕੋਲੋਂ ਬੀਮਾਰੀਆਂ ਦਾ ਇਲਾਜ ਕਰਵਾਉਣ ਲਈ ਔਰ ਸ਼ਾਦੀ ਆਦਿ ਲਈ ਕਨਜ਼ੰਪਸ਼ਨ ਲੋਨਜ਼ ਵਗੈਰਾ ਲੈ ਸਕਦੇ ਹਨ। ਕੁਝ ਸਟੇਟਾਂ ਨੇ ਇਹ ਗਾਈਡਲਾਈਨਜ਼ ਕੋਆਪਰੇਟਿਵ ਬੈਂਕਾਂ ਨੂੰ ਭੇਜ ਦਿੱਤੀਆਂ ਹਨ ਔਰ ਇਹ ਲੋਨਜ਼ ਮਿਲ ਵੀ ਰਹੇ ਹਨ। ਪਰ ਪੰਜਾਬ ਦੀ ਸਰਕਾਰ ਨੇ ਇਸ ਤਰ੍ਹਾਂ ਦੀਆਂ ਗਾਈਡਲਾਈਨਜ਼ ਕਿਉਂ ਨਹੀਂ ਹਾਲੇ ਤਕ ਦਿੱਤੀਆਂ, ਜਦ ਕਿ ਇਨ੍ਹਾਂ ਨੇ ਇਲੈਕਸ਼ਨਾਂ ਵਿਚ ਵਾਅਦਾ ਕੀਤਾ ਹੋਇਆ ਸੀ ਕਿ ਅਸੀਂ ਪਿੰਡ ਦੇ ਗਰੀਬ ਲੋਕਾਂ ਦੀ ਵੱਧ ਤੋਂ ਵੱਧ ਮੱਦਦ ਕਰਾਂਗੇ। ਕੀ ਸਰਕਾਰ ਇਸ ਤਰ੍ਹਾਂ ਦੀਆਂ ਗਾਈਡਲਾਈਨਜ਼ ਭੇਜਣ ਲਈ ਤਿਆਰ ਹੈ ਤਾਕਿ ਗਰੀਬ ਲੋਕਾਂ ਨੂੰ ਮਦਦ ਮਿਲ ਸਕੇ ?

**ਮੰਤਰੀ**: ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਨਰੇਬਲ ਮੈਂਬਰ, ਡਾਂਗ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਦਸ ਹਜ਼ਾਰ ਸੁਸਾਇਟੀਆਂ ਹਨ। ਅਸੀਂ ਗਰੀਬਾਂ ਦੀ ਮੱਦਦ ਕਰਨੀ ਹੈ। ਛੋਟੇ ਕਿਸਾਨਾਂ ਦੀ ਦਿਲੋਂ ਦਿਆਨਤਦਾਰੀ ਨਾਲ ਮੱਦਦ ਕਰਨੀ ਹੈ। ਇਸ ਵਾਸਤੇ ਸਰਕਾਰ ਨੇ ਇਕ ਸਕੀਮ ਰੱਖੀ ਹੈ, ਜਿਸ ਵਿੱਚ 50% ਸੈਂਟਰ ਦੀ ਸਰਕਾਰ ਪੈਸਾ ਪਾਵੇਗੀ ਔਰ 50% ਸਟੇਟ ਪਾਵੇਗੀ ਪਰ ਕੁਝ ਕਾਰਨਾ ਕਰਕੇ ਇਹ ਸਕੀਮ ਹਾਲੇ ਫਾਈਨਲ ਨਹੀਂ ਹੋ ਸਕੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਇਹ ਸਕੀਮ ਤੁਸੀਂ ਕਦੋਂ ਤੱਕ ਫਾਈਨਲ ਕਰ ਦੇਵੋਗੇ ?

**ਮੰਤਰੀ**: ਜਲਦੀ ਹੀ ਕਰ ਦੇਵਾਂਗੇ।

**ਸ੍ਰੀ ਸਪੀਕਰ**: ਬਰਾੜ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਮੰਤਰੀ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡੇ ਗਰੀਬ ਬੰਦਿਆਂ ਲਈ ਸਾਡਾ ਸੁਝਾਓ ਹੈ ਕਿ ਦਵਾਈ-ਬੂਟੀ ਵਾਸਤੇ 75 ਰੁਪਏ, ਪੜ੍ਹਾਈ ਵਾਸਤੇ 100 ਰੁਪਏ ਔਰ ਅੰਤਮ ਸੰਸਕਾਰ ਵਾਸਤੇ ਸਾਡੀ ਮਨਸ਼ਾ ਹੈ ਕਿ ਇੱਕ ਰਿਸਕ ਫੰਡ ਬਣਾਇਆ ਜਾਵੇ। ਸਾਡੀ ਇਹ ਵੀ ਮਨਸ਼ਾ ਹੈ ਕਿ ਬੋਗਸ ਸੁਸਾਇਟੀਆਂ ਨੂੰ ਖ਼ਤਮ ਕੀਤਾ ਜਾਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੁਸਾਇਟੀ ਆਰਗੇਨਾਈਜ਼ ਜ਼ਰੂਰ ਹੋਣੀ ਚਾਹੀਦੀ ਹੈ। ਬਾਕੀ ਜਿਹੜੀਆਂ ਸੁਸਾਇਟੀਆਂ ਚਲ ਰਹੀਆਂ ਹਨ, ਇਨ੍ਹਾਂ ਦੀਆਂ ਗਾਈਡਲਾਈਨਜ਼ ਅਨੁਸਾਰ ਜੋ ਸਕੀਮਾਂ ਹਨ ਉਨ੍ਹਾਂ ਨੂੰ ਉਹ ਕਦੋਂ ਤੱਕ ਚਾਲੂ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਾਂਗਾ ਕਿ ਇਹ ਮਾਮਲਾ ਹਾਲੇ ਵਿਚਾਰ ਅਧੀਨ ਹੈ ਔਰ ਸਾਡੀ ਨੀਅਤ ਕੋਈ ਮਾੜੀ ਨਹੀਂ ਹੈ। ਅਸੀਂ ਗਰੀਬ ਦੀ ਹਰ ਪੱਖ ਵਿਚ ਮੱਦਦ ਕਰਨਾ ਚਾਹੁੰਦੇ ਹਾਂ। ਇਸ ਕੰਮ ਵਾਸਤੇ ਅਸੀਂ ਡੀਟੇਲ ਵੀ ਦਿੱਤੀ ਹੋਈ ਹੈ ਔਰ ਅਸੀਂ ਜ਼ਰੂਰ ਕਰਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਬਹੁਤ ਸਾਰੀਆਂ ਸੁਸਾਇਟੀਆਂ ਜਾਲ੍ਹੀ ਬਣੀਆਂ ਸਨ ਔਰ ਸ਼ਾਇਦ ਇਨ੍ਹਾਂ ਦੇ ਨੋਟਿਸ ਵਿਚ ਹੋਵੇ। ਬਹੁਤ ਸਾਰਾ ਪੈਸਾ ਨਜਾਇਜ਼ ਵਸੂਲ ਕੀਤਾ ਹੋਇਆ ਹੈ। ਇਸ ਵਾਸਤੇ ਛੋਟਾ ਮੋਟਾ ਕਰਜ਼ਾ ਛੋਟੇ ਮੈਂਬਰਾਂ ਦੀਆਂ

[ਸਰਦਾਰ ਦਲੀਪ ਸਿੰਘ ਪਾਂਧੀ]

ਸੁਸਾਇਟੀਆਂ ਨੂੰ ਨਹੀਂ ਦਿੱਤਾ ਜਾ ਰਿਹਾ । ਇਹ ਪੈਸਾ ਗਰੀਬ ਲੋਕਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਵੱਲ ਧਿਆਨ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਸੁਸਾਇਟੀਆਂ ਦੇ ਚਾਚੇ ਭਤੀਜੇ ਆਦਿ ਮੈਂਬਰ ਬਣਾਏ ਜਾਂਦੇ ਸਨ ਔਰ ਪੈਸਾ ਉਹ ਪਹਿਲਾਂ ਛਕ ਜਾਂਦੇ ਸਨ। ਗਰੀਬ ਲੋਕਾਂ ਨੂੰ ਤਾਂ ਪੈਸਾ ਮਿਲਦਾ ਹੀ ਨਹੀਂ ਸੀ ਔਰ ਅਗਰ ਮਿਲਦਾ ਵੀ ਸੀ ਤਾਂ ਨੌਮੀਨਲ ਮਿਲਦਾ ਸੀ। ਵੱਡੇ ਵੱਡੇ ਪੈਸਿਆਂ ਵਾਲੇ ਲੋਕ ਔਰ ਕਾਰਖਾਨਿਆਂ ਵਾਲੇ ਲੋਕ ਹੀ ਮੈਂਬਰ ਬਣਦੇ ਸੀ ਪਰ ਹੁਣ ਅਸੀਂ ਇਸ ਤਰ੍ਹਾਂ ਕਰ ਰਹੇ ਹਾਂ ਕਿ ਜਿਸ ਦੇ ਪਾਸ ਪੈਸਾ ਨਾ ਵੀ ਹੋਵੇ, ਉਹ ਵੀ ਮੈਂਬਰ ਬਣ ਸਕੇ।

**ਕਾਮਰੇਡ ਦਾਨਾ ਰਾਮ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 250 ਰੁਪਏ ਸ਼ਾਦੀ ਵਾਸਤੇ ਔਰ 100 ਰੁਪਏ ਪੜ੍ਹਾਈ ਵਾਸਤੇ ਦੇਣੇ ਹਨ। ਕੀ ਮਨਿਸਟਰ ਸਾਹਿਬ ਮਹਿੰਗਾਈ ਨੂੰ ਮੁੱਖ ਰਖਦੇ ਹੋਏ ਇਸ ਰਕਮ ਵਿਚ ਵਾਧਾ ਨਹੀਂ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਕਾਮਰੇਡ ਦਾਨਾ ਰਾਮ, ਡਾਂਗ ਸਾਹਿਬ, ਅਸੀਂ ਸਾਰੇ ਇਕੱਠੇ ਬੈਠ ਜਾਵਾਂਗੇ ਔਰ ਜੇਕਰ ਇਹ ਮਹਿਸੂਸ ਕਰਨਗੇ ਤਾਂ ਇਹ ਰਕਮ ਘੱਟ ਵੱਧ ਵੀ ਹੋ ਸਕਦੀ ਹੈ।

**ਸ੍ਰੀ ਅ. ਵਿਸ਼ਵਾਨਾਥਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੋਆਪਰੇਟਿਵ ਸੁਸਾਇਟੀਆਂ ਦੇ ਵਿਚ ਧਾਂਦਲੀ ਮਚੀ ਹੋਈ ਹੈ। ਉਥੇ ਅਜਿਹੇ ਬੰਦੇ ਬੈਠੇ ਹੋਏ ਹਨ ਜਿਨ੍ਹਾਂ ਨੂੰ ਏ.ਬੀ.ਸੀ. ਦਾ ਵੀ ਪਤਾ ਨਹੀਂ। ਕੀ ਮਨਿਸਟਰ ਸਾਹਿਬ ਕੋਆਪਰੇਟਿਵ ਸੁਸਾਇਟੀਆਂ ਦੇ ਵਿੱਚ ਚੰਗੇ ਬੰਦੇ ਲਾਉਣਗੇ ? ਕੀ ਇਸ ਸਾਰੇ ਸਿਸਟਮ ਨੂੰ ਸਟ੍ਰੀਮਲਾਈਨ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਉਠਦਾ ਨਹੀਂ ਹੈ । ਪਰ ਫਿਰ ਵੀ ਮਾਨਯੋਗ ਮੈਂਬਰ ਸਾਹਿਬਾਨ ਜੋ ਸੁਝਾਓ ਦੇਣਗੇ ਉਨ੍ਹਾਂ ਤੇ ਗੌਰ ਕਰ ਲਵਾਂਗੇ।

**Mr. Speaker** : Next Question.

— —

### ਇੱਟਾਂ ਦੀ ਕੀਮਤ ਨਿਯਤ ਕਰਨ ਬਾਰੇ

*248. **ਸਰਦਾਰ ਨਰੰਜਨ ਸਿੰਘ ਸੇਰੋਂ**: ਕੀ ਖੁਰਾਕ ਅਤੇ ਸਪਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਗ੍ਰੇਡ ਇੱਕ, ਗ੍ਰੇਡ ਦੋ ਅਤੇ ਗ੍ਰੇਡ ਤਿੰਨ ਦੀਆਂ ਇੱਟਾਂ ਲਈ ਸਰਕਾਰ ਨੇ ਕ੍ਰਮਵਾਰ ਕਿੰਨੀ ਕਿੰਨੀ ਕੀਮਤ ਨਿਯਤ ਕੀਤੀ ਹੈ ਅਤੇ ਇਸ ਕੀਮਤ ਪੱਧਰ ਨੂੰ ਕਾਇਮ ਰਖਣ ਲਈ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਹਰਭਜਨ ਸਿੰਘ**: ਰਾਜ ਸਰਕਾਰ ਵਲੋਂ "ਪੰਜਾਬ ਬ੍ਰਿਕਸ (ਪ੍ਰਾਈਸ ਅਤੇ ਡਿਸਟਰੀਬਿਊਸ਼ਨ) ਕੰਟਰੋਲ ਆਰਡਰ 1976" ਦੇ ਤਹਿਤ ਇੱਟਾਂ ਦੀਆਂ ਹੇਠ ਲਿਖੀਆਂ ਕੀਮਤਾਂ ਨਿਯਤ ਕੀਤੀਆਂ ਗਈਆਂ ਹਨ :—

| | | | |
|---|---|---|---|
| (i) ਪਹਿਲਾ ਦਰਜਾ | 93.50 | ਰੁਪਏ ਪ੍ਰਤੀ ਹਜ਼ਾਰ | (ਸੇਲ ਟੈਕਸ ਅਤੇ ਦੂਜੇ ਲੋਕਲ ਟੈਕਸਾਂ ਤੋਂ ਇਲਾਵਾ) |
| (ii) ਦੂਜਾ ਦਰਜਾ | 78.00 | ,, | |
| (iii) ਤੀਜਾ ਦਰਜਾ | 51.00 | ,, | |

ਉਪਰੋਕਤ ਦੱਸੇ ਭਾਆਂ ਤੇ ਵੇਚਣ ਲਈ ਇੱਟਾਂ ਨੂੰ ਕਾਫੀ ਮਿਕਦਾਰ ਵਿਚ ਬਣਾਉਣ ਲਈ ਭੱਠੇਦਾਰਾਂ ਨੂੰ ਸਲੈਕ ਕੋਲਾ ਸਟੇਟ ਦੇ ਕੋਟੇ 'ਚੋਂ ਅਲਾਟ ਕੀਤਾ ਜਾਂਦਾ ਹੈ। ਭੱਠੇ ਵਾਲਿਆਂ ਵਿਰੁਧ ਇੱਟਾਂ ਨੂੰ ਉਪਰੋਕਤ ਦੱਸੇ ਭਾਆਂ ਤੋਂ ਵੱਧ ਭਾਅ ਤੇ ਵੇਚਣ ਵਿਰੁਧ ਕਾਰਵਾਈ ਕਰਨ ਲਈ "ਪੰਜਾਬ ਬ੍ਰਿਕਸ (ਪ੍ਰਾਈਸ ਅਤੇ ਡਿਸਟਰੀਬਿਊਸ਼ਨ) ਕੰਟਰੋਲ ਆਰਡਰ, 1976" ਦੇ ਤਹਿਤ ਅਧਿਕਾਰ ਪ੍ਰਾਪਤ ਹਨ।

**ਸਰਦਾਰ ਨਰੰਜਨ ਸਿੰਘ ਸੇਰੋਂ** : ਸਪੀਕਰ ਸਾਹਿਬ, ਜੋ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ, ਇਹ ਬਿਲਕੁਲ ਗਲਤ ਹੈ। ਭੱਠੇ ਤੇ ਇੱਟਾਂ ਦਾ ਭਾਅ 130 ਰੁਪਏ ਤੋਂ ਘੱਟ ਨਹੀਂ ਹੈ। ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਐਸੇ ਭੱਠੇ ਵਾਲੇ ਕਿੰਨੇ ਹਨ ਜਿਨ੍ਹਾਂ ਨੇ ਬਲੈਕ ਕੀਤੀ ਹੈ ਔਰ ਪਕੜੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਵੀ ਕੋਈ ਸ਼ਿਕਾਇਤ ਆਉਂਦੀ ਹੈ ਤਾਂ ਜ਼ਰੂਰ ਪੜਤਾਲ ਕਰਦੇ ਹਾਂ। ਆਨਰੇਬਲ ਮੈਂਬਰ ਸਾਹਿਬਾਨ ਵੀ ਜੋ ਸ਼ਿਕਾਇਤ ਭੇਜਣਗੇ, ਅਸੀ ਜ਼ਰੂਰ ਗੌਰ ਕਰਾਂਗੇ। ਮੈਂ ਮੈਂਬਰ ਸਾਹਿਬਾਨ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਛੇ ਮਹੀਨਿਆਂ ਦੇ ਵਿਚ ਤਿੰਨ ਚਲਾਨ ਹੋਏ ਹਨ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਲਾ ਬੰਦ ਹੋ ਗਿਆ ਹੈ ਅਤੇ ਕੀ ਇੱਟਾਂ ਬਲੈਕ ਦੇ ਵਿਚ ਮਿਲਦੀਆਂ ਹਨ ? ਇਸ ਤਰ੍ਹਾਂ ਧਾਂਦਲੀ ਮਚੀ ਹੋਈ ਹੈ। ਕੀ ਪੰਜਾਬ ਸਰਕਾਰ ਨੇ ਸੈਂਟਰਲ ਗੌਰਮਿੰਟ ਨੂੰ ਕੋਈ ਚਿੱਠੀ ਲਿਖੀ ਹੋਈ ਹੈ ਕਿ ਕੋਲਾ ਬੰਦ ਕਰ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਕੀ ਪੁਛਣਾ ਚਾਹੁੰਦੇ ਹਨ ਉਹ ਮੈਨੂੰ ਚੰਗੀ ਤਰ੍ਹਾਂ ਸਮਝ ਨਹੀਂ ਆਈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੋਲੇ ਦੀ ਸਪਲਾਈ ਨੂੰ ਕੈਂਸਲ ਕਰਨ ਲਈ ਕੀ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਨੂੰ ਕੋਈ ਚਿੱਠੀ ਲਿਖੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਿਨਾਂ ਵਿਚ ਤਾਂ ਕੋਈ ਨਹੀਂ ਲਿਖੀ ਪਰੰਤੂ ਪਿਛਲੇ ਰਾਜ ਵਿਚ ਕਿਸੇ ਨੂੰ 800 ਰੇਕਸ ਔਰ ਕਿਸੇ ਨੂੰ 200 ਰੇਕਸ ਅਲਾਟ ਕਰ ਦਿੱਤੇ ਸਨ। ਇਸ ਤਰ੍ਹਾਂ ਕਰਕੇ ਪਿੱਛੇ ਬਹੁਤ ਸਾਰਿਆਂ ਨੇ ਮਨੌਪਲੀ ਬਣਾਈ ਹੋਈ ਸੀ। ਹੋ ਸਕਦਾ ਹੈ ਕਿ ਉਨ੍ਹਾਂ ਗਲਤ ਕੋਟਿਆਂ ਬਾਰੇ ਸਰਕਾਰ ਨੇ ਚਿੱਠੀ ਲਿਖੀ ਹੋਵੇ।

**ਸ੍ਰੀ ਸਪੀਕਰ** : ਸਰਦਾਰ ਹਰਭਜਨ ਸਿੰਘ ਜੀ, ਜੇਕਰ ਕੋਈ ਚਿੱਠੀ ਲਿਖੀ ਗਈ ਤਾਂ ਦਸ ਦੇਵੋ ਨਹੀਂ ਤਾਂ ਟਾਈਮ ਲੈ ਲਵੋ। ਇਹ ਕਹਿਣਾ ਕਿ ਪਿਛਲੀ ਸਰਕਾਰ ਨੇ ਲਿਖੀ ਹੋਵੇਗੀ, ਜੇਕਰ ਕੋਈ ਮੈਂਬਰ ਸਾਹਿਬ ਸਵਾਲ ਪੁੱਛੇ ਔਰ ਉਸਦਾ ਜਵਾਬ ਤੁਹਾਡੇ ਕੋਲ ਨਾ ਹੋਵੇ ਤਾਂ ਟਾਈਮ ਲੈ ਲਿਆ ਕਰੋ। (ਥੰਪਿਗ)

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਰ ਕੈਟੇਗਰੀ ਦੀ ਇੱਟ ਭਾਵੇਂ ਉਹ ਫਸਟ ਕਲਾਸ ਦੀ ਹੈ, ਜਾਂ ਦੋਮ ਦਰਜੇ ਦੀ ਹੈ ਜਾਂ ਸੋਮ ਦਰਜੇ ਦੀ ਹੈ, ਇਹ ਸਾਰੀਆਂ ਇੱਟਾਂ ਇੱਕੋ ਭਾਅ ਤੇ ਵਿੱਕ ਰਹੀਆਂ ਹਨ। ਇਸ ਬਾਰੇ ਇਨ੍ਹਾਂ ਨੇ ਕੀ ਕਾਰਵਾਈ ਕੀਤੀ ਹੈ ?

**ਮੰਤਰੀ :** ਜੇ ਕਿਸੇ ਸਪੈਸੀਫਿਕ ਕੇਸ ਬਾਰੇ ਮੇਰੇ ਨੋਟਿਸ ਵਿਚ ਲਿਆਂਦਾ ਜਾਏਗਾ ਤਾਂ ਜ਼ਰੂਰ ਐਕਸ਼ਨ ਲਿਆ ਜਾਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜੀ ਗਰੇਡੇਸ਼ਨ ਇੱਟਾਂ ਦੀ ਭੱਠਿਆਂ ਵਾਲਿਆਂ ਨੇ ਕਰ ਦਿੱਤੀ ਹੈ ਉਸ ਅਨੁਸਾਰ ਸਰਕਾਰੀ ਅਦਾਰਿਆਂ ਨੂੰ ਇੱਟਾਂ ਨਹੀਂ ਦਿੱਤੀਆਂ ਜਾਂਦੀਆਂ ਹਨ, ਸਾਰੇ ਪੰਜਾਬ ਵਿਚ 125 ਜਾਂ 130 ਰੁਪਏ ਦੇ ਹਿਸਾਬ ਨਾਲ ਹੀ ਇੱਟਾਂ ਵੇਚੀਆਂ ਜਾਂਦੀਆਂ ਹਨ। ਕੀ ਮੁਕੱਰਰਾ ਰੇਟ ਤੇ ਇੱਟਾਂ ਦਿਵਾਉਣ ਦਾ ਪ੍ਰਬੰਧ ਕਰਨਗੇ ?

**ਮੰਤਰੀ :** ਸਾਈਜ਼ ਦੇ ਹਿਸਾਬ ਨਾਲ ਇੱਟਾਂ ਪਰਖੀਆਂ ਜਾਂਦੀਆਂ ਹਨ। ਅਗਰ ਉਹ ਸਾਈਜ਼ ਦੇ ਹਿਸਾਬ ਨਾਲ ਗਲਤ ਨਿਕਲਣ ਤਾਂ ਕਾਰਵਾਈ ਕੀਤੀ ਜਾਂਦੀ ਹੈ।

**ਸਾਥੀ ਰੂਪ ਲਾਲ :** ਜੋ ਇੱਟਾਂ ਦੀ ਬਲੈਕ ਹੋ ਰਹੀ ਹੈ, ਇਹ ਸਿਵਲ ਸਪਲਾਈਜ਼ ਦੇ ਮਹਿਕਮੇ ਵਿਚ ਮਨਿਸਟਰ ਸਾਹਿਬ ਦੀ ਅਣਗਹਿਲੀ ਦੀ ਵਜ੍ਹਾ ਨਾਲ ਹੋ ਰਹੀ ਹੈ। ਕੋਲਾ ਬਲੈਕ ਵਿਚ ਮਿਲਦਾ ਹੈ। ਜਲੰਧਰ ਵਿਚ ਬਲੈਕ ਦਾ ਕੋਲਾ ਫੜਿਆ ਗਿਆ ਹੈ। ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਉਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ ਜਿਹੜਾ ਜਲੰਧਰ ਵਿਚ ਬਲੈਕ ਦਾ ਕੋਲਾ ਫੜਿਆ ਗਿਆ ਹੈ ?

**ਮੰਤਰੀ :** ਜਿਥੋਂ ਤੱਕ ਮੇਰੀ ਇਤਲਾਹ ਹੈ ਐਸੀ ਕੋਈ ਚੀਜ਼ ਮੇਰੇ ਨੋਟਿਸ ਵਿਚ ਨਹੀਂ ਆਈ ਹੈ। ਇਹ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਜਲੰਧਰ ਵਿਚ ਬਲੈਕ ਦਾ ਕੋਲਾ ਵਿਕਦਾ ਫੜਿਆ ਗਿਆ ਹੈ, ਇਹ ਅਖਬਾਰੀ ਰਿਪੋਰਟ ਇਨ੍ਹਾਂ ਕੋਲ ਹੋਣੀ ਹੈ। ਮੇਰੇ ਕੋਲ ਅਜਿਹੀ ਕੋਈ ਰਿਪੋਰਟ ਨਹੀਂ ਹੈ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਸਰਕਾਰ ਨੇ ਨਵਾਂ ਟੈਕਸ ਲਗਾਇਆ ਹੈ, ਕੀ ਉਸ ਬਾਰੇ ਇਹ ਜਾਣਕਾਰੀ ਦੇਣਗੇ ਕਿ ਉਸ ਨਾਲ ਇੱਟਾਂ ਦੇ ਭਾਅ ਤਾਂ ਨਹੀਂ ਵਧਣਗੇ ?

**ਮੰਤਰੀ :** ਇਸ ਸਬੰਧੀ ਮੈਨੂੰ ਟਾਈਮ ਚਾਹੀਦਾ ਹੈ ਤਾਂਕਿ ਡਿਟੇਲ ਵਿਚ ਦੱਸ ਸਕਾਂ।

**ਸ੍ਰੀ ਅ. ਵਿਸ਼ਵਾਨਾਥਨ :** ਕੀ ਹੁਣ ਤਕ ਸਾਰੀ ਸਟੇਟ ਵਿਚ ਕਿਸੇ ਭੱਠੇ ਉਤੇ ਬਲੈਕ ਵਿਚ ਇੱਟਾਂ ਵੇਚਦੇ ਹੋਏ ਕੋਈ ਭੱਠੇਵਾਲਾ ਪਕੜਿਆ ਗਿਆ ਹੈ ? ਟਿਊਬਵੈਲਜ਼ ਅਤੇ ਕਾਰਪੋਰੇਸ਼ਨਜ਼ ਤੇ ਮਿਉਂਸਪੈਲਟੀਜ਼ ਵਿਚ ਸਾਰਾ ਕੰਮ ਠੱਪ ਹੋ ਗਿਆ ਹੈ। ਜਦੋਂ ਤਕ ਉਨ੍ਹਾਂ ਨੂੰ ਇੱਟਾਂ ਨਹੀਂ ਸਪਲਾਈ ਕੀਤੀਆਂ ਜਾਂਦੀਆਂ ਉਨਾਂ ਚਿਰ ਉਥੇ ਕੰਮ ਠੱਪ ਰਹਿਣਾ ਹੈ। ਲੁਧਿਆਣੇ ਕਾਰਪੋਰੇਸ਼ਨ ਕੋਲ ਇੱਟਾਂ ਦਾ ਕਿੰਨਾਂ ਸਟਾਕ ਹੈ, ਕੀ ਇਹ ਦੱਸ ਸਕਣਗੇ ?

**ਮੰਤਰੀ :** ਛਾਪੇ ਮਾਰੇ ਜਾਂਦੇ ਹਨ ਔਰ ਮੈਂ ਅੱਗੇ ਹੀ ਦੱਸ ਚੁਕਾ ਹਾਂ ਕਿ ਇਸ ਤਰ੍ਹਾਂ ਦੇ ਤਿੰਨ ਕੇਸ ਰਜਿਸਟਰ ਹੋਏ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਇੱਟਾ ਦੇ ਸਿਲਸਲੇ ਵਿਚ ਐਨੀ ਅੰਨ੍ਹੀ ਪਈ ਹੋਈ ਹੈ ਕਿ ਇੱਕ ਤਾਂ ਕਿਸੇ ਥਾਂ ਇਨ੍ਹਾਂ ਦੀ ਗਰੇਡੇਸ਼ਨ ਨਹੀਂ ਹੈ ਔਰ ਇਹ ਬਲੈਕ ਵਿਚ 200- ਰੁਪਏ ਔਰ 125 ਰੁਪਏ ਦੇ ਹਿਸਾਬ ਨਾਲ ਵਿਕ ਰਹੀਆਂ ਹਨ। ਸਾਰੇ ਮਹਿਕਮੇ ਵਿਚ ਪੈਸੇ ਖਾਧੇ

ਜਾ ਰਹੇ ਹਨ ਭੱਠੇ ਵਾਲਿਆਂ ਕੋਲੋਂ । ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਤਿੰਨ ਕੇਸ ਫੜੇ ਗਏ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਬਲੈਕ ਦੇ ਧੰਦੇ ਨੂੰ ਰੋਕਣ ਲਈ ਕੋਈ ਉੱਚ ਪੱਧਰੀ ਕਮੇਟੀ ਬਿਠਾਉਣ ਨੂੰ ਇਹ ਤਿਆਰ ਹਨ?

**ਮੰਤਰੀ** : ਡਿਪਾਰਟਮੈਂਟਲ ਹਦਾਇਤਾਂ ਕਰ ਦਿੱਤੀਆਂ ਹੋਈਆਂ ਹਨ ਕਿ ਜਿਥੋਂ ਸ਼ਿਕਾਇਤਾਂ ਆਉਣ ਉਥੇ ਛਾਪੇ ਮਾਰੇ ਜਾਣ ।

**ਸ੍ਰੀ ਹਰਬੰਸ ਲਾਲ ਖੰਨਾ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਰੇ ਭੱਠੇ ਵਾਲਿਆਂ ਦੀ ਕੋਲੇ ਦੀ ਡੀਮਾਂਡ ਕਿੰਨੀ ਹੈ ਔਰ ਉਨ੍ਹਾਂ ਨੂੰ ਇਸ ਦੀ ਸਪਲਾਈ ਕਿੰਨੀ ਹੈ? ਅਗਰ ਸਪਲਾਈ ਘੱਟ ਹੈ ਤਾਂ ਕੀ ਉਨ੍ਹਾਂ ਨੂੰ ਪੂਰੀ ਸਪਲਾਈ ਕਰਨ ਦਾ ਯਤਨ ਕਰਨਗੇ?

**ਮੰਤਰੀ** : ਇਸ ਦੇ ਮੁਤਅੱਲਕ ਇਹ ਲਿਖ ਕੇ ਦੇ ਦੇਣ, ਮੈਂ ਇਨਫਰਮੇਸ਼ਨ ਦੇ ਦਿਆਂਗਾ ।

**ਸਰਦਾਰ ਸਰੂਪ ਸਿੰਘ** : ਇਨ੍ਹਾਂ ਦੇ ਹਲਕੇ ਵਿਚ ਪਰਸੋਂ ਹੀ ਇਕ ਭੱਠੇ ਵਾਲੇ ਤੋਂ ਫੈਕਟਰੀ ਦਾ ਕੋਲਾ ਫੜਿਆ ਗਿਆ ਹੈ। ਜੇ ਭੱਠੇ ਵਾਲਿਆਂ ਨੂੰ ਇਨ੍ਹਾਂ ਵਲੋਂ ਕਾਫੀ ਮਿਕਦਾਰ ਵਿਚ ਕੋਲਾ ਦਿੱਤਾ ਜਾਂਦਾ ਹੈ ਤਾਂ ਉਹ ਫੈਕਟਰੀ ਦਾ ਕੋਲਾ ਬਲੈਕ ਵਿਚ ਕਿਉਂ ਲੈਂਦੇ ਹਨ, ਇਸ ਬਾਰੇ ਦਸਿਆ ਜਾਵੇ ?

**ਮੰਤਰੀ** : ਜਿਹੜਾ ਇਹ ਕਹਿੰਦੇ ਹਨ ਕਿ ਫੈਕਟਰੀ ਦਾ ਕੋਲਾ ਪਕੜਿਆ ਗਿਆ ਹੈ, ਇਸ ਨਾਲ ਸਾਡਾ ਕੋਈ ਤੁਅਲੱਕ ਨਹੀਂ ਹੈ ।

**ਕਾਮਰੇਡ ਸਰਵਣ ਸਿੰਘ ਚੀਮਾ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਭੱਠੇ ਵਾਲਿਆਂ ਤੇ ਛਾਪੇ ਮਾਰੇ ਜਾਂਦੇ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਛਾਪੇ ਮਾਰਦੇ ਹਨ ਉਹ ਉਨ੍ਹਾਂ ਨਾਲ ਮਿਲੇ ਹੋਏ ਹਨ। ਇਸ ਚੀਜ਼ ਨੂੰ ਸਾਹਮਣੇ ਰਖਦੇ ਹੋਏ ਕੀ ਕੋਈ ਇਸ ਸਬੰਧੀ ਉੱਚ ਪੱਧਰੀ ਕਮੇਟੀ ਮੁਕਰੱਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਜੇ ਜ਼ਰੂਰਤ ਹੋਈ ਤਾਂ ਇਸ ਸਬੰਧ ਵਿਚ ਸੋਚਿਆ ਜਾ ਸਕਦਾ ਹੈ । ਪਰ ਹਾਲ ਦੀ ਘੜੀ ਤਾਂ ਅਜਿਹੀਆਂ ਥਾਵਾਂ ਤੇ ਛਾਪੇ ਮਾਰੇ ਜਾਂਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਜਿਹੜਾ ਫੈਕਟਰੀ ਦਾ ਕੋਲਾ ਪਕੜਿਆ ਗਿਆ ਹੈ, ਉਸ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਸਾਡੀ ਕੋਈ ਜ਼ਿੰਮੇਵਾਰੀ ਨਹੀਂ ਹੈ। ਪਰ ਅਸਲ ਗਲ ਤਾਂ ਇਹ ਹੈ ਕਿ ਰਿਸ਼ਵਤ ਲੈਣ ਵਾਲਾ ਔਰ ਰਿਸ਼ਵਤ ਦੇਣ ਵਾਲਾ ਦੋਨੋਂ ਹੀ ਮੁਜਰਮ ਹੁੰਦੇ ਹਨ। ਇਸ ਲਈ ਬਲੈਕ ਵਿਚ ਜਿਹੜਾ ਕੋਈ ਚੀਜ਼ ਲੈਂਦਾ ਹੈ ਉਹ ਵੀ ਉਨਾਂ ਹੀ ਮੁਜਰਮ ਹੈ। ਅੰਮ੍ਰਿਤਸਰ ਜਾਂ ਜਲੰਧਰ ਕਿਤੇ ਵੀ ਚਲੇ ਜਾਉ ਉਥੇ ਕੋਲਾ ਫੈਕਟਰੀ ਵਿਚ ਜਾਣ ਦੀ ਬਜਾਏ ਸਿੱਧਾ ਬਲੈਕ ਵਿਚ ਵਿਕ ਕੇ ਭਠਿਆਂ ਵਿਚ ਚਲਾ ਜਾਂਦਾ ਹੈ। ਇਸ ਦੇ ਨਤੀਜੇ ਵਜੋਂ ਫੈਕਟਰੀ ਪੂਰੀ ਨਹੀਂ ਚਲਦੀ ਅਤੇ ਫੈਕਟਰੀ ਦੇ ਮਾਲਕਾਂ ਨੂੰ ਕੋਲਾ ਵੇਚ ਕੇ ਹੀ ਬਲੈਕ ਵਿਚ ਕਾਫੀ ਪੈਸੇ ਬਣ ਜਾਂਦੇ ਹਨ । ਪਰ ਇਸ ਨਾਲ ਲੇਬਰ ਵਿਹਲੀ ਰਹਿੰਦੀ ਹੈ ਔਰ ਨਾਲ ਹੀ ਫੈਕਟਰੀ ਵਿਚ ਜੋ ਮਾਲ ਤਿਆਰ ਹੋਣਾ ਹੁੰਦਾ ਹੈ ਉਹ ਤਿਆਰ ਨਹੀਂ ਹੁੰਦਾ । ਇਸ ਚੀਜ਼ ਨੂੰ ਰੋਕਣ ਵਾਸਤੇ ਕੀ ਮੰਤਰੀ ਸਾਹਿਬ ਇੰਡਸਟਰੀਜ ਮਨਿਸਟਰ ਸਾਹਿਬ ਨਾਲ ਮਿਲ ਕੇ ਕੋਈ ਰਾਹ ਲਭਣਗੇ ਅਤੇ ਇਸ ਬਿਮਾਰੀ ਨੂੰ ਰੋਕਣ ਦਾ ਪ੍ਰਬੰਧ ਕਰਨਗੇ ?

**ਮੰਤਰੀ**: ਜਿਥੇ ਵੀ ਕੋਈ ਅਜਿਹੀ ਚੀਜ਼ ਸਾਡੇ ਨੋਟਿਸ ਵਿਚ ਲਿਆਂਦੀ ਜਾਵੇਗੀ ਉਥੇ ਇਨ-ਕੁਆਇਰੀ ਕਰਾਈ ਜਾਏਗੀ ।

**Increase in Grinding Charges**

***232. Shri Harbans Lal Khanna** : Will the Minister for Food and Supplies be pleased to state whether it is a fact that a deputation of Flour Mills of Punjab met him recently and submitted a memorandum or application demanding an increase in the rate of grinding charges ; if so, the steps taken by the Government in this connection ?

**ਸਰਦਾਰ ਹਰਭਜਨ ਸਿੰਘ:** ਹਾਂ ਜੀ। ਪੰਜਾਬ ਦੇ ਰੋਲਰ ਫਲੋਰ ਮਿਲਾਂ ਦਾ ਇੱਕ ਡੈਪੂਟੇਸ਼ਨ ਮੈਨੂੰ ਮਿਤੀ 28-12-77 ਨੂੰ ਮਿਲਿਆ ਸੀ। ਉਨ੍ਹਾਂ ਦੀ ਡੀਮਾਂਡ ਸੀ ਕਿ ਗਰਾਈਂਡਿੰਗ ਚਾਰਜਿਜ਼ ਵਿਚ ਵਾਧਾ ਕੀਤਾ ਜਾਵੇ, ਉਹ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੰਜਾਬ ਦੇ ਫਲੋਰ ਮਿਲਜ਼ ਦਾ ਡੈਪੂਟੇਸ਼ਨ ਇਨ੍ਹਾਂ ਨੂੰ ਐਨੀ ਦੇਰ ਤੋਂ ਮਿਲ ਰਿਹਾ ਹੈ ਕਿ ਗਰਾਈਂਡਿੰਗ ਚਾਰਜਿਜ਼ ਦੇ ਰੇਟ ਉਹੀ ਹਨ ਜੋ ਕਿ ਪੰਜ ਸਾਲ ਪਹਿਲਾਂ ਸਨ ਔਰ ਜਦ ਕਿ ਐਕਸਾਈਜ਼ ਡਿਊਟੀ ਔਰ ਬਿਜਲੀ ਦੇ ਚਾਰਜਿਜ਼ ਕਾਫੀ ਵਧ ਗਏ ਹਨ ਔਰ ਨਾਲ ਲਗਦੀਆਂ ਦੂਸਰੀਆਂ ਸਟੇਟਾਂ ਵਿਚ ਜਿਵੇਂ ਕਿ ਹਰਿਆਣਾ, ਦਿੱਲੀ ਵਗੈਰਾ ਵਿਚ ਗਰਾਈਂਡਿੰਗ ਚਾਰਜਿਜ਼ ਕਾਫੀ ਵਧੇ ਹੋਏ ਹਨ, ਕੀ ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਇਥੇ ਪੰਜਾਬ ਵਿਚ ਵੀ ਹੋਰ ਨਾਲ ਲਗਦੀਆਂ ਸਟੇਟਾਂ ਦੇ ਪੈਟਰਨ ਤੇ ਗਰਾਈਂਡਿੰਗ ਚਾਰਜਿਜ਼ ਵਧਾਏ ਜਾਣਗੇ?

**ਮੰਤਰੀ :** ਆਟਾ ਅਗੇ ਹੀ ਸਬਸੇਡਾਈਜ਼ਡ ਰੇਟਸ ਤੇ ਦੇ ਰਹੇ ਹਾਂ ਔਰ ਜੇ ਇਹ ਚਾਰਜਿਜ਼ ਗਰਾਈਂਡਿੰਗ ਦੇ ਵਧਾ ਦਿੱਤੇ ਗਏ ਤਾਂ ਆਟਾ ਹੋਰ ਮਹਿੰਗਾ ਹੋ ਜਾਏਗਾ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁੱਖ ਰਖਕੇ ਕੋਈ ਫੈਸਲਾ ਕਰਾਂਗੇ।

**ਕਾਮਰੇਡ ਸੱਤ ਪਾਲ ਡਾਂਗ :** ਮਨਿਸਟਰ ਸਾਹਿਬ ਨੇ ਆਪ ਹੀ ਮੰਨਿਆ ਹੈ ਕਿ ਗਰਾਈਂਡਿੰਗ ਚਾਰਜਿਜ਼ ਵਧਾਉਣ ਨਾਲ ਆਟਾ ਹੋਰ ਮਹਿੰਗਾ ਹੋ ਜਾਏਗਾ ਔਰ ਇਸ ਦਾ ਗਰੀਬਾਂ ਤੇ ਬੋਝ ਪਏਗਾ। ਫਲੋਰ ਮਿਲਾਂ ਨੂੰ ਤਾਂ ਅੱਗੇ ਹੀ ਕਾਫੀ ਨਫਾ ਹੁੰਦਾ ਹੈ। ਇਨ੍ਹਾਂ ਚੀਜ਼ਾਂ ਨੂੰ ਵੀ ਸਾਹਮਣੇ ਰਖਣਾ ਚਾਹੀਦਾ ਹੈ ਅਤੇ ਐਵੇਂ ਹੀ ਤਾਂ ਨਹੀਂ ਕਿਤੇ ਗਰਾਈਂਡਿੰਗ ਚਾਰਜਿਜ਼ ਵਧਾ ਦਿੱਤੇ ਜਾਣਗੇ ?

**ਮੰਤਰੀ:** ਮੈਂ ਕੋਈ ਹਾਂ ਜਾਂ ਨਾਂਹ ਵਿਚ ਜਵਾਬ ਨਹੀਂ ਦਿੱਤਾ। ਅਸੀਂ ਇਸ ਤੇ ਵਿਚਾਰ ਕਰਾਂਗੇ।

**प्रिंसिपल ओम प्रकाश बग्गा:** पिछले दिसम्बर तक जो आटा लुधियाना में पीसा जाता था उस के लिए कनक खन्ना से आती थी । कनक लाने के लिए ट्रांसपोर्ट चार्जिज भी लगते थे। इस के लिए जिम्मेवारी किस की है ? खन्ना में भी आटा पीसने की चक्कियां है । तो ट्रांसपोर्ट चार्जिज के लिए कौन जिम्मेवार है ? क्या किसी की कोई रिसपांसेबिलिटी फिक्स की गई है ?

**ਮੰਤਰੀ :** ਇਸ ਬਾਰੇ ਮੈਨੂੰ ਪਤਾ ਨਹੀਂ। ਇੱਕ ਦਿਨ ਇਨ੍ਹਾਂ ਦਾ ਇਸ ਬਾਰੇ ਸਵਾਲ ਆਇਆ ਸੀ ਪਰ ਇਹ ਆਪ ਆਏ ਨਹੀਂ ਸਨ। ਅਗਰ ਇਹ ਫਿਰ ਸਵਾਲ ਦੇ ਦੇਣ ਤਾਂ ਮੈਂ ਜਵਾਬ ਦੇ ਦਿਆਂਗਾ।

**Mr. Speaker** : You bring to his notice and he will take action .

**श्री अ. विश्वानाथन** : क्या मिनिस्टर साहिब बतायेंगे कि जो आटा मिलों में आटा पीसा जा रहा है उस में इनविज़िबल कास्ट बढ़ रही है ? जो क़नक की परची काटता है वह 201 रुपए सैंकड़ा लेता है । खन्ने से जो कनक के ट्रक जाते हैं उसके लिए सौ सौ रुपए पर ट्रक कलर्क को दिए जाते हैं। इस तरह से तकरीबन 200 रुपए पर ट्रक इनविज़िबल कास्ट बढ़ रही है । इस के बारे में क्या ऐक्शन लिया जा रहा है ?

**ਮੰਤਰੀ** : ਮੈਂ ਬੜੇ ਅਦਬ ਨਾਲ ਬੇਨਤੀ ਕਰਾਂਗਾ ਕਿ ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। ਫਿਰ ਵੀ ਇਨ੍ਹਾਂ ਨੇ ਸਵਾਲ ਕੀਤਾ ਹੈ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਕਣਕ ਦੀ ਅਲਾਟਮੈਂਟ ਐਫ਼. ਸੀ. ਆਈ. ਵਾਲੇ ਕਰਦੇ ਹਨ ਔਰ ਉਸ ਦੇ ਵਿਚ ਉਸ ਨੂੰ ਚੁੱਕਣ ਵਾਸਤੇ ਅੱਗੇ ਪਿੱਛੇ ਹੋ ਹੀ ਜਾਂਦਾ ਹੈ ਅਤੇ ਉਨ੍ਹਾਂ ਨੂੰ ਜਾਣਾ ਹੀ ਪੈਂਦਾ ਹੈ।

**ਸ੍ਰੀ ਅ. ਵਿਸ਼ਵਾਨਾਥਨ** : ਸਪੀਕਰ ਸਾਹਿਬ, ਇਹ ਗਲਤ ਜਵਾਬ ਦੇ ਰਹੇ ਹਨ ਅਤੇ ਹਾਊਸ ਨੂੰ ਮਿਸਲੀਡ ਕਰ ਰਹੇ ਹਨ।

**ਸ੍ਰੀ ਸਪੀਕਰ** : ਸਰਦਾਰ ਹਰਭਜਨ ਸਿੰਘ ਜੀ, ਸਵਾਲ ਇਹ ਨਹੀਂ ਕਿ ਐਫ. ਸੀ. ਆਈ. ਵਾਲੇ ਕਰਦੇ ਹਨ ਜਾਂ ਕੋਈ ਹੋਰ ਕਰਦਾ ਹੈ। ਸਵਾਲ ਇਹ ਹੈ ਕਿ ਜੇ ਕੋਈ ਕੁਰੱਪਸ਼ਨ ਹੁੰਦੀ ਹੈ ਅਤੇ ਉਸ ਬਾਰੇ ਇਲਜ਼ਾਮ ਲਗਾਇਆ ਜਾਂਦਾ ਹੈ ਤਾਂ ਤੁਹਾਨੂੰ ਉਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਮੰਤਰੀ** : ਅਗਰ ਇਹ ਮੈਨੂੰ ਕੋਈ ਵਾਜ਼ੇ ਕੇਸ ਦੱਸ ਦੇਣ ਤਾਂ ਮੈਂ ਦੇਖ ਲਵਾਂਗਾ।

**ਬਿਜਲੀ ਦੀਆਂ ਮੋਟਰਾਂ/ਇੰਜਨ ਲਗਾਉਣ ਲਈ ਕਰਜ਼ਾ**

*265. 1. **ਕਾਮਰੇਡ ਦਾਨਾ ਰਾਮ**
2. **ਕਾਮਰੇਡ ਸੱਤ ਪਾਲ ਡਾਂਗ** } : ਕੀ ਮਾਲ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1974 ਵਿਚ ਇਕ ਸਕੀਮ ਬਣਾਈ ਗਈ ਸੀ ਜਿਸ ਦੇ ਅਧੀਨ ਜ਼ਿਲ੍ਹਾ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਗੁਰਦਾਸਪੁਰ ਦੇ ਉਹ ਕਿਸਾਨ ਜਿਨ੍ਹਾਂ ਦੀ ਜ਼ਮੀਨ 7 ਏਕੜ ਤੋਂ ਘੱਟ ਸੀ ਬਿਜਲੀ ਦੀਆਂ ਮੋਟਰਾਂ ਜਾਂ ਇੰਜਨ ਲਗਾਉਣ ਲਈ 3,000 ਰੁਪਏ ਕਰਜ਼ਾ ਅਤੇ 2,500 ਰੁਪਏ ਉਪਦਾਨ ਲੈ ਸਕਦੇ ਸਨ ;

(ਅ) ਕੀ ਇਹ ਵੀ ਠੀਕ ਹੈ ਕਿ ਕੁਝ ਅਜਿਹੇ ਕਿਸਾਨਾਂ ਨੂੰ ਕਰਜ਼ੇ ਦੀ ਰਕਮ ਅਪਰੈਲ, 1975 ਜਾਂ ਇਸਦੇ ਨੇੜੇ ਤੇੜੇ ਉਕਤ ਸਕੀਮ ਅਧੀਨ ਦਿੱਤੀ ਗਈ ਪਰੰਤੂ ਉਨ੍ਹਾਂ ਨੂੰ ਅਜੇ ਤੱਕ ਉਪਦਾਨ ਨਹੀਂ ਦਿੱਤਾ ਗਿਆ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਵਿਅਕਤੀਆਂ ਦੀ ਗਿਣਤੀ ਜ਼ਿਲ੍ਹਾਵਾਰ ਕਿੰਨੀ ਹੈ ;

(ੲ) ਕਿਨ੍ਹਾਂ ਕਾਰਨਾਂ ਕਰਕੇ ਉਪਰੋਕਤ ਭਾਗ (ਅ) ਵਿਚ ਵਰਣਿਤ ਵਿਅਕਤੀਆਂ ਨੂੰ ਇਸ ਸਕੀਮ ਅਧੀਨ ਉਨ੍ਹਾਂ ਨੂੰ ਦੇਣੀ ਬਣਦੀ ਉਪਦਾਨ ਦੀ ਰਕਮ ਨਹੀਂ ਦਿੱਤੀ ਗਈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖ਼ੇਤੀਬਾੜੀ ਤੇ ਵਣ ਮੰਤਰੀ) : (ੳ) ਨਹੀਂ।

ਕੇਂਦਰ ਸਰਕਾਰ ਨੇ 1972-73 ਵਿਚ ਇਹ ਸਕੀਮ ਮਨਜ਼ੂਰ ਕੀਤੀ ਸੀ ਜਿਸਦਾ ਕਿ ਇਸ ਸਰਕਾਰ ਵਲੋਂ ਗਾਹੇ ਬਗਾਹੇ 31 ਮਾਰਚ, 1976 ਤਕ ਇਸ ਦਾ ਸਮਾਂ ਵਧਾ ਦਿੱਤਾ ਗਿਆ।

(ਅ) ਹਾਂ।

ਜ਼ਿਲ੍ਹਾਵਾਰ ਵੇਰਵਾ ਇਹ ਹੈ :—

| | | |
|---|---|---|
| ਗੁਰਦਾਸਪੁਰ | .. | 157 |
| ਅੰਮ੍ਰਿਤਸਰ | .. | 1 |
| ਫਿਰੋਜ਼ਪੁਰ | .. | 1 |
| ਕੁੱਲ | .. | 159 |

(ੲ) ਕਿਉਂ ਜੋ ਕਾਸ਼ਤਕਾਰ ਰਕਮ ਨੂੰ ਵੇਲੇ ਸਿਰ ਖਰਚ ਨਹੀਂ ਕਰ ਸਕੇ।

**ਕਾਮਰੇਡ ਸੱਤ ਪਾਲ ਡਾਂਗ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 159 ਬੰਦਿਆਂ ਨੂੰ ਕਰਜ਼ੇ ਦੀ ਰਕਮ ਦਿੱਤੀ ਗਈ ਸੀ ਪਰ ਉਹ ਆਦਮੀ ਵਕਤ ਸਿਰ ਰਕਮ ਖਰਚ ਨਹੀਂ ਕਰ ਸਕੇ। ਇਨ੍ਹਾਂ 159 ਬੰਦਿਆਂ ਵਿਚੋਂ 157 ਬੰਦੇ ਇਕੱਲੇ ਗੁਰਦਾਸਪੁਰ ਦੇ ਹਨ। ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਕੁਝ ਬੰਦਿਆਂ ਨੇ ਵਕਤ ਸਿਰ ਕਾਗਜ਼ ਦੇ ਦਿੱਤੇ ਸੀ ਪਰ ਉਨ੍ਹਾਂ ਦੀਆਂ ਰਿਪੋਰਟਾਂ ਠੀਕ ਨਹੀਂ ਸੀ ਹੋਈਆਂ। ਕਰਜ਼ਾ ਲੈਣ ਵਾਸਤੇ ਕਈ ਮੁਸ਼ਕਿਲਾਂ ਪੇਸ਼ ਆਉਂਦੀਆਂ ਹਨ ਜਿਹੜੀਆਂ ਕਿ ਉਨ੍ਹਾਂ ਦੇ ਵਸ ਵਿਚ ਨਹੀਂ ਹੁੰਦੀਆਂ ਅਤੇ ਡਿਲੇ ਹੋ ਹੀ ਜਾਂਦੀ ਹੈ। ਕੀ ਵਜ਼ੀਰ ਸਾਹਿਬ ਉਨ੍ਹਾਂ ਆਦਮੀਆਂ ਨੂੰ ਸਬਸਿਡੀ ਦੇਣ ਵਾਸਤੇ ਹਮਦਰਦੀ ਨਾਲ ਵਿਚਾਰ ਕਰਨਗੇ ਜਿਨ੍ਹਾਂ ਨੇ ਲੋਨ ਨੂੰ ਪਰੈਸਕਰਾਈਬਡ ਡੇਟ ਤੋਂ ਬਾਅਦ ਰੀਜ਼ਨੇਬਲ ਲਿਮਿਟ ਵਿਚ ਉਸ ਕੰਮ ਵਾਸਤੇ ਖਰਚ ਕਰ ਲਿਆ ਹੈ ?

**ਖੇਤੀਬਾੜੀ ਮੰਤਰੀ** : ਕਿਉਂਕਿ ਇਹ ਛੋਟੇ ਜ਼ਿਮੀਦਾਰ ਹਨ ਔਰ ਮੈਂ ਸਮਝਦਾ ਹਾਂ ਕਿ ਜੇ ਕਿਸੇ ਕਾਰਨ ਕਰਕੇ ਡਿਲੇ ਹੋ ਗਈ ਹੋਈ ਅਤੇ ਇਹ ਠੀਕ ਹੋਇਆ ਤਾਂ ਮੈਂ ਦੁਬਾਰਾ ਰਿਪੋਰਟ ਮੰਗਵਾ ਲਵਾਂਗਾ ਅਤੇ ਜੇ ਉਨ੍ਹਾਂ ਨੇ ਲੋਨ ਠੀਕ ਕੰਮ ਵਾਸਤੇ ਯੂਜ਼ ਕੀਤੇ ਹੋਏ ਅਤੇ ਉਹ ਇਸ ਬਾਰੇ ਸਰਟੀ-ਫੀਕੇਟ ਦੇਣ ਤਾਂ ਦੁਬਾਰਾ ਗਰਾਂਟ ਦੇਣ ਵਾਸਤੇ ਵਿਚਾਰ ਕਰ ਲਵਾਂਗੇ।

---

**ਮਲੇਰਕੋਟਲਾ ਅਤੇ ਇਸ ਦੇ ਨਾਲ ਲਗਦੇ ਖੇਤਰਾਂ ਵਿਚ ਮਾਲੀਏ ਦੀਆਂ ਦਰਾਂ**

*225. **ਹਾਜੀ ਅਨਵਰ ਅਹਿਮਦ ਖਾਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਤੱਥ ਹੈ ਕਿ ਮਲੇਰਕੋਟਲਾ ਅਤੇ ਇਸਦੇ ਨਾਲ ਲਗਦੇ ਖੇਤਰਾਂ ਵਿੱਚ ਲਗਾਏ ਗਏ ਮਾਲੀਏ ਦੀ ਦਰ ਰਾਜ ਦੇ ਦੂਜੇ ਖੇਤਰਾਂ ਵਿਚ ਚਾਰਜ ਕੀਤੀ ਜਾਂਦੀ ਦਰ ਨਾਲੋਂ ਵੱਧ ਹੈ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ;

(ੲ) ਇਸ ਅਸਮਾਨਤਾ ਨੂੰ ਦੂਰ ਕਰਨ ਲਈ ਕੀ ਕਾਰਵਾਈ ਕਰਨ ਦਾ ਵਿਚਾਰ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਨਹੀਂ ਜੀ। ਪੂਰਵ ਪੈਪਸੂ ਦੇ ਇਲਾਕਿਆਂ ਦੇ ਭੋਂ ਮਾਲੀਏ ਦੀਆਂ ਦਰਾਂ ਪੂਰਵ ਪੰਜਾਬ ਦੇ ਨਾਲ ਲਗਦੇ ਇਲਾਕਿਆਂ ਦੀਆਂ ਦਰਾਂ ਦੇ ਬਰਾਬਰ ਕਰ ਦਿੱਤੀਆਂ ਸਨ।

(ਅ) ਅਤੇ (ੲ) ਇਹਨਾਂ ਦਾ ਸਵਾਲ ਹੀ ਪੈਦਾ ਨਹੀਂ ਹੁੰਦ।

**ਹਾਜੀ ਅਨਵਰ ਅਹਿਮਦ ਖਾਨ** : ਮਲੇਰਕੋਟਲੇ ਦਾ ਪੈਪਸੂ ਦੀ ਬਨਿਸਬਤ ਕਈ ਗੁਣਾਂ ਮਾਲੀਆ ਜ਼ਿਆਦਾ ਹੈ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਕਹਿੰਦੇ ਹਨ ਕਿ ਜ਼ਿਆਦਾ ਨਹੀਂ ਹੈ ਅਤੇ ਬਰਾਬਰ ਹੀ ਹੈ।

**ਹਾਜੀ ਅਨਵਰ ਅਹਿਮਦ ਖਾਨ** : ਨਹੀਂ ਜੀ, ਜ਼ਿਆਦਾ ਹੈ। ਕੀ ਇਹ ਇਸ ਗੱਲ ਦੀ ਇਨਕੁਆਇਰੀ ਕਰਨਗੇ ਕਿ ਮਾਲੀਆ ਉਥੇ ਜ਼ਿਆਦਾ ਹੈ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਮੰਤਰੀ** : ਇਨਕੁਆਇਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਹੈ। ਰਿਕਾਰਡ ਹੀ ਦੱਸਦਾ ਹੈ ਕਿ ਪੰਜਾਬ ਦੇ ਬਰਾਬਰ ਕਰ ਦਿੱਤਾ ਗਿਆ ਹੈ। ਇਹ ਮਲੇਰਕੋਟਲਾ ਤਹਿਸੀਲ ਅੱਠ ਸਰਕਲਾਂ ਵਿਚ ਵੰਡੀ ਗਈ ਹੈ। ਜੇ ਫਿਰ ਵੀ ਇਨ੍ਹਾਂ ਨੂੰ ਸ਼ੱਕ ਹੋਵੇ ਤਾਂ ਇਹ ਮੇਰੇ ਨਾਲ ਗੱਲ ਕਰ ਲੈਣ।

**ਮਾਸਟਰ ਚੰਦ ਸਿੰਘ** : ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਥੇ ਮਾਲੀਆ ਦੂਸਰਿਆਂ ਦੇ ਬਰਾਬਰ ਕਰ ਦਿੱਤਾ ਹੈ ਪਰ ਮੈਂ ਕਹਿੰਦਾ ਹਾਂ ਕਿ ਉਥੇ ਮਾਲੀਆ ਹਾਲਾਂ ਵੀ ਦੂਜਿਆਂ ਨਾਲੋਂ ਚਾਰ ਗੁਣਾ ਜ਼ਿਆਦਾ ਲੱਗਦਾ ਹੈ। ਪੁਰਾਣੀ ਮਲੇਰਕੋਟਲੇ ਰਿਆਸਤ ਦੇ ਪਿੰਡਾਂ ਵਿਚ ਮਾਲੀਆ ਹਾਲੇ ਵੀ ਚਾਰ ਗੁਣਾ ਜ਼ਿਆਦਾ ਲੱਗਦਾ ਹੈ। ਜੇ ਇਨ੍ਹਾਂ ਦੇ ਇਲਮ ਵਿਚ ਇਹ ਚੀਜ਼ ਨਹੀਂ ਤਾਂ ਕੀ ਵਜ਼ੀਰ ਸਾਹਿਬ ਇਸ ਸਦਨ ਦੀ ਇਕ ਕਮੇਟੀ ਬਣਾ ਕੇ ਇਸ ਦੀ ਪੜਤਾਲ ਕਰਾਉਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਮੈਂ ਕਹਿੰਦਾ ਹਾਂ ਕਿ ਵੱਧ ਨਹੀਂ ਹੈ। ਜੇ ਇਨ੍ਹਾਂ ਨੂੰ ਫਿਰ ਵੀ ਸ਼ੱਕ ਹੈ ਤਾਂ ਇਹ ਨੋਟਿਸ ਦੇਣ, ਜਿਥੇ ਜ਼ਿਆਦਾ ਹੋਵੇਗਾ ਅਸੀਂ ਵੇਖ ਲਵਾਂਗੇ।

**ਸ੍ਰੀ ਸਪੀਕਰ** : ਤੁਸੀਂ ਵਜ਼ੀਰ ਸਾਹਿਬ ਨੂੰ ਇਸ ਬਾਰੇ ਵੱਖਰਾ ਨੋਟਿਸ ਦੇ ਦਿਓ।

**ਮਾਸਟਰ ਚੰਦ ਸਿੰਘ** : ਪੁਰਾਣੀ ਰਿਆਸਤ ਦਾ ਜਿਹੜਾ ਏਰੀਆ ਹੈ, ਉਥੇ ਵੱਧ ਹੈ।

**ਸ੍ਰੀ ਸਪੀਕਰ** : ਤੁਸੀਂ ਮਨਿਸਟਰ ਸਾਹਿਬ ਨਾਲ ਗੱਲ ਕਰ ਲੈਣਾ।

---

**Starred Question No. 262***

**Mr. Speaker :** Extension has been asked for in respect of Starred Question No. 262.

---

*Starred Question No. 262 and reply thereto appears in the Punjab Vidhan Sabha Debate dated the 21st March, 1978 (Forenon Sitting)

### ਜੀ. ਏ. ਡੀ. ਖਾਲਸਾ ਹਾਈ ਸਕੂਲ, ਭੜੀ, ਜ਼ਿਲ੍ਹਾ ਲੁਧਿਆਣਾ ਨੂੰ ਸਰਕਾਰੀ ਅਧਿਕਾਰ ਹੇਠ ਲੈਣਾ

*277. **ਸਰਦਾਰ ਬੇਅੰਤ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਜੀ. ਏ. ਡੀ. ਖਾਲਸਾ ਹਾਈ ਸਕੂਲ, ਭੜੀ, ਜ਼ਿਲ੍ਹਾ ਲੁਧਿਆਣਾ ਨੂੰ ਆਪਣੇ ਅਧਿਕਾਰ ਹੇਠ ਲੈਣ ਦਾ ਇਰਾਦਾ ਹੈ, ਜੇਕਰ ਹੈ, ਤਾਂ ਕਿੰਨੇ ਸਮੇਂ ਤੱਕ ਇਸ ਨੂੰ ਅਧਿਕਾਰ ਹੇਠ ਲਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ**: ਜੀ. ਏ. ਡੀ. ਖਾਲਸਾ ਹਾਈ ਸਕੂਲ, ਭੜੀ, ਜ਼ਿਲ੍ਹਾ ਲੁਧਿਆਣਾ ਨੂੰ ਪਹਿਲਾਂ ਹੀ ਸਰਕਾਰ ਨੇ ਆਪਣੇ ਅਧੀਨ ਲੈਣ ਬਾਰੇ ਸਿਧਾਂਤਿਕ ਤੌਰ ਤੇ ਫੈਸਲਾ ਕੀਤਾ ਹੋਇਆ ਹੈ। ਇਸ ਫ਼ੈਸਲੇ ਤੇ ਅਮਲ ਕਰਨ ਬਾਰੇ ਨਿਯਮਾਂ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ ।

**ਸਰਦਾਰ ਬੇਅੰਤ ਸਿੰਘ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਇਸ ਸਕੂਲ ਨੂੰ ਟੇਕ ਓਵਰ ਕਰਨ ਦਾ ਫ਼ੈਸਲਾ ਕਰ ਲਿਆ ਹੈ ਪਰ ਉਥੇ ਕਾਫੀ ਤੋਂ ਜ਼ਿਆਦਾ ਉਨ੍ਹਾਂ ਵਿਚ ਬੇਚੈਨੀ ਇਸ ਗੱਲ ਦੀ ਹੈ ਕਿ ਉਨ੍ਹਾਂ ਕੋਲ ਫ਼ੰਡਜ਼ ਨਹੀਂ ਹਨ । ਕੀ ਇਸ ਚੀਜ਼ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਹ ਕੋਈ ਟਾਈਮ ਲਿਮਿਟ ਫ਼ਿਕਸ ਕਰਨਗੇ ਕਿ ਐਨੇ ਚਿਰ ਵਿਚ ਉਸ ਸਕੂਲ ਨੂੰ ਲੈ ਲਿਆ ਜਾਵੇਗਾ ?

**ਮੰਤਰੀ** : ਟਾਈਮ ਲਿਮਿਟ ਫ਼ਿਕਸ ਨਹੀਂ ਕੀਤੀ ਜਾ ਸਕਦੀ । ਸੱਤ ਹੋਰ ਸਕੂਲਾਂ ਨੂੰ ਵੀ ਟੇਕ ਓਵਰ ਕਰਨ ਵਾਸਤੇ ਪਲਾਨਿੰਗ ਡਿਪਾਰਟਮੈਂਟ ਨੂੰ ਕੇਸ ਭੇਜਿਆ ਹੋਇਆ ਹੈ । ਕੱਲ ਉਨ੍ਹਾਂ ਨੂੰ ਟੈਲੀਫ਼ੂਨ ਕਰਕੇ ਪੁਛਿਆ ਗਿਆ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਐਕਟਿਵਲੀ ਕੰਸਿਡਰ ਕਰ ਰਹੇ ਹਾਂ । ਉਸ ਦੇ ਬਾਅਦ ਕੇਸ ਐਫ਼. ਡੀ. ਪਾਸ ਜਾਵੇਗਾ ਅਤੇ ਘੱਟੋ ਘੱਟੋ ਟਾਈਮ ਲਵਾਂਗੇ ।

---

### Construction of houses for the Homeless persons beloning to scheduled castes.

***249. Sardar Naranjan Singh Seron** : Will the Minister for Welfare be pleased to state the district-wise number of houses proposed to be built under the scheme for constructing houses for the homeless persons belonging to the Scheduled Castes together with the time by which the same are likely to be completed?

**ਸ੍ਰੀਮਤੀ ਸਤਵੰਤ ਕੌਰ ਸੰਧੂ** : ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਦੇ ਪ੍ਰਬੰਧ ਹੇਠ ਚਲਾਈਆਂ ਜਾ ਰਹੀਆਂ ਸਕੀਮਾਂ "ਸਵੀਪਰਜ਼, ਸਕਵੈਂਜਰਜ਼, ਫਲੇਅਰਜ਼ ਅਤੇ ਟੈਨਰਜ਼ ਲਈ ਮਕਾਨਾਂ ਦੀ ਉਸਾਰੀ ਸਕੀਮ" ਅਤੇ "ਵਿਮੁਕਤ ਜ਼ਾਤੀਆਂ ਲਈ ਨਵੇਂ ਮਕਾਨਾਂ ਦੀ ਉਸਾਰੀ ਸਕੀਮ" ਅਧੀਨ ਸਾਲ 1977-78 ਵਿਚ ਰੱਖੀ ਗਈ ਰਕਮ ਅਤੇ ਬਣਾਏ ਜਾਣ ਵਾਲੇ ਮਕਾਨਾਂ ਦਾ ਵੇਰਵਾ ਅਨੁਲੱਗ ਤੇ ਰੱਖੀ ਸੂਚੀ ਤੇ ਹੈ । ਆਮ ਤੌਰ ਤੇ ਸਬਸਿਡੀ ਪ੍ਰਾਪਤ ਕਰਨ ਤੋਂ ਬਾਅਦ ਲਾਭ-ਪਾਤਰ ਨੂੰ ਮਕਾਨ ਦੀ ਉਸਾਰੀ ਕਰਨ ਵਿਚ 6 ਮਹੀਨੇ ਦਾ ਸਮਾਂ ਲੱਗ ਜਾਂਦਾ ਹੈ ।

ਇਸ ਤੋਂ ਇਲਾਵਾ, ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਮਕਾਨ ਉਸਾਰੀ ਵਿਭਾਗ ਵਲੋਂ ਸਾਲ 1977-78 ਵਿਚ 1.50 ਕਰੋੜ ਰੁਪਏ ਦਾ ਉਪਬੰਧ ਮਕਾਨਾਂ ਦੀ ਉਸਾਰੀ ਵਾਸਤੇ ਕੀਤਾ ਗਿਆ ਹੈ । ਹਰ ਇਕ ਮਕਾਨ ਦੀ ਅਨੁਮਾਨਤ ਕੀਮਤ 4,660 ਰੁਪਏ ਹੈ ਅਤੇ ਇਸ ਕੀਮਤ ਦਾ 75 ਪ੍ਰਤੀਸ਼ਤ ਬਤੌਰ ਸਬਸਿਡੀ ਸਮਝਿਆ ਜਾਣਾ ਹੈ ਅਤੇ ਬਾਕੀ 25 ਪ੍ਰਤੀਸ਼ਤ ਬਤੌਰ ਕਰਜ਼ਾ ਹੋਵੇਗਾ ਜਿਹੜਾ ਕਿ 4 ਪ੍ਰਤਿਸ਼ਤ ਦੀ ਦਰ ਨਾਲ 10 ਬਰਾਬਰ ਸਾਲਾਨਾ ਕਿਸ਼ਤਾਂ ਵਿਚ ਵਾਪਿਸ ਲਿਆ ਜਾਣਾ ਹੈ ।

## ਅਨੁਲੱਗ

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਿਭਾਗ ਦੇ ਪ੍ਰਬੰਧ ਹੇਠ ਚਲਾਈਆਂ ਜਾ ਰਹੀਆਂ ਸਕੀਮਾਂ "ਸਵੀਪਰਜ਼, ਸਕਵੈਂਜਰਜ਼, ਫਲੇਅਰਜ਼ ਅਤੇ ਟੈਨਰਜ਼ ਲਈ ਮਕਾਨਾਂ ਦੀ ਉਸਾਰੀ ਸਕੀਮ" ਅਤੇ "ਵਿਮੁਕਤ ਜਾਤੀਆਂ ਲਈ ਨਵੇਂ ਮਕਾਨਾਂ ਦੀ ਉਸਾਰੀ ਲਈ ਸਕੀਮ" ਅਧੀਨ ਸਾਲ 1977-78 ਵਿਚ ਰੱਖੀ ਗਈ ਰਕਮ ਅਤੇ ਜ਼ਿਲ੍ਹਾਵਾਰ ਬਣਾਏ ਜਾਣ ਵਾਲੇ ਮਕਾਨਾਂ ਦੀ ਸੂਚੀ ।

| ਕ੍ਰਮ ਨੰ: | ਜ਼ਿਲ੍ਹਾ | ਸਵੀਪਰਜ਼, ਸਕਵੈਂਜਰਜ਼, ਫਲੇਅਰਜ਼ ਅਤੇ ਟੈਨਰਜ਼ ਲਈ ਮਕਾਨ ਉਸਾਰੀ ਸਕੀਮ | | ਵਿਮੁਕਤ ਜਾਤੀਆਂ ਲਈ ਨਵੇਂ ਮਕਾਨ ਉਸਾਰੀ ਸਕੀਮ | |
|---|---|---|---|---|---|
| | | ਸਬਸਿਡੀ ਵਾਸਤੇ ਰੱਖੀ ਗਈ ਰਕਮ (ਲੱਖਾਂ ਵਿਚ) | ਮਕਾਨਾਂ ਦੀ ਗਿਣਤੀ | ਸਬਸਿਡੀ ਵਾਸਤੇ ਰੱਖੀ ਗਈ ਰਕਮ (ਲੱਖਾਂ ਵਿਚ) | ਮਕਾਨਾਂ ਦੀ ਗਿਣਤੀ |
| 1. | ਅੰਮ੍ਰਿਤਸਰ .. | 3.90 | 195 | 1.36 | 68 |
| 2. | ਬਠਿੰਡਾ .. | 2.40 | 120 | 0.78 | 39 |
| 3. | ਫਰੀਦਕੋਟ .. | 2.94 | 147 | 0.93 | 49 |
| 4. | ਫਿਰੋਜ਼ਪੁਰ .. | 2.80 | 140 | 0.82 | 41 |
| 5. | ਗੁਰਦਾਸਪੁਰ .. | 3.00 | 150 | 0.94 | 47 |
| 6. | ਹੁਸ਼ਿਆਰਪੁਰ .. | 3.00 | 150 | 1.00 | 50 |
| 7. | ਜਲੰਧਰ .. | 3.90 | 195 | 1.34 | 67 |
| 8. | ਲੁਧਿਆਣਾ .. | 3.56 | 178 | 1.24 | 62 |
| 9. | ਪਟਿਆਲਾ .. | 3.00 | 150 | 0.76 | 38 |
| 10. | ਰੂਪ ਨਗਰ .. | 2.00 | 100 | 0.70 | 35 |
| 11. | ਸੰਗਰੂਰ .. | 2.50 | 125 | 0.80 | 40 |
| 12. | ਕਪੂਰਥਲਾ .. | 2.00 | 100 | 0.64 | 32 |
| | ਜੋੜ .. | 35.00 | 1,750 | 11.36 | 568 |

**ਸਰਦਾਰ ਬੇਅੰਤ ਸਿੰਘ** : ਮਨਿਸਟਰ ਸਾਹਿਬਾ ਨੇ ਦੱਸਿਆ ਹੈ ਕਿ 1977-78 ਵਿਚ ਡੇਢ ਕਰੋੜ ਰੁਪਿਆ ਮਕਾਨ ਬਣਾਉਣ ਵਾਸਤੇ ਰਖਿਆ ਗਿਆ ਸੀ । ਮੇਰਾ ਸਵਾਲ ਇਹ ਹੈ ਕਿ ਉਸ ਰੁਪਏ ਨਾਲ ਹਰੀਜਨਾਂ ਦੇ ਕਿੰਨੇ ਮਕਾਨ ਪਿਛਲੇ ਸਾਲ ਬਣ ਚੁਕੇ ਸਨ ?

**ਮੰਤਰੀ** : ਇਸ ਵਾਸਤੇ ਨੋਟਿਸ ਚਾਹੀਦਾ ਹੈ । ਇਹ ਮਕਾਨ ਹਾਉਸਿੰਗ ਬੋਰਡ ਵਾਲਿਆਂ ਨੇ ਬਣਾਉਣੇ ਹਨ ।

**ਸਰਦਾਰ ਬੇਅੰਤ ਸਿੰਘ** : ਮਨਿਸਟਰ ਸਾਹਿਬਾ ਨੇ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ । ਇਹ ਹਾਉਸਿੰਗ ਬੋਰਡ ਨੇ ਬਣਾਉਣੇ ਹਨ ਜਾਂ ਕਿਸੇ ਹੋਰ ਨੇ ਪਰ ਇਸ ਦਾ ਗੌਰਮਿੰਟ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿੰਨੇ ਬਣੇ ਹਨ । ਇਹ ਹਾਊਸਿੰਗ ਬੋਰਡ ਤੋਂ ਇਨਫਰਮੇਸ਼ਨ ਲੈ ਲੈਣ ਕਿ ਹਰੀਜਨਾਂ ਦੇ ਕਿੰਨੇ ਮਕਾਨ ਪਿਛਲੇ ਸਾਲ ਵਿਚ ਜਿਹੜਾ ਡੇਢ ਕਰੋੜ ਰੁਪਿਆ ਰੱਖਿਆ ਗਿਆ ਸੀ, ਉਸ ਦੇ ਤਹਿਤ ਬਣੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਹੈ ਕਿਉਂਕਿ ਰਕਮ ਦੱਸੀ ਗਈ ਹੈ ਕਿ ਡੇਢ ਕਰੋੜ ਰੁਪਿਆ ਰੱਖੀ ਗਈ ਹੈ ਅਤੇ ਮਕਾਨ ਦੀ ਕੀਮਤ ਦੱਸੀ ਗਈ ਹੈ । ਹੁਣ ਇਹ ਆਪ ਜ਼ਰਬਾਂ ਤਕਸੀਮਾਂ ਕਰ ਕੇ ਦੇਖ ਸਕਦੇ ਹਨ ।

**ਸਰਦਾਰ ਕਿਰਪਾਲ ਸਿੰਘ** : ਕਾਂਗਰਸ ਰਾਜ ਦੇ ਅਖਬਾਰੀ ਪ੍ਰਾਪੇਗੰਡੇ ਤੋਂ ਪਤਾ ਲੱਗਦਾ ਸੀ ਕਿ ਮਕਾਨ ਸਾਰਿਆਂ ਨੂੰ ਮਿਲ ਗਏ । ਇਹ ਪ੍ਰਾਪੇਗੰਡਾ ਕਾਗਜ਼ਾਂ ਤੋਂ ਤੁਰਕੇ ਜ਼ਮੀਨ ਤੇ ਨਹੀਂ ਆਇਆ । ਇਸ ਲਈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਵਿਚ ਕਿੰਨੇ ਮਕਾਨ ਬਣੇ ਹਨ?

**ਮੰਤਰੀ** : ਇਸ ਬਾਰੇ ਸੈਪਰੇਟ ਨੋਟਿਸ ਚਾਹੀਦਾ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਰਕਾਰ ਅਨੁਸੂਚਿਤ ਜਾਤੀਆਂ ਦੇ ਬੰਦਿਆਂ ਦੀ ਕਿੰਨੀ ਫੈਮਿਲੀ ਨੂੰ ਘਰ ਸਮਝਦੀ ਹੈ ਜਿੱਥੇ ਕਿ ਇਕ ਕੋਠੇ ਵਿਚ 10 ਆਦਮੀ ਤੁੰਜੇ ਪੈਂਦੇ ਹਨ?

**ਮੰਤਰੀ** : ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਨ੍ਹਾਂ ਕੋਲ ਮਕਾਨ ਨਹੀਂ ਉਨ੍ਹਾਂ ਨੂੰ ਮਕਾਨ ਬਣਾ ਕੇ ਦੇਣੇ ਹਨ । ਇਨ੍ਹਾਂ ਨੇ ਇਕ ਇਕ ਕਮਰਾ ਦੇਣ ਦਾ ਫੈਸਲਾ ਕੀਤਾ ਸੀ ਪਰ ਹੁਣ ਜਿਹੜਾ ਡੇਢ ਕਰੋੜ ਰੁਪਿਆ ਰੱਖਿਆ ਗਿਆ ਹੈ ਉਸ ਲਾਗਤ ਨਾਲ 2 ਕਮਰੇ, ਇਕ ਰਸੋਈ ਅਤੇ ਇਕ ਵਰਾਂਡਾ ਹੋਵੇਗਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਖੋਤਿਆਂ ਤੇ ਆਪਣੇ ਘਰ ਲੱਦੀ ਫਿਰਦੇ ਹਨ ਬਾਜ਼ੀਗਰ ਵਗੈਰਾ, ਕੀ ਉਨ੍ਹਾਂ ਨੂੰ ਵੀ ਗੌਰਮਿੰਟ ਨੇ ਕੋਈ ਮਕਾਨ ਦੇਣਾ ਹੈ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਫੈਸਲਾ ਹੈ ਕਿ ਜਿਨ੍ਹਾਂ ਲੋਕਾਂ ਕੋਲ ਮਕਾਨ ਨਹੀਂ ਹਨ ਉਨ੍ਹਾਂ ਨੂੰ ਮਕਾਨ ਦਿੱਤੇ ਜਾਣਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਅਖ਼ਬਾਰਾਂ ਵਿਚ ਆਇਆ ਸੀ ਕਿ 2 ਕਰੋੜ ਰੁਪਿਆ ਲਾ ਕੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਮਕਾਨ ਬਣਾ ਕੇ ਦੇਣੇ ਹਨ ਲੇਕਿਨ ਇਹ ਅਮਾਊਂਟ ਬਜਟ ਵਿਚ ਡੇਢ ਕਰੋੜ ਰੁਪਿਆ ਰੱਖੀ ਗਈ ਹੈ ਅਤੇ ਜਿਹੜੀ ਮਕਾਨ ਬਣਾਉਣ ਦੀ ਤਜਵੀਜ਼ ਹੈ

ਉਹ ਮਕਾਨ ਵੀ ਛੋਟੇ ਬਣਾਉਣ ਦੀ ਤਜਵੀਜ਼ ਹੈ। ਕੀ ਇਸ ਦੇ ਲਈ ਮੈਂਬਰ ਸਾਹਿਬਾਨ ਦੀ ਕੋਈ ਕਮੇਟੀ ਬਣਾਉਣਗੇ ਜਿਹੜੀ ਇਹ ਸਾਰੀ ਚੀਜ਼ ਵਿਚਾਰ ਕੇ ਦੇਖੇ ਅਤੇ ਇਸ ਲਈ ਬਜਟ ਵੀ ਵੱਧ ਰਖਿਆ ਜਾਵੇ ਕਿਉਂਕਿ ਕਾਂਗਰਸ ਵਾਲਿਆਂ ਨੇ ਇਨ੍ਹਾਂ ਲੋਕਾਂ ਨਾਲ ਬੜਾ ਧੱਕਾ ਕੀਤਾ ਹੈ ? ਕੀ ਇਨ੍ਹਾਂ ਲਈ ਜ਼ਿਆਦਾ ਪੈਸਾ ਰਖ ਕੇ ਚੰਗੇ ਮਕਾਨ ਬਣਾਉਣਗੇ ਚਾਰੇ ਥੋੜ੍ਹੇ ਹੀ ਕਿਉਂ ਨਾ ਬਣਾਏ ਜਾਣ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਦੋ ਹਜ਼ਾਰ ਰੁਪਿਆ ਇੱਕ ਮਕਾਨ ਦੇ ਵਾਸਤੇ ਰਖਿਆ ਸੀ ਪਰ ਇਸ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਨੁਸੂਚਿਤ ਜਾਤੀਆਂ ਦੇ ਜਾਂ ਕਮਜ਼ੋਰ ਵਰਗ ਦੇ ਲੋਕ ਜਿਹੜੇ ਹਨ ਉਨ੍ਹਾਂ ਦੇ ਰਹਿਣ ਸਹਿਣ ਦਾ ਸਟੈਂਡਰਡ ਅੱਛਾ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਲਈ ਘੱਟੋ ਘੱਟ ਦੋ ਕਮਰੇ ਅਤੇ ਰਸੋਈ ਜ਼ਰੂਰ ਹੋਣੀ ਚਾਹੀਦੀ ਹੈ। ਇਸ ਲਈ ਇਹ ਤਬਦੀਲੀ ਲਿਆਂਦੀ ਗਈ ਹੈ ਅਤੇ ਇਕ ਮਕਾਨ ਤੇ ਹੁਣ 4,660/- ਰੁਪਏ ਖਰਚ ਕੇ ਮਕਾਨ ਬਣਾਏ ਜਾਣਗੇ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਨਾਬ ਤਾਂ ਕਲ ਹਾਊਸ ਵਿਚ ਆਏ ਹੀ ਨਹੀਂ ਸੀ; ਇਥੇ ਕਿਹਾ ਗਿਆ ਕਿ ਬਹੁਤ ਸਾਰੇ ਹਰੀਜਨ ਬਾਹਰਲੇ ਕੰਟਰੀ ਵਿਚ ਭੇਜ ਦਿੱਤੇ ਹਨ। ਜੇ ਬਹੁਤ ਸਾਰੇ ਹਰੀਜਨ ਬਾਹਰਲੇ ਦੂਸਰੇ ਕੰਟਰੀਜ਼ ਵਿਚ ਚਲੇ ਗਏ ਹਨ ਤਾਂ ਬਾਕੀ ਜਿਹੜੇ ਇਥੇ ਰਹਿਣਗੇ ਕੀ ਉਨ੍ਹਾਂ ਲਈ ਇਕ ਚੰਗੇ ਮਕਾਨ ਬਣਾ ਸਕਣਗੇ ?

**ਸ੍ਰੀ ਸਪੀਕਰ** : ਇਹ ਤਾਂ ਕੋਈ ਸਪਲੀਮੈਂਟਰੀ ਨਹੀਂ ਬਣਦਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹਾਂਗਾ ਇਨ੍ਹਾਂ ਨੇ ਕਿਹਾ ਹੈ ਕਿ 4,660 ਰੁਪਿਆ ਇਕ ਇਨਸਾਨ ਨੂੰ ਦੇਣਾ ਹੈ ਅਤੇ ਇਹ ਵੀ ਕਿਹਾ ਹੈ ਕਿ ਉਸ ਮਕਾਨ ਵਿਚ ਦੋ ਕਮਰੇ ਅਤੇ ਇਕ ਰਸੋਈ ਹੋਵੇਗੀ। ਕੀ ਉਹ ਇਤਨੀ ਰਕਮ ਵਿਚ ਸਾਰਾ ਕੁਝ ਬਣਾ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਪੈਸੇ ਹਨ ਇਹ ਕਿਸੇ ਇਨਸਾਨ ਨੂੰ ਨਹੀਂ ਦਿੱਤੇ ਜਾਣਗੇ। ਇਹ ਮਕਾਨ ਸਰਕਾਰ ਆਪ ਬਣਾ ਕੇ ਦੇਵੇਗੀ।

## Starred Question No. 296*

**Mr. Speaker :** Extension has been asked for in respect of Starred Question No. 296.

## ਰਾਜ ਵਿਚ ਟੂਰਿਸਟ ਕਾਰਪੋਰੇਸ਼ਨ ਬਣਾਉਣਾ

*281. **ਡਾਕਟਰ ਕੇਵਲ ਕ੍ਰਿਸ਼ਨ** : ਕੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ:—

(ੳ) ਕੀ ਸਰਕਾਰ ਨੇ ਰਾਜ ਵਿਚ ਸੈਰ ਸਪਾਟੇ ਨੂੰ ਵਧਾਉਣ ਲਈ ਇਕ ਟੂਰਿਸਟ ਕਾਰਪੋਰੇਸ਼ਨ ਬਣਾਉਣ ਦਾ ਫੈਸਲਾ ਕੀਤਾ ਹੈ;

*Starred Question No.296 and reply thereto appears in the Punjab Vidhan Sabha Debate dated the 21st March, 1978 (Forenoon Sitting.)

[ਡਾਕਟਰ ਕੇਵਲ ਕ੍ਰਿਸ਼ਨ]

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਤਜਵੀਜ਼ਤ ਸਕੀਮ ਦੇ ਵੇਰਵੇ ਕੀ ਹਨ ਅਤੇ ਸਾਲ 1978-79 ਦੇ ਦੌਰਾਨ ਕਾਰਪੋਰੇਸ਼ਨ ਦੁਆਰਾ ਕਿੰਨੀ ਰਕਮ ਖਰਚ ਕੀਤੀ ਜਾਵੇਗੀ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਇਹ ਮਾਮਲਾ ਅਜੇ ਵੀ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਸਰਕਾਰ ਦੇ ਵਿਚਾਰ ਅਧੀਨ ਟੂਰਿਜ਼ਮ ਕਾਰਪੋਰੇਸ਼ਨ ਕਾਇਮ ਕਰਨ ਦਾ ਮਾਮਲਾ ਹੈ ਉਸ ਦੀ ਡੀਟੇਲ ਤਾਂ ਜਵਾਬ ਦੇ ਮੁਤਾਬਕ ਉਹ ਨਹੀਂ ਦੱਸ ਸਕਣਗੇ ਪਰ ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਸ ਦੀ ਰੂਪ ਰੇਖਾ ਕੀ ਹੋਵੇਗੀ ?

**Mr. Speaker**: I do not think this supplementary arises out of this question because the Minister has said in his reply that the matter is still under the consideration of the Government.

---

### ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ ਵਿਚ ਸਰਕਾਰੀ ਪਸ਼ੂਆਂ ਦਾ ਹਸਪਤਾਲ/ਡਿਸਪੈਂਸਰੀ

*124. **ਕਾਮਰੇਡ ਸੱਤ ਪਾਲ ਡਾਂਗ** : ਕੀ ਪਸ਼ੂ-ਪਾਲਨ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਕਾਦੀਆਂ, ਜ਼ਿਲ੍ਹਾ ਗੁਰਦਾਸਪੁਰ ਵਿੱਚ ਕੋਈ ਸਰਕਾਰੀ ਪਸ਼ੂਆਂ ਦਾ ਹਸਪਤਾਲ/ਡਿਸਪੈਂਸਰੀ ਹੈ ;

(ਅ) ਕੀ ਉਪਰੋਕਤ ਹਸਪਤਾਲ/ਡਿਸਪੈਂਸਰੀ 19 ਅਕਤੂਬਰ, 1977 ਜਾਂ ਇਸ ਦੇ ਲਗਭਗ ਤੋਂ ਬਿਨਾਂ ਕਿਸੇ ਡਾਕਟਰ ਦੇ ਰਿਹਾ ਹੈ/ਰਹੀ ਹੈ ਅਤੇ ਜਾਂ ਬੰਦ ਪਿਆ ਹੈ/ਪਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ;

(ੲ) 19 ਅਕਤੂਬਰ, 1977 ਤੋਂ ਉਕਤ ਹਸਪਤਾਲ/ਡਿਸਪੈਂਸਰੀ ਦੇ ਨਾ ਚਲਣ ਬਾਰੇ ਸਰਕਾਰ ਅਤੇ/ਜਾਂ ਵਿਭਾਗ ਨੂੰ ਕਿੰਨੇ ਮੇਜਰਨਾਮੇ ਮਿਲੇ ;

(ਸ) ਉਕਤ ਭਾਗ (ੲ) ਵਿਚ ਹਵਾਲਾ ਦਿੱਤੇ ਮੇਜਰਨਾਮਿਆਂ ਤੇ ਕੀ ਕਾਰਵਾਈ ਕੀਤੀ ਗਈ ਹੈ ;

(ਹ) ਉਪਰੋਕਤ ਹਸਪਤਾਲ/ਡਿਸਪੈਂਸਰੀ ਵਿੱਚ ਡਾਕਟਰ ਲਗਾ ਕੇ ਕੰਮ ਕਦੋਂ ਕੁ ਤੱਕ ਦੁਬਾਰਾ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਹਾਂ ਜੀ, ਪਸ਼ੂਆਂ ਦਾ ਹਸਪਤਾਲ ਹੈ ।

(ਅ) ਨਹੀਂ ਜੀ, ਹਸਪਤਾਲ 19 ਅਕਤੂਬਰ, 1977 ਤੋਂ ਬੰਦ ਨਹੀਂ ਰਿਹਾ ਪ੍ਰੰਤੂ ਇਥੇ ਵੈਟਰਨਰੀ ਕੰਪਾਊਂਡਰ ਕੰਮ ਕਰਦਾ ਰਿਹਾ ਹੈ, ਕਿਉਂਕਿ ਇੱਥੇ ਤੈਨਾਤ ਵੈਟਰਨਰੀ ਡਾਕਟਰ ਨੂੰ ਆਰਜ਼ੀ ਤੌਰ ਤੇ ਨਵੇਂ ਫੋਕਲ ਪੁਆਇੰਟ ਮਾੜੀ ਬੁੱਚੀਆਂ ਵਿਖੇ ਡਿਪਿਊਟ ਕੀਤਾ ਗਿਆ ਹੈ ।

(ੲ) ਅੱਠ ।

(ਸ) ਪ੍ਰਾਜੈਕਟ ਅਫਸਰ, ਤੀਬਰ ਪਸ਼ੂ ਵਿਕਾਸ ਖੰਡ, ਅੰਮ੍ਰਿਤਸਰ ਅਤੇ ਜ਼ਿਲ੍ਹਾ ਪਸ਼ੂ-ਪਾਲਣ ਅਫਸਰ, ਗੁਰਦਾਸਪੁਰ ਨੂੰ ਇਨ੍ਹਾਂ ਦੀ ਛਾਣਬੀਣ ਅਤੇ ਰਿਪੋਰਟ ਭੇਜੇ ਜਾਣ ਦੀ ਹਦਾਇਤ ਕੀਤੀ ਗਈ ਸੀ । ਜ਼ਿਲ੍ਹਾ ਪਸ਼ੂ-ਪਾਲਣ ਅਫਸਰ, ਗੁਰਦਾਸਪੁਰ ਨੇ ਮੌਕੇ ਤੇ ਜਾਕੇ ਪੜਤਾਲ ਕੀਤੀ ਸੀ ਅਤੇ ਸ਼ਕਾਇਤ-ਕਰਤਾ ਦੀ ਤੱਸਲੀ ਕਰਵਾ ਦਿੱਤੀ ਸੀ ।

(ਹ) ਜਦੋਂ ਵੀ ਮਾੜੀ ਬੁੱਚੀਆਂ ਵਿਖੇ ਨਵੇਂ ਡਾਕਟਰ ਦੀ ਨਿਯੁਕਤੀ ਹੋ ਗਈ, ਡਿਪਿਊਟ ਕੀਤਾ ਗਿਆ ਡਾਕਟਰ ਵਾਪਿਸ ਕਾਦੀਆਂ ਆ ਜਾਵੇਗਾ ਪਰ ਹਸਪਤਾਲ ਵਿੱਚ ਕੰਮ ਤਾਂ ਪਹਿਲਾਂ ਹੀ ਆਮ ਤਰ੍ਹਾਂ ਚਲ ਰਿਹਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਹਕੀਕਤ ਹੈ ਕਿ ਜਿਹੜਾ ਡਾਕਟਰ ਬਦਲਿਆ ਹੈ ਉਹ ਜਾਣ ਲਗਾ ਚਾਬੀਆਂ ਨਾਲ ਲੈ ਗਿਆ ਅਤੇ ਦਵਾਈਆਂ ਨਹੀਂ ਸੀ ਦੇ ਗਿਆ ?

**ਰਾਜ ਮੰਤਰੀ** : ਦਵਾਈਆਂ ਦੇ ਮੁਤੱਅਲਕ ਅਸੀਂ ਛਾਣ-ਬੀਣ ਵਾਸਤੇ ਜਿਸ ਦੀ ਜ਼ਿੰਮੇਵਾਰੀ ਲਾਈ ਸੀ ਉਸ ਨੇ ਸ਼ਿਕਾਇਤ ਕਰਨ ਵਾਲਿਆਂ ਦੀ ਤਸੱਲੀ ਕਰਵਾ ਦਿੱਤੀ ਸੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਜਿਹੜੇ ਪਸ਼ੂਆਂ ਦੇ ਹਸਪਤਾਲ ਹਨ ਉਹ ਬਹੁਤ ਸਾਰੇ ਪਿੰਡਾਂ ਵਿਚ ਸੈਂਕਸ਼ਨ ਹੋਏ ਅਤੇ ਚਲਦੇ ਵੀ ਪਏ ਹਨ ਪਰ ਕਈ ਪੰਚਾਇਤਾਂ ਨੇ 10-10, 15-15 ਹਜ਼ਾਰ ਰੁਪਏ ਕਈ ਕਈ ਸਾਲਾਂ ਤੋਂ ਜਮ੍ਹਾਂ ਕਰਵਾਏ ਹਨ ਜਿਵੇਂ ਕਿ ਪਿੰਡ ਜੱਸੋਵਾਲ, ਮੰਗੋਵਾਲ ਅਤੇ ਬੀਰਪੁਰ ; ਇਹ ਤਾਂ ਤਿੰਨ ਪਿੰਡ ਮੇਰੇ ਹਲਕੇ ਦੇ ਹਨ । ਇਸੇ ਤਰ੍ਹਾਂ ਹੋਰ ਵੀ ਕਈਆਂ ਨੇ ਜਮ੍ਹਾਂ ਕਰਵਾਏ ਹੋਣਗੇ । ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਪਾਸੇ ਵਲ ਧਿਆਨ ਦੇ ਕੇ ਜਲਦੀ ਹੀ ਕੋਈ ਪ੍ਰਾਪਰ ਹਸਪਤਾਲ ਪਸ਼ੂਆਂ ਵਾਸਤੇ ਬਣਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੁਰਾਣੀ ਸਰਕਾਰ ਨੇ ਜਿਹੜੇ ਜਿਹੜੇ ਹਸਪਤਾਲ ਮਨਜ਼ੂਰ ਕੀਤੇ ਹੋਏ ਹਨ ਅਤੇ ਉਨ੍ਹਾਂ ਵਾਸਤੇ ਰਕਮ ਜਮ੍ਹਾਂ ਕੀਤੀ ਹੋਈ ਹੈ ਉਨ੍ਹਾਂ ਤੇ ਵਿਚਾਰ ਕਰਾਂਗੇ । ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਹਸਪਤਾਲ ਦਾ ਕੋਈ ਨਾਮੋ ਨਿਸ਼ਾਨ ਹੀ ਨਹੀਂ, ਨਾ ਕੋਈ ਲਿਖਤ ਹੈ ਨਾ ਪੜ੍ਹਤ, ਪਰ ਹੁਣ ਵਿਚਾਰ ਕਰਾਂਗੇ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਫੋਕਲ ਪੁਆਇੰਟ ਤੇ ਡਾਕਟਰ ਨੂੰ ਟਰਾਂਸਫਰ ਕੀਤਾ ਗਿਆ ਹੈ ਅਤੇ ਉਥੇ ਕੰਪਾਉਂਡਰ ਕੰਮ ਕਰ ਰਿਹਾ ਹੈ। ਸਰਕਾਰ ਨੇ ਫੋਕਲ ਪੁਆਇੰਟ ਕਰੀਏਟ ਕਰ ਦਿਤੇ ਅਤੇ ਉਸ ਤੋਂ ਬਾਅਦ ਡਾਕਟਰ ਡਿਸਪੈਂਸਰੀਆਂ ਤੋਂ ਬਦਲ ਕੇ ਉਥੇ ਭੇਜ ਦਿੱਤੇ। ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਉਨ੍ਹਾਂ ਦਾ ਇਰਾਦਾ ਹੋਰ ਡਾਕਟਰ ਭਰਤੀ ਕਰਨ ਦਾ ਹੈ ਜਾਂ ਕੰਪਾਉਂਡਰਾਂ ਤੋਂ ਹੀ, ਜਿਹੜੇ ਘੱਟ ਤਨਖਾਹ ਲੈਂਦੇ ਹਨ ਉਨ੍ਹਾਂ ਤੋਂ ਹੀ ਡਾਕਟਰਾਂ ਦਾ ਕੰਮ ਲੈਣ ਦਾ ਇਰਾਦਾ ਹੈ ? ਸਰਕਾਰ ਦਾ ਕੀ ਇਰਾਦਾ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਲਦੀ ਹੀ ਨਵੇਂ ਡਾਕਟਰ ਭਰਤੀ ਕਰ ਕੇ ਇਸ ਕਮੀ ਨੂੰ ਪੂਰਾ ਕਰਾਂਗੇ ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੀ ਸਕੀਮ ਹੈ ਇਸ ਦੇ ਤਹਿਤ ਪੰਜ ਪੰਜ ਪਿੰਡ ਜਿਹੜੇ ਹਨ ਉਨ੍ਹਾਂ ਪੰਜਾਂ ਪਿੰਡਾਂ ਦੇ ਇਕ ਫੋਕਲ

[ਸਰਦਾਰ ਬੇਅੰਤ ਸਿੰਘ]

ਪੁਆਇੰਟ ਤੇ ਇੱਕ ਡਿਸਪੈਂਸਰੀ ਬਣਾਉਣੀ ਹੈ ਜਾਂ ਪੰਜ ਪਿੰਡ ਜਿਹੜੇ ਹਨ ਉਨ੍ਹਾਂ ਹਰ ਇਕ ਵਿੱਚ ਡਿਸਪੈਂਸਰੀ ਹੋਵੇਗੀ ?

ਦੂਸਰਾ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਪੰਜ ਪਿੰਡਾਂ ਵਿਚ ਇਕੱਠੀ ਡਿਸਪੈਂਸਰੀ ਹੋਵੇਗੀ ਤਾਂ ਕੀ ਸਰਕਾਰ ਹਸਪਤਾਲ ਦੀ ਬਿਲਡਿੰਗ ਆਪ ਹੀ ਬਣਾ ਕੇ ਦੇਵੇਗੀ ਜਾਂ ਲੋਕਾਂ ਤੋਂ ਪੈਸਾ ਲਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਫਿਲਹਾਲ ਫੋਕਲ ਪੁਆਇੰਟ ਤੇ ਹੀ ਇਸ ਸਕੀਮ ਨੂੰ ਰੱਖਿਆ ਗਿਆ ਹੈ । ਉਸ ਦੇ ਬਾਅਦ ਪੈਸੇ ਦੇਖ ਕੇ ਇਸ ਤੇ ਗੌਰ ਕੀਤਾ ਜਾਵੇਗਾ ।

**ਸ਼੍ਰੀ ਹਰਬੰਸ ਲਾਲ ਖੰਨਾ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਅੰਮ੍ਰਿਤਸਰ ਜਿਹੜੇ ਦੋ ਵੈਟਰਨਰੀ ਹਸਪਤਾਲ ਹਨ ਉਥੇ ਨਾ ਦਵਾਈਆਂ ਹਨ ਅਤੇ ਨਾ ਹਸਪਤਾਲ ਵਿਚ ਕੋਈ ਡਾਕਟਰ ਹੈ । ਉਥੇ ਲੋਕੀਂ ਡੰਗਰ ਲੈ ਕੇ ਆਉਂਦੇ ਹਨ ਅਤੇ ਦੁਖੀ ਹੋ ਕੇ ਚਲੇ ਜਾਂਦੇ ਹਨ । ਕੀ ਇਸ ਤੇ ਵਜ਼ੀਰ ਸਾਹਿਬ ਕੋਈ ਵਿਚਾਰ ਕਰਨਗੇ ?

**ਸ਼੍ਰੀ ਸਪੀਕਰ** : ਡਾਕਟਰਾਂ ਬਾਰੇ ਜਵਾਬ ਤਾਂ ਪਹਿਲਾਂ ਆ ਚੁਕਾ ਹੈ । (ਵਿਘਨ)

---

## ਅਦਾਲਤੀ ਹਵਾਲਾਤ ਮਾਲੇਰਕੋਟਲਾ ਨੂੰ ਮਾਡਰਨ ਜੇਲ੍ਹ ਵਿਚ ਬਦਲਣਾ

*226. **ਹਾਜੀ ਅਨਵਰ ਅਹਿਮਦ ਖਾਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਤੱਥ ਹੈ ਕਿ ਉਨ੍ਹਾਂ ਨੇ ਮਾਲੇਰਕੋਟਲਾ ਵਿਖੇ ਈਦ-ਉਲ-ਫਿਤਰ ਦੇ ਤਿਓਹਾਰ ਤੇ ਮਾਲੇਰਕੋਟਲਾ ਦੀ ਅਦਾਲਤੀ ਹਵਾਲਾਤ ਨੂੰ ਮਾਡਰਨ ਜੇਲ੍ਹ ਵਿਚ ਬਦਲਣ ਲਈ ਵਾਅਦਾ ਕੀਤਾ ਸੀ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਸਬੰਧ ਵਿਚ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ।

(ਅ) ਸਵਾਲ ਨਹੀਂ ਉਠਦਾ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਲੇਰਕੋਟਲਾ ਜੇਲ੍ਹ ਦੀ ਹਾਲਤ ਬਹੁਤ ਖਸਤਾ ਹੈ, ਜੇ ਇਸ ਨੂੰ ਮਾਡਰਨ ਜੇਲ੍ਹ ਨਹੀਂ ਬਣਾਉਣਾ ਤਾਂ ਕੀ ਇਹ ਸਬ-ਜੇਲ੍ਹ ਬਣਾਉਣ ਦੀ ਕੋਸ਼ਿਸ਼ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜੇਲ੍ਹ ਅੱਗੇ ਹੀ ਸਬ-ਜੇਲ੍ਹ ਹੈ । ਇਹ ਛੋਟੀ ਜਿਹੀ ਸਬ-ਜੇਲ੍ਹ ਹੈ ਅਤੇ ਇਸ ਦੇ ਵਿਚ 20--25 ਇਨਮੇਟਸ ਰਹਿੰਦੇ ਹਨ । ਇਸ ਦੀ ਪੁਰਾਣੀ ਬਿਲਡਿੰਗ ਹੈ ਅਤੇ ਉਸ ਦੀ ਮੁਰੰਮਤ ਕੀਤੀ ਜਾ ਰਹੀ ਹੈ ਪਰ ਮਾਡਰਨ ਜੇਲ੍ਹ ਬਣਾਉਣ ਦਾ ਕੋਈ ਖਾਸ ਪ੍ਰੋਗਰਾਮ ਨਹੀਂ ਹੈ ।

ਤਾਰਾ ਅੰਕਿਤ ਸਵਾਲ ਨੰ : 235

(ਸਬੰਧਤ ਮਾਨਯੋਗ ਮੈਂਬਰ ਸਾਹਿਬ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੇ ਕੋਲ ਅਥਾਰਿਟੀ ਹੈ ।

**ਸ਼੍ਰੀ ਸਪੀਕਰ** : ਤੁਹਾਡੀ ਜੇਬ ਵਿਚ ਅਗਰ ਇਹ ਅਥਾਰਿਟੀ ਪਈ ਹੋਵੇ ਤਾਂ ਮੈਨੂੰ ਕੀ ਪਤਾ ਲਗ ਸਕਦਾ ਹੈ । ਤੁਸੀਂ ਇਹ ਮੇਰੇ ਕੋਲ ਭੇਜ ਦੇਣੀ ਸੀ ।

**ਮਾਸਟਰ ਚੰਦ ਸਿੰਘ** : ਮੈਂ ਹੁਣ ਭੇਜ ਦਿੰਦਾ ਹਾਂ ਜੀ । (ਵਿਘਨ) ਸਵਾਲ ਨੰ: 235 ਜੀ ।

**ਸ਼੍ਰੀ ਸਪੀਕਰ** : ਨਹੀਂ ਜੀ, ਪਹਿਲਾਂ ਅਥਾਰਿਟੀ ਭੇਜ ਦਿਉ ।

---

**ਰਾਜ ਵਿੱਚ ਗਰੀਬਾਂ ਦੀ ਕਾਨੂੰਨੀ ਸਹਾਇਤਾ ਲਈ ਵਿਭਾਗ (ਐਸਟੈਬਲਿਸ਼ਮੈਂਟ)**

*243. **ਸਰਦਾਰ ਕਿਰਪਾਲ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗਰੀਬਾਂ ਨੂੰ ਕਾਨੂੰਨੀ ਸਹਾਇਤਾ ਦੇਣ ਲਈ ਸਰਕਾਰ ਵੱਲੋਂ ਕੋਈ ਵਿਭਾਗ ਕਾਇਮ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ;

(ਅ) ਕੀ ਉਪਰੋਕਤ ਵਿਭਾਗ ਦਾ ਇੰਚਾਰਜ ਕੋਈ ਵਕਾਲਤ ਕਰ ਰਿਹਾ ਵਕੀਲ ਹੈ; ਜੇਕਰ ਅਜਿਹਾ ਹੋਵੇ ਤਾਂ ਉਹਦਾ ਨਾਂ ਅਤੇ ਪਤਾ ਕੀ ਹੈ ;

(ੲ) 1 ਜਨਵਰੀ, 1977 ਤੋਂ 30 ਨਵੰਬਰ, 1977 ਤਕ ਦੇ ਸਮੇਂ ਦੇ ਦੌਰਾਨ ਉਕਤ ਵਿਭਾਗ ਨੇ ਵੱਖ ਵੱਖ ਅਦਾਲਤਾਂ ਵਿਚ ਗਰੀਬਾਂ ਦੇ ਹੱਕ ਵਿਚ ਕਿੰਨੇ ਕੇਸਾਂ ਦੀ ਪੈਰਵੀ ਕੀਤੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਗਰੀਬਾਂ ਨੂੰ ਮੁਫਤ ਕਾਨੂੰਨੀ ਸਹਾਇਤਾ ਦੇਣ ਲਈ ਕੋਈ ਵੱਖਰਾ ਵਿਭਾਗ ਕਾਇਮ ਨਹੀਂ ਕੀਤਾ ਗਿਆ ।

(ਅ) ਨਹੀਂ ਜੀ ।

(ੲ) ਕਿਸੇ ਕੇਸ ਦਾ ਨਹੀਂ ਜੀ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕੋਈ ਵੱਖਰਾ ਡਿਪਾਰਟਮੈਂਟ ਨਹੀਂ ਹੈ ਅਤੇ ਡਾਇਰੈਕਟਰ ਪਰਾਸੀਕਿਊਸ਼ਨ ਜਾਂ ਲੀਗਲ ਡਿਪਾਰਟਮੈਂਟ ਪੰਜਾਬ ਹੀ ਇਹ ਕੰਮ ਕਰਦਾ ਹੈ । ਮੈਂ ਪਾਰਟੀਕੁਲਰਲੀ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਪਰਪਜ਼ ਵਾਸਤੇ ਜਿਹੜਾ ਕਿ ਸੁਆਲ ਦੇ ਵਿਚ ਵੀ ਸੀ ਕਿੰਨੇ ਕੇਸ ਇਨ੍ਹਾਂ ਨੇ ਹੁਣ ਤੱਕ ਟੇਕ ਅੱਪ ਕੀਤੇ ਔਰ ਉਨ੍ਹਾਂ ਵਿਚੋਂ ਕਿੰਨੇ ਕਾਮਯਾਬ ਹੋਏ ਔਰ ਕਿੰਨੇ ਫੇਲ੍ਹ ਹੋਏ ; ਤੇ ਇਸ ਦੇ ਲਈ ਜ਼ਿੰਮੇਵਾਰੀ ਕਿਸੇ ਇਕ ਅਫ਼ਸਰ ਦੀ ਹੈ ਜਾਂ ਸਾਰੇ ਡਿਪਾਰਟਮੈਂਟ ਦੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਮਤਲਬ ਲਈ ਮਿਤੀ 24 ਫਰਵਰੀ, 1977 ਨੂੰ ਰੂਲਜ਼ ਨੋਟੀਫਾਈ ਕਰ ਦਿੱਤੇ ਗਏ ਸਨ । ਉਨ੍ਹਾਂ ਰੂਲਜ਼ ਅੰਦਰ ਬਹੁਤ ਸਾਰੀਆਂ ਕਮੇਟੀਆਂ ਅਤੇ ਕੌਂਸਲਜ਼ ਬਣੀਆਂ ਹਨ ਜਿਹੜੀਆਂ ਕਿ ਸਟੇਟ ਲੈਵਲ, ਜ਼ਿਲ੍ਹਾ ਲੈਵਲ ਅਤੇ ਸਬ-ਡਵੀਜ਼ਨ ਲੈਵਲ ਤੇ ਹਨ। ਉਨ੍ਹਾਂ ਨੇ ਅਜੇ ਤੱਕ ਕੰਮ ਸ਼ੁਰੂ ਨਹੀਂ ਕੀਤਾ । ਮੇਰੇ ਨੋਟਿਸ ਵਿਚ ਵੀ ਇਹ ਸਕੀਮ ਹੁਣ ਹੀ ਆਈ ਹੈ । ਮੈਂ ਯਤਨ ਕਰਾਂਗਾ ਕਿ ਇਹ ਸਕੀਮ ਜਲਦੀ ਤੋਂ ਜਲਦੀ ਲਾਗੂ ਹੋ ਜਾਏ ਤਾਂ ਕਿ ਗਰੀਬ ਆਦਮੀਆਂ ਦਾ ਫਾਇਦਾ ਹੋ ਸਕੇ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਦੇ ਜਵਾਬ ਤੋਂ ਪਤਾ ਲਗਦਾ ਹੈ ਕਿ ਜਿਹੜੇ ਅਫਸਰ ਦੀ ਡਿਊਟੀ ਲੱਗੀ ਸੀ ਇਸ ਕੰਮ ਨੂੰ ਸ਼ੁਰੂ ਕਰਨ ਲਈ, ਉਸ ਦੀ ਕਾਰਕਰਦਗੀ ਨਿੱਲ ਹੈ । ਮੈਂ ਪੁੱਛਦਾ ਹਾਂ ਕਿ ਉਸ ਅਫਸਰ ਨੂੰ ਇਸ ਕੰਮ ਲਈ ਰੱਖਣ ਦੀ ਕੀ ਜਸਟੀਫੀਕੇਸ਼ਨ ਹੈ ?

**ਮੁੱਖ ਮੰਤਰੀ** : ਇਸ ਕੰਮ ਲਈ ਕੋਈ ਖਾਸ ਅਫਸਰ ਨਹੀਂ ਲੱਗਿਆ ਹੋਇਆ । ਇਹ ਸਕੀਮ ਸਬ-ਡਵੀਜ਼ਨ ਅਤੇ ਡਿਸਟ੍ਰਿਕਟ ਲੈਵਲ ਤੇ ਸ਼ੁਰੂ ਹੋਣੀ ਹੈ । ਜਿਹੜੇ ਡਿਸਟ੍ਰਿਕਟ ਅਟਾਰਨੀ ਜਾਂ ਵੁਕਲਾ ਸਾਹਿਬਾਨ ਇਸ ਸਕੀਮ ਤਹਿਤ ਸਰਵਿਸ ਕਰਨ ਲਈ ਤਿਆਰ ਹਨ ਉਨ੍ਹਾਂ ਦੀਆਂ ਲਿਸਟਾਂ ਬਣ ਗਈਆਂ ਹਨ । ਇਸ ਦੇ ਲਈ 10 ਲੱਖ ਰੁਪਏ ਵੀ ਰੱਖੇ ਗਏ ਹਨ । ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਇਸ ਸਕੀਮ ਦੀ ਇਨਫਰਮੇਸ਼ਨ ਮੈਨੂੰ ਹੁਣੇ ਹੀ ਮਿਲੀ ਹੈ । ਮੈਂ ਇਸ ਨੂੰ ਤੇਜ਼ੀ ਨਾਲ ਸ਼ੁਰੂ ਕਰ ਦਿਆਂਗਾ ਤਾਂ ਕਿ ਲੋਕਾਂ ਦਾ ਫਾਇਦਾ ਹੋ ਸਕੇ ।

**ਸਰਦਾਰ ਬੇਅੰਤ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿਉਂਕਿ ਇਹ ਰਾਹਤ ਗਰੀਬਾਂ ਨੂੰ ਦੇਣੀ ਹੈ ਇਸ ਲਈ ਘੱਟੋ ਘੱਟ ਆਮਦਨ ਕਿੰਨੀ ਰੱਖੀ ਗਈ ਹੈ; ਦੂਸਰਾ ਇਹ ਹੈ ਕਿ ਕੀ ਹਰ ਜ਼ਿਲ੍ਹੇ ਵਿਚ ਡਿਸਟ੍ਰਿਕਟ ਅਟਾਰਨੀ ਇਸ ਕੰਮ ਲਈ ਸੈਪਰੇਟ ਰੱਖਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੀ ਕੰਡੀਸ਼ਨ ਇਹ ਹੈ ਕਿ ਕੋਈ ਆਰਟੀਜ਼ਨ, ਲੈਂਡਲੈਸ ਲੇਬਰ ਆਦਿ ਹੈ ਜਿਸ ਦੀ ਆਮਦਨ 300 ਰੁਪਏ ਤੋਂ ਘੱਟ ਜਾਂ 300 ਰੁਪਏ ਤੱਕ ਹੈ ਲੇਕਿਨ ਸ਼ਡਿਊਲਡ ਕਾਸਟਸ ਵਾਸਤੇ 500 ਰੁਪਏ ਕਰ ਦਿੱਤੀ ਗਈ ਹੈ । ਦੂਸਰਾ ਜਿਹੜਾ ਸੁਆਲ ਹੈ ਸੈਪਰੇਟ ਸਟਾਫ ਬਾਰੇ, ਇਸ ਪਾਸੇ ਸਰਕਾਰ ਧਿਆਨ ਦੇ ਰਹੀ ਹੈ । ਇਹ ਇਕ ਲੰਮੀ ਸਕੀਮ ਹੈ ਅਤੇ ਇਹ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਭੇਜ ਦਿਆਂਗਾ ਤਾਂ ਕਿ ਉਹ ਆਪਣੇ ਸੁਝਾਅ ਦੇ ਸਕਣ ।

---

## Lift Irrigation Scheme

*235. **Comrade Dalip Singh Tapiala (Put by Master Chand Singh)**: Will the Chief Ministar be pleased to state the places which were taken up for lift irrigation under the irrigation scheme department scheme No. MI(1)-3.1 in 1977-78 alongwith the progress made in each case so far ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਾਲ 1977-78 ਵਿਚ, ਲਿਫਟ ਸਿੰਜਾਈ ਸਕੀਮ ਨੰ: ਐਮ. ਆਈ.(1)3.1 ਅਧੀਨ ਕੋਈ ਸਕੀਮ ਚਾਲੂ ਨਹੀਂ ਕੀਤੀ ਗਈ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਪੰਜਾਬ ਦੇ ਵਿਚ ਕਈ ਅਜਿਹੇ ਇਲਾਕੇ ਹਨ ਜਿਨ੍ਹਾਂ ਵਿਚ 1977-78 ਵਿਚ ਇਹ ਸਕੀਮ ਚਾਲੂ ਹੋਣੀ ਸੀ ਪਰ ਚਾਲੂ ਨਹੀਂ ਹੋਈ । ਮੈਂ ਤੁਹਾਡੇ ਰਾਹੀਂ

ਇਨ੍ਹਾਂ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਦੇ ਚਾਲੂ ਨਾ ਹੋਣ ਦੇ ਕੀ ਕਾਰਨ ਹਨ ਅਤੇ ਸਿੰਜਾਈ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਕੀ ਇਸ ਸਕੀਮ ਨੂੰ ਹੁਣ ਜਲਦੀ ਚਾਲੂ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਸਪੈਸ਼ਲ ਸਕੀਮ ਇਨ੍ਹਾਂ ਨੇ ਪੁੱਛੀ ਹੈ ਉਹ ਹੈ ਮਾਈਨਰ ਲਿਫ਼ਟ ਇਰੀਗੇਸ਼ਨ 3.1, ਇਸ ਸਕੀਮ ਅਧੀਨ 3 ਸਕੀਮਾਂ ਲਈਆਂ ਗਈਆਂ ਸਨ । ਪਹਿਲੀ ਬਾਲਾ ਡਿਸਟਰੀਬਿਊਟਰੀ ਸੀ । ਇਹ ਸਕੀਮ ਤਿਆਰ ਹੋ ਗਈ ਹੈ । ਇਸ ਦੇ ਲਈ ਬਜਟ ਪ੍ਰੋਵੀਜ਼ਨ ਵੀ ਹੋ ਗਿਆ ਹੈ । ਪਰ ਜਿਹੜੇ ਬੈਨੀਫਿਸ਼ਰੀਜ਼ ਸਨ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ । ਉਹ ਕਹਿੰਦੇ ਹਨ ਕਿ ਉਨ੍ਹਾਂ ਦੀਆਂ ਹੋਲਡਿੰਗਜ਼ ਥੋੜ੍ਹੀਆਂ ਹਨ । ਜੇ ਕੱਸੀ ਕੱਢੀ ਗਈ ਤਾਂ ਉਨ੍ਹਾਂ ਦੀ ਹੋਲਡਿੰਗਜ਼ ਹੋਰ ਥੋੜ੍ਹੀਆਂ ਹੋ ਜਾਣਗੀਆਂ ਅਤੇ ਉਨ੍ਹਾਂ ਨੇ ਇਸ ਨੂੰ ਆਪੋਜ਼ ਕਰ ਦਿੱਤਾ ਹੈ । ਦੂਸਰੀ ਹੈ ਲਿਫਟ ਇਰੀਗੇਸ਼ਨ ਸਕੀਮ ਜਿਹੜੀ ਕਿ ਵਿਜ਼ੇਬਲ ਸਾਬਤ ਨਹੀਂ ਹੋਈ, ਉਹ ਵੀ ਟੇਕ ਅੱਪ ਨਹੀਂ ਹੋ ਰਹੀ। ਇਕ ਬੇਲਾ ਡਿਸਟਰੀਬਿਊਟਰੀ ਸਕੀਮ ਹੈ 612 ਏਕੜ ਵਾਸਤੇ ਜਿਹੜੀ ਕਿ ਸ਼ਾਹ ਨਹਿਰ ਅਤੇ ਫਿੱਡਾ ਫੀਡਰ ਦੇ ਦਰਮਿਆਨ ਹੈ । ਇਹ ਤਿੰਨ ਸਕੀਮਾਂ ਇਸ ਦੇ ਅਧੀਨ ਹੋਈਆਂ ਹਨ । ਅਗਰ ਕੋਈ ਹੋਰ ਸਕੀਮ ਬਾਰੇ ਪੁੱਛਣਾ ਹੈ ਤਾਂ ਉਸ ਦਾ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ ।

## Age of Retirement of Punjab Government Employees

***257. Shri Harbans Lal Khanna :** Will the Chief Minister be pleased to state whether the Punjab Government proposes to reduce the age of retirement of its employees to 55 years ; if so, the date by which the said proposal is likely to be implemented ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅਜਿਹੀ ਕੋਈ ਤਜਵੀਜ਼ ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਨਹੀਂ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹਵਾਂਗਾ ਕਿ ਅਸੀਂ ਕਮਿਟਿੱਡ ਹਾਂ ਅਨਐਂਪਲਾਇਮੈਂਟ ਦੂਰ ਕਰਨ ਲਈ । ਇਹ ਚੀਜ਼ ਸਾਡੇ ਮੈਨੀਫੈਸਟੋ ਵਿਚ ਵੀ ਹੈ । ਆਪਣੀ ਕਥਨੀ ਦੀ ਪੂਰਤੀ ਲਈ ਕੀ ਰਿਟਾਇਰਮੈਂਟ ਏਜ ਘੱਟ ਕਰਨ ਵਿਚ ਸਾਨੂੰ ਕੋਈ ਸਹਾਇਤਾ ਮਿਲਦੀ ਹੈ ?

**ਸ਼੍ਰੀ ਸਪੀਕਰ** : ਇਹ ਸੁਆਲ ਨਹੀਂ ਬਣਦਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਅਖ਼ਬਾਰਾਂ ਵਿਚ ਆਇਆ ਸੀ ਕਿ ਸਰਕਾਰ ਰਿਟਾਇਰਮੈਂਟ ਏਜ 58 ਤੋਂ 55 ਸਾਲ ਕਰਨ ਦਾ ਵਿਚਾਰ ਰਖਦੀ ਹੈ । ਜਿਵੇਂ ਖੰਨਾ ਸਾਹਿਬ ਨੇ ਕਿਹਾ ਹੈ ਕਿ ਅੱਨ-ਐਂਪਲਾਇਮੈਂਟ ਦੂਰ ਕਰਨ ਦਾ ਵੀ ਮਸਲਾ ਹੈ । ਮੈਂ ਕਹਿੰਦਾ ਹਾਂ ਕਿ ਕਈ ਇਨਐਫੀਸ਼ੈਂਟ ਕਰਮਚਾਰੀ ਵੀ ਹਨ ਜਿਨ੍ਹਾਂ ਦੇ ਖ਼ਿਲਾਫ ਇਲਜ਼ਾਮਾਤ ਵੀ ਹਨ, ਜਿਨ੍ਹਾਂ ਦੀਆਂ ਫਾਇਲਾਂ ਖਰਾਬ ਹਨ । ਕੀ ਉਨ੍ਹਾਂ ਨੂੰ ਕੱਢ ਦਿੱਤਾ ਜਾਏਗਾ ਅਤੇ ਇਨ੍ਹਾਂ ਦੀ ਬਜਾਏ ਚੰਗੇ ਅਫਸਰ ਰਖੇ ਜਾਣਗੇ ?

**ਮੁੱਖ ਮੰਤਰੀ** : ਇਸ ਦਾ ਅਖਤਿਆਰ ਤਾਂ ਸਰਕਾਰ ਨੂੰ ਅੱਗੇ ਹੀ ਹੈ ਕਿ ਜਿਨ੍ਹਾਂ ਦਾ ਰਿਕਾਰਡ ਖਰਾਬ ਹੈ ਉਨ੍ਹਾਂ ਨੂੰ ਕੱਢਿਆ ਜਾ ਸਕਦਾ ਹੈ ।

**ਸ਼੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਇਸ ਸਵਾਲ ਦਾ ਜਿਹੜਾ ਜਵਾਬ ਹੈ ਉਹ ਇਕਨਾਮਿਕ ਵਿਊ ਤੇ ਬੇਸ ਨਹੀਂ ਕਰਦਾ, ਇਨ੍ਹਾਂ ਨੂੰ ਇਸ ਬਾਰੇ ਇਕਾਨੋਮਿਸਟ ਦਾ ਵਿਚਾਰ ਜ਼ਰੂਰ ਲੈ ਲੈਣਾ ਚਾਹੀਦਾ

[ਸ੍ਰੀ ਹੰਸ ਰਾਜ ਸ਼ਰਮਾ]

ਹੈ। ਮੈਨੂੰ ਖੁਸ਼ੀ ਹੈ ਕਿ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਔਰ ਅਗਰ ਜੇ ਕਦੇ ਵਿਚਾਰ ਅਧੀਨ ਹੋਵੇ ਤਾਂ ਇਕਾਨੋਮਿਸਟ ਦੀ ਰਾਏ ਜ਼ਰੂਰ ਲੈ ਲਣੀ ਚਾਹੀਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹੋ ਜਿਹੇ ਸਵਾਲਾਂ ਦੇ ਵਿਚ ਕਿਸੇ ਇਕਾ-ਨੋਮਿਸਟ ਦੀ ਰਾਏ ਲੈਣ ਦੀ ਲੋੜ ਨਹੀਂ । ਵੈਸੇ ਮੈਂ ਸ਼ਰਮਾ ਸਾਹਿਬ ਦੀ ਰਾਏ ਜ਼ਰੂਰ ਲੈ ਲਵਾਂਗਾਂ।

---

**ਸਬ-ਜੇਲ੍ਹ ਫਗਵਾੜਾ ਬਣਾਉਣਾ**

*263. **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਬ-ਜੇਲ੍ਹ ਫਗਵਾੜਾ ਲਈ ਤਜਵੀਜ਼ਤ ਥਾਂ ਕਿਹੜੀ ਹੈ ;

(ਅ) ਉਕਤ ਸਬ-ਜੇਲ੍ਹ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਬੰਗਾ ਰੋਡ, ਫਗਵਾੜਾ ਦੇ ਨੇੜੇ, ਪਿੰਡ ਸ਼ੰਕੀ ਵਿੱਚ ।

(ਅ) ਹਾਲੇ ਕੋਈ ਨਿਸ਼ਚਿਤ ਮਿਤੀ ਨਹੀਂ ਦਿੱਤੀ ਜਾ ਸਕਦੀ ਕਿਉਂ ਜੋ ਜ਼ਮੀਨ ਅਜੇ ਐਕੂਆਇਰ ਕੀਤੀ ਜਾਣੀ ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਕੋਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤਹਿਸੀਲ ਵੀ ਸ਼ਹਿਰ ਤੋਂ ਬਾਹਰ ਚਲੀ ਗਈ ਹੈ, ਖਜ਼ਾਨਾ ਵੀ ਬਾਹਰ ਚਲਾ ਗਿਆ ਹੈ। ਇਕੱਲੀ ਇਹ ਸਬ-ਜੇਲ੍ਹ ਉਥੇ ਹੈ। ਇਹ ਵੀ ਸ਼ਹਿਰ ਤੋਂ ਬਾਹਰ ਜਾਣੀ ਚਾਹੀਦੀ ਹੈ। ਇੰਪਰੂਵਮੈਂਟ ਟਰੱਸਟ ਨੇ ਜਗ੍ਹਾ ਰਖੀ ਹੋਈ ਹੈ।

**ਮੁੱਖ ਮੰਤਰੀ** : ਇਸ ਵਾਸਤੇ, ਸਪੀਕਰ ਸਾਹਿਬ, ਸਾਈਟ ਸਿਲੈਕਟ ਕਰ ਲਈ ਹੈ। ਪਰ ਸਾਡੇ ਕੋਲ ਫੰਡਜ਼ ਅਵੇਲੇਬਲ ਨਹੀਂ ਜਿਸ ਨਾਲ ਕਿ ਜ਼ਮੀਨ ਖਰੀਦੀ ਜਾ ਸਕੇ । ਜਦੋਂ ਵੀ ਫ਼ੰਡਜ ਅਵੇਲੇਬਲ ਹੋਣਗੇ ਤਾਂ ਜ਼ਮੀਨ ਖਰੀਦ ਲਈ ਜਾਵੇਗੀ ਅਤੇ ਸਬ-ਜੇਲ੍ਹ ਬਣਾਈ ਜਾਵੇਗੀ।

**Mr. Speaker** : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

**ਰਾਜ ਵਿਚ ਹਰੀਜਨਾਂ ਬਾਰੇ ਦਰਜ ਕੀਤੇ ਗਏ ਕੇਸ**

*278. **ਸਰਦਾਰ ਦਰਸ਼ਨ ਸਿੰਘ ਕੇ.ਪੀ.** : ਕੀ ਮੁਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਜੂਨ, 1977 ਤੋਂ ਅੱਜ ਤੱਕ ਹਰੀਜਨਾਂ ਨਾਲ ਧੱਕੇ ਸ਼ਾਹੀ ਅਤੇ ਵਧੀਕੀਆਂ ਆਦਿ ਦੇ ਜ਼ਿਲ੍ਹਾਵਾਰ ਕਿੰਨੇ ਕੇਸ ਪੁਲਿਸ ਪਾਸ ਦਰਜ ਕੀਤੇ ਗਏ;

(ਅ) ਅਜਿਹੇ ਕੇਸਾਂ ਦੀ ਜ਼ਿਲ੍ਹਾਵਾਰ ਵੱਖ ਵੱਖ ਗਿਣਤੀ ਕਿੰਨੀ ਹੈ ਜੋ ਠੀਕ ਸਾਬਤ ਹੋਏ ਜਾਂ ਗਲਤ ਸਾਬਤ ਹੋਏ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਬਾਰੇ ਅਜੇ ਜਾਂਚ ਪੜਤਾਲ ਹੋ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਕੁੱਲ 14 ਕੇਸ ।

ਵੇਰਵਾ ਅਤੇ ਮੰਗੀ ਗਈ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਵੇਰਵਾ ਸਦਨ ਦੀ ਮੇਜ਼ ਤੇ ਰੱਖਣ ਲਈ ਬਾਬਤ ਸਟਾਰਡ ਸਵਾਲ ਨੰਬਰ 278

(ੳ) ਜ਼ਿਲ੍ਹੇ-ਵਾਰ ਕੁਲ ਦਰਜ ਕੀਤੇ ਕੇਸ (ਮਿਤੀ 30-6-1977 ਤੋਂ 1-2-1978 ਤੱਕ) ।

| | | | |
|---|---|---|---|
| 1. | ਅੰਮ੍ਰਿਤਸਰ | .. | 2 |
| 2. | ਸੰਗਰੂਰ | .. | 6 |
| 3. | ਹੁਸ਼ਿਆਰਪੁਰ | .. | 3 |
| 4. | ਗੁਰਦਾਸਪੁਰ | .. | 2 |
| 5. | ਫਿਰੋਜ਼ਪੁਰ | .. | 1 |
| | ਜੋੜ | .. | 14 ਕੇਸ |

(ਅ) ਠੀਕ ਸਾਬਤ ਹੋਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ।

| | | | |
|---|---|---|---|
| 1. | ਅੰਮ੍ਰਿਤਸਰ | .. | 2 |
| 2. | ਸੰਗਰੂਰ | .. | 6 |
| 3. | ਹੁਸ਼ਿਆਰਪੁਰ | .. | 3 |
| 4. | ਗੁਰਦਾਸਪੁਰ | .. | 2 |
| 5. | ਫਿਰੋਜ਼ਪੁਰ | .. | 1 |
| | ਜੋੜ | .. | 14 |

(ੲ) ਕੁੱਲ 14 ਕੇਸਾਂ ਵਿਚੋਂ ਤਿੰਨ ਕੇਸ ਅਦਾਲਤ ਵਿਚ ਚਲ ਰਹੇ ਹਨ ਅਤੇ ਬਾਕੀ 11 ਕੇਸਾਂ ਦੀ ਤਫਤੀਸ਼ ਮੁਕੰਮਲ ਹੋ ਚੁਕੀ ਹੈ। ਇਹ 11 ਕੇਸ ਚੈਕਿੰਗ ਤੋਂ ਬਾਦ ਛੇਤੀ ਹੀ ਅਦਾਲਤ ਵਿਚ ਪੇਸ਼ ਕੀਤੇ ਜਾਣਗੇ ।

**Breach in Phul Rajbaha Near Joura Bridges Rampura Phul**

***295. Master Babu Singh :** Will the Chief Minister be pleased to state :—

(a) whether the Chief Minister/Chief Engineer, Irrigation Works, Punjab, received telegrams in connection with breach in Phul Rajbaha near Joura Bridges Rampura Phul on 25th January, 1978 from a Legislator;

(b) the total loss of crops, house buildings and death of animals due to aforesaid breach;

(c) the causes of breach of the said Rajbaha and the action taken or proposed to be taken for the negligence of the Officers concerned ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ।

(ਅ) ਇਹ ਇਕ ਕੱਟ ਸੀ ਨਾ ਕਿ ਬਰੀਚ। ਇਸ ਕੱਟ ਦੁਆਰਾ ਕਿਸੇ ਘਰ, ਇਮਾਰਤ ਨੂੰ ਨੁਕਸਾਨ ਨਹੀਂ ਹੋਇਆ ਅਤੇ ਨਾ ਹੀ ਕੋਈ ਪਸ਼ੂ ਮਰਿਆ ਹੈ। ਹਾਂ ਅਲਬੱਤਾ ਕੱਟ ਦੇ ਸਾਹਮਣੇ ਲਗਭਗ 2 ਕਨਾਲ ਵਿਚ ਖੜ੍ਹੀ ਫਸਲ ਨੂੰ ਰੇਤ ਜੰਮ੍ਹਾਂ ਹੋਣ ਕਾਰਨ ਕੁਝ ਨੁਕਸਾਨ ਹੋਇਆ।

(ੲ) ਕਿਉਂਕਿ ਇਹ ਜਾਣ-ਬੁਝ ਕੇ ਕੀਤਾ ਗਿਆ ਕੱਟ ਹੈ, ਇਸ ਲਈ ਕਿਸੇ ਅਫਸਰ ਜਾਂ ਮਤਹਿਤ ਕਰਮਚਾਰੀ ਦੇ ਵਿਰੁਧ ਕੋਈ ਕਾਰਵਾਈ ਕਰਨ ਦਾ ਸੁਆਲ ਪੈਦਾ ਨਹੀਂ ਹੁੰਦਾ।

---

## UNSTARRED QUESTIONS AND ANSWERS

**Supply of Free Dentures by the Government Dental Hospitals in the State**

**91. Comrade Satya Pal Dang :** Will the Minister for Development with reference to the reply to the Unstarred Question No. 38 included in the list of Unstarred Questions for 13th January, 1978 be pleased to state:—

(a) the categories of persons who are entitled to get dentures provided free of cost from the Government Dental Hospitals at Amritsar and Patiala ;

(b) the date when the criterian referred to in part (a) above was fixed;

(c) whether there is any proposal under the consideration of the Government to revise the said criterian ; if so, since when and the time by which it is likely to be decided ?

**ਸਰਦਾਰ ਆਤਮਾ ਸਿੰਘ :** (ੳ) ਪਟਿਆਲਾ ਅਤੇ ਅੰਮ੍ਰਿਤਸਰ ਦੇ ਦੰਦਾਂ ਦੇ ਹਸਪਤਾਲ ਵਿਚ 1800 ਰੁਪਏ ਸਾਲਾਨਾ ਆਮਦਨੀ ਤੱਕ ਲੋਕਾਂ ਨੂੰ ਮੁਫਤ ਡੈਂਚਰ ਲਗਾਇਆ ਜਾਂਦਾ ਹੈ।

(ਅ) 18 ਜਨਵਰੀ, 1978।

(ੲ) ਨਹੀਂ ਜੀ। ਸਵਾਲ ਹੀ ਨਹੀਂ ਉਠਦਾ।

**UNSTARRED QUESTION No. 92.**

(Extension has been asked for in respect of Unstarred Question No. 92)
Mrs. Satwant Kaur Sandhu

D. O. No. 860-SWA(2)-78/6840,
MINISTER FOR
WELFARE, PUNJAB,
CHANDIGARH.

9th March, 1978.

Dear,

The answer to Unstarred Punjab Vidhan Sabha Question No. 92 appearing in the list of Questions for 9th March, 1978 in the name of Shri Satya Pal Dang, M. L. A., is not ready. The requisite information is being collected. I am, therefore, to request that time for answering this Question may kindly be extended and this question included in the list of Qu estions for any date after the 17th March, 1978.

Yours sincerely,

(Sd.)
(SATWANT KAUR SANDHU).

Shri Ravi Inder Singh,
Speaker,
Punjab Vidhan Sabha,
Chandigarh.

**Loans to the Farmers at Low Rates of Interest**

93. **Comrade Satya Pal Dang :** Will the Minister for Agriculture and Forests be pleased to state:—

(a) whether the Government in collaboration with the World Bank launched a project in 1975 to provide loans to farmers at low rates of interest to buy imported and indigenous tractors ;

(b) if the reply to part (a) above be in the affirmative, whether the farmers were asked to deposit any amounts; if so, the amount which they had deposited for the imported and the indigenous tractors ;

(c) the number of persons who made deposits for the imported tractors as well as the indigenous tractors separately;

(d) the price announced for each of the two types of tractors when the scheme was launched and the price charged in each case ;

[Comrade Satya Pal Dang]

(e) the reasons for increase in price, if any ;

(f) the number of persons have neither been given tractors nor have been refunded their deposits.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ।

(ਅ) ਹਾਂ ਜੀ । ਦੇਸੀ ਤੇ ਬਦੇਸੀ ਟਰੈਕਟਰਾਂ ਦੀ ਬੂਕਿੰਗ ਸਮੇਂ ਅਰਜ਼ੀਆਂ ਦੇ ਨਾਲ ਕਿਸਾਨਾਂ ਨੇ ਟਰੈਕਟਰ ਦੀ $7\frac{1}{2}$ ਪ੍ਰਤੀਸ਼ਤ ਕੀਮਤ ਜਮ੍ਹਾਂ ਕਰਾਈ ਸੀ ; ਜਿਵੇਂ ਕਿ ਅਨੈਕਸਚਰ 'A'.

(ੲ) ਉਨ੍ਹਾਂ ਆਦਮੀਆਂ, ਜਿਨ੍ਹਾਂ ਨੇ ਦੇਸੀ ਤੇ ਬਦੇਸੀ ਟਰੈਕਟਰਾਂ ਲਈ ਡਾਊਨ ਪੇਮੈਂਟ ਜਮ੍ਹਾਂ ਕਰਾਈ ਸੀ :—

| | | |
|---|---|---|
| ਬਦੇਸੀ ਟਰੈਕਟਰ | .. | 4384 |
| ਦੇਸੀ ਟਰੈਕਟਰ | .. | 3165 |
| ਜੋੜ | .. | 7549 |

(ਸ) ਦੇਸੀ/ਬਦੇਸੀ ਟਰੈਕਟਰਾਂ ਦੀ ਬੁਕਿੰਗ ਸਮੇਂ ਤੇ ਵਸੂਲ ਕੀਤੀ ਗਈ ਕੀਮਤ ਸ਼ਬੰਧੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਹ ) ਬਦੇਸੀ ਟਰੈਕਟਰਾਂ ਦੀ ਜ਼ਿਆਦਾ ਕੀਮਤ ਵਸੂਲ ਕਰਨ ਦਾ ਡਾਲਰ ਦੇ ਐਕਸਚੇਂਜ ਰੇਟ ਦੇ ਘੱਟ ਵੱਧ ਹੋਣ ਦੇ ਕਾਰਨ ਸ਼ੀ। ਪਰ ਸੀ. ਆਈ. ਐਫ. ਦੀ ਦਰ ਸਥਿਰ ਸੀ।

ਜਿਥੋਂ ਤੱਕ ਦੇਸੀ ਟਰੈਕਟਰਾਂ ਦਾ ਸਵਾਲ ਹੈ, ਟਰੈਕਟਰ ਨੂੰ ਦੇਣ ਸਮੇਂ, ਵਸੂਲ ਕੀਤੀ ਕੀਮਤ ਉਤਪਾਦਕਾਂ ਤੇ ਅਖਲ ਭਾਰਤੀ ਫੁਟਕਲ ਕੀਮਤਾਂ ਤੇ ਭਾਰਤ ਸਰਕਾਰ ਦੇ ਨਿਰਦੇਸ਼ ਤੇ ਸੀ ਅਤੇ ਉਤਪਾਦਕ ਨੇ ਇਸ ਨਾਲ ਰੇਟ ਵਧਾ ਦਿੱਤਾ।

| | | |
|---|---|---|
| (ਕ) ਬਦੇਸੀ ਟਰੈਕਟਰਾਂ ਲਈ ਆਦਮੀਆਂ ਦੀ ਸੰਖਿਆ | .. | 1354 |
| ਦੇਸੀ ਟਰੈਕਟਰਾਂ ਲਈ ਆਦਮੀਆਂ ਦੀ ਸੰਖਿਆ | .. | 257 |

## ANNEXURE 'A'

**$7\frac{1}{2}$% of the cost of the tractors to be deposited by the beneficiaries alongwith the application form.**

| | | Rs. |
|---|---|---|
| 1. MF—135 | | |
| (i) 6 Speeds | .. | 5,785·00 |
| (ii) 8 Speeds | .. | 6,080·00 |

| | | |
|---|---|---|
| 2. IMT—533 11 x 28 tyres | .. | 3,868 ·50 |
| 3. FORD—3000 | | |
| 1. 11 x 28-6 ply rear tyres | .. | 3,916 ·00 |
| 2. 11 x 28 -4 ply rear tyres | .. | 3,902 ·00 |
| 3. 12 x 28-4 ply rear tyres | .. | 3,931 ·00 |
| 4. 12 x 28-6 ply rear tyres | .. | 3,954 ·00 |
| 4. Escort-335 | .. | 2,802 ·00 |
| 5. Escorts-3036 | .. | 2,802 ·00 |
| 6. International 434/444 | .. | 3,525 ·00 |
| 7. International B-275 | .. | 2,357 ·00 |
| 8. Eicher | .. | 2,335 ·00 |
| 9. Zetor 2511 | .. | 2,662 ·50 |
| 10. Kirlosker D-4006K | .. | 4,044 ·00 |

[Agriculture Minister]

## STATEMENT SHOWING THE PRICE OF IMPORTED TRACTORS

| | H.P. | Advertised Price |
|---|---|---|
| 1. M/S. Tractors and Farm Equipment Limited IMT—533 (with PTO Pulley and kit but without differential lock) | 35 | 50,451/- |
| (i) With 10 × 28-4 ply rear tyres .. | 35 | 50,451/- |
| (ii) With 6 ×16 front and 11 x 28-6 ply rear Tyres .. | 35 | 51,651/- |
| (iii) With 11 × 28-6 ply rear tyres and 4 ply front tyres .. | 35 | 51,580/- |
| (iv) With 10 ×28 -6 ply rear tyres .. | 35 | 50,893/- |

| Make and Model | Number of tractors to be procured | Lot No. | C.I.F. Price | Exchange Rate | C. I. F. in Indian Rupees | Indian Agent's Commission | PAIC Commission | Handling Charges | Custom Duty | Total Price (at the time of delivery) |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| IMT-533 | 3,980 | I | $3452 | $11.04= Rs. 100 | 31,268.12 | 6,253.62 | 781.70 | 2,300 | 17,030.04 | 57,633.48 |
| | | II | Do | $11.04= 100 | 31,268.12 | 6,253.62 | 781.70 | 2,300 | 16,965.16 | 57,568.60 |
| | | III | Do | $10.89= 100 | 31,698.80 | 6,339.76 | 792.47 | 2,300 | 17,042.13 | 58,173.16 |
| | | IV | Do | $10.89= 100 | 31,698.80 | 6,339.76 | 792.47 | 2,300 | 17,042.04 | 58,173.07 |
| | | V | Do | $10.82= 100 | 31,903.88 | 6,380.78 | 797.60 | 2,300 | 17,042.63 | 58,424.89 |
| | | VI(a) | Do | $10.62= 100 | 32,504.70 | 6,500.94 | 812.62 | 2,300 | 17,042.63 | 59,160.89 |
| | | VI(b) | Do | $10.84= 100 | 31,845.01 | 6,369.00 | 796.12 | 2,300 | 17,042.63 | 58,352.76 |

| | | | | | | | | | |
|---|---|---|---|---|---|---|---|---|---|
| VII | Do | $10.97= | 100 | 31,467.64 | 6,293.53 | 786.69 | 2,300 | 17,088.40 | 57,936.26 |
| VIII | Do | $11.04= | 100 | 31,268.11 | 6,253.62 | 781.70 | 2,300 | 17,088.54 | 57,691.97 |
| IX | Do | $10.78= | 100 | 32,022.26 | 6,404.45 | 800.56 | 2,300 | 17,090.11 | 58,617.38 |
| X | Do | $10.94= | 100 | 31,553.93 | 6,310.79 | 788.85 | 2,300 | 16,868.15 | 57,821.72 |
| XI | Do | $10.01= | 100 | 31,353.32 | 6,270.66 | 783.83 | 2,300 | 16,828.72 | 57,536.53 |
| XII | Do | $11.13= | 100 | 31,015.27 | 6,203.05 | 775.38 | 2,300 | 16,829.04 | 57,122.74 |
| XIII | Do | $11.33= | 100 | 30,467.79 | 6,093.56 | 761.69 | 2,300 | 16,627.20 | 56,450.24 |
| XIV | Do | $11.16= | 100 | 30,931.90 | 6,186.38 | 773.30 | 2,300 | 16,885.92 | 57,077.50 |
| XV | Do | $11.16= | 100 | 30,931.90 | 6,186.38 | 773.30 | 2,300 | 16,885.79 | 57,077.37 |
| XVI | Do | $11.17= | 100 | 30,904.21 | 6,180.84 | 772.61 | 2,300 | 16,765.24 | 56,922.90 |
| XVII | Do | $11.17= | 100 | 30,904.21 | 6,180.84 | 772.61 | 2,300 | 16,885.98 | 57,043.64 |

2. M/S Tractors and Farm Equipment limited

| | H.P. | Advertised Price |
|---|---|---|
| (i) MF—135 (With dual clutch, 8 speed transmission) | 47 | 81,064.00 |
| (ii) MF—135 (With single clutch, 6 speed transmission) .. | 47 | 77,135.00 |

MF—135

| | | | | | | | | | Price at the time of Delivery |
|---|---|---|---|---|---|---|---|---|---|
| (i) With Electric horn, and flat Top fenders, (65 nos.) | £2283.36 | £6.21 | =100 | 36,769.08 | 7,353.81 | 919.23 | 2,300 | 24,327.56 | 71,669.68 |
| (ii) With P.T.O. Pulley Electric Horn and Flat Top fenders (5 nos.) | £2328.72 | £6.21 | =100 | 37,499.90 | 7,499.90 | 937.49 | 2,300 | 24,779.62 | 73,016.53 |

The above prices are exclusive of all sales and other local taxes.

[Agriculture Minister]

PRICE OF INDIGENOUS TRACTORS

| Serial No. | Name of the Farm | Make/Model of the Tractor | B.H.P. | Advertised price on 5th April, 1975 | Increased Price | Date when Price Increased |
|---|---|---|---|---|---|---|
| 1. | M/s. Escorts Ltd., Faridabad | Ford—3000 | | | | |
| | | (With 6 x 13, 6/12 x28-4 ply rear tyres) | 46.6 | 52,418 | 58,259 | 15th April, 1976 |
| | | **Alternatives** | | | | |
| | | 1. With 13.6/12 x 28-6 ply rear tyres | 46.6 | 52,709 | | |
| | | 2. With 12.4 /11x28-4 ply rear tyres | 46.6 | 52,709 | | |
| | | 3. With 12.4/11x28-6ply rear tyres | 46.6 | 52,213 | | |
| | | ESCORT—335 | 35 | 37,361 | 41,157 | 24th January, 1976 |
| | | ESCORT—3036 | 36 | 37,361 | 41,157 | 24th January, 1976 |
| 2. | M/s. International Tractors Co. of India Ltd. | International—434 | 44 | 46,997 | | |
| | | Internalional—275 | 35 | 44,760 | | |
| 3. | M/S. Kirlosker Tractors Ltd. | L 4006-K | 43 | 53,924 | 62,250 | 8th December, 1975 |
| 4, | M/S. Eicher Tractors Eicher (India )Ltd. | | 26.5 | 31,400 | | |
| 5. | Hindustan Machine Tools Ltd. | HMT Zetor—2511 | 25 | 35,500 | 35,910 | 20th October, 1975 |

*Note*:—The above prices are exclusive of all sales and other local taxes

**ਦੀ ਈਸਟ ਪੰਜਾਬ ਹੋਲਡਿੰਗਜ਼ (ਕਨਸਾਲੀਡੇਸ਼ਨ ਐਂਡ ਪ੍ਰੀਵੈਨਸ਼ਨ ਆਫ ਫਰੈਗਮੈਂਟੇਸ਼ਨ) ਐਕਟ, 1948 ਦੀ ਧਾਰਾ 42 ਅਧੀਨ ਬਕਾਇਆ ਅਪੀਲਾਂ**

98. **ਕਾਮਰੇਡ ਸੱਤ ਪਾਲ ਡਾਂਗ** : ਕੀ ਮਾਲ ਮੰਤਰੀ ਕ੍ਰਿਪਾ ਕਰਕੇ ਜੁਆਬ ਦੇਣਗੇ :—

(ੳ) ਈਸਟ ਪੰਜਾਬ ਹੋਲਡਿੰਗਜ਼ (ਕਨਸਾਲੀਡੇਸ਼ਨ ਐਂਡ ਫਰੈਗਮੈਂਟੇਸ਼ਨ) ਐਕਟ, 1948 ਦੀ ਧਾਰਾ 42 ਅਧੀਨ ਮਿਤੀ 1 ਫਰਵਰੀ, 1978 ਨੂੰ ਬਕਾਇਆ ਅਪੀਲਾਂ ਦਾ ਸਾਲਵਾਰ ਵੇਰਵਾ ;

(ਅ) ਕੀ ਇਹ ਠੀਕ ਹੈ ਕਿ ਕਾਫੀ ਸਮੇਂ ਤੋਂ ਅਪੀਲਾਂ ਦੇ ਫੈਸਲੇ ਕਰਨ ਲਈ ਕੋਈ ਸਮਰਥ ਅਧਿਕਾਰੀ ਨਹੀਂ ਹੈ ਅਤੇ ਆਸਾਮੀ ਖਾਲੀ ਪਈ ਹੈ ; ਜੇ ਹਾਂ, ਤਾਂ ਕਿੰਨੇ ਸਮੇਂ ਤੋਂ ਅਤੇ ਇਸ ਦੇ ਕੀ ਕਾਰਨ ਹਨ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਈਸਟ ਪੰਜਾਬ ਹੋਲਡਿੰਗਜ਼ (ਕਨਸਾਲੀਡੇਸ਼ਨ ਐਂਡ ਪ੍ਰੀਵੈਨਸ਼ਨ ਆਫ ਫਰੈਗਮੈਂਟੇਸ਼ਨ) ਐਕਟ, 1948 ਦੀ ਧਾਰਾ 42 ਅਧੀਨ ਮਿਤੀ 1 ਫਰਵਰੀ, 1978 ਨੂੰ ਬਕਾਇਆ ਅਪੀਲਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | | ਬਕਾਇਆ ਅਪੀਲਾਂ ਦੀ ਗਿਣਤੀ |
|---|---|---|
| 1974 | .. | 166 |
| 1975 | .. | 213 |
| 1976 | .. | 712 |
| 1977 | .. | 1849 |
| 1978 | .. | 222 |
| ਜੋੜ | . | **3162** |

(ਅ) ਨਹੀਂ ਜੀ। ਤਿੰਨ ਸਮਰਥ ਅਧਿਕਾਰੀਆਂ ਯਾਨੀ ਕਿ ਡਾਇਰੈਕਟਰ, ਚੱਕਬੰਦੀ, ਪੰਜਾਬ, ਅਪਰ ਡਾਇਰੈਕਟਰ ਚੱਕਬੰਦੀ, ਚੰਡੀਗੜ੍ਹ ਅਤੇ ਸਹਾਇਕ ( Assistant ) ਡਾਇਰੈਕਟਰ-ਕਮ-ਅਪਰ ਡਾਇਰੈਕਟਰ, ਚੱਕਬੰਦੀ, ਜਲੰਧਰ, ਵਿਚੋਂ ਅਪਰ ਡਾਇਰੈਕਟਰ, ਚੱਕਬੰਦੀ, ਚੰਡੀਗੜ੍ਹ ਦੀ ਆਸਾਮੀ ਮਿਤੀ 1 ਦਸੰਬਰ, 1976 ਤੋਂ 28 ਫਰਵਰੀ, 1978 ਤਕ ਕਿਸੇ ਯੋਗ ਪੀ.ਸੀ.ਐਸ. ਅਫ਼ਸਰ ਉਪਲੱਬਧ ਨਾ ਹੋਣ ਕਾਰਨ ਖਾਲੀ ਰਹੀ।

## Total Number of Posts in Master's Cader in District Bhatinda

**103. Master Babu Singh:** Will the Minister for Education be pleased to state:—

(a) the total number of posts in Master's cadre (subject-wise) vacant in District Bhatinda as on 31st January 1978;

(b) the total number of Masters (subject-wise) working in the Government schools in District Bhatinda on 31st January, 1978 on permanent basis;

(c) the total number of posts (subject-wise) in the said District on which un-adjusted B.T./B.Ed. Masters were working as on 31st January, 1978;

(d) the total number of posts (subject-wise) in the said District on which the six month/*adhoc* basis appointee masters whose services are one year or more than one year were working as on 31st January, 1978 ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ੳ, ਅ, ੲ, ਅਤੇ ਸ ਸਬੰਧੀ ਸੂਚਨਾਂ ਅਨੁਲੱਗ "ੳ" ਤੇ ਦਿੱਤੀ ਜਾਂਦੀ ਹੈ ਜੀ ।

**ANNEXURE 'A'**

| | S.S. Master<br>ਸ.ਸ. ਮਾਸਟਰ | Math. Master<br>ਹਿਸਾਬ ਮਾਸਟਰ | Science Master<br>ਸਾਇੰਸ ਮਾਸਟਰ | Music Master<br>ਮਿਊਜ਼ਿਕ ਮਾਸਟਰ | Home Science Master<br>ਹੋਮ ਸਾਇੰਸ ਮਾਸਟਰ | Art and Craft Master<br>ਆਰਟ ਤੇ ਕਰਾਫਟ ਮਾਸਟਰ | D.P.E.<br>ਡੀ.ਪੀ. ਈ. | Agri. Master<br>ਐਗਰੀ-ਕਲਚਰ ਮਾਸਟਰ | Vocationalization Master<br>ਵੋਕੇਸ਼ਨੇ-ਲਾਈਜੇਸ਼ਨ ਮਾਸਟਰ |
|---|---|---|---|---|---|---|---|---|---|
| | 1 | 2 | 3 | 4 | 5 | 6 | 7 | 8 | 9 |
| (a) | 27 | 30 | 99 | .. | .. | .. | .. | 3 | .. |
| (b) | 331 | 86 | 159 | .. | 4 | 4 | 6 | 5 | .. |
| (c) | 8 | .. | .. | .. | .. | .. | .. | .. | .. |
| (d) | 225 | 59 | 146 | 2 | 3 | 1 | 34 | 9 | 3 |

## UNSTARRED QUESTION NO. 104

**Extension has been asked for in respect of Unstarred Question No. 104**

**ਵਿਸ਼ਾ** : ਵਿਧਾਨ ਸਭਾ ਅਨਸਟਾਰਡ ਸਵਾਲ ਨੰ. 104 ਵਲੋਂ ਮਾਸਟਰ ਬਾਬੂ ਸਿੰਘ, ਐਮ.ਐਲ.ਏ.

ਸਭਾ ਦਾ ਸਵਾਲ ਨੰ. 104, ਜੋ ਮਿਤੀ 9 ਮਾਰਚ, 1978 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਮਾਸਟਰ ਬਾਬੂ ਸਿੰਘ, ਐਮ.ਐਲ.ਏ. ਦੇ ਵਲੋਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤਭੇਜ ਦਿੱਤਾ ਜਾਵੇਗਾ ।

( ਸਹੀ- ਹਰਭਜਨ ਸਿੰਘ )
ਖੁਰਾਕ ਤੇ ਸਪਲਾਈ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗ.ਸ.ਨੰ. 1659-5ਸਤ-78/ਮਿਤੀ 8 ਮਾਰਚ, 1978 ।

[प्रिंसीपल ओम प्रकाश बग्गा]

इक्ट्ठी हो कर एक सीट बन जाये और एक दूसरा यह है कि पांच की एक बन जाए एक तीसरा तरीका यह है कि आल इंडिया एक क्षेत्र बन जाये या सारा पंजाब एक क्षेत्र बन जाये । यह अलग-अलग चीजें हैं । यह रैजेल्यूशन ठीक तरह से ड्राफ्ट नहीं हुआ । यह तो अपने आप में ही पूर्ण नहीं है। मैं इस proportional representation के हक में नहीं हूं । यह तो समझते थे कि आम सोचने वाले तो यह कहेंगे कि यह नया सिस्टम है, इस लिये इस को लागू किया जाये । मगर आज अवाम जागृत है, और यह रैज़ोल्यूशन पुरानी टैक्नीक के आधार पर रखा गया है, जो कि इन्कम्पलीट है । यह instability लायेगा और छोटी-छोटी पार्टियों को बढ़ावा देने वाला है यह Ministerial instability का कारण बनेगा । गैर जिम्मेवार पार्टियों की मशरूम ग्रोथ हो जायेगी । आज जो यहां कोई नुमांयदा स्वाल कर देता है कि फलां हलके में यह नहीं हुआ वह नहीं हुआ, यह चीज़ खत्म हो जायेगी । देश के हरिजन खत्म हो जायेंगे, उनका सत्यानाश हो जायेगा । पोलेराईज़ेशन चालू हो जायेगी । डा. लोहिया ने कहा था — "सुधरो या टूट जाओ " अगर कोई पार्टी शासन नहीं चला सकती तो उसे टूट जाना चाहिए और उन पार्टियों को वजूद में रहने का कोई हक नहीं । छोटी छोटी पार्टियों से कौमी एकता नहीं रहेगी, नेशनल कैक्टर नहीं बन सकेगा । बड़ी भारी रुकावटें पैदा होंगी । मजदूर समझेगा कि यह उसकी पार्टी है वह उसके साथ जायेगा । ओनर ओनर के साथ जायेगा । अकाली अपने दल के लिये सोचेगा , कैरल वाले अपने कैरल का सोचेंगे और उसके मुताबिक वोट देंगे । इसी तरह सभी की सोच शक्ति बन जायेगी और नतीजा यह होगा कि देश टूट जायेगा । देश को बचाने के लिये यह तरीका सही है। अगर 10 आदमी खड़े होते हैं तो जिन तीन की सब से कम वोटें होंगी उन की जमानतें जब्त हो जातीं है और जिनको कम मिलती हैं वे रह जाते हैं मगर जो जीत जाता है, उन सब में से ज्यादा वोटें लेकर, उसको ज़रुर रिप्रेज़ेंटेशन मिलनी चाहिए । अगल अलग ideology के लोग मिल कर भी देश की सत्ता को चला सकते हैं । यह एक साधारण सिस्टम है । प्रोपोशर्नल रिप्रैजेन्टेशन के आधार पर काम चलाना कठिन है । इस को आम आदमी के लिए समझना मुश्किल है । यह सिस्टम तो केवल फ्रांस में है। डिप्टी स्पीकर साहिब, इंगलैण्ड दुनिया का बहुत बड़ा डैमोक्रेटिक कन्ट्री है उसका कांस्टिच्यूशन unwritten है । वहां पर चुनावों में ठीक तरीके से काम चलता है। यह जो proportional representation का सिस्टम है इस से तो देश में डिक्टेटरशिप आयेगी और अगर डिक्टेटरशिप आ गई तो वही हाल होगा जो इन्द्रा गांधी ने किया था और उन के साथी सी. पी. आई वाले थे । मैं इस का विरोध करता हूं और आपका धन्यवाद करता हूं ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਭਾਵੇਂ ਮੈਂ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਨਹੀਂ ਕਰ ਸਕਦਾ, ਪਰ ਇਕ ਗਲ ਦੀ ਖੁਸ਼ੀ ਜ਼ਰੂਰ ਹੈ ਕਿ ਜਮਹੂਰੀਅਤ ਦੀਆਂ ਜੜ੍ਹਾਂ ਡੂੰਘੀਆਂ ਹੋਣੀਆਂ ਚਾਹੀਦੀਆਂ

ਹਨ । ਇਸ ਦੀ ਵਕਾਲਤ ਡਾਂਗ ਸਾਹਿਬ ਨੇ ਕੀਤੀ ਹੈ। ਮੈਂ ਇਨ੍ਹਾਂ ਬਾਰੇ ਨਹੀਂ ਕਹਿੰਦਾ, ਪਰ ਅੱਗੇ ਸੁਣਦੇ ਹੁੰਦੇ ਸੀ ਕਿ ਸ਼ੈਤਾਨ ਅੰਜੀਲ ਪੜ੍ਹ ਰਿਹਾ ਹੈ । ਇਥੇ ਡਿਕਟੇਟਰਸ਼ਿੱਪ ਵਿੱਚ ਯਕੀਨ ਰੱਖਣ ਵਾਲੀ ਪਾਰਟੀ, ਹਾਊਸ ਦੇ ਇੱਕ ਸੈਕਸ਼ਨ ਦਾ ਲੀਡਰ ਜਮਹੂਰੀਅਤ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਦਲੀਲਾਂ ਦੇ ਰਿਹਾ ਹੈ ਔਰ ਇਕ ਰੈਜ਼ੋਲਿਊਸ਼ਨ ਪੇਸ਼ ਕਰ ਰਿਹਾ ਹੈ । ਮੈਂ ਇਹ ਕਹਾਂਗਾ ਕਿ ਦੇਸ਼ ਦੇ ਜਮਹੂਰੀ ਵਾਤਾ ਵਰਨ ਨੂੰ, ਜਿਹੜਾ ਕਿ ਖਾਸ ਤੌਰ ਤੇ ਜਨਤਾ ਪਾਰਟੀ ਨੇ ਪੈਦਾ ਕੀਤਾ ਹੈ, ਉਸ ਨੂੰ ਇਨ੍ਹਾਂ ਨੇ ਅਨਕਰੇਜ ਕੀਤਾ ਹੈ :

'ਹਮ ਕੋ ਦੁਆਏਂ ਦੋ ਤੁਮਹੇਂ ਦਿਲਬਰ ਬਨਾ ਦੀਆ' ।

ਅਸੀਂ ਤੁਹਾਨੂੰ ਇਹ ਗਲ ਕਰਨ ਦਾ ਮੌਕਾ ਦਿੱਤਾ ਹੈ । ਜਿਥੋਂ ਤਕ ਪਿਛੋਕੜ ਦਾ ਤੁਅੱਲਕ ਹੈ, ਜਿਥੋਂ ਡਾਂਗ ਸਹਿਬ ਦੀ ਪਾਰਟੀ ਰੋਸ਼ਨੀ ਲੈ ਕੇ ਤੁਰੀ ਹੈ, ਉਥੇ ਲੈਨਿਨ ਦੇ ਸਮੇਂ ਤੋਂ ਲੈ ਲਵੋ ਜਾਂ ਭਾਵੇਂ ਕਿਸੇ ਸਮੇਂ ਤੋਂ ਲੇ ਲਵੋ ਜਿੰਨੀਆਂ ਵੀ ਤਬਦੀਲੀਆਂ ਆਈਨ ਵਿਚ ਆਈਆਂ ਉਨ੍ਹਾਂ ਵਿਚ ਕਦੇ ਵੀ ਜਮਹੂਰੀਅਤ ਦਾ ਸੁਆਲ ਨਹੀਂ ਆਇਆ। ਸਟਾਲਿਨ ਦੇ ਵੇਲੇ ਵੀ ਦੋ ਧੜੇ ਬਣ ਗਏ ਸੀ, ਇਕ ਮਿਲਟਰੀ ਚੀਫ਼ ਦਾ ਅਤੇ ਦੂਸਰਾ ਪੁਲਿਸ ਚੀਫ਼ ਦਾ । ਚੂੰਕਿ ਮਿਲਟਰੀ ਚੀਫ਼ ਤਕੜਾ ਹੁੰਦਾ ਹੈ ਇਸ ਲਈ ਪੁਲਿਸ ਚੀਫ ਮਾਰ ਦਿੱਤਾ ਗਿਆ ਅਤੇ ਮਿਲਟਰੀ ਚੀਫ਼ ਡਿਕਟੇਟਰ ਬਣ ਗਿਆ । ਕਿਥੇ ਕੀ ਚਲਦਾ ਰਿਹਾ ਤੇ ਕਿੱਥੇ ਕੀ, ਮੈਂ ਇਨ੍ਹਾਂ ਸਾਰੀਆਂ ਚੀਜ਼ਾਂ ਵਿਚ ਨਹੀਂ ਜਾਣਾ ਚਾਹੁੰਦਾ । ਇਹ ਸਿਸਟਮ ਇਨ੍ਹਾਂ ਨੇ ਅੰਗਰੇਜ਼ਾਂ ਤੋਂ ਲਿਆ ਹੈ, ਇਹ ਚੀਜ਼ ਇਨ੍ਹਾਂ ਨੂੰ ਰੂਸ ਤੋਂ ਮੁਹੱਈਆ ਨਹੀਂ ਹੋ ਸਕੀ ਔਰ ਇਹ ਫਰਾਂਸ ਤੋਂ ਲਈ ਹੈ, ਜਿਹੜਾ ਕਿ ਇੱਕ ਬਹੁਤ ਬੜਾ ਕੈਪਿਟਲਿਸਟ ਕੰਟਰੀ ਹੈ। ਇਹ ਠੀਕ ਹੈ ਕਿ ਉਥੋਂ ਦੀ ਇਹ ਚੀਜ਼ ਕਮਿਊਨਿਸਟਾਂ ਦੇ ਹੱਕ ਵਿਚ ਜਾਂਦੀ ਹੈ ਜਿਹੜੀ ਗੱਲ ਤੇ ਇਹ ਫ਼ਖ਼ਰ ਕਰਦੇ ਹਨ । ਕਮਿਊ-ਨਿਸਟ ਪਾਰਟੀ ਤੋਂ ਬਾਦ ਇਹ ਫਰਾਂਸ ਤਕ ਹੀ ਨਹੀਂ ਰਹਿ ਜਾਏਗਾ । ਉਸ਼ ਦਾ ਵੀ ਕੰਮ ਖਤਮ ਹੋ ਜਾਵੇਗਾ ਕਿਉਂਕਿ ਉਥੇ ਫਿਰ ਉਸੇ ਸਿਸਟਮ ਤੇ ਚਲਣਾ ਇਨ੍ਹਾਂ ਦਾ ਇਕ ਇਖ਼ਲਾਕੀ ਫਰਜ਼ ਹੋ ਜਾਵੇਗਾ ਜੋ ਲਾਲ ਕਿਤਾਬ ਨੇ ਇੰਟਰੋਡਿਊਸ਼ ਕੀਤਾ ਹੈ । ਉਹ ਇਸ ਤੇ ਚਲਣਗੇ। ਫਿਰ ਇਸ ਸਿਲਸਿਲੇ ਵਿਚ ਉਨ੍ਹਾਂ ਨੇ ਜੈ ਪ੍ਰਕਾਸ਼ ਨਰਾਇਣ ਨੂੰ ਰੈਫਰ ਕੀਤਾ ਹੈ ਅਤੇ ਉਨ੍ਹਾਂ ਪਾਰਟੀਆਂ ਨੂੰ ਰੈਫਰ ਕੀਤਾ ਹੈ ਜਿਨ੍ਹਾਂ ਦੇ ਇਹੋ ਜਿਹੇ ਖਿਆਲਾਤ ਰਹੇ ਹਨ । ਲੇਕਿਨ ਇਹ ਨਹੀਂ ਉਨ੍ਹਾਂ ਨੇ ਦਸਿਆ ਕਿ ਜੈ ਪ੍ਰਕਾਸ਼ ਨਰਾਇਣ ਜਾਂ ਤਾਰਕੁੰਡੇ ਜਾਂ ਉਸ ਤੋਂ ਬਾਅਦ ਹੋਰ ਕੁਝ ਦੋਸਤਾਂ ਨੇ ਇਸ ਦੇ ਵਾਸਤੇ ਕੀ ਕੀਤਾ ਸੀ। ਛਾਗਲਾ ਸਾਹਿਬ, ਕਾਮਥ ਸਾਹਿਬ ਨੇ ਵੀ ਕੋਸ਼ਿਸ਼ ਕੀਤੀ ਸੀ ਇਸ ਵਾਸਤੇ; ਉਨ੍ਹਾਂ ਨੇ ਅਲੈਕਸ਼ਨਾਂ ਵਿਚ ਸੁਧਾਰ ਲਿਆਉਣ ਵਾਸਤੇ ਇਕ ਮੀਟਿੰਗ ਬੁਲਾਈ ਸੀ। ਉਨ੍ਹਾਂ ਨੇ ਹਰ ਪਾਰਟੀ ਦੇ ਆਦਮੀ ਨੂੰ ਸਦਿਆ ਸੀ ।

'ਸਲਾਏ ਆਮ ਹੈ ਯਾਰਾਨੇ ਨੁਕਤਾਦਾਂ ਕੇ ਲਿਏ '

ਉਥੇ ਇਨ੍ਹਾਂ ਵਿਚੋਂ ਕੋਈ ਸੱਜਣ ਨਹੀਂ ਪਹੁੰਚਿਆ । ਇਨ੍ਹਾਂ ਨੇ ਉਸ ਵਿਚ ਯਕੀਨ ਜ਼ਾਹਿਰ ਨਹੀਂ ਕੀਤਾ, ਉਨ੍ਹਾਂ ਨਾਲ ਇਹ ਗੱਲ ਨਹੀਂ ਕਰ ਸਕੇ । ਇਥੇ ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਘੱਟ ਵੋਟਾਂ ਲੈ ਕੇ ਇਥੇ ਕਾਮਯਾਬ ਹੁੰਦੀ ਰਹੀ ਹੈ। ਲੇਕਿਨ ਇਹ ਆਪ ਉਸ ਘੱਟ ਵੋਟਾਂ ਨਾਲ ਜਿੱਤਣ ਵਾਲੀ ਪਾਰਟੀ ਦੀ ਸਰਕਾਰ ਦੇ ਦੁੱਮ ਛੱਲੇ ਬਣ ਕੇ ਰਹਿ ਗਏ ਸਨ ਅਤੇ ਉਨ੍ਹਾਂ ਦੇ ਨਾਲ ਕੰਮ ਕਰਦੇ ਰਹੇ ਹਨ। ਅੱਜ ਇਸ ਵੇਲੇ ਤਕ ਕੇਰਲਾ ਵਿਚ ਜਿਥੇ ਕਿ ਕਮਿਉਨਿਸਟ ਪਾਰਟੀ ਨੇ ਆਪ ਹਕੂਮਤ ਕੀਤੀ ਹੈ ਇੰਦਰਾ ਕਾਂਗਰਸ ਦੀ ਮਦਦ ਨਾਲ ਉਥੇ ਵੀ ਇਹ ਰੈਜ਼ੋਲਿਊਸ਼ਨ ਪਾਸ ਨਹੀਂ ਹੋਇਆ ਕਿ ਆਈਨ ਵਿਚ ਇਲੈਕਸ਼ਨ ਸਬੰਧੀ ਇਸ ਪੱਖ ਦੇ ਵਿਚ ਕੋਈ ਤਬਦੀਲੀ ਹੋਣੀ ਚਾਹੀਦੀ ਹੈ।

**ਕਾਮਰੇਡ ਸੱਤ ਪਾਲ ਡਾਂਗ :** (ਬੈਠੇ ਬੈਠੇ) ** **

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਬੈਠੇ ਬੈਠੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਕਿਰਪਾਲ ਸਿੰਘ** : ਉਹ ਹਿੰਦੁਸਤਾਨ ਦੀ ਕਾਫੀ ਦੇਰ ਸੇਵਾ ਕਰਦੇ ਰਹੇ ਹਨ। ਅਸੀਂ ਇਹੋ ਜਿਹੇ ਬੇਜ਼ੋਕ ਵੀ ਨਹੀਂ ਕਿ ਅਸੀਂ ਕੋਲ ਬੈਠਣੋਂ ਵੀ ਉਨ੍ਹਾਂ ਨੂੰ ਹਟਾ ਦੇਈਏ। ਡਿਪਟੀ ਸਪੀਕਰ ਸਾਹਿਬ, ਮੈਂ ਜਿਹੜੀ ਗਲ ਕਹਿ ਰਿਹਾ ਸੀ, ਮੇਰਾ ਉਸ ਤੋਂ ਭਾਵ ਇਹ ਸੀ ਕਿ ਇਹ ਅੱਜ ਇਕ ਐਸੀ ਗਲ ਦੀ ਵਕਾਲਤ ਕਰ ਰਹੇ ਹਨ ਜਿਹੜੀ ਕਿ ਇਨ੍ਹਾਂ ਦੇ ਇਮਾਨ ਵਿਚ ਨਹੀਂ ਹੈ । ਇਹ ਇਨ੍ਹਾਂ ਦੇ ਲਿਖੇ ਪੜ੍ਹੇ ਅਸੂਲ ਦੇ ਖਿਲਾਫ ਹੈ । ਗਲ ਕੁਝ ਹੋਰ ਹੁੰਦੀ ਹੈ ਅਤੇ ਕਰਦੇ ਕੁਝ ਹੋਰ ਹਨ । ਇਸਦੀ ਮੈਂ ਨਫੇ ਅਤੇ ਨੁਕਸਾਨ ਦੀ ਗਲ ਕਰਨਾ ਚਾਹੁੰਦਾ ਹਾਂ। ਬਹੁਤ ਕੁਝ ਮੇਰੇ ਫਾਜ਼ਿਲ ਦੋਸਤ ਪ੍ਰਿੰਸੀਪਲ ਓਮ ਪ੍ਰਕਾਸ਼ ਜੀ ਬੱਗਾ ਨੇ ਕਹਿ ਦਿੱਤਾ ਹੈ । ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਪਰ ਜਿਹੜੀ ਪਰਸੈਂਟੇਜ ਦੀ ਬਾਤ ਇਨ੍ਹਾਂ ਨੇ ਕਹੀ ਹੈ ਅਤੇ ਸਾਰੇ ਅੰਕੜੇ ਦਿਤੇ ਹਨ, ਉਨ੍ਹਾਂ ਨੂੰ ਮੈਂ ਚੈਲੰਜ ਨਹੀਂ ਕਰਦਾ । ਉਨ੍ਹਾਂ ਅੰਕੜਿਆਂ ਦੇ ਹਿਸਾਬ ਨਾਲ ਕਦੇ ਇਕ ਤੇ ਕਦੇ ਦੂਜੀ ਪਾਰਟੀ ਸਰਕਾਰ ਤੇ ਕਾਬਜ਼ ਹੁੰਦੀ ਰਹੀ ਹੈ । ਜੇ ਪਰਸੈਂਟੇਜ ਇਕ ਕੇਸ ਵਿਚ ਗਲਤ ਹੈ ਅਤੇ ਦੂਜੇ ਕੇਸ ਵਿਚ ਵੀ ਗਲਤ ਹੈ ਫਿਰ ਇਹ ਸਮਝਣਾ ਚਾਹੀਦਾ ਹੈ ਕਿ ਹਿੰਦੁਸਤਾਨ ਦੇ ਲੋਕਾਂ ਨੇ ਇਲੈਕਸ਼ਨਾਂ ਦੀ ਸੂਝਬੂਝ ਵਿਚ ਪਰਸੈਂਟੇਜ ਦਾ ਖਿਆਲ ਨਾ ਰਖਦੇ ਹੋਏ ਸਾਰਿਆਂ ਨੂੰ ਚਾਂਸ ਦਿਤਾ ਹੈ, ਵਾਰੋ ਵਾਰੀ ਘੱਟ ਪਰਸੈਂਟੇਜ ਵਿਚ ਵੱਧ ਸੀਟਾਂ ਲੈਣ ਦਾ ਚਾਂਸ ਦਿੱਤਾ ਹੈ। ਅਗਰ ਉਨ੍ਹਾਂ ਦਾ ਰੈਜ਼ੋਲਿਊਸ਼ਨ ਸਿਰਫ ਇਹ ਹੁੰਦਾ ਕਿ ਹਰੇਕ ਮੈਂਬਰ ਭਾਰਤ ਦੇਸ਼ ਵਿਚ ਜਿਹੜਾ ਕਿ ਕਿਸੇ ਅਸੈਂਬਲੀ ਜਾਂ ਪਾਰਲੀਮੈਂਟਰੀ ਹਲਕੇ ਵਿਚ ਚੋਣ ਲੜਦਾ ਹੈ ਉਹ 51 ਪ੍ਰਤੀਸ਼ਤ ਵੋਟਾਂ ਲੈ ਕੇ ਹੀ ਆਪਣੇ ਹਲਕੇ ਦੀ ਨੁਮਾਇੰਦਗੀ ਕਰ ਸਕਦਾ ਹੈ ਅਤੇ ਇਸ ਤੋਂ ਘੱਟ ਵੋਟਾਂ ਲੈਣ ਵਾਲਾ ਨੁਮਾਇੰਦਗੀ ਨਾ ਕਰ ਸਕੇ, ਇਸ ਕਿਸਮ ਦੀ ਤਬਦੀਲੀ ਕਰਨ ਲਈ ਰੈਜ਼ੋਲਿਊਸ਼ਨ ਵਿਚ ਗੱਲ ਹੁੰਦੀ, ਤਾਂ ਵੀ ਠੀਕ ਸੀ। ਮੈਂ ਸ਼ਾਇਦ ਜ਼ਾਤੀ ਤੌਰ ਤੇ ਇਸ ਗੱਲ ਦੇ ਹੱਕ ਵਿਚ ਹੁੰਦਾ ਕਿ ਜੇ ਕੋਈ 51 ਪ੍ਰਤੀਸ਼ਤ ਵੋਟਾਂ ਨਹੀਂ ਲੈਂਦਾ ਤਾਂ ਉਥੇ ਦੁਬਾਰਾ ਇਲੈਕਸ਼ਨ ਹੋਵੇ। ਹਰ ਕੋਈ ਮੈਜਾਰਿਟੀ ਦੀਆਂ ਵੋਟਾਂ ਲੈ ਕੇ ਜਿੱਤੇ । ਜਿਵੇਂ ਉਨ੍ਹਾਂ ਨੇ ਮਿਸਾਲ ਦਿਤੀ ਹੈ ਕਿ ਇਕ ਸੀਟ ਤੇ ਅਲੈਕਸ਼ਨ ਲੜਨ ਲਈ 14 ਆਦਮੀ ਖੜੇ ਹੋਏ ਅਤੇ ਉਨ੍ਹਾਂ 14 ਦੀ ਹੀ ਜ਼ਮਾਨਤ ਜ਼ਬਤ ਹੋ ਗਈ ਪਰ ਉਨ੍ਹਾਂ ਵਿਚੋਂ ਇਕ ਨੂੰ ਜੇਤੂ ਕਰਾਰ ਦਿੱਤਾ ਗਿਆ। ਇਹ ਬੜੀ ਚੰਗੀ ਮਿਸਾਲ ਦਿੱਤੀ ਹੈ। ਪਰ ਇਸ ਦਾ ਇਹ ਇਲਾਜ ਨਹੀਂ। ਇਸ ਸਾਰੇ ਸਿਸਟਮ ਨੂੰ ਪਾਰਟੀ ਦੇ ਹੱਕ ਵਿਚ ਬਦਲ ਦਿਤਾ ਜਾਵੇ ਅਤੇ ਮੁਖਤਲਿਫ ਪਾਰਟੀਆਂ ਦੀ ਕਿਤਨੀ ਪਰਸੈਂਟੇਜ ਵੋਟਾਂ ਦੀ ਬਣਦੀ ਹੈ, ਉਸ ਪਰਸੈਂਟੇਜ ਦੇ ਹਿਸਾਬ ਨਾਲ ਉਹ ਆਪਣੀ ਪਾਰਟੀ ਦੇ ਨੁਮਾਇੰਦੇ ਅਸੰਬਲੀ ਅਤੇ ਪਾਰਲੀਮੈਂਟ ਵਿਚ ਭੇਜੇ । ਉਹ ਕਿਨ੍ਹਾਂ ਹਲਕਿਆਂ ਨੂੰ ਰਿਪਰੀਜ਼ੈਂਟ ਕਰਨਗੇ ਇਹ ਗੱਲ ਬਿਲਕੁਲ ਲੁਕੀ ਰਹਿ ਜਾਂਦੀ ਹੈ। ਇਸ ਚੀਜ਼ ਬਾਰੇ ਇਹ ਰੈਜ਼ੋਲਿਊਸ਼ਨ ਬਿਲਕੁਲ ਕੁਝ ਨਹੀਂ ਦੱਸਦਾ। ਉਨ੍ਹਾਂ ਪਾਰਟੀਆਂ ਤੇ ਪਾਬੰਦੀ ਹੋਵੇਗੀ ਕਿ ਉਹ ਉਸੇ ਹਲਕੇ ਦੇ ਬੰਦੇ ਨੂੰ ਨੁਮਾਇੰਦਗੀ ਕਰਨ ਵਾਸਤੇ ਭੇਜਣਗੇ, ਇਹ ਰੈਜ਼ੋਲਿਊਸ਼ਨ ਇਸ ਪੱਖ ਤੋਂ ਠੀਕ ਨਹੀਂ ਹੈ। ਇਹ ਹਰ ਪੱਖ ਤੋਂ ਡਿਫੈਕਟਿਵ ਹੈ। ਅਗਰ ਇਸ ਪੇਚੀਦਾ ਕਾਨੂੰਨ ਨੂੰ ਇਸ ਹਾਊਸ ਵਿਚ ਪਾਸ ਵੀ ਕਰ ਦਿੱਤਾ ਜਾਵੇ ਤਾਂ ਸਿਵਾਏ ਕੰਪਲੀਕੇਸ਼ਨਾਂ ਕਰੀਏਟ ਕਰਨ ਦੇ, ਹੋਰ ਕੋਈ ਗੱਲ ਨਹੀਂ ਹੋਵੇਗੀ । ਆਲ ਇੰਡੀਆ ਫੋਰਮ ਤੇ ਕੋਈ ਇਸ ਕਿਸਮ ਦੀ ਚੀਜ਼ ਦੇ ਮੁੱਤਲਕ ਸੋਚ ਹੋ ਸਕਦੀ ਹੈ, ਜਿਸ ਤਰ੍ਹਾਂ ਕੁਰੱਪਸ਼ਨ ਦੀ ਬਾਤ ਹੈ, ਕਮਿਊਨਲਿਜ਼ਮ ਦੀ ਬਾਤ ਹੈ, ਜ਼ਾਤ ਪਾਤ ਦੀ ਬਾਤ ਹੈ। ਅੱਜ ਇਸ ਪਾਰਟੀ ਸਿਸਟਮ ਵਿਚ ਸਾਰੀਆਂ ਪਾਰਟੀਆਂ ਇਲੈਕਸ਼ਨ ਜਿੱਤਣ ਵਾਸਤੇ ਹਰ ਹਰਬਾ ਇਸਤੇਮਾਲ ਕਰਦੀਆਂ ਹਨ। ਫਿਰ ਪਾਰਟੀ ਦੇ ਇੰਟਰੈਸਟ ਵਿਚ ਕੁਝ ਵੀ ਇਸਤੇਮਾਲ ਨਹੀਂ

ਹੋ ਸਕੇਗਾ । ਉਸਦੇ ਅੱਗੇ ਕਿਹੜਾ ਬੈਰੀਅਰ ਹੈ, ਕਿਹੜੀ ਲਾਲ ਝੰਡੀ ਹੈ, ਉਨ੍ਹਾਂ ਦੇ ਰਸਤੇ ਵਿਚ ਰੋਕਣ ਵਾਲੀ ਕਿਹੜੀ ਚੀਜ਼ ਹੈ। ਉਹ ਸਭ ਕੁਝ ਹੋ ਸਕਦਾ ਹੈ। ਉਸਨੂੰ ਰੋਕਣ ਵਾਸਤੇ ਕੋਈ ਬਾਤ ਇਸ ਰੈਜ਼ੋਲਿਊਸ਼ਨ ਵਿਚ ਨਹੀਂ ਸੁਝਾਈ ਗਈ। ਸਿਵਾਏ ਇਸਦੇ ਕਿ ਪ੍ਰੋਪੋਰਸ਼ਨਲ ਰਿਪਰੀ-ਜ਼ੈਂਟੇਸ਼ਨ ਦਾ ਸਿਸਟਮ ਕਾਇਮ ਕਰ ਦਿੱਤਾ ਜਾਵੇ। ਜ਼ਾਹਿਰ ਵਿਚ ਸ਼ਕੂਕ ਦੇ ਬਾਰੇ ਕੋਈ ਬਾਤ ਨਾ ਕਰਨੀ ਠੀਕ ਨਹੀਂ। ਕਿਸੇ ਫੋਰਮ ਤੇ ਇਲੈਕਸ਼ਨ ਲਾਜ਼ ਵਿਚ ਤਬਦੀਲੀ ਕਰਨ ਲਈ ਸ਼ਾਇਦ ਕਈ ਗੱਲਾਂ ਦੀ ਜ਼ਰੂਰਤ ਹੋਵੇਗੀ। ਲੇਕਿਨ ਉਹ ਸਾਰੀਆਂ ਗਲਾਂ ਇਕ ਛੋਟੇ ਜਿਹੇ ਰੇਜ਼ੋਲਿਊਸ਼ਨ ਨਾਲ, ਇਸ ਡਾਇ-ਰੈਕਸ਼ਨ ਨਾਲ, ਖਤਮ ਨਹੀਂ ਹੋ ਜਾਂਦੀਆਂ । ਸਿਰਫ ਇਹੀ ਵਜ੍ਹਾ ਹੈ ਕਿ ਇਸ ਸਵਾਲ ਤੇ ਹਿੰਦੁਸਤਾਨ ਦੀ ਕਿਸੇ ਵਿਧਾਨ ਸਭਾ ਨੇ ਅਤੇ ਜਿਵੇਂ ਕਿ ਮੈਂ ਪਹਿਲਾਂ ਕਿਹਾ ਹੈ ਕਿ ਕੇਰਲ ਵਾਲਿਆਂ ਨੇ, ਜਿਥੇ ਇਨ੍ਹਾਂ ਦੀ ਪਾਰਟੀ ਦੀ ਹਕੂਮਤ ਰਹੀ ਹੈ, ਉਨ੍ਹਾਂ ਨੇ ਵੀ ਇਹ ਰੈਜ਼ੋਲਿਊਸ਼ਨ ਪਾਸ ਨਹੀਂ ਕੀਤਾ ਕਿ ਪ੍ਰੋਪੋਰਸ਼ਨਲ ਰਿਪਰੀਜ਼ੈਂਟੇਸ਼ਨ ਦਾ ਸਿਸਟਮ ਹੋਣਾ ਚਾਹੀਦਾ ਹੈ। ਇਹ ਕੋਈ ਬਹੁਤ ਲੰਮੀ ਚੌੜੀ ਬਹਿਸ ਦਾ ਮਜ਼ਮੂਨ ਨਹੀਂ । ਦਲੀਲਾਂ ਬੱਗਾ ਸਾਹਿਬ ਨੇ ਦਿੱਤੀਆਂ ਹਨ। ਮੈਂ ਉਨ੍ਹਾਂ ਦਲੀਲਾਂ ਵਿਚੋਂ ਉਨ੍ਹਾਂ ਸਾਰੀਆਂ ਦੀ ਤਰਦੀਦ ਨਹੀਂ ਕਰਦਾ। ਪਰ ਇਕ ਵੱਡੀ ਬਾਤ ਨੂੰ ਸਾਹਮਣੇ ਰਖਦੇ ਹੋਏ ਕਿ ਇਸ ਨੂੰ ਪੇਸ਼ ਕਰਨ ਵਾਲੇ ਦਾ ਜਮਹੂਰੀਅਤ ਵਿਚ ਕਿਤਨਾ ਵਿਸ਼ਵਾਸ ਹੈ, ਇਸ ਕਾਰਨ ਇਹ ਰੈਜ਼ੋਲਿਊਸ਼ਨ ਬਦੋ ਬਦੀ ਸ਼ੱਕੀ ਬਣ ਜਾਂਦਾ ਹੈ। ਕੌਣ ਆਦਮੀ ਕੀ ਕਹਿ ਰਿਹਾ ਹੈ ? ਹੁਣੇ ਮੇਰੇ ਇਕ ਦੋਸਤ ਨੇ ਗੁਰਦ-ਵਾਰਿਆਂ ਦਾ ਜ਼ਿਕਰ ਕੀਤਾ ਸੀ, ਜਿਹੜੇ ਕਿ ਆਪ ਕਲੀਨ-ਸ਼ੇਵਡ ਹੋਨ। ਜਿਨ੍ਹਾਂ ਦਾ ਖ਼ੁਦ ਦਾ ਯਕੀਨ ਮਾਰਕਸਿਜ਼ਮ ਵਿਚ ਹੈ, ਉਸ ਦਾਇਰੇ ਦੇ ਮੁਤਾਬਿਕ ਹੀ ਹੈ।

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਕਿਸੇ ਦੂਸਰੇ ਆਨਰੇਬਲ ਮੈਂਬਰ ਦੇ ਮੁਤਲਿਕ ਕੁਝ ਅਨਚੈਰਿਟੇਬਲ ਰਿਮਾਰਕਸ ਕਹੇ ਹਨ, ਉਹ ਜਾਂ ਤਾਂ ਅਕਸਪੰਜ ਹੋਣੇ ਚਾਹੀਦੇ ਹਨ ਜਾਂ ਵਿਦਡਰਾ ਹੋਣੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ** : ਉਹ ਆਨਰੇਬਲ ਮੈਂਬਰ ਆਪ ਪਰਸਨਲ ਐਕਸਪਲੇਨੇਸ਼ਨ ਦੇ ਦੇਣਗੇ।

**ਸਰਦਾਰ ਉਮਰਾਓ ਸਿੰਘ** : ਪਰਸਨਲ ਐਕਸਪਲੇਨੇਸ਼ਨ ਤਦ ਹੋਵੇਗਾ ਜਦੋਂ ਉਹ ਬੋਲਣਗੇ। ਇਹ ਉਨ੍ਹਾਂ ਦੇ ਕਰੈਕਟਰ ਦੇ ਮੁਤਲਕ ਕਿਹਾ ਹੈ, ਉਨ੍ਹਾਂ ਦੇ ਰਹਿਣ ਬਹਿਣ ਦੇ ਮੁਤੱਲਕ ਕਿਹਾ ਹੈ, ਇਹ ਲਫਜ਼ ਅਨਚੈਰਿਟੇਬਲ ਹਨ ।

**ਸ੍ਰੀ ਡਿਪਟੀ ਸਪੀਕਰ** : ਉਹ ਆਪ ਇਸ ਬਾਰੇ ਕਹਿ ਲੈਣਗੇ ।

(ਇਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਆਪਣੀ ਸੀਟ ਤੇ ਖੜ੍ਹੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ) ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਠੀਕ ਹੈ ਕਿ ਕਾਮਰੇਡ ਦਰਸ਼ਨ ਸਿੰਘ ਹੋਰਾਂ ਨੇ ਸਿਰ ਮੁੰਨਿਆ ਹੋਇਆ ਹੈ ਪਰ ਜਿਨ੍ਹਾਂ ਨੇ ਲੰਬੀਆਂ ਲੰਬੀਆਂ ਦਾੜ੍ਹੀਆਂ ਰੱਖੀਆਂ ਹੋਈਆਂ ਹਨ ਉਹ ਕੀ ਕਰਦੇ ਹਨ ?

**Expunged as ordered by t'e Chair.

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ ਬੈਠੋ। ਮੈਂ ਤੁਹਾਨੂੰ ਟਾਇਮ ਫਿਰ ਦੇਵਾਂਗਾ । ਸਰਦਾਰ ਬੇਅੰਤ ਸਿੰਘ ਜੀ ਪੁਆਇੰਟ ਆਫ ਆਰਡਰ ਤੇ ਖੜੇ ਹਨ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker**: This is no point of order.

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਸਰਦਾਰ ਬੇਅੰਤ ਸਿੰਘ ਜੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, ਇਹ ਪ੍ਰੋਸੀਡਿੰਗਜ਼ ਦਾ ਪਾਰਟ ਨਾ ਬਣੇ।

**ਸ੍ਰੀ ਅ. ਵਿਸ਼ਵਾਨਾਥਨ** : ਡਿਪਟੀ ਸਪੀਕਰ ਸਾਹਿਬ, ਇਹ ਰੂਲ ਬਣਿਆ ਹੋਇਆ ਹੈ ਕਿ ਜਦੋਂ ਸਪੀਚ ਹੁੰਦੀ ਹੋਵੇ ਤਾਂ ਕੋਈ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰ ਸਕਦਾ । ਜਾਂ ਤਾਂ ਦੁਬਾਰਾ ਰੂਲ ਬਣਾ ਲਓ ਕਿ ਜਿਸ ਵਕਤ ਮੈਂਬਰ ਬੋਲ ਰਿਹਾ ਹੋਵੇ, ਉਸ ਵਕਤ ਪੁਆਇੰਟ ਆਫ ਆਰਡਰ ਇਸ ਤਰ੍ਹਾਂ ਉਠਾਏ ਜਾ ਸਕਦੇ ਹਨ । (ਵਿਘਨ) ।

ਵਿਰੋਧੀ ਧਿਰ ਵੱਲੋਂ ਆਵਾਜ਼ਾਂ : ਕੋਈ ਰੂਲ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਉਸ ਕਾਮਰੇਡ ਮੈਂਬਰ ਦਾ ਜ਼ਿਕਰ ਕੀਤਾ ਹੈ ਜਿਹੜਾ ਕਿ ਹਾਊਸ ਵਿਚੋਂ ਐਬਸੈਂਟ ਸੀ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਮੇਰਾ ਖਿਆਲ ਹੈ ਕਿ ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਕਿਸੇ ਦਾ ਨਾਉਂ ਨਹੀਂ ਲਿਆ । ਤੁਸੀਂ ਬੈਠੋ।

**ਕਾਮਰੇਡ ਸੱਤ ਪਾਲ ਡਾਂਗ** : ** **

**Mr Deputy Speaker** : This is no point of order.

ਇਹ ਪੁਆਇੰਟ ਰੈਜ਼ੋਲਿਊਸ਼ਨ ਦੇ ਨਾਲ ਤੁਅੱਲਕ ਨਹੀਂ ਰਖਦਾ। ਮੈਂ ਫਿਰ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਇਹ ਗੱਲ ਜਿਨ੍ਹਾਂ ਦੇ ਮੁਤਅਲਕ ਹੈ ਉਹ ਆਪਣੀ ਐਕਸਪਲੇਨੇਸ਼ਨ ਆਪ ਦੇ ਸਕਣਗੇ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਕਿਸੇ ਮੈਂਬਰ ਦੇ ਕੰਡਕਟ ਦੇ ਮੁਤੱਅਲਕ ਦੂਸਰਾ ਮੈਂਬਰ ਨਹੀਂ ਕਹਿ ਸਕਦਾ । ਡਿਪਟੀ ਸਪੀਕਰ ਸਾਹਿਬ, ਤੁਹਾਡੀ ਵੀ ਕੋਈ ਜ਼ਿਮੇਵਾਰੀ ਹੈ ਅਗਰ ਕੋਈ ਮੈਂਬਰ ਹਾਊਸ ਵਿਚ ਨਾ ਹੋਵੇ ਤਾਂ ਦੂਸਰਾ ਮੈਂਬਰ ਉਸ ਦੇ ਮੁਤੱਅਲਕ ਅਨਚੈਰੀਟੇਬਲ ਰਿਮਾਰਕਸ ਨਹੀਂ ਦੇ ਸਕਦਾ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇਸ ਦੇ ਬਾਰੇ ਤਾਂ ਕਾਫੀ ਗੱਲ ਬਾਤ ਹੋ ਚੁਕੀ ਹੈ । ਅਗਰ ਕਿਸੇ ਆਨਰੇਬਲ ਮੈਂਬਰ ਦੇ ਬਾਰੇ ਕਿਹਾ ਗਿਆ ਹੈ ਤਾਂ ਅਗਰ ਉਹ ਆਪਣੀ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁਣਗੇ ਤਾਂ I will allow him. ਪਰ ਇਸ ਤਰ੍ਹਾਂ ਅਨਨਸੈਸਰੀ ਕਨਟਰੋਵਰਸੀ ਨਹੀਂ ਖੜੀ ਕਰਨੀ ਚਾਹੀਦੀ।

---

**Expunged as ordered by the Chair.

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਇਹ ਹਿੰਦੂ ਸਿੱਖ ਦਾ ਮਸਲਾ ਬਣਾਇਆ ਗਿਆ ਹੈ । (ਵਿਘਨ)

**ਸਰਦਾਰ ਕਿਰਪਾਲ ਸਿੰਘ** : ਜਿਹੜੇ ਸੱਜਣਾਂ ਨੂੰ, ਡਿਪਟੀ ਸਪੀਕਰ ਸਾਹਿਬ, ਸ਼ੌਕ ਹੈ.. .. ..

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਜੋ ਕੁਝ ਕਿਰਪਾਲ ਸਿੰਘ ਹੋਰਾਂ ਨੇ ਇਕ ਕਾਮਰੇਡ ਮੈਂਬਰ ਬਾਰੇ ਕਿਹਾ ਹੈ ਉਸ ਦੀ ਰੈਜ਼ੋਲਿਊਸ਼ਨ ਨਾਲ ਕੀ ਰੈਲੇਵੈਂਸੀ ਹੈ ?

**ਸਰਦਾਰ ਕਿਰਪਾਲ ਸਿੰਘ** : ਰੈਲੇਵੈਂਸੀ ਇਹ ਹੈ ਕਿ ਮੈਂ ਕੋਈ ਵੀ ਨਾ-ਮਾਕੂਲ ਗੱਲ ਬਰਦਾਸ਼ਤ ਨਹੀਂ ਕਰ ਸਕਦਾ . . . .

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਨਾ-ਮਾਕੂਲ ਲਫਜ਼ ਇਕ ਮੈਂਬਰ ਬਾਰੇ ਵਰਤਿਆ ਹੈ । ਇਹ ਲਫਜ਼ ਅਨਪਾਰਲੀਮੈਂਟਰੀ ਹੈ । (ਵਿਘਨ)

**ਸਰਦਾਰ ਕਿਰਪਾਲ ਸਿੰਘ** : ਮੈਂ ਕਿਸੇ ਨੂੰ ਨਾ-ਮਾਕੂਲ ਨਹੀਂ ਕਿਹਾ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਸਰਦਾਰ ਕਿਰਪਾਲ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਵਾਈਂਡ ਅੱਪ ਕਰਨ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਹੜਾ ਆਦਮੀ ਨਾ-ਮਾਕੂਲ ਲਫਜ਼ ਦੀ ਤਸ਼ਰੀਹ ਵਿੱਚ ਆਪ ਉਠੇ, ਆਪ ਹੀ ਨਾ-ਮਾਕੂਲ ਬਣਨਾ ਚਾਹਵੇ ਤਾਂ ਮੈਂ ਉਸ ਨੂੰ ਕਿਵੇਂ ਰੋਕ ਸਕਦਾ ਹਾਂ । (ਹਾਸਾ, ਵਿਘਨ, ਸ਼ੋਰ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਆਪਣੇ ਭਾਸ਼ਣ ਨੂੰ ਜਾਰੀ ਰੱਖੋ ਜੀ ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਜੀ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਆਗਿਆ ਮੰਗ ਰਹੇ ਸਨ । )

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਕੀ ਹੈ ਤੁਹਾਡਾ ਪੁਆਇੰਟ ਆਫ਼ ਆਰਡਰ ?

**ਸਰਦਾਰ ਬੇਅੰਤ ਸਿੰਘ** : ** **

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਸੈਪਰੇਟ ਮਸਲਾ ਹੈ । ਇਸ ਨੂੰ ਉਠਾਉਣ ਵਾਸਤੇ ਤੁਹਾਡੇ ਪਾਸ ਕਾਫੀ ਟਾਈਮ ਹੋਰ ਆਵੇਗਾ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਕ ਮਿੰਟ ਮੇਰੀ ਗੱਲ ਤਾਂ ਸੁਣ ਲਓ ਜੀ । ਇਨ੍ਹਾਂ ਨੇ ਨਾ-ਮਾਕੂਲ ਦਾ ਸ਼ਬਦ ਵਰਤਿਆ ਹੈ। . . . . . . . .

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਬਹੁਤ ਟਾਈਮ ਮਿਲੇਗਾ, ਤੁਸੀਂ ਫਿਰ ਕਹਿ ਲੈਣਾ ।

**ਸਰਦਾਰ ਬੇਅੰਤ ਸਿੰਘ** : ਇਹ ਮਸਲਾ ਉਠਿਆ ਹੈ ਜੀ, ਇਸ ਤੇ ਮੈਂ ਕਹਿਣਾ ਚਾਹੁੰਦਾ ਹਾਂ .. .. ..

(ਇਸ ਸਮੇਂ ਕਈ ਆਨਰੇਬਲ ਮੈਂਬਰ ਸਾਹਿਬਾਨ ਖੜੇ ਹੋਏ) ।

**ਸ਼੍ਰੀ ਡਿਪਟੀ ਸਪੀਕਰ** : ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ ਉਨ੍ਹਾਂ ਨੂੰ ਬਹੁਤ ਸਾਰਾ ਟਾਈਮ ਮਿਲੇਗਾ । ਉਸ ਟਾਈਮ ਵਿਚ ਉਹ ਆਪਣੇ ਪੁਆਇੰਟ ਰੇਜ਼ ਕਰ ਸਕਦੇ ਹਨ । ਹੁਣ ਵਕਤ ਨਹੀਂ ਹੈ । (ਵਿਘਨ) Mr. Satya Pal Dang is on a point of order.

**ਸਰਦਾਰ ਬੇਅੰਤ ਸਿੰਘ** : ** **

**ਸ਼੍ਰੀ ਡਿਪਟੀ ਸਪੀਕਰ** : ਮੇਰੀ ਇਜਾਜ਼ਤ ਤੋਂ ਬਗੈਰ ਇਹ ਜੋ ਮੈਂਬਰ ਸਾਹਿਬ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**Expunged/not recorded as ordered by the Chair.

**ਸ੍ਰੀ ਅ. ਵਿਸ਼ਵਾਨਾਥਨ :** ਡਿਪਟੀ ਸਪੀਕਰ ਸਾਹਿਬ, ਨਾਮਾਕੂਲ ਲਫਜ਼ ਨੂੰ ਇਹ ਅਨਪਾਰ-ਲੀਮੈਂਟਰੀ ਕਹਿੰਦੇ ਹਨ । ਨਾਮਾਕੂਲ ਕੀ ਹੈ ? Nama kool means, which is not suitable and which is not appropriate.

**ਕਾਮਰੇਡ ਸੱਤ ਪਾਲ ਡਾਂਗ:** ** ** **

**Mr, Deputy Speaker**: This is no point of order,

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਰੂਲ 93 ਮੈਂ ਤੁਹਾਡੇ ਨੋਟਿਸ ਵਿਚ ਲਿਅਉਣਾ ਚਾਹੁੰਦਾ ਹਾਂ ।

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਮਨਸ਼ਾ ਇਹ ਹੈ ਕਿ ਮੈਂ ਬੋਲ ਨਾ ਸਕਾਂ ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਕਹਿ ਲੈਣ ਦਿਓ । ਸਰਦਾਰ ਉਮਰਾਓ ਸਿੰਘ ਜੀ, ਹੁਣ ਤਾਂ ਕਾਫੀ ਪੁਆਇੰਟਸ, ਆਫ਼ ਆਰਡਰ ਹੋ ਗਏ ਹਨ ।

**Sardar Umrao Singh :** I seek your protection. I have risen on a Point of Order.

**Mr. Deputy Speaker :** What is your Point of Order?

**Sardar Umrao Singh**: Rule 93 (2) (vi) says:

"93. (2) A member while speaking shall not—

xx xx xx xx

(vi) make a personal charge against a member ;"

**ਸ੍ਰੀ ਡਿਪਟੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬ ਆਪ ਹੀ ਐਕਸਪਲੇਨ ਕਰ ਦੇਣਗੇ ।

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਹਾਡੀ ਵੀ ਜ਼ਿਮੇਵਾਰੀ ਹੈ । ਰੂਲ ਕਲੀਅਰ ਹੈ, ਰੂਲ ਪ੍ਰੋਵਾਈਡ ਕਰਦਾ ਹੈ ਕਿ ਕੋਈ ਮੈਂਬਰ ਕਿਸੇ ਦੇ ਖਿਲਾਫ ਪਰਸਨਲ ਚਾਰਜ ਨਹੀਂ ਲਗਾ ਸਕਦਾ ।

**ਸ੍ਰੀ ਡਿਪਟੀ ਸਪੀਕਰ:** ਪਰ ਸਰਦਾਰ ਕਿਰਪਾਲ ਸਿੰਘ ਹੋਰਾਂ ਕਿਹਾ ਹੈ ਕਿ ਉਨ੍ਹਾਂ ਕਿਸੇ ਦਾ ਨਾਉਂ ਨਹੀਂ ਲਿਆ ।

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ 'ਹਾਊਸ ਦਾ ਮੈਂਬਰ' ਹੈ । ਠੀਕ ਹੈ ਕਿ ਨਾਮ ਨਹੀਂ ਲਿਆ ਲੇਕਿਨ ਹਾਊਸ ਦੇ ਮੈਂਬਰ ਦਾ ਤਾਂ ਜ਼ਿਕਰ ਕੀਤਾ ਹੈ । ਇਸ ਰੂਲ ਬਾਰੇ ਤੁਸੀਂ ਵਿਚਾਰ ਕਰ ਲਵੋ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਬੈਠੋ, ਸਰਦਾਰ ਕਿਰਪਾਲ ਸਿੰਘ ਜੀ ਨੂੰ ਸੁਣ ਲਵੋ ।

(ਇਸ ਸਮੇਂ ਗਿਆਨੀ ਕੁੰਦਨ ਸਿੰਘ ਪਤੰਗ ਜੀ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ )

**ਸ੍ਰੀ ਡਿਪਟੀ ਸਪੀਕਰ :** ਪਤੰਗ ਸਾਹਿਬ, ਬਹੁਤ ਪੁਆਇੰਟਸ ਆਫ ਆਰਡਰ ਹੋ ਗਏ ਹਨ ਜੀ । ਤੁਸੀਂ ਇਨ੍ਹਾਂ ਨੂੰ ਭਾਸ਼ਣ ਕਰ ਲੈਣ ਦਿਓ । ਸਰਦਾਰ ਕਿਰਪਾਲ ਸਿੰਘ ਜੀ ਤੁਸੀਂ ਵੀ ਮਿਹਰਬਾਨੀ ਕਰ ਕੇ ਵਾਈਂਡ ਅੱਪ ਕਰੋ ।

---

**Expunged as ordered by the Chair.

**ਸਰਦਾਰ ਕਿਰਪਾਲ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਬਿਲਕੁਲ ਗਲਤ ਸਮਝਿਆ ਗਿਆ ਹੈ ਕਿ ਗੁਰਦੁਆਰੇ ਦੇ ਢਾਹੁਣ ਵਾਲੇ ਨਾਲ ਮੇਰੀ ਜਾਂ ਕਿਸੇ ਹੋਰ ਬੰਦੇ ਦੀ ਹਮਦਰਦੀ ਹੋ ਸਕਦੀ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਹੜਾ ਬੰਦਾ ਗੁਰਦੁਆਰਾ ਢਾਹੁੰਦਾ ਹੈ, ਉਸ ਨਾਲ ਕਿਸੇ ਦੀ ਵੀ ਸਿੰਪਥੀ ਨਹੀਂ ਹੋ ਸਕਦੀ ।

**ਕਾਮਰੇਡ ਸੱਤ ਪਾਲ ਡਾਂਗ**: ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਬਿਨਾਂ ਆਗਿਆ ਤੋਂ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ) ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਮਿਹਰਬਾਨੀ ਕਰਕੇ ਹਾਊਸ ਦੀ ਕਾਰਵਾਈ ਨੂੰ ਚੱਲਣ ਦੇਣ ਅਤੇ ਆਪਣਾ ਸਹਿਯੋਗ ਦੇਣ ।

**ਸਰਦਾਰ ਉਮਰਾਓ ਸਿੰਘ** : ਇਹ ਜੋ ਮਰਜ਼ੀ ਆਏ ਬੋਲੀ ਜਾਣ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਜਿਹੜਾ ਸਬਜੈਕਟ ਹੈ, ਉਸ ਤੇ ਬੋਲੋ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਫਖਰ ਹੈ ਕਿ ਮੈਂ ਸੱਚਾ ਆਦਮੀ ਹਾਂ ਔਰ ਮੇਰੀ ਸੱਚ ਬੋਲਣ ਦੀ ਆਦਤ ਹੈ। ਔਰ ਮੇਰੇ ਸੱਚ ਬੋਲਣ ਤੇ ਜਿਸ ਜਿਸ ਨੂੰ ਮਿਰਚ ਲਗਦੀ ਹੈ, ਉਹ ਤੜਪਦਾ ਹੈ। ਉਸ ਦੇ ਤੜਪਣ ਤੇ ਮੈਨੂੰ ਰਹਿਮ ਵੀ ਆਉਂਦਾ ਹੈ, ਜਿਹੜੇ ਆਦਮੀਆਂ ਨੂੰ ਦੁਨੀਆਂ ਦੀ ਐਨੀ ਫਿਟਕਾਰ ਮਿਲੀ ਹੋਵੇ, ਉਸ ਨੂੰ ਹੁਣ ਮੈਂ ਕੀ ਆਖਾਂ। ਇਹ ਬਾਰ ਬਾਰ ਬਾਂਸ ਦੀ ਤਰ੍ਹਾਂ ਖੜੇ ਹੋ ਜਾਂਦੇ ਹਨ । ਗੁਰਦੁਆਰੇ ਦੇ ਮੁਤਅੱਲਕ ਮੈਂ ਪੁਜ਼ੀਸ਼ਨ ਵਾਜ਼ੇ ਕਰ ਦਿੱਤੀ ਹੈ। ਮੈਂ ਕਿਸੇ ਦਾ ਨਾਂ ਨਹੀਂ ਲਿਆ । ਪਰ ਸੂਰਤ ਵੇਖ ਕੇ ਜ਼ਰੂਰ ਕਿਹਾ ਹੈ —

"ਆਈਨੇ ਮੇਂ ਬਿਗੜ ਕਰ ਬੈਠ ਗਏ, ਜਿਨ ਕੀ ਸੂਰਤ ਜਿਨਹੇਂ ਦਿਖਾਈ ਗਈ "

ਮੇਰੇ ਦੋਸਤ ਹੁਣ ਬਾਰ ਬਾਰ ਖੜੇ ਹੋ ਕੇ ਗਲਾਂ ਕਰਦੇ ਹਨ ਔਰ ਆਕੜ ਆਕੜ ਕੇ ਖੜੇ ਹੁੰਦੇ ਹਨ ਪਰ ਸ਼ਾਇਦ ਇਨ੍ਹਾਂ ਨੂੰ ਆਪਣੀ ਸ਼ਰਮਿੰਦਗੀ ਭੁੱਲ ਗਈ ਹੈ । (ਵਿਘਨ) ਐਤਕੀਂ ਜਿਹੜੀ ਇਨ੍ਹਾਂ ਨੂੰ ਫਿਟਕਾਰ ਪਈ ਹੈ, ਸ਼ਾਇਦ ਇਹ ਭੁੱਲ ਗਏ ਹਨ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਬਾਰ ਬਾਰ ਅੱਗੇ ਨਾ ਆਇਆ ਕਰਨ ।

ਹੁਣ ਮੈਂ ਆਪਣੇ ਮਜ਼ਮੂਨ ਤੇ ਆਉਂਦਾ ਹਾਂ ਜਿਸ ਦੀ ਗੱਲ ਇਥੇ ਚਲ ਰਹੀ ਸੀ । ਇਸ ਵਾਸਤੇ ਹੁਣ ਮੈਂ ਡਾਂਗ ਸਾਹਿਬ ਨੂੰ ਐਨਾ ਕਹਿ ਸਕਦਾ ਹਾਂ ਕਿ ਮੈਂ ਲੈਨਿਨ ਦੀ ਗਰੇਟਨੈਸ ਤੇ ਕੋਈ ਇਤਰਾਜ਼ ਨਹੀਂ ਕਰਦਾ, ਮਾਰਕਸ ਦੀ ਗਰੇਟਨੈਸ ਤੇ ਕੋਈ ਇਤਰਾਜ਼ ਨਹੀਂ ਕਰਦਾ। ਉਨ੍ਹਾਂ ਦੀ ਫਿਲਾਸਫੀ ਦੀ ਮੈਂ ਕਦਰ ਕਰਦਾ ਹਾਂ ਅਤੇ ਜੋ ਉਨ੍ਹਾਂ ਨੇ ਰਾਹ ਦਿਖਾਇਆ ਇਸ ਬਾਰੇ ਸਾਡੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ । ਲੇਕਿਨ, ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਦੀ ਸੰਸਕ੍ਰਿਤੀ ਪਰੰਪਰਾ, ਈਸ਼ਵਰ ਵਿਸ਼ਵਾਸ ਅਤੇ ਜਮਹੂਰੀਅਤ ਸਾਰੀ ਦੁਨੀਆਂ ਵਿੱਚ ਸ਼ਿਖਰ ਤੇ ਹੈ । ਪਰ ਹੁਣ ਇਹ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕਰ ਰਹੇ ਹਨ, ਇਸ ਬਾਰੇ ਮੈਂ ਜ਼ਿਆਦਾ ਤਾਂ ਕੁਝ ਨਹੀਂ ਕਹਿੰਦਾ ਅਤੇ ਨਾਂ ਹੀ ਕਿਸੇ ਤੇ ਇਲਜ਼ਾਮ ਲਾਉਂਦਾ ਹਾਂ, ਪਰ ਇਕ ਮਿਸਾਲ ਹੈ ਕਿ ਹੁਣ ਸ਼ੈਤਾਨ ਵੀ ਅੰਜੀਲ ਪੜ੍ਹਨ ਲਗ ਪਏ ਹਨ। (ਵਿਘਨ) ਜਦੋਂ ਮੈਂ ਜਮਹੂਰੀਅਤ ਦੀ ਗੱਲ ਕਰਦਾ ਹਾਂ ਤਾਂ ਇੰਨ੍ਹਾਂ ਵਲੋਂ ਬਾਰ ਬਾਰ ਰੋਕਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । (ਵਿਘਨ)

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ਼ ਆਰਡਰ, ਸਰ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਤਸ਼ਰੀਫ ਰਖੋ। (ਵਿਘਨ) ਪਤੰਗ ਸਾਹਿਬ, ਮੈਂ ਤੁਹਾਨੂੰ ਵੀ ਸਮਾਂ ਦੇਵਾਂਗਾ ।

**Not recorded as ordered by the Chair.

[ਸ੍ਰੀ ਡਿਪਟੀ ਸਪੀਕਰ]

(ਇਸ ਵੇਲੇ ਹੋਰ ਵੀ ਕਈ ਮਾਨਯੋਗ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜੇ ਸਨ)

ਮੈਂ ਪ੍ਰਾਰਥਨਾ ਕਰਾਂਗਾ ਕਿ ਮੈਂਬਰ ਸਾਹਿਬਾਨ ਸ਼ਾਂਤੀ ਨਾਲ ਸੁਣਨ।

**ਸਰਦਾਰ ਬੇਅੰਤ ਸਿੰਘ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : :: ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇਟ ਆਫ਼ ਆਰਡਰ ਨਹੀਂ ਹੈ। ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਕਿਰਪਾਲ ਸਿੰਘ** : ਬੱਸ ਜੀ, ਮੈਂ ਦੋ ਮਿੰਟ ਹੀ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਹਰ ਦੋ ਮਿੰਟ ਬਾਅਦ ਖੜੇ ਹੋ ਜਾਂਦੇ ਹਨ। ਸਰਦਾਰ ਬੇਅੰਤ ਸਿੰਘ ਕੋਈ ਨਾ ਕੋਈ ਪੁਆਇੰਟ ਆਫ਼ ਆਰਡਰ ਲੈ ਕੇ ਖੜੇ ਹੋ ਜਾਂਦੇ ਹਨ ਔਰ ਅਸਲ ਗੱਲ ਨੂੰ ਸੁਣਨ ਲਈ ਵੀ ਤਿਆਰ ਨਹੀਂ ਹੁੰਦੇ।

**ਸ੍ਰੀ ਡਿਪਟੀ ਸਪੀਕਰ** : ਮੈਂ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਰੈਲੇਵੈਂਟ ਬੋਲੋ ਅਤੇ ਜਲਦੀ ਵਾਈਂਡ ਅੱਪ ਕਰੋ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

ਮੈਂ ਫਿਰ ਆਨਰੇਬਲ ਮੈਂਬਰਜ਼ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਕ੍ਰਿਪਾ ਕਰ ਕੇ ਬੈਠ ਜਾਣ ਅਤੇ ਸ਼ਾਂਤੀ ਨਾਲ ਸੁਣਨ। ਸਰਦਾਰ ਕਿਰਪਾਲ ਸਿੰਘ ਜੀ, ਜਲਦੀ ਵਾਈਂਡ ਅੱਪ ਕਰੋ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਬਾਰ ਬਾਰ ਖੜੇ ਹੋ ਜਾਂਦੇ ਹਨ। ਮੈਂ ਤਾਂ ਇਨ੍ਹਾਂ ਦਾ ਹਾਜ਼ਮਾ ਤੇਜ਼ ਕਰਦਾ ਹਾਂ। ਕਈ ਵਾਰੀ ਹਾਜ਼ਮਾ ਖਰਾਬ ਹੋ ਜਾਂਦਾ ਹੈ ਤਾਂ ਚਟਣੀ ਦੇਣੀ ਪੈਂਦੀ ਹੈ ਤਾਕਿ ਉਸ ਨਾਲ ਹਾਜ਼ਮਾ ਤੇਜ਼ ਹੋ ਜਾਵੇ। ਇਸ ਲਈ ਮੈਂ ਇਨ੍ਹਾਂ ਨੂੰ ਫਿਰ ਕਹਿੰਦਾ ਹਾਂ ਕਿ ਜਿਹੜਾ ਆਦਮੀ ਗੁਰਦੁਆਰਾ ਢਾਹੁੰਦਾ ਹੈ ਉਸ ਨਾਲ ਕਿਸੇ ਨੂੰ ਵੀ ਸਿੰਪਥੀ ਨਹੀਂ ਹੋ ਸਕਦੀ। ਪਰ ਇਹ ਤਾਂ ਬਾਰ ਬਾਰ ਇਸ ਗੱਲ ਨੂੰ ਐਕਸਪਲਾਇਟ ਕਰਦੇ ਹਨ। ਇਨ੍ਹਾਂ ਦੀ ਤਾਂ ਇਹ ਮਨਸ਼ਾ ਹੈ ਕਿ ਕਿਤੇ ਯਾਰੀ ਟੁੱਟ ਨਾ ਜਾਵੇ।

"ਸ਼ਾਇਰ ਯਾਰੋਂ ਕੇ ਗਜ਼ਬ ਸੇ ਨਹੀਂ ਡਰਤੇ ਯਾਰੋ
ਹਮ ਅਸੂਲੋਂ ਕੀ ਤਜਾਰਤ ਨਹੀਂ ਕਰਤੇ ਯਾਰੋ।"

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ।

**ਸਰਦਾਰ ਕਿਰਪਾਲ ਸਿੰਘ** : ਚੰਗਾ ਜੀ, ਹੁਣ ਮੈਂ ਆਗਿਆ ਮੰਗਦਾ ਹਾਂ ਕਿਉਂਕਿ ਮੇਰੇ ਸਾਥੀ ਮੈਨੂੰ ਬੋਲਦਾ ਵੇਖਕੇ ਖੁਸ਼ ਨਹੀਂ। ਇਸ ਲਈ ਇਨ੍ਹਾਂ ਦੀ ਖੁਸ਼ੀ ਵਾਸਤੇ ਮੈਂ ਹੋਰ ਨਹੀਂ ਬੋਲਦਾ। ਇਹ ਜਿਹੜਾ ਰੈਜ਼ੋਲਿਊਸ਼ਨ ਆਇਆ ਹੈ ਅਤੇ ਇਸਨੂੰ ਜਿਹੜੇ ਮੇਰੇ ਸਾਥੀ ਲਿਆਏ ਹਨ, ਇਹ ਜਮਹੂਰੀਅਤ ਦਾ ਤਕਾਜ਼ਾ ਨਹੀਂ, ਇਸ ਲਈ ਮੈਂ ਇਸ ਨੂੰ ਰਿਜੈਕਟ ਕਰਦਾ ਹਾਂ।

---

## PERSONAL EXPLANATION BY COMRADE DARSHAN SINGH CANADIAN

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਅੱਜ ਸਵੇਰੇ ਇੱਕ ਮਾਮਲਾ ਉਠਾਇਆ ਗਿਆ ਸੀ ਕਿ ਇਕ ਪਿੰਡ ਦਾ

**Expunged as ordered by the Chair.

ਗੁਰਦੁਆਰਾ ਢਹਿ ਗਿਆ ਹੈ ਔਰ ਗੁਰਦੁਆਰੇ ਦੀ ਛੱਤ ਢਹਿ ਜਾਣ ਨਾਲ ਗੁਰੂ ਗ੍ਰੰਥ ਸਾਹਿਬ ਦੀ ਬੀੜ ਥੱਲੇ ਦੱਬ ਗਈ ਹੈ । ਪਰ ਮੇਰੇ ਬਾਰੇ ਇਥੇ ਇਹ ਜ਼ਿਕਰ ਕੀਤਾ ਗਿਆ ਹੈ ਕਿ ਮੈਂ ਸਿੱਖ ਨਹੀਂ ਹਾਂ, ਇਸ ਲਈ ਮੈਂ ਇਹ ਪੁਆਇੰਟ ਰੇਜ਼ ਨਹੀਂ ਕਰ ਸਕਦਾ । ਮੈਂ ਦੱਸਦਾ ਹਾਂ ਕਿ ਪੱਗਾਂ ਬੰਨ੍ਹ ਕੇ ਕੋਈ ਸਿੱਖ ਨਹੀਂ ਬਣ ਜਾਂਦਾ ਹੈ ਜਾਂ ਕੋਈ ਕੇਸਧਾਰੀ ਹੀ ਸਿੱਖ ਹੁੰਦਾ ਹੈ । ਮੈਂ ਵੀ ਇਕ ਸਿੱਖ ਫੈਮਿਲੀ ਦੇ ਵਿੱਚ ਜਨਮ ਲਿਆ ਹੋਇਆ ਹੈ । ਮੈਂ ਹਰ ਇੱਕ ਧਰਮ ਦੀ ਇੱਜ਼ਤ ਕਰਦਾ ਹਾਂ। ਮੈਂ ਲੋਕਾਂ ਦਾ ਚੁਣਿਆ ਹੋਇਆ ਨੁਮਾਇੰਦਾ ਹਾਂ । ਮੇਰੇ ਇਲਾਕੇ ਦੇ ਇਕ ਲੱਖ ਵੋਟਰ ਹਨ। ਉਸ ਦੇ ਵਿੱਚ ਸਿੱਖਾਂ ਨੇ, ਹਿੰਦੂਆਂ ਨੇ, ਮੁਸਲਮਾਨਾਂ ਨੇ ਅਤੇ ਹੋਰ ਵੀ ਕਈ ਜਾਤਾਂ ਹਨ ਜਿਨ੍ਹਾਂ ਨੇ ਮੈਨੂੰ ਵੋਟਾਂ ਪਾ ਕੇ ਇਥੇ ਭੇਜਿਆ ਹੈ । ਇਸ ਲਈ ਮੇਰਾ ਇੱਕ ਰਾਈਟ ਬਣ ਜਾਂਦਾ ਹੈ ਕਿ ਉਨ੍ਹਾਂ ਦੇ ਬਾਰੇ ਮੈਂ ਇਥੇ ਹਾਊਸ ਦੇ ਵਿੱਚ ਜ਼ਿਕਰ ਕਰਾਂ । ਲੇਕਿਨ ਮੇਰੇ ਬਾਰੇ ਜਿਹੜੇ ਸ਼ਬਦ ਇਸਤੇਮਾਲ ਕੀਤੇ ਗਏ ਹਨ ਔਰ ਮੇਰਾ ਅਪਮਾਨ ਕੀਤਾ ਗਿਆ ਹੈ, ਇਹ ਠੀਕ ਨਹੀਂ ਹੈ। ਇਸ ਲਈ ਇਹ ਨਹੀਂ ਹੋਣਾ ਚਾਹੀਦਾ ਕਿ ਜੇਕਰ ਕਿਸੇ ਹਿੰਦੂ ਬਾਰੇ ਗੱਲ ਕਰਨੀ ਹੋਵੇ ਤਾਂ ਪਹਿਲਾਂ ਮੈਂ ਹਿੰਦੂ ਬਣਾਂ ਤੇ ਫਿਰ ਗੱਲ ਕਰ ਸਕਦਾ ਹਾਂ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਇਸ ਪਵਿੱਤਰ ਹਾਊਸ ਦੇ ਵਿੱਚ ਨਹੀਂ ਆਉਣੀਆਂ ਚਾਹੀਦੀਆਂ ਸਨ । ਇਹ ਮੇਰੇ ਪਵਿੱਤਰ ਹੱਕਾਂ ਤੇ ਛਾਪਾ ਮਾਰਿਆ ਗਿਆ ਹੈ, ਜਿਸ ਨੂੰ ਮੈਂ ਸਹਿਣ ਨਹੀਂ ਕਰ ਸਕਦਾ ।

**ਸ੍ਰੀ ਡਿਪਟੀ ਸਪੀਕਰ** : ਮੈਂ ਕਨੇਡੀਅਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਰਦਾਰ ਕਿਰਪਾਲ ਸਿੰਘ ਜੀ ਨੇ ਤੁਹਾਡਾ ਨਾਂ ਨਹੀਂ ਲਿਆ । ਇਸ ਲਈ ਜਿਹੜੀ ਕਲੈਰੀਫੀਕੇਸ਼ਨ ਤੁਸੀਂ ਦਿੱਤੀ ਹੈ, ਉਹ ਠੀਕ ਹੈ । ਤੁਹਾਨੂੰ ਹੋਰ ਕਈ ਆਈਟਮਜ਼ ਤੇ ਬੋਲਣ ਦਾ ਮੌਕਾ ਮਿਲੇਗਾ, ਤੁਸੀਂ ਉਸ ਸਮੇਂ ਕਹਿ ਲੈਣਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਮੌਕਾ ਨਹੀਂ ਲੈਣਾ ਚਾਹੁੰਦਾ । ਮੈਂ ਤਾਂ ਆਪਣੀ ਗੱਲ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਦੁਬਾਰਾ ਗੱਲ ਨਹੀਂ ਹੋਣੀ ਚਾਹੀਦੀ । ਮੇਰੇ ਹੱਕਾਂ ਤੇ ਹਮਲਾ ਕੀਤਾ ਗਿਆ ਹੈ । ਅਸੀਂ ਪੁਲੀਟੀਕਲ ਨੁਕਤਾਚੀਨੀ ਸੁਣਨ ਲਈ ਤਿਆਰ ਹਾਂ । ਇਹ ਸਵਾਲ ਕਰਨ, ਅਸੀਂ ਸਵਾਲਾਂ ਦੇ ਜਵਾਬ ਦੇਵਾਂਗੇ ਪਰ ਇਸ ਤਰ੍ਹਾਂ ਜ਼ਾਤ ਪਾਤ ਦੀ ਗੱਲ ਕਰਨੀ ਠੀਕ ਨਹੀਂ ਹੈ। ਮੈਂ ਵੋਟਾਂ ਹਿੰਦੂਆਂ ਦੀਆਂ, ਸਿੱਖਾਂ ਦੀਆਂ, ਈਸਾਈਆਂ ਦੀਆਂ ਅਤੇ ਮੁਸਲਮਾਨਾਂ ਦੀਆਂ ਲਈਆਂ ਹਨ । ਇਸ ਲਈ ਮੇਰਾ ਇਹ ਹੱਕ ਬਣ ਜਾਂਦਾ ਹੈ ਕਿ ਉਨ੍ਹਾਂ ਦੇ ਹਿੱਤਾਂ ਬਾਰੇ ਇਥੋਂ ਆਵਾਜ਼ ਬੁਲੰਦ ਕਰਾਂ ।

## RESOLUTION *re*: INTRODUCTION OF PROPORTIONAL REPRESENTATION SYSTEM OF VOTING IN THE ELECTIONS (*Resumption of Discussion*)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਵਿਚ ਜਿਹੜਾ ਕਾਮਰੇਡ ਸੱਤ ਪਾਲ ਡਾਂਗ ਜੀ ਨੇ ਮਤਾ ਪੇਸ਼ ਕੀਤਾ ਹੈ ਕਿ ਸਿੰਗਲ ਕੰਸਟੀਚਿਊਐਂਸੀ ਸਿਸਟਮ ਦੀ ਥਾਂ ਤੇ ਪ੍ਰੋਪੋਰਸ਼ਨਲ ਪ੍ਰਤੀਨਿਧਤਾ ਸਿਸਟਮ ਲਾਗੂ ਕੀਤਾ ਜਾਵੇ, ਮੈਂ ਇਸ ਮਤੇ ਦੀ ਪੁਰਜ਼ੋਰ ਸ਼ਬਦਾਂ ਦੇ ਨਾਲ ਆਪਣੀ ਪਾਰਟੀ ਵੱਲੋਂ ਇਸ ਦੀ ਸਪੋਰਟ ਕਰਦਾ ਹਾਂ । ਮੇਰੀ ਪਾਰਟੀ ਦਾ ਹਮੇਸ਼ਾਂ ਸਟੈਂਡ ਰਿਹਾ ਹੈ ਕਿ ਇਸ ਸਿੰਗਲ ਕੰਸਟੀਚਿਊਐਂਸੀ ਸਿਸਟਮ ਦੇ ਵਿਚ ਬਹੁਤ ਸਾਰੇ ਨੁਕਸ ਹਨ ਔਰ ਇਨ੍ਹਾਂ ਨੁਕਸਾਂ ਦੇ ਕਾਰਨ ਇਹ ਡੈਮੋਕਰੇਸੀ ਵੱਧ ਫੁੱਲ ਨਹੀਂ ਸਕਦੀ । ਜੇਕਰ ਇਸ

[ਮਾਸਟਰ ਚੰਦ ਸਿਘ]

ਸਿਸਟਮ ਦੀ ਥਾਂ ਤੇ ਅਨੁਪਾਤੀ ਪ੍ਰਣਾਲੀ ਨੂੰ ਚਾਲੂ ਕੀਤਾ ਜਾਵੇ ਤਾਂ ਚੰਗਾ ਹੋਵੇਗਾ ਔਰ ਇਸ ਦੇ ਨਾਲ ਕਾਫੀ ਨੁਕਸ ਜਿਹੜੇ ਸਿੰਗਲ ਕੰਸਟੀਚਿਊਐਂਸੀ ਸਿਸਟਮ ਦੇ ਵਿਚ ਹਨ ਉਹ ਦੂਰ ਹੋ ਜਾਣਗੇ । ਇਸ ਅਨੁਪਾਤੀ ਸਿਸਟਮ ਦੇ ਰਾਹੀਂ ਡੈਮੋਕਰੇਸੀ ਕਾਫੀ ਮਜ਼ਬੂਤ ਹੋਵੇਗੀ, ਜਿਸ ਕਰਕੇ ਮੇਰੀ ਪਾਰਟੀ ਇਸ ਮਤੇ ਦੀ ਸਪੋਰਟ ਕਰ ਰਹੀ ਹੈ । ਮੇਰੇ ਖਿਆਲ ਦੇ ਵਿਚ ਦੋਨਾਂ ਪ੍ਰਣਾਲੀਆਂ ਦੇ ਗੁਣ ਅਤੇ ਦੋਸ਼ਾਂ ਨੂੰ ਵੇਖ ਲਿਆ ਜਾਵੇ ਤਾਂ ਪਤਾ ਲੱਗੇਗਾ ਕਿ ਅਨੁਪਾਤੀ ਸਿਸਟਮ ਚੰਗਾ ਹੈ ਕਿਉਂਕਿ ਇਸ ਦੇ ਵਿਚ ਬਹੁਤ ਜ਼ਿਆਦਾ ਗੁਣ ਹਨ । ਇਸ ਲਈ ਇਸ ਸਿਸਟਮ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ। ਮੌਜੂਦਾ ਸਿਸਟਮ ਦੇ ਵਿਚ ਬਹੁਤ ਜ਼ਿਆਦਾ ਨੁਕਸ ਹਨ । ਜਿਸ ਤਰ੍ਹਾਂ ਡਾਂਗ ਸਾਹਿਬ ਨੇ ਫੁਰਮਾਇਆ ਹੈ ਕਿ ਜਦੋਂ ਐਮ. ਐਲ. ਏਜ਼. ਦੀਆਂ ਇਲੈਕਸ਼ਨਾਂ ਹੁੰਦੀਆਂ ਹਨ ਉਸ ਵਕਤ ਬੜੇ ਗਲਤ ਢੰਗ ਦੇ ਨਾਅਰੇ ਲਗਾਏ ਜਾਂਦੇ ਹਨ । ਲੋਕਾਂ ਦੀਆਂ ਭਾਵਨਾਵਾਂ ਨੂੰ ਕੁਚਲਿਆ ਜਾਂਦਾ ਹੈ । ਇਸ ਦੇ ਨਾਲ ਲੋਕਾਂ ਨੂੰ ਗੁਮਰਾਹ ਕੀਤਾ ਜਾਂਦਾ ਹੈ । ਸਾਡਾ ਮੁਲਕ ਇਕ ਸੈਕੂਲਰ ਸਟੇਟ ਹੈ, ਜਿਸ ਦੇ ਵਿਚ ਜ਼ਾਤ ਪਾਤ ਨੂੰ ਉਤਸ਼ਾਹ ਨਹੀਂ ਦੇਣਾ ਚਾਹੀਦਾ ਔਰ ਹੁਣ ਇਸ ਨੂੰ ਬਿਲਕੁਲ ਖ਼ਤਮ ਕਰ ਦੇਣਾ ਚਾਹੀਦਾ ਹੈ। ਪਰ ਮੈਂ ਅਰਜ਼ ਕਰਦਾ ਹਾਂ ਕਿ ਇਸ ਮੌਜੂਦਾ ਸਿਸਟਮ ਦੇ ਰਾਹੀਂ ਜ਼ਾਤ ਪਾਤ ਘੱਟ ਨਹੀਂ ਰਿਹਾ, ਸਗੋਂ ਵਧ ਰਿਹਾ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਸਿਸਟਮ ਨੂੰ ਜਲਦੀ ਤੋਂ ਜਲਦੀ ਖਤਮ ਕਰ ਦਿਤਾ ਜਾਵੇ । ਤੁਹਾਨੂੰ ਪਤਾ ਹੋਵੇਗਾ ਕਿ 1967, 1969 ਅਤੇ 1971 ਦੀਆਂ ਇਲੈਕਸ਼ਨਾਂ ਤੋਂ ਪਤਾ ਲਗਦਾ ਹੈ ਕਿ ਇਸ ਵੋਟਿੰਗ ਸਿਸਟਮ ਦੇ ਵਿੱਚ ਬਹੁਤ ਸਾਰੇ ਨੁਕਸ ਹਨ । ਵੈਸਟ ਬੰਗਾਲ ਦੇ ਵਿਚ ਕਾਂਗਰਸ ਪਾਰਟੀ ਨੇ ਰਿਗਿੰਗ ਕਰਕੇ ਮਾਰਕਸ ਕਮਿਊਨਿਸਟ ਪਾਰਟੀ ਨੂੰ ਅਸੈਂਬਲੀ ਵਿਚ ਨਹੀਂ ਜਾਣ ਦਿੱਤਾ ਕਿਉਂਕਿ ਰਿਗਿੰਗ ਕਰਕੇ ਉਹ ਸਾਧਾਰਨ ਮੈਜਾਰਿਟੀ ਲੈ ਗਏ ਸਨ। ਜੇਕਰ ਪ੍ਰੋਪੋਰਸ਼ਨਲ ਰਿਪ੍ਰੇਜ਼ੈਂਨਟੇਸ਼ਨ ਸਿਸਟਮ ਹੁੰਦਾ ਤਾਂ ਹਰ ਇਕ ਪਾਰਟੀ ਨੂੰ ਵੋਟਾਂ ਦੀ ਗਿਣਤੀ ਦੇ ਹਿਸਾਬ ਨਾਲ ਅਸੈਂਬਲੀ ਵਿਚ, ਪਾਰਲੀਮੈਂਟ ਵਿਚ ਉਨ੍ਹਾਂ ਨੂੰ ਸੀਟਾਂ ਪ੍ਰਾਪਤ ਹੋ ਜਾਂਦੀਆਂ । ਇਸ ਲਈ ਇਨ੍ਹਾਂ ਗੱਲਾਂ ਤੇ ਵਿਚਾਰ ਕਰਨ ਦੀ ਲੋੜ ਹੈ । ਇਹ ਨਹੀਂ ਕਿ ਅੱਜ ਕਾਂਗਰਸ ਪਾਰਟੀ ਆਪੋਜ਼ੀਸ਼ਨ ਦੇ ਵਿਚ ਚਲੀ ਗਈ ਹੈ ਇਸ ਲਈ ਇਹ ਸਪੋਰਟ ਕਰ ਰਹੇ ਹਨ । ਡਾਂਗ ਸਾਹਿਬ ਦੀ ਪਾਰਟੀ ਅਤੇ ਮੇਰੀ ਪਾਰਟੀ ਇਸ ਦੀ ਸਪੋਰਟ ਕਰਦੀ ਹੈ । ਇਹ ਵੀ ਨਾ ਹੋਵੇ ਕਿ ਅੱਜ ਜਨਤਾ ਪਾਰਟੀ ਰੂਲਿੰਗ ਬੈਂਚਾਂ ਤੇ ਬੈਠੀ ਹੈ, ਇਸ ਲਈ ਉਹ ਵਿਰੋਧ ਕਰੇ । ਸਾਡੇ ਦੇਸ਼ ਦੀ ਜਮਹੂਰੀਅਤ ਨੂੰ ਮਜ਼ਬੂਤ ਕਰਨ ਲਈ ਇਸ ਮੱਤੇ ਨੂੰ ਸਰਬ-ਸੰਮਤੀ ਨਾਲ ਪਾਸ ਕਰਕੇ ਸੈਂਟਰਲ ਗੌਰਮਿੰਟ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਉਹ ਇਸ ਸਿਸਟਮ ਨੂੰ ਲਾਗੂ ਕਰੇ । ਅੱਜ ਕੱਲ ਇਸ ਮੁਲਕ ਦੇ ਵਿਚ ਦੋ ਪਾਰਟੀ ਸਿਸਟਮ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ । ਇਹ ਦੋ ਪਾਰਟੀ ਸਿਸਟਮ ਸਾਡੇ ਦੇਸ਼ ਦੀ ਜਮਹੂਰੀਅਤ ਲਈ ਇਕ ਖ਼ਤਰਾ ਪੈਦਾ ਹੋ ਗਿਆ ਹੈ । ਇਸ ਲਈ ਦੋ ਪਾਰਟੀ ਸਿਸਟਮ ਨੂੰ ਰੋਕਣ ਲਈ ਐਸੇ ਕਦਮ ਉਠਾਉਣ ਦੀ ਬੜੀ ਜ਼ਰੂਰਤ ਹੈ । ਇਸ ਜਮਹੂਰੀਅਤ ਨੂੰ ਮਜ਼ਬੂਤ ਕਰਨ ਲਈ ਪ੍ਰੋਪੋਰਸ਼ਨਲ ਰਿਪ੍ਰੇਜ਼ੇਂਟੇਸ਼ਨ ਸਿਸਟਮ ਦਾ ਹੋਣਾ ਬੜਾ ਜ਼ਰੂਰੀ ਹੈ । ਹੁਣ ਦੇ ਸਿਸਟਮ ਵਿਚ ਬਹੁਤ ਨੁਕਸ ਹਨ ਇਸ ਲਈ ਇਸ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ । ਪ੍ਰੋਪੋਰਸ਼ਨਲ ਰਿਪ੍ਰੇਜ਼ੈਂਟੇਸ਼ਨ ਸਿਸਟਮ ਦੇ ਰਾਹੀਂ ਘੱਟ ਗਿਣਤੀ ਦੇ ਲੋਕਾਂ ਨੂੰ ਪੂਰੀ ਨੁਮਾਇੰਦਗੀ ਮਿਲੇਗੀ । ਮਿਸਾਲ ਦੇ ਤੌਰ ਤੇ ਇਕ ਮਿਨਾਰਿਟੀ ਦੋ ਲੱਖ ਲੋਕਾਂ ਦੀ ਰਹਿੰਦੀ ਹੈ, ਉਹ ਨਾ ਸਿੰਪਲ ਮੈਜਾਰਿਟੀ ਵਿਚ ਆ ਸਕਦੇ ਹਨ ਔਰ ਨਾ ਹੀ ਕੋਈ ਸੌਲਿਡ ਮੈਜਾਰਿਟੀ ਵਿਚ ਆ ਸਕਦੇ ਹਨ। ਜੇਕਰ ਉਹ ਆ ਸਕਦੇ ਹਨ ਤਾਂ ਸਿਰਫ ਪ੍ਰੋਪੋਰਸ਼ਨਲ ਰਿਪ੍ਰੇਜ਼ੈਂਟੇਸ਼ਨ ਸਿਸਟਮ ਦੇ ਰਾਹੀਂ ਅਸੈਂਬਲੀ ਵਿਚ, ਪਾਰਲੀਮੈਂਟ ਵਿਚ ਆ ਸਕਦੇ ਹਨ । ਇਸ ਸਿਸਟਮ ਦੇ ਰਾਹੀਂ ਉਨ੍ਹਾਂ ਨੂੰ ਪ੍ਰਤਿਨਿਧਤਾ ਮਿਲ ਸਕੇਗੀ । ਇਸ ਲਈ ਜ਼ਰੂਰੀ ਹੈ ਕਿ ਘੱਟ ਗਿਣਤੀ ਦੇ ਲੋਕਾਂ ਨੂੰ ਪ੍ਰਤਿਨਿਧਤਾ ਦੇਣ ਲਈ ਇਸ ਪ੍ਰੋਪੋਰਸ਼ਨਲ ਪ੍ਰਤਿਨਿਧਤਾ ਸਿਸਟਮ ਨੂੰ ਲਾਗੂ ਕੀਤਾ ਜਾਵੇ । ਇਸ ਸਿਸਟਮ ਨੂੰ ਅਡਾਪਟ ਕਰ ਲੈਣਾ

ਚਾਹੀਦਾ ਹੈ । ਜਿਥੇ ਅਸੀਂ ਕੁਝ ਪਛੜੀਆਂ ਅਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਰਿਜ਼ਰਵੇਸ਼ਨ ਦਿੰਦੇ ਹਾਂ ਔਰ ਉਨ੍ਹਾਂ ਲਈ ਕੁਝ ਸੀਟਾਂ ਰੱਖੀਆਂ ਜਾਂਦੀਆਂ ਹਨ, ਜੇਕਰ ਇਹ ਸਿਸਟਮ ਲਾਗੂ ਕਰ ਦਿਤਾ ਜਾਵੇ ਤਾਂ ਇਹ ਰਿਜ਼ਰਵੇਸ਼ਨ ਵੀ ਖਤਮ ਹੋ ਜਾਵੇਗੀ ਅਤੇ ਉਨ੍ਹਾਂ ਘੱਟ ਗਿਣਤੀ ਦੇ ਲੋਕਾਂ ਨੂੰ ਵੀ ਪ੍ਰਤੀਨਿਧਤਾ ਪੂਰੀ ਮਿਲ ਸਕੇਗੀ । ਇਸ ਸਿਸਟਮ ਦਾ ਬਹੁਤ ਵੱਡਾ ਬੈਨੀਫਿਟ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਵੱਡੀ ਪ੍ਰਣਾਲੀ ਹੈ ਔਰ ਸੈਂਟਰ ਦੀ ਸਰਕਾਰ ਨੂੰ ਐਪਰੋਚ ਕਰਨੀ ਚਾਹੀਦੀ ਹੈ । ਇਹ ਜਿਹੜਾ ਰੂਣ ਸਿਸਟਮ ਹੈ, ਇਸ ਨੂੰ ਚੇਂਜ ਕਰਕੇ ਬਹੁਤ ਸਾਰੇ ਚੰਗੇ ਨਤੀਜੇ ਨਿਕਲ ਸਕਦੇ ਹਨ । ਇਸ ਨੂੰ ਲਾਗੂ ਜ਼ਰੂਰ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੁਰਾਣਾ ਸਿਸਟਮ ਹੈ, ਇਸ ਨੂੰ ਬਦਲਣਾ ਚਾਹੀਦਾ ਹੈ । ਫਰਾਂਸ ਦੇ ਵਿਚ ਕਮਿਊਨਿਸਟ ਪਾਰਟੀ ਦੀ ਡਿਕਟੇਟਰਸ਼ਿੱਪ ਰਹੀ । ਇਹ ਗੱਲ ਠੀਕ ਹੈ । ਇਹ ਗੱਲ ਮੈਂ ਮੰਨਦਾ ਹਾਂ ਪਰ ਉਥੇ ਮਜ਼ਦੂਰਾਂ ਦੀ ਬਹੁ-ਗਿਣਤੀ ਹੈ । ਇਸ ਨੂੰ ਇਗਨੋਰ ਨਹੀਂ ਕੀਤਾ ਜਾ ਸਕਦਾ । ਇਥੇ ਇਲੈਕਸ਼ਨਾਂ ਹੁੰਦੀਆਂ ਹਨ । ਦੂਸਰੀ ਪਾਰਟੀ ਇਥੇ ਘੱਟ ਗਿਣਤੀ ਵਾਲੀ ਹੈ, ਜੋ ਕਿ ਇਥੇ ਆ ਜਾਂਦੀ ਹੈ । ਇਸੇ ਤਰ੍ਹਾਂ ਕਾਂਗਰਸ ਨੇ ਕੀਤਾ ਸੀ । ਅੱਜ ਕਾਂਗਰਸ ਵਾਲੇ ਇਧਰ ਆ ਕੇ ਸਪੋਰਟ ਕਰਦੇ ਹਨ ਕਿ ਘੱਟ ਗਿਣਤੀ ਹੋਵੇ । ਚਾਹੇ ਕੋਈ ਵੀ ਹੋਵੇ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ 49 ਪ੍ਰਤੀਸ਼ਤ ਅਤੇ 51 ਪ੍ਰਤੀਸ਼ਤ ਵੋਟਾਂ ਲੈ ਜਾਂਦੇ ਹਨ ਔਰ ਸਿਰਫ 2 ਪ੍ਰਤੀਸ਼ਤ ਦਾ ਹੀ ਫਰਕ ਹੈ। 49 ਪ੍ਰਤੀਸ਼ਤ ਵਾਲਿਆਂ ਨੂੰ ਸਰਕਾਰ ਬਣਾਉਣ ਦਾ ਕੋਈ ਹੱਕ ਨਹੀਂ ਹੈ । ਉਨ੍ਹਾਂ ਨੂੰ ਸੀਟ ਨਹੀਂ ਮਿਲਦੀ ਪਰ 51 ਪ੍ਰਤੀਸ਼ਤ ਵਾਲੇ ਸਭ ਕੁਝ ਲੈ ਜਾਂਦੇ ਹਨ । ਡਿਪਟੀ ਸਪੀਕਰ ਸਾਹਿਬ, 33 ਪ੍ਰਤੀਸ਼ਤ ਵਾਲੇ ਸਾਰੇ ਹਿੰਦੁਸਤਾਨ ਦੇ ਢਾਂਚੇ ਨੂੰ ਚਲਾਉਣ ਦੀ ਕੋਸ਼ਿਸ਼ ਕਰਦੇ ਹਨ ਪਰ 66 ਪ੍ਰਤੀਸ਼ਤ ਵਾਲੇ ਅਜਿਹੇ ਲੋਕ ਹਨ, ਜਿਨ੍ਹਾਂ ਦੀ ਕੋਈ ਚਲਦੀ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਤੇ ਮੇਰੀ ਪਾਰਟੀ ਇਸ ਮਤੇ ਦੀ ਪ੍ਰੋੜ੍ਹਤਾ ਕਰਦੀ ਹੈ ਅਤੇ ਮੰਗ ਕਰਦੀ ਹੈ ਕਿ ਇਸ ਮਤੇ ਨੂੰ ਤੁਰੰਤ ਪਾਸ ਕਰਕੇ ਲਾਗੂ ਕਰਨ ਲਈ ਸੈਂਟਰਲ ਗੌਰਮਿੰਟ ਨੂੰ ਕਿਹਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਵੱਡੀ ਭਾਰੀ ਗਲਤੀ ਹੈ ਕਿ ਸਾਡੇ ਦੇਸ਼ ਦੇ ਵਿਚ 21 ਸਾਲ ਦੇ ਵਿਅਕਤੀ ਨੂੰ ਵੋਟ ਪਾਉਣ ਦਾ ਹੱਕ ਹੈ । ਅੱਜ ਹਿੰਦੁਸਤਾਨ ਦੇ ਕਈ ਨੌਜਵਾਨ 18 ਸਾਲ ਦੇ ਹਨ ਅਤੇ ਉਹ ਸਾਰੀ ਜ਼ਿੰਮੇਵਾਰੀ ਸੰਭਾਲਦੇ ਹਨ । ਜਿਵੇਂ ਕਿ ਆਪਣੇ ਘਰ ਦੀ ਅਤੇ ਹੋਰ ਘਰ ਤੋਂ ਬਾਹਰ ਜਿਹੜੀ ਵੀ ਜ਼ਿੰਮੇਵਾਰੀ ਸਮਝਦੇ ਹਨ, ਉਹ ਪੂਰੀ ਮਿਹਨਤ ਅਤੇ ਇਮਾਨਦਾਰੀ ਨਾਲ ਨਿਭਾਉਂਦੇ ਹਨ । ਡਿਪਟੀ ਸਪੀਕਰ ਸਾਹਿਬ, ਇਸ ਮਤੇ ਦੇ ਨਾਲ ਇਹ ਵੀ ਸਿਫਾਰਸ਼ ਕਰਨੀ ਚਾਹੀਦੀ ਹੈ ਕਿ 18 ਸਾਲ ਦਾ ਕੋਈ ਵੀ ਨੌਜਵਾਨ ਭਾਵੇਂ ਉਹ ਲੜਕਾ ਹੋਵੇ ਜਾਂ ਲੜਕੀ ਹੋਵੇ ਔਰ ਕੋਈ ਭੇਦ ਭਾਵ ਨਾ ਰੱਖਦੇ ਹੋਏ ਵੋਟ ਪਾਉਣ ਦਾ ਸਭ ਨੂੰ ਹੱਕ ਦੇਣਾ ਚਾਹੀਦਾ ਹੈ । ਪਿੱਛੇ ਦੇਸ਼ ਦੇ ਵਿਚ ਇਨ੍ਹਾਂ ਕਾਂਗਰਸੀਆਂ ਨੇ ਡਿਕਟੇਟਰਸ਼ਿਪ ਲਿਆਂਦੀ । ਸਿਰਫ ਸਿੰਗਲ ਪਾਰਟੀ ਹੀ ਸਾਰੇ ਦੇਸ਼ ਤੇ ਕਬਜ਼ਾ ਕਰੀ ਬੈਠੀ ਸੀ ਜਿਸ ਨੇ ਕਿ ਦੇਸ਼ ਦੀ ਆਜ਼ਾਦੀ ਖੋਹ ਲਈ । ਜੇਕਰ ਇਹ ਸਿੰਗਲ ਪਾਰਟੀ ਰੂਲ ਨਾ ਹੁੰਦਾ ਤਾਂ ਇਹ ਕਾਂਗਰਸ ਪਾਰਟੀ ਇਸ ਤਰ੍ਹਾਂ ਨਾ ਕਰ ਸਕਦੀ । ਡਿਪਟੀ ਸਪੀਕਰ ਸਾਹਿਬ, ਇਸ ਲਈ ਜ਼ਰੂਰੀ ਹੈ ਕਿ ਇਹ ਪਰੋਪੋਰਸ਼ਨੇਟ ਦੀ ਪ੍ਰਣਾਲੀ ਅਪਣਾਈ ਜਾਵੇ ਤਾਂਕਿ ਸਿੰਗਲ ਪਾਰਟੀ ਰੂਲ ਮੁੜ ਮੁੜ ਨਾ ਆਏ ਅਤੇ ਦੂਜੇ ਪਾਸੇ ਜਮਹੂਰੀਅਤ ਨੂੰ ਤਰਜੀਹ ਦਿਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ) : ਡਿਪਟੀ ਸਪੀਕਰ ਸਾਹਿਬ, ਕਾਮਰੇਡ ਸੱਤ ਪਾਲ ਡਾਂਗ ਸਾਹਿਬ ਦਾ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਬਹੁਤ ਅਧੂਰਾ ਹੈ । ਮੈਂ ਸਮਝਦਾ ਹਾਂ ਕਿ ਜੋ ਉਨ੍ਹਾਂ ਦੀ ਮਨਸ਼ਾ ਹੈ ਉਹ ਇਸ ਤਰ੍ਹਾਂ ਪੂਰੀ ਨਹੀਂ ਹੋ ਸਕਦੀ । ਇਸ ਰੈਜ਼ੋਲਿਊਸ਼ਨ ਦੇ ਵਿਚ ਜੋ ਲਫਜ਼ ਸਿੰਗਲ ਕੰਸਟੀਚਿਊਐਂਸੀ ਨੂੰ ਹਟਾਕੇ ਪਰਪੋਰਸ਼ਨੇਟ ਰੀਹੈਬਲੀਟੇਸ਼ਨ ਸਿਸਟਮ ਵਿਚ ਬਦਲ ਦੇਣਾ ਚਾਹੀਦਾ ਹੈ, ਮੈਂ ਇਸ ਮਤੇ ਦੇ ਨਾਲ ਸਹਿਮਤ ਨਹੀਂ । ਮੇਰੇ ਵਿਚਾਰ ਉਹੀ ਹਨ ਜਦੋਂ ਮੈਂ ਉਧਰ ਬੈਠਾ ਸੀ ਅਤੇ ਹੁਣ ਵੀ ਉਹੀ ਹਨ ਜਦੋਂ ਮੈਂ ਇੱਧਰ ਬੈਠਾ ਹਾਂ । ਹੁਣ ਵੀ ਮੇਰੇ ਟਰੈਜ਼ਰੀ ਬੈਂਚਿਜ਼ ਵਾਲੇ ਵਿਚਾਰ ਹਨ । ਇਲੈਕਸ਼ਨਾਂ ਦੇ ਵਿਚ ਬਹੁਤ ਰਿਫਾਰਮ ਲਿਆਉਣ ਦੀ ਲੋੜ ਹੈ । ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਪੁਰਾਣਾ ਸਿਸਟਮ ਹੀ ਚੱਲ ਰਿਹਾ ਹੈ । ਉਸ ਦੇ ਵਿਚ ਸੁਧਾਰ ਦੀ ਜ਼ਰੂਰਤ ਹੈ । ਹਿੰਦੁਸਤਾਨ ਦੇ ਜਿੰਨੇ ਵੀ ਨੇਤਾ ਹਨ, ਉਨ੍ਹਾਂ ਨੇ ਵੀ ਇਹ ਮੰਨਿਆ ਹੈ ਕਿ ਇਲੈਕਸ਼ਨਾਂ ਦੇ ਵਿਚ ਸੁਧਾਰ ਦੀ ਜ਼ਰੂਰਤ ਹੈ । ਫੇਅਰ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ । ਗੌਰਮਿੰਟ ਮਸ਼ੀਨਰੀ ਦਾ ਇਸਤੇਮਾਲ ਨਹੀਂ ਹੋਣਾ ਚਾਹੀਦਾ । ਪੈਸੇ ਦਾ ਇਸਤੇਮਾਲ ਨਾ ਹੋਵੇ ।

ਸਰਕਾਰ ਸਾਰੇ ਖਰਚ ਨੂੰ ਬਰਦਾਸ਼ਤ ਕਰੇ, ਜਿਵੇਂ ਕਿ ਇਟਲੀ ਵਗੈਰਾ ਦੇ ਵਿਚ ਹੈ । ਸਰਕਾਰ ਸਾਰੇ ਇਸ਼ਤਿਹਾਰਾਂ ਤੇ ਖਰਚ ਕਰਦੀ ਹੈ । ਜੇਕਰ ਦੋ ਤਿੰਨ ਪਾਰਟੀਆਂ ਨੇ ਜਲਸਾ ਕਰਨਾ ਹੋਵੇ ਤਾਂ ਇੱਕ ਸਟੇਜ ਤੇ ਹੀ ਸਾਰ ਲਿਆ ਜਾਵੇ । ਇਸ ਤਰ੍ਹਾਂ ਦੇ ਸੁਧਾਰ ਲਿਆਉਣ ਦੀ ਜ਼ਰੂਰਤ ਹੈ। ਇਹ ਜਿਹੜਾ ਸਿਸਟਮ ਡਾਂਗ ਸਾਹਿਬ ਦੇ ਦਿਮਾਗ ਵਿਚ ਹੈ ਕਿ ਸਾਡੀ ਛੋਟੀ ਪਾਰਟੀ ਹੈ ਅਤੇ ਸਾਡੇ ਪਾਸ ਸੱਤ ਸੀਟਾਂ ਆਈਆਂ ਹਨ ਅਤੇ ਇਸ ਸਕੀਮ ਨੂੰ ਲਾਗੂ ਕਰਨ ਨਾਲ 13 ਜਾਂ 14 ਸੀਟਾਂ ਮਿਲ ਜਾਣਗੀਆਂ, ਮੈਂ ਡਾਂਗ ਸਾਹਿਬ ਦੀ ਨਿਯਤ ਤੇ ਸ਼ਕ ਨਹੀਂ ਕਰਦਾ ਔਰ ਨਾ ਹੀ ਮੈਨੂੰ ਕੋਈ ਰੋਸ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੈਡੀਅਨ** : ਪੁਆਇੰਟ ਆਫ ਆਰਡਰ, ਸਰ । ਸ਼ਾਇਦ ਸ਼ਰਮਾ ਜੀ ਨੂੰ ਸਾਡੀ ਗਲ ਸਮਝ ਨਹੀਂ ਆਈ । ਡਿਪਟੀ ਸਪੀਕਰ ਸਾਹਿਬ, ਇਸ ਨਾਲ 3–4 ਪ੍ਰਤੀਸ਼ਤ ਸੀਟਾਂ ਸਾਡੀਆਂ ਘੱਟ ਜਾਣਗੀਆਂ ।

**Mr. Deputy Speaker**: Canadian Sahib, please sit down. ਸ਼ਰਮਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਮਿਸਾਲ ਦੇ ਤੌਰ ਤੇ, ਡਿਪਟੀ ਸਪੀਕਰ ਸਾਹਿਬ, 40, 50 ਛੋਟੀਆਂ ਪਾਰਟੀਆਂ ਦਾ ਜ਼ਿਕਰ ਕਰਦਾ ਹਾਂ ਜੋ ਇਨ੍ਹਾਂ ਤੋਂ ਵੀ ਛੋਟੀਆਂ ਹਨ । ਡਿਪਟੀ ਸਪੀਕਰ ਸਾਹਿਬ, 10--15 ਪਾਰਟੀਆਂ ਐਸੀਆਂ ਹਨ ਜਿਨ੍ਹਾਂ ਦੀਆਂ ਵੋਟਾਂ 7 ਪ੍ਰਤੀਸ਼ਤ ਹਨ ਪਰ ਸੀਟਾਂ 4 ਪ੍ਰਤੀਸ਼ਤ ਹਨ । ਉਨ੍ਹਾਂ ਦਾ ਇਸ ਨਾਲ ਮਸਲਾ ਹੱਲ ਨਹੀਂ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਇਲੈਕਸ਼ਨਾਂ ਦੇ ਲਾਅ ਵਿਚ ਤਬਦੀਲੀਆਂ ਲਿਆਉਣ ਦੀ ਲੋੜ ਹੈ। ਇਸ ਬਾਰੇ ਪਹਿਲਾਂ ਵੀ ਹਰ ਪਾਰਟੀ ਨੇ ਜ਼ਿਕਰ ਕੀਤਾ ਹੈ । ਜੇਕਰ ਅਸੀਂ, ਡਿਪਟੀ ਸਪੀਕਰ ਸਾਹਿਬ, ਤਬਦੀਲੀਆਂ ਨਹੀਂ ਲਿਆਵਾਂਗੇ ਤਾਂ ਇਲੈਕਸ਼ਨਜ਼ ਬਹੁਤ ਮਹਿੰਗੇ ਹੋ ਜਾਣਗੇ, ਜਿਸ ਤਰ੍ਹਾਂ ਕਿ ਹੁਣ ਹੋ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਇਲੈਕਸ਼ਨ ਲੜ ਕੇ ਆਏ ਹੋ । ਜੇਕਰ ਇਸੇ ਤਰ੍ਹਾਂ ਇਲੈਕਸ਼ਨਾਂ ਤੇ ਖਰਚਾ ਵਧਦਾ ਰਿਹਾ ਤਾਂ ਸਮਾਜ ਵਿਚ ਕੁਰੱਪਸ਼ਨ ਆਵੇਗੀ ਜਿਸਦਾ ਮੁਕਾਬਲਾ ਤੁਸੀਂ ਨਹੀਂ ਕਰ ਸਕੋਗੇ ।

ਇਸ ਵੇਲੇ ਹਾਲਤ ਇਹ ਹੈ ਕਿ ਹਰ ਇਲੈਕਸ਼ਨ ਵਿਚ ਖਰਚਾ ਬੜ੍ਹਦਾ ਜਾ ਰਿਹਾ ਹੈ । ਇਲੈਕਸ਼ਨਜ਼ ਵਿਚ ਸੁਧਾਰ ਕਰਨੇ ਜ਼ਰੂਰੀ ਹਨ । ਅਗਰ ਇਹ ਰੈਜ਼ੋਲਿਊਸ਼ਨ ਪਾਸ ਕਰਾ ਲਿਆ ਜਾਏ

ਤਾਂ ਹਰ ਪਾਰਟੀ ਵੋਟਾਂ ਲਏਗੀ ਔਰ ਬਾਅਦ ਵਿਚ ਆਪਣੇ ਉਮੀਦਵਾਰ ਤੇ ਢਇਆ ਕਰੇਗੀ। ਇਨ੍ਹਾਂ ਉਮੀਦਵਾਰਾਂ ਵਿਚ ਕਿਤਨੇ ਹਰੀਜਨਾਂ ਦਾ, ਕਿਤਨੇ ਬੈਕਵਰਡ ਕਲਾਸਿਜ਼ ਦਾ, ਕਿਤਨੇ ਕਾਸ਼ਤਕਾਰਾਂ ਦਾ ਔਰ ਕਿਤਨੇ ਛੋਟੇ ਛੋਟੇ ਕਿਸਾਨਾਂ ਦੇ ਨਾਉਂ ਆਉਣਗੇ। ਇਨ੍ਹਾਂ ਵਿਚੋਂ ਕਿਸੇ ਦਾ ਨਾਉਂ ਨਹੀਂ ਆਏਗਾ। ਪਾਰਟੀ ਦੇ ਦਫ਼ਤਰ ਵਿਚੋਂ ਲਿਸਟ ਚਲੀ ਜਾਇਆ ਕਰੇਗੀ ਔਰ ਬੜੇ ਬੜੇ ਲੀਡਰ ਲੈ ਲਿਆ ਕਰਨਗੇ। ਉਸਦੇ ਵਿਚ ਇਹ ਜ਼ਰੂਰੀ ਨਹੀਂ ਕਿ ਹਰ ਜ਼ਿਲ੍ਹੇ ਦਾ, ਹਰ ਤਹਿਸੀਲ ਦਾ ਜਾਂ ਹਰ ਬਲਾਕ ਦਾ ਬੰਦਾ ਹੋਵੇ। ਹੁਣ ਦੇ ਸਿਸਟਮ ਵਿਚ ਜੋ ਐਮ. ਐਲ. ਏ. ਚੁਣ ਕੇ ਆਉਂਦਾ ਹੈ ਉਹ ਉਸ ਬਲਾਕ ਦਾ, ਆਪਣੀ ਕੰਸਟੀਚਿਊਐਂਸੀ ਦਾ, ਉਥੇ ਦੀਆਂ ਮੁਸੀਬਤਾਂ ਨੂੰ, ਉਥੇ ਦੇ ਮਸਲਿਆਂ ਨੂੰ, ਉਥੇ ਦੀਆਂ ਦਿੱਕਤਾਂ ਨੂੰ, ਉਥੇ ਦੇ ਬੰਦਿਆਂ ਤੇ ਹੋਏ ਜ਼ੁਲਮਾਂ ਦੇ ਖਿਲਾਫ ਆਪਣੀ ਆਵਾਜ਼ ਉਠਾ ਸਕਦਾ ਹੈ। ਡਾਂਗ ਸਾਹਿਬ ਨੇ ਬੀਮਾਰੀ ਲੱਭੀ ਹੈ। ਕੋਈ ਪਾਰਟੀ 43 ਪ੍ਰਤੀਸ਼ਤ ਵੋਟਾਂ ਲੈਂਦੀ ਹੈ ਪਰ ਉਸ ਨੂੰ ਸੀਟਾਂ 300 ਮਿਲ ਜਾਂਦੀਆਂ ਹਨ। ਇਹ ਠੀਕ ਹੈ ਕਿ ਇਹ ਇੱਕ ਬਿਮਾਰੀ ਹੈ ਪਰ ਇਸਦਾ ਇਲਾਜ ਡਾਂਗ ਸਾਹਿਬ ਨੇ ਠੀਕ ਤਰ੍ਹਾਂ ਨਾਲ ਨਹੀਂ ਲੱਭਿਆ। ਇਸ ਦਾ ਇਲਾਜ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਆਪਣੇ ਦਿਮਾਗ ਸਾਫ ਕਰੋ। ਪਾਰਟੀਆਂ ਥੋੜ੍ਹੀਆਂ ਕਰੋ। ਸਾਰੇ ਹਿੰਦੁਸਤਾਨ ਵਿਚ ਤਿੰਨ ਪਾਰਟੀਆਂ ਹੋਣੀਆਂ ਚਾਹੀਦੀਆਂ ਹਨ। ਜਿਨ੍ਹਾਂ ਵਿਚੋਂ ਇੱਕ ਸੱਜੇ ਪੱਖੀ, ਇੱਕ ਖੱਬੇ ਪੱਖੀ ਔਰ ਇਕ ਦਰਮਿਆਨ ਵਿਚ ਚੱਲਣ ਵਾਲੀ ਪਾਰਟੀ ਹੋਣੀ ਚਾਹੀਦੀ ਹੈ। ਇਹ ਤਿੰਨ ਪਾਰਟੀਆਂ ਹਿੰਦੁਸਤਾਨ ਵਿਚ ਹੋ ਜਾਣੀਆਂ ਚਾਹੀਦੀਆਂ ਹਨ (ਵਿਘਨ)।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਸ਼ਰਮਾ ਸਾਹਿਬ ਕਹਿੰਦੇ ਹਨ ਕਿ ਦੋ ਜਾਂ ਤਿੰਨ ਪਾਰਟੀਆਂ ਹੋਣੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ ਕਿ ਕੀ ਬਾਰ ਬਾਰ ਕਾਂਗਰਸ ਨੇ ਹੀ ਘੋੜੀ ਚੜ੍ਹੀ ਜਾਣਾ ਹੈ। ਬਾਕੀ ਅਕਾਲੀ ਪਾਰਟੀ ਨੂੰ ਵੀ ਕਦੇ ਘੋੜੀ ਚੜ੍ਹਨ ਦੇਣਾ ਚਾਹੀਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂਬਰ ਸਾਹਿਬ ਨੂੰ ਆਪਣੀ ਰਾਏ ਦੇਣ ਦਾ ਅਖ਼ਤਿਆਰ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਅਗਰ ਇਸ਼ ਰੇਜ਼ੋਲਿਊਸ਼ਨ ਨੂੰ ਮੰਨ ਲਿਆ ਜਾਏ ਤਾਂ ਅਗਾਂਹ ਵਧੂ ਸ਼ਕਤੀਆਂ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ, ਕਿਉਂਕਿ ਮਜ਼ਹਬ ਔਰ ਧਰਮ ਦੇ ਨਾਂ ਤੇ ਪਾਰਟੀਆਂ ਫਿਰ ਬਣ ਸਕਦੀਆਂ ਹਨ। ਰੀਜਨਲ ਪਾਰਟੀਆਂ ਬਣ ਸਕਦੀਆਂ ਹਨ। ਦੋ-ਦੋ ਮੈਂਬਰਾਂ ਵਾਲੀਆਂ, ਚਾਰ-ਚਾਰ ਮੈਂਬਰਾਂ ਵਾਲੀਆਂ ਪਾਰਟੀਆਂ ਆ ਸਕਦੀਆਂ ਹਨ। ਪਰ ਸਰਕਾਰ ਮਜ਼ਹਬ ਦੇ ਨਾਂ ਤੇ ਹੀ ਨਹੀਂ ਚੱਲ ਸ਼ਕੇਗੀ। ਇਸ ਲਈ ਇਸ਼ ਦਾ ਅਸਲ ਹੱਲ ਇਹੀ ਹੈ ਕਿ ਮੁਲਕ ਦੇ ਅੰਦਰ ਸਿਰਫ ਤਿੰਨ ਪਾਰਟੀਆਂ ਹੀ ਬਣਾਈਆਂ ਜਾਣ ਜੋ ਕਿ ਆਪਣੀਆਂ ਪਾਲਿਸੀਆਂ ਔਰ ਪ੍ਰੋਗਰਾਮਾਂ ਤੇ ਚੱਲਣ। ਜਿਸ ਵੇਲੇ ਰੀਜਨਲ ਪਾਰਟੀ ਹੋਵੇ ਤਾਂ ਉਹ ਐਸੀ ਪਾਰਟੀ ਹੋਵੇ ਜਿਸ ਵਿਚ ਕਿ ਸਾਰੇ ਧਰਮਾਂ ਦੇ ਬੰਦੇ ਸਾਮਿਲ ਹੋ ਸਕਣ। ਜਿਸ ਪਾਰਟੀ ਵਿਚ ਸਾਰੇ ਧਰਮਾਂ ਦੇ ਬੰਦੇ ਸ਼ਾਮਲ ਨਹੀਂ ਹੋ ਸਕਣਗੇ ਉਹ ਪਾਰਟੀ ਜ਼ਿਆਦਾ ਦੇਰ ਤੱਕ ਨਹੀਂ ਚੱਲ ਸਕੇਗੀ। ਜਿਹੜੀ ਪਾਰਟੀ ਜ਼ਿਆਦਾ ਦੇਰ ਤੱਕ ਚੱਲਣਾ ਚਾਹੁੰਦੀ ਹੈ ਉਸ ਨੂੰ ਆਰਥਕ ਔਰ ਸਮਾਜਕ ਮਸਲਿਆਂ ਨੂੰ ਆਪਣੇ ਪ੍ਰੋਗਰਾਮ ਵਿਚ ਸ਼ਾਮਿਲ ਕਰਨਾ ਪਏਗਾ, ਆਪਣੀ ਕਾਂਸ਼ੰਸ ਨੂੰ ਜਾਗ੍ਰਿਤ ਰੱਖਣਾ ਪਵੇਗਾ, ਆਪਣੀ ਪਾਰਟੀ ਵਿੱਚ ਹਰ ਹਿੰਦੂ, ਮੁਸਲਮਾਨ ਔਰ ਸਿੱਖ ਲਈ ਥਾਂ ਰੱਖਣੀ ਪਏਗੀ। ਆਰਥਕ ਔਰ ਸ਼ਮਾਜਕ ਪ੍ਰੋਗਰਾਮ ਅਜਿਹੀ ਪਾਰਟੀ ਨੂੰ ਦੇਣਾ ਪਏਗਾ। ਜੇ ਕੋਈ ਰੀਜਨਲ ਪਾਰਟੀ ਬਣਾ ਲਈ ਗਈ ਔਰ ਉਸ ਵਿਚ ਹਰ ਧਰਮ ਦੇ ਬੰਦਿਆਂ ਨੂੰ ਜਗ੍ਹਾ ਨਾ ਦਿੱਤੀ ਗਈ ਤਾਂ ਉਹ ਪਾਰਟੀ ਜ਼ਿਆਦਾ ਦੇਰ ਤੱਕ ਨਹੀਂ ਚੱਲ ਸਕੇਗੀ। ਹਿੰਦੁਸਤਾਨ

[ਸ੍ਰੀ ਹੰਸ ਰਾਜ ਸ਼ਰਮਾ]

ਪੱਧਰ ਤੇ ਔਰ ਹਰ ਪ੍ਰਦੇਸ਼ ਅੰਦਰ ਤਿੰਨ ਤਿੰਨ ਪਾਰਟੀਆਂ ਰਹਿਣ ਦੇਣੀਆਂ ਚਾਹੀਦੀਆਂ ਹਨ। ਅਗਰ ਇੰਗਲੈਂਡ ਵਾਂਗ ਇਥੇ ਵੀ ਦੋ ਪਾਰਟੀਆਂ ਹੋ ਜਾਣ ਤਾਂ ਤੇ ਬਹੁਤ ਹੀ ਅੱਛੀ ਗੱਲ ਹੈ। ਅਸੀਂ ਡੈਮੋਕ੍ਰੇਸੀ ਦਾ ਸਿਸਟਮ ਇੰਗਲੈਂਡ ਤੋਂ ਹੀ ਲਿਆ ਹੈ। ਪਰ ਜੇ ਤਿੰਨ ਪਾਰਟੀਆਂ ਹੋ ਜਾਣ ਤਾਂ ਵੀ ਬੜੀ ਖੁਸ਼ਕਿਸਮਤੀ ਵਾਲੀ ਗੱਲ ਹੈ। ਇਹ ਬਿਮਾਰੀ ਜੋ ਡਾਂਗ ਸਾਹਿਬ ਨੇ ਦੱਸੀ ਹੈ, ਉਸ ਦਾ ਇਲਾਜ ਹੋ ਜਾਏਗਾ। ਅਗਰ ਇਹ ਰੈਜ਼ੋਲਿਊਸ਼ਨ ਪਾਸ ਕਰੀਏ ਤਾਂ ਇਸ ਦੇ ਨਾਲ ਇਕ ਕਾਨੂੰਨ ਪਾਸ ਕਰਨਾ ਪਏਗਾ ਕਿ ਕੋਈ ਆਜ਼ਾਦ ਉਮੀਦਵਾਰ ਖੜਾ ਨਹੀਂ ਹੋ ਸਕਦਾ ਹੈ। ਦੂਸਰਾ ਕੋਈ ਪਾਰਟੀ ਜਿਸ ਦਾ ਆਰਥਕ ਔਰ ਸਮਾਜਿਕ ਪ੍ਰੋਗਰਾਮ ਨਾ ਹੋਵੇ ਉਹ ਕੋਈ ਆਪਣਾ ਉਮੀਦਵਾਰ ਖੜਾ ਨਹੀਂ ਕਰ ਸਕੇਗੀ। ਤੀਸਰਾ ਫਿਰ ਇਹ ਵੀ ਕਰਨਾ ਪਏਗਾ ਕਿ ਜੇ ਕੋਈ ਦੋ ਜ਼ਿਲ੍ਹਿਆਂ ਦੀ ਪਾਰਟੀ ਬਣ ਗਈ ਤਾਂ ਬਾਕੀ ਦੇ ਜ਼ਿਲ੍ਹਿਆਂ ਦੀ ਤਰੱਕੀ ਦਾ ਕੌਣ ਖਿਆਲ ਰਖੇਗਾ। ਇਸ ਲਈ ਅਜਿਹੀ ਪਾਰਟੀ ਵੀ ਨਹੀਂ ਬਣਨੀ ਚਾਹੀਦੀ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਆਰਥਕ ਔਰ ਸਮਾਜਕ ਪ੍ਰੋਗਰਾਮ ਰੱਖਣ ਵਾਲੀਆਂ ਪਾਰਟੀਆਂ ਹੀ ਬਣਾਉਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਜੋ ਇਸ ਸਿਸਟਮ ਵਿਚ ਨੁਕਸ ਹਨ ਉਹ ਹੌਲੀ ਹੌਲੀ ਦੂਰ ਹੋ ਜਾਣਗੇ। ਜਿਸ ਵੇਲੇ ਅਸੀਂ ਸਰਕਾਰ ਵਿਚ ਸੀ ਉਸ ਵੇਲੇ ਅਸੀਂ ਕਹਿੰਦੇ ਹੁੰਦੇ ਸੀ ਕਿ ਇਸ ਸਿਸਟਮ ਵਿਚ ਨੁਕਸ ਹਨ ਔਰ ਉਹ ਨੁਕਸ ਇਲੈਕਸ਼ਨਾਂ ਦੇ ਤਰੀਕੇ ਨੂੰ ਠੀਕ ਕਰਨ ਨਾਲ ਹੀ ਦੂਰ ਹੋ ਸਕਦੇ ਹਨ। ਕਈ ਇਲੈਕਸ਼ਨਜ਼ ਹੋਏ ਹਨ ਔਰ ਇਨ੍ਹਾਂ ਦੇ ਤਰੀਕਿਆਂ ਵਿਚ ਸੁਧਾਰ ਆਏ ਹਨ। ਇਲੈਕਸ਼ਨਜ਼ ਪ੍ਰਣਾਲੀ ਵਿਚ ਕਿਹਾ ਗਿਆ ਹੈ ਕਿ ਇਲੈਕਸ਼ਨਾਂ ਵਿਚ ਘੱਟ ਖਰਚ ਹੋਣਾ ਚਾਹੀਦਾ ਹੈ। ਮਜ਼ਹਬ ਉਤੇ ਨਾਅਰੇ ਨਾ ਲੱਗਣ, ਜ਼ਾਤ ਪਾਤ ਦੇ ਨਾਅਰੇ ਨਾ ਲੱਗਣ ਬਲਕਿ ਇਨ੍ਹਾਂ ਦੀ ਬਜਾਏ ਆਰਥਕ ਔਰ ਸਮਾਜਕ ਨਾਅਰੇ ਲੱਗਣ, ਇਸ ਤਰ੍ਹਾਂ ਕਰਕੇ ਹੀ ਅਸੀਂ ਪੰਜਾਬ ਨੂੰ ਚੜ੍ਹਦੀ ਕਲਾ ਵਿਚ ਰੱਖ ਸਕਾਂਗੇ। ਧਰਮ ਦੇ ਨਾਂ ਉਤੇ ਸਾਰੀ ਸਟੇਟ ਨਹੀਂ ਚੱਲ ਸਕਦੀ। ਜਦ ਤੱਕ ਕਿ ਸਾਰੇ ਧਰਮਾਂ ਨੂੰ ਨਾਲ ਨਾ ਲਿਆ ਜਾਏ, ਸਾਰੇ ਪੰਜਾਬੀਆਂ ਨੂੰ ਨਾਲ ਨਾ ਲਿਆ ਜਾਏ ਉਦੋਂ ਤੱਕ ਇਥੇ ਸਟੇਟ ਦੀ ਤਰੱਕੀ ਨਹੀਂ ਹੋ ਸਕਦੀ। ਇਸ ਵੇਲੇ ਇਥੇ ਰਾਜ ਭਾਗ ਅਕਾਲੀ-ਜਨਤਾ ਪਾਰਟੀਆਂ ਦਾ ਚੱਲ ਰਿਹਾ ਹੈ ਔਰ ਜੇ ਕੋਈ ਮਸਲਾ ਹੱਲ ਕਰਾਉਣਾ ਚਾਹੁੰਦੇ ਹਨ ਤਾਂ ਉਹ ਹੱਲ ਨਹੀਂ ਹੁੰਦਾ। ਜਿਹੜੇ ਇਨ੍ਹਾਂ ਅਕਾਲੀਆਂ ਦੇ ਨਾਲ ਦੇ ਪਾਰਟਨਰਜ਼ ਹਨ ਇਹ ਇਨ੍ਹਾਂ ਨੂੰ ਠਿੱਬੀ ਲਗਾ ਦਿੰਦੇ ਹਨ ਔਰ ਦਿੱਲੀ ਜਾ ਕੇ ਅੜ ਜਾਂਦੇ ਹਨ ਕਿ ਇਹ ਸਾਡਾ ਮਸਲਾ ਨਹੀਂ ਹੈ ਔਰ ਇਹ ਤਾਂ ਸਿੱਖਾਂ ਦਾ ਮਸਲਾ ਹੈ। (ਵਿਘਨ) ਜਿਹੜੀ ਪਾਰਟੀ ਸਾਰੇ ਧਰਮਾਂ ਲਈ ਆਪਣੇ ਦਰਵਾਜ਼ੇ ਨਹੀਂ ਖੋਲ੍ਹੇਗੀ ਉਹ ਪਾਰਟੀ ਜ਼ਿਆਦਾ ਦੇਰ ਤੱਕ ਨਹੀਂ ਚੱਲ ਸਕੇਗੀ। ਮੈਂ ਨਿਹਾਇਤ ਨਿਮਰਤਾ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਜਨਤਾ ਪਾਰਟੀ ਦੇ ਬੰਦੇ ਤੁਹਾਡੇ ਨਾਲ ਬੈਠੇ ਹਨ ਜੇ ਇਹ ਦਿੱਲੀ ਜਾ ਕੇ ਕਹਿਣ ਕਿ ਪੰਜਾਬੀ ਸਪੀਕਿੰਗ ਏਰੀਆਜ਼, ਚੰਡੀਗੜ੍ਹ ਔਰ ਹੈਡ ਵਰਕਸ ਦਾ ਕੰਟ੍ਰੋਲ ਪੰਜਾਬ ਕੋਲ ਚਾਹੀਦਾ ਹੈ ਤਾਂ ਕੀ ਵਜ੍ਹਾ ਹੈ ਕਿ ਇਨ੍ਹਾਂ ਦੀ ਗੱਲ ਉਥੇ ਨਾ ਮੰਨੀ ਜਾਏ (ਥੰਪਿੰਗ) ਅੱਜ ਪੰਜਾਬ ਨੂੰ ਹੈਡ ਵਰਕਸ ਦਾ ਕੰਟ੍ਰੋਲ ਨਹੀਂ ਮਿਲਦਾ ਪਿਆ, ਇਹਦਾ ਕਾਰਨ ਕੀ ਹੈ ? ਉਹ ਅਕਾਲੀ ਪਾਰਟੀ ਦੇ ਮੈਂਬਰ ਨਹੀਂ ਹਨ ਔਰ ਉਹ ਦੂਸਰੀ ਪਾਰਟੀ ਦੇ ਮੈਂਬਰ ਹਨ (ਵਿਘਨ)

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਸ਼੍ਰੀ ਹੰਸ ਰਾਜ ਸ਼ਰਮਾ** : ਸੈਂਟਰ ਦੀ ਵਜ਼ਾਰਤ ਨੇ ਭਾਖੜਾ ਮੈਨੇਜਮੈਂਟ ਬੋਰਡ ਕੋਲ ਇਨ੍ਹਾਂ ਹੈਡ ਵਰਕਸ ਦਾ ਕੰਟ੍ਰੋਲ ਰਹਿਣ ਬਾਰੇ ਕਿਹਾ ਹੈ । ਪਰ ਇਥੇ ਕਿਹਾ ਗਿਆ ਹੈ ਕਿ ਕਿਸੇ ਕੀਮਤ ਤੇ ਇਨ੍ਹਾਂ ਦਾ ਕੰਟ੍ਰੋਲ ਨਹੀਂ ਦੇਣ ਦਿਆਂਗੇ । ਇਸੇ ਤਰ੍ਹਾਂ ਹੀ ਪੰਜਾਬੀ ਸਪੀਕਿੰਗ ਏਰੀਆ ਔਰ ਚੰਡੀਗੜ੍ਹ ਬਾਰੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੂੰ ਪੰਜਾਬ ਵਿਚ ਰੱਖਾਂਗੇ । ਜੇ ਪੰਜਾਬ ਵਿਚ ਇਕ ਪਾਰਟੀ ਦਾ ਰਾਜ ਹੋਵੇ, ਉਨ੍ਹਾਂ ਨੂੰ ਸਾਰੇ ਧਰਮਾਂ ਦੇ ਲੋਕਾਂ ਦੀਆਂ ਵੋਟਾਂ ਮਿਲੀਆਂ ਹੋਣ ਤਾਂ ਉਹ ਰਾਜ ਕਰਦੀ ਪਾਰਟੀ ਸੈਂਟਰ ਤੇ ਅਸਰ ਪਾ ਸਕਦੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਸਿਸਟਮ ਅੰਦਰ ਇਹ ਇਕ ਵੱਡਾ ਨੁਕਸ ਹੈ ਔਰ ਮੌਜੂਦਾ ਸਿਸਟਮ ਨੂੰ ਹੀ ਕਾਇਮ ਰੱਖਣਾ ਚਾਹੀਦਾ ਹੈ (ਵਿਘਨ)। ਇਹ ਠੀਕ ਹੈ ਕਿ ਪਹਿਲੇ ਇਥੇ ਕਾਂਗਰਸ ਸਰਕਾਰ ਸੀ, ਤਕਰੀਬਨ ਸਭ ਜਗ੍ਹਾ ਕਾਂਗਰਸ ਦੀਆਂ ਸਰਕਾਰਾਂ ਸਨ ਅਤੇ ਕੇਂਦਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ। ਪਰ ਉਦੋਂ ਅਸੀਂ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੱਲ ਨਹੀਂ ਕਰ ਸਕੇ । ਉਦੋਂ ਵਿਚ ਫਾਜ਼ਿਲਕਾ ਅਤੇ ਅਬੋਹਰ ਆ ਗਿਆ । ਹੁਣ ਇਥੇ ਪੰਜਾਬ ਵਿਚ ਵੀ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਹੈ ਅਤੇ ਕੇਂਦਰ ਵਿਚ ਵੀ ਜਨਤਾ ਪਾਰਟੀ ਦੀ ਸਰਕਾਰ ਹੈ, ਇਸ ਲਈ ਹੁਣ ਇਹ ਫੈਸਲਾ ਕਰਵਾ ਲੈਣ । ਮੈਂ ਇਸਦਾ ਕਰੈਡਿਟ ਨਹੀਂ ਲੈਂਦਾ ਅਤੇ ਤੁਸੀਂ ਹੀ ਇਸਦਾ ਕਰੈਡਿਟ ਲੈ ਲਵੋ । ਤੁਹਾਨੂੰ ਸ਼ੋਭਾ ਮਿਲ ਜਾਵੇਗੀ । ਹੁਣ ਤੁਸੀਂ ਫੈਸਲਾ ਕਰਵਾ ਦਿਓ, ਪੰਜਾਬੀ ਤੁਹਾਡੇ ਤੇ ਖੁਸ਼ ਹੋ ਜਾਣਗੇ । ਅਸੀਂ ਉਦੋਂ ਇਹ ਕੀਤਾ ਸੀ ਕਿ ਸੰਤ ਦੀ ਜ਼ਿੰਦਗੀ ਬਚਾਈ ਸੀ । ਹਰਿਆਣਾ ਨਾਲ ਗੱਲ ਬਾਤ ਕੀਤੀ ਸੀ । (ਵਿਘਨ) ਅਸੀਂ ਉਸ ਅਵਾਰਡ ਤੇ ਅਮਲ ਨਹੀਂ ਹੋਣ ਦਿੱਤਾ । ਅਸੀਂ ਕਿਹਾ ਕਿ ਇਹ ਅਵਾਰਡ ਨਹੀਂ ਅਤੇ ਇਹ ਸੈਂਟਰਲ ਗੌਰਮਿੰਟ ਦਾ ਡਿਸੀਜ਼ਨ ਹੈ । ਪੰਜ ਸਾਲ ਉਸ ਤੇ ਅਮਲ ਨਹੀਂ ਹੋਇਆ । ਹੁਣ ਇਥੇ ਪੰਜਾਬ ਵਿਚ ਜਨਤਾ ਪਾਰਟੀ ਦਾ ਰਾਜ ਹੈ ਅਤੇ ਕੇਂਦਰ ਵਿਚ ਵੀ ਜਨਤਾ ਪਾਰਟੀ ਦਾ ਰਾਜ ਹੈ, ਜੇ ਇਨ੍ਹਾਂ ਨੂੰ ਪੰਜਾਬ ਨਾਲ ਪਿਆਰ ਹੈ ਤਾਂ ਇਹ ਹਰਿਆਣਾ ਨਾਲ ਗੱਲ ਬਾਤ ਕਰਕੇ, ਦਿੱਲੀ ਸਰਕਾਰ ਨਾਲ ਗੱਲ ਬਾਤ ਕਰਕੇ ਇਹ ਮਸਲਾ ਸੁਲਝਾ ਲੈਣ । ਅਕਾਲੀ ਪਾਰਟੀ ਵਾਲੇ ਆਪਣੀ ਕੁਲੀਸ਼ਨ ਸਰਕਾਰ ਦੇ ਸਾਥੀਆਂ ਨਾਲ ਮਿਲਕੇ ਕੇਂਦਰ ਸਰਕਾਰ ਤੇ ਜ਼ੋਰ ਪਾਉਣ। (ਵਿਘਨ) ਅਗਰ ਅਕਾਲੀ ਪਾਰਟੀ ਇਕ ਹੁੰਦੀ ਅਤੇ ਉਸ ਵਿਚ ਦੂਸਰੇ ਧਰਮਾਂ ਦੇ ਲੋਕ ਵੀ ਸ਼ਾਮਿਲ ਹੁੰਦੇ ਤਾਂ ਅੱਜ ਉਹ 10 ਗੁਣਾਂ ਜ਼ਿਆਦਾ ਇਸ ਕੰਮ ਵਾਸਤੇ ਅਤੇ ਪੰਜਾਬ ਦੇ ਆਰਥਿਕ ਅਤੇ ਸਮਾਜਿਕ ਮਸਲਿਆਂ ਤੇ ਜ਼ੋਰ ਪਾਉਂਦੀ । (ਵਿਘਨ) ਉਹ ਛੋਟੇ ਛੋਟੇ ਜ਼ਿਮੀਦਾਰਾਂ ਦੀ ਮੱਦਦ ਕਰਨ ਤੇ ਜ਼ਿਆਦਾ ਜ਼ੋਰ ਲਾਉਂਦੀ। ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਮੌਜੂਦਾ ਸਿਸਟਮ ਵਿਚ ਕਮਿਊਨਲ ਪਾਰਟੀ ਦੀ ਕੋਈ ਜਗ੍ਹਾ ਨਹੀਂ ਹੈ । ਕੋਈ ਖੱਬਾ ਪ੍ਰੋਗਰਾਮ ਬਣਾ ਲੈਂਦਾ ਹੈ, ਕੋਈ ਸੱਜਾ ਪ੍ਰੋਗਰਾਮ ਬਣਾ ਲੈਂਦਾ ਹੈ, ਕੋਈ ਸਮਾਜਵਾਦ ਦਾ ਪ੍ਰੋਗਰਾਮ ਬਣਾ ਲੈਂਦਾ ਹੈ...... (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪਰ ਜਿਸ ਵੇਲੇ ਅਸੀਂ ਕਹਿੰਦੇ ਹਾਂ ਕਿ ਸੋਸ਼ਲਿਜ਼ਮ ਲਿਆਓ ਤਾਂ ਇਹ ਸਾਨੂੰ ਰੂਸ ਦੇ ਏਜੰਟ ਦੱਸਣ ਲੱਗ ਪੈਂਦੇ ਹਨ ।

**ਸ਼੍ਰੀ ਹੰਸ ਰਾਜ ਸ਼ਰਮਾ** : ਮੈਂ ਰੂਸ ਦਾ ਏਜੰਟ ਨਹੀਂ ਕਹਿੰਦਾ । ਰੂਸ ਤਾਂ ਸਾਡਾ ਦੋਸਤ ਹੈ, ਸਾਡਾ ਯਾਰ ਹੈ । ਉਸ ਨਾਲ ਅਸੀਂ ਕਈ ਫੈਸਲੇ ਕੀਤੇ ਹਨ । ਜਿਹੜੇ ਰੂਸ ਦਾ ਏਜੰਟ ਕਹਿੰਦੇ ਹਨ, ਉਨ੍ਹਾਂ ਦੇ ਦਿਮਾਗ ਵਿਚ ਨੁਕਸ ਹੈ ।

**ਸਰਦਾਰ ਸਰੂਪ ਸਿੰਘ** : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਸ਼ਰਮਾ ਸਾਹਿਬ, ਤੁਸੀਂ ਵਾਈਂਡ ਅੱਪ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਇਹ ਅਰਜ਼ ਕਰਾਂਗਾ ਕਿ ਛੋਟੀਆਂ ਪਾਰਟੀਆਂ ਨੂੰ ਬਚਾਉਣ ਵਾਸਤੇ ਇਹ ਰੈਜ਼ੋਲਿਊਸ਼ਨ ਕਾਫੀ ਨਹੀਂ ਹੈ । ਛੋਟੀਆਂ ਪਾਰਟੀਆਂ ਦੀ ਜਗ੍ਹਾ ਡੈਮੋਕ੍ਰੇਸੀ ਵਿਚ ਨਹੀਂ ਹੁੰਦੀ । (ਵਿਘਨ) ਮੈਂ ਸਰਦਾਰ ਕਿਰਪਾਲ ਸਿੰਘ ਨੂੰ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਮਹੂਰੀਅਤ ਜਿਹੜੀ ਹੈ ਉਹ ਸਿਰਫ ਵੋਟ ਪਾਉਣ ਦਾ ਨਾਮ ਹੀ ਨਹੀਂ ਹੈ । ਜਿਸ ਦੇਸ਼ ਵਿਚ ਆਰਥਿਕ ਤੌਰ ਤੇ ਜਮਹੂਰੀਅਤ ਅਤੇ ਸਮਾਜਿਕ ਜਮਹੂਰੀਅਤ ਨਾ ਆਵੇ ਉਥੇ ਇਹ ਜਮਹੂਰੀਅਤ ਮਜ਼ਾਕ ਬਣ ਕੇ ਰਹਿ ਜਾਂਦੀ ਹੈ । ਇਸ ਲਈ ਇਕੱਲੇ ਜਮਹੂਰੀਅਤ ਤੇ ਜ਼ੋਰ ਦੇ ਕੇ ਇਸ ਨੂੰ ਕੰਡੈਮ ਨਾ ਕਰਨ, ਜਿਸ ਦੇਸ਼ ਵਿਚ ਆਰਥਿਕ ਅਤੇ ਸਮਾਜਿਕ ਜਮਹੂਰੀਅਤ ਨਾ ਆਵੇ ਉਥੇ ਇਕੱਲੇ ਵੋਟ ਪਾਉਣ ਨਾਲ ਇਹ ਮਜ਼ਾਕ ਬਣ ਕੇ ਰਹਿ ਜਾਵੇਗੀ । ਕੋਈ ਖਰਚੇ ਘਟਾਉਣ ਦੀਆਂ ਸਕੀਮਾਂ ਚਲਾਓ । ਇਕੱਠੇ ਰਲ ਕੇ ਚੱਲੋ ਅਤੇ ਸਰਕਾਰ ਇਸ ਦਾ ਖਰਚਾ ਬਰਦਾਸ਼ਤ ਕਰੇ ਅਤੇ ਇਸ ਤਰ੍ਹਾਂ ਪਾਰਟੀਆਂ ਨੂੰ ਆਪਣੇ ਆਪ ਵਿਚ ਜ਼ਿਆਦਾ ਭਰੋਸਾ ਪੈਦਾ ਹੋਵੇਗਾ ਅਤੇ ਸਮਾਜਵਾਦੀ ਪਾਰਟੀ ਲੋਕਾਂ ਦੇ ਸਾਹਮਣੇ ਆਵੇਗੀ, ਜਿਹੜੇ ਐਕਸਟਰੀਮਿਸਟਸ ਹਨ, ਜਿਹੜੇ ਕਮਿਊਨਿਜ਼ਮ ਚਾਹੁੰਦੇ ਹਨ, ਉਹ ਲੋਕਾਂ ਦੇ ਸਾਹਮਣੇ ਆਪਣੇ ਪ੍ਰੋਗਰਾਮ ਰੱਖ ਸਕਦੇ ਹਨ, ਜਿਹੜੇ ਸਮਾਜਵਾਦ ਚਾਹੁੰਦੇ ਹਨ ਉਹ ਆਪਣੇ ਪ੍ਰੋਗਰਾਮ ਲੋਕਾਂ ਦੇ ਸਾਹਮਣੇ ਰੱਖ ਸਕਦੇ ਹਨ । ਜਿਹੜੇ ਸਰਮਾਏਦਾਰੀ ਚਾਹੁੰਦੇ ਹਨ ਉਹ ਲੋਕਾਂ ਦੇ ਸਾਹਮਣੇ ਆਪਣੇ ਪ੍ਰੋਗਰਾਮ ਰੱਖ ਸਕਦੇ ਹਨ । ਸਾਰੀਆਂ ਪਾਰਟੀਆਂ ਆਪਣੇ ਆਪਣੇ ਪ੍ਰੋਗਰਾਮ ਲੋਕਾਂ ਦੇ ਸਾਹਮਣੇ ਰੱਖ ਸਕਣਗੀਆਂ ਅਤੇ ਅਸੀਂ ਇਸ ਨਿਜ਼ਾਮ ਨੂੰ ਮਜ਼ਬੂਤ ਕਰ ਸਕਾਂਗੇ ।

**श्री ग्र. विश्वानाथन** (लुधियाना पश्चिम) : दूल्हा और सरबाला जब दुल्हन बियाहने चले तो दुल्हन हाथ से निकल गई, दूल्हा और सरबाला अलग हो गए । (हंसी) डिप्टी स्पीकर साहिब, आज डांग साहिब ने जो प्रस्ताव पेश किया है, उसकी भावना चाहे अच्छी ही हो मगर जब दुशमन अमृत लाता है तब भी शंका होती है । यह लोग जो मैटिरियलिस्ट, डिक्टेटरशिप आफ प्रालीटेरिएट और वन पार्टी सिस्टम में विश्वास रखते हैं उसके द्वारा हिन्दुस्तान में, किसी सूबे में, किसी सदन में यह जो ढांचा बना हुआ है, उस पर नुकताचीनी करके उसमें कुछ ऐसी तरमीम लाने की कोशिश अगर की जाए तो उसका तो सिर्फ सियासी मतलब ही लिया जा सकता है । (विघ्न) मैं पूछना चाहता हूं कि क्या वह International Communists conferences में भी इस तरह का प्रस्ताव रखने के लिए तैयार हैं, या कभी रखा है ? आज का जो system of election है उस में बहुत गड़बड़ है, खामियां हैं । लेकिन यह हाऊस केन्द्र की सरकार को कहे कि इलैक्शन में proportional representation system लायें, तो यह बात बनती नहीं है । इस को शायद लिस्ट सिटिस्म आफ प्रोपोर्शनल रिप्रेंजन्टेशन या कांस्टीच्युअैंसी सिस्टम कुछ भी कहा जाए ( विघ्न ) England, France, Israel and Switzerland में भी लिस्ट सिस्टम है मगर उन में भी कुछ न कुछ भेद है । यह कह देना कि आज का यह जो election system है उस में जो दोष हैं वे इस तरीके से दूर हो जायेंगे तो कोई ठीक बात नहीं होगी । एक तरफ तो कहा जाता है कि धर्म के आधार पर, कास्ट के आधार पर, मजहब के आधार पर, बरादरी के आधार पर candidates खड़े किये जाते हैं। दूसरी तरफ मास्टर चन्द सिंह ने इस का समर्थन करते

हुए कहा है कि कुछ minorities हैं, उन्हें representation नहीं मिलती। उन्होंने कहा कि उन्हें representation मिलनी चाहिए। यह minorities कौन है ? Caste minorities हैं, religious minorities हैं या communal minorities हैं। (विघ्न) एक तरफ तो कहा जाता है कि minorities को representation दें, मगर जब भी हिन्दुस्तान में minorities का ज़िक्र आता है तो economic minority and political minority के context में बात नहीं की जाती। एक मैम्बर साहिब ने कहा कि minorities को इस system से representation मिलेगी। यह दो बातें contradictory हैं। एक ने कहा कि corruption बहुत बढ़ गई है और भी बढ़ जाएगी। मुझे खुशी है शर्मा जी नें 30 वर्ष बाद मान लिया है कि present system of election में corruption है। उन्होंने यह भी कहा कि खर्चा और भी बढ़ जाएगा। इस तरीके का मतलब सिर्फ यही है। मैं नहीं समझता कि यह जो लिस्ट सिस्टम है जिस का प्रश्न यहां उठाया गया है इस सिस्टम में कोई फायदा नहीं है और यह सारा सिस्टम ही खराब है। यह सिस्टम इस लिए खराब है कि पंजाब प्रदेश कांग्रेस के अध्यक्ष कहते है कि इलैक्शन लिस्ट इन्दिरा गांधी तैयार करें, मध्य प्रदेश कांग्रेस कमेटी के अध्यक्ष कहते हैं कि इलैक्शन लिस्ट इन्दिरा गांधी तैयार करे, उत्तर प्रदेश कांग्रेस कमेटी के अध्यक्ष कहते हैं कि इलैक्शन लिस्ट इन्दिरा गांधी तैयार करे (विघ्न) अगर लिस्ट सिस्टम आ जाए और हर पार्टी एक ही लीडर के हाथ में ही सभी कुछ दे कर यह कहे वही लीडर लिस्ट बना दे तो जमहूरियत खत्म हो जाएगी और फिर बिरले का पैसा चलेगा जैसा कि आगे चलता आया है। इन को (आपोजीशन की तर्फ इशारा) तो मालूम है कि इन के वोटर उन की जीपों और कारों में बैठ कर गए हैं इस के पैसे की शराबें चलीं और टैक्सियों, कारों की सैर की गई। हमें मालूम है कि बिजनैसमैन के पास बहुत पैसा होता है, समगलरज के पास बहुत पैसा होता है। अगर कोई सरपंच बन गया तो उस को एक हजार ईंटें दे दीं, अगर कोई M.L.A. बन गया, जो उस को जीप या कार भेंट कर दी और जब कोई मिनिस्टर बन जाए, तो वह कुछ और ही लेता है। इन को तो इन बातों का ज्यादा पता होगा। श्रीनगर के होटलों की सैर, बम्बई और दिल्ली के एक पांच सटार होटल के अन्दर जो कुछ हुआ, डाक बंगलों और सरकट हाउसों में जो कुछ होता रहा है, यह सभी कुछ इन को मालूम है। इस लिए मैं कहना चाहता हूं कि यह लिस्ट सिस्टम जो है भले ही इस में कुछ गुण हों लेकिन इस में खामियें बहुत ज्यादा हैं। आज डैमोक्रेसी में भी आप देखें तो पता चलता है कि किसी को वोट इस लिए नहीं मिलते कि वह इमानदार है, उस को वोट इस लिए नहीं मिलते कि वह एक अच्छा सीज़न्ड पालिटीशन है, उसको वोट इस लिए नहीं मिलते कि वह इकानोमिस्ट है या अच्छा पार्लीमैंटेरियन है। परन्तु इस को वोट इस लिए मिलते हैं कि किसी बदमाश ने रात को आवाज लगाई और वह उठ कर उस के साथ जा कर उस के लड़के को थाने से छुड़वा लाए। (विघ्न)

[श्री अ. विश्वानाथन]

(इस समय सरदार बेअन्त सिंह जी कुछ बोलने के लिए खड़े थे) बैठ जाइये, आप ने मुल्लांपुर के गुरद्वारे के बगैर और कोई बात नहीं करनी । (विघ्न)

ਸਰਦਾਰ ਬੇਅੰਤ ਸਿੰਘ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਨ੍ਹਾਂ ਦਾ ਇਹ ਮਨਸ਼ਾ ਨਹੀਂ ਸੀ ।

ਸਰਦਾਰ ਬੇਅੰਤ ਸਿੰਘ : ** ** (ਸ਼ੋਰ)

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਸਰਦਾਰ ਸਰੂਪ ਸਿੰਘ : ** ** (ਵਿਘਨ)

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

श्री अ. विश्वानाथन : उस को वोट इस लिए मिलते हैं कि वह कितना नाजायज काम करवा सकता है, कितना गलत काम करवा सकता है ।

ਕਾਮਰੇਡ ਹਰਬੰਸ ਸਿੰਘ ਚੀਮਾ : ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ) (ਇਸ ਵਕਤ ਹਾਊਸ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਬੈਠੇ ਬੈਠੇ ਗੱਲਾਂ ਕਰ ਰਹੇ ਸਨ) ਮੈਂ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਅੱਗੇ ਪ੍ਰਾਰਥਨਾ ਕਰਾਂਗਾ ਕਿ ਉਹ ਬੈਠੇ ਬੈਠੇ ਬੋਲਣ ਦੇ ਢੰਗ ਨੂੰ ਬੰਦ ਕਰਨ ।

श्री अ. विश्वानाथन : इस के साथ democracy का लैवल नीचे गिरा है । लिस्ट सिस्टम शायद ठीक हो सकता है लेकिन इसमें बहुत सी complications हैं। इस सिस्टम में पार्टी के सैक्रेटरी या अध्यक्ष को इस की लिस्ट तैयार करने का हक भी नहीं होना चाहिए । आज वोटें personal level पर मिलती हैं। रात को किसी ने आवाज लगाई तो कच्छा डाला हुआ है और उस के साथ चल पड़े, पाजामा डालने की भी फुरसत नहीं है । (विघ्न) मैं मलेरकोटला की बात नहीं करता ।

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ : ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

श्री अ. विश्वानाथन : में स्पष्टीकरण कर दूंगा जी । तो, उपाध्यक्ष महोदय, इस लिस्ट सिस्टम में defects हैं और इस present system में भी defects हैं इस तरह का प्रस्ताव पेश करना ही डैमोक्रेसी के लिए काफी नहीं है ।

It may sound very strange, it may sound very anomolous but the present system of democracy in India is not undemocratic.

1952 में कांग्रेस को 44 प्रतिशत वोट मिले, 1957 में 42 प्रतिशत और 1962 में कांग्रेस को 33 प्रतिशत वोट मिले । लेकिन फिर भी इन की सरकार बन गई । यह democratic system है ? It is not simple majority system. दो तरह का सिस्टम है । एक सिस्टम है plus one और दूसरा सिस्टम है majority. That means maximum number of votes polled by one candidate out of the number of candidates contesting. That may be maximum votes

**Expunged as ordered by the Chair.

attained by one party. Plus one सिस्टम में टोटल electorates का हाफ करके एक ज्यादा करने से plus one होता है । Plus one system is simple majority system अब जो हमारा सिस्टम है इस को बदलना है । इस में रिफार्मज जरूरी हैं । मैं मानता हूं कि इस में रुपया चलता है, कास्टिज़म चलता है, लेकिन इसका यह हल नहीं है जो डांग साहिब नें पेश किया है। इस सिस्टम में तो और ज्यदा रुपया चलेगा, ज्यादा कास्टिजम चलेगा और पार्टियों के अन्दर डिकटेट्राना रवय्या और ज्यादा चल जायेगा । एक डिकटेंटर इधर बनें बैठें हैं डांग साहिब । मैंनें उन के लिये सरआला शब्द प्रयोग किया था उस समय वे बैठे नही थे ...... (शोर) । (विघ्न)

**ਕਾਮਰੇਡ ਸੱਤ ਪਾਲ ਡਾਂਗ** : ** ** **

**Mr. Deputy Speaker** : This is no point of order, (Interruption) I am sorry, I cannot allow you. Let me know your point of order, if there is any. It is no point of order. (Interruptions, Noise)

(ਇਸ ਸਮੇਂ ਸੀ. ਪੀ. ਆਈ., ਸੀ. ਪੀ. ਆਈ. (ਐਮ) ਅਤੇ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਸਨ ਅਤੇ ਕੁਝ ਬੋਲ ਰਹੇ ਸਨ, ਪਰ ਸ਼ੋਰ ਇਤਨਾ ਸੀ ਕਿ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ)

I have not allowed. It should not be recorded. ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਪਰਮਿਸ਼ਨ ਲੈ ਕੇ ਖੜੇ ਹੋਣ ਅਤੇ ਅਗਰ ਕੋਈ ਪੁਆਇੰਟ ਆਫ ਆਰਡਰ ਬਣਦਾ ਹੋਵੇ ਤਾਂ ਉਹ ਰੇਜ਼ ਕਰਨ । ਇਸ ਤਰੀਕੇ ਨਾਲ ਹਾਊਸ ਦਾ ਸਮਾਂ ਵੇਸਟ ਨਾ ਕੀਤਾ ਜਾਏ । ਮਾਸਟਰ ਚੰਦ ਸਿੰਘ ਜੀ, ਤੁਸੀਂ ਹੁਣ ਤਸ਼ਰੀਫ ਰੱਖੋ ।

(ਇਸ ਸਮੇਂ ਮਾਸਟਰ ਚੰਦ ਸਿੰਘ ਜੀ ਆਪਣੀ ਸੀਟ ਤੇ ਖੜੇ ਸਨ ਅਤੇ ਕੁਝ ਬੋਲ ਰਹੇ ਹਨ, ਪਰ ਸੁਣਾਈ ਕੁਝ ਵੀ ਨਹੀਂ ਦੇ ਰਿਹਾ ਸੀ ਕਿਉਂਕਿ ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲ ਰਹੇ ਸਨ।)

I request all the Members to please sit down.

**ਸਰਦਾਰ ਉਮਰਾਓ ਸਿੰਘ** : ** ** **

**Mr. Deputy Speaker** : This is no point of order. You know the rules that I cannot force the Government. You can only raise a point of order regarding this Resolution. ਤੁਸੀਂ ਅੱਛੀ ਤਰ੍ਹਾਂ ਜਾਣਦੇ ਹੋ ਕਿ ਇਸ ਹਾਊਸ ਦੇ ਨਿਯਮ ਕੀ ਹਨ ।

**Excise And Taxation Minister**: On a point of order, Sir.

**ਸ਼੍ਰੀ ਡਿਪਟੀ ਸਪੀਕਰ** : ਮੈਂ ਸਮਝਦਾ ਹਾਂ ਕਿ ਅਗਰ ਵਜ਼ੀਰ ਸਾਹਿਬ ਨੂੰ ਸੁਣ ਲਈਏ ਤਾਂ ਹੋ ਸਕਦਾ ਹੈ ਕਿ ਸਾਰੇ ਹਾਊਸ ਦੀ ਤਸੱਲੀ ਹੋ ਜਾਏ (ਵਿਘਨ) (ਸ਼ੋਰ)

** Expunged/not recorded as ordered by the Chair.

**ਮਾਸਟਰ ਚੰਦ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਸੀਂ ਤਸ਼ਰੀਫ਼ ਰਖੋ । ਇਸ ਗੱਲ ਲਈ ਤੁਹਾਨੂੰ 50 ਮੌਕੇ ਮਿਲਣੇ ਹਨ, ਜਦ ਮਰਜ਼ੀ ਕਰ ਲੈਣਾ ।

(ਇਸ ਸਮੇਂ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਅਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਸਨ । )

Please sit down. I am sorry I cannot allow. ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਹਾਊਸ ਦੀ ਕਾਰਵਾਈ ਠੀਕ ਢੰਗ ਨਾਲ ਚਲਾਉਣ ਲਈ ਮੇਰੀ ਮੱਦਦ ਕਰਨ । ਐਸੇ ਮੌਕੇ ਤੇ ਇਸ ਕਿਸਮ ਦੇ ਸੁਆਲ ਉਠਾਉਣਾ ਠੀਕ ਨਹੀਂ। ਜੇ ਕੋਈ ਬਹੁਤ ਹੀ ਇੰਪਾਰਟੈਂਟ ਨੇਚਰ ਦਾ ਮਾਮਲਾ ਹੈ ਤਾਂ ਉਸ ਦੇ ਲਈ ਕਾਲ ਅਟੈਨਸ਼ਨ ਮੋਸ਼ਨ ਜਾਂ ਸ਼ਾਰਟ ਨੋਟਿਸ ਕੁਐਸ਼ਚਨ ਦਿੱਤਾ ਜਾ ਸਕਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਏ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਆਪਣੀ ਪਰਪੋਜ਼ਲ ਹੈ ਕਿ ਜਿਹੜਾ ਰੈਜ਼ੋਲਿਊਸ਼ਨ ਹੈ ਉਹ ਸਸਪੈਂਡ ਕਰ ਦਿਓ ਅਤੇ ਇਸ ਗੱਲ ਤੇ ਡਿਸਕਸ਼ਨ ਹੋ ਜਾਏ (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਅੱਛੀ ਤਰ੍ਹਾਂ ਇਸ ਹਾਊਸ ਦੇ ਕਾਇਦੇ ਕਾਨੂੰਨ ਨੂੰ ਜਾਣਦੇ ਹੋ, ਇਹ ਕਿਸ ਤਰ੍ਹਾਂ ਹੋ ਸਕਦਾ ਹੈ (ਵਿਘਨ) (ਸ਼ੋਰ) It is the property of the House. It cannot be suspended like this.

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਬੋਲ ਰਹੇ ਸਨ, ਸ਼ੋਰ ਇਤਨਾ ਸੀ ਕਿ ਕੋਈ ਗਲ ਸਾਫ਼ ਸੁਣਾਈ ਨਹੀਂ ਦੇ ਰਹੀ ਸੀ ।)

ਮੈਂ ਸਾਰੇ ਮੈਂਬਰ ਸਾਹਿਬਾਨ ਅੱਗੇ ਬੇਨਤੀ ਕਰਾਂਗਾ ਕਿ ਹਾਊਸ ਦੇ ਜਿਹੜੇ ਨਿਯਮ ਅਤੇ ਪ੍ਰੋਸੀਜਰਜ਼ ਹਨ ਹਾਊਸ ਦੀ ਕਾਰਵਾਈ ਨੂੰ ਉਨ੍ਹਾਂ ਮੁਤਾਬਕ ਚਲਾਉਣ ਵਿਚ ਮੱਦਦ ਕੀਤੀ ਜਾਏ । ਅਗਰ ਕੋਈ ਬਹੁਤ ਅਰਜੈਂਟ ਮਸਲਾ ਹੈ ਤਾਂ ਉਹ ਕਾਲ ਅਟੈਨਸ਼ਨ ਮੋਸ਼ਨ ਰਾਹੀਂ ਰੇਜ਼ ਕੀਤਾ ਜਾ ਸਕਦਾ ਹੈ । ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਤਸ਼ਰੀਫ਼ ਰਖਣ ਔਰ ਹਾਊਸ ਦੀ ਕਾਰਵਾਈ ਸਮੂਥਲੀ ਚਲਣ ਦੇਣ । (ਵਿਘਨ) (ਸ਼ੋਰ) I request all the hon. Members to please sit down.

**श्री अ. विशवानाथन** : अगर यह बाहर ऐड्रैस करना चाहते हैं तो चले जाएं । प्रस्ताव पर डिस्कशन होती रहेगी ।

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ , ਸਰ ।(ਵਿਘਨ)

**ਸ੍ਰੀ ਅ. ਵਿਸ਼ਵਾਨਾਥਨ** : ਇਹ ਤਾਂ ਪੁਆਇੰਟ ਆਫ਼ ਡਿਸਆਰਡਰ ਕਰ ਰਹੇ ਹਨ । (ਵਿਘਨ)

**Expunged/Not recorded as ordered by the Chair.

(ਇਸ ਸਮੇਂ ਕਾਂਗਰਸ ਪਾਰਟੀ, ਕਮਿਊਨਿਸ਼ਟ ਪਾਰਟੀ ਆਫ ਇੰਡੀਆ ਅਤੇ ਕਮਿਊਨਿਸਟ ਪਾਰਟੀ (ਮਾਰਕਸਿਸਟ), ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਬੋਲ ਰਹੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। (ਸ਼ੋਰ) (ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਐਡਜਰਨਮੈਂਟ ਮੋਸ਼ਨ ਮੂਵ ਕੀਤੀ ਹੈ, ਉਸਦੇ ਮੁਤੱਅਲਕ ਰੂਲਿੰਗ ਦੇ ਦਿਓ ।

**ਸ੍ਰੀ ਡਿਪਟੀ ਸਪੀਕਰ** : ਉਹ ਲਿਖ ਕੇ ਨੋਟਿਸ ਦੇ ਦੇਣ, ਰੂਲਿੰਗ ਦੇ ਦਿੱਤੀ ਜਾਵੇ- ਗੀ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਹਾਊਸ ਦੀ ਇਹ ਪਰੰਪਰਾ ਰਹੀ ਹੈ ਕਿ ਜਦੋਂ ਵੀ ਕੋਈ ਅਹਿਮ ਮਸਲਾ ਹੋਵੇ ਤਾਂ ਚੀਫ ਮਨਿਸਟਰ ਸਾਹਿਬ ਜਾਂ ਕੋਈ ਹੋਰ ਸੀਨੀਅਰ ਮਨਿਸਟਰ ਬਿਆਨ ਦੇ ਦਿੰਦਾ ਹੈ । ਤੁਸੀਂ ਹਾਊਸ ਦੀਆਂ ਪਿਛਲੀਆਂ ਪ੍ਰੋਸੀਡਿੰਗਜ਼ ਕਢਾ ਕੇ ਵੇਖ ਲਓ । 200 ਟਰੱਕ ਰੋਕ ਲੈਣਾ ਅਤੇ ਸੈਂਕੜੇ ਲੋਕ ਅੰਦਰ ਕਰ ਦੇਣਾ, ਇਹ ਠੀਕ ਗਲ ਨਹੀਂ, ਜਾਂ ਤਾਂ ਸਰਕਾਰ ਕਹੇ ਕਿ ਇਹ ਗਲਤ ਹੈ ।

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰ ਕ੍ਰਿਪਾ ਕਰਕੇ ਬੈਠ ਜਾਣ । ਮੈਂ ਸਭ ਨੂੰ ਟਾਈਮ ਦੇ ਦਿਆਂਗਾ। ਮਾਸਟਰ ਚੰਦ ਸਿੰਘ ਜੀ, ਤੁਸੀਂ ਕਿਰਪਾ ਕਰਕੇ ਬੈਠ ਜਾਓ ।

**ਕਾਮਰੇਡ ਸਰਵਣ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ, ਸਰ । 200 ਟਰੱਕ ਰੋਪੜ ਰੋਕ ਲਏ ਹਨ । ਹੋਰ ਵੀ ਬਹੁਤ ਰੋਕੇ ਹੋਏ ਹਨ । (ਸ਼ੋਰ) ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਅਰਜ਼ ਕਰਾਂਗਾ ਕਿ ਰੂਲਿੰਗ ਬੜੀ ਕਲੀਅਰ ਹੈ । ਤੁਸੀਂ ਨੋਟਿਸ ਲਿਖ ਕੇ ਦਿਓ, ਉਹ ਕੰਸਿਡਰ ਹੋ ਜਾਵੇਗਾ । ਵਿਸ਼ਵਾਨਾਥਨ ਜੀ, ਤੁਸੀਂ ਆਪਣੀ ਸਪੀਚ ਜਾਰੀ ਰੱਖੋ ।

**श्री ग्रा. विश्वानाथन** : अगर पंजाब विधान सभा यह प्रस्ताव पास कर दे तो यह काफी नहीं है। (कामरेड सत्या पाल डांग की ग्रोर से विघ्न) संविधान के साथ रोज़ रोज़ खिलड़वाड़ करना, रोज़ रोज़ संविधान में संशोधन करना लोकतन्त्र के हित में नहीं है ।

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ )

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਸਾਡੇ ਸਾਥੀਆਂ ਵਲੋਂ ਇਥੇ ਡਿਸ- ਆਰਡਰ ਕਰੀਏਟ ਕੀਤਾ ਗਿਆ ਹੈ । ਇਹ ਹਮੇਸ਼ਾਂ ਇਥੇ ਕਹਿੰਦੇ ਰਹੇ ਹਨ ਕਿ ਇਸ ਹਾਊਸ ਦਾ ਡੇਕੋਰਮ ਸਾਨੂੰ ਮੇਨਟੇਨ ਕਰਨਾ ਚਾਹੀਦਾ ਹੈ । ਬਿਜ਼ਨਸ ਰੂਲਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ ਅਤੇ ਸਾਰੀਆਂ ਚੀਜ਼ਾਂ ਬੜੇ ਸੋਹਣੇ ਢੰਗ ਨਾਲ ਚਲਣੀਆਂ ਚਾਹੀਦੀਆਂ ਹਨ । ਪ੍ਰੰਤੂ ਹੋਇਆ ਕੀ ਹੈ । ਹੁਣ ਇਥੇ ਕਾਮਰੇਡ ਡਾਂਗ ਅੈਡਜਰਨਮੈਂਟ ਮੋਸ਼ਨ ਲਿਆਏ ਹਨ । ਮੈਨੂੰ ਹੈਰਾਨੀ ਹੁੰਦੀ ਹੈ ਕਿ ਸਰਦਾਰ ਉਮਰਾਓ ਸਿੰਘ ਅਤੇ ਕਾਮਰੇਡ ਸੱਤ ਪਾਲ ਡਾਂਗ ਵਰਗੇ ਇਥੇ ਸੁਲਝੇ ਹੋਏ ਪਾਰਲੀਮੈਂਟੇਰੀਅਨ

[ਆਬਕਾਰੀ ਅਤੇ ਕਰ ਮੰਤਰੀ]

ਹੋਣ ਅਤੇ ਫਿਰ ਇਸ ਤਰ੍ਹਾਂ ਦੇ ਹਾਲਾਤ ਇਥੇ ਕਰੀਏਟ ਹੋਣ । ਐਡਜਰਨਮੈਂਟ ਮੋਸ਼ਨ ਵਾਸਤੇ ਰੂਲ ਕਲੀਅਰ ਹੈ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ।

It is written in Rule 60(1) :—

"Notice of an adjournment motion shall be given in writing not less than two hours before the commencement of the sitting on the day on which the motion is proposed to be made....'

ਇਹ ਰੂਲਜ਼ ਦੀ ਗੱਲ ਕਰਦੇ ਹਨ । ਇਹ ਲਿਖ ਕੇ ਦੇਣ । ਸਰਕਾਰ ਪੂਰੀ ਜ਼ਿਮੇਵਾਰੀ ਨਾਲ ਬਿਆਨ ਦੇਵੇਗੀ। ਲੇਕਿਨ ਇਥੇ ਸ਼ੋਰ ਪਾਈ ਜਾਣਾ ਠੀਕ ਗੱਲ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਟਾਈਮ ਰੱਖ ਲਓ। ਮੈਂ ਅਰਜ਼ ਕਰਦਾ ਹਾਂ ....

**श्री ग्र. विशवानाथन :** यह कैसे कह रहे हैं कि बाहर पुरअमन मुजाहरे हो रहे है, जब कि यह उनके लीडर खुद यहां पर बदअमनी पैदा कर रहे हैं ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਚੀਮਾ ਜੀ ਕਈ ਵਾਰੀ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ ਹਨ, ਪਰ ਤੁਸੀਂ ਉਨ੍ਹਾਂ ਨੂੰ ਇਗਨੋਰ ਕੀਤਾ ਹੈ । ਇਹ ਠੀਕ ਨਹੀਂ ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਚੀਮਾ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਕਾਮਰੇਡ ਸਰਵਣ ਸਿੰਘ ਚੀਮਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ) : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਡਿਪਟੀ ਸਪੀਕਰ**: ਹਾਂ ਜੀ, ਸਰਦਾਰ ਸੁਖਜਿੰਦਰ ਸਿੰਘ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਵਿਦਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਹਾਊਸ ਵਿਚ ਅੱਜ ਮੁਲਾਜ਼ਮਾਂ ਦੀ ਡਿਮਾਂਸਟ੍ਰੇਸ਼ਨ ਬਾਰੇ ਖੜੀ ਗੰਭੀਰਤਾ ਨਾਲ ਇਥੇ ਸ਼ੋਰ ਪਿਆ । ਮੈਂ ਅਰਜ਼ ਕਰਦਾ ਹਾਂ ਕਿ ਹੁਣੇ ਹੀ ਮੇਰੇ ਦੋਸਤ ਸ੍ਰੀ ਹਿੱਤ ਅਭਿਲਾਸ਼ੀ ਜੀ ਨੇ ਦੱਸਿਆ ਅਤੇ ਐਡਜਰਨਮੈਂਟ ਮੋਸ਼ਨ ਦੇ ਮੁਤਅੱਲਕ ਰੂਲ ਵੀ ਪੜ੍ਹ ਕੇ ਸੁਣਾਇਆ। ਜਿਹੜੇ ਕਿ ਆਪਾਂ ਅਤੇ ਸਾਡੇ ਤੋਂ ਪਹਿਲੇ ਸੁਲਝੇ ਹੋਏ ਮੈਂਬਰਾਂ ਨੇ ਬਣਾਏ ਹੋਏ ਹਨ। ਜੇ ਕੋਈ ਗੱਲ ਸਹੀ ਵੀ ਹੋਵੇ ਤਾਂ ਵੀ ਉਸਦਾ ਛੇਤੀ ਨਾਲ ਕਈ ਵਾਰੀ ਜਵਾਬ ਨਹੀਂ ਦਿੱਤਾ ਜਾ ਸਕਦਾ। ਇਥੇ ਬਹੁਤ ਜ਼ਿਆਦਾ ਸ਼ੋਰ ਪਿਆ । ਮੈਂ ਕਹਾਂਗਾ ਕਿ ਇਹ ਇਥੇ ਕਾਲ ਅਟੈਨਸ਼ਨ ਮੋਸ਼ਨ ਦੇਣ ਜਾਂ ਐਡ-ਜਰਨਮੈਂਟ ਮੋਸ਼ਨ ਦੇਣ । ਸਪੀਕਰ ਸਾਹਿਬ ਨੂੰ ਮਿਲਣ । ਸਪੀਕਰ ਸਾਹਿਬ ਦੇ ਚੈਂਬਰ ਵਿਚ ਜਾ ਕੇ ਸਾਰੀ ਗੱਲ ਦੱਸਣ। ਅਸੀਂ ਕੋਈ ਗੱਲ ਲੁਕਾਉਣਾ ਨਹੀਂ ਚਾਹੁੰਦੇ । ਸਾਡੀ ਕੋਈ ਮੁਲਾਜ਼ਮਾਂ ਨਾਲ ਦੁਸ਼ਮਣੀ ਨਹੀਂ ਹੈ । ਅਸੀਂ ਤਾਂ ਉਨ੍ਹਾਂ ਦੇ ਸਿਰ ਤੇ ਸਾਰੇ ਪੰਜਾਬ ਦੀ ਸੇਵਾ ਕਰਨ ਵਾਸਤੇ ਜ਼ਿਮੇਂਵਾਰੀ ਲਈ ਹੈ।

---

**Expunged as ordered by the Chair.

ਮੈਂ ਤੁਹਾਨੂੰ ਰਾਏ ਦੇ ਰਿਹਾ ਹਾਂ ਕਿ ਅਗਰ ਇਸ ਤਰ੍ਹਾਂ ਸ਼ੋਰ ਮਚਾਉਂਦੇ ਰਹੇ ਤਾਂ ਗੱਲ ਸਿਰੇ ਨਹੀਂ ਲੱਗ ਸਕਦੀ । ਤੁਸੀਂ ਜੋ ਚਿੰਤਾ ਪ੍ਰਗਟ ਕਰਨੀ ਸੀ ਉਹ ਕਰ ਲਈ ਹੈ । ਮੇਰਾ ਖਿਆਲ ਹੈ ਕਿ ਤੁਸੀਂ ਸਪੀਕਰ ਸਾਹਿਬ ਦੇ ਚੈਂਬਰ ਵਿਚ ਚਲੇ ਜਾਓ ਅਤੇ ਉਥੇ ਵਿਚਾਰ ਪ੍ਰਗਟ ਕਰ ਦਿਓ । ਇਹ ਮੇਰੀ ਪ੍ਰੋਪੋਜ਼ਲ ਹੈ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ ਜੀ ਹੋਰਾਂ ਨੇ ਇਹ ਗੱਲ ਆਖੀ ਹੈ ਕਿ ਐਡਜਰਨਮੈਂਟ ਮੋਸ਼ਨ ਦੇ ਦਿੰਦੇ । ਰੂਲ ਦਾ ਤਾਂ ਸਾਨੂੰ ਵੀ ਪਤਾ ਹੈ । ਪਰ ਮਸਲਾ ਗੰਭੀਰ ਹੋ ਚੁਕਿਆ ਸੀ । ਡਾਂਗ ਸਾਹਿਬ ਨੇ ਤਾਂ ਇਹ ਵੀ ਕਿਹਾ ਹੈ ਕਿ ਮੇਰਾ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਹੋਇਆ ਹੈ, ਇਹ ਸੱਸਪੈਂਡ ਕਰ ਦਿਓ । ਡੇਢ ਘੰਟਾ ਟਾਈਮ ਰੱਖ ਲਵੋ ।

( ਮਾਨਯੋਗ ਮੈਂਬਰ ਸ੍ਰੀ ਅ. ਵਿਸ਼ਵਾਨਾਥਨ ਜੀ ਵਲੋਂ ਵਿਘਨ ।) (ਇਸ ਸਮੇਂ ਮਾਸਟਰ ਚੰਦ ਸਿੰਘ ਜੀ ਖੜੇ ਹੋਏ ।)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬੈਠੋ ਜੀ ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ ਜੀ ।

**ਸ੍ਰੀ ਡਿਪਟੀ ਸਪੀਕਰ**: ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਗੱਲ ਦਾ ਜਵਾਬ ਦੇ ਦੇਵਾਂ । ਤੁਸੀਂ ਬੈਠੋ, ਤੁਹਾਡਾ ਪੁਆਇੰਟ ਆਫ ਆਰਡਰ ਸੁਣ ਲਿਆ ਹੈ ।

**ਮਾਸਟਰ ਚੰਦ ਸਿੰਘ** : ਤੁਸੀਂ ਗੱਲ ਤਾਂ ਸੁਣੀ ਨਹੀਂ ਹੈ ਜੀ । (ਵਿਘਨ)

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਜੀ ਖੜੇ ਹੋਏ ।)

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ ਇਨ੍ਹਾਂ ਨੂੰ ਇਕ ਮਿੰਟ ਕਹਿ ਲੈਣ ਦਿਓ ਜੀ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੁਲਾਜ਼ਮਾਂ ਨਾਲ ਧੱਕਾ ਹੋਇਆ ਹੈ । (ਵਿਘਨ) ਤੁਸੀਂ ਸਾਡੀ ਗੱਲ ਨਹੀਂ ਸੁਣਨੀ ਤਾਂ ਅਸੀਂ ਵਾਕ ਆਊਟ ਕਰਾਂਗੇ ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਕਹਿਣਾ ਚਾਹੁੰਦਾ ਹਾਂ . . .

**Mr. Deputy Speaker**: Please sit down.

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਜੀ ਖੜੇ ਹੋਏ ।)

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਮੈਨੂੰ ਇਨ੍ਹਾਂ ਦੀ ਗੱਲ ਦਾ ਜਵਾਬ ਦੇ ਲੈਣ ਦਿਓ । ਸਰਦਾਰ ਬੇਅੰਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਡਾਂਗ ਸਾਹਿਬ ਦਾ ਵਿਚਾਰ ਹੈ ਕਿ ਜਿਹੜਾ ਉਨ੍ਹਾਂ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਉਸ ਨੂੰ ਸਸਪੈਂਡ ਕਰ ਦਿੱਤਾ ਜਾਵੇ । ਮੈਂ ਅੱਗੇ ਵੀ ਇਹ ਗੱਲ ਦੁਹਰਾ ਚੁਕਾ ਹਾਂ **that now this Resolution is the property of the House. It can not be suspended.** ਰੂਲ 50 ਬੜਾ ਕਲੀਅਰ ਹੈ । ਅਗਰ ਇਮੀਜੀਏਟਲੀ ਮਾਮਲਾ ਉਠਾਉਣਾ ਹੈ ਤਾਂ ਸਪੀਕਰ ਸਾਹਿਬ ਨੂੰ ਨੋਟਿਸ ਦੇਣਾ ਪਵੇਗਾ ਔਰ ਉਸ ਦੀ ਐਮਰਜੈਂਸੀ ਨੂੰ ਮੱਦੇ ਨਜ਼ਰ ਰਖਦੇ ਹੋਏ ਉਹ ਸਮਾਂ ਅਲਾਓ

[ਸ਼੍ਰੀ ਡਿਪਟੀ ਸਪੀਕਰ]

ਕਰ ਸਕਦੇ ਹਨ । ਮੈਂ ਸਮਝਦਾ ਹਾਂ ਕਿ ਇਹ ਮਾਮਲਾ ਹੁਣ ਖਤਮ ਹੋਣਾ ਚਾਹੀਦਾ ਹੈ ਔਰ ਆਨਰੇਬਲ ਸਪੀਕਰ ਸਾਹਿਬ ਪਾਸ ਗੱਲ ਜਾਣੀ ਚਾਹੀਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜੇ ਅੱਛੇ ਸੈਂਟੀਮੈਂਟਸ ਨਾਲ ਗੱਲ ਕਹੀ ਹੈ । ਮੈਂ ਇਹ ਤਜਵੀਜ਼ ਦਿੰਦਾ ਹਾਂ ਕਿ ਤੁਸੀਂ ਇਹ ਐਸ਼ੋਅਰ ਕਰ ਦਿਓ ਕਿ ਕੱਲ ਨੂੰ ਐਡਜਰਨਮੈਂਟ ਮੋਸ਼ਨ ਐਡਮਿਟ ਹੋ ਜਾਵੇਗੀ ਔਰ ਚਾਰ ਘੰਟਿਆਂ ਲਈ ਇਸ ਤੇ ਬਹਿਸ ਹੋ ਜਾਵੇਗੀ । ਮਨਿਸਟਰ ਸਾਹਿਬ ਨੇ ਕੋਆਪ੍ਰੇਸ਼ਨ ਦੀ ਗੱਲ ਕੀਤੀ ਹੈ, ਅਸੀਂ ਤਾਂ ਕੋਆਪ੍ਰੇਸ਼ਨ ਦੇ ਰਹੇ ਹਾਂ ਲੇਕਿਨ ਮਨਿਸਟਰ ਸਾਹਿਬ ਪਹਿਲਾਂ ਪੁਲਿਸ ਦੇ ਅਫਸਰ ਰਹੇ ਹਨ, ਇਸ ਲਈ ਉਨ੍ਹਾਂ ਨੇ ਪੁਲਿਸ ਨੂੰ ਕਹਿ ਕੇ ਸਭ ਨੂੰ ਅੰਦਰ ਕਰ ਦਿੱਤਾ ਹੈ ।

**ਆਬਕਾਰੀ ਤੇ ਕਰ ਮੰਤਰੀ** : ਇਹ ਸਰਕਾਰ, ਡਿਪਟੀ ਸਪੀਕਰ ਸਾਹਿਬ, ਕਿਸੇ ਕਿਸਮ ਦੇ ਡੈਮੋਕ੍ਰੇਟਿਕ ਰੂਲਜ਼ ਖਤਮ ਨਹੀਂ ਕਰਨਾ ਚਾਹੁੰਦੀ । ਅਸੀਂ ਤਾਂ ਡੈਮੋਕ੍ਰੇਸੀ ਦੀ ਬਹਾਲੀਅਤ ਵਾਸਤੇ ਲੜਾਈ ਲੜੀ ਹੈ ਔਰ ਡੈਮੋਕ੍ਰੈਸੀ ਨੂੰ ਬਹਾਲ ਕੀਤਾ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਤੁਹਾਡੇ ਮੈਂਬਰਜ਼ ਦੀ ਜ਼ਿੰਮੇਵਾਰੀ ਹੈ ਕਿ ਇਥੇ ਹਾਊਸ ਵਿਚ ਡਿਸਆਰਡਰ ਨਾ ਹੋਵੇ । ਪਰ ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਦੱਸ ਦੇਵਾਂ ਕਿ ਸਰਕਾਰ ਕਿਸੇ ਨੂੰ ਵੀ ਕਾਨੂੰਨ ਆਪਣੇ ਹੱਥ ਵਿਚ ਲੈਣ ਦੀ ਇਜਾਜ਼ਤ ਨਹੀਂ ਦੇ ਸਕਦੀ ।

(ਇਸ ਸਮੇਂ ਮਾਨਯੋਗ ਮੈਂਬਰ ਮਾਸਟਰ ਚੰਦ ਸਿੰਘ ਜੀ ਖੜੇ ਹੋਏ ।)

**ਸ਼੍ਰੀ ਡਿਪਟੀ ਸਪੀਕਰ** : ਮਾਸਟਰ ਜੀ, ਤੁਸੀਂ ਪਹਿਲਾਂ ਮੰਤਰੀ ਜੀ ਨੂੰ ਸੁਣ ਲਓ।

**ਆਬਕਾਰੀ ਤੇ ਕਰ ਮੰਤਰੀ** : ਇਹ ਇੰਪਲਾਈਜ਼ ਦਾ ਸਵਾਲ ਹੈ । ਸਰਕਾਰ ਨੇ ਪਹਿਲਾਂ ਵੀ ਉਨ੍ਹਾਂ ਦੀਆਂ ਮੰਗਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਪੇ-ਕਮਿਸ਼ਨ ਮੁਕੱਰਰ ਕੀਤਾ ਹੈ । ਅਸੀਂ ਉਨ੍ਹਾਂ ਦੀਆਂ ਤਕਲੀਫਾਂ ਨੂੰ ਸਮਝਦੇ ਹਾਂ ਔਰ ਸਰਕਾਰ ਨੇ ਗੱਲ-ਬਾਤ ਦਾ ਰਸਤਾ ਹਮੇਸ਼ਾ ਖੁਲ੍ਹਾ ਰਖਿਆ ਹੋਇਆ ਹੈ ਔਰ ਰੱਖੇਗੀ । ਅਗਰ ਮੈਂਬਰਜ਼ ਨੂੰ ਕੋਈ ਇਤਰਾਜ਼ ਹੈ ਤਾਂ ਉਹ ਮੋਸ਼ਨ ਲੈ ਆਉਣ ਔਰ ਇਸ ਵੇਲੇ ਮੈਂ ਸਮਝਦਾ ਹਾਂ ਕਿ ਗੈਲਰੀਜ਼ ਨੂੰ ਸੁਣਾਉਣ ਵਾਸਤੇ ਇਸ ਤਰ੍ਹਾਂ ਕਰਨ ਦਾ ਕੋਈ ਲਾਭ ਨਹੀਂ ਹੈ। ਹਾਊਸ ਦਾ ਡੈਕੋਰਮ ਕਾਇਮ ਰੱਖਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ** ; ਮੈਂ ਆਨਰੇਬਲ ਮੈਂਬਰਜ਼ ਨੂੰ ਪ੍ਰਾਰਥਨਾ ਕਰਾਂਗਾ ਕਿ ਆਰਾਮ ਨਾਲ ਆਪਣੀ ਗੱਲ ਕਹਿਣ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਾਊਸ ਦੇ ਅੰਦਰ ਕੋਈ ਡਿਸਆਰਡਰ ਬਰਦਾਸ਼ਤ ਨਹੀਂ ਹੋ ਸਕਦਾ । ਜੇਕਰ, ਡਿਪਟੀ ਸਪੀਕਰ ਸਾਹਿਬ, ਬਾਹਰ ਡਿਸ-ਆਰਡਰ ਗੌਰਮਿੰਟ ਕਰੀਏਟ ਕਰੇ ਤਾਂ ਉਸ ਦਾ ਰਿਫਲੈਕਸ਼ਨ ਤਾਂ ਇਥੇ ਵੀ ਹੋਣਾ ਹੈ । ਹੁਣ ਇਕ ਪ੍ਰੋਪੋਜ਼ਲ ਡਾਂਗ ਸਾਹਿਬ ਨੇ ਦਿੱਤੀ ਹੈ, ਇਹ ਇਕ ਵੇ ਆਊਟ ਹੈ । ਜੇਕਰ ਐਡਜਰਨਮੈਂਟ ਮੋਸ਼ਨ ਐਡਮਿਟ ਹੋਵੇ ਔਰ ਡਿਸਕਸ਼ਨ ਹੋਵੇ, ਅਸੀਂ ਇਨ੍ਹਾਂ ਨੂੰ ਫੁੱਲ ਕੋਆਪ੍ਰੇਸ਼ਨ ਦੇਣ ਲਈ ਤਿਆਰ ਹਾਂ । ਅਸੀਂ ਤਾਂ ਇਹ ਪੁੱਛਣਾ ਚਾਹੁੰਦੇ ਹਾਂ ਕਿ ਕੀ ਇਹ ਸਾਡੀ ਪ੍ਰੋਪੋਜ਼ਲ ਮੰਨਣ ਨੂੰ ਤਿਆਰ ਹਨ, ਜਾਂ ਨਹੀਂ ?

**ਸ਼੍ਰੀ ਡਿਪਟੀ ਸਪੀਕਰ** : ਰੂਲ 50 ਬੜਾ ਕਲੀਅਰ ਹੈ । ਉਸ ਦੇ ਤਹਿਤ ਕੋਈ ਮੋਸ਼ਨ ਤੁਸੀਂ ਦੇ ਸਕਦੇ ਹੋ ਔਰ ਸਿੰਪੇਥੇਟੇਕਲੀ ਆਨਰੇਬਲ ਸਪੀਕਰ ਉਸ ਤੇ ਗੌਰ ਕਰਨਗੇ ਔਰ ਜੇਕਰ ਮੁਨਾਸਿਬ ਸਮਝਣਗੇ ਤਾਂ ਟਾਈਮ ਦੇਣਗੇ ।

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

**Mr. Deputy Speaker**: This is no point of order.

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਜੀ ਖੜੇ ਹੋਏ ।)

**ਸ਼੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ , ਇਸ ਤਰ੍ਹਾਂ ਤਾਂ ਇਹ ਕੰਮ ਖਤਮ ਨਹੀਂ ਹੋਵੇਗਾ । ਤੁਸੀਂ ਤਾਂ ਬੜੇ ਸੁਲਝੇ ਹੋਏ ਪਾਰਲੀਮੈਂਟੇਰੀਅਨ ਹੋ । ....

**ਕਾਮਰੇਡ ਸੱਤ ਪਾਲ ਡਾਂਗ** : ਇਸ ਕਰਕੇ ਹੀ ਮੈਂ ਮੁਲਾਜ਼ਮਾਂ ਦੇ ਹਿੱਤਾਂ ਲਈ ਖੜਾ ਹੋਇਆ ਹਾਂ । (ਹਾਸਾ)(ਵਿਘਨ)

**Mr. Deputy Speaker**: Shri Vishwanathan Ji, please continue your speech.

**Shri A. Vishwanathan** : I am going to continue my speach but there is a noise in the House.

**ਸਰਦਾਰ ਉਮਰਾਓ ਸਿੰਘ** : ਜੋ ਕੁਝ ਹਿੱਤ ਅਭਿਲਾਸ਼ੀ ਜੀ ਨੇ ਕਿਹਾ ਹੈ, ਡਿਪਟੀ ਸਪੀਕਰ ਸਾਹਿਬ, ਉਸ ਬਾਰੇ ਮੈਂ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦਾ ਹਾਂ ।

**ਸ਼੍ਰੀ ਅ. ਵਿਸ਼ਵਾਨਾਥਨ** : ਸਰਦਾਰ ਉਮਰਾਓ ਸਿੰਘ ਜੀ ਤਾਂ ਵਜ਼ੀਰ ਰਹੇ ਹਨ ਇਨ੍ਹਾਂ ਨੂੰ ਤਾਂ ਕੱਮ-ਅਜ਼-ਕਮ ਬਿਠਾਓ । (ਵਿਘਨ) डिप्टी स्पीकर साहिब constitution में amendment की जरूरत है ।

## WALK-OUT(S)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਜੇਕਰ ਸਾਡੀ ਕੋਈ ਵੀ ਗੱਲ ਨਹੀਂ ਮੰਨੀ ਜਾਣੀ, ਜਮਹੂਰੀਅਤ ਨੂੰ ਕੁਚਲਿਆ ਜਾਣਾ ਹੈ, ਮੁਲਾਜ਼ਮਾਂ ਨੂੰ ਇਨਸਾਫ ਨਹੀਂ ਮਿਲਣਾ, ਉਨ੍ਹਾਂ ਉਤੇ ਪੇ-ਕਮੀਸ਼ਨ ਠੋਸਣਾ ਹੈ, ਮੁਲਾਜ਼ਮਾਂ ਨਾਲ ਅਤਿਆਚਾਰ ਹੋਣਾ ਹੈ ਤਾਂ ਅਸੀਂ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੇ ਹਾਂ । (ਵਿਘਨ) (ਸ਼ੋਰ)

(ਇਸ ਸਮੇਂ ਸੀ. ਪੀ. ਆਈ. ਦੇ ਔਰ ਕਾਂਗਰਸ (ਆਈ) ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਵਾਕ ਆਊਟ ਕਰ ਗਏ । ਮਾਨਯੋਗ ਮੈਂਬਰ ਜਾਂਦੇ ਜਾਂਦੇ ਸਰਕਾਰ ਵਿਰੁਧ ਨਾਹਰੇ**, ਲਗਾ ਰਹੇ ਸਨ)

**ਸ਼੍ਰੀ ਡਿਪਟੀ ਸਪੀਕਰ** : ਜੋ ਬਗੈਰ ਇਜਾਜ਼ਤ ਦੇ ਇਹ ਨਾਹਰੇ ਲਗਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ ।

**ਸਰਦਾਰ ਉਮਰਾਓ ਸਿੰਘ** : ਮੁਲਾਜ਼ਮਾਂ ਨਾਲ ਧੱਕਾ ਹੋਇਆ ਹੈ, ਬੇਇਨਸਾਫੀ ਹੋਈ ਹੈ । ਇਸ ਲਈ ਮੈਂ ਵੀ ਵਾਕ ਆਊਟ ਕਰਦਾ ਹਾਂ ।

---

**Epunged/Not recorded is ordered by the Chair.

(ਇਸ ਸਮੇਂ ਸਰਦਾਰ ਉਮਰਾਓ ਸਿੰਘ ਜੀ ਵੀ ਵਾਕ ਆਊਟ ਕਰ ਗਏ । )

**ਸ੍ਰੀ ਅ. ਵਿਸ਼ਵਾਨਾਥਨ**: ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਨੇ ਹਾਊਸ ਵਿਚ ਨਾਹਰੇ ਲਗਾਏ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ । ਇਹ ਕਹਿੰਦੇ ਹਨ ਕਿ ਨਾਮਾਕੂਲ ਲਫਜ਼ ਅਨਪਾਰਲੀਮੈਂਟਰੀ ਹੈ, ਕੀ ਇਹ ਇਸ ਤਰ੍ਹਾਂ ਨਾਹਰੇ ਲਗਾਉਣੇ ਮਾਕੂਲ ਹਨ ?

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਇਹ ਗੱਲ ਠੀਕ ਨਹੀਂ ਹੈ ।

(ਇਸ ਸਮੇਂ ਮਾਸਟਰ ਚੰਦ ਸਿੰਘ ਜੀ ਖੜੇ ਸਨ ।)

ਮਾਸਟਰ ਜੀ, ਤੁਸੀਂ ਕਿਹੜੇ ਰੂਲ ਥੱਲੇ ਬੋਲਣਾ ਚਾਹੁੰਦੇ ਹੋ ?

**ਮਾਸਟਰ ਚੰਦ ਸਿੰਘ**: ਮੈਂ ਪੁਆਇੰਟ ਆਫ ਆਰਡਰ ਰੇਜ਼ ਕਰਨਾ ਹੈ ਜੀ । (ਵਿਘਨ)
ਡਿਪਟੀ ਸਪੀਕਰ ਸਾਹਿਬ, ਇਹ ਕਾਂਗਰਸੀ ਵੀ ਜਦੋਂ ਗੱਦੀਆਂ ਤੇ ਸਨ ਇਹ ਵੀ ਇਸ ਤਰ੍ਹਾਂ ਹੀ ਕਰਦੇ ਸਨ । ਮੁਲਾਜ਼ਮਾਂ ਤੇ ਲਾਠੀ-ਚਾਰਜ ਹੋਇਆ ਹੈ, ਉਨ੍ਹਾਂ ਨੂੰ ਥਾਣਿਆਂ ਵਿਚ ਭੇਜਿਆ ਗਿਆ ਹੈ, ਅਸੀਂ ਇਸ ਚੀਜ਼ ਨੂੰ ਪਾਰਟੀ ਵਲੋਂ ਕੰਡੈਮ ਕਰਦੇ ਹਾਂ ਅਤੇ ਸਰਕਾਰ ਨੂੰ ਦਰਖਾਸਤ ਕਰਦੇ ਹਾਂ ਕਿ ਮੁਲਾਜ਼ਮਾਂ ਦੇ ਮਸਲੇ ਹੱਲ ਕਰਨੇ ਚਾਹੀਦੇ ਹਨ। ਜੇਕਰ ਨਹੀਂ ਕਰਨੇ ਤਾਂ ਅਸੀਂ ਵਾਕ ਆਊਟ ਕਰਦੇ ਹਾਂ । (ਵਿਘਨ)

(ਇਸ ਸਮੇਂ ਸੀ. ਪੀ. ਆਈ. (ਐਮ.) ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਵਾਕ ਆਊਟ ਕਰ ਗਏ ।)

## RESOLUTION *re*: INTRODUTION OF PROPORTIONAL REPRESENTATION SYSTEM OF VOTING IN THE ELECTIONS (*Resumption of Discussion*)

**श्री ग्रा. विश्वानाथन** : इन लोगों ने यहां ऐसी स्पीचें की हैं कि जैसे इन लोगों को ही मुलाजमों से बहुत ज्यादा हमदर्दी है और अकाली या जनता पार्टी को मुलाजमों से कोई हमदर्दी नहीं है । इन्होंनें कुछ इस तरह के इज़हारात किये है कि जैसे हमें हमदर्दी ही नहीं है । लेकिन ऐमरजेन्सी के दिनों में जिस तरह के हालात इन्होंनें पैदा किये वह सब जानते हैं। उन दिनों कोई इन के खिलाफ आवाज़ भी नहीं उठा सकता था। ऐमर्जेंसी के दिनों में जिस ने भी आवाज़ उठाई उसे अन्दर कर दिया गया । यह डिक्टेटरशिप नहीं थी तो और क्या था ? उस समय क्या इन की कलम टूट गई थी ? उस समय क्या इन की दवात की स्याही खत्म हो गई थी ? उस समय उन का गला क्यों बन्द हो गया था ? मुलाजमों का ख्याल उस समय इन को नहीं आया । उस समय तो मुलाजमों को सस्पैंड किया गया डिसमिस किया गया । लाखों आदमियों की नसबन्दी की गई । लाखों गरीब औरतों को बेघर बना दिया

गया, वर्तन साफ करने के लिए उन को मजबुर किया गया । उन के लड़कों को नौकरी से निकाला गया और आज यह मुलाज़मों के नम्बरदार बन कर खड़े हो गये हैं और नारे लगाने लगे हैं । मैं यह कहूंगा कि उन्होंने ऐमरजैंसी के दौरान गलतियां कीं, बईमानियां कीं, कानूनों को तोड़ा, उन के खिलाफ सख्त से सख्त ऐक्शन लेनें की कृपा की जाये। आज यह अखबारों में अपनी हैड लाईनज देने के लिए कोई न कोई तरीका देखते हैं और मुलाजमों के हक की बातें करतें हैं।

आज यह जिस तरह की डैमोक्रेसी की बातें करते हैं उन को लोग सुनने के लिए भी तैयार नहीं हैं। आज जो इन का मन्तव है, वह सब जानते हैं? इन का यह मन्तव है कि to run with the hare and to hunt with the hound. परन्तु अपने आप को बतातें ऐसे हैं जैसे कि वह ही सब कुछ करने वाले है । साक्षात भगवान का अवतार हैं तथा वह ही लोगों का ख्याल रखते हैं परन्तु इन को पता होना चाहिए कि इन की ऐसी चालों से लोग प्रसन्न नहीं हो सकते । यहां पर सी. पी. आई. वालों ने भी मुलाज़मों के हक में बहुत कहा है परन्तु ऐमरजेंन्सीं के दिनों में जो इन्होंनें किया है वह सब जानतें हैं। लोगों पर कैसे कैसे अत्याचार किये गये । इस लिये जो इन का मन्तव है वह पंजाब के लोगों से छुपा हुआ नहीं है। आज जो रैज़ोल्यूशन लाया गया है इस के पीछे जो मन्तव छुपा हुआ है वह हम से छुपा हुआ नहीं है । इस लिए मैं हाऊस के मैम्बर साहिबान से प्रार्थना करूंगा कि इस रैज़ोल्यूशन के खिलाफ वोट दे। इस के लिए मैं पंजाब सरकार से भी प्रार्थना करूंगा कि वह भारत सरकार को कहें कि अगर कोई electoral reform हो सकता है तो करें और ऐसा करने के लिए parliamentarians की कोई कमेटी बनाई जाये। उस पर पब्लिक debate हों ताकि सब की राए ली जा सके । ऐसे reforms करने में कोई जल्दी न की जाये । साल दो साल चाहे लग जाये परन्तु अच्छी तरह public debate होने के बाद ही ऐसे reforms किये जाने चाहिए । Constitution को रोज़ रोज नहीं खोला जा सकता । यह एक पवित्र पुस्तक मानी जाती है । पिछले तीस वर्षों में इस सरकार ने इस को कई बार खोला और कई बार amendments की । हम यह नहीं चाहते । हम चाहते है कि इस में कोई reform लाने के लिए public debate होनी चाहिए । Let there be national convention, let there be lot of exchange of thoughts ताकि हर आदमी की राय ली जा सके इस लिए मैं पंजाब सरकार से प्रार्थना करूंगा कि वह भारत सरकार को electoral reforms के लिए लिखें ।

इस के लिए मैं यह भी कहूंगा कि हमें भारत सरकार को कहना चाहिए कि 18 साल के नौज़वान को वोट देने का अधिकार दिया जाये । आज हिन्दुस्तान में शिक्षा बढ़ रही है। 18 साल का नौज़वान शादी कर सकता है । 18 साल का नौजवान कोर्ट में मुकदमा कर सकता है । जब 18 साल का नौजवान और सब कुछ कर सकता है

[श्री अ. विश्वानाथन]
तो 18 साल के नौजवान को वोट का अधिकार क्यों न दिया जाये ? इस लिए हमें इस बात पर ज़ोर देना चाहिए ।

परन्तु इन्होंनें अपने समय में लोगों को exploit किया, illiteracy को exploit किया और आज वाक आऊट कर के लोगों को अपनी ओर कर लेना चाहते हैं।

पीछे जब मैं इलाहाबाद गया था तो वहां मैं जमना के पास गया जहां जवाहर लाल नेहरू का निवास-स्थान बना हुआ है जहां से जवाहर लाल नेहरू चुनाव लड़ते रहे हैं । वहां का बहुत ही सुन्दर दृश्य है । बहुत अच्छी सड़कें हैं । परन्तु जमना को cross कर के दूसरी तरफ जायें तो वहां घुटनें घुटनें कीचड़ है, पानी खड़ा है । वहां कोई सड़क पक्की नहीं बनी हुई है । इस लिए मैं कह रहा था कि यह पिछले तीस वर्षों से लोगों को exploit करते रहे हैं। They have been exploiting illiteracy, they have been exploiting poverty, they have been exploiting the masses for a long time and they should not be allowed to exploit the masses in the name of democracy.

इस लिए मैं अब और ज्यादा ना कहता हुआ बैठता हूं और आप का धन्यावाद करता हूं ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਵਿਚ ਇਹ ਜੋ ਮਤਾ ਆਇਆ ਹੈ ਮੇਰਾ ਖਿਆਲ ਹੈ ਕਿ ਇਸ ਨੂੰ ਇਸੇ ਤਰ੍ਹਾਂ ਹੀ ਮਰ ਜਾਣਾ ਚਾਹੀਦਾ ਹੈ ਤਾਂ ਕਿ ਇਹ ਜਿਹੜੀ ਕਮਿਊਨਿਸਟਾਂ ਦੀ ਚਾਲ ਹੈ, ਕਿ ਕੋਈ ਨਾ ਕੋਈ ਕਾਰਨਾਮੇ ਕਰਕੇ ਡਿਸ-ਟਰਬੈਂਸ ਪੈਦਾ ਕੀਤੀ ਜਾਵੇ, ਇਹ ਪੂਰੀ ਨਾ ਹੋ ਸਕੇ । ਅੱਜ ਜੋ ਇਹ ਦੇਸ਼ ਵਿਚ ਹਾਲਾਤ ਪੈਦਾ ਕਰਨਾ ਚਾਹੁੰਦੇ ਹਨ ਉਹ ਅਸੀਂ ਸਭ ਜਾਣਦੇ ਹਾਂ । ਇਨ੍ਹਾਂ ਨੇ ਐਮਰਜੈਂਸੀ ਦੇ ਦਿਨਾਂ ਵਿਚ ਆਪਣੇ ਕਾਲੇ ਕਾਨੂੰਨ ਰਾਹੀਂ ਲੋਕਾਂ ਦੀ ਅਵਾਜ਼ ਨੂੰ ਦਬਾਈ ਰਖਿਆ । ਉਨ੍ਹਾਂ ਨੂੰ ਮੂੰਹ ਨਹੀਂ ਖੋਲ੍ਹਣ ਦਿੱਤਾ । ਜੂਡੀਸ਼ਰੀ ਦੀ ਅਕਸਰੀਅਤ ਨੂੰ ਵੀ ਖਤਮ ਕੀਤਾ ਗਿਆ । ਜਿਸ ਕਿਸੇ ਜੱਜ ਨੇ ਵੀ ਕੋਈ ਸਹੀ ਫੈਸਲਾ ਕੀਤਾ, ਉਸ ਨੂੰ ਬਦਲ ਦਿੱਤਾ ਗਿਆ । ਅਲਾਹਬਾਦ ਦੇ ਫੈਸਲੇ ਤੇ ਸਾਰੇ ਦੇਸ਼ ਵਿਚ ਫਸਾਦ ਪੈਦਾ ਕਰ ਦਿੱਤੇ । ਇਸ ਲਈ ਅੱਜ ਇਹ ਜਿਹੜੀ ਡੈਮੋਕਰੇਸੀ ਦੀ ਗੱਲ ਕਰਦੇ ਹਨ ਉਸ ਨੂੰ ਦੇਸ਼ ਦੀ ਜਨਤਾ ਨੇ ਤੋੜ ਦਿੱਤਾ ਹੈ । ਇਨ੍ਹਾਂ ਦੀ ਰਸ਼ੀਆ ਦੀ ਹਿਸਟਰੀ ਕੀ ਹੈ, ਕਿਸ ਤਰ੍ਹਾਂ ਉਥੇ ਕੰਮ ਚਲਦਾ ਹੈ, ਕਿਸੇ ਤਰ੍ਹਾਂ ਉਥੇ ਡਿਕਟੇਟਰਸ਼ਿਪ ਚਲਦੀ ਹੈ, ਉਹ ਸੱਭ ਨੂੰ ਪਤਾ ਹੈ । ਇਹ ਕਹਿੰਦੇ ਹਨ ਕਿ ਲੋਕਾਂ ਦੀ ਅਵਾਜ਼ ਖਤਮ ਹੋ ਜਾਵੇ । ਇਹ ਸੱਭ ਜਾਣਦੇ ਹਨ ਕਿ ਐਮਰਜੈਂਸੀ ਦੇ ਦਿਨਾਂ ਵਿਚ ਕਿਸ ਤਰ੍ਹਾਂ ਫੰਡਾਮੈਂਟਲ ਰਾਈਟਸ ਨੂੰ, ਆਰਟੀਕਲ-19 ਜਿਹੜਾ ਕਿ ਸਭ ਤੋਂ ਜ਼ਰੂਰੀ ਹੈ, ਇਨ੍ਹਾਂ ਨੂੰ ਖਤਮ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਐਮਰਜੈਂਸੀ ਦੇ ਦਿਨਾਂ ਵਿਚ ਜਿਹੜੇ ਅਸੈਂਬਲੀ ਦੇ ਸੈਸ਼ਨ ਹੁੰਦੇ ਸਨ, ਉਸ ਵੇਲੇ ਸਿਵਾਏ ਇਨ੍ਹਾਂ ਦੀ ਆਵਾਜ਼ ਤੋਂ ਹੋਰ ਕਿਸੇ ਦੀ ਆਵਾਜ਼ ਬਾਹਰ ਨਹੀਂ ਗਈ । ਸੈਂਸਰ ਲਾਇਆ ਗਿਆ । ਕਿਸ ਤਰ੍ਹਾਂ ਨਸ-ਬੰਦੀ ਦੇ ਨਾਂ ਤੇ ਲੋਕਾਂ ਨੂੰ ਤੰਗ ਕੀਤਾ ਗਿਆ । ਔਰਤਾਂ ਨੂੰ ਤੰਗ ਕੀਤਾ ਗਿਆ । ਇਹ ਸਭ ਜਾਣਦੇ ਹਨ ਕਿ ਇਨ੍ਹਾਂ ਦੇ ਕੀ ਕਾਰਨਾਮੇ ਰਹੇ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਅੱਜ ਇਹ ਜਿਹੜੇ

ਪੰਜਾਬ ਦੇ ਮੁਲਾਜ਼ਮਾਂ ਦੀਆਂ ਗੱਲਾਂ ਕਰਦੇ ਹਨ, ਇਹ ਇੱਕ ਵਿਖਾਵਾ ਹੈ । ਆਪਣੇ ਸਮੇਂ ਦੇ ਦੌਰਾਨ ਇਹ ਇਨ੍ਹਾਂ ਲਈ ਕੁਝ ਨਹੀਂ ਕਰ ਸਕੇ । ਹੁਣ ਅਸੀਂ ਆ ਕੇ ਲੋਕਾਂ ਨੂੰ ਆਜ਼ਾਦੀ ਦਿੱਤੀ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਸਾਡੀ ਸਰਕਾਰ ਨੇ ਮੁਜਾਹਰੇ ਕਰਨ ਦੇ ਰਾਈਟ ਬਹਾਲ ਕਰ ਦਿੱਤੇ ਹਨ । ਕਲ ਜਿਹੜਾ ਬਜਟ ਇਥੇ ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਸੀ, ਉਸ ਬਜਟ ਦੇ ਵਿਚ ਬਹੁਤ ਸਾਰੀਆਂ ਸਹੂਲਤਾਂ ਗਰੀਬ ਲੋਕਾਂ ਨੂੰ ਦਿੱਤੀਆਂ ਗਈਆਂ ਹਨ। ਅੱਜ ਸਾਡੇ ਚੀਫ ਮਨਿਸਟਰ ਸਾਹਿਬ ਨੇ 55 ਸਾਲ ਰਿਟਾਇਰਮੈਂਟ ਏਜ ਆਫ ਇਮਪਲਾਈਜ਼ ਬਾਰੇ ਵੀ ਕਲੀਅਰ ਕਰ ਦਿੱਤਾ ਹੈ ਕਿ ਸਾਡੀ ਇਸ ਤਰ੍ਹਾਂ ਦੀ ਕੋਈ ਮੂਵ ਨਹੀਂ ਹੈ, ਹਾਲਾਂਕਿ ਜ਼ਿਆਦਾਤਰ ਮੁਲਾਜ਼ਮ ਕਾਂਗਰਸ ਪਾਰਟੀ ਦੇ ਰੱਖੇ ਹੋਏ ਹਨ । ਇਸ ਦੇ ਨਾਲ ਹੀ ਮੇਰੀ ਪੰਜਾਬ ਸਰਕਾਰ ਨੇ ਪੇ-ਕਮਿਸ਼ਨ ਮੁਲਾਜ਼ਮਾਂ ਦੇ ਹਿੱਤ ਦੀ ਖਾਤਰ ਬਿਠਾ ਦਿੱਤਾ ਹੈ ਤਾਕਿ ਮੁਲਾਜ਼ਮਾਂ ਨੂੰ ਫਾਇਦਾ ਹੋ ਸਕੇ । ਮੇਰੀ ਸਰਕਾਰ ਮੁਲਾਜ਼ਮਾਂ ਨੂੰ ਪੂਰਾ ਇਨਸਾਫ ਦੇਣਾ ਚਾਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਦੇ ਵਿਚ ਨਾ ਜਾਂਦਾ ਹੋਇਆ, ਹੁਣ ਮੈਂ ਅੱਜ ਦੇ ਮਤੇ ਵੱਲ ਆਉਂਦਾ ਹਾਂ। ਇਹ ਜਿਹੜਾ ਮਤਾ ਸਾਡੀ ਡਾਂਗ ਵਲੋਂ ਪੇਸ਼ ਕੀਤਾ ਗਿਆ ਹੈ ਇਹ ਇਕ ਅਨ-ਡੈਮੋਕਰੇਟਿਕ ਮਤਾ ਹੈ । ਇਸ ਮਤੇ ਦੇ ਪਾਸ ਹੋ ਜਾਣ ਨਾਲ ਦੇਸ਼ ਦੀ ਇਨਟੈਗਰਿਟੀ ਨੂੰ ਖਤਰਾ ਪੈਦਾ ਹੋ ਜਾਵੇਗਾ । ਮੁਲਕ ਕਮਜ਼ੋਰ ਹੋ ਜਾਵੇਗਾ ਔਰ ਨਾ ਹੀ ਇਸ ਦਾ ਮੁਲਕ ਨੂੰ ਕੋਈ ਫਾਇਦਾ ਹੋਵੇਗਾ ਬਲਕਿ ਕਈ ਪਾਰਟੀਆਂ ਛੋਟੀਆਂ ਛੋਟੀਆਂ ਪੈਦਾ ਹੋ ਜਾਣਗੀਆਂ, ਕੋਈ ਧਰਮ ਦੇ ਨਾਂ ਤੇ, ਕੋਈ ਜਾਤ ਅਤੇ ਕਾਸਟ ਦੇ ਨਾਂ ਤੇ ਪੈਦਾ ਹੋ ਜਾਣਗੀਆਂ। ਇਨ੍ਹਾਂ ਛੋਟੀਆਂ ਛੋਟੀਆਂ ਪਾਰਟੀਆਂ ਦੇ ਬਣ ਜਾਣ ਨਾਲ ਮੁਲਕ ਨੂੰ ਕੋਈ ਫਾਇਦਾ ਨਹੀਂ ਹੋਵੇਗਾ ਬਲਕਿ ਕਾਫੀ ਨੁਕਸਾਨ ਹੋਵੇਗਾ । ਇਹ ਇੱਕ ਪੁਲਿਟੀਕਲ ਮੂਵ ਹੈ । ਇਸ ਲਈ ਇਸ ਮਤੇ ਨੂੰ ਸਰਬ-ਸੰਮਤੀ ਨਾਲ ਰੱਦ ਕਰ ਦੇਣਾ ਚਾਹੀਦਾ ਹੈ ਔਰ ਇਸ ਨੂੰ ਪਾਸ ਨਹੀਂ ਕੀਤਾ ਜਾਣਾ ਚਾਹੀਦਾ ।

**Mr. Deputy Speaker** : The House stands adjourned till 9.00 a.m. on Friday the 10th March, 1978.

*

| *1.30 P. M. | *(The Sabha then adjourned till 9.00 A. M. on Friday, the 10th March, 1978)* |
|---|---|

----

32187 PVS—Govt. Press Chd.

✓ S.P. 12

# PUNJAB VIDHAN SABHA

## DEBATES

*10th March, 1978*

*Vol.* II—*No.* 4

OFFICIAL REPORT

CONTENTS

*Friday, the 10th March, 1978*




Punjab Vidhan Sabha Secretariat, Chandigarh

Price : 34 1

Legislative Business

# PUNJAB VIDHAN SABHA

*Friday, the 10th March,* 1978.

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 227

(ਸਬੰਧਤ ਮਾਨਯੋਗ ਮੈਂਬਰ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ ।)

---

### NON-AVAILABILITY OF FERTILISERS TO THE FARMERS

*258. **Shri Harbans Lal Khanna** : Will the Minister for Agriculture and Forests be pleased to state whether it is a fact that fertiliser required at the time of sowing is not available to the farmers; if so, the steps ta en or proposed to be taken to provide the same to them at the proper time so as to avoid inconvenience and loss to them ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਪੰਜਾਬ ਵਿਚ ਸਾਰੀਆਂ ਕਿਸਮਾਂ ਦੀਆਂ ਖਾਦਾਂ ਦੀ ਸਪਲਾਈ ਜ਼ਿਮੀਦਾਰਾਂ ਲਈ ਤਸੱਲੀਬਖਸ਼ ਰਹੀ ਹੈ । ਸਿਵਾਏ ਰਬੀ 1977-78 ਦੇ ਜਦੋਂ ਕਿ ਫਾਸਫੇਟਿਕ ਖਾਦਾਂ ਦੀ ਕੁਝ ਘਾਟ ਹਿਂਦ ਸਰਕਾਰ ਵਲੋਂ ਦੇਰ ਨਾਲ ਐਲੋਕੇਸ਼ਨ ਹੋਣ ਕਾਰਨ ਅਤੇ ਬੰਦਰਗਾਹਾਂ ਉਤੇ ਕੰਮ ਕਰਨ ਵਾਲੇ ਮਜ਼ਦੂਰਾਂ ਦੀ ਹੜਤਾਲ ਕਾਰਨ ਸੀ । ਅਸਰਦਾਰ ਕਦਮ ਚੁਕ ਜਾ ਰਹੇ ਹਨ ਤਾ ਕਿ ਅਜਿਹੀ ਹਾਲਤ ਖਰੀਫ, 1978 ਵਿਚ ਨਾ ਹੋਵੇ ਅਤੇ ਕਿਸਾਨਾਂ ਨੂੰ ਕਿਸੇ ਕਿਸਮ ਦੀ ਤਕਲੀਫ ਜਾਂ ਨੁਕਸਾਨ ਨਾ ਹੋਵੇ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪਿੱਛੇ ਕੁਝ ਮੁਸ਼ਕਲਾਂ ਹੜਤਾਲਾਂ ਕਾਰਨ ਆਈਆਂ ਅਤੇ ਕਿਸਾਨਾਂ ਨੂੰ ਖਾਦ ਇਨ-ਟਾਈਮ ਨਾ ਮਿਲਣ ਕਾਰਨ ਕਾਫੀ ਮੁਸ਼ਕਲ ਪੈਦਾ ਹੋਈ, ਕੀ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਅਗੇ ਤੋਂ ਕਿਸਾਨਾਂ ਨੂੰ ਖਾਦ ਵਕਤ ਸਿਰ ਮਿਲਿਆ ਕਰੇਗੀ ਤਾਕਿ ਕਿਸਾਨਾਂ ਨੂੰ ਕੋਈ ਤਕਲੀਫ ਜਾਂ ਨੁਕਸਾਨ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵੱਡੇ ਭਰਾ ਖੰਨਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਲ ਮਿਲਾਕੇ ਖਾਦ ਦੀ ਸਪਲਾਈ ਪਿਛਲੇ ਸਾਲ ਨਾਲੋਂ 22% ਵੱਧ ਰਹੀ ਹੈ । ਇਹ ਠੀਕ ਹੈ ਕਿ ਫਾਸਫੇਟਿਕ ਖਾਦਾਂ ਦੀ ਹਫਤਾ ਜਾਂ 10 ਦਿਨਾਂ ਵਾਸਤੇ ਕਮੀ ਆਈ ਹੈ । ਸਪੀਕਰ ਸਾਹਿਬ, ਅਗਲੇ ਸਾਲ ਵਾਸਤੇ ਹੁਣ ਕਾਨਫਰੰਸ ਹੋਈ ਹੈ । ਉਸ ਵਿਚ ਖਾਦ ਵਾਸਤੇ ਜੋ ਰਿਕੁਆਇਰਮੈਂਟ ਹੈ, ਉਹ ਮੰਗੀ ਹੈ ਤਾਂ ਕਿ ਅਗੇ ਤੋਂ ਸਪਲਾਈ ਬਿਲਕੁਲ ਠੀਕ ਰਹੇ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਖਾਦ ਕਿਸਾਨਾਂ ਨੂੰ ਸਪਲਾਈ ਨਾ ਹੋਣ ਦੀ ਇਕ ਇਹ ਵੀ ਵਜ੍ਹਾ ਹੈ ਕਿ ਕਈ ਏਜੰਸੀਆਂ ਨੇ ਵਕਤ ਸਿਰ ਪੈਸਾ ਜਮ੍ਹਾਂ ਨਹੀਂ ਕਰਵਾਇਆ ?

**ਮੰਤਰੀ :** ਸਪੀਕਰ ਸਾਹਿਬ, ਇਹ ਵੀ ਠੀਕ ਹੈ । ਕਮੀ ਦਾ ਇਕ ਕਾਰਨ ਇਹ ਵੀ ਸੀ । ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਵੀ ਕੁਝ ਰੁਪਿਆ ਸਰਕਾਰੀ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਵਾਸਤੇ ਵਰਤ ਲਿਆ ਸੀ । ਸਪੀਕਰ ਸਾਹਿਬ, ਖਾਦ ਦੀ ਅਗੋਂ ਤੋਂ ਕਮੀ ਨਹੀਂ ਆਉਣ ਦੇਵਾਂਗੇ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਸਪੀਕਰ ਸਾਹਿਬ, ਖਾਦ ਦੀਆਂ ਦੋ ਏਜੰਸੀਆਂ ਹੁੰਦੀਆਂ ਹਨ; ਇਕ ਏਜੰਸੀ ਕੁਆਪਰੇਟਿਵ-ਸੁਸਾਇਟੀ ਦੀ ਹੁੰਦੀ ਹੈ ਅਤੇ ਦੂਜੀ ਏਜੰਸੀ ਪ੍ਰਾਈਵੇਟ ਹੁੰਦੀ ਹੈ । ਯੂਰੀਆ ਖਾਦ ਇਕ ਏਜੰਸੀ ਤੋਂ ਢਾਈ ਰੁਪਏ ਘੱਟ ਰੇਟ ਤੇ ਮਿਲਦੀ ਹੈ ਅਤੇ ਉਹੀ ਯੂਰੀਆ ਖਾਦ ਦੂਜੀ ਏਜੰਸੀ ਵਾਲੇ ਢਾਈ ਰੁਪਏ ਵੱਧ ਰੇਟ ਤੇ ਦਿੰਦੇ ਹਨ, ਇਸ ਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਢਾਈ ਰੁਪਏ ਦਾ ਫਰਕ ਹੈ । ਇਸ ਦਾ ਕਾਰਨ ਇਹ ਹੈ ਕਿ ਇਕ ਖਾਦ ਸਿੱਧੀ ਆਉਂਦੀ ਹੈ ਅਤੇ ਇਕ ਖਾਦ ਅਲਾਟ ਹੁੰਦੀ ਹੈ । ਉਨ੍ਹਾਂ ਵਿਚ ਫਰਕ ਹੈ । ਜਿਹੜੀ ਖਾਦ ਤੇ ਸੈਂਟਰਲ ਡਿਊਟੀ ਲਗਦੀ ਹੈ, ਉਹ ਢਾਈ ਰੁਪਏ ਮਹਿੰਗੀ ਹੋ ਜਾਂਦੀ ਹੈ । ਪਰ ਸਾਡੀ ਪਿਛੇ ਕਾਨਫਰੰਸ ਹੋਈ ਸੀ ਔਰ ਉਸ ਵਿਚ ਮੈਂ ਸੈਂਟਰਲ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਇਹ ਢਾਈ ਰੁਪਏ ਦਾ ਫਰਕ ਦੂਰ ਹੋਣਾ ਚਾਹੀਦਾ ਹੈ । ਸ਼ਾਇਦ ਉਹ ਇਸ ਗੱਲ ਨੂੰ ਮੰਨ ਲੈਣ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਮਾਰਕਫੈਡ ਅਤੇ ਹੋਰ ਅਦਾਰਿਆਂ ਨੇ ਪੈਸਾ ਜਮ੍ਹਾ ਨਹੀਂ ਕਰਾਇਆ ਜਿਸ ਕਾਰਨ ਵੀ ਖਾਦ ਦੀ ਕਮੀ ਹੋ ਗਈ । ਕੀ ਮਨਿਸਟਰ ਸਾਹਿਬ ਇਸ ਸਾਰੀ ਚੀਜ਼ ਦੀ ਜਾਂਚ-ਪੜਤਾਲ ਕਰਾਉਣਗੇ ਅਤੇ ਜ਼ਿੰਮੇਵਾਰ ਅਧਿਕਾਰੀਆਂ ਦੇ ਵਿਰੁਧ ਕਾਰਵਾਈ ਕਰਨਗੇ ਤਾਂ ਕਿ ਅਗੇ ਤੋਂ ਖਾਦ ਦੀ ਸ਼ਾਰਟੇਜ ਨਾ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਖਾਦ ਦੀ ਜੋ ਕਮੀ ਆਈ ਹੈ, ਉਸ ਨੂੰ ਸੰਭਾਲਿਆ ਜਾ ਰਿਹਾ ਹੈ । ਜੋ ਵੀ ਮੇਰੇ ਪਾਸ ਸ਼ਿਕਾਇਤ ਆਵੇਗੀ, ਉਸ ਦੀ ਮੈਂ ਇਨਕੁਆਇਰੀ ਕਰਵਾ ਲਵਾਂਗਾ । ਹੋਰ ਬਰੈਂਡ ਦੀ ਖਾਦ ਜ਼ਿਮੀਦਾਰ ਪਸੰਦ ਨਹੀਂ ਕਰਦੇ । ਡੀ.ਏ.ਪੀ. ਅਤੇ 12 : 32 : 16 ਦੀ ਖਾਦ ਜ਼ਿਮੀਦਾਰ ਪਸੰਦ ਕਰਦੇ ਹਨ । ਹੋਰ ਖਾਦ ਜ਼ਿਮੀਦਾਰ ਚੁਕਣਾ ਨਹੀਂ ਚਾਹੁੰਦੇ । ਇਸ ਲਈ, ਸਪੀਕਰ ਸਾਹਿਬ, ਜੋ ਖਾਦ ਜ਼ਿਮੀਂਦਾਰ ਚੁਕਣਾ ਚਾਹੁੰਦੇ ਹਨ, ਉਸ ਦੀ ਹੀ ਡੀਮਾਂਡ ਕਰਾਂਗੇ । ਬਾਕੀ ਜਿਥੇ ਪਹਿਲਾਂ ਹੇਰਾ-ਫੇਰੀ ਹੋਈ ਹੈ, ਉਸ ਦੀ ਇਨਕੁਆਇਰੀ ਸਟੇਟ ਲੈਵਲ ਤੇ ਹੋ ਰਹੀ ਹੈ ਜਿਸ ਵਿਚ ਐਸ. ਪੀ. ਵਿਜੀਲੈਂਸ, ਜੁਆਇੰਟ ਡਾਇਰੈਕਟਰ, ਐਗਰੀਕਲਚਰ ਅਤੇ ਜੁਆਇੰਟ ਡਾਇਰੈਕਟਰ, ਕੁਆਪਰੇਟਿਵ ਸੁਸਾਇਟੀਜ਼ ਸਾਰੇ

ਜਾ ਕੇ ਹਰ ਜ਼ਿਲ੍ਹੇ ਵਿਚ ਇਸ ਦੀ ਇਨਕੁਆਇਰੀ ਕਰਨਗੇ ਅਤੇ ਸਾਨੂੰ ਤਿੰਨ ਚਾਰ ਮਹੀਨਿਆਂ ਦੇ ਵਿਚ ਰਿਪੋਰਟ ਆਉਣ ਵਾਲੀ ਹੈ ਤਾਕਿ ਅਗੇ ਤੋਂ ਆਉਣ ਵਾਲੀ ਕਮੀ ਨੂੰ ਰੋਕਿਆ ਜਾ ਸਕੇ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੀ.ਏ.ਪੀ. ਅਤੇ ਬਾਰਾਂ : ਬੱਤੀ : ਸੋਲਾਂ (12 : 32 : 16) N.P.K. ਦੀ ਖਾਦ ਸਾਡੀ ਤਹਿਸੀਲ ਮੁਕਤਸਰ ਅਤੇ ਫਰੀਦਕੋਟ ਵਿਚ ਦੋ ਭਰਾਵਾਂ ਨੇ ਆਪਣੇ ਅਸਰ-ਰਸੂਖ ਨਾਲ ਸਾਰੀ ਦੀ ਸਾਰੀ ਸਟੋਰ ਕਰ ਲਈ ਹੈ ਅਤੇ ਉਹ ਖਾਦ ਬਲੈਕ ਵਿਚ ਵੇਚ ਰਹੇ ਹਨ । ਕੀ ਵਜ਼ੀਰ ਸਾਹਿਬ ਇਸ ਦੀ ਪੜਤਾਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦਸਿਆ ਹੈ ਕਿ ਅਸੀਂ ਇਨਕੁਆਇਰੀ ਕਰਾ ਰਹੇ ਹਾਂ ਪਰ ਫਿਰ ਵੀ ਜੇ ਇਹ ਦਸਦੇ ਹਨ, ਉਹ ਮੇਰੇ ਨੋਟਿਸ ਵਿਚ ਨਹੀਂ ਹੈ । ਇਹ ਲਿਖਤੀ ਰੂਪ ਵਿਚ ਦੇਣ ਤਾਂ ਕਿ ਮੈਂ ਉਸ ਦੀ ਵੀ ਇਨਕੁਆਇਰੀ ਕਰਾ ਸਕਾਂ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਸੇ ਤਰ੍ਹਾਂ ਦੀ ਹੀ ਇਨਕੁਆਇਰੀ ਕਰਾਉਣਗੇ ਜਿਸ ਤਰ੍ਹਾਂ ਦੀ ਕਿ ਇਨ੍ਹਾਂ ਨੇ ਦਵਾਈਆਂ ਵਾਸਤੇ ਕਰਾ ਲਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਉਸ ਦੀ ਇਨਕੁਆਇਰੀ ਹੋ ਰਹੀ ਹੈ ਅਤੇ ਸੀ. ਐਮ. ਸਾਹਿਬ ਉਸ ਦੀ ਇਨਕੁਆਇਰੀ ਖੁਦ ਕਰਾ ਰਹੇ ਹਨ; ਕਿਉਂਕਿ ਹਾਊਸ ਦੇ ਵਿਚ ਸੀ. ਐਮ. ਸਾਹਿਬ ਨੇ ਆਪਣੇ ਵਲੋਂ ਹੀ ਅਸ਼ੋਰੈਂਸ ਦਿਵਾਈ ਸੀ ਅਤੇ ਸੀ. ਐਮ. ਸਾਹਿਬ ਇਨਕੁਆਇਰੀ ਕਰਾ ਰਹੇ ਹਨ ।

**ਸਰਦਾਰ ਉਮਰਾਓ ਸਿੰਘ** : ਮੇਰੇ ਸਪਲੀਮੈਂਟਰੀ ਦਾ ਜਵਾਬ ਦਿੰਦਿਆਂ ਹੋਇਆਂ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪੁਰਾਣੀ ਸਰਕਾਰ ਨੇ ਇਹ ਚੀਜ਼ ਕੀਤੀ ਸੀ ਔਰ ਮਾਰਕਫੈਡ ਤੋਂ ਪੈਸੇ ਲੈ ਲਏ ਸੀ । ਇਹ ਗਲਤ ਗਲ ਕਹੀ ਗਈ ਹੈ । ਜਿੰਨੀ ਖਾਦ ਲਈ ਜਾਂਦੀ ਹੈ ਉਸ ਲਈ ਸਾਰੀ ਰਕਮ ਬੈਂਕਾਂ ਤੋਂ ਜਾਂਦੀ ਹੈ । ਕਿਉਂਕਿ ਵਕਤ ਸਿਰ ਸਰਕਾਰ ਨੇ ਗਾਰੰਟੀ ਨਹੀਂ ਦਿੱਤੀ ਬੈਂਕਾਂ ਨੂੰ ਇਸ ਕਰਕੇ ਖਾਦ ਨਹੀਂ ਮਿਲੀ ਔਰ ਕਿਸਾਨਾ ਨੂੰ ਨਹੀਂ ਦਿੱਤੀ ਗਈ ।

**ਮੰਤਰੀ** : ਇਹ ਜੋ ਕੁਝ ਕਹਿ ਰਹੇ ਹਨ, ਕਿਉਂਕਿ ਇਹ ਡਾਇਰੈਕਟਰ ਸਨ ਇਸ ਲਈ ਕਹਿ ਰਹੇ ਹਨ । ਪਰ ਮੈਂ ਵੀ ਇਨਫਰਮੇਸ਼ਨ ਠੀਕ ਦਿੱਤੀ ਹੈ । ਗਲ ਸਿਰਫ ਐਨੀ ਹੈ ਕਿ ਇਨ੍ਹਾਂ ਨੂੰ ਵਹਿਮ ਹੋ ਗਿਆ ਹੈ । ਇਸ ਲਈ ਮੈਂ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਖਾਦ ਬਿਲਕੁਲ ਵਕਤ ਸਿਰ ਐਲੋਕੇਟ ਕੀਤੀ ਗਈ ਕਿਉਂਕਿ ਇਹ ਐਗਰੀਕਲਚਰ ਡਿਪਾਰਟ-ਮੈਂਟ ਐਲੋਕੇਟ ਕਰਾਉਂਦਾ ਹੈ । ਸਮੇਂ ਦੇ ਮੁਤਾਬਿਕ ਉਹ ਇਸ ਨੂੰ ਚੁਕਦੇ ਰਹੇ ਪਰ ਸਟਾਕ ਕਰਨ ਵਾਸਤੇ ਇਨ੍ਹਾਂ ਕੋਲ ਆਪਣਾ ਰੁਪਿਆ ਨਹੀਂ ਸੀ ।

**ਗਿਆਨੀ ਅਰਜਣ ਸਿੰਘ ਲਿੱਟ** : ਪੰਜਾਬ ਵਿਚ ਖਾਦ ਬਾਰੇ ਦੋ ਅਦਾਰੇ ਹਨ; ਇੱਕ ਤਾਂ ਸਰਕਾਰੀ ਹੈ ਔਰ ਦੂਸਰਾ ਪ੍ਰਾਈਵੇਟ ਅਦਾਰਾ ਹੈ । ਵੇਖਣ ਵਿਚ ਆਇਆ ਹੈ ਕਿ ਪ੍ਰਾਈਵੇਟ ਅਦਾਰੇ ਵਾਲੇ ਸਭ ਤੋਂ ਪਹਿਲਾਂ ਪੈਸੇ ਜਮ੍ਹਾ ਕਰਾਉਂਦੇ ਹਨ ਔਰ ਸਰਕਾਰੀ ਅਦਾਰੇ ਲਾਪਰਵਾਹੀ ਕਰਦੇ ਹਨ । ਕੀ ਸਰਕਾਰੀ ਅਦਾਰਿਆਂ ਨੂੰ ਅਲਰਟ ਕੀਤਾ ਜਾਏਗਾ ਅਤੇ ਦੂਜੇ ਪ੍ਰਾਈਵੇਟ ਅਦਾਰਿਆਂ ਵਾਲਿਆਂ ਬਾਰੇ ਇਹ ਦਸਿਆ ਜਾਏਗਾ ਕਿ ਰੋਜ਼ ਰੋਜ਼ ਕਿੰਨੀ ਖਾਦ ਆਈ ਔਰ ਕਿੰਨੀ ਅੱਗੇ ਵੰਡੀ ਗਈ ? ਜ਼ਿਮੀਂਦਾਰਾਂ ਨੂੰ ਖਾਦ ਬਲੈਕ ਵਿਚ ਵੇਚੀ ਜਾਂਦੀ ਹੈ ।

**ਮੰਤਰੀ ;** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਾਲ ਵਾਸਤੇ ਪਹਿਲਾਂ ਹੀ ਕਾਰਵਾਈ ਕੀਤੀ ਜਾ ਚੁਕੀ ਹੈ ਤਾਕਿ ਜ਼ਿਮੀਂਦਾਰਾਂ ਨੂੰ ਇਸ ਸਬੰਧੀ ਕੋਈ ਤਕਲੀਫ ਨਾ ਹੋਵੇ । ਸੈਂਟ੍ਰਲ ਗੌਰਮਿੰਟ ਨੇ ਮੰਨਿਆ ਹੈ ਕਿ ਐਫ. ਸੀ. ਆਈ. ਸਟਾਕ ਕਰੇ ਤਾਕਿ ਜਦੋਂ ਲੋੜ ਹੋਵੇ ਤਾਂ ਮੌਕੇ ਤੇ ਉਹ ਸਪਲਾਈ ਕੀਤੀ ਜਾ ਸਕੇ । ਮਾਰਕਫੈਡ ਲਈ ਐਗਰੀਕਲਚਰ ਡਿਪਾਰਟਮੈਂਟ ਨੇ ਅਲਾਟਮੈਂਟ ਲੈਣੀ ਹੁੰਦੀ ਹੈ । ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਇਕ ਮੀਟਿਗ ਸੀ.ਐਮ. ਸਾਹਿਬ ਦੀ ਪ੍ਰਧਾਨਗੀ ਹੇਠ ਹੋ ਚੁਕੀ ਹੈ ਤਾ ਕਿ ਅੱਗੇ ਨੂੰ ਕਿਸਾਨਾਂ ਨੂੰ ਇਸ ਬਾਰੇ ਕੋਈ ਤਕਲੀਫ ਪੇਸ਼ ਨਾ ਆਵੇ ।

**ਕਾਮਰੇਡ ਸਰਵਣ ਸਿੰਘ ਚੀਮਾ ;** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਜਲੰਧਰ ਵਿਚ ਮਿੱਟੀ ਵਰਗੀ ਖਾਦ ਵੰਡੀ ਗਈ; ਕੀ ਇਹ ਦੱਸਣਗੇ ਕਿ ਕਿੰਨੀ ਅਜਿਹੀ ਖਾਦ ਕਿਸਾਨਾਂ ਨੂੰ ਵੰਡੀ ਗਈ ਹੈ ?

**ਮੰਤਰੀ ;** ਇਹ ਫਿਗਰ ਮੰਗਦੇ ਹਨ ਕਿ ਕਿੰਨੀ ਅਜਿਹੀ ਖਾਦ ਚੁਕਾਈ ਗਈ, ਇਸ ਬਾਰੇ ਇਹ ਮੈਨੂੰ ਸੈਪਰੇਟ ਨੋਟਿਸ ਦੇ ਦੇਣ ਮੈਂ ਇਨ੍ਹਾਂ ਨੂੰ ਸੂਚਨਾ ਦੇ ਦਿਆਂਗਾ । ਪਰ ਜਦੋਂ ਇਹ ਚੀਜ਼ ਨੋਟਿਸ ਵਿਚ ਆਈ ਕਿ ਕਿਸਾਨ ਉਸ ਖਾਦ ਨੂੰ ਲਾਈਕ ਨਹੀਂ ਕਰਦੇ ਔਰ ਖਾਦ ਮਾੜੀ ਹੈ ਤਾਂ ਉਹ ਖਾਦ ਜਿਹੜੀ ਗੌਰਮਿੰਟ ਫੈਕਟਰੀ ਵਿਚ ਬਣਦੀ ਸੀ, ਉਹ ਫੈਕਟਰੀ ਹੀ ਬੰਦ ਕਰਾ ਦਿੱਤੀ ਹੈ । ਉਹ ਫੈਕਟਰੀ ਪਹਿਲੀ ਸਰਕਾਰ ਵੇਲੇ ਚਲਦੀ ਰਹੀ ਸੀ ।

**ਸਰਦਾਰ ਬਲਦੇਵ ਸਿੰਘ ਮਾਨ :** ਕੀ ਕੋਈ ਅਜਿਹੀ ਸ਼ਿਕਾਇਤ ਇਨ੍ਹਾਂ ਦੇ ਨੋਟਿਸ ਵਿਚ ਆਈ ਹੈ ਕਿ ਪੰਜਾਬ ਦੀ ਇਕ ਫ਼ਰਮ ਨੇ ਬਾਰਾਂ : ਬੱਤੀ : ਸੋਲਾਂ (12:32:16) N.P.K. ਖਾਦ ਬਣਾਈ ਔਰ ਉਹ ਕਿਸਾਨਾਂ ਨੂੰ ਦਿੱਤੀ ਗਈ ? ਜੇ ਅਜਿਹੀ ਕੋਈ ਸ਼ਿਕਾਇਤ ਹੈ ਤਾਂ ਇਸ ਤੇ ਕੀ ਕੋਈ ਕਾਰਵਾਈ ਕਰਾਉਣ ਨੂੰ ਤਿਆਰ ਹਨ ?

**ਮੰਤਰੀ :** ਐਸੀ ਕੋਈ ਚੀਜ਼ ਮੇਰੇ ਧਿਆਨ ਵਿਚ ਨਹੀਂ ਹੈ । ਇਹ ਲਿਖ ਕੇ ਮੈਨੂੰ ਦੇ ਦੇਣ ਮੈਂ ਦੇਖ ਲਵਾਂਗਾ ।

**ਸਰਦਾਰ ਬਲਦੇਵ ਸਿੰਘ ਖਿਆਲਾ ;** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਡੀ. ਏ. ਪੀ. ਦੀ ਖਾਦ ਹਾੜ੍ਹੀ ਦੀ ਫਸਲ ਵੇਲੇ ਤਾਂ ਕਿਸਾਨਾਂ ਨੂੰ ਦਿੱਤੀ ਨਹੀਂ ਗਈ ਔਰ ਬਾਅਦ ਵਿਚ ਜ਼ਬਰਦਸਤੀ ਉਨ੍ਹਾਂ ਨੂੰ ਦਿੱਤੀ ਗਈ । ਇਹ ਖਾਦ ਹਾਲੇ ਤਕ ਕਿੰਨੀ ਜਮ੍ਹਾਂ ਪਈ ਹੈ ? ਕੀ ਇਸ ਬਾਰੇ ਇਹ ਪੜਤਾਲ ਕਰਾਉਣ ਨੂੰ ਤਿਆਰ ਹਨ ?

**ਮੰਤਰੀ :** ਜੋ ਇਹ ਕਿਹਾ ਗਿਆ ਹੈ ਕਿ ਫਸਲ ਤੋਂ ਬਾਅਦ ਡੀ. ਏ. ਪੀ. ਦੀ ਖਾਦ ਜ਼ਬਰਦਸਤੀ ਦਿੱਤੀ ਗਈ ਹੈ, ਇਹ ਕੋਈ ਠੀਕ ਗੱਲ ਨਹੀਂ ਹੈ । ਦਰਅਸਲ ਗਲ ਇਹ ਹੈ ਕਿ ਡੀ. ਏ. ਪੀ. ਦੀ ਖਾਦ ਐਨੀ ਪਾਪੂਲਰ ਹੈ ਕਿ ਹਰ ਕਿਸਾਨ ਇਸ ਨੂੰ ਚੁਕਣ ਨੂੰ ਤਿਆਰ ਹੈ । ਹੋ ਸਕਦਾ ਹੈ ਕਿ ਫਸਲ ਤੋਂ ਬਾਅਦ ਵੀ ਕੋਈ ਜ਼ਿਮੀਂਦਾਰ ਇਸ ਖਾਦ ਨੂੰ ਲੈ ਗਿਆ ਹੋਵੇ ਤਾਕਿ ਜਦੋਂ ਉਸ ਦੀ ਲੋੜ ਪਵੇ ਤਾਂ ਉਸ ਦਾ ਇਸਤੇਮਾਲ ਕਰ ਲਿਆ ਜਾਵੇ । ਜਿਹੜਾ ਇਨ੍ਹਾਂ ਨੇ ਇਸ ਬਾਰੇ ਪੜਤਾਲ ਕਰਾਉਣ ਬਾਰੇ ਕਿਹਾ ਹੈ, ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਲਿਖ ਕੇ ਦੇ ਦੇਣ, ਮੈਂ ਪੜਤਾਲ ਕਰਾ ਲਵਾਂਗਾ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਕਿ ਖਾਦ ਦੀ ਫੈਕਟਰੀ ਬੰਦ ਕਰਾ ਦਿੱਤੀ ਹੈ । ਇਹ ਬੜੀ ਗੰਭੀਰ ਗੱਲ ਹੈ । ਮੈਂ ਇਸ ਸਬੰਧੀ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਫੈਕਟਰੀ ਨੂੰ ਬੰਦ ਨਹੀਂ ਕਰਨਾ ਚਾਹੀਦਾ ਬਲਕਿ ਉਸ ਵਿਚ

ਸੁਧਾਰ ਕਰਕੇ ਚਲਾਉਣਾ ਚਾਹੀਦਾ ਹੈ । ਇਹ ਕਿਸਾਨਾਂ ਦੇ ਫਾਇਦੇ ਵਾਲੀ ਗਲ ਹੈ । ਇਸ ਤੇ ਇਨ੍ਹਾਂ ਨੂੰ ਮੁੜ ਵਿਚਾਰ ਕਰਨਾ ਚਾਹੀਦਾ ਹੈ ਅਤੇ ਉਸ ਫੈਕਟਰੀ ਨੂੰ ਚਲਾਉਣਾ ਚਾਹੀਦਾ ਹੈ ।

**ਮੰਤਰੀ** : ਇਹ ਮੈਂਬਰ ਸਾਹਿਬ ਨੇ ਠੀਕ ਕਿਹਾ ਹੈ ਅਸੀਂ ਉਸ ਫੈਕਟਰੀ ਵਿਚ ਸੁਧਾਰ ਕਰਕੇ ਉਸ ਨੂੰ ਚਲਾਵਾਂਗੇ ਔਰ ਜੋ ਬਰੈਂਡ ਕਿਸਾਨ ਪਸੰਦ ਕਰਦੇ ਹੋਣਗੇ ਉਹੀ ਬਰੈਂਡ ਉਥੇ ਤਿਆਰ ਕਰਾਵਾਂਗੇ ।

**ਸਰਦਾਰ ਬੇਅੰਤ ਸਿਘ** : ਜਿਹੜੀ ਅੱਗੇ ਨੂੰ ਖਰੀਫ ਦੀ ਫਸਲ ਆਉਣੀ ਹੈ ਉਸ ਵਾਸਤੇ ਖਾਦ ਦੀ ਐਲੋਕੇਸ਼ਨ ਹੁੰਦੀ ਹੈ । ਹਰਿਆਣਾ ਵਿਚ ਪੰਜਾਬ ਨਾਲੋਂ ਖਾਦ ਦੀ ਐਲੋਕੇਸ਼ਨ ਜ਼ਿਆਦਾ ਹੋਈ ਹੋਣੀ ਹੈ, ਜਦ ਕਿ ਝੋਨੇ ਦੀ ਪਰੋਡਕਸ਼ਨ ਉਥੇ ਘੱਟ ਹੈ । ਕੀ ਵਜ਼ੀਰ ਸਾਹਿਬ ਇਹ ਭਰੋਸਾ ਦਿਵਾਉਣ ਨੂੰ ਤਿਆਰ ਹਨ ਕਿ ਜੋ ਵੀ ਫਰਟੇਲਾਈਜ਼ਰ ਦੀ ਐਲੋਕੇਸ਼ਨ ਹੋਵੇ ਉਹ ਕਮ-ਅਜ਼-ਕਮ ਹਰਿਆਣੇ ਨਾਲੋਂ ਪੰਜਾਬ ਨੂੰ ਜ਼ਿਆਦਾ ਹੋਵੇ ?

**ਮੰਤਰੀ** : ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜ਼ੋਨਲ ਕਾਨਫਰੰਸ ਵਿਚ ਇਸ ਬਾਰੇ ਦੱਸ ਦਿਤਾ ਗਿਆ ਹੈ ਅਤੇ ਉਨ੍ਹਾਂ ਨੇ ਮੰਨ ਲਿਆ ਹੈ ਕਿ ਜਿੰਨੀ ਲੋੜ ਹੋਏਗੀ ਉਹ ਪੂਰੀ ਕੀਤੀ ਜਾਏਗੀ । ਇਸ ਲਈ ਮੇਰੇ ਖਿਆਲ ਵਿਚ ਆਉਣ ਵਾਲੇ ਸਾਲ ਵਿਚ ਇਸ ਸਬੰਧੀ ਕੋਈ ਤੋੜਾ ਨਹੀਂ ਰਹੇਗਾ । ਸਾਨੂੰ ਹਰਿਆਣਾ ਔਰ ਪੰਜਾਬ ਦੇ ਸਵਾਲ ਵਿਚ ਨਹੀਂ ਪੈਣਾ ਚਾਹੀਦਾ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਜ਼ਿਲ੍ਹਾ ਜਲੰਧਰ ਔਰ ਕਪੂਰਥਲਾ ਵਿਚ ਕਿਸਾਨਾਂ ਨੂੰ ਡੀ. ਏ. ਪੀ. ਖਾਦ ਨਹੀਂ ਮਿਲੀ ਔਰ ਉਹ ਖਾਦ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਪਾਸ ਚਲੀ ਗਈ। ਉਨ੍ਹਾਂ ਅੱਗੇ ਸੇਲ ਕਰਨੀ ਬੰਦ ਕਰ ਦਿਤੀ ਜਿਸ ਦਾ ਨਤੀਜਾ ਇਹ ਹੋਇਆ ਕਿ ਉਹ ਵਕਤ ਸਿਰ ਕਿਸਾਨਾਂ ਨੂੰ ਨਹੀਂ ਮਿਲੀ । ਪਰ ਬਾਅਦ ਵਿਚ ਉਹ ਕਿਸਾਨਾਂ ਤੇ ਠੋਸੀ ਗਈ । ਪੁਰਾਣੀ ਖਾਦ, ਜੋ ਕਿ ਰਿਜੈਕਟ ਹੋਈ ਹੋਈ ਸੀ, ਉਹ ਸੇਲ ਕੀਤੀ ਗਈ । ਇਸ ਸਬੰਧ ਵਿਚ ਜ਼ਿਲ੍ਹਾ ਕਪੂਰਥਲਾ ਦੇ ਦੋ ਅਫਸਰ ਸਸਪੈਂਡ ਹੋਏ ਹਨ । ਕੀ ਵਜ਼ੀਰ ਸਾਹਿਬ ਉਨ੍ਹਾਂ ਅਫਸਰਾਂ ਦੇ ਖਿਲਾਫ ਕੋਈ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਜਿਹੜੇ ਅਫ਼ਸਰ ਸਸਪੈਂਡ ਹੋਏ ਹਨ ਉਨ੍ਹਾਂ ਦੀ ਇਨਕੁਆਇਰੀ ਤਾਂ ਹੋਏਗੀ ਹੀ । ਮੈਂ ਸਾਰੇ ਪੰਜਾਬ ਵਿਚ ਇਸ ਟ੍ਰਾਈਪ ਦੀ ਇਨਕੁਆਇਰੀ ਕਰਾ ਰਿਹਾ ਹਾਂ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 285

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ)

---

## PURCHASE OF NEW BUSES

***279. Sardar Darshan Singh K. P** : Will the Minister of State for Transport and Sports be pleased to state :—

(a) the total number of new buses purchased by the Government during the period from June, 1977 to date together with the total amount spent thereon,

(b) the total amount spent by the Government on the repair of old buses during the aforesaid period ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ੳ) 1 ਜੂਨ, 1977 ਤੋਂ 9 ਮਾਰਚ, 1978 ਤਕ ਦੇ ਅਰਸੇ ਵਿਚ ਪੰਜਾਬ ਰੋਡਵੇਜ਼ ਨੇ ਲੱਗ ਭਗ 1·38 ਕਰੋੜ ਰੁਪਏ ਦੇ ਖਰਚੇ ਤੇ 121 ਬੱਸਾਂ ਖਰੀਦੀਆਂ ।

(ਅ) 1 ਜੂਨ, 1977 ਤੋਂ 28 ਫਰਵਰੀ, 1978 ਤੱਕ ਦੇ ਅਰਸੇ ਵਿਚ ਪੰਜਾਬ ਰੋਡਵੇਜ਼ ਨੇ ਪੁਰਾਣੀਆਂ ਬੱਸਾਂ ਦੀ ਮੁਰੰਮਤ (ਸਪੇਅਰ ਪੁਰਜ਼ੇ ਪਾ ਕੇ) ਤੇ ਲਗਭਗ 1·84 ਕਰੋੜ ਰੁਪਏ ਖਰਚ ਕੀਤੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਨਵੀਆਂ ਬੱਸਾਂ ਖਰੀਦੀਆਂ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਬੱਸਾਂ ਹਨ ਉਹ ਅਜੇ ਤੱਕ ਉਸੇ ਤਰ੍ਹਾਂ ਹੀ ਹਨ ਅਤੇ ਉਨ੍ਹਾਂ ਦੀ ਮੁਰੰਮਤ ਨਹੀਂ ਹੋ ਰਹੀ । ਇਹ ਕਿੰਨੇ ਕਰੋੜਾਂ ਰੁਪਿਆਂ ਦੀਆਂ ਬੱਸਾਂ ਹਨ ਜਿਹੜੀਆਂ ਕਿ ਖ਼ਰਾਬ ਪਈਆਂ ਹਨ । ਕੀ ਇਹ ਉਨ੍ਹਾਂ ਪੁਰਾਣੀਆਂ ਖ਼ਰਾਬ ਪਈਆਂ ਬੱਸਾਂ ਨੂੰ ਠੀਕ ਕਰਨ ਦਾ ਪ੍ਰਬੰਧ ਕਰਨਗੇ ਅਤੇ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਕੋਈ ਨਵੇਂ ਇੰਜੀਨੀਅਰਜ਼ ਲਗਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਨਵੀਆਂ ਬੱਸਾਂ ਐਕਸਪੈਨਸ਼ਨ ਪ੍ਰੋਗਰਾਮ ਦੇ ਤਹਿਤ 121 ਖਰੀਦੀਆਂ ਸਨ ਅਤੇ 104 ਬੱਸਾਂ ਰਿਪਲੇਸਮੈਂਟ ਵਾਸਤੇ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਰਸਤੇ ਵਿਚ ਖਰਾਬ ਹੋ ਕੇ ਖੜ੍ਹ ਜਾਂਦੀਆਂ ਹਨ ਅਤੇ ਉਨ੍ਹਾਂ ਨਾਲ ਸਪੇਅਰ ਵ੍ਹੀਲ ਨਹੀਂ ਹੁੰਦਾ; ਪਿਛਲੀ ਸਰਕਾਰ ਨੇ ਬਹੁਤ ਸਾਰੀਆਂ ਹੇਰਾ ਫੇਰੀਆਂ ਕੀਤੀਆਂ ਅਤੇ ਬਹੁਤ ਸਾਰੀਆਂ ਚੋਰੀਆਂ ਦੇ ਕੇਸ ਪੈਂਡਿੰਗ ਪਏ ਹਨ । (ਵਿਘਨ) ਕੀ ਵਜ਼ੀਰ ਸਾਹਿਬ ਇਸ ਮਾਮਲੇ ਦੀ ਪੜਤਾਲ ਕਰਾਉਣਗੇ ਅਤੇ ਸਾਰੇ ਟਰਾਂਸਪੋਰਟ ਸਿਸਟਮ ਨੂੰ ਸੁਧਾਰ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** : ਜਿਹੜਾ ਇਨ੍ਹਾਂ ਨੇ ਸਪੇਅਰ ਵ੍ਹੀਲ ਦਾ ਕਿਹਾ ਹੈ, ਅਸੀਂ ਸਟਰਿਕਟ ਆਰਡਰ ਕੀਤੇ ਹਨ ਕਿ ਜਿਹੜੀਆਂ ਲੰਬੇ ਰੂਟ ਤੇ ਬੱਸਾਂ ਚਲਦੀਆਂ ਹਨ ਉਨ੍ਹਾਂ ਕੋਲ ਸਪੇਅਰ ਵ੍ਹੀਲ ਹੋਵੇ । ਬਾਕੀ ਇਹ ਠੀਕ ਹੈ ਕਿ ਪੁਰਾਣੀਆਂ ਬੱਸਾਂ ਦੀ ਹਾਲਤ ਮਾੜੀ ਵੀ ਹੈ । (ਵਿਘਨ) ਪੀ· ਆਰ· ਟੀ. ਸੀ. ਦੀਆਂ 800 ਬੱਸਾਂ ਹਨ, ਜਿਨ੍ਹਾਂ ਵਿਚੋਂ 379 ਬੱਸਾਂ ਦੀ ਲਾਈਫ ਪੂਰੀ ਹੋ ਗਈ ਹੈ ਅਤੇ ਇਸ ਬਾਰੇ ਮੈਂ ਪਿਛਲੇ ਸੈਸ਼ਨ ਵਿਚ ਵੀ ਦੱਸਿਆ ਸੀ । ਬਾਕੀ ਜਦ ਹੋਰ ਪੈਸੇ ਮਿਲਣਗੇ ਤਾਂ ਹੋਰ ਬੱਸਾਂ ਪਾਵਾਂਗੇ ।

**ਚੌਧਰੀ ਬਲਰਾਮ ਜਾਖੜ** : ਇਹ ਜਿਹੜੀ ਵਜ਼ੀਰ ਸਾਹਿਬ ਨੇ ਪੀ. ਆਰ. ਟੀ· ਸੀ· ਦੀਆਂ ਬੱਸਾਂ ਦੀ ਹਾਲਤ ਦੱਸੀ ਹੈ, ਕੀ ਇਹ ਜਿਹੜੇ ਨਵੇਂ ਟੈਕਸ ਲਗਾਏ ਹਨ ਇਸ ਨਾਲ ਇਹ ਬੱਸਾਂ ਠੀਕ ਚੱਲ ਪੈਣਗੀਆਂ ?

**ਰਾਜ ਮੰਤਰੀ** : ਇਸ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੌਜੂਦਾ ਰੂਟਸ ਜਿਹੜੇ ਪੰਜਾਬ ਰੋਡਵੇਜ਼ ਕੋਲ ਹਨ ਅਤੇ ਪੀ.ਆਰ.ਟੀ.ਸੀ.

ਕੋਲ ਹਨ, ਉਥੇ ਉਨ੍ਹਾਂ ਦੀਆਂ ਰਸਤੇ ਵਿਚ ਬਸਾ ਖ਼ਰਾਬ ਹੋ ਕੇ ਖੜ੍ਹ ਜਾਂਦੀਆਂ ਹਨ । ਕੀ ਇਹ ਇਨ੍ਹਾਂ ਰੂਟਾਂ ਤੇ ਲੋੜ ਮੁਤਾਬਕ ਚੰਗੀਆਂ ਬੱਸਾਂ ਇਸ ਸਾਲ ਵਿਚ ਚਲਾ ਸਕਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਫਾਇਨੈਂਸਿਜ਼ ਤੇ ਡਿਪੈਂਡ ਕਰਦਾ ਹੈ ਅਤੇ ਜਿਨਾ ਸਾਨੂੰ ਪੈਸਾ ਮਿਲੇਗਾ ਉਸ ਹਿਸਾਬ ਨਾਲ ਵੱਧ ਤੋਂ ਵੱਧ ਬੱਸਾਂ ਪਾਉਣ ਦਾ ਪ੍ਰਬੰਧ ਕਰਾਂਗੇ । ਜਿਹੜੀਆਂ ਅਨਇਕਨਾਮਿਕ ਬੱਸਾਂ ਦੇ ਰੂਟ ਪਰਮਿਟ ਪੀ· ਆਰ· ਟੀ· ਸੀ. ਅਤੇ ਪੰਜਾਬ ਰੋਡਵੇਜ਼ ਕੋਲ ਹਨ ਉਨ੍ਹਾਂ ਦੀ ਲਿਸਟ ਮੰਗੀ ਹੈ ਜਦ ਉਨ੍ਹਾਂ ਦੀ ਲਿਸਟ ਆ ਗਈ ਤਾਂ ਜਿਥੇ ਉਹ ਘਾਟੇ ਵਿਚ ਜਾ ਰਹੀਆਂ ਹਨ ਉਥੋਂ, ਉਨ੍ਹਾਂ ਨੂੰ ਕੱਢ ਕੇ ਪ੍ਰਾਈਵੇਟ ਓਪਰੇਟਰਜ਼ ਨੂੰ ਦਿਆਂਗੇ ।

**ਸਰਦਾਰ ਚਰਨਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਵੀਆਂ ਅਤੇ ਪੁਰਾਣੀਆਂ ਬੱਸਾਂ, ਜਿਹੜੀਆਂ ਹਨ ਉਨ੍ਹਾਂ ਦੀ ਸਫ਼ਾਈ ਨਹੀਂ ਹੁੰਦੀ । ਜਦੋਂ ਅਸੀਂ ਕਿਸੇ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੋਲ ਸਟਾਫ਼ ਨਹੀਂ ਹੈ । ਆਇਆ ਇਹ ਇਸ ਕੰਮ ਵਾਸਤੇ ਸਟਾਫ਼ ਮੁਹੱਈਆ ਕਰਨ ਦਾ ਖਿਆਲ ਰੱਖਦੇ ਹਨ ? ਦੂਸਰਾ ਸਵਾਲ ਮੇਰਾ ਇਹ ਹੈ ਕਿ ਇਹ ਜਿਹੜੀਆਂ ਨਵੀਆਂ ਬਸਾਂ ਆਈਆਂ ਹਨ ਇਨ੍ਹਾਂ ਦੀ ਬਾਡੀ ਬਣਾਉਣ ਵਿਚ ਐਬੈਜ਼ਲਮੈਂਟ ਹੁੰਦੀ ਹੈ । (ਵਿਘਨ) ਕੀ ਨਵੀਆਂ ਬੱਸਾਂ ਦੀਆਂ ਬਾਡੀਜ਼ ਪ੍ਰਾਈਵੇਟ ਫਰਮਾਂ ਤੋਂ ਬਣਾਈਆਂ ਹਨ ਜਾਂ ਕਿ ਇਨ੍ਹਾਂ ਨੇ ਆਪਣੀ ਸਰਕਾਰੀ ਫਰਮ ਤੋਂ ਬਣਾਈਆਂ ਹਨ ?

**ਸ੍ਰੀ ਸਪੀਕਰ :** ਤੁਸੀਂ ਇਕ ਵਾਰ ਇਕ ਸਵਾਲ ਪੁੱਛਿਆ ਕਰੋ ?

**ਰਾਜ ਮੰਤਰੀ :** ਇਹ ਜਿਹੜੀ ਬੱਸਾਂ ਦੀ ਬਾਡੀ ਬਣਾਉਣ ਦੀ ਗੱਲ ਹੈ, ਇਸ ਬਾਰੇ ਸਾਡੇ ਕੋਲ ਅਜੇ ਤੱਕ ਵਰਕਸ਼ਾਪ ਦਾ ਪ੍ਰਬੰਧ ਨਹੀਂ ਸੀ । ਅਗਲੇ ਸਾਲ ਤੋਂ ਅਸੀਂ ਇਸ ਬਾਰੇ ਪ੍ਰਬੰਧ ਕਰਾਂਗੇ ।

**ਸਾਥੀ ਰੂਪ ਲਾਲ :** ਪਿਛਲੀ ਸਰਕਾਰ ਨੇ ਬੱਸਾਂ ਦੀਆਂ ਬਾਡੀਜ਼ ਬਣਾਉਣ ਵੇਲੇ ਬਹੁਤ ਸਾਰੇ ਪੈਸੇ ਖਾਧੇ ਸੀ ਅਤੇ ਉਹ ਬੱਸਾਂ ਖ਼ਰਾਬ ਹੋ ਜਾਂਦੀਆਂ ਸਨ । ਕੀ ਇਹ ਉਸ ਦੀ ਪੜਤਾਲ ਕਰਕੇ ਸਰਕਾਰੀ ਤੌਰ ਤੇ ਵਰਕਸ਼ਾਪ ਚਲਾਉਣ ਦਾ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ :** ਇਸ ਦਾ ਜਵਾਬ ਆ ਗਿਆ ਹੈ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਨਵੀਆਂ ਬੱਸਾਂ ਲਿਆ ਰਹੇ ਹਾਂ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਰਾਣੀਆਂ ਬੱਸਾਂ ਜਿਹੜੀਆਂ ਕੰਡੇਮ ਪਈਆਂ ਹਨ ਉਨ੍ਹਾਂ ਨੂੰ ਫਿਰ ਚਾਲੂ ਕੀਤਾ ਜਾ ਰਿਹਾ ਹੈ ਅਤੇ ਉਸ ਨਾਲ ਐਕਸੀਡੈਂਟਸ ਹੁੰਦੇ ਹਨ । ਇਸ ਲਈ ਕੀ ਮਨਿਸਟਰ ਸਾਹਿਬ ਉਨ੍ਹਾਂ ਕੰਡੇਮ ਹੋਈਆਂ ਬੱਸਾਂ ਨੂੰ ਰੋਕਣ ਦਾ ਪ੍ਰਬੰਧ ਕਰਨਗੇ ਅਤੇ ਲੋਕਾਂ ਨੂੰ ਹਾਦਸਿਆਂ ਤੋਂ ਬਚਾਉਣਗੇ ? ਸਟਿਪਣੀਆਂ ਨਾ ਹੋਣ ਕਰਕੇ ਵੀ ਬੱਸਾਂ ਰਸਤੇ ਵਿਚ ਖ਼ਰਾਬ ਹੋ ਕੇ ਖੜ੍ਹ ਜਾਂਦੀਆਂ ਹਨ, ਕੀ ਇਸ ਦਾ ਵੀ ਮਨਿਸਟਰ ਸਾਹਿਬ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਜਿਹੜੀਆਂ ਬੱਸਾਂ ਕੰਡੈਮ ਹੋਣ ਉਨ੍ਹਾਂ ਨੂੰ ਨਹੀਂ ਚਲਾਉਂਦੇ । ਜਿਨ੍ਹਾਂ ਦੀ ਲਾਈਫ ਪੂਰੀ ਹੋ ਜਾਂਦੀ ਹੈ ਅਤੇ ਉਨ੍ਹਾਂ ਬਾਰੇ ਸਰਟੀਫੀਕੇਟ ਆ ਜਾਵੇ ਕਿ ਇਹ ਚਲਣ ਦੇ ਕਾਬਲ ਨਹੀਂ ਤਾਂ ਉਹ ਕੰਡੈਮ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਨਹੀਂ ਚਲਾਉਂਦੇ ਪਰ ਜੇ ਉਹ ਕੰਡੈਮ ਨਾ ਹੋਣ ਅਤੇ ਚੱਲਣ ਦੇ ਕਾਬਲ ਹੋਣ ਤਾਂ ਫਿਰ ਚਲਾਉਂਦੇ ਹਾਂ । ਕੰਡੈਮ ਹੋਣ ਤੇ ਬੱਸ ਨਹੀਂ ਚਲਾਉਂਦੇ ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿਉਂਕਿ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਇਹ ਦੋਵੇਂ ਬਰਾਬਰ ਦੇ ਅਦਾਰੇ ਹਨ ਅਤੇ ਇਨ੍ਹਾਂ ਦੀ ਐਡਮਨਿਸਟਰੇਸ਼ਨ ਕਾਫੀ ਹੈਵੀ ਹੁੰਦੀ ਜਾ ਰਹੀ ਹੈ । ਕੀ ਵਜ਼ੀਰ ਸਾਹਿਬ ਐਸੀ ਕੋਈ ਕਾਰਵਾਈ ਕਰਨਗੇ ਜਿਸ ਦੇ ਨਾਲ ਇਹ ਦੋਨੋਂ ਸੰਸਥਾਵਾਂ ਇਕ ਬਣ ਜਾਣ, ਇਨ੍ਹਾਂ ਦੋਨਾਂ ਦੀ ਇਕ ਕਾਰਪੋਰੇਸ਼ਨ ਬਣ ਜਾਵੇ । ਕੀ ਇਸ ਤਰਾਂ ਇਸ ਅਦਾਰੇ ਨੂੰ ਸਟਰੀਮ-ਲਾਈਨ ਕਰਨ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਅਜੇ ਤੱਕ ਕੋਈ ਐਸੀ ਸਕੀਮ ਨਹੀਂ ਹੈ ਕਿਉਂਕਿ ਅਸੀਂ ਦੋਨਾਂ ਅਦਾਰਿਆਂ ਦੀ ਵਰਕਿੰਗ ਵੇਖਣਾ ਚਾਹੁੰਦੇ ਹਾਂ ਕਿ ਕਿਸ ਦੀ ਵਰਕਿੰਗ ਠੀਕ ਹੈ । ਉਸ ਦੇ ਬਾਅਦ ਇਨ੍ਹਾਂ ਦੀ ਸੁਜੈਸ਼ਨ ਦੇਖਾਂਗੇ ।

**ਸ੍ਰੀ ਅ. ਵਿਸ਼ਵਾਨਾਥਨ**: ਮਨਿਸਟਰ ਸਾਹਿਬ ਨੇ ਇਕਨਾਮਿਕ ਅਤੇ ਅਨਇਕਨਾਮਿਕ ਰੂਟਸ ਦਾ ਜ਼ਿਕਰ ਕੀਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਓਵਰ-ਲੋਡਿੰਗ ਹੁੰਦੀ ਹੈ ਜੇ ਇਹ ਬੰਦ ਕਰ ਦਿਤੀ ਜਾਵੇ ਤਾਂ ਫਿਰ ਕੋਈ ਰੂਟ ਇਕਨਾਮਿਕ ਹੋਵੇਗਾ ਜਾਂ ਨਹੀਂ ?

**ਰਾਜ ਮੰਤਰੀ**: ਇਹ ਤਾਂ ਮਜਬੂਰੀ ਹੈ ਕਿਉਂਕਿ ਬੱਸਾਂ ਘੱਟ ਹਨ । ਓਵਰਲੋਡਿੰਗ ਕਈ ਵਾਰੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਹੋ ਜਾਂਦੀ ਹੈ ਅਤੇ ਲੋਕ ਬੱਸ ਦੇ ਉਪਰ ਚੜ੍ਹ ਜਾਂਦੇ ਹਨ । ਇਸ ਗੱਲ ਨੂੰ ਮੁੱਖ ਰੱਖਦੇ ਹੋਏ ਇਸ ਸੈਸ਼ਨ ਵਿਚ ਨਵੀਂ ਟਰਾਂਸਪੋਰਟ ਪਾਲਿਸੀ ਦਾ ਐਲਾਨ ਕਰਾਂਗੇ। ਉਸ ਦੇ ਬਾਅਦ ਪ੍ਰਬੰਧ ਕਰ ਦੇਵਾਂਗੇ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 127 ਅਤੇ 131

(ਸਬੰਧਤ ਮਾਨਯੋਗ ਮੈਂਬਰ ਦੇ ਹਾਉਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਕੀਤੇ ਗਏ । ਮਗਰ ਬਾਅਦ ਵਿਚ ਇਨ੍ਹਾਂ ਸਬੰਧੀ ਜ਼ਰੂਰੀ ਅਥਾਰਟੀ ਆਉਣ ਤੇ ਇਹ ਸਵਾਲ ਅਥੋਰਾਈਜ਼ਡ ਮੈਂਬਰ ਨੇ ਪੇਸ਼ ਕਰ ਦਿਤੇ ।)

---

**ਪੁਲਿਸ ਲਾਈਨਜ਼ ਕਪੂਰਥਲਾ ਲਈ ਇਮਾਰਤ ਬਣਾਉਣਾ**

*274. **ਡਾਕਟਰ ਸਾਧੂ ਰਾਮ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕਪੂਰਥਲਾ ਵਿਚ ਨਵੀਂ ਪੁਲਿਸ ਲਾਈਨਜ਼ ਕਿਸ ਥਾਂ ਬਣਾਉਣ ਦੀ ਤਜਵੀਜ਼ ਹੈ,

(ਅ) ਉਪਰੋਕਤ ਪੁਲਿਸ ਲਾਈਨਜ਼ ਕਿਸ ਤਾਰੀਖ਼ ਤਕ ਬਣ ਜਾਣ ਦੀ ਉਮੀਦ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਵੀਂ ਪੁਲਿਸ ਲਾਈਨਜ਼ ਕਪੂਰਥਲਾ ਦੀ ਉਸਾਰੀ ਪੰਜਾਬ ਸਰਕਾਰ ਦੇ ਮੱਛੀ ਫਾਰਮ ਦੇ ਨੇੜੇ ਕਰਨ ਦਾ ਵਿਚਾਰ ਹੈ ।

(ਅ) ਇਸ ਬਾਰੇ ਕੋਈ ਨਿਸਚਿਤ ਮਿਤੀ ਨਹੀਂ ਦਸੀ ਜਾ ਸਕਦੀ ਕਿਉਂਕਿ ਹਾਲ ਦੀ ਘੜੀ ਤਾਂ ਇਸ ਮੰਤਵ ਲਈ ਲੋੜੀਂਦੀ ਭੋਂ ਪ੍ਰਾਪਤ ਕਰਨ ਬਾਰੇ ਖਤੋ-ਕਿਤਾਬਤ ਕੀਤੀ ਜਾ ਰਹੀ ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪੁਲਿਸ ਲਾਈਨਜ਼ ਹੈ ਇਹ ਸ਼ਹਿਰ ਦੇ ਵਿਚਕਾਰ ਹੈ, ਉਸ ਦੀ ਬਹੁਤ ਬੁਰੀ ਹਾਲਤ ਹੈ । ਲੋਕ ਉਥੋਂ ਦੀ ਲੰਘ ਨਹੀਂ ਸਕਦੇ । ਉਸ ਦੀ ਬਿਲਡਿੰਗ ਦੀ ਇੰਨੀ ਹਾਲਤ ਮਾੜੀ ਹੈ ਕਿ ਉਹ ਕਿਸੇ ਵੇਲੇ ਵੀ ਡਿੱਗ ਸਕਦੀ ਹੈ । ਇਸ ਲਈ ਕੀ ਉਸ ਦੀ ਰਿਪੇਅਰ ਦਾ ਪ੍ਰਬੰਧ ਕਰਨਗੇ ਜਾਂ ਉਸ ਨੂੰ ਸ਼ਹਿਰ ਵਿਚੋਂ ਬਾਹਰ ਕੱਢ ਲਿਆ ਜਾਵੇ ?

**ਮੁੱਖ ਮੰਤਰੀ** : ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਹੀ ਉਸ ਵਾਸਤੇ ਬਾਹਰ ਸਾਈਟ ਲਈ ਜਾ ਰਹੀ ਹੈ । ਜਿਸ ਵੇਲੇ ਉਹ ਜਗ੍ਹਾ ਪੁਲਿਸ ਨੂੰ ਟਰਾਂਸਫਰ ਹੋ ਗਈ, ਉਸ ਦੇ ਬਾਅਦ ਉਸ ਦਾ ਨਕਸ਼ਾ ਬਣੇਗਾ ਅਤੇ ਫਿਰ ਉਸ ਨੂੰ ਐਡਮਨਿਸਟਰੇਟਿਵ ਐਪਰੂਵਲ ਦੇ ਦਿਤੀ ਜਾਵੇਗੀ ।

**ਸਰਦਾਰ ਕਿਰਪਾਲ ਸਿੰਘ** : ਜਨਰਲੀ ਇਹ ਜਿੰਨਾ ਕੰਮ ਹੁੰਦਾ ਹੈ ਜਗ੍ਹਾ ਲੈਣ ਵਾਸਤੇ ਉਸ ਬਾਰੇ ਪੀ. ਡਬਲਿਊ. ਡੀ. ਕੰਮ ਕਰਦਾ ਹੈ (ਵਿਘਨ) ਪਿਛੇ ਜਿਹੜੇ ਅੰਮ੍ਰਿਤਸਰ ਦੇ 400 ਸਾਲਾ ਉਤਸਵ ਸਮੇਂ ਅੰਮ੍ਰਿਤਸਰ ਵਿਚ ਇਕ ਮਾਡਲ ਥਾਣਾ ਬਣਾਉਣ ਵਾਸਤੇ ਨੀਂਹ ਪੱਥਰ ਰਖਿਆ ਸੀ ਕੀ ਇਸ ਨਵੇਂ ਸਾਲ ਵਿਚ ਉਹ ਥਾਣਾ ਬਣ ਜਾਵੇਗਾ ? ਦੂਸਰਾ ਇਹ ਕਿ ਜਿਹੜੇ ਪੁਰਾਣੇ ਥਾਣਿਆਂ ਦੀਆਂ ਖ਼ਰਾਬ ਬਿਲਡਿੰਗਜ਼ ਢਹਿ ਰਹੀਆਂ ਹਨ ਉਨ੍ਹਾਂ ਨੂੰ ਠੀਕ ਕਰਨ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਇਹ ਸਵਾਲ ਇਸ ਵਿਚੋਂ ਤਾਂ ਉਠਦਾ ਨਹੀਂ ਹੈ, ਲੇਕਿਨ ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਵਿਚ ਅੰਮ੍ਰਿਤਸਰ ਦੇ ਜਿਸ ਪੁਲਿਸ ਸਟੇਸ਼ਨ ਦਾ ਜ਼ਿਕਰ ਕੀਤਾ ਹੈ ਕਿ ਉਸ ਦਾ ਨੀਂਹ ਪੱਥਰ ਰੱਖਿਆ ਗਿਆ ਸੀ, ਉਹ ਬਣ ਜਾਵੇਗਾ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਹਾਲਾਂ ਉਥੇ ਪੁਲਿਸ ਲਾਈਨਜ਼ ਨਹੀਂ ਬਣ ਸਕਦੀ ਅਤੇ ਜਗ੍ਹਾ ਐਕੁਆਇਰ ਨਹੀਂ ਕਰ ਸਕਦੇ ਕੀ ਉਸ ਨੂੰ ਪੀ. ਏ. ਪੀ. ਵਿਚ ਟਰਾਂਸਫਰ ਕਰ ਦੇਣਗੇ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ, ਜਿਵੇਂ ਇਨ੍ਹਾਂ ਨੇ ਪੰਜਾਬ ਵਿਚ ਪੁਲਿਸ ਦਾ ਸੁਧਾਰ ਕੀਤਾ ਹੈ, ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੁਲਿਸ ਥਾਣਿਆਂ ਨੂੰ ਰੀਆਰਗੇਨਾਈਜ਼ ਕਰਨ ਦਾ ਪ੍ਰਬੰਧ ਕਰਨਗੇ ? ਗੋਬਿੰਦਗੜ੍ਹ ਥਾਣੇ ਵਿਚ ਜੀਪਾਂ ਅਤੇ ਟੈਲੀਫੂਨ ਦਾ ਪ੍ਰਬੰਧ ਨਹੀਂ ਹੈ; ਕੀ ਇਹ ਅਜਿਹਾ ਪ੍ਰਬੰਧ ਉਥੇ ਕਰ ਦੇਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਰੀਆਰਗੇਨਾਈਜ਼ੇਸ਼ਨ ਆਫ਼ ਪੁਲਿਸ ਸਟੇਸ਼ਨ ਦਾ ਸਵਾਲ ਹੈ ਜਨਰਲੀ ਤਾਂ ਉਹ ਨਹੀਂ ਹੋ ਰਹੀ ਪਰ ਜਿਥੋਂ ਡਿਮਾਂਡ ਆਉਂਦੀ ਹੈ ਜਾਂ ਐਡਮਨਿਸਟਰੇਸ਼ਨ ਫ਼ੀਲ ਕਰਦੀ ਹੈ ਉਥੇ ਜ਼ਰੂਰ ਕਰ ਦਿਤਾ ਜਾਂਦਾ ਹੈ। ਪਾਂਧੀ ਸਾਹਿਬ ਜੇ ਕੋਈ ਸੁਜੈਸ਼ਨ ਇਸ ਦੇ ਮੁਤੱਅਲਕ ਦੇਣਗੇ ਤਾਂ ਅਸੀਂ ਉਸ ਤੇ ਵਿਚਾਰ ਕਰਕੇ ਐਕਸ਼ਨ ਲਵਾਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਤਨੇ ਵੀ ਥਾਣੇ ਹਨ ਤਕਰੀਬਨ ਸਾਰੇ ਪੰਜਾਬ ਵਿਚ ਇਹੀ ਹਾਲ ਹੈ। ਮੈਂ ਅੰਮ੍ਰਿਤਸਰ ਦੀ ਗਲ ਕਰਦਾ ਹਾਂ ਕਿ ਉਥੇ ਜਿਹੜੀ ਹਵਾਲਾਤ ਹੈ, ਪਿਛਲੇ ਦਿਨਾਂ ਵਿਚ ਪੁਲਿਟੀਕਲ ਬੰਦੇ ਜਿਹੜੇ ਉਸ ਹਵਾਲਾਤ ਵਿਚ ਰਹੇ ਹਨ, ਉਨ੍ਹਾਂ ਵਾਸਤੇ ਲੈਟਰੀਨ ਅਤੇ ਬਾਥ ਰੂਮ ਦਾ ਕੋਈ ਪ੍ਰਬੰਧ ਨਹੀਂ ਸੀ। ਪੰਜਾਬ ਦੀਆਂ ਬਾਕੀ ਦੀਆਂ ਹਵਾਲਾਤਾਂ ਵਿਚ ਵੀ ਕਿਧਰੇ ਲੈਟਰੀਨ ਅਤੇ ਬਾਥ ਰੂਮ ਦਾ ਪ੍ਰਬੰਧ ਨਹੀਂ ਹੈ। ਜਿਹੜੇ ਪੋਲਿਟੀਕਲ ਕੈਦੀ ਜਾਂ ਦੂਸਰੇ ਕੈਦੀ ਉਥੇ ਰਹਿੰਦੇ ਹਨ ਉਨ੍ਹਾਂ ਨੂੰ ਇਹ ਫੈਸਿਲਿਟੀਜ਼ ਪ੍ਰੋਵਾਈਡ ਕੀਤੀਆਂ ਜਾਣ। ਕੀ ਚੀਫ਼ ਮਨਿਸਟਰ ਸਾਹਿਬ ਇਹ ਜਿਹੜੀਆਂ ਬੇਸਿਕ ਅਮੈਨੇਟੀਜ਼ ਉਨ੍ਹਾਂ ਲੋਕਾਂ ਵਾਸਤੇ ਹਨ, ਪ੍ਰਾਇਰਿਟੀ ਲੈਵਲ ਤੇ ਪ੍ਰੋਵਾਈਡ ਕਰਨ ਦਾ ਯਤਨ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਨਤਾ ਦੇ ਕੰਮਾਂ ਵਾਸਤੇ ਅਸੀਂ ਹਮੇਸ਼ਾ ਹੀ ਪ੍ਰਾਇਰਿਟੀ ਰਖਦੇ ਹਾਂ, ਜਿਹੜੇ ਜਨਤਾ ਦੇ ਜ਼ਰੂਰੀ ਮਸਲੇ ਹਨ ਉਨ੍ਹਾਂ ਨੂੰ ਪਹਿਲਾਂ ਲਿਆ ਜਾਂਦਾ ਹੈ। ਲੇਕਿਨ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਮਸਲਾ ਸਾਡੇ ਪਹਿਲਾ ਹੀ ਧਿਆਨ ਵਿਚ ਹੈ ਅਤੇ ਅਸੀਂ ਇਸ ਗਲ ਦਾ ਯਤਨ ਕਰਾਂਗੇ ਕਿ ਇਨ੍ਹਾਂ ਦੇ ਸੁਧਾਰ ਵਾਸਤੇ ਜਿਤਨਾ ਵੱਧ ਤੋਂ ਵੱਧ ਪੈਸਾ ਖਰਚ ਕਰ ਸਕਦੇ ਹਾਂ ਖਰਚ ਕਰਕੇ ਇਨ੍ਹਾਂ ਵਿਚ ਸੁਧਾਰ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ, ਗੌਰਮਿੰਟ ਨੇ ਪ੍ਰੋਪੋਜ਼ ਕੀਤਾ ਹੈ ਕਿ ਹਰ ਥਾਣੇ ਵਿਚ ਇਕ ਮੈੱਸ ਹੋਇਆ ਕਰੇਗੀ, ਮੈਂ ਇਹ ਸਪੈਸਿਫਿਕ ਪੁੱਛਣਾ ਚਾਹੁੰਦਾ ਹਾਂ ਕਿ ਉਸ ਮੈੱਸ ਦਾ ਜਿਹੜਾ ਬੰਦੋਬਸਤ ਹੈ ਕਿਉਂਕਿ ਮਿਲਟਰੀ ਵਾਂਗ ਪੁਲਿਸ ਵਾਲਿਆਂ ਨੂੰ ਰਾਸ਼ਨ ਫਰੀ ਨਹੀਂ ਹੁੰਦਾ, ਕੀ ਇਹ ਰਾਸ਼ਨ ਦਾ ਪ੍ਰਬੰਧ ਉਹ ਆਪ ਕਰਨਗੇ ਜਾਂ ਸਰਕਾਰ ਕਰੇਗੀ ਅਤੇ ਜਿਹੜੇ ਕੁੱਕਸ ਵਗੈਰਾ ਹੋਣਗੇ ਉਹ ਸਰਕਾਰ ਵਲੋਂ ਹੋਣਗੇ ਜਾਂ ਉਹ ਆਪ ਅਰੇਂਜ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 50% ਥਾਣਿਆਂ ਵਿਚ ਇਹ ਬੰਦੋਬਸਤ ਕਰ ਦਿਤਾ ਹੈ ਅਤੇ ਇਹ ਸਾਰਾ ਕੰਮ ਕੋਆਪਰੇਟਿਵ ਸਿਸਟਮ ਤੇ ਚਲੇਗਾ। ਸਰਕਾਰ ਉਨ੍ਹਾਂ ਨੂੰ ਵਧ ਤੋਂ ਵੱਧ ਸਹੂਲਤ ਦੇਵੇਗੀ ਅਤੇ ਇਹ ਮੈੱਸ ਚਲਣਗੇ।

**ਸ੍ਰੀ ਅ. ਵਿਸ਼ਵਾਨਾਥਨ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਸਾਰੇ ਹਿੰਦੁਸਤਾਨ ਵਿਚ ਅਤੇ ਪੰਜਾਬ ਵਿਚ ਪੁਲਿਸ ਸਟਾਫ਼ ਤੋਂ ਇਲਾਵਾ ਕਿਸੇ ਹੋਰ ਕਰਮਚਾਰੀ ਨੂੰ 1/—ਰੁਪਿਆ ਸਾਲਾਨਾ ਇਨਕਰੀਮੈਂਟ ਮਿਲਦੀ ਹੈ ? ਜੇ ਨਹੀਂ ਮਿਲਦੀ ਤਾਂ ਕੀ ਇਨ੍ਹਾਂ ਨੂੰ ਵੀ ਜ਼ਿਆਦਾ ਦੇਣ ਦਾ ਕੋਈ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪੁਲਿਸ ਲਾਈਨਾਂ ਤੋਂ ਚਲ ਕੇ ਸਾਰੀ ਪੁਲਿਸ ਐਡਮਨਿਸਟਰੇਸ਼ਨ ਤੇ ਆ ਗਏ ਹਨ। ਸਾਰੀ ਪੁਲਿਸ ਐਡਮਨਿਸਟਰੇਸ਼ਨ ਦੇ ਬਾਰੇ ਹੁਣ ਨਹੀਂ ਦੱਸਿਆ ਜਾ ਸਕਦਾ, ਇਸ ਦੇ ਬਾਰੇ ਨਵਾਂ ਨੋਟਿਸ ਦੇਣ।

**ਸ੍ਰੀ ਸਪੀਕਰ** : ਠੀਕ ਹੈ ਜੀ ।

ਡਾਂਗ ਸਾਹਿਬ ਦੇ ਸਵਾਲਾਂ ਲਈ ਮੈਨੂੰ ਉਨ੍ਹਾਂ ਦੀ ਆਥੋਰਾਈਜ਼ੇਸ਼ਨ ਲੂੰਬਾ ਸਾਹਿਬ ਵਾਸਤੇ ਆਈ ਹੈ । ਉਹ ਸਵਾਲ ਪੁੱਟ ਕਰ ਸਕਦੇ ਹਨ । ਸਟਾਰਡ ਸਵਾਲ ਨੰਬਰ 131.

---

**ਰੀਜਨਲ ਪ੍ਰਾਵੀਡੈਂਟ ਫੰਡ ਕਮਿਸ਼ਨਰ ਦੇ ਕਹਿਣ ਤੇ ਜਲੰਧਰ ਦੇ ਇੰਪਲਾਇਰਜ਼ ਤੋਂ ਵਸੂਲੀ**

*131. **ਕਾਮਰੇਡ ਸੱਤ ਪਾਲ ਡਾਂਗ** (ਕਾਮਰੇਡ ਬਲਦੇਵ ਸਿੰਘ ਲੂੰਬਾ ਨੇ ਪੇਸ਼ ਕੀਤਾ) ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰੀਜਨਲ ਪ੍ਰਾਵੀਡੈਂਟ ਫੰਡ ਕਮਿਸ਼ਨਰ ਨੇ ਜਲੰਧਰ ਵਿਚ ਇੰਪਲਾਇਰਜ਼ ਪਾਸੋਂ ਉਨ੍ਹਾਂ ਮਾਮਲਿਆਂ ਵਿਚ ਜਿਨ੍ਹਾਂ ਬਾਰੇ 1975, 1976 ਅਤੇ 1977 ਵਿਚ ਬੇਨਤੀ ਕੀਤੀ ਗਈ ਸੀ ਅਤੇ ਜਿਨ੍ਹਾਂ ਵਿਚ ਅਜੇ ਤੱਕ ਪੂਰੀਆਂ ਵਸੂਲੀਆਂ ਨਹੀਂ ਹੋਈਆਂ, ਕੁਝ ਰਕਮਾਂ ਦੀ ਵਸੂਲੀ ਕਰਨ ਲਈ ਕੁਲੈਕਟਰ ਨੂੰ ਬੇਨਤੀ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਇੰਪਲਾਇਰਜ਼ ਦੇ ਨਾਂ ਕੀ ਕੀ ਹਨ ;

(ਅ) ਬੇਨਤੀ ਕਿਸ ਤਾਰੀਖ਼ ਨੂੰ ਕੀਤੀ ਗਈ ਸੀ, ਕਿੰਨੀ ਰਕਮ ਵਸੂਲ ਕੀਤੀ ਗਈ ਹੈ ਅਤੇ ਕਿੰਨੀ ਰਕਮ ਅਜੇ ਵਸੂਲ ਕਰਨੀ ਬਾਕੀ ਹੈ ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਜੀ ਹਾਂ । ਅਜਿਹੇ ਇੰਪਲਾਇਰਜ਼ ਦੇ ਨਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਪੈਂਡਿੰਗ ਰਿਕਵਰੀ ਸਰਟੀਫੀਕੇਟਾਂ ਸਬੰਧੀ ਲੋੜੀਂਦੀ ਸੂਚਨਾ ਉਪਰੋਕਤ (ੳ) ਵਿਚ ਵਰਨਣ ਸੂਚੀ ਵਿਚ ਅੰਕਤ ਹੈ ।

[State Minister for Labour and Employment]

POSITION OF RECOVERY CASES OF JULLUNDUR DISTRICT

| Sr, No. | Name of the Factory/Establishment | Name of the Employer | Date of request | Amount involved | Amount recovered | Amount still to be re-covered |
|---|---|---|---|---|---|---|
| 1 | 2 | 3 | 4 | 5 | 6 | 7 |
| | | | | Rs. | Rs. | Rs. |
| 1. | M/s Electo Industries, Jullundur .. | Sh. Jaswant Rai Parmar | PN/2342/EB II/3368, dt. 28th July, 1975 | 10,061.10 | — | 10,061.10 |
| . | —ditto — | —ditto— | PN/2342/EB II/23269 dt. 28th July, 1 75 | 3,323.85 | — | 3,323.85 |
| 3. | M/s Devco Industries, Jullundur .. | Sh. Baij Nath, Chadha | PN/661/EB. II/9254 dt. 26th August, 1975 | 8,343.00 | — | 8,343.00 |
| 4. | M/s Mahesh Printing Press, Jullundur City .. | Sh. Mulkh Raj | PN/1810/EB. II/15742. dt. 10th December, 1975 | 1,130.00 | — | 1,130.00 |
| 5. | M/s Daily Quami Dard, Jullundur .. | Sh. D. S. Dhillon | PN/2753/EB. II/17260, dt. 2nd January, 1976 | 11,620.00 | — | 11,620.00 |
| 6. | M/s Daily Quami Press, Jullundur .. | Smt. Pritpal, Quami | PN/2789/EB. II/17997 dt. 13th January, 1976 | 1,677.90 | — | 1,677.90 |
| 7. | M/s Devco Industries, Jullundur City .. | Sh. Baij Nath Chadha | PN/661/EB. II/22040, dt. 25th February, 1976 | 682.50 | — | 682.50 |

(4)13F

| | | | | | | |
|---|---|---|---|---|---|---|
| 8. | M/s G. W. Balkar & Co., Jullundur City .. | Sh. Karam Singh | PN/363/EB. II/22577 dt. 2nd March, 1976 | [illegible] | — | 5,362.24 |
| 9. | M/s Daily Quami Dard, Jullundur City .. | Sh. D. S. Dhillon | PN/2768/EB. II/22942 dt. 5th March, 1976 | 3,870.10 | — | 3,870.10 |
| 10. | —ditto— .. | —ditto— | PN/2768/EB. II/22947 dt. 5th March, 1976 | 1,162.00 | — | 1,162.00 |
| 11. | —ditto— .. | —ditto— | PN/2768/EB. II/22951, dt. 5th March, 1976 | 918,75 | — | 917.75 |
| 12. | M/s G. W. Balkar and Co., Jullundur City .. | Sh. Karam Singh | PN/363/EB. II/23368, dt. 10th March, 1976 | 189.70 | — | 189.70 |
| 13. | M/s Devco Industries, Jullundur City .. | Sh. Baij Nath Chadha | PN/661/EB. II 24876, dt. 26th March, 1976 | 45.50 | — | 45.50 |
| 14. | M/s Daily Quami Dard, Jullundur City .. | Sh. D. S. Dhillon | PN/2768/EB. II/24280, dt. 26th March, 1976 | 2,324.00 | — | 2,324.00 |
| 15. | M/s Master Engg. Works, Jullundur City .. | Sh. Purshotam Dev Dhir | PN/162/EB. II/25963, dt. 31st March, 1976 | 4,532.00 | 4804.85 | 100.00 |
| 16. | —ditto— | —ditto— | PN/162/EB. II/11830, dt. 23rd July, 1976 | 372.85 | | |
| 17. | M/s Quami Press, Jullundur .. | Smt. Pritpal Quami | PN/2789/EB. II/4824 dt. 22nd, May, 1976 | 214.45 | — | 214.45 |
| 18. | M/s Kooner Industries, Goraya Distt. Jullundur .. | Sh. Jasbir Singh | PN/2433/EB. II/6246, dt. 4th June, 1976 | 669.90 | — | 669.90 |
| 19. | M/s National Machine Tools Industries, Jullundur .. | Sh. R. K. Ghambhir | PN/1855/EB. II/7563 dt. 16th June, 1976 | 1,105.80 | 1,000.00 | 105.80 |
| 20. | M/s Vir Milap Press Jullundur City .. | Sh. Chander Parkash | PN/2820/EB. II/9610 dt. 3rd July. 1976 | 2557.45 | — | 2557. |

(4) 

[State Minister for Labour and Employment]

| Sr. No. | Name of the Factory/Establishment | Name of the Employer | Date of request | Amount involved | Amount recovered | Amount still to be recovered |
|---|---|---|---|---|---|---|
| 1 | 2 | 3 | 4 | 5 | 6 | 7 |
| | | | | Rs. | Rs. | Rs. |
| 21. | M/s Kooner Industries, Goraya, Jullundur .. | Sh. Jasbir Singh | PN/2433/EB. II/9954, dt. 5th July, 1976 | 563.05 | — | 563.05 |
| 22. | M/s Punjab National Press, Jullundur City .. | Sh. Suresh Goel | PN/969/EB. II/13512, dt. 7th August, 1976 | 4,231.55 | — | 4,231.55 |
| 23. | M/s Master Engg. Works, Jullundur City .. | Sh. Purshotam Dev Dhir | PN/162/EB. II/16068, 1st Sept., 1976 | 1,631.45 | — | 1,631.45 |
| 24. | M/s National Machine Tool Industries, Jullundur .. | Sh. R. K. Ghambir | PN/1855/EB. II/17363, 15th Sept., 1976 | 1,501.55 | — | 1,501.55 |
| 25. | M/s Kooner Industries, Goraya, Jullundur .. | Sh. Jasbir Singh | PN/2433/EB. II/20907, 23rd Oct., 1976 | 371.20 | — | 371.20 |
| 26. | M/s Devco Industries, Jullundur City .. | Sh. Baij Nath Chadha | PN/661/EB. II/21058, 27th Oct., 1976 | 318.50 | — | 318.50 |
| 27. | M/s Mahesh Printing Press, Jullundur .. | Sh. Mulkh Raj | PN/1810/EB. II/22864, dt. 16th November, 1976 | 3,419.50 | — | 3,419.50 |
| 28. | M/s .C. Handa Bros., Jullundur ity . | Shri M.L. Handa | PN/20,9/EB. II/23,79, Dt. 18th Nov., 1976 | 1,243.15 | — | 1243.15 |
| 29. | M/s. Harbans Singh and Sons, Goraya, Jullundur. | Sh. Balbinder Singh | PN/480/EB. II/23204, Dt. 8th Nov., 1976 | 2,806.55 | — | 2806.55 |

| | | | | | | |
|---|---|---|---|---|---|---|
| 30. | M/s Devco Industries, Jullundur. | Sh. Baij Nath Chadha | PN/480/EB. II/24436, dt. 30th Nov., 1976 | 5,431.95 | — | 5431.95 |
| 31. | M/s Universal Poteries, Goraya, Jullundur. | Sh. Harbans Singh | PN/1007/EB. II/26269, dt. 20th Dec., 1976 | 2,177.30 | — | 2,177.30 |
| 32. | M/s National Industrial Corporation, Jullundur. | Sh. S.K. Berri | PN/516/EB. II/2760, dt. 30th Dec., 1976 | 878.45 | — | 878.45 |
| 33. | M/s Mahesh Printing Press, Jullundur City. | Sh. Mulkh Raj | PN/1810/EB. II/28598, dt. 15th Jan., 1977 | 1,016.80 | — | 1,016.80 |
| 34. | M/s Daily Hindi Milap, Jullundur City. | Sh. Ranbir Singh | PN/207/A/EB. II/29641, dt. 18th Jan., 1977 | 3,653.80 | — | 3,653.80 |
| 35. | M/s Devco Industries, Jullundur City. | Sh. Baij Nath Chadha | PN/661/EB. II/30055, dt. | 199.25 | — | 199.25 |
| 36. | M/s National Machine Tools Industries, Jullundur. | Sh. R.K. Gambhir | PN/1855/EB. II/6726, dt. 23rd June, 1977. | 9,917.35 | — | 9,917.35 |
| 37. | M/s Kooner Industries, Goraya, Jullundur. | Sh. Jasbir Singh | PN/2433/EB. II/10662, dt. 16th June, 1977 | 566.70 | — | 566.70 |
| 38. | M/s M.C. Handa Bros., Jullundur City. | Sh. M.L. Handa | PN/2019/EB. II/10510 dt. 12th August, 1977 | 421.40 | — | 421.40 |
| 39. | M/s United Motor Builders, Jullundur. | Sh. R.P. Jairath | PN/937/EB. II/1125, dt. 23rd Aug., 1977 | 739.70 | — | 739.70 |
| 40. | M/s Quami Press, Jullundur. | Smt. Pritpal Quami | PN/2799/EB. II/11082, dt. 25th Aug., 1977 | 489.80 | — | 489.80 |
| 41. | M/s Jagan Nath & Co., Jullundur. | Sh. Jagan Nath | PN/2968/EB. II/1134, dt. 25th Aug., 1977 | 47.45 | — | 47.45 |
| 42. | M/s National Industrial Corp., Jullundur City. | Sh. S.K. Puri | PN/516/EB. II/11718, dt. 31st Aug., 1977 | 761.90 | — | 761.90 |
| 43. | M/s Chanan Singh & Sons. Jullundur. | Sh. Ranjit Singh | PN/2665/EB. II/13942, dt. 24th Sept., 1977 | 520.80 | — | 520.80 |

[State Minister for Labour and Employment]

| Sr. No. | Name of the Factory/ Establishment | Name of the Employer | Date of request | Amount involved | Amount recovered | Amount still to be recovered |
|---|---|---|---|---|---|---|
| | 2 | 3 | 4 | 5 | 6 | 7 |
| | | | | Rs. | Rs. | Rs. |
| 44. | M/s Manga Ram & Co., Jullundur. | Sh. Manga Ram | PN/1780/EB. II/13935 dt. 24th Sept., 1977 | 4,802.25 | — | 4,802.25 |
| 45. | M/s M.C. Handa Bros., Jullundur City. | Sh. M.L. Handa | PN/2019/EB. II/14141, dt. 26th Sept., 1977 | 577.93 | — | 577.93 |
| 46. | M/s Military Farm, Jullundur Cantt. | Capt. M.K. Sanga | PN/2777/EB. II/14537, dt. 29th Sept., 1977 | 5035.90 | — | 5035.90 |
| 47. | M/s Prince Coach Builders, Jullundur City. | Sh. Tara Singh | PN/14[illegible]/EB. II/14746, dt. 1st Oct., 1977 | 37,147.85 | — | 37,147.85 |
| 48. | M/s Indian Industrial Corp., Jullundur ity. | Sh. Joginder Pal | PN/34 9/EB. II/15347, dt. 11th Oct., 1977 | 10,813.20 | — | 10,813.20 |
| 49. | M/s Punjab Engg. Corp., Jullundur City. | Sh. Baldev Raj | PN/970/EB. II/17100, dt. 3rd Nov, 1977 | 3,126.55 | — | 31,26.55 |
| 50. | M/s Govt. Seed Farm, Bir, Phillaur. | Sh. Ujagar Singh | PN/4233/EB. II/19661, dt. 3rd Dec., 1977 | 828.65 | — | 828.65 |
| 51. | M/s. Hindustan Hydraulics, Suranassi, Jullundur. | Sh. M.M.S. Khosla | PN/2524/EB. II/19605, dt. 3rd Dec., 1977 | 11,074.30 | — | 11,074.30 |
| 52. | M/s Military Farm, Jullundur Cantt. | Capt. M.K. Sanga | PN/2777/EB. II/50562, dt., 12th Dec., 1977 | 823.80 | — | 823.80 |
| 53. | M/s Kooner Industries, Goraya, Jullundur. | Sh. Jasbir Singh | PN/2433/EB. II/20998, dt. 17th Dec., 1977 | 189.60 | — | 189.60 |
| | | | | | | 1,71,687.42 |

ਕਾਦੀਆਂ ਵਿਖੇ ਪਸ਼ੂਆਂ ਦੇ ਸਰਕਾਰੀ ਹਸਪਤਾਲ ਤੋਂ ਦਵਾਈਆਂ ਨਾ ਦੇਣਾ ।

*127. **ਕਾਮਰੇਡ ਸੱਤ ਪਾਲ ਡਾਂਗ** (ਕਾਮਰੇਡ ਬਲਦੇਵ ਸਿੰਘ ਲੁੰਬਾ ਨੇ ਪੇਸ਼ ਕੀਤਾ): ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਕਾਦੀਆਂ ਵਿਖੇ ਪਸ਼ੂਆਂ ਦੇ ਸਰਕਾਰੀ ਹਸਪਤਾਲ ਤੋਂ 19 ਅਕਤੂਬਰ, 1977 ਤੋਂ ਲਗਭੱਗ ਡੇਢ ਮਹੀਨਾ ਬਾਦ ਤੱਕ ਲੋਕਾਂ ਨੂੰ ਉਨ੍ਹਾਂ ਦੇ ਬੀਮਾਰ ਪਸ਼ੂਆਂ ਵਾਸਤੇ ਕੋਈ ਦਵਾਈ ਨਹੀਂ ਦਿਤੀ ਗਈ ਸੀ, ਜੇਕਰ ਅਜਿਹਾ ਹੈ ਤਾਂ ਉਸਦੇ ਕੀ ਕਾਰਨ ਹਨ ?

**ਸਰਦਾਰ ਦਲੀਪ ਸਿੰਘ ਤਲਵੰਡੀ** : ਨਹੀਂ ਜੀ, ਇਹ ਗਲ ਠੀਕ ਨਹੀਂ ।

---

**Mr. Speaker** : **Next question.**

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 297

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਕੀਤਾ ਗਿਆ)

---

**ਫਗਵਾੜਾ ਵਿਧਾਨ ਸਭਾ ਚੋਣ ਹਲਕੇ ਵਿਚ ਥਾਣੇ**

264 **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਫਗਵਾੜਾ ਵਿਧਾਨ ਸਭਾ ਚੋਣ ਹਲਕੇ ਵਿਚ ਦੋ ਥਾਣੇ ਸਥਾਪਤ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਦੂਜਾ ਕਿਥੇ ਸਥਾਪਤ ਕੀਤਾ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** ; ਫਗਵਾੜਾ ਸ਼ਹਿਰ ਦੀ ਪੁਲਿਸ ਪੋਸਟ ਨੂੰ ਅੱਪ-ਗਰੇਡ ਕਰਕੇ ਫਗਵਾੜਾ ਸਿਟੀ ਪੁਲਿਸ ਸਟੇਸ਼ਨ ਬਣਾਇਆ ਗਿਆ ਅਤੇ ਪੁਰਾਣੇ ਫਗਵਾੜਾ ਥਾਣੇ ਨੂੰ ਸਦਰ ਫਗਵਾੜਾ ਥਾਣਾ ਫਗਵਾੜਾ ਸਿਟੀ ਪੁਲਿਸ ਸਟੇਸ਼ਨ ਪੁਰਾਣੀ ਤਹਿਸੀਲ ਬਿਲਡਿੰਗ ਵਿਚ ਸਥਿਤ ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਥਾਣਾ ਪੁਰਾਣੀ ਤਹਿਸੀਲ ਬਿਲਡਿੰਗ ਵਿਚ ਬਣਾਇਆ ਗਿਆ ਹੈ ਉਸ ਦੇ ਵਿਚ ਘੱਟ ਤੋਂ ਘੱਟ 40 ਕਮਰੇ ਹਨ ਅਤੇ ਜੇ ਉਹ 40 ਕਮਰਿਆਂ ਵਿਚ ਕੋਈ ਦੁਕਾਨਾਂ ਜਾਂ ਕੰਟੀਨ ਵਗੈਰਾ ਬਣਾ ਦਿਤੀ ਜਾਵੇ ਤਾਂ ਉਥੋਂ ਮਹੀਨੇ ਦਾ 2-3 ਹਜ਼ਾਰ ਰੁਪਿਆ ਆ ਸਕਦਾ ਹੈ । ਕੀ ਇਸ ਤੇ ਕੋਈ ਵਿਚਾਰ ਕਰਨਗੇ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਮ ਤੌਰ ਤੇ ਜਿਹੜੇ ਥਾਣੇ ਹੁੰਦੇ ਹਨ ਉਹ ਸ਼ਹਿਰ ਤੋਂ ਬਾਹਰ ਬਣਾਏ ਜਾਂਦੇ ਹਨ ਅਤੇ ਉਹਨਾਂ ਨੂੰ ਸ਼ਹਿਰ ਵਿਚ ਰੱਖਣ ਦਾ ਕੋਈ ਫਾਇਦਾ ਨਹੀਂ । ਇਹ ਸ਼ਹਿਰ ਵਿਚ ਕਿਉਂ ਰਖਿਆ ਗਿਆ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਥੇ ਫਗਵਾੜਾ ਸ਼ਹਿਰ ਵਿਚ ਪੁਲਿਸ ਪੋਸਟ ਸੀ । ਫਗਵਾੜੇ ਵਿਚ ਇੰਡਸਟਰੀਜ਼ ਬਹੁਤ ਵੱਧ ਗਈ ਹੈ ਅਤੇ ਉਥੇ ਦੀ ਪਾਪੂਲੇਸ਼ਨ ਵੀ ਵੱਧ ਗਈ ਹੈ ਅਤੇ ਇਸ ਦੇ ਨਾਲ ਕਰਾਈਮਜ਼ ਦੀਆਂ ਫਿਗਰਜ਼ ਵੀ ਕੁਦਰਤੀ ਵੱਧ ਗਈਆਂ ਹਨ । ਇਸ ਸ਼ਹਿਰ ਦੀ ਜ਼ਰੂਰਤ ਨੂੰ ਸਾਹਮਣੇ ਰਖ ਕੇ ਫਗਵਾੜਾ ਸ਼ਹਿਰ ਦੀ ਪੁਲਿਸ ਪੋਸਟ ਨੂੰ ਅੱਪ-ਗਰੇਡ ਕਰਕੇ ਸਿਟੀ ਪੁਲਿਸ ਸਟੇਸ਼ਨ ਬਣਾਇਆ ਗਿਆ ਹੈ ਅਤੇ ਪੁਰਾਣੇ ਥਾਣੇ ਨੂੰ ਸਦਰ ਥਾਣਾ ਬਣਾਇਆ ਗਿਆ ਹੈ । ਇਹ ਪਬਲਿਕ ਇਨਟ੍ਰੇਸਟ ਅਤੇ ਐਡਮਨਿਸਟਰੇਸ਼ਨ ਪੁਆਇੰਟ ਆਫ਼ ਵਿਯੂ ਨੂੰ ਸਾਹਮਣੇ ਰਖ ਕੇ ਕੀਤਾ ਗਿਆ ਹੈ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਨਵੀਂ ਸਰਕਾਰ ਦੇ ਆਉਣ ਨਾਲ ਪੁਲਿਸ ਵਿਚ ਕਾਫੀ ਸੁਧਾਰ ਹੋਇਆ ਹੈ ਲੇਕਿਨ ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੁਲਿਸ ਸਟੇਸ਼ਨ ਵਿਚ ਜਦੋਂ ਕੋਈ ਕੇਸ ਵਗੈਰਾ ਦਰਜ ਕਰਵਾਉਣ ਜਾਂਦਾ ਹੈ ਤਾਂ ਉਥੇ ਸਟੇਸ਼ਨਰੀ ਨਹੀਂ ਹੁੰਦੀ ਅਤੇ ਉਹ ਲੋਕ ਆਪਣੇ ਖਾਣ ਪੀਣ ਵਾਸਤੇ ਇਸ ਕਾਗਜ਼ ਪੱਤਰ ਦੇ ਲਈ ਪੈਸਿਆਂ ਦੀ ਮੰਗ ਕਰਦੇ ਹਨ। ਜਿਥੇ ਇਤਨੀਆਂ ਸਹੂਲਤਾਂ ਦਿਤੀਆਂ ਹਨ ਕੀ ਚੀਫ਼ ਮਨਿਸਟਰ ਸਾਹਿਬ ਇਸ ਮਾਮਲੇ ਦੀ ਵੀ ਪੜਤਾਲ ਕਰਵਾਉਣਗੇ ਤਾਕਿ ਉਹ ਲੋਕਾਂ ਤੋਂ ਪੈਸਾ ਵਗੈਰਾ ਨਾ ਮੰਗ ਸਕਣ ਅਤੇ ਉਨ੍ਹਾਂ ਨੂੰ ਸਟੇਸ਼ਨਰੀ ਵਗੈਰਾ ਪ੍ਰੋਵਾਈਡ ਕਰਨ ਦਾ ਕੋਈ ਵਿਚਾਰ ਕਰਨਗੇ ? ਕੀ ਕੋਈ ਸਰਵੇ ਕਰਵਾ ਕੇ ਸੁਧਾਰ ਕਰਨਗੇ ?

**ਮੁੱਖ ਮੰਤਰੀ** : ਪਾਂਧੀ ਸਾਹਿਬ ਵਲੋਂ ਜੋ ਸੁਜੈਸ਼ਨ ਆਈ ਹੈ ਉਸ ਤੇ ਜ਼ਰੂਰ ਗੌਰ ਕਰਕੇ ਸੁਧਾਰ ਕੀਤਾ ਜਾਵੇਗਾ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਸ਼ਹਿਰਾਂ ਦੇ ਵਿਚ ਕਰਾਈਮਜ਼ ਬਹੁਤ ਵੱਧ ਗਏ ਹਨ ਅਤੇ ਜਨਤਾ ਵੀ ਬੜੀ ਵੱਧ ਗਈ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਕਾਰਪੋਰੇਸ਼ਨਾਂ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਖੇ ਬਣਾਈਆਂ ਹਨ ਕੀ ਇਨ੍ਹਾਂ ਕਾਰਪਰੇਸ਼ਨਾਂ ਵਾਸਤੇ ਸੈਪਰੇਟ ਪੁਲਿਸ ਮੁਕੱਰਰ ਕਰਨਗੇ ਅਤੇ ਉਥੇ ਜਿਹੜਾ ਹੈਡ ਹੋਇਆ ਕਰੇਗਾ ਕੋਈ ਪੁਲਿਸ ਦਾ ਕਮਿਸ਼ਨਰ ਹੀ ਉਨ੍ਹਾਂ ਦਾ ਹੈਡ ਹੋਇਆ ਕਰੇਗਾ ਜਾਂ ਉਹੀ ਪੁਲਿਸ ਕੰਮ ਕਰੇਗੀ ਜਿਹੜੀ ਪਿੰਡਾਂ ਵਿਚ ਕੰਮ ਕਰਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਹੀ ਪੁਲਿਸ ਕੰਮ ਕਰੇਗੀ ਅਤੇ ਉਹ ਪੁਲਿਸ ਬੜਾ ਅੱਛਾ ਕੰਮ ਕਰ ਰਹੀ ਹੈ। ਪੁਲਿਸ ਕਮਿਸ਼ਨਰ ਸੈਪਰੇਟ ਬਣਾਉਣ ਦਾ ਸਰਕਾਰ ਦਾ ਕੋਈ ਵਿਚਾਰ ਨਹੀਂ ਹੈ।

**ਸ੍ਰੀ ਚਮਨ ਲਾਲ** : ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਠਾਨਕੋਟ ਸਿਟੀ ਦਾ ਥਾਣਾ ਗਿਰ ਗਿਆ ਹੈ ਉਸ ਦੀ ਬਿਲਡਿੰਗ ਕਿੰਨੀ ਦੇਰ ਵਿਚ ਬਣਾਈ ਜਾਵੇਗੀ ?

ਦੂਸਰਾ ਮੈਂ ਇਹ ਪੁਛਣਾ ਚਾਹੁੰਦਾ ਹਾਂ...... (ਵਿਘਨ)

**ਸ੍ਰੀ ਸਪੀਕਰ** : ਇਕ ਸਵਾਲ ਹੀ ਇਕੋ ਟਾਈਮ ਪੁੱਛ ਸਕਦੇ ਹੋ। (ਵਿਘਨ) ਤੁਹਾਡਾ ਸਵਾਲ ਤਾਂ ਕੁਝ ਸਮਝ ਨਹੀਂ ਆਇਆ ਕਿ ਤੁਸੀਂ ਪੁੱਛਣਾ ਕੀ ਚਾਹੁੰਦੇ ਹੋ।

(ਕੋਈ ਉੱਤਰ ਨਹੀਂ ਦਿਤਾ ਗਿਆ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਅਸੀਂ ਕਈ ਵਾਰੀ ਰਾਤ ਨੂੰ ਜਦੋਂ ਥਾਣੇ ਵਿਚ ਜਾਂਦੇ ਹਾਂ ਤਾਂ ਉਥੇ ਕਰਮਚਾਰੀਆਂ ਦੇ ਮੂੰਹ ਵਿਚੋਂ ਸ਼ਰਾਬ ਦੀਆਂ ਲਪਟਾਂ ਆਉਂਦੀਆਂ ਹਨ, ਕੀ ਸਰਕਾਰ ਕੋਈ ਐਸਾ ਪ੍ਰੋਗਰਾਮ ਬਣਾਏਗੀ ਜਿਸ ਰਾਹੀਂ ਰਾਤ ਨੂੰ ਥਾਣਿਆਂ ਵਿਚ ਛਾਪੇ ਮਾਰੇ ਜਾਣ ਅਤੇ ਦੇਖਿਆ ਜਾਏ ਕਿ ਪੁਲਿਸ ਕਰਮਚਾਰੀ ਸ਼ਰਾਬ ਤਾਂ ਨਹੀਂ ਪੀ ਰਹੇ ?

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਤਾਂ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦਾ (ਵਿਘਨ) ਸਵਾਲ ਖ਼ਤਮ ਹੋ ਗਏ ਹਨ।

---

(ii) VOTING OF DEMANDS FOR SUPPLEMENTARY GRANTS

**Mr. Speaker**: There are 12 Demands for Supplementary Grants which are to be discussed and voted upon to-day. If the Hon. Members agree, all these Demands may be deemed to have been read and moved as per past practice. I will request that while raising discussion, the Demand number on which the discussion is sought to be raised may please be indicated by the Member concerned.

The Guillotine will be applied under sub-rule (4) of Rule 168 at 12-00 noon.

**Demand No. 2**

That a Supplementary sum not exceeding Rs. 89,000 be granted to the Governor to defray the charges that will come in course of payment for the year ending 31st March, 1978 in respect of Council of Ministers.

**Demand No. 4**

That a Supplementary sum not exceeding Rs. 6,34,000 be granted to the Governor to defray the charges that will come in course of payment for the year ending 31st March, 1978, in respect of Elections.

**Demand No. 9**

That a Supplementary sum not exceeding Rs. 18,56,000 be granted to the Governor to defray the charges that will come in course of payment for the year ending 31st March, 1978, in respect of District Administration.

**Demand No. 10**

That a Supplementary sum not exceeding Rs. 32,04,000 be granted to the Governor to defray the charges that will come in course of payment for the year ending 31st March, 1978 in respect of Police.

**Demand No. 11**

That a Supplementary sum not exceeding Rs. 34,45,000 be granted to the Governor to defray the charges that will come in course of payment for the year ending 31st March, 1978 in respect of Jails.

**Demand No. 15**

That a Supplementary sum not exceeding Rs. 1,62,09,000 be granted to the Governor to defray the charges that will come in course of payment for the year ending 31st March, 1978 in respect of General Education.

**Demand No. 22**

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1978 in respect of Social Security and Welfare.

**Demand No. 25**

That a Supplementary sum not exceeding Rs. 65,51,000 be granted to the Governor to defray the charges that will come in course of payment for the year ending 31st March, 1978 in respect of Agriculture.

**Demand No. 27**

That a Supplementary not exceeding Rs. 3,62,000 be granted to the Governor to defray the charges that will come in course of payment for the year ending 31st March, 1978 in respect of Food.

**Demand No. 30**

That a Supplementary sum not exceeding Rs. 3,76,000 be granted to the Governor to defray the charges that will come in course of payment for the year ending 31st March, 1978, in respect of Fisheries.

**Demand No. 36**

That a Supplementary sum not exceeding Rs 8,68,000 be granted to the Governor to defray the charges that will come in course of payment for the year ending 31st March, 1978 in respect of Road Transport.

**Demand No. 38**

That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1978 in respect of Irrigation, Drainage and Flood Control.

**ਚੌਧਰੀ ਬਲ ਰਾਮ ਜਾਖੜ** (ਅਬੋਹਰ) : ਸਪੀਕਰ ਸਾਹਿਬ, ਸਪਲੀਮੈਂਟਰੀ ਡੀਮਾਂਡਜ਼ ਤੇ ਬਹਿਸ ਸ਼ੁਰੂ ਕਰਦਿਆਂ ਹੋਇਆਂ ਮੈਂ ਸਭ ਤੋਂ ਪਹਿਲਾਂ ਪੁਲਿਸ ਦੇ ਮਹਿਕਮੇ ਦੇ ਬਾਰੇ ਜਿਹੜੀ ਡੀਮਾਂਡ ਹੈ, ਇਸ ਨੂੰ ਲੈਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਪੁਲਿਸ ਦਾ ਕੰਮ ਲੋਕਾਂ ਦੀ ਰਾਖੀ ਕਰਨਾ ਹੈ, ਜਾਨ ਦੀ ਹਿਫ਼ਾਜ਼ਤ ਕਰਨਾ ਹੈ, ਅਮਨ ਅਮਾਨ ਕਾਇਮ ਰਖਣਾ ਹੈ ਜਾਂ ਸਿਆਸੀ ਤੌਰ ਤੇ ਚਲਣਾ ਹੈ। ਇਸ ਲਈ ਮੈਂ ਤਾਂ ਇਹ ਸਮਝਦਾ ਹਾਂ ਕਿ ਪੁਲਿਸ ਵਾਸਤੇ ਜਿਹੜੀਆਂ ਗਰਾਂਟਸ ਰਖੀਆਂ ਗਈਆਂ ਹਨ ਇਹ ਠੀਕ ਨਹੀਂ। ਪੁਲਿਸ ਦੇ ਮਹਿਕਮੇ ਦੇ ਬਾਰੇ ਜੋ ਕਿਹਾ ਜਾਂਦਾ ਹੈ ਮੈਂ ਅੱਜ ਉਸ ਤੇ ਰੋਸ਼ਨੀ ਪਾਉਣਾ ਚਾਹੁੰਦਾ ਹਾਂ।

10.14 ਸਵੇਰੇ

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸਭਾਲੀ)

ਅੱਜ ਪੰਜਾਬ ਵਿਚ ਪੁਲਿਸ ਜੋ ਕੁਝ ਕਰ ਰਹੀ ਹੈ, ਉਸ ਦੇ ਬਾਰੇ ਪੰਜਾਬ ਦੇ ਲੋਕਾ ਨੂੰ ਪਤਾ

[ਚੌਧਰੀ ਬਲਰਾਮ ਜਾਖੜ]

ਹੈ । ਇਸ ਬਾਰੇ ਮੈਨੂੰ ਪੁਲਿਸ ਦੇ ਅਫਸਰਾਂ ਤੋਂ ਜ਼ਿਆਦਾ ਸ਼ਿਕਾਇਤ ਨਹੀਂ, ਕਿਉਂਕਿ ਉਹ ਮਜ਼ਬੂਰ ਹਨ । ਡਿਪਟੀ ਸਪੀਕਰ ਸਾਹਿਬ, ਮਜ਼ਬੂਰੀ ਵੀ 2 ਤਰ੍ਹਾਂ ਦੀ ਹੁੰਦੀ ਹੈ ਇਕ ਤਾਂ ਪੇਟ ਦੀ ਮਜ਼ਬੂਰੀ ਹੁੰਦੀ ਹੈ, ਨੌਕਰੀ ਕਰਨ ਵਾਲਾ ਆਦਮੀ ਇਹ ਸਮਝਦਾ ਹੈ ਕਿ ਉਸ ਨੇ ਬਚਿਆਂ ਦਾ ਪੇਟ ਪਾਲਣਾ ਹੈ, ਇਸ ਲਈ ਉਸ ਅਫਸਰ ਨੂੰ ਜਿਸ ਤਰ੍ਹਾਂ ਕਿਹਾ ਜਾਂਦਾ ਹੈ ਉਹ ਉਸੇ ਤਰ੍ਹਾਂ ਕਰਦਾ ਹੈ । ਪਰ ਡਿਪਟੀ ਸਪੀਕਰ ਸਾਹਿਬ, ਇਹੋ ਜਿਹੇ ਹਾਲਾਤ ਜ਼ਿਆਦਾ ਦੇਰ ਨਹੀਂ ਚਲਦੇ । ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਹਾਊਸ ਦੇ ਸਾਹਮਣੇ ਉਹ ਗਲਾਂ ਦਸਣਾ ਚਾਹੁੰਦਾ ਹਾਂ, ਚੀਫ਼ ਮਨਿਸਟਰ ਸਾਹਿਬ ਵੀ ਬੈਠੇ ਹਨ, ਉਹ ਵੀ ਧਿਆਨ ਨਾਲ ਸੁਣ ਲੈਣ । ਮੈਂ ਇਹ ਜ਼ੋਰ ਨਾਲ ਕਹਿੰਦਾ ਹਾਂ ਕਿ ਜਿਹੜਾ ਕੰਮ ਅਜ ਪੁਲਿਸ ਕਰ ਰਹੀ ਹੈ, ਜੇ ਇਹ ਕੰਮ ਪਾਰਟੀ ਦੇ ਨੁਮਾਇੰਦਿਆਂ ਜਾਂ ਜਥੇਬੰਦੀਆਂ ਦੇ ਸੰਚਾਲਕਾਂ ਨੂੰ ਹੀ ਸੌਂਪ ਦਿਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਦਾ ਕਾਫ਼ੀ ਭਲਾ ਹੋ ਸਕਦਾ ਹੈ, ਘਟੋ ਘੱਟ ਪੰਜਾਬ ਦੀ ਇਕੋਨਮੀ ਤਾਂ ਹੋਵੇਗੀ । ਤੁਸੀਂ ਮੈਨੂੰ ਪੁਛੋਗੇ ਕਿ ਇਹ ਕੀ ਕਹਿ ਰਹੇ ਹੋ, ਪਰ, ਡਿਪਟੀ ਸਪੀਕਰ ਸਾਹਿਬ, ਮੈਂ ਜੋ ਕੁਝ ਕਹਿ ਰਿਹਾ ਹਾਂ ਉਹ ਤਜਰਬੇ ਦੀ ਬਿਨਾ ਤੇ ਹੀ ਕਹਿ ਰਿਹਾ ਹਾਂ । ਅਜ ਜੋ ਹਾਲਾਤ ਪੰਜਾਬ ਵਿਚ ਬੀਤ ਰਹੇ ਹਨ ਉਨ੍ਹਾਂ ਦੀ ਬਿਨਾ ਤੇ ਹੀ ਕਹਿ ਰਿਹਾ ਹਾਂ । ਇਸ ਬਾਰੇ ਮੈਂ ਚੀਫ ਮਨਿਸਟਰ ਦੇ ਗੋਸ਼-ਗੁਜ਼ਾਰ ਕਰ ਚੁਕਾ ਹਾਂ । ਪਿਛਲੀ ਵਾਰ ਇਥੇ ਬੋਲਦੇ ਹੋਏ ਚੀਫ਼ ਮਨਿਸਟਰ ਸਾਹਿਬ ਨੇ ਇਹ ਕਿਹਾ ਸੀ ਕਿ ਜੇ ਕੋਈ ਇਹੋ ਜਿਹੀ ਗਲ ਹੈ ਤਾਂ ਮੇਰੇ ਨੋਟਿਸ ਵਿਚ ਲੈ ਆਓ । ਇਸ ਤੋਂ ਬਾਅਦ ਮੈਂ ਉਨ੍ਹਾਂ ਦੇ ਧਿਆਨ ਵਿਚ ਇਹ ਗਲਾਂ ਲਿਆਉਣ ਦੀ ਕੋਸ਼ਿਸ਼ ਕੀਤੀ, ਇਕ ਵਾਰ ਨਹੀਂ, 2 ਵਾਰ ਨਹੀਂ, 10 ਦਫ਼ਾ ਕੋਸ਼ਿਸ਼ ਕੀਤੀ, ਡੈਪਟੇਸ਼ਨ ਲੈਕੇ ਵੀ ਗਏ, ਪਰਸਨਲ ਤੌਰ ਤੇ ਵੀ ਗਲ ਕਰਨ ਦੀ ਕੋਸ਼ਿਸ਼ ਕੀਤੀ, ਲਿਖਤੀ ਰੂਪ ਵਿਚ ਵੀ ਧਿਆਨ ਵਿਚ ਲਿਆਂਦਾ, ਪਰ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਹ ਸਭ ਕੋਸ਼ਿਸ਼ਾਂ ਬੇਕਾਰ ਗਈਆਂ ਹਨ । ਇਥੋਂ ਤਕ ਕਿ ਕੋਈ ਜਵਾਬ ਤਕ ਵੀ ਨਹੀਂ ਆਇਆ । ਜੇ ਕੋਈ ਐਸ਼ੋਰੈਂਸ ਦਿਤੀ ਗਈ ਤਾਂ ਉਸ ਦੇ ਬਾਵਜੂਦ ਵੀ ਕੁਝ ਨਾ ਹੋਇਆ । ਇਸ ਤੋਂ ਬਾਅਦ ਮੈਂ ਕੀ ਸਮਝਾਂ । ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਚੀਫ਼ ਮਨਿਸਟਰ ਸਾਹਿਬ ਧਿਆਨ ਨਾਲ ਸੁਣ ਲੈਣ, ਪੰਜਾਬ ਦੀ ਇਜ਼ਤ, ਮਾਣ ਅਤੇ ਸਾਡਾ ਜਿਹੜਾ ਪਰੈਸਟਿਜ ਹੈ ਉਸ ਨੂੰ ਨਕੇਲ ਪਾਕੇ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ ਇਹ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ । I do not want to become a vassal State of a sister State. This is wrong. ਮੈਂ ਇਸ ਗੱਲ ਤੇ ਜ਼ੋਰ ਦੇਣਾ ਚਾਹੁੰਦਾ ਹਾਂ ਕਿ ਇਸ ਗੌਰਮਿੰਟ ਨੇ ਚੰਡੀਗੜ੍ਹ ਦੇ ਮਸਲੇ ਤੇ ਫਾਜ਼ਿਲਕਾ ਅਤੇ ਅਬੋਹਰ ਜਿਹੇ ਇਲਾਕੇ ਨੂੰ ਹੋਰ ਸਟੇਟ ਨੂੰ ਸੌਂਪ ਦਿਤਾ ਸੀ । ਹੁਣ ਇਸ ਵਾਸਤੇ ਮਰਨ ਵਰਤ ਰਖੇ ਗਏ ਤਾਂ ਇਹੋ ਜਿਹੇ ਹਾਲਾਤ ਪੈਦਾ ਕਰ ਦਿਤੇ ਕਿ ਡੀਫੈਕਟੋ ਅਤੇ ਡੀਜਿਊਰ ਵਿਚ ਕੋਈ ਫ਼ਰਕ ਹੀ ਨਹੀਂ ਰਹਿਣ ਦਿਤਾ । ਮੈਂ ਸਾਬਤ ਕਰ ਸਕਦਾ ਹਾਂ ਕਿ ਇਨ੍ਹਾਂ ਨੇ ਗਵਾਂਢੀ ਸਟੇਟਾਂ ਨਾਲ ਮਿਲਕੇ ਲੋਕਾਂ ਤੇ ਜ਼ੁਲਮ ਕੀਤੇ। ਇਨ੍ਹਾਂ ਕੋਲ ਟੈਲੀਫੂਨ ਆਏ । ਅੱਜ ਇਨ੍ਹਾਂ ਇਲਾਕਿਆਂ ਤੇ dejure ਕੰਟਰੋਲ ਤਾਂ ਪੰਜਾਬ ਦਾ ਹੈ ਪਰ defacto ਰੂਲਰ ਹਰਿਆਣਾ ਦੇ ਲੀਡਰ ਹਨ। ਉਥੇ ਪੁਲੀਸ ਨੇ ਕਿੰਨੀਆਂ ਜ਼ਿਆਦਾ ਅਕਸੈਸਿਜ਼ ਕੀਤੀਆਂ, ਮੈਂ ਇਨਸਟਾਂਸਿਜ਼ ਦੇ ਸਕਦਾ ਹਾਂ । ਇਹ ਇਨਕੁਆਇਰੀ ਕਰਵਾ ਲੈਣ ਔਰ ਜੇ ਮੈਂ ਸਾਬਤ ਨਾ ਕਰ ਸਕਾਂ ਤਾਂ ਮੈਂ ਰੀਜ਼ਾਇਨ ਕਰ ਦਿਆਂਗਾ । This is insult to the Punjab Government and to the people of Punjab State. I do not like it. I do not appreciate it. I object to it.

He is the custodian of the rights of the people and he should not like these things go out of hand.

ਮੁੱਖ ਮੰਤਰੀ : ਪੁਆਇੰਟ ਆਫ ਆਰਡਰ, ਸਰ । ਮੇਰੀ ਅਰਜ਼ ਇਹ ਹੈ ਕਿ ਇਹ ਜੋ ਪੰਜਾਬ ਦੇ ਬਾਰੇ ਕਹਿ ਰਹੇ ਹਨ, ਇਸ ਦੇ ਬਾਰੇ ਮੈਨੂੰ ਕਿਸੇ ਨੇ ਵੀ ਟੈਲੀਫੂਨ ਤਕ ਨਹੀਂ ਕੀਤਾ । ਮੈਂ ਇੰਟਰਪਟ ਨਹੀਂ ਕਰਨਾ ਚਾਹੁੰਦਾ ਸੀ ਪਰ ਇਨ੍ਹਾਂ ਨੇ ਕੁਝ ਇਸ ਤਰ੍ਹਾਂ ਕਿਹਾ ਕਿ ਮੈਨੂੰ ਬੋਲਣਾ ਪਿਆ । ਔਰ ਮੈਂ ਇਹ ਵੀ ਦਸ ਦੇਵਾਂ ਕਿ ਇਲਾਕੇ ਦੇ ਮਸਲੇ ਬਾਰੇ ਮੈਨੂੰ ਕਿਸੇ ਗਵਾਂਢੀ ਚੀਫ ਮਨਿਸਟਰ ਨੇ ਵੀ ਟੈਲੀਫੂਨ ਨਹੀਂ ਕੀਤਾ ।

**ਚੌਧਰੀ ਬਲਰਾਮ ਜਾਖੜ** : ਮੈਂ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਮੈਨੂੰ ਤੁਹਾਡੇ ਆਉਣ ਵਿਚ ਕੋਈ ਇਤਰਾਜ਼ ਨਹੀਂ ਸੀ ਕਿਉਂਕਿ He is my friend as wel as Chief Minister of our State. I respect him and we have got highest regard for each other. We have family relations of long standing. ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਗਵਾਂਢੀ ਰਾਜ ਦੇ ਮੁੱਖ ਮੰਤਰੀ ਨਾਲ ਤੁਸੀਂ ਮੇਰੇ ਇਲਾਕੇ ਵਿਚ ਗੁਡ ਵਿਲ ਮਿਸ਼ਨ ਬਣਾ ਕੇ ਆਏ ਹੋ, ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਰਾਜ ਦੇ ਹਿੱਤ ਵਿਚ ਨਹੀਂ ਹੋਵੇਗਾ ਕਿਉਂਕਿ ਉਹ ਆਪਣੇ ਕੰਮਾਂ ਦੀ ਖਾਤਰ ਵਿਜ਼ਿਟ ਕਰ ਰਹੇ ਹਨ ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਮੇਰਾ ਖਿਆਲ ਹੈ ਕਿ ਚੀਫ ਮਨਿਸਟਰ ਸਾਹਿਬ ਦੇ ਕਹਿਣ ਨਾਲ ਗੱਲ ਖ਼ਤਮ ਹੋ ਜਾਂਦੀ ਹੈ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਿਹਾ ਹੈ ਕਿ ਮੇਰੇ ਇਲਾਕੇ ਵਿਚ ਜਾਣ, ਉਸ ਦੇ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੈ । (ਵਿਘਨ)

**ਇਕ ਆਵਾਜ਼** : ਕੀ ਕੋਈ ਐਮਰਜੈਂਸੀ ਲਗੀ ਹੋਈ ਹੈ ਜਿਸ ਕਰਕੇ ਚੀਫ ਮਨਿਸਟਰ ਸਾਹਿਬ ਨਹੀਂ ਜਾਂ ਸਕਦੇ ?

(ਇਸ ਸਮੇਂ ਹਾਊਸ ਦੀ ਲਾਈਟ ਬੰਦ ਹੋ ਗਈ)

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਦੇ ਕੋਲ ਗਿਆ ਸੀ ਔਰ ਮੈਂ ਲਿਖ ਕੇ ਵੀ ਭੇਜਿਆ ਸੀ । ਜੋ ਕੁਝ ਇਸ ਸਮੇਂ ਰਾਜ ਵਿਚ ਪੁਲੀਸ ਵਲੋਂ ਕੀਤਾ ਜਾ ਰਿਹਾ ਹੈ ਮੈਂ ਇਸ ਬਾਰੇ ਮਿਸਾਲਾਂ ਦੇ ਸਕਦਾ ਹਾਂ ਜੇ ਕਰ ਚੀਫ ਮਨਿਸਟਰ ਸਾਹਿਬ ਕਹਿਣ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦਸਿਆ ਕਿ ਪੁਲੀਸ ਨੇ ਸਾਡੇ ਇਕ ਬੰਦੇ ਨੂੰ ਫੜ ਲਿਆ ਅਤੇ ਉਸ ਨੂੰ ਕਾਫੀ ਮਾਰਿਆ ਸੀ । ਇਸ ਗੱਲ ਨੂੰ ਡੇਢ ਮਹੀਨਾ ਹੋ ਗਿਆ ਹੈ ਮੈਂ ਖੁਦ ਪੁਲਿਸ ਸਟੇਸ਼ਨ ਜਾ ਕੇ ਉਸ ਆਪਣੇ ਆਦਮੀ ਨੂੰ ਛੁਡਵਾ ਕੇ ਲਿਆਇਆ ਸੀ । ਪੁਲੀਸ ਨੇ ਨਜ਼ਾਇਜ ਉਸ ਨੂੰ ਪਕੜ ਲਿਆ ਅਤੇ ਨਜ਼ਾਇਜ਼ ਮਾਰਿਆ । ਮੈਂ ਜੋ ਵੀ ਇਥੇ ਕਹਾਂਗਾ ਬੜੀ ਜ਼ਿੰਮੇਵਾਰੀ ਨਾਲ ਕਹਾਂਗਾ । ਲੀਡਰ

[ਚੌਧਰੀ ਬਲ ਰਾਮ ਜਾਖੜ]

ਆਫ਼ ਦੀ ਆਪੋਜ਼ੀਸ਼ਨ ਦੇ ਨਾਤੇ ਮੈਂ ਹਰ ਗੱਲ ਨੂੰ ਸਹੀ ਪੇਸ਼ ਕਰਾਂਗਾ । ਮੈਂ ਆਪਣੇ ਇਲਾਕੇ ਦੇ ਲੋਕਾਂ ਦਾ ਨੁਮਾਇੰਦਾ ਹਾਂ । ਪੁਲੀਸ ਵਲੋਂ ਅਤੇ ਇਸ ਸਰਕਾਰ ਦੇ ਵਰਕਰਾਂ ਵਲੋਂ ਬੜੀ ਹਨੇਰਗਰਦੀ ਕੀਤੀ ਜਾ ਰਹੀ ਹੈ । ਅੰਧਾ ਧੁੰਦ ਲੋਕਾਂ ਨੂੰ ਅੰਦਰ ਕੀਤਾ ਗਿਆ ਹੈ, ਸਾਡੇ ਬੰਦਿਆਂ ਨੂੰ ਨਜਾਇਜ਼ ਪੁਲਿਸ ਵਲੋਂ ਤੰਗ ਕੀਤਾ ਜਾ ਰਿਹਾ ਹੈ । (ਵਿਘਨ) ਮੈਂ ਐਸ. ਐਸ. ਪੀ. ਸਾਹਿਬ ਨੂੰ ਜਾ ਕੇ ਕਿਹਾ ਕਿ ਬੜੀ ਗੁੰਡਾਗਰਦੀ ਹੋ ਰਹੀ ਹੈ ਅਤੇ ਅੰਧਾ ਧੁੰਦ ਸਾਡੇ ਬੰਦਿਆਂ ਨੂੰ ਪੁਲੀਸ ਤੰਗ ਕਰ ਰਹੀ ਹੈ । (ਵਿਘਨ)

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਹਾਉਸ ਨੂੰ ਐਡਜਰਨ ਕਰ ਦਿਤਾ ਜਾਵੇ ਜਦ ਤਕ ਬਿਜਲੀ ਨਹੀਂ ਆਉਂਦੀ ਕਿਉਂਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਬੋਲਣ ਲਈ ਕਾਫੀ ਜ਼ੋਰ ਲਗਾਉਣਾ ਪੈਂਦਾ ਹੈ ।

ਸ੍ਰੀ ਡਿਪਟੀ ਸਪੀਕਰ : ਥੋੜ੍ਹੀ ਦੇਰ ਹੋਰ ਦੇਖ ਲੈਂਦੇ ਹਾਂ । ਹਾਉਸ ਦੀ ਕਾਰਵਾਈ ਚਲਣ ਦਿਓ ।

ਚੌਧਰੀ ਬਲਰਾਮ ਜਾਖੜ : ਡਿਪਟੀ ਸਪੀਕਰ ਸਾਹਿਬ, ਮੁਜ਼ਾਰਿਆਂ ਤੇ ਗੋਲੀ ਚਲਾਈ ਗਈ, ਇਹ ਗੱਲ ਪਿੰਡ ਭੰਗੜਖੇੜਾ ਦੀ ਹੈ । ਹਾਲੇ ਤਕ ਯਾਨੀ 10 ਮਹੀਨੇ ਹੋ ਗਏ ਹਨ ਪੁਲਿਸ ਵਲੋਂ ਅਜੇ ਤਕ ਚਲਾਨ ਪੇਸ਼ ਨਹੀਂ ਕੀਤੇ ਗਏ । ਮੈਂ ਅਤੇ ਸ੍ਰੀ ਕਾਂਸ਼ੀ ਰਾਮ ਡੈਪੂਟੇਸ਼ਨ ਲੈ ਕੇ ਚੀਫ਼ ਮਨਿਸਟਰ ਸਾਹਿਬ ਨੂੰ ਮਿਲੇ ਸੀ ਔਰ ਸਾਰੀ ਗੱਲ ਬਾਤ ਦਸੀ ਸੀ ਕਿ ਸਾਡੇ ਬੰਦਿਆਂ ਤੇ ਗੋਲੀ ਚਲਾਈ ਗਈ ਅਤੇ ਸਾਡੇ ਹੀ ਬੰਦਿਆਂ ਨੂੰ ਅੰਦਰ ਕੀਤਾ ਗਿਆ ਹੈ । ਮੈਂ ਦਸਿਆ ਕਿ ਪੁਲੀਸ ਕਿਤਨੀ ਜ਼ਿਆਦਤੀ ਕਰ ਰਹੀ ਹੈ ਪਰ ਹਾਲੇ ਤੱਕ ਕੋਈ ਕਾਰਵਾਈ ਨਹੀਂ ਹੋਈ ਜਿਸ ਦਾ ਮੈਨੂੰ ਬੜਾ ਦੁਖ ਹੈ । This is the height of injustice. Since the Chief Minister is the custodian of the welfare of the people, I want to bring these things to his notice.

ਇਕ ਹੋਰ ਗੱਲ ਦਸੱਦਾ ਹਾਂ ਕਿ ਇਸੇ ਤਰ੍ਹਾਂ ਦਾ ਇਕ ਹੋਰ 376 ਦਾ ਕੇਸ ਹੈ । ਮੇਰੇ ਪਿੰਡ ਵਿਚ ਲੋਕਾਂ ਦੀ ਦਿਨ ਦਿਹਾੜੇ ਬੇਇਜ਼ਤੀ ਕੀਤੀ ਗਈ ਪਰ ਉਸ ਕੇਸ ਵਿਚ ਕੋਈ ਕਾਰਵਾਈ ਨਾ ਹੋਈ ਕਿਉਂਕਿ ਸਾਡੇ ਗਵਾਂਢੀ ਸਟੇਟ ਦੇ ਲੀਡਰਾਂ ਨੇ ਕਹਿ ਕੇ ਕੇਸ ਨੂੰ ਰੋਕ ਦਿਤਾ, 20 ਦਿਨ ਤਕ ਕੋਈ ਗਿਰਫ਼ਤਾਰੀ ਨਾ ਕੀਤੀ ਗਈ ਪਰ ਜਦੋਂ ਅਸੀਂ ਐਜੀਟੇਸ਼ਨ ਕੀਤੀ ਤਾਂ ਜਾ ਕੇ ਕੋਈ ਗੱਲ ਸਿਰੇ ਲੱਗੀ । ਉਸ ਆਦਮੀ ਨੂੰ ਜਿਸ ਦੇ ਖ਼ਿਲਾਫ਼ ਕੇਸ ਬਣਦਾ ਸੀ ਉਸ ਨੂੰ ਪੁਲਿਸ ਨੇ ਨਾ ਫੜਿਆ । ਮੈਨੂੰ ਇਸ ਤਰ੍ਹਾਂ ਦੀਆਂ ਘਟਨਾਵਾਂ ਵੇਖ ਕੇ ਬੜਾ ਦੁਖ ਹੁੰਦਾ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਤੁਸੀਂ ਹੀ ਲੋਕਾਂ ਦਾ ਖਿਆਲ ਕਰਨਾ ਹੈ ਕਿਉਂਕਿ ਲੋਕਾਂ ਨੇ ਤੁਹਾਨੂੰ ਚੀਫ਼ ਮਨਿਸਟਰ ਬਣਾਇਆ ਹੈ, ਤੁਸੀਂ ਹੀ ਲੋਕਾਂ ਦੇ ਕਸਟੋਡੀਅਨ ਹੋ । ਅੱਜ ਕਲ ਕੀ ਹੋ ਰਿਹਾ ਹੈ ? ਸਟੇਟ ਦੀ ਲਾਅ ਐਂਡ ਆਰਡਰ ਦੀ ਹਾਲਤ ਕੀ ਹੈ ? ਕਿਸੇ ਥਾਂ ਤੇ ਗੁਰਦਵਾਰੇ ਢਾਹੇ ਜਾ ਰਹੇ ਹਨ ਔਰ ਕਿਸੇ ਥਾਂ ਤੇ ਮੰਦਰਾਂ ਦੇ ਉਤੇ ਜ਼ਬਰਦਸਤੀ ਕਬਜ਼ਾ ਕੀਤਾ ਜਾ ਰਿਹਾ ਹੈ । ਮੇਰੇ ਪਾਸ ਕਲ ਹੀ ਤਸਵੀਰਾਂ ਆਈਆਂ ਹਨ ਅਗਰ ਇਜਾਜ਼ਤ ਦਿਓ ਤਾਂ ਮੈਂ ਹਾਊਸ ਦੀ ਟੇਬਲ ਤੇ ਰੱਖ ਦਿੰਦਾ ਹਾਂ ਜਾਂ ਫਿਰ ਚੀਫ਼ ਮਨਿਸਟਰ ਸਾਹਿਬ ਨੂੰ ਭੇਜ ਦਿੰਦਾ ਹਾਂ । ਉਨ੍ਹਾਂ ਲੋਕਾਂ ਨੂੰ ਪਕੜਿਆ ਨਹੀਂ ਜਾਂਦਾ ਜਿਹੜੇ

ਕਾਨੂੰਨ ਨੂੰ ਆਪਣੇ ਹੱਥ ਵਿੱਚ ਲੈ ਕੇ ਜ਼ਬਰਦਸਤੀ ਕਬਜ਼ਾ ਕਰ ਰਹੇ ਹਨ । ਪੁਲਿਸ ਚੁਪ ਚਾਪ ਖੜੀ ਰਹਿੰਦੀ ਹੈ, ਕੋਈ ਪੁਲਿਸ ਵਲੋਂ ਕਾਰਵਾਈ ਨਹੀਂ ਹੁੰਦੀ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਮੇਰੇ ਸਮੇਂ ਦੇ ਪੀਰੀਅਡ ਵਿਚ ਵੀ ਵੇਖ ਲੈਣ ਕਿ ਕਿੰਨੇ 107/151 ਦੇ ਕੇਸਿਜ਼ ਮੇਰੇ ਇਲਾਕੇ ਵਿਚ ਹੋਏ ਸਨ ਔਰ ਹੁਣ ਇਨ੍ਹਾਂ ਦੇ ਪਿਛਲੇ 7 ਮਹੀਨਿਆਂ ਦੇ ਵਿਚ ਵੇਖ ਲੈਣ ਕਿੰਨੇ 107/151 ਦੇ ਕੇਸਿਜ਼ ਬਣਾਏ ਜਾ ਰਹੇ ਹਨ। ਮੇਰਾ ਖਿਆਲ ਹੈ ਕਿ ਕਾਫ਼ੀ ਮਾਤਰਾ ਵਿਚ ਸਾਡੇ ਬੰਦਿਆਂ ਤੇ 107/151 ਦੇ ਕੇਸਿਜ਼ ਬਣਾਏ ਜਾ ਰਹੇ ਹਨ। ਜੇਕਰ ਮੇਰੀ ਗੱਲ ਠੀਕ ਹੋਵੇ ਤਾਂ ਮੈਨੂੰ ਉੱਚੀ ਥਾਂ ਤੇ ਬਿਠਾ ਦੇਣਾ ਨਹੀਂ ਤਾਂ ਥਲੇ ਬਿਠਾ ਦੇਣਾ। ਇਹ ਹਾਲ ਅੱਜ ਕਲ ਪੰਜਾਬ ਦੇ ਲਾਅ ਐਂਡ ਆਰਡਰ ਦਾ ਹੈ। I do not want this Police to be used for repression. It is guardian of the people's rights. That is why I want to bring these things to the notice of the Government. Officers know that they are doing wrong things but they say they are helpless. ਇਹ ਸਾਰੀਆਂ ਗੱਲਾਂ ਮੈਨੂੰ ਬੜੇ ਦੁਖ ਨਾਲ ਕਹਿਣੀਆਂ ਪੈ ਰਹੀਆਂ ਹਨ । ਚੀਫ ਮਨਿਸਟਰ ਸਾਹਿਬ ਇਥੇ ਹਾਊਸ ਵਿਚ ਬੈਠੇ ਹਨ । ਜੇ ਮੈਂ ਗਲਤ ਕਹਿ ਰਿਹਾ ਹੋਵਾਂ ਤਾਂ ਇਸ ਐਸੰਬਲੀ ਵਿਚੋਂ ਅਸਤੀਫ਼ਾ ਦੇ ਦੇਵਾਂਗਾ ਔਰ ਰਾਜਨੀਤੀ ਨੂੰ ਬਿਲਕੁਲ ਛੱਡ ਦੇਵਾਂਗਾ । ਰਾਜਨੀਤੀ ਛੱਡ ਕੇ ਆਪਣਾ ਸੰਗਤਰਿਆਂ ਦਾ ਕੰਮ ਕਰ ਲਵਾਂਗਾ । ਸਭ ਤੋਂ ਪਹਿਲੀ ਟੋਕਰੀ ਸੰਗਤਰਿਆਂ ਦੀ ਚੀਫ਼ ਮਨਿਸਟਰ ਸਾਹਿਬ ਨੂੰ ਭੇਜਿਆ ਕਰਾਂਗਾ (ਵਿਘਨ) ਮੈਂ ਇਹ ਨਹੀਂ ਕਹਿੰਦਾ ਕਿ ਪੁਲਿਸ ਫੋਰਸ ਯੂਜ਼ ਨਾ ਕੀਤੀ ਜਾਵੇ ਪਰ ਜਿਸ ਢੰਗ ਨਾਲ ਪੁਲਿਸ ਵਲੋਂ ਅੰਧਾ ਧੁੰਦ ਗੋਲੀਆਂ ਚਲਾਈਆਂ ਜਾਂਦੀਆਂ ਹਨ ਔਰ ਲੋਕਾਂ ਨੂੰ ਤੰਗ ਕੀਤਾ ਜਾ ਰਿਹਾ ਹੈ ।

(ਇਸ ਸਮੇਂ ਹਾਊਸ ਵਿਚ ਲਾਈਟ ਆ ਗਈ)

ਇਕ ਮਾਨਯੋਗ ਮੈਂਬਰ : ** **

**ਸ੍ਰੀ ਡਿਪਟੀ ਸਪੀਕਰ** : ਬੈਠੋ ਜੀ ਬੈਠੋ । ਜੋ ਆਨਰੇਬਲ ਮੈਂਬਰ ਆਗਿਆ ਤੋਂ ਬਿਨਾ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਅੱਜ ਕਲ ਕੀ ਹੋ ਰਿਹਾ ਹੈ ਲੋਕਾਂ ਨੂੰ ਪੁਲਿਸ ਪਕੜ ਕੇ ਅੰਦਰ ਕਰ ਦਿੰਦੀ ਹੈ ਔਰ ਪੁਲਿਸ ਉਨ੍ਹਾਂ ਨੂੰ ਨਜਾਇਜ਼ ਤੰਗ ਕਰ ਰਹੀ ਹੈ । ਜੇਕਰ ਮੈਡੀਕਲ ਐਗਜ਼ਾਮੀਨੇਸ਼ਨ ਵਾਸਤੇ ਮੰਗ ਕਰਦੇ ਹਾਂ ਤਾਂ ਇਹ ਮੰਨਦੇ ਹੀ ਨਹੀਂ । ਇਹ ਸਾਰੀਆਂ ਵਧੀਕੀਆਂ ਅਸੀਂ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਲਿਆਂਦੀਆਂ ਹਨ ਪਰ ਉਨ੍ਹਾਂ ਗੱਲਾਂ ਤੇ ਕੀ ਕੋਈ ਕਾਰਵਾਈ ਸਰਕਾਰ ਵਲੋਂ ਕੀਤੀ ਗਈ, ਇਸ ਦਾ ਜਵਾਬ ਨਾਹ ਵਿਚ ਹੈ। ਇਸ ਲਈ Through you Mr. Deputy Speaker, I beseech and entreat my Chief Minister that immediate action and steps should be taken to bring this Police force in its proper form. It should not be an instrument for people's repression. It should be used to safeguard people's honour. They should not trample on our rights,

** Not recorded as ordered by the Chair.

[ਚੌਧਰੀ ਬਲਰਾਮ ਜਾਖੜ]

ਹੁਣ ਮੈਂ ਐਜੂਕੇਸ਼ਨ ਦੇ ਬਾਰੇ ਜ਼ਿਕਰ ਕਰਾਂਗਾ । ਇਹ ਡੀਮਾਂਡ ਠੀਕ ਹੈ । ਇਸ ਦੇ ਵਾਸਤੇ ਖਰਚਾ ਕਰਨਾ ਚਾਹੀਦਾ ਹੈ। ਐਜੂਕੇਸ਼ਨ ਨੂੰ ਵਧਾਉਣ ਦੀ ਲੋੜ ਹੈ । ਸਟੇਟ ਦੇ ਲੋਕਾਂ ਨੂੰ ਅੱਛੀ ਐਜੂਕੇਸ਼ਨ ਦੇਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਸਰਕੂਲਰ ਵੇਖਿਆ ਹੈ ਅਤੇ ਉਸ ਦੇ ਵਿਚ ਇਕ ਅਜੀਬ ਹੀ ਚੀਜ਼ ਪਾਈ ਗਈ ਹੈ । ਪਹਿਲਾਂ ਇਨ੍ਹਾਂ ਦੀ ਪਾਰਟੀ ਨੇ ਪੰਜਾਬ ਨੂੰ ਛੋਟਾ ਕੀਤਾ ਸੀ, ਹੁਣ ਇਨ੍ਹਾਂ ਨੇ ਇਕ ਨਵੀਂ ਗੱਲ ਪੈਦਾ ਕਰ ਦਿਤੀ ਹੈ । ਇਨ੍ਹਾਂ ਨੇ ਸਰਕੂਲਰ ਦੇ ਵਿਚ ਕਿਹਾ ਹੈ ਕਿ ਜੇਕਰ ਕੋਈ ਸਰਦਾਰ ਹੈ ਤਾਂ ਉਸ ਨੂੰ ਸ੍ਰੀ ਦੀ ਥਾਂ ਤੇ ਸਰਦਾਰ ਹੀ ਲਿਖਿਆ ਜਾਵੇ ਔਰ ਜੇਕਰ ਕੋਈ ਸ੍ਰੀਮਤੀ ਹੈ ਤਾਂ ਉਸ ਨੂੰ ਸਰਦਾਰਨੀ ਲਿਖਿਆ ਜਾਵੇ । ਮੇਰੇ ਪਿਤਾ ਜੀ ਨੂੰ ਸਰਦਾਰ ਕਹਿੰਦੇ ਸਨ ਔਰ ਮੱਧ ਪ੍ਰਦੇਸ਼, ਯੂ. ਪੀ. ਅਤੇ ਬਿਹਾਰ ਵਿਚ ਵੱਡੇ ਲੋਕਾਂ ਨੂੰ ਸਰਦਾਰ ਕਿਹਾ ਜਾਂਦਾ ਸੀ । ਇਹ ਗੱਲ ਕਰਕੇ ਇਨ੍ਹਾਂ ਨੇ ਹਿੰਦੂ ਅਤੇ ਸਿੱਖ ਦਾ ਫਰਕ ਪਾ ਦਿਤਾ ਹੈ । ਇਸ ਤਰ੍ਹਾਂ ਦੀਆਂ ਗੱਲਾਂ ਠੀਕ ਨਹੀਂ ਇਸ ਸਰਕੂਲਰ ਨੂੰ ਵਾਪਿਸ ਲੈ ਲੈਣਾ ਚਾਹੀਦਾ ਹੈ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।(ਵਿਘਨ)

**Chaudhri Bal Ram Jakhar :** Why is there discrimination? They are trying to bring it in a smaller circle. Why should they do it like this? Why should they try to impose anything? It is wrong. ਇਹ ਛੋਟੇ ਸਰਕਲ ਬਣਾਉਂਦੇ ਹਨ । ਇਸ ਸਿਚੂਏਸ਼ਨ ਦੇ ਫਰਕ ਬਾਰੇ ਗੁਰੂ ਮਹਾਰਾਜ ਜੀ ਨੇ ਦਸਿਆ ਹੈ :—

ਮਾਨਸ ਕੀ ਜ਼ਾਤ ਸਬੈ ਏਕੋ ਪਹਿਚਾਨਬੋ

Enlightenment should be for the benefit and welfare of the whole. So, they should not keep it in their boxes and have the keys in their pockets.

ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਅਦ ਮੈਂ ਐਗਰੀਕਲਚਰ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਐਗਰੀਕਲਚਰ ਵਾਸਟ ਸਬਜੈਕਟ ਹੈ । ਐਗਰੀਕਲਚਰ ਤੇ ਸਾਡਾ ਸਾਰਾ ਕੁਝ ਡਿਪੈਂਡ ਕਰਦਾ ਹੈ । ਪੰਜਾਬ ਦੀ ਇਕਾਨੌਮੀ ਇਸ ਤੇ ਬੇਸ ਕਰਦੀ ਹੈ । It is an agro-based industery. ਜੇਕਰ ਐਗਰੀਕਲਚਰ ਨੂੰ ਪੰਜਾਬ ਵਿਚੋਂ ਕਢ ਦਿਉ ਤਾਂ ਕੁਝ ਨਹੀਂ ਬਚਦਾ । ਐਗਰੀਕਲਚਰ ਦੇ ਸਾਥੀ ਹੁਣ ਇਥੋਂ ਚਲੇ ਗਏ ਹਨ ? ਪਿਛਲੇ ਦਿਨਾਂ ਵਿਚ ਕਾਟਨ ਦੀ ਕੀ ਹਾਲਤ ਸੀ? ਅੱਜ ਕੀ ਹਾਲਤ ਹੈ ? ਕਿਸਾਨ ਦੀ ਕੀ ਹਾਲਤ ਹੈ ? ਕੀ ਉਸ ਦੇ ਪਿਛੇ ਹੁਣ ਵਾਰੰਟ ਨਹੀਂ ਹਨ ? ਅੱਜ ਉਸ ਦੀ ਇਹ ਹਾਲਤ ਕਿਉਂ ਹੋਈ ? ਮੈਂ, ਡਿਪਟੀ ਸਪੀਕਰ ਸਾਹਿਬ, ਇਹ ਵਕਤ ਅੱਜ ਤਕ ਨਹੀਂ ਵੇਖਿਆ । ਉਸ ਨੂੰ ਜ਼ਹਿਰ ਖਾਣ ਵਾਸਤੇ ਪੈਸਾ ਨਹੀਂ ਮਿਲਦਾ । ਨਰਮਾ ਨਹੀਂ ਹੋਇਆ । ਡਿਪਟੀ ਸਪੀਕਰ ਸਾਹਿਬ, ਸਪਰੇ ਵਿਚ ਬੰਗਲਿੰਗ ਕੀਤੀ ਗਈ । ਦਵਾਈਆਂ ਗਲਤ ਛਿੜਕੀਆਂ ਗਈਆਂ। ਇਹ ਅਨਫਿਟ ਫਾਰ ਕਨਜ਼ੰਪਸ਼ਨ ਸਨ । ਉਨ੍ਹਾਂ ਨੂੰ ਸਪਰੇ ਨਹੀਂ ਸੀ ਕਰਨਾ ਚਾਹੀਦਾ ।

** ExPunged as ordered by the Chair.

ਡਿਪਟੀ ਸਪੀਕਰ ਸਾਹਿਬ, ਟੈਸਟ ਰਿਪੋਰਟਾਂ ਤੋਂ ਪਤਾ ਲਗਿਆ ਕਿ ਇਹ ਮਾਮਲਾ ਹੀ ਸਾਫ਼ ਹੈ । ਇਸ ਦਾ ਕੌਣ ਜ਼ਿਮੇਵਾਰ ਹੈ ਔਰ ਕਿਤਨੀ ਵੱਡੀ ਚੀਜ਼ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨਾਲ ਧੱਕਾ ਹੋਇਆ ਹੈ । ਕਿਸਾਨ ਰੋਂਦਾ ਹੈ । ਕਿਸਾਨ 12 ਮਹੀਨੇ ਕੰਮ ਕਰਦਾ ਹੈ, ਨਾ ਐਤਵਾਰ ਨਾ ਸਨਿਚਰਵਾਰ ਉਸ ਨੂੰ ਛੁਟੀ ਹੁੰਦੀ ਹੈ । ਅਸੀਂ ਤਾਂ ਦੋ ਦਿਨਾਂ ਦੀ ਛੁੱਟੀ ਮਨਾ ਲੈਂਦੇ ਹਾਂ । ਕਿਸਾਨ ਦੀ ਸਾਰੀ ਫ਼ਸਲ ਤਬਾਹ ਹੋ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਇਹ (ਰੂਲਿੰਗ ਪਾਰਟੀ ਵੱਲ ਇਸ਼ਾਰਾ ਕਰਕੇ) ਮੈਂਬਰ ਦੋ ਸਾਲ ਪਹਿਲਾਂ ਪਾਰਲੀਮੈਂਟ ਦੇ ਅਗੇ ਜਾਕੇ ਨਰਮੇ ਦੇ ਢੇਰ ਸਾੜਦੇ ਰਹੇ ਸਨ । ਅੱਜ ਕਿਉਂ ਨਹੀਂ ਸਾੜਦੇ ? ਡਿਪਟੀ ਸਪੀਕਰ ਸਾਹਿਬ, ਜੇਕਰ ਇਹੋ ਹੀ ਹਾਲਤ ਰਹੀ ਤਾਂ ਆਉਣ ਵਾਲਾ ਜ਼ਮਾਨਾ ਕੀ ਕਹੇਗਾ ? ਐਲ. ਐਲ. ਐਸ. ਨਰਮਾ ਖਾਦ ਦੀ ਕੀ ਪੋਜ਼ੀਸ਼ਨ ਹੈ ? ਕੀ ਉਹ ਬਿਲਕੁਲ ਨਹੀਂ ਰਹੀ ? ਕੀ ਭਵਿੱਖ ਵਿਚ ਅਸੀਂ ਕਿਸਾਨਾਂ ਦੀ ਮਦਦ ਕਰ ਸਕਾਂਗੇ ? ਕਾਟਨ, ਜਿਸ ਤੇ ਪੰਜਾਬ ਮਾਣ ਕਰਦਾ ਹੈ ਪਰ ਕਿਸਾਨ ਤਰਾਹ ਤਰਾਹ ਕਰਦਾ ਹੈ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਕਾਲਾ ਕਾਨੂੰਨ ਬਣਾ ਦਿਤਾ ਹੈ । ਜ਼ਮੀਨਾਂ ਨੀਲਾਮ ਹੋ ਜਾਣਗੀਆਂ । ਅੱਜ ਕਿਸਾਨਾਂ ਦੇ ਪਿਛੇ ਵਰੰਟ ਜਾ ਰਹੇ ਹਨ ਸਪਰੇ ਦਾ ਪੈਸਾ ਲੈਣ ਵਾਸਤੇ, ਤਕਾਵੀ ਦਾ ਪੈਸਾ ਲੈਣ ਵਾਸਤੇ ਔਰ ਲਾਇਨਿੰਗ ਵਾਸਤੇ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਬਲਵੰਤ ਸਿੰਘ ਜੀ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਕਿਉਂ ਨਹੀਂ ਲੜਾਈ ਕਰਦੇ, ਕਿਉਂ ਨਹੀਂ ਕਾਟਨ ਕਾਰਪੋਰੇਸ਼ਨ ਨੂੰ ਮਜਬੂਰ ਕਰਦੇ। ਪੰਜਾਬ ਦਾ ਕਿਸਾਨ ਸਭ ਦਾ ਸਾਂਝਾ ਹੈ । He is miserable and he is doomed. He is looking towards us and is failing miserably.

ਡਿਪਟੀ ਸਪੀਕਰ ਸਾਹਿਬ, ਗੰਨੇ ਦੀ ਹਾਲਤ ਵੇਖ ਲਵੋ । ਕੋਈ ਗੰਨਾ ਨਹੀਂ ਚੁਕਦਾ ਔਰ ਗੰਨਾ ਪਿਆ ਹੈ । ਗੰਨਾ ਭਠਿਆਂ ਵਿਚ ਸਾੜ ਰਹੇ ਹਨ। ਅਸੀਂ ਕੀ ਕਰਾਂਗੇ ? ਲੋਕਾਂ ਨੇ ਅਜੇ ਤਕ ਪੈਸੇ ਨਹੀਂ ਦਿਤੇ। ਪੈਸੇ ਲੋਕ ਦੱਬੀ ਬੈਠੇ ਹਨ । ਕਿਸਾਨ ਤਬਾਹ ਹੋ ਰਿਹਾ ਹੈ । ਉਸ ਦਾ ਕੁਝ ਕਰੋ । ਹੋਰ ਤਾਂ ਹੋਰ ਸਰਦਾਰ ਸੁਖਜਿੰਦਰ ਸਿੰਘ ਕਹਿੰਦੇ ਹਨ ਕਿ ਅਸੀ ਨਕਲ ਨਹੀਂ ਕਰਦੇ । ਡਿਪਟੀ ਸਪੀਕਰ ਸਾਹਿਬ, ਨਕਲ ਵਾਸਤੇ ਵੀ ਅਕਲ ਦੀ ਜ਼ਰੂਰਤ ਹੁੰਦੀ ਹੈ (ਵਿਘਨ)

ਸਾਡੀ ਸਕੀਮ ਸੀ, ਡਿਪਟੀ ਸਪੀਕਰ ਸਾਹਿਬ, ਕਿ ਵਾਟਰ ਕੋਰਸਿਜ਼ ਨੂੰ ਪਕਿਆਂ ਕੀਤਾ ਜਾਏ ਤਾਂ ਕਿ ਪਾਣੀ ਦੀ ਠੀਕ ਕਨਜ਼ੰਪਸ਼ਨ ਹੋ ਸਕੇ ਅਤੇ ਪਾਣੀ ਜ਼ਾਇਆ ਨਾ ਜਾਵੇ ਔਰ ਠੀਕ ਕੰਮ ਚਲੇ । ਇਸ ਨਾਲ 25% ਇਰੀਗੇਸ਼ਨ ਦਾ ਵਾਧਾ ਹੋਵੇਗਾ । ਡੋਜ਼ ਕਿਤਨੀ ਚਾਹੀਦੀ ਹੈ ? ਪਹਿਲੇ ਬਜ਼ੁਰਗ ਕਹਿੰਦੇ ਸਨ ਕਿ ਘਿਉ ਖਾਣਾ ਚਾਹੀਦਾ ਹੈ । ਪਰ ਅੱਜ ਕੱਲ ਡਾਕਟਰ ਉਹ ਵੀ ਬੰਦ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਜੇਕਰ ਜ਼ਿਆਦਾ ਘਿਉ ਜਾਂ ਦੁਧ ਲੈ ਲਵੋ ਤਾਂ ਡਾਈਸੈਂਟਰੀ ਹੋ ਜਾਂਦੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਖਾਸ ਤੌਰ ਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਜ਼ਰੂਰ ਵੇਖ ਲੈਣ । Will the farmers be able to repay in a short time what you are investing for them ? ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਕਰੋ ਕਿ ਜੋ ਕਿਸਾਨ ਤੋਂ ਪੈਸੇ ਲੈਣੇ ਹਨ ਉਹ 10 ਸਾਲ ਦੀ ਬਜਾਏ 20 ਸਾਲ ਜਾਂ 25 ਸਾਲ ਦੇ ਵਿਚ ਲਓ । ਤੁਸੀਂ ਪ੍ਰਾਈਵੇਟ ਚੈਨਲ ਪੱਕੇ ਕਰਨੇ ਹਨ । I appreciate it very much ਜੇ ਕਰ ਇਕ ਏਕੜ ਮਗਰ 5000/- ਰੁਪਿਆ ਦੇਣਾ ਪਿਆ ਤਾਂ ਕੀ ਉਹ ਗਰੀਬ ਕਿਸਾਨ ਕਿਸ਼ਤ ਦੇ ਸਕੇਗਾ ।

[ਚੌਧਰੀ ਬਲ ਰਾਮ ਜਾਖੜ]

We must think over it. It is we who are to think ahead of the situation. ਜਦੋਂ ਉਸ ਦੇ ਪੱਲੇ, ਡਿਪਟੀ ਸਪੀਕਰ ਸਾਹਿਬ, ਕੁਝ ਨਹੀਂ ਆਉਂਦਾ ਤਾਂ ਉਹ ਪੈਸਾ ਕਿਥੋਂ ਦੇਵੇਗਾ । ਡਿਪਟੀ ਸਪੀਕਰ ਸਾਹਿਬ, 10 ਸਾਲ ਦੀ ਬਜਾਏ 25 ਸਾਲ ਕਰ ਦਿਉ । ਇਸ ਬਾਰੇ ਫਾਈਨਾਂਸ ਮਨਿਸਟਰ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਔਰ ਇਰੀਗੇਸ਼ਨ ਮਨਿਸਟਰ ਸਾਹਿਬ ਸੋਚ ਲੈਣ । ਜਿਹੜਾ ਵੀ ਤੁਸੀਂ ਕਿਸਾਨਾਂ ਤੇ ਬੋਝ ਪਾਉ ਪਹਿਲੋਂ ਉਸ ਨੂੰ ਉਸ ਦੇ ਸਹਿਣਯੋਗ ਬਣਾ ਦਿਉ । This is very important, very pertinent. We must give thought to it before the calamity is on our head.

ਡਿਪਟੀ ਸਪੀਕਰ ਸਾਹਿਬ, ਜਿਪਸਮ ਦੇ ਬਾਰੇ ਵਿਚ ਜੋ ਇਨ੍ਹਾਂ ਨੇ ਰਖਿਆ ਹੈ, ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਵੀ ਇਹ ਜ਼ਰਾ ਸੋਚ ਸਮਝ ਕੇ ਕੰਮ ਕਰਨ । ਹੁਣ ਖਾਦ ਦੇ ਸਿਲਸਿਲੇ ਵਿਚ ਕੀ ਹੋਇਆ ਹੈ ? ਹੁਣ ਜਿਹੜੀ ਡੀ. ਏ. ਪੀ. ਦੀ ਖਾਦ ਆਈ ਹੈ ਇਹ ਸਾਨੂੰ ਅਗਲੇ ਨਵੰਬਰ ਤਕ ਕੈਰੀ ਕਰਨੀ ਪਏਗੀ, ਔਰ ਇਸ ਦਾ ਸਟਾਕ ਰਖਣਾ ਪਏਗਾ ਔਰ ਇੰਟ੍ਰੈਸਟ ਦੇਣਾ ਪਏਗਾ । ਮਤਲਬ ਕਿ ਸਾਰਾ ਖਰਚਾ ਕਿਸਾਨ ਤੇ ਪਏਗਾ ਲੇਕਿਨ ਜਦੋਂ ਇਸ ਖਾਦ ਦੀ ਜ਼ਰੂਰਤ ਸੀ ਉਦੋਂ ਇਹ ਮਿਲੀ ਨਹੀਂ । ਜਿਸ ਤਰ੍ਹਾਂ ਹੀ ਜਿਪਸਮ ਦੇ ਸਿਲਸਿਲੇ ਵਿਚ ਵੀ ਘਪਲਾ ਹੋਣ ਦਾ ਡਰ ਹੈ । ਇਸ ਬਾਰੇ ਬੰਦੋਬਸਤ ਪਹਿਲਾਂ ਹੋਣਾ ਚਾਹੀਦਾ ਹੈ ਤਾਂ ਕਿ ਠੀਕ ਢੰਗ ਨਾਲ ਇਹ ਅੱਗੇ ਪਹੁੰਚਾਈ ਜਾ ਸਕੇ । ਇਸ ਤਰ੍ਹਾਂ ਖਾਦ ਵਾਸਤੇ ਸਬਸਿਡੀ ਦਿੱਤੀ ਹੈ ਉਹ ਜਿਨ੍ਹਾਂ ਵਿਚ ਪਹੁੰਚਸੀ ਉਹ ਖਾ ਗਏ ਪਰ ਆਮ ਲੋਕਾਂ ਤਕ ਇਹ ਨਹੀਂ ਪਹੁੰਚ ਸਕੀ । ਇਹ ਸਾਰੀਆਂ ਗਲਾਂ ਧਿਆਨ ਵਿਚ ਰਖਣੀਆਂ ਚਾਹੀਦੀਆਂ ਹਨ। ਇਸ ਵਾਸਤੇ ਜ਼ਰੂਰਤ ਇਹ ਹੈ ਕਿ ਹਰ ਵੇਲੇ ਹੱਥ ਨਬਜ਼ ਤੇ ਰਖਣਾ ਚਾਹੀਦਾ ਹੈ ।

ਇਨ੍ਹਾਂ ਸ਼ਬਦਾਂ ਨਾਲ ਹੀ ਫਿਲਹਾਲ ਮੈਂ ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲਣਾ ਚਾਹੁੰਦਾ ਸੀ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਡੀਮਾਂਡਜ਼ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਔਰ ਮੈਂ ਇਹ ਵੀ ਕਹਾਂਗਾ ਕਿ ਸਰਬ-ਸੰਮਤੀ ਨਾਲ ਇਹ ਪਾਸ ਕਰ ਦੇਣੀਆਂ ਚਾਹੀਦੀਆਂ ਹਨ । ਇਹ 1977-78 ਦੀਆਂ ਡਿਮਾਂਡਜ਼ ਹਨ ਅਤੇ ਇਹ ਪੈਸਾ ਅਦਾਲਤਾਂ ਦੇ ਫੈਸਲਿਆਂ ਕਰਕੇ ਖਰਚ ਕਰਨਾ ਪਿਆ ਹੈ । ਜੋ ਗਲਾਂ ਪਿਛਲੀ ਸਰਕਾਰ ਅਛੀਆਂ ਨਹੀਂ ਕਰ ਸਕੀ ਉਨ੍ਹਾਂ ਬਾਰੇ ਹੁਣ ਦੀ ਸਰਕਾਰ ਨੂੰ ਕਾਫ਼ੀ ਚੰਗੇ ਕੰਮ ਕਰਨੇ ਪਏ ਹਨ ।

ਇਥੇ ਹਾਈ ਕੋਰਟ ਦੀ ਡਿਮਾਂਡ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਅਤੇ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਆਰਟੀਕਲ 229 ਤਹਿਤ ਚੀਫ ਜਸਟਿਸ ਕੋਲ ਡਿਸਕ੍ਰੀਸ਼ਨਰੀ ਪਾਵਰਜ਼ ਹਨ । ਉਥੇ ਰਿਜ਼ਰਵੇਸ਼ਨ ਨਹੀਂ ਹੈ ਜਦ ਕਿ ਪੰਜਾਬ ਸਰਕਾਰ ਨੇ ਇਹ ਰਿਜ਼ਰਵੇਸ਼ਨ ਸ਼ਡਿਊਲਡ ਕਾਸਟਸ ਲਈ 25% ਔਰ ਬੈਕਵਰਡ ਕਲਾਸਿਜ਼ ਲਈ 5% ਕੀਤੀ ਹੋਈ ਹੈ । ਇਥੇ ਪਰਮੋਸ਼ਨਾਂ ਵਿਚ ਵੀ ਰਿਜ਼ਰਵੇਸ਼ਨ ਹੈ। ਇਸ ਗਲ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿਦਾ ਹਾਂ। ਹਾਈ ਕੋਰਟ ਵਿਚ ਵੀ ਇਸ ਤਰ੍ਹਾਂ ਹੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ। ਪਤਾ ਨਹੀਂ ਡਾਕਟਰ ਅੰਬੇਦਕਰ ਕੋਲੋਂ ਕਿਸ ਤਰ੍ਹਾਂ ਇਸ ਸਬੰਧੀ ਗਲਤੀ ਹੋ ਗਈ। ਇਸ ਪਾਸੇ ਵੀ ਸੋਧ ਕਰਨ ਦੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਵਿਚ ਵੀ ਸੁਧਾਰ ਕਰਨ ਦੀ ਲੋੜ ਹੈ। ਡੀ. ਡੀ. ਪੀ. ਓ. ਕੋਲ ਕਾਰ ਨਹੀਂ ਹੈ। ਜ਼ਿਲ੍ਹਾ ਪੱਧਰ ਤੇ ਇਨ੍ਹਾਂ ਅਫ਼ਸਰਾਂ ਕੋਲੋਂ ਕਾਰਾਂ ਲਈਆਂ ਜਾ ਰਹੀਆਂ ਹਨ ਔਰ ਉਥੇ ਕੰਮ ਸਫ਼ਰ ਕਰ ਰਿਹਾ ਹੈ। ਡਿਸਟ੍ਰਿਕਟ ਪੱਧਰ ਤੇ ਕਾਫੀ ਖ਼ਰਚ ਹੋ ਰਿਹਾ ਹੈ ਅਤੇ ਇਸ ਨੂੰ ਘਟਾਉਣ ਦੀ ਲੋੜ ਹੈ। ਚੌਕੀਦਾਰਾਂ ਦਾ ਬਕਾਇਆ ਕਾਫ਼ੀ ਦੇਰ ਤੋਂ ਪਿਆ ਸੀ। ਇਹ ਵੀ ਚੰਗਾ ਕੰਮ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 9 ਤੇ ਬੋਲ ਰਿਹਾ ਹਾਂ। ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਮੁਲਾਜ਼ਮਾਂ ਨੂੰ ਕਈ ਸਹੂਲਤਾਂ ਦਿੱਤੀਆਂ ਗਈਆਂ ਹਨ। ਇਨ੍ਹਾਂ ਨੇ ਹੀ ਲਾਅ ਐਂਡ ਆਰਡਰ ਮੇਨਟੇਨ ਕਰਨ ਵਿਚ ਮਦਦ ਕਰਨੀ ਹੈ। ਜਦੋਂ ਇਨ੍ਹਾਂ ਦੀ ਲੋੜ ਪੈਂਦੀ ਹੈ ਤਾਂ ਇਹ ਸਰਕਾਰ ਦੀ ਮੱਦਦ ਕਰਦੇ ਹਨ। ਇਸ ਲਈ ਇਨ੍ਹਾਂ ਮੁਲਾਜ਼ਮਾਂ ਨੂੰ ਹੋਰ ਵੀ ਸਹੂਲਤਾਂ ਦੇਣੀਆਂ ਚਾਹਦੀਆਂ ਹਨ।

ਡਿਮਾਂਡ ਨੰ: 10-ਪੁਲਿਸ ਦੇ ਬਾਰੇ ਹੈ ਮੈਂ ਇਸ ਤੇ ਵੀ ਬੋਲਣਾ ਚਾਹੁੰਦਾ ਹਾਂ। ਇਹ ਬੜਾ ਸੀਰੀਅਸ ਮਾਮਲਾ ਹੈ। ਪਿਛਲੀ ਸਰਕਾਰ ਵੇਲੇ ਦਾ ਕਾਫੀ ਕੰਮ ਖਰਾਬ ਹੋਇਆ ਹੋਇਆ ਹੈ। ਉਨ੍ਹਾਂ ਵੇਲੇ ਦਖਲਅੰਦਾਜ਼ੀ ਐਨੀ ਵਧ ਗਈ ਸੀ ਔਰ ਫਿਰ ਐਮਰਜੈਂਸੀ ਵਿਚ ਤਾਂ ਕਾਫ਼ੀ ਕੰਮ ਖਰਾਬ ਹੋ ਗਿਆ ਸੀ। ਕੋਈ ਜ਼ਾਬਤਾ ਕਾਨੂੰਨ ਨਹੀਂ ਰਿਹਾ ਸੀ। ਦਫਾ 107/151 ਤਹਿਤ ਐਗਜ਼ੈਕਟਿਵ ਮੈਜਿਸਟ੍ਰੇਟ ਨੂੰ ਕੋਈ ਅਧਿਕਾਰ ਨਹੀਂ ਹੈ ਕਿ ਕਿਸੇ ਨੂੰ ਜੇਲ੍ਹ ਵਿਚ ਦਿਤਾ ਜਾਵੇ। ਉਹ ਚੁਪ ਚਾਪ ਬੈਠਾ ਰਹਿੰਦਾ ਸੀ। ਚੈਪਟਰ-8 ਤਹਿਤ ਸਭ ਚੀਜ਼ ਕਲੀਅਰ ਹੈ ਔਰ ਉਸ ਉਤੇ ਪਰਬੰਧ ਕਰਨ ਦੀ ਲੋੜ ਹੈ। ਪੁਲਿਸ ਨੂੰ ਝੂਠੇ ਕੇਸ ਨਹੀਂ ਬਣਾਉਣੇ ਚਾਹੀਦੇ ਹਨ ਜਿਸ ਕਰਕੇ ਕਿ ਕੋਈ ਮਜ਼ਬੂਰ ਹੋ ਕੇ ਕੋਰਟਾਂ ਵਿਚ ਜਾਏ। ਜੇ ਫਿਰ ਵੀ ਕਿਸੇ ਨੂੰ ਇਤਰਾਜ਼ ਹੋਵੇ ਤਾਂ ਉਸ ਨੂੰ ਕੋਰਟ ਵਿਚ ਜਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਉਥੋਂ ਕੋਰਟਾਂ ਵਿਚੋਂ ਸਹੀ ਫੈਸਲਾ ਮਿਲਣਾ ਚਾਹੀਦਾ ਹੈ ਤਾਂਕਿ ਹਰ ਇਕ ਨੂੰ ਇਨਸਾਫ ਮਿਲ ਸਕੇ।

ਇਹ ਚੀਜ਼ ਸਰਕਾਰ ਨੇ ਚੰਗੀ ਕੀਤੀ ਹੈ ਕਿ ਪੁਲਿਸ ਵਿਚ ਇਨਵੈਸਟੀਗੇਸ਼ਨ ਕੋਈ ਹੋਰ ਅਫ਼ਸਰ ਕਰਦਾ ਹੈ, ਰਿਪੋਰਟਿੰਗ ਕੋਈ ਹੋਰ ਅਫ਼ਸਰ ਕਰਦਾ ਹੈ ਔਰ ਡਿਟੇਕਟਿਵ ਦਾ ਕੰਮ ਕੋਈ ਹੋਰ ਅਫ਼ਸਰ ਕਰਦਾ ਹੈ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਉਹ ਸਾਰੇ ਪੰਜਾਬ ਦੀ ਰੀਆਰਗੇਨਾਈਜੇਸ਼ਨ ਕਰ ਰਹੇ ਹਨ ਔਰ ਹੋਰ ਸਹੂਲਤਾਂ ਦੇ ਰਹੇ ਹਨ ਇਸੇ ਤਰ੍ਹਾਂ ਇਨਵੈਸਟੀਗੇਸ਼ਨ ਪਾਵਰਜ਼ ਐਸ.ਐਚ.ਓ. ਨੂੰ ਦੇਣੀਆਂ ਚਾਹੀਦੀਆਂ ਹਨ। ਜਿਸ ਤਰ੍ਹਾਂ ਕਿ ਚਾਲਾਨ ਦਰਜ ਨਹੀਂ ਹੁੰਦੇ ਉਸ ਗਲ ਲਈ ਕਿਸੇ ਦੀ ਜ਼ਿਮੇਵਾਰੀ ਫਿਕਸ ਹੋਣੀ ਚਾਹੀਦੀ ਹੈ। ਕਾਂਗਰਸ ਰਾਜ ਵੇਲੇ ਕਿਸ ਤਰ੍ਹਾਂ ਨਾਲ ਇਨ੍ਹਾਂ ਦੇ ਕੰਮ ਵਿਚ ਇੰਟਰਫ਼ੀਅਰੈਂਸ ਹੁੰਦੀ ਰਹੀ ਹੈ। ਮਹਿੰਦਰਾ ਕਾਲਜ, ਪਟਿਆਲਾ ਵਿਚ ਗਿਆਨੀ ਜ਼ੈਲ ਸਿੰਘ ਦੇ ਰਿਸ਼ਤੇਦਾਰ ਨੇ ਸਟੂਡੈਂਟਸ ਤੇ ਅਟੈਕ ਕੀਤਾ ਪਰ ਉਸ ਬਾਰੇ ਦਰਜ ਰਿਪੋਰਟ ਤੇ ਚਲਾਨ ਨਹੀਂ ਹੋਣ ਦਿੱਤਾ। ਉਥੋਂ ਦੇ ਐਸ ਐਸ.ਪੀ. ਨੂੰ ਟਰਾਂਸਫਰ ਕਰ ਦਿੱਤਾ ਗਿਆ ਸੀ। ਪੁਲਿਸ ਨੂੰ ਇੰਡੀਪੈਂਡੈਂਟਲੀ ਜ਼ਾਬਤੇ ਤਹਿਤ ਜੋ ਕ੍ਰੀਮੀਨਲ ਪ੍ਰੋਸੀਜਰ ਕੋਡ ਰਹਿੰਦਾ ਹੈ ਉਸਦੇ ਮੁਤਾਬਿਕ ਇਨਵੈਸਟੀਗੇਸ਼ਨ ਕਰਨ ਦੇਣੀ ਚਾਹੀਦੀ ਹੈ ਅਤੇ ਸਹੀ ਢੰਗ ਨਾਲ ਚਲਾਨ ਕਰਨੇ ਚਾਹੀਦੇ ਹਨ। ਜੇਕਰ ਚਲਾਨ ਪੇਸ਼ ਨਹੀਂ ਹੋਣੇ, ਇਨਵੈਸਟੀਗੇਸ਼ਨ ਨਹੀਂ ਹੋਣੀ, ਜ਼ਾਬਤੇ ਤਹਿਤ ਕੰਮ ਨਹੀਂ ਹੋਣਾ ਤਾਂ ਫਿਰ ਇਸ ਬਾਰੇ ਹੋਰ ਅਗਲੇਰੀ ਕਾਰਵਾਈ ਕਰਨ ਦਾ ਕੋਈ ਫਾਇਦਾ ਨਹੀਂ। ਇਸ ਲਈ ਇਸ ਬਾਰੇ ਪੰਜਾਬ ਸਰਕਾਰ ਨੂੰ ਮੁੜ ਵਿਚਾਰ ਕਰਨਾ ਚਾਹੀਦਾ ਹੈ।

[ਸਰਦਾਰ ਦਲੀਪ ਸਿੰਘ ਪਾਂਧੀ]

ਪੰਜਾਬੀ ਯੂਨੀਵਰਸਿਟੀ ਵਿਚ ਇਕ ਫੋਰਿਨਸਿਕ ਸਾਇੰਸ ਦੀ ਖੋਜ ਕਰਨ ਦਾ ਡਿਪਾਰਟ-ਮੈਂਟ ਖੋਲ੍ਹਿਆ ਹੋਇਆ ਹੈ । ਉਥੇ ਐਮ. ਐਸ. ਸੀ. ਸਟੂਡੈਂਟਸ ਟਰੇਨਿੰਗ ਲੈਣ ਲਈ ਭਰਤੀ ਹੁੰਦੇ ਹਨ । ਇਨ੍ਹਾਂ ਨੂੰ ਵੀ ਨੌਕਰੀਆਂ ਦੇਣੀਆਂ ਚਾਹੀਦੀਆਂ ਹਨ । ਇਹ ਮੈਂ ਤੁਹਾਡੀ ਵਾਕਫ਼ੀਅਤ ਲਈ ਦਸਣਾ ਚਾਹੁੰਦਾ ਹਾਂ ਕਿ ਇੰਗਲੈਂਡ ਵਿਚ ਪੁਲਿਸ ਦਾ ਜਿੰਨਾ ਸਤਿਕਾਰ ਕੀਤਾ ਜਾਂਦਾ ਹੈ ਉਨਾਂ ਸਤਿਕਾਰ ਹੋਰ ਸਾਰੀ ਦੁਨੀਆਂ ਵਿਚ ਨਹੀਂ ਕੀਤਾ ਜਾਂਦਾ । ਸੀ. ਐਮ. ਸਾਹਿਬ ਨੇ ਅਨਾਊਂਸ ਕੀਤਾ ਹੈ ਕਿ ਇਨ੍ਹਾਂ ਨੂੰ ਹੋਰ ਸਹੂਲਤਾਂ ਦੇਣ ਦੀ ਲੋੜ ਹੈ । ਪੁਲਿਸ ਥਾਨਿਆਂ ਵਿਚ ਜਾਓ ਤਾਂ ਉਥੇ ਬੈਠਣ ਦੀ ਜਗ੍ਹਾ ਨਹੀਂ ਔਰ ਪੁਲਿਸ ਅਫ਼ਸਰਾਂ ਨੂੰ ਮਿਲਣ ਦਾ ਸਮਾਂ ਨਹੀਂ ਹੁੰਦਾ । ਲੋਕ ਬੜੇ ਹੈਰਾਨ ਹੁੰਦੇ ਹਨ । ਪੁਲਿਸ ਕਰਮਚਾਰੀਆਂ ਨੂੰ ਪਰਾਪਰ ਟਰੇਨਿੰਗ ਨਹੀਂ । ਉਨ੍ਹਾਂ ਦਾ ਵਤੀਰਾ ਠੀਕ ਨਹੀਂ । ਮੈਨੂੰ ਥਾਨੇਦਾਰ ਤੋਂ ਡਰ ਲਗਦਾ ਹੈ ਪਰ ਐਸ. ਐਸ. ਪੀ. ਤੋਂ ਡਰ ਨਹੀਂ ਲਗਦਾ । ਇਨ੍ਹਾਂ ਨੂੰ ਪਰਾਪਰ ਟਰੇਨਿੰਗ ਦੇਣ ਦੀ ਲੋੜ ਹੈ । ਡੈਮੋਕ੍ਰੇਸੀ ਵਿਚ ਸਰਵਿਸਿਜ਼ ਨੂੰ ਅਤੇ ਕਰਮਚਾਰੀਆਂ ਨੂੰ ਵੀ ਬਹੁਤ ਸਾਰੀਆਂ ਸਹੂਲਤਾਂ ਦੇਣ ਦੀ ਲੋੜ ਹੈ । ਇਸ ਪਾਸੇ ਵਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ । ਬਹੁਤ ਸਾਰੇ ਕੇਸਿਜ਼ ਵਿਚ ਜਦੋਂ ਕੋਈ ਮਰਡਰ ਹੋ ਜਾਂਦਾ ਹੈ ਤਾਂ ਐਫ਼. ਆਈ. ਆਰ. ਠੀਕ ਤਰ੍ਹਾਂ ਨਾਲ ਨਹੀਂ ਲਿਖੀ ਜਾਂਦੀ । ਹੈਡ ਕੰਸਟੇਬਲ ਲਿਖ ਦਿੰਦਾ ਹੈ ਕਿ ਮੈਂ ਲਿਖ ਲਿਆ ਹੈ, ਪੜ੍ਹ ਕੇ ਸੁਣਾ ਦਿੱਤਾ ਹੈ ਔਰ ਅੰਗੂਠਾ ਲਗਵਾ ਲਿਆ ਹੈ । ਇਸ ਪਾਸੇ ਵੀ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ ਕਿ ਜੋ ਲਿਖਣ ਵਾਲਾ ਹੈ ਉਹ ਰਿਪੋਰਟ ਠੀਕ ਤਰ੍ਹਾਂ ਨਾਲ ਲਿਖੇ । ਮੈਂ ਆਪਣੇ ਐਕ-ਸਪੀਰੀਐਂਸ ਤੋਂ ਕਹਿ ਸਕਦਾ ਹਾਂ ਕਿ ਬਹੁਤ ਸਾਰੇ ਕੇਸਿਜ਼ ਇਸ ਕਰਕੇ ਫੇਲ੍ਹ ਹੁੰਦੇ ਹਨ ਕਿਉਂਕਿ ਝੂਠੀ ਕਹਾਣੀ ਬਣਾ ਕੇ ਪੁਲਿਸ ਵਾਲੇ ਚਲਾਨ ਕਰ ਦਿੰਦੇ ਹਨ ਜੋ ਕਿ ਸਚਾਈ ਤੋਂ ਦੂਰ ਹੁੰਦਾ ਹੈ । ਇਸ ਪਾਸੇ ਤਵੱਜੋ ਦੇਣ ਦੀ ਲੋੜ ਹੈ ।

ਜ਼ਿੰਮੇਵਾਰ ਅਫ਼ਸਰ, ਐਸ. ਐਚ. ਓਜ਼, ਹਨ ਜਾਂ ਹੋਰ ਪੁਲੀਸ ਅਫ਼ਸਰ ਹਨ ਇਨ੍ਹਾਂ ਦਾ ਮਿਲਣ ਦਾ ਟਾਈਮ ਫ਼ਿਕਸ ਹੋਣਾ ਚਾਹੀਦਾ ਹੈ ਤਾਕਿ ਲੋਕ ਉਸ ਟਾਈਮ ਤੇ ਜਾ ਕੇ ਆਪਣੀ ਹਾਲਤ ਉਨ੍ਹਾਂ ਨੂੰ ਸੁਣਾ ਸਕਣ । ਗਰੀਬ ਲੋਕ ਪੁਲੀਸ ਸਟੇਸ਼ਨਾਂ ਤੇ ਸਾਰਾ ਸਾਰਾ ਦਿਨ ਬੈਠੇ ਰਹਿੰਦੇ ਹਨ ਪਰ ਉਨ੍ਹਾਂ ਨੂੰ ਪੁਲੀਸ ਅਫ਼ਸਰਾਂ ਨੂੰ ਮਿਲਣ ਦਾ ਟਾਈਮ ਹੀ ਨਹੀਂ ਮਿਲਦਾ ਬਾਕੀ ਉਨ੍ਹਾਂ ਗਰੀਬ ਲੋਕਾਂ ਨੂੰ ਪੁਲੀਸ ਸਟੇਸ਼ਨਾਂ ਤੇ ਬੈਠਣ ਲਈ ਕੋਈ ਥਾਂ ਨਹੀਂ ਹੁੰਦੀ, ਇਸ ਗਲ ਦਾ ਵੀ ਪਰਬੰਧ ਕਰਨਾ ਚਾਹੀਦਾ ਹੈ । ਡੈਮੋਕ੍ਰੇਸੀ ਵਿਚ people are the masters. They are supreme in democracy.

ਐਮਰਜੈਂਸੀ ਦੇ ਦਿਨਾਂ ਵਿਚ ਮੈਂ ਨਾਭਾ ਜੇਲ੍ਹ ਵਿਚ ਗਿਆ ਜਿਸ ਵਿਚ ਪੰਡਤ ਨਹਿਰੂ ਵੀ ਰਿਹਾ ਸੀ । ਫਿਰ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀ ਮਿਹਰਬਾਨੀ ਨਾਲ ਤੇਲ ਦੀ ਸ਼ਾਰਟੇਜ ਕਾਰਨ ਮੈਂ ਉਥੇ ਕੋਤਵਾਲੀ, ਜਿਸ ਨੂੰ ਹਵਾਲਾਤ ਕਹਿੰਦੇ ਹਨ, ਵਿਚ ਰਿਹਾ । ਉਥੇ ਆਦਮੀ ਰਾਤ ਦਿਨ ਨਹੀਂ ਕੱਟ ਸਕਦਾ । ਕਾਨੂੰਨ ਵਿਚ ਕਿਸੇ ਆਦਮੀ ਤੇ ਕੋਈ ਪਾਬੰਦੀ ਨਹੀਂ, ਕਈ ਰਿਸਟਰਿਕਸ਼ਨ ਨਹੀਂ ਕਿ ਉਹ ਪੁਲਿਟੀਕਲ ਪਰਿਜ਼ਨਰ ਹੈ, ਪੁਲਿਟੀਕਲ ਡੀਟੇਨਿਊ ਹੈ ਜਾਂ ਕ੍ਰਿਮੀਨਲ ਹੈ ਉਸ ਵਾਸਤੇ ਜੇਲ੍ਹ ਵਿਚ ਕੋਈ ਕਲਾਸ ਨਹੀਂ । (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ 30 ਸਾਲਾਂ ਦੇ ਰਾਜ ਵਿਚ ਉਸ ਨੂੰ ਓਵਰ ਹਾਲ ਕਰਨ ਦੀ ਲੋੜ ਨਹੀਂ ਸਮਝੀ । ਇਹ ਠੀਕ ਹੈ ਜਿਹੜਾ ਜੁਰਮ ਕਰਦਾ ਹੈ ਉਸ ਨੂੰ ਸਜ਼ਾ ਦਿਓ, ਉਸ ਦੀ ਸਿਫ਼ਾਰਸ਼ ਵੀ ਨਹੀਂ ਹੋਣੀ ਚਾਹੀਦੀ । (ਵਿਘਨ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸੁਪਰੀਮ ਕੋਰਟ ਦਾ ਜੱਜ ਜਿਹੜਾ ਲਾਇਆ ਉਸ ਨੂੰ ਕਿਸੇ ਪੱਖ ਪਾਤ ਨਾਲ ਨਹੀਂ

ਲਾਇਆ ਗਿਆ । ਇਨ੍ਹਾਂ ਵਾਂਗਰ ਨਹੀਂ ਕਿ ਜਿਸ ਨੂੰ ਚਾਹਿਆ ਲਗਾ ਦਿਤਾ । (ਵਿਘਨ) ਅਸੀਂ ਇੰਗਲੈਂਡ ਦੇ ਕੰਸਟੀਚਿਊਸ਼ਨ ਦੀ ਨਕਲ ਕੀਤੀ ਹੈ, ਮੈਂ ਕਹਾਂਗਾ ਕਿ ਉਸ ਦੇ ਤਹਿਤ ਹੀ ਭਰਤੀ ਹੋਣੀ ਚਾਹੀਦੀ ਹੈ । ਕਿਸੇ ਪੱਖ ਪਾਤ ਤੋਂ ਕੰਮ ਨਹੀਂ ਲਿਆ ਜਾਣਾ ਚਾਹੀਦਾ ਇਸ ਕਰਕੇ ਮੈਂ ਕਹਾਂਗਾ ਕਿ ਇਹ ਜਿਹੜਾ ਸਭ ਤੋਂ ਜ਼ਰੂਰੀ ਮਹਿਕਮਾਂ ਹੈ ਇਸ ਦਾ ਸੁਧਾਰ ਕਰਨ ਦੀ ਲੋੜ ਹੈ ।

ਮੈਂ ਕੁਰੱਪਸ਼ਨ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ । ਪਰਾਪਰ ਸੁਪਰਵੀਜ਼ਨ ਨਹੀਂ ਹੁੰਦੀ । ਜਿਹੜੇ ਆਈ. ਪੀ. ਐਸ. ਅਫਸਰ, ਹਨ ਜਿਹੜੇ ਡਿਸਟ੍ਰਿਕਟ ਪੱਧਰ ਤੇ ਬੈਠੇ ਹਨ, ਉਹ ਸਜ਼ਾ ਨਹੀਂ ਦੇ ਸਕਦੇ । ਪੰਜਾਬ ਦੇ ਸਾਰੇ ਥਾਣਿਆਂ ਵਿਚ ਟੈਲੀਫੂਨ ਦੇ ਦਿਤੇ ਹਨ, ਉਨ੍ਹਾਂ ਨੂੰ ਜੀਪਾਂ ਦੇ ਦਿਤੀਆਂ ਹਨ, ਮੁਬਾਇਲ ਵੈਨਜ਼ ਦੇ ਦਿਤੀਆਂ ਹਨ, ਵਾਇਰਲੈਸ ਸੈਟ ਦੇ ਦਿਤੇ ਗਏ ਹਨ ਇਥੇ ਬੈਠਾ ਕੋਈ ਅਧਿਕਾਰੀ ਪੰਜਾਬ ਨਾਲ ਸੰਪਰਕ ਕਾਇਮ ਕਰ ਸਕਦਾ ਹੈ । ਐਨੀਆਂ ਸਹੂਲਤਾਂ ਦਿਤੀਆਂ ਗਈਆਂ ਹਨ ਕਿ ਚੋਰ ਨੂੰ ਪਕੜਨਾ ਕੋਈ ਮੁਸ਼ਕਿਲ ਨਹੀਂ । ਪਰ ਐਨਾ ਕੁਝ ਹੋਣ ਦੇ ਬਾਵਜੂਦ ਵੀ ਢਿੱਲ ਹੋ ਰਹੀ ਹੈ । ਇਸ ਢਿੱਲ ਨੂੰ ਦੂਰ ਕਰਨ ਲਈ ਇਹ ਜਿਹੜੀ ਅਫਸਰਸ਼ਾਹੀ ਹੈ, ਜਿਹੜੇ ਅਫਸਰ ਜ਼ਿੰਮੇਵਾਰ ਹਨ ਅਤੇ ਸਰਕਾਰ ਦੇ ਵਕਾਰ ਨੂੰ ਖਰਾਬ ਕਰ ਰਹੇ ਹਨ ਉਨ੍ਹਾਂ ਨੂੰ ਸਰਕਾਰ ਦੇ ਵਕਾਰ ਨੂੰ ਉੱਚਾ ਕਰਨ ਲਈ ਇਸ ਪਾਸੇ ਆਪਣਾ ਦਿਮਾਗ ਸਾਫ ਕਰਕੇ ਚੱਲਣਾ ਚਾਹੀਦਾ ਹੈ ਅਤੇ ਲੋਕਾਂ ਦੇ ਹਿਤਾਇਸ਼ੀ ਬਣਨਾ ਚਾਹੀਦਾ ਹੈ । ਮੈਂ ਕਹਾਂਗਾ ਕਿ ਇਹ ਸਾਰੀ ਦੀ ਸਾਰੀ ਭਰਤੀ ਕੰਸਟੇਬਲ ਪੱਧਰ ਤੇ ਹੋਣੀ ਚਾਹੀਦੀ ਹੈ । ਸਰਕਾਰ ਨੇ ਫੈਸਲਾ ਕੀਤਾ ਕਿ ਵਰਦੀ ਵਿਚ ਕੋਈ ਡਿਸਟਿੰਕਸ਼ਨ ਨਹੀਂ ਹੋਵੇਗੀ ਇਸੇ ਤਰ੍ਹਾਂ ਹੋਰ ਵੀ ਬਹੁਤ ਕੁਝ ਕੀਤਾ ਗਿਆ ਹੈ ਅਤੇ ਬਹੁਤ ਸਾਰੀਆਂ ਫੈਸਿਲਿਟੀਜ਼ ਦਿਤੀਆਂ ਜਾ ਰਹੀਆਂ ਹਨ । ਇਸ ਪਾਸੇ ਹੋਰ ਧਿਆਨ ਦੇਣ ਦੀ ਲੋੜ ਹੈ ।

ਤੁਹਾਨੂੰ ਪਤਾ ਹੈ ਕਿ ਜੀ. ਟੀ. ਰੋਡ ਤੇ ਕਿਸ ਤਰ੍ਹਾਂ ਐਕਸੀਡੈਂਟਸ ਹੋ ਰਹੇ ਹਨ । ਜੀ. ਟੀ. ਰੋਡ ਤੇ ਦਿੱਲੀ ਜਾਈਏ ਤਾਂ ਰਸਤੇ ਵਿਚ ਬਹੁਤ ਸਾਰੇ ਐਕਸੀਡੈਂਟਸ ਹੋਏ ਵਿਖਾਈ ਦਿੰਦੇ ਹਨ । ਇਸ ਦਾ ਇਕ ਕਾਰਨ ਇਹ ਵੀ ਹੈ ਕਿ ਸੜਕਾਂ ਠੀਕ ਨਹੀਂ ਅਤੇ ਟਰੈਫਿਕ ਨੂੰ ਕੰਟਰੋਲ ਨਹੀਂ ਕੀਤਾ ਜਾ ਰਿਹਾ । ਮੈਂ ਸਰਕਾਰ ਨੂੰ ਕਹਾਂਗਾ ਅਤੇ ਮੇਰੇ ਇਹ ਨਾਲਿਜ ਵਿਚ ਵੀ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਵਾਘਾ ਬਾਰਡਰ ਤੋਂ ਲੈ ਕੇ ਹਰਿਆਣਾ ਬਾਰਡਰ ਤੱਕ ਜਿਹੜੀ ਜੀ. ਟੀ. ਰੋਡ ਹੈ ਉਸ ਨੂੰ ਹੋਰ ਚੌੜਾ ਕੀਤਾ ਜਾਵੇ । ਸਰਕਾਰ ਨੂੰ ਕੋਸ਼ਿਸ਼ ਕਰਕੇ ਜਿੰਨੀ ਛੇਤੀ ਹੋ ਸਕੇ ਸੜਕਾਂ ਚੌੜੀਆਂ ਕਰਵਾ ਲੈਣੀਆਂ ਚਾਹੀਦੀਆਂ ਹਨ । ਉਥੇ ਮੋਬਾਇਲ ਟਰੈਫਿਕ ਹੋਣੀ ਚਾਹੀਦੀ ਹੈ । ਭਾਖੜਾ ਮੇਨ ਲਾਈਨ ਤੇ ਜਿਹੜਾ ਐਕਸੀਡੈਂਟ ਹੋਇਆ ਉਸ ਦੀ ਜੁਡੀਸ਼ਲ ਇਨਕੁਆਇਰੀ ਹੋ ਰਹੀ ਹੈ । ਪੁਲਾਂ ਨੂੰ ਚੌੜਾ ਕਰਾਉਣਾ ਚਾਹੀਦਾ ਹੈ।

ਬੱਸਾਂ ਦੇ ਬਾਰੇ ਵੀ ਅੱਜ ਟਰਾਂਸਪੋਰਟ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਇਹ ਸਰਕਾਰ ਇਸ ਪਾਸੇ ਕੀ ਕੁਝ ਕਰ ਰਹੀ ਹੈ । ਪਹਿਲੇ ਇਸ ਵਿਚ ਬੜੀ ਕੁਰੱਪਸ਼ਨ ਚੱਲਦੀ ਰਹੀ ਹੈ। (ਵਿਘਨ) ਜਿਹੜਾ ਪ੍ਰਾਈਵੇਟ ਓਪਰੇਟਰ ਸਪੇਅਰ ਪਾਰਟ 10 ਰੁਪਏ ਵਿਚ ਖਰੀਦਦਾ ਸੀ ਉਹ ਸਰਕਾਰੀ ਬੱਸਾਂ ਵਾਸਤੇ 40-50 ਰੁਪਏ ਵਿਚ ਖਰੀਦਿਆ ਜਾਂਦਾ ਸੀ । ਪੁਰਜ਼ੇ ਵੀ ਅਜਿਹੇ ਪਾਏ ਜਾਂਦੇ ਸਨ ਕਿ ਬੱਸਾਂ ਰਸਤੇ ਵਿਚ ਖੜੀਆ ਹੋ ਜਾਂਦੀਆਂ ਰਹੀਆਂ ਸਨ। ਐਸੇ ਹਾਲਾਤ ਪੈਦਾ ਹੋ ਗਏ ਸਨ ਕਿ ਲੋਕੀ ਸਰਕਾਰੀ ਬੱਸ ਵਿਚ ਜਾਣਾ ਪਸੰਦ ਨਹੀਂ ਸੀ ਕਰਦੇ । ਬਰੇਕ ਡਾਊਨ ਹੋ ਜਾਂਦੀ ਸੀ ਅਤੇ ਸਰਕਾਰੀ ਬੱਸ ਵਾਲੇ ਕਿਰਾਇਆ ਵੀ ਵਾਪਿਸ ਨਹੀਂ ਸੀ ਕਰਦੇ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਇਕ ਮਿੰਟ ਵਿਚ ਵਾਈਂਡ ਅੱਪ ਕਰੋ ਜੀ ।

**ਸਰਦਾਲ ਦਲੀਪ ਸਿੰਘ ਪਾਂਧੀ :** ਮੈਂ ਕਹਿ ਰਿਹਾ ਸੀ ਕਿ ਸਰਕਾਰੀ ਬੱਸਾਂ ਵਾਲੇ ਕਿਰਾਇਆ ਵੀ ਵਾਪਿਸ ਨਹੀਂ ਸੀ ਦਿੰਦੇ ਜਦ ਕਿ ਪ੍ਰਾਈਵੇਟ ਉਪਰੇਟਰਜ਼ ਕਿਰਾਇਆ ਵਾਪਿਸ ਦੇ ਦਿੰਦੇ ਸਨ । ਇਸ ਪਾਸੇ ਹੋਰ ਸੁਧਾਰ ਕਰਨ ਦੀ ਲੋੜ ਹੈ ।

ਹੁਣ ਮੈਂ ਫਲੱਡਜ਼ ਦਾ ਜਿਕਰ ਕਰਨਾ ਚਾਹੁੰਦਾ ਹਾਂ । ਫਲੱਡਜ਼ ਦੇ ਨਾਲ ਫਸਲਾਂ ਤਬਾਹ ਹੋਈਆਂ ਹਨ ਅਤੇ ਹੁੰਦੀਆਂ ਹਨ । ਜਿਵੇਂ ਸਰਹਿੰਦ ਚੋਅ ਹੈ, ਪਟਿਆਲਾ ਚੋਅ ਆਦਿ ਹਨ ਉਨ੍ਹਾਂ ਸਾਰਿਆਂ ਦਾ ਸਰਵੇ ਕਰ ਲੈਣਾ ਚਾਹੀਦਾ ਹੈ । ਸਰਵੇ ਕਰਕੇ ਇਹ ਵੀ ਪਤਾ ਕਰ ਲੈਣਾ ਚਾਹੀਦਾ ਹੈ ਕਿ ਨੁਕਸਾਨ ਕਿਥੇ ਹੋਇਆ ਹੈ ।

ਹੋਰ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ 55 ਸਾਲ ਦੀ ਉਮਰ ਦੇ ਬਹੁਤ ਸਾਰੇ ਮੁਲਾਜ਼ਮ ਹੋ ਗਏ ਹਨ । ਇਸ ਪਾਸੇ ਵੀ ਸੁਧਾਰ ਕਰ ਲੈਣਾ ਚਾਹੀਦਾ ਹੈ । ਜਿਨ੍ਹਾਂ ਦਾ ਰੈਪੂਟੇਸ਼ਨ ਠੀਕ ਨਹੀਂ, ਜਿਹੜੇ ਕਾਂਗਰਸੀਆਂ ਦੀ ਮੱਦਦ ਕਰਦੇ ਰਹੇ ਹਨ ਅਤੇ ਜਿਨ੍ਹਾਂ ਦੇ ਖਿਲਾਫ਼ ਵਿਜੀਲੈਂਸ ਵਿਚ ਇਨਕੁਆਇਰੀਆਂ ਚਲ ਰਹੀਆਂ ਹਨ, ਉਨ੍ਹਾਂ ਨੂੰ ਤਾਂ ਚੁੱਕ ਦੇਣਾ ਚਾਹੀਦਾ ਸੀ । ਉਨ੍ਹਾਂ ਨੂੰ ਚੁੱਕਣ ਵਿਚ ਸਰਕਾਰ ਨੂੰ ਕੋਈ ਦਿੱਕਤ ਨਹੀਂ ਹੈ । ਸਰਕਾਰ ਜਿਸ ਨੂੰ ਮਰਜ਼ੀ ਹੈ ਹਟਾ ਸਕਦੀ ਹੈ । ਮੈਂ ਅਰਜ਼ ਕਰਾਂਗਾ ਕਿ ਇਹ ਜੋ ਸਪਲੀਮੈਂਟਰੀ ਡਿਮਾਂਡਜ਼ ਫ਼ਾਰ ਗਰਾਂਟਸ ਹਨ, ਇਨ੍ਹਾਂ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਆਪੋਜੀਸ਼ਨ ਵਿਚ ਜਿਹੜੇ ਸੱਜਣ ਬੈਠੇ ਹਨ, ਜਿਹੜੇ 30 ਸਾਲ ਸਰਕਾਰ ਵਿਚ ਰਹੇ ਹਨ ਉਨ੍ਹਾਂ ਨੂੰ ਇਸ ਦੀ ਪੁਲੀਟੀਕਲ ਆਪੋਜ਼ੀਸ਼ਨ ਨਹੀਂ ਕਰਨੀ ਚਾਹੀਦੀ । ਚੰਗੀਆਂ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ । ਸਟੇਟ ਉਨ੍ਹਾਂ ਦੀ ਵੀ ਹੈ ਪਰ ਉਹ ਸਟੇਟ ਦੇ ਅਧਿਕਾਰੀ ਨਹੀਂ ਰਹੇ । ਉਹ ਆਪਣੇ ਸਮੇਂ ਵਿਚ ਸੈਂਟਰਲ ਗੌਰਮਿੰਟ ਤੋਂ ਪੰਜਾਬ ਵਾਸਤੇ ਪੈਸਾ ਨਹੀਂ ਲਿਆਉਂਦੇ ਰਹੇ । ਉਹ ਹੋਰ ਹੀ ਕੰਮਾਂ ਵਿਚ ਲੱਗੇ ਰਹੇ । ਇਸ ਬਾਰੇ ਸਾਰਿਆਂ ਨੂੰ ਪਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਪਿਛੇ ਜਿਹੇ ਸਾਊਥ ਵਿਚ ਹੋ ਕੇ ਆਇਆ ਹਾਂ । ਉਥੇ ਪਤਾ ਲੱਗਾ ਕਿ ਸੈਂਟਰਲ ਗੌਰਮਿੰਟ ਤੋਂ ਬਹੁਤ ਸਾਰਾ ਪੈਸਾ ਗਿਆ । ਇਨ੍ਹਾਂ ਕਾਂਗਰਸੀਆਂ ਨੇ ਪੰਜਾਬ ਵਾਸਤੇ ਦਿੱਲੀ ਤੋਂ ਪੈਸਾ ਨਹੀਂ ਲਿਆਂਦਾ । (ਵਿਘਨ)

ਪੇ ਕਮਿਸ਼ਨ ਜੋ ਬੈਠਾ ਹੈ ਉਸ ਨੇ ਫ਼ੈਸਲਾ ਦੇਣਾ ਹੈ । ਮੈਂ ਕਹਾਂਗਾ ਕਿ ਮੁਲਾਜ਼ਮਾਂ ਨੂੰ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀਆਂ ਗੱਲਾਂ ਵਿਚ ਨਹੀਂ ਆਉਣਾ ਚਾਹੀਦਾ । ਪੰਜਾਬ ਸਰਕਾਰ ਮੁਲਾਜ਼ਮਾਂ ਨਾਲ ਹਮਦਰਦੀ ਰੱਖਦੀ ਹੈ, ਉਨ੍ਹਾਂ ਨੂੰ ਅਲਾਊਂਸ ਵੀ ਦਿਤੇ ਗਏ ਹਨ । ਡੀ. ਏ. ਦੀਆ ਕਿਸ਼ਤਾਂ ਦਿੱਤੀਆਂ ਗਈਆਂ ਹਨ ਅਤੇ ਬੱਜਟ ਵਿਚ ਹੋਰ ਪਰੋਵੀਜ਼ਨ ਵੀ ਹੈ । ਮੁਲਾਜ਼ਮਾਂ ਨੂੰ ਏਰੀਅਰਜ਼ ਵੀ ਦਿਤੇ ਗਏ ਹਨ । ਪਿਛਲੀ ਸਰਕਾਰ ਕਈ ਕਰੋੜ ਰੁਪਏ ਦਾ ਘਾਟਾ ਪਾ ਕੇ ਚਲੀ ਗਈ । ਉਨ੍ਹਾਂ ਨੇ ਪੰਜਾਬ ਦੀ ਕੋਈ ਡਿਵੈਲਪਮੈਂਟ ਨਹੀਂ ਕੀਤੀ । (ਵਿਘਨ) ਸ਼ਡਿਊਲਡ ਕਾਸਟਸ ਨੂੰ ਕਾਗਜ਼ਾਂ ਵਿਚ ਹੀ ਪਲਾਟ ਦਿਤੇ ਗਏ ਵੈਸੇ ਨਹੀਂ ਦਿਤੇ ਗਏ । ਉਨ੍ਹਾਂ ਗਰੀਬਾਂ ਦਾ ਕੋਈ ਸੁਧਾਰ ਨਹੀਂ ਹੋਇਆ । ਤਨਖਾਹਾਂ ਨਹੀਂ ਮਿਲੀਆਂ ਅਤੇ ਗਰੀਬ ਹੋਰ ਗਰੀਬ ਹੋਇਆ ਅਤੇ ਅਮੀਰ ਹੋਰ ਅਮੀਰ ਹੋਇਆ। ਮੈਂ ਕਹਾਂਗਾ ਕਿ ਇਸ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ।

**ਸ੍ਰੀ ਓਮ ਪ੍ਰਕਾਸ਼ ਗੁਪਤਾ (ਲੁਧਿਆਣਾ ਪੂਰਬ) :** ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 2, ਜੋ ਕਿ ਕਾਊਂਸਿਲ ਆਫ ਮਨਿਸਟਰਜ਼ ਨਾਲ ਸਬੰਧਤ ਹੈ, ਦੇ ਬਾਰੇ ਕੁਝ ਕਹਿਣਾ

ਚਾਹੁੰਦਾ ਹਾਂ । ਇਨ੍ਹਾਂ ਨੇ 89 ਹਜ਼ਾਰ ਰੁਪਿਆ ਮੰਗਿਆ ਹੈ ਵਜ਼ੀਰਾਂ ਦੇ ਡਿਸਕਰੀਸ਼ਨਰੀ ਫ਼ੰਡ ਵਾਸਤੇ । ਡਿਪਟੀ ਸਪੀਕਰ ਸਾਹਿਬ, ਜਦ ਇਹ ਸਾਥੀ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਆਪੋਜ਼ੀਸ਼ਨ ਵਿਚ ਸਨ ਅਤੇ ਜਦੋਂ ਇਹ ਵਜ਼ੀਰ ਨਹੀਂ ਸੀ ਹੁੰਦੇ ਤਾਂ ਉਦੋਂ ਇਹ ਰੌਲਾ ਪਾਉਂਦੇ ਹੁੰਦੇ ਸੀ ਕਿ ਕਾਂਗਰਸ ਦੇ ਵਜ਼ੀਰ ਡਿਸਕਰੀਸ਼ਨਰੀ ਫ਼ੰਡ ਨੂੰ ਮਿਸਯੂਜ਼ ਕਰਦੇ ਹਨ ਅਤੇ ਕਹਿੰਦੇ ਸਨ ਕਿ ਇਨ੍ਹਾਂ ਨੂੰ ਇਹ ਪੈਸਾ ਨਹੀਂ ਲੈਣਾ ਚਾਹੀਦਾ । ਪਰ ਇਨ੍ਹਾਂ ਫਿਰ ਇਸ ਰਵਾਇਤ ਨੂੰ ਕਾਇਮ ਰੱਖਿਆ ਹੈ । ਵੋਟਾਂ ਲੈਣ ਸਮੇਂ ਲੋਕਾਂ ਨੂੰ ਇਹ ਲਾਰੇ ਲਾਉਂਦੇ ਆਏ ਹਨ ਕਿ ਅਸੀਂ ਇਹ ਕਰ ਦਿਆਂਗੇ, ਉਹ ਕਰ ਦਿਆਂਗੇ ਪਰ ਇਨ੍ਹਾਂ ਨੇ ਫਿਰ ਉਸ ਫ਼ੰਡ ਨੂੰ ਉਸੇ ਤਰ੍ਹਾਂ ਇਸਤੇਮਾਲ ਕਰਨਾ ਸ਼ੁਰੂ ਕਰ ਦਿਤਾ ਹੈ । ਇਹ ਫ਼ੰਡ ਕਿਸੇ ਡਿਵੈਲਪਮੈਂਟ ਤੇ ਨਹੀਂ ਲੱਗਣਾ ਇਹ ਤਾਂ ਪੁਲਿਟੀਕਲ ਕਰੱਪਸ਼ਨ ਹੈ । ਇਸ ਫ਼ੰਡ ਨੂੰ ਵਜ਼ੀਰ ਆਪਣੇ ਸਾਥੀਆਂ ਨੂੰ, ਆਪਣੇ ਵਰਕਰਾਂ ਨੂੰ ਕਿਸੇ ਬਹਾਨੇ ਦੇ ਦਿੰਦੇ ਹਨ ਅਤੇ ਉਸ ਦਾ ਗਲਤ ਇਸਤੇਮਾਲ ਹੁੰਦਾ ਹੈ ।

**ਸ੍ਰੀ ਹੁਕਮ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ੍ਰੀ ਓਮ੍ ਪ੍ਰਕਾਸ਼ ਗੁਪਤਾ** : ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜਾ ਫ਼ੰਡ ਹੈ ਇਹ ਗਲਤ ਇਸਤੇਮਾਲ ਹੁੰਦਾ ਹੈ। ਉਦੋਂ ਇਨ੍ਹਾਂ ਦੇ ਕਈ ਮਾਨਯੋਗ ਮੈਂਬਰਾਂ ਨੇ ਕਿਹਾ ਕਿ ਕਈ ਵਜ਼ੀਰ ਕੁਰੱਪਸ਼ਨ ਕਰਦੇ ਹਨ ਅਤੇ ਕਈ ਵਜ਼ੀਰ ਇਸ ਫ਼ੰਡ ਨੂੰ ਠੀਕ ਇਸਤੇਮਾਲ ਨਹੀਂ ਕਰਦੇ । (ਵਿਘਨ) ਅੱਜ ਉਹ ਮੈਂਬਰ ਚੁਪ ਬੈਠੇ ਹਨ, ਪਤਾ ਨਹੀਂ ਕਿਉਂ ? ਉਨ੍ਹਾਂ ਮੈਂਬਰਾਂ ਨੇ ਬੇਨਾਮੀ ਸਰਕੂਲਰ ਭੇਜੇ ਹਨ ਕਿ ਸਾਡੇ ਵਜ਼ੀਰ ਨੇ ਫਲਾਣੀ ਕੁਰੱਪਸ਼ਨ ਕੀਤੀ ਹੈ, ਫਲਾਣੇ ਵਜ਼ੀਰ ਨੇ ਫਲਾਣੀ ਕੁਰੱਪਸ਼ਨ ਕੀਤੀ ਹੈ (ਵਿਘਨ) ਇਨ੍ਹਾਂ ਦੇ ਆਪਣੇ ਕਈ ਮਾਨਯੋਗ ਮੈਂਬਰਜ਼ ਦਾ ਵਿਊ ਹੈ ਕਿ ਸਾਡੇ ਵਜ਼ੀਰ ਵਿਚੋਂ ਕੁਰੱਪਸ਼ਨ ਕਰਦੇ ਹਨ । ਇਹ ਜਿਹੜਾ ਫ਼ੰਡ ਹੈ ਇਹ ਵੀ ਇਸੇ ਤਰ੍ਹਾਂ ਮਿਸਯੂਜ਼ ਹੋ ਸਕਦਾ ਹੈ । ਇਹ ਸਾਰੇ ਇਥੇ ਕਹਿੰਦੇ ਸਨ ਕਿ ਡੈਮੋਕਰੇਸੀ ਖਤਰੇ ਵਿਚ ਹੋ ਗਈ ਹੈ, ਡੈਮੋਕਰੇਸੀ ਖਤਰੇ ਵਿਚ ਹੈ ਪਰ ਇਨ੍ਹਾਂ ਦੇ ਰਾਜ ਵਿਚ ਦੇਖ ਲਓ ਕਿ ਡੈਮੋਕਰੇਸੀ ਦਾ ਕੀ ਹਾਲ ਹੈ । ਕੱਲ ਜੋ ਵਾਕਿਆ ਹੋਇਆ ਉਸ ਦੇ ਬਾਰੇ, ਇਥੇ ਪਹਿਲਾਂ ਜ਼ਿਕਰ ਆ ਚੁਕਾ ਹੈ, ਮੈਂ ਉਸ ਨੂੰ ਬਾਰ ਬਾਰ ਦੁਹਰਾਉਣਾ ਨਹੀਂ ਚਾਹੁੰਦਾ ਲੇਕਿਨ ਮੈਂ ਤੁਹਾਨੂੰ ਡੈਮੋਕਰੇਸੀ ਦਾ ਇਕ ਹੋਰ ਸੈਂਪਲ ਦਸਣਾ ਚਾਹੁੰਦਾ ਹਾਂ। ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਨਿਹੰਗ ਜੋ ਹਨ ਉਨ੍ਹਾਂ ਦਾ ਹਰਿਆਣੇ ਵਿਚ ਕੋਈ ਨਾ ਕੋਈ ਕਲੇਮ ਹੋਵੇਗਾ, ਮੈਂ ਉਸ ਦੇ ਡਿਸਪਿਊਟ ਵਿਚ ਨਹੀਂ ਜਾਣਾ ਚਾਹੁੰਦਾ ਲੇਕਿਨ ਉਨ੍ਹਾਂ ਨੂੰ ਜਿਹੜੇ ਰਿਪ੍ਰੇਜ਼ੈਂਟ ਕਰਦੇ ਹਨ ਇਸ ਦੇ ਬਾਰੇ ਅਖ਼ਬਾਰਾਂ ਵਿਚ ਵੀ ਆਇਆ ਹੈ ਕਿ ਉਥੇ 4 ਸਿੰਘਾਂ ਨੂੰ ਸ਼ਹੀਦ ਕਰ ਦਿਤਾ ਗਿਆ । ਅਕਾਲੀ ਪਾਰਟੀ ਅਤੇ ਖਾਸ ਤੌਰ ਤੇ ਜਨਤਾ ਪਾਰਟੀ ਵੇਖੇ ਕਿ ਆਇਆ ਇਹੀ ਡੈਮੋਕਰੇਸੀ ਦਾ ਤਰੀਕਾ ਇਸਤੇਮਾਲ ਹੋਵੇਗਾ ? ਡੈਮੋਕਰੇਸੀ, ਜਿਸ ਦੇ ਬਾਰੇ ਇਹ ਕਹਿੰਦੇ ਰਹੇ ਅਤੇ ਸੰਜੇ ਗਾਂਧੀ ਅਤੇ ਸ੍ਰੀਮਤੀ ਇੰਦਰਾ ਗਾਂਧੀ ਦਾ ਨਾਮ ਲੈਂਦੇ ਰਹੇ ਕਿ ਉਨ੍ਹਾਂ ਨੇ ਡੈਮੋਕਰੇਸੀ ਖਤਮ ਕਰ ਦਿਤੀ ਸੀ, ਕੀ ਹੁਣ ਇਹ ਡੈਮੋਕਰੇਸੀ ਹੈ ? ਸ੍ਰੀਮਤੀ ਇੰਦਰਾ ਗਾਂਧੀ, ਜਿਨ੍ਹਾਂ ਨੇ ਇਸ ਮੁਲਕ ਦੀ 11 ਸਾਲ ਵਾਂਗ ਡੋਰ ਸੰਭਾਲੀ, ਜਿਸ ਨੇ ਇਸ ਮੁਲਕ ਨੂੰ ਡੀਵੈਲਪ ਕੀਤਾ ਅਤੇ ਤੁਸੀਂ ਉਸ ਦੇ ਨਾਮ ਨੂੰ ਐਕਸਪਲਾਇਟ ਕਰਕੇ ਵੋਟਾਂ ਲੈ ਲਈਆਂ ।

---

**Expunged as ordered by the Chair.

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਸਾਊਥ ਵਿਚ ਹੁਣ ਦੇਖੋ ਤੁਹਾਡਾ ਕੀ ਹਾਲ ਹੋਇਆ ਹੈ ? ਤੁਸੀਂ ਵੀ ਉਹੀ ਤਰੀਕੇ ਇਸਤੇਮਾਲ ਕਰਨੇ ਸ਼ੁਰੂ ਕਰ ਦਿਤੇ ਹਨ ਅਤੇ ਉਸ ਤਰ੍ਹਾਂ ਦੀਆਂ ਹੀ ਗਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਜਿਨ੍ਹਾਂ ਨੂੰ ਤੁਸੀਂ ਮਾੜਾ ਕਹਿੰਦੇ ਸੀ ! ਉਸੇ ਤਰ੍ਹਾਂ ਕੁਰੱਪਸ਼ਨ ਹੋ ਰਹੀ ਹੈ ਜਿਸ ਦੇ ਬਾਰੇ ਤੁਸੀਂ ਦੁਹਾਈ ਪਿਟਦੇ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਤੁਸੀਂ ਦੇਖੋ ਕਿ ਕਿਸ ਤਰ੍ਹਾਂ ਮਜ਼ਦੂਰਾਂ ਤੇ ਝੂਠੇ ਮੁਕੱਦਮੇ ਬਣ ਰਹੇ ਹਨ ਅਤੇ ਉਨ੍ਹਾਂ ਦੇ ਮਲੋ ਮਲੀ ਰਿਮਾਂਡ ਲਏ ਜਾਂਦੇ ਹਨ ਅਤੇ ਉਨ੍ਹਾਂ ਦੀ ਮੁਕੱਦਮਿਆਂ ਵਿਚ ਕਈ ਕਈ ਦਿਨ ਜ਼ਮਾਨਤ ਨਹੀਂ ਹੁੰਦੀ। ਮੁਲਾਜ਼ਮ ਜਗ੍ਹਾ ਜਗ੍ਹਾ ਹੜਤਾਲ ਕਰ ਰਹੇ ਹਨ ਅਤੇ ਉਨ੍ਹਾਂ ਵਿਚ ਬੜੀ ਰਿਜ਼ੈਂਟਮੈਂਟ ਹੈ । ਕੋਈ ਨਾ ਕੋਈ ਗਲ ਜ਼ਰੂਰ ਹੈ ਅਤੇ ਉਨ੍ਹਾਂ ਦੀ ਕੋਈ ਨਾ ਕੋਈ ਡੀਮਾਂਡ ਜ਼ਰੂਰ ਹੈ । ਤੁਸੀਂ ਦੇਖੋ ਕਿ ਪਾਰਲੀਮੈਂਟ ਦੀ ਇਲੈਕਸ਼ਨ ਵਿਚ ਉਨ੍ਹਾਂ ਨੇ ਇਨ੍ਹਾਂ ਦੇ ਲਈ ਜਾਲ੍ਹੀ ਵੋਟਾਂ ਪਾਈਆਂ ਸਨ ਅਤੇ ਆਪ ਹੀ ਮੋਹਰਾਂ ਲਾ ਲਾ ਕੇ ਇਨ੍ਹਾਂ ਦੇ ਹੱਕ ਵਿਚ ਵੋਟਾਂ ਦਿਤੀਆਂ ਸਨ ਪਰ ਅੱਜ ਉਨ੍ਹਾਂ ਵਲ ਵੀ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਅਤੇ ਉਨ੍ਹਾਂ ਦੀਆਂ ਜੋ ਡੀਮਾਂਡਜ਼ ਹਨ, ਉਨ੍ਹਾਂ ਵਲ ਧਿਆਨ ਨਾ ਦੇ ਕੇ ਉਨ੍ਹਾਂ ਦੀ ਕੋਈ ਗਲ ਸੁਣੀ ਨਹੀਂ ਜਾ ਰਹੀ, ਇਹ ਡੈਮੋਕਰੇਸੀ ਨਹੀਂ ਹੈ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਦੀ ਨਾਕਾਬੰਦੀ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਕੁੱਟ ਕੁੱਟ ਕੇ ਮਾਰ ਦਿਤਾ ਗਿਆ ਹੈ । ਉਨ੍ਹਾਂ ਦੀਆਂ ਲੜਕੀਆਂ ਨੂੰ ਅਗਵਾ ਕੀਤਾ ਗਿਆ ਅਤੇ ਉਨ੍ਹਾਂ ਦੀ ਬੇਹੁਰਮਤੀ ਕੀਤੀ ਗਈ । ਕੀ ਇਹ ਡੈਮੋਕਰੇਸੀ ਹੈ ?

ਫਿਰ, ਡਿਪਟੀ ਸਪੀਕਰ ਸਾਹਿਬ, ਕੱਲ ਜਿਹੜੇ ਟਰੱਕ ਆਏ ਸੀ ਉਨ੍ਹਾਂ ਦੇ ਚਾਲਾਨ ਕਰ ਦਿਤੇ ਗਏ । ਇਹ ਸਾਨੂੰ ਉਦੋਂ ਕਹਿੰਦੇ ਸਨ ਕਿ ਅਸੀਂ ਟਰੱਕ ਇਸਤੇਮਾਲ ਕਰਦੇ ਰਹੇ ਹਾਂ । ਤੁਸੀਂ ਦੇਖੋ ਕਿ ਇਨ੍ਹਾਂ ਨੇ ਜਦੋਂ ਦਿੱਲੀ ਵਿਖੇ ਚਰਨ ਸਿੰਘ ਦਾ ਮਾਣ ਕੀਤਾ ਤਾਂ ਉਦੋਂ ਸਾਰੇ ਟਰੱਕ ਪੰਜਾਬ ਤੇ ਹਰਿਆਣੇ ਦੇ ਉਥੇ ਗਏ ਸੀ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਦੀ 400 ਸਾਲਾ ਐਨੀਵਰਸਰੀ ਤੇ ਸਾਨੂੰ ਰੋਸ ਨਹੀਂ ਹੈ ਪਰ ਉਥੇ ਵੀ ਸਾਨੂੰ ਪਤਾ ਹੈ ਕਿ ਵਰਕਰਾਂ ਦੇ ਟਰੱਕ ਭਰ ਭਰ ਕੇ ਗਏ ਸਨ ਪਰ ਕੱਲ ਜਿਹੜੇ ਟਰੱਕ ਆਏ ਸਨ ਉਨ੍ਹਾਂ ਦੇ ਨਾਲ ਕਿੰਨਾ ਕੁ ਫ਼ਰਕ ਪੈ ਜਾਣਾ ਸੀ ਲੇਕਿਨ ਸਰਕਾਰ ਦੀ ਜ਼ਿਦ ਨਾਲ ਅਤੇ ਸਰਕਾਰ ਦੀ ਗਲਤ ਪਾਲਿਸੀ ਨਾਲ ਇਥੇ ਇਹ ਵਾਕਿਆ ਹੋਇਆ । ਇਹ ਸਾਰੇ ਜਿਹੜੇ ਗਲਤ ਤਰੀਕੇ ਇਸਤੇਮਾਲ ਹੁੰਦੇ ਹਨ ਇਹ ਨਹੀਂ ਹੋਣੇ ਚਾਹੀਦੇ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 22, ਜਿਹੜੀ ਕਿ ਸੋਸ਼ਲ ਸਿਕਿਓਰਿਟੀ ਐਂਡ ਵੈਲਫੇਅਰ ਦੇ ਬਾਰੇ ਵਿਚ ਹੈ ਉਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਇਸ ਡੀਮਾਂਡ ਦੇ ਰਾਹੀਂ ਚਿਲਡਰਨ ਦੀ ਵੈਲਫੇਅਰ ਦੇ ਵਾਸਤੇ 1,000/—ਰੁਪਿਆ ਮੰਗਿਆ ਹੈ । ਇਹ ਰਕਮ ਬਹੁਤ ਥੋੜ੍ਹੀ ਹੈ ਅਤੇ ਇਹ ਰਕਮ ਜ਼ਿਆਦਾ ਹੋਣੀ ਚਾਹੀਦੀ ਹੈ । ਸੋਸ਼ਲ ਵੈਲਫੇਅਰ ਦੇ ਲਈ ਅਸੀਂ ਵੀ ਕਹਿੰਦੇ ਹਾਂ ਅਤੇ ਜਿਹੜੇ ਰਾਜ ਕਰ ਰਹੇ ਹਨ ਉਹ ਵੀ ਇਸ ਦੀਆਂ ਬਹੁਤ ਗਲਾਂ ਕਰਦੇ ਹਨ ਅਤੇ ਅਸੀਂ ਸਾਰਿਆਂ ਨੇ ਰਲ ਕੇ ਸਟੇਟ ਦੀ ਵੈਲਫੇਅਰ ਕਰਨੀ ਹੈ ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਦੇ ਕੋਈ ਸਰਵੇ ਕੀਤਾ ਹੈ ਕਿ ਸਾਡੀ ਸਟੇਟ ਵਿਚ ਵਿਧਵਾਵਾਂ ਕਿੰਨੀਆਂ ਹਨ ? ਜਿਨ੍ਹਾਂ ਨੂੰ ਪੈਨਸ਼ਨ ਮਿਲਦੀ ਹੈ ਉਨ੍ਹਾਂ ਵਿਧਵਾਵਾਂ ਨੂੰ ਪੈਨਸ਼ਨ ਦੀ ਪੇਮੈਂਟ ਨਹੀਂ ਹੋ ਰਹੀ । ਕੀ ਕਦੇ ਇਨ੍ਹਾਂ ਨੇ ਇਹ ਚੀਜ਼ ਦੇਖੀ ਹੈ ? ਪਰਸੋਂ ਜਿਹੜਾ ਇਥੇ ਬਜਟ ਪੇਸ਼ ਕੀਤਾ ਗਿਆ ਹੈ ਉਸ ਵਿਚ ਕਿਹਾ ਗਿਆ ਹੈ ਕਿ ਅਨਇਮਪਲਾਇਡ ਨੂੰ ਇਤਨੇ ਪੈਸੇ ਦਿਆਂਗੇ ਪਰ ਇਥੇ ਤਾਂ ਵਿਧਵਾਵਾਂ ਦੀ ਪੈਨਸ਼ਨ

ਜਿਹੜੀ ਅਗੇ ਲਗੀ ਹੋਈ ਹੈ ਉਹਦੀ ਪੇਮੈਂਟ ਨਹੀਂ ਮਿਲ ਰਹੀ ਅਤੇ ਜਿਹੜੇ ਅਨਇਮਪ- ਲਾਇਡ ਹਨ ਉਨ੍ਹਾਂ ਨੂੰ ਇਹ ਪੈਸੇ ਕਿਸ ਤਰ੍ਹਾਂ ਦੇ ਦੇਣਗੇ ? (ਵਿਘਨ) ਇਸ ਮੱਦ ਵਿਚ ਹੋਰ ਪੈਸਾ ਆਉਣਾ ਚਾਹੀਦਾ ਸੀ ਅਤੇ ਜ਼ਿਆਦਾ ਤੋਂ ਜ਼ਿਆਦਾ ਪੈਸਾ ਹੋਣਾ ਚਾਹੀਦਾ ਸੀ। ਫਿਰ ਪੰਜਾਬ ਵਿਚ ਲੰਗੜੇ ਲੂਲੇ ਵੀ ਰਹਿੰਦੇ ਹਨ ਜਿਹੜੇ ਵਿਚਾਰੇ ਕਮਾ ਨਹੀਂ ਸਕਦੇ। ਅਸੀਂ ਭੀਖ ਮੰਗਣੀ ਬੰਦ ਕਰਨੀ ਹੈ ਪਰ ਇਨ੍ਹਾਂ ਵਲ ਕੋਈ ਧਿਆਨ ਨਹੀਂ ਦਿਤਾ ਗਿਆ। ਫਿਰ ਓਲਡ ਏਜ ਪੈਨਸ਼ਨ ਦੀ ਗੱਲ ਹੈ।

ਸ੍ਰੀ **ਡਿਪਟੀ ਸਪੀਕਰ** : ਗੁਪਤਾ ਸਾਹਿਬ ਤੁਸੀਂ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲ ਰਹੇ ਹੋ ਜਾਂ ਬਜਟ ਤੇ ਡਿਸਕਸ਼ਨ ਕਰ ਰਹੇ ਹੋ ?

ਸ੍ਰੀ **ਓਮ ਪ੍ਰਕਾਸ਼ ਗੁਪਤਾ** : ਜਨਾਬ, ਮੈਂ ਡਿਮਾਂਡ ਨੰਬਰ 22 ਤੇ ਬੋਲ ਰਿਹਾ ਹਾਂ। ਮੈਂ ਓਲਡ ਏਜ ਪੈਨਸ਼ਨ ਦੀ ਗੱਲ ਕਰ ਰਿਹਾ ਸੀ। ਜਿਨ੍ਹਾਂ ਵਿਚਾਰਿਆਂ ਦੇ ਬੱਚੇ ਤੰਗ ਹਨ ਜਾਂ ਜਿਨ੍ਹਾਂ ਦੀ ਆਮਦਨੀ ਦੇ ਸਾਧਨ ਥੋੜੇ ਹਨ ਅਤੇ ਉਹ ਆਪਣੇ ਬੁਢੇ ਮਾਂ ਬਾਪ ਦੀ ਸੇਵਾ ਨਹੀਂ ਕਰ ਸਕਦੇ, ਉਨ੍ਹਾਂ ਵਾਸਤੇ ਵੀ ਕੋਈ ਪ੍ਰੋਵੀਜ਼ਨ ਹੋਣੀ ਚਾਹੀਦੀ ਸੀ। ਜੇ ਅਸੀਂ ਵੈਲਫੇਅਰ ਸਟੇਟ ਬਣਾਉਣੀ ਹੈ ਤਾਂ ਇਸ ਦੇ ਵਾਸਤੇ ਵੀ ਕੋਈ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਡਿਮਾਂਡ ਨੰਬਰ 27, ਜਿਸ ਦਾ ਮੇਜਰ ਹੈਡ 288 ਹੈ ਅਤੇ ਜਿਹੜੀ ਸੋਸ਼ਲ ਸਿਕਿਓਰਟੀ ਐਂਡ ਵੈਲਫੇਅਰ (ਸਿਵਲ ਸਪਲਾਈਜ਼) ਦੇ ਬਾਰੇ ਹੈ, ਉਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਪਿਛੇ ਜਿਹੇ ਸਰਕਾਰ ਨੇ ਕਿਹਾ ਸੀ ਕਿ 500 ਡਿਪੂ, ਜਿਨ੍ਹਾਂ ਨੂੰ ਪਨਸੱਪ ਕਿਹਾ ਜਾਂਦਾ ਹੈ, ਖੋਲ੍ਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੁਕਾਨਾਂ ਤੇ ਕੁਝ ਨਹੀਂ ਮਿਲਦਾ। ਲੋਕਾਂ ਨੇ ਆਪ ਇਸ ਗੱਲ ਦਾ ਤਜਰਬਾ ਕਰਕੇ ਦੇਖ ਲਿਆ ਹੈ ਕਿ ਇਨ੍ਹਾਂ ਦਾ ਕੋਈ ਫਾਇਦਾ ਨਹੀਂ ਹੈ। ਹਜ਼ਾਰ ਰੁਪਿਆ ਮਹੀਨਾ ਇਕ ਡਿਪੂ ਦਾ ਸਰਕਾਰ ਨੂੰ ਘਾਟਾ ਪੈ ਰਿਹਾ ਹੈ ਅਤੇ ਇਸ ਤਰ੍ਹਾਂ ਇਕ ਮਹੀਨੇ ਵਿਚ 5 ਲੱਖ ਰੁਪਿਆ ਸਰਕਾਰ ਨੂੰ ਘਾਟਾ ਪੈ ਰਿਹਾ ਹੈ ਅਤੇ ਸਾਲ ਵਿਚ ਇਹ ਘਾਟਾ ਸਟੇਟ ਨੂੰ 60 ਲੱਖ ਰੁਪਏ ਦਾ ਪੈਂਦਾ ਹੈ ਜਿਹੜਾ ਕਿ ਬੇਫਜ਼ੂਲ ਹੈ ਅਤੇ ਕਿਸੇ ਦੇ ਕੰਮ ਨਹੀਂ ਆ ਸਕਦਾ। ਇਹ ਜਿਹੜੀਆਂ ਚੀਜ਼ਾਂ ਉਥੇ ਮਿਲਦੀਆਂ ਹਨ ਉਹ ਰਾਸ਼ਨ-ਡਿਪੂ ਤੇ ਵੀ ਦਿਤੀਆਂ ਜਾ ਸਕਦੀਆਂ ਹਨ। ਜਿਹੜੀਆਂ ਚੀਜ਼ਾਂ ਰਾਸ਼ਨ ਕਾਰਡ ਤੇ ਦਿਤੀਆਂ ਜਾਣਗੀਆਂ ਤਾਂ ਉਨ੍ਹਾਂ ਦੀ ਕੋਈ ਚੈਕਿੰਗ ਵਗ਼ੈਰਾ ਵੀ ਹੋ ਸਕਦੀ ਹੈ ਪਰ ਕਿਉਂਕਿ ਇਹ ਪੋਲਿਟੀਕਲੀ ਡਿਪੂ ਖੋਲ੍ਹੇ ਗਏ ਹਨ ਇਸ ਕਰਕੇ ਇਨ੍ਹਾਂ ਨੂੰ ਕੋਈ ਚੈਕ ਨਹੀਂ ਕਰਦਾ ਅਤੇ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਕਰਦਾ ਕਿ ਇਹ ਗਲਤ ਕੰਮ ਹੋ ਰਿਹਾ ਹੈ। ਤੁਸੀਂ, ਡਿਪਟੀ ਸਪੀਕਰ ਸਾਹਿਬ, ਬਾਸਮਤੀ ਚਾਵਲ ਦੇਖ ਲਓ, ਇਹ ਪੰਜਾਬ ਵਿਚ ਪੈਦਾ ਹੁੰਦਾ ਹੈ ਅਤੇ ਇਹ ਨਾ ਡਿਪੂਆਂ ਤੇ ਮਿਲਦਾ ਹੈ ਅਤੇ ਨਾ ਹੀ ਇਹ ਪਨਸਪ ਦੀਆਂ ਦੁਕਾਨਾਂ ਤੇ ਮਿਲਦਾ ਹੈ। ਸਾਢੇ ਤਿੰਨ ਜਾਂ ਚਾਰ ਰੁਪਏ ਕਿੱਲੋ ਬਲੈਕ ਵਿਚ ਬਾਜ਼ਾਰ ਵਿਚੋਂ ਲੈਣੇ ਪੈਂਦੇ ਹਨ। ਇਹ ਜਿਹੜੀਆਂ ਜ਼ਰੂਰਤ ਦੀਆਂ ਚੀਜ਼ਾਂ ਹਨ ਇਹ ਸਿਵਲ ਸਪਲਾਈ ਮਹਿਕਮੇ ਦੇ ਅੰਦਰ ਹੋਣੀਆਂ ਚਾਹੀਦੀਆਂ ਹਨ ਅਤੇ ਡਿਪੂਆਂ ਤੋਂ ਹੀ ਮਿਲਣੀਆਂ ਚਾਹੀਦੀਆਂ ਹਨ।

ਡਿਪਟੀ ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਹੁਣੇ ਜਿਹੇ ਬਜਟ ਪੇਸ਼ ਕੀਤਾ ਹੈ ਅਤੇ ਉਸ ਬਜਟ ਦੇ ਆਉਣ ਨਾਲ 10% ਤੋਂ 15% ਤਕ ਜੋ ਰੇਟ ਹਨ ਉਹ ਹਾਈ ਚਲੇ ਗਏ ਹਨ। ਤੁਹਾਡੇ ਸਾਹਮਣੇ ਮਿਤੀ 7 ਮਾਰਚ, 1978 ਦੀ ਟਰੀਬਿਊਨ ਦੀ ਖ਼ਬਰ ਹੈ ਕਿ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਪ੍ਰਾਈਸਿਜ਼ ਆਫ਼ ਅਸੈਂਸ਼ੀਅਲ ਕਮਾਡਿਟੀਜ਼ ਅੱਪ ਬਾਈ 10%। ਤੁਸੀਂ ਦੇਖੋ ਕਿ ਇਸ ਦੇ ਨਾਲ ਚੀਜ਼ਾਂ ਦੇ ਰੇਟ 10% ਵੱਧ ਚਲੇ ਗਏ ਅਤੇ ਜਦੋਂ ਇਨ੍ਹਾਂ ਸਾਰੀਆਂ ਚੀਜ਼ਾਂ ਤੇ ਟੈਕਸ ਵਗ਼ੈਰਾ ਲਗਣਾ ਹੈ ਤਾਂ ਇਹ 10% ਹੋਰ ਵੱਧ ਜਾਣੇ ਹਨ ਯਾਨੀ ਕਿ ਇਹ ਵਾਧਾ 20% ਹੋ ਜਾਣਾ ਹੈ। ਪੰਜਾਬ ਸਰਕਾਰ ਨੇ ਵੀ ਕੁਝ ਟੈਕਸ ਲਾਏ ਹਨ ਅਤੇ ਉਨ੍ਹਾਂ ਦਾ ਵੀ ਅਸਰ ਇਨ੍ਹਾਂ ਚੀਜ਼ਾਂ ਤੇ ਪੈਣਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰਨ ਵਾਸਤੇ ਕੋਈ ਨਾ ਕੋਈ ਉਪਾਅ ਕਰਨਾ ਚਾਹੀਦਾ ਹੈ ਅਤੇ ਕੋਈ ਠੋਸ ਨੀਤੀ ਸਰਕਾਰ ਨੂੰ ਜਨਤਾ ਦੇ ਸਾਹਮਣੇ ਲਿਆਉਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਰੇਟ ਜਿਹੜੇ ਹਨ ਹਰ ਇਕ ਚੀਜ਼ ਦੇ ਦੁੱਗਣੇ ਹੋ ਰਹੇ ਹਨ। 1977 ਵਿਚ ਕੀ ਰੇਟ ਸਨ ਅਤੇ ਹੁਣ 1978 ਵਿਚ ਕੀ ਹੋ ਗਏ ਹਨ। ਇਨ੍ਹਾਂ ਦੋ ਬਜਟਾਂ ਦਾ, ਪੰਜਾਬ ਸਰਕਾਰ ਦੇ ਬਜਟ ਦਾ ਅਤੇ ਭਾਰਤ ਸਰਕਾਰ ਦੇ ਬਜਟ ਦਾ, ਅਸਰ ਲੋਕਾਂ ਤੇ ਜ਼ਰੂਰ ਪੈਣਾ ਹੈ ਅਤੇ ਗਰੀਬ ਆਦਮੀ ਚੀਕ ਪੁਕਾਰ ਕਰੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਕੋਈ ਨਾ ਕੋਈ ਉਪਾਅ ਇਨ੍ਹਾਂ ਚੀਜ਼ਾਂ ਤੇ ਚੈਕ ਰੱਖਣ ਵਾਸਤੇ ਕਰਨਾ ਚਾਹੀਦਾ ਹੈ ਤਾਕਿ ਕਣਕ ਨਾ ਮਹਿੰਗੀ ਹੋਵੇ, ਦਾਲਾਂ ਨਾ ਮਹਿੰਗੀਆਂ ਹੋਣ। ਦਾਲਾਂ ਵੀ ਮਹਿੰਗੀਆਂ ਹੋ ਗਈਆਂ ਹਨ। ਘੀ ਲੈ ਲਵੋ, ਇਹ ਵੀ ਮਹਿੰਗਾ ਹੋ ਗਿਆ ਹੈ ਨਮਕ ਵੀ ਮਹਿੰਗਾ ਹੋ ਗਿਆ ਹੈ ਹਾਲਾਂ ਕਿ ਇਹ ਕੋਈ ਐਸੀ ਚੀਜ਼ ਨਹੀਂ ਜਿਹੜੀ ਬਾਹਰੋਂ ਆਉਣੀ ਹੋਵੇ। ਇਹ ਇਥੇ ਹੀ ਪੈਦਾ ਹੁੰਦਾ ਹੈ। ਇਸ ਦੇ ਰੇਟ ਵੀ ਵੱਧ ਗਏ ਹਨ। ਚਾਹ ਦੇ ਰੇਟ ਵੱਧ ਗਏ ਹਨ ਅਤੇ ਦਵਾਈਆਂ ਰੋਜ਼ ਬਰੋਜ਼ ਮਹਿੰਗੀਆਂ ਹੋ ਰਹੀਆਂ ਹਨ। ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੇ ਸਾਡਾ ਐਗਰੀਕਲਚਰਲ ਸੂਬਾ ਹੈ ਉਥੇ ਇਹ ਇੰਡਸਟਰੀਅਲ ਸੂਬਾ ਵੀ ਹੈ ਲੱਖਾਂ ਆਦਮੀ ਮਜ਼ਦੂਰ ਕੰਮ ਕਰਦੇ ਹਨ ਬਾਹਰੋਂ ਆਕੇ ਵੀ ਅਤੇ ਇਥੇ ਦੇ ਵੀ ਪਰ ਉਨ੍ਹਾਂ ਦੀਆਂ ਤਨਖਾਹਾਂ ਨਹੀਂ ਵਧੀਆਂ।

**ਸ਼੍ਰੀ ਡਿਪਟੀ ਸਪੀਕਰ**: ਗੁਪਤਾ ਜੀ, ਹੁਣ ਤੁਸੀਂ ਵਾਈਂਡ ਅੱਪ ਕਰ ਦਿਉ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਬੱਸ ਜੀ, ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜੀਆਂ ਚੀਜ਼ਾਂ ਦੇ ਰੇਟ ਵੱਧ ਰਹੇ ਹਨ ਇਨ੍ਹਾਂ ਦੇ ਰੇਟਸ ਤੇ ਕੰਟਰੋਲ ਕਰਨਾ ਚਾਹੀਦਾ ਹੈ।

ਹੁਣ ਇਸ ਦੇ ਨਾਲ ਮੈਂ ਡਿਮਾਂਡ ਨੰ: 10, ਜਿਹੜੀ ਕਿ ਪੁਲਿਸ ਦੇ ਬਾਰੇ ਹੈ ਉਸ ਤੇ ਅਰਜ਼ ਕਰਨੀ ਹੈ। ਸਾਡੇ ਲੀਡਰ ਸ਼੍ਰੀ ਬਲਰਾਮ ਜੀ ਨੇ ਕੁਝ ਗਲਾਂ ਕਹੀਆਂ ਹਨ। ਇਹ ਕਿਹਾ ਗਿਆ ਹੈ ਕਿ ਅਸੀਂ ਥਾਣਿਆਂ ਵਿਚ ਮੈਸ ਵਗੈਰਾ ਖੋਲ੍ਹ ਰਹੇ ਹਾਂ। ਮੇਰੇ ਜ਼ਿਲ੍ਹੇ ਵਿਚ ਖਾਸ ਕਰਕੇ ਸ਼ਹਿਰ ਵਿਚ ਕੋਈ 8,9 ਥਾਣੇ ਹਨ ਮਗਰ ਇਕ ਦੋ ਤੋਂ ਸਿਵਾ ਕਿਸੇ ਕੋਲ ਬਿਲਡਿੰਗ ਨਹੀਂ। ਉਨ੍ਹਾਂ ਦੇ ਜਿਹੜੇ ਮੁਲਾਜ਼ਮ ਹਨ ਉਹ ਟੈਂਟਾਂ ਵਿਚ ਸੌਂਦੇ ਹਨ ਜਾਂ ਟੁਟੀਆਂ ਫੁਟੀਆਂ ਝੌਂਪੜੀਆਂ ਵਿਚ। ਜਿਹੜਾ ਥਾਣਾ ਫੋਕਲ ਪੁਆਇੰਟ ਵਿਚ ਹੈ ਉਹ ਤਾਂ ਹਮੇਸ਼ਾ ਹੀ ਟੈਂਟਾ ਵਿਚ ਰਹਿੰਦਾ ਹੈ। ਮੇਰੀ ਸਰਕਾਰ ਨੂੰ ਇਹ ਬੇਨਤੀ ਹੈ ਕਿ ਜੇਕਰ ਕਰਮਚਾਰੀਆਂ ਤੋਂ ਕੰਮ ਲੈਣਾ ਹੈ ਤਾਂ ਉਨ੍ਹਾਂ ਨੂੰ ਸਹੂਲਤਾਂ ਜ਼ਰੂਰ ਦੇਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀ 24 ਘੰਟੇ ਦੀ ਡਿਊਟੀ ਹੁੰਦੀ ਹੈ ਉਨ੍ਹਾਂ ਨੂੰ 2,4 ਘੰਟੇ ਆਰਾਮ ਕਰਨ ਲਈ ਮਿਲਣੇ ਚਾਹੀਦੇ ਹਨ। ਇਸ ਦੇ ਲਈ ਕੋਈ ਅੱਛਾ ਪ੍ਰਬੰਧ ਹੋਣਾ ਚਾਹੀਦਾ ਹੈ। ਇਹ ਜਿਹੜੇ ਰੋਜ਼ ਬਰੋਜ਼ ਜੁਰਾਇਮ ਵਧਦੇ ਜਾਂਦੇ ਹਨ ਇਸ ਦੀ ਰਫ਼ਤਾਰ ਤੇਜ਼ ਹੋ ਰਹੀ ਹੈ ਇਸ ਨੂੰ ਰੋਕਣਾ ਚਾਹੀਦਾ ਹੈ। ਡਾਕੇ, ਚੋਰੀਆਂ ਰਾਹਜ਼ਨੀਆਂ ਇਹ ਸਾਰੀਆਂ ਚੀਜ਼ਾਂ ਵੱਧ ਰਹੀਆਂ ਹਨ। ਐਕਸੀਡੈਂਟਸ ਬਹੁਤ ਹੋ ਰਹੇ ਹਨ ਇਨ੍ਹਾਂ

ਨੂੰ ਰੋਕਣ ਲਈ ਉਪਰਾਲੇ ਕਰਨੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਿਚ ਇਲੀਸਿਟ ਸ਼ਰਾਬ ਦਾ ਬੜਾ ਜ਼ੋਰ ਹੈ । ਸਾਡੇ ਵਜ਼ੀਰ ਸਾਹਿਬ ਨੇ ਪਾਲਿਸੀ ਡਿਕਲੇਅਰ ਕੀਤੀ ਸੀ ਕਿ ਹਫ਼ਤੇ ਵਿਚ ਦੋ ਨਾਗੇ ਰਹਿਣਗੇ । ਠੀਕ ਹੈ ਕੇਂਦਰੀ ਸਰਕਾਰ ਦੀ ਨੀਤੀ ਨਾਲ ਚਲਣਾ ਪੈਣਾ ਹੈ ਔਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਕੋਲ ਆਪਣੀਆਂ ਫਿਗਰਜ਼ ਹਨ ਕਿ ਜਿੰਨੀ ਠੇਕਿਆਂ ਤੇ ਸ਼ਰਾਬ ਵਿਕਦੀ ਹੈ ਉਸ ਤੋਂ ਦੁਗਣੀ ਨਾਜਾਇਜ਼ ਵਿਕਦੀ ਹੈ । ਹੁਣ ਦੋ ਨਾਗਿਆਂ ਨਾਲ ਤਾਂ ਤਿੰਨ ਗੁਣਾ ਹੋ ਜਾਏਗੀ । ਇਹ ਕੋਈ ਅੱਛੀ ਪਾਲਿਸੀ ਨਹੀਂ । ਠੀਕ ਹੈ ਡਿਸਾਈ ਸਾਹਿਬ ਦੀ ਪਾਲਿਸੀ ਹੈ ਕਿ ਸ਼ਰਾਬ ਬੰਦ ਕੀਤੀ ਜਾਵੇ ਮਗਰ ਮੈਂ ਦਸਦਾ ਹਾਂ ਕਿ ਇਸ ਦਾ ਕੀ ਨੁਕਸਾਨ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਓਪੀਅਮ ਬੰਦ ਕੀਤੀ ਸੀ...

**ਸਾਥੀ ਰੂਪ ਲਾਲ :** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਅਸੀਂ 1947-48 ਵਿਚ ਓਪੀਅਮ ਬੰਦ ਕਰ ਦਿਤੀ ਸੀ । ਹੁਣ ਤੁਹਾਨੂੰ ਜਿੰਨੀ ਚਾਹੀਦੀ ਹੈ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਹੋਰ ਵੀ ਕਈ ਸ਼ਹਿਰਾਂ ਵਿਚੋਂ ਲੈ ਸਕਦੇ ਹੋ, ਮਣਾਂ ਮੂੰਹ ਵਿਕ ਰਹੀ ਹੈ । ਮੇਰੇ ਕਹਿਣ ਦਾ ਮਤਲਬ ਹੈ ਕਿ ਜੇਕਰ ਬੰਦ ਕਰ ਦਿਉਗੇ ਤਾਂ ਅਡਲਟਰੇਟਿਡ ਚੀਜ਼ ਆ ਜਾਏਗੀ । ਜਿਸਨੇ ਖਾਣੀ ਪੀਣੀ ਹੈ ਉਹ ਤੇ ਖਾਏ ਪੀਏਗਾ, ਰੁਕ ਨਹੀਂ ਸਕਦਾ । ਮੈਂ ਇਸ ਲਈ ਕਿਹਾ ਹੈ ਕਿ ਇਹ ਪਾਲਿਸੀ ਗਲਤ ਹੈ । ਕੋਈ ਵਾਈਨ ਅਸੀਂ ਖਤਮ ਨਹੀਂ ਕਰ ਸਕਦੇ । ਸਾਰੇ ਪੀਂਦੇ ਹਨ । ਪਿੰਡਾਂ ਵਿਚ ਤਾਂ 80% ਲੋਕ ਪੀਂਦੇ ਹਨ । ਸ਼ਹਿਰਾਂ ਵਾਲੇ ਵੀ ਪੀਂਦੇ ਹਨ ..... ।

**ਸਰਦਾਰ ਬੇਅੰਤ ਸਿੰਘ :** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**प्रिंसीपल श्रोम प्रकाश बग्गा** (होशियारपुर) : डिप्टी स्पीकर साहिब, सरदार बेअंत सिंह जी को पता होना चाहिए कि यह लोग तो गुसलखाने में भी पीते हैं । (विघ्न)

डिप्टी स्पीकर साहिब, यह जो सप्लीमैंटरी डिमांडज़ पेश की गई हैं....

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਬੱਸ ਜੀ, ਮੈਂ ਵਾਈਂਡ ਅੱਪ ਹੀ ਕਰਨਾ ਹੈ ।

**ਸ਼੍ਰੀ ਡਿਪਟੀ ਸਪੀਕਰ :** ਤੁਹਾਡਾ ਸਮਾਂ ਹੋ ਚੁਕਾ ਹੈ, ਤਸ਼ਰੀਫ ਰਖੋ ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂਬਰ ਸਾਹਿਬ ਨੂੰ ਵਾਈਂਡ ਅੱਪ ਕਰਨ ਲਈ ਇਕ ਮਿੰਟ ਦੇ ਦੇਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ :** ਮੈਂ ਉਨ੍ਹਾਂ ਨੂੰ ਰਿਕੁਐਸਟ ਕਰ ਦਿਤੀ ਸੀ ਕਿ ਉਨ੍ਹਾਂ ਦਾ ਸਮਾਂ ਖ਼ਤਮ ਹੋ ਚੁਕਾ ਹੈ । ਸਾਨੂੰ ਫਾਲਤੂ ਕੰਮ ਵਿਚ ਟਾਈਮ ਖ਼ਰਾਬ ਨਹੀਂ ਕਰਨਾ ਚਾਹੀਦਾ ।

---

**Expunged as ordered by the Chair.

**प्रिंसीपल ओम प्रकाश बग्गा**: उपाध्यक्ष महोदय, यह जो सप्लीमैंटरी डिमांडज़ हाऊस में पेश हुई हैं मैं इनके समर्थन के लिये खड़ा हुआ हूँ। यह डिमांडज ठीक हैं और हमें इन्हें पास करना चाहिए।

डिप्टी स्पीकर साहिब, जहां तक डिमांड नं: 10, जो कि पुलिस के मुताल्लिक है, का सम्बन्ध है, जिसे अब पास करना है, मैं कहना चाहता हूं कि कुछ इखलाकी कदरें और नार्मज़ हैं वे हमें सोसाईटी में सैट करने चाहिएं। पुलिस कर्मचारियों को इतना ऊपर भी न उठायें कि जो अच्छा तत्व है उनका भी विरोध हो जाये क्योंकि वह अच्छा तत्व है। पुलिस को ठीक रास्ते पर लाना चाहिए। मैं आप के सामने कुछ वाक्यात रखूंगा। होशियारपुर ग्रीवैंसिज़ कमेटी में एक MP ने यह कहा कि फलां इंस्पैक्टर ** ठीक काम नहीं करता, उसको ठीक किया जाये।

**ਸ੍ਰੀ ਡਿਪਟੀ ਸਪੀਕਰ**: ਇਹ ਜਿਹੜਾ ਅਫਸਰ ਦਾ ਨਾਂ ਲਿਆ ਹੈ ਇਹ ਐਕਸਪੰਜ ਕਰ ਦਿਤਾ ਜਾਏ।

**प्रिंसीपल ओम प्रकाश बग्गा**: ठीक है जी, मैं उनका नाम लिये बगैर ही कहता हूं। पुलिस में रिश्वत का दौर दौरा चल रहा है। वे अकाली दल और जनता पार्टी की निन्दा करते हैं। वे कहते हैं कि यह कैसा राज आ गया है। यह लोग हमें काम नहीं करने देते। कांग्रेस राज में उनकी आदत बनी हुई थी रिश्वत लिये बगैर काम नहीं करते थे और अब वह रिश्वत बन्द हो गई है। पुलिस वाले अपना निज़ाम चलाना चाहते हैं जिसमें वे अपनी मनमानी कर सकें। इसके लिये मैं यह सुझाव देता हूँ कि एक दस्ता कायम किया जाये जो कि इनकी कारगुज़ारियों पर छापे मारे। पुलिस क्या क्या काम करती है उसकी एक नहीं कई उदाहरण पेश कर सकता हूँ। कामरेड जसवंत सिंह, जो कि एक Political Worker है उसको बुरी तरह से पीटा गया, उसके मुंह में पिशाब डाला गया। यह इस लिये किया गया क्योंकि जनता पार्टी के साथ उसका सम्बन्ध था। आज चार महीने के बाद मैं ज़िक्र कर रहा हूँ इसके साथ ही साथ जो कुछ कालिया साहिब के साथ हुआ, यह कितना शर्मनाक है। पुलिस वाले देखते रहे और एक M.L.A. की पिटाई होती रही।

**ਸਰਦਾਰ ਬੇਅੰਤ ਸਿੰਘ** : ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸ਼ਮਸ਼ੇਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਿਸੇ ਆਨਰੇਬਲ ਮੈਂਬਰ ਨੂੰ ਇਹ ਲਾਇਸੰਸ ਨਹੀਂ ਦੇਣਾ ਚਾਹੀਦਾ ਕਿ ਜਦੋਂ ਮਰਜ਼ੀ ਉਹ ਉਠ ਕੇ ਪੁਆਇੰਟ ਆਫ ਆਰਡਰ ਰੇਜ਼ ਕਰੀ ਜਾਣ ਜਦੋਂ ਕਿ ਤੁਹਾਡੇ ਨੋਟਿਸ ਵਿਚ ਇਹ ਗਲ ਹੋਵੇ ਕਿ ਇਸ ਤਰੀਕੇ ਨਾਲ ਸਿਰਫ ਹਾਊਸ ਦਾ ਟਾਈਮ ਹੀ ਵੇਸਟ ਕੀਤਾ ਜਾਂਦਾ ਹੈ। ਉਸ ਮੈਂਬਰ ਦੇ ਖ਼ਿਲਾਫ ਐਕਸ਼ਨ ਲੈਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਤੁਹਾਡੀ ਗਲ ਠੀਕ ਹੈ। ਮੈਂ ਸਾਰੇ ਆਨਰੇਬਲ ਮੈਂਬਰਾਂ ਨੂੰ ਰਿਕੁਐਸਟ ਕਰਾਂਗਾ ਕਿ ਅਨਨਸੈਸਰਲੀ **ਉਨ੍ਹਾਂ** ਨੂੰ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰਨੇ ਚਾਹੀਦੇ।

**Expunged as ordered by the Chair.

**प्रिंसीपल श्रोम प्रकाश बग्गा** : बलाचौर थाने में एक दिन सारे के सारे कर्मचारी गैरहाजर थे । पूछा कि कहां गए हैं तो पता लगा कि मच्छी खाने गए हैं । जब हम वहां पहुंचे तो क्या देखते हैं कि मच्छी वाले के साथ वह झगड़ा कर रहे हैं । पुलिस वालों ने शराब पी रखी थी । वह मच्छी वाले को पैसे नहीं दे रहे थे । बाद में इस बात की रिपोर्ट की गई । परन्तु अभी तक उनके खिलाफ कोई ऐकशन नहीं लिया गया । हमें ठोस कदम उठाने चाहिएं ताकि पुलिस अपनी मनमानी न कर सके। होशियारपुर में जो कुछ हुआ वह पार्टी का झगड़ा था । हमारा internal मामला था । लेकिन जिस तरीके से पुलिस ने काम किया, उसने एक पार्टी बन कर काम किया है । एक M.P. और दो M. L. A.s को manhandle किया गया, जिसके फलस्वरूप उन्हें 10 दिन के लिए व्रत रखना पड़ा । यह मामला श्री चंदरशेखर जी के पास गया । पंजाब सरकार को चाहिए कि ठोस कदम उठाए ताकि पुलिस अपनी मनमानी न कर सके। पुलिस और bureaucracy के दिमाग में यह बात है कि यह नई सरकार बनी है और यह हमें कंट्रोल नहीं कर सकती । आज हमारी सरकार की बदनामी हो रही है । पुलिस में रिशवत चलती है और वह मनमानी करते हैं, इसी कारण हमारी बदनामी हो रही है । इस रिशवतखोरी को रोकने के लिए हमें ठोस कदम उठाने चाहिएं ।

उपाध्यक्ष महोदय, Co-operative Societies में बड़ा गबन पाया जाता है। पुरानी सरकार के लोग अब भी इन पर काबज़ हैं । उन्हें पुरानी सरकार का आर्शीवाद प्राप्त था । पंजाब में कोई भी ऐसी Co-operative Society नहीं जहां गबन न हो । होशियारपुर की एक Co-operative Society है अतोवाल । अगर आप विजीलैंस की मार्फत या पुलिस की मार्फत इन्क्वायरी करवाएं और वहां का सारा रिकार्ड अपने कब्ज़े में ले लें तो आपको 10 लाख का गबन वहां मिलेगा। मैं यह बड़ी जिम्मेवारी के साथ कह रहा हूँ । अतोवाल में ही एक Agricultural Marketing Society है । वहां के सरपंच ने उसमें से 1 लाख रुपया निकलवा कर दूसरी Cooperative Society में जमां करवा दिया क्योंकि वहां उसके नाम कर्जा था । कुछ दिनों बाद दुबारा उस Cooperative Society से कर्जा दिखा कर रुपया निकाल कर Agricultural Marketing Society में जमां करवा दिया । इस तरह दो महीने वह रुपया अपने लिए इस्तेमाल किया गया । उसकी इन्क्वायरी हमने करवाई । उस इन्क्वायरी के कागज चार महीनों से विजीलैंस विभाग के पास पड़े हुए हैं । पुराने आदमियों का Cooperative Societies पर पूरा कब्जा है । वह पैसे का दुरोप्योग करते हैं । मेरे पास एक दरखास्त है । इसमें लिखा है कि अतोवाल Cooperative Society से और लोगों के नाम पैसे डाले गए । लोगों के दस्तखत नहीं करवाये गये । वह रुपया अपने लिये इस्तेमाल किया गया । इस तरह के crime रोकने के लिये Vigilance Department की सहायता लेनी चाहिए । अगर 30 साल जो कांग्रेस के राज्य में यहां धांदली मची हुई थी उसका वर्णन किया जाए तो सारे हाऊस का काम खत्म हो जायेगा ।

उपाध्यक्ष महोदय, हिन्दुस्तान की एक All India Women Council थी, जो अब dissolve हो गई है । उसकी प्रधान श्रीमती इंदिरा गांधी थी और पंजाब शाखा की प्रधान श्रीमती सरला पराशर थी । पंजाब की शाखा अभी तक कायम है । यहां एक

[प्रिंसीपल ओम प्रकाश बग्गा]

Women Hostel बनाया हुआ है । उसके लिये लाखों रुपये सरकार से लिये गए। उस रुपये का गलत इस्तेमाल किया गया है। पंजाब सरकार ने पैसे दिये हैं । सरकार अब तक उसकी इन्क्वायरी नहीं करा पाई । सरकार को चाहिए कि केस Vigilance Department को दे । वह इसकी इन्क्वायरी करें। इसके साथ साथ एक संस्था थी जिसका गुजारा ही सरकार के पैसे पर चलता था । उन्होंने अभी तक कार रखी हुई है । वह सरला प्राशर के कब्जे में है । अगर इस राज्य में इस तरीके से कार्य चलते रहे तो लोग हमें माफ नहीं करेंगे । लोगों ने बड़ी उमंगों और चाहों के साथ हमें यहां भेजा है। आज वह हमारे से नाराज हैं। वह यह नहीं कहते कि जिन लोगों को उन्होंने भेजा है उन्होंने पैसे खाने शुरू कर दिये हैं लेकिन यह जरूर कहना शुरू कर दिया है कि हम inefficient हैं, हम कमजोर हैं । जो बुराइयां कांग्रेस ने पैदा की थीं उनको हम दूर नहीं कर सके ।

**ਸ਼੍ਰੀ ਡਿਪਟੀ ਸਪੀਕਰ** : ਬੱਗਾ ਸਾਹਿਬ, ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ।

**प्रिंसीपल ओम प्रकाश बग्गा**: सरला प्राशर के भाई ने हजारों रुपए लिए और अभी तक सरकार को Utilisation certificate नहीं दिये। वह पैसे कहां खर्च हुए, हमने सदन में चार्ज लगाया था । परन्तु कुछ पता नहीं लगा । जनता पार्टी का राज आ गया है । Bureaucracy ठीक ढंग से सरकार को चलने नहीं देती ।

**ਸ਼੍ਰੀ ਡਿਪਟੀ ਸਪੀਕਰ** : ਬੱਗਾ ਸਾਹਿਬ, ਇਹ ਜਿਹੜੇ ਇੰਡੀਵਿਜੁਅਲ ਕੇਸ ਹਨ ਇਹ ਤੁਸੀਂ ਲਿਖ ਕੇ ਕਨਸਰੰਡ ਮਨਿਸਟਰ ਨੂੰ ਘੱਲ ਦਿਓ ਤਾਂ ਠੀਕ ਹੈ। ਇਸ ਤਰੀਕੇ ਨਾਲ ਹਾਊਸ ਦਾ ਟਾਈਮ ਇੰਡੀਵਿਜੁਅਲ ਕੇਸਾਂ ਵਿਚ ਨਹੀਂ ਲਗਾਉਣਾ ਚਾਹੀਦਾ । ਤੁਸੀਂ ਹੁਣ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ।

**प्रिंसीपल ओम प्रकाश बग्गा** . यह पैसे की मांग बिल्कुल दरुस्त है । यह पैसे मिलने चाहिए।उनके महिकमें में जो दोष हैं वे दूर करने चाहिएं । इन शब्दों के साथ मैं आपका धन्यवाद करता हूँ और मैं आशा करता हूँ कि सारे महिकमों में से गबन दूर किया जायेगा ।

**ਕਾਮਰੇਡ ਬਲਦੇਵ ਸਿੰਘ ਲੂਬਾ** (ਸ਼ੁਤਰਾਣਾ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਪੁਲਿਸ ਹੈਡ ਦੇ ਥੱਲੇ ਜਿਹੜੀ ਡਿਮਾਂਡ ਰਖੀ ਗਈ ਹੈ, ਮੈਂ ਉਸ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ । ਜਿਹੜਾ ਮੈਸਾਂ ਵਿਚ ਰੋਟੀ ਦਾ ਪ੍ਰਬੰਧ ਕੀਤਾ ਗਿਆ ਹੈ ਇਹ 50 ਪ੍ਰਤੀਸ਼ਤ ਹੈ, ਇਸ ਨੂੰ ਵੀ ਵਧਾਇਆ ਜਾਵੇ । ਇਥੇ ਇਹ ਵੀ ਸੁਝਾਵ ਆਏ ਹਨ ਕਿ ਥਾਣਿਆਂ ਦੀਆਂ ਬਿਲਡਿੰਗਾਂ ਨਹੀਂ ਹਨ। ਮੈਂ ਸਮਝਦਾ ਹਾਂ ਕਿ ਇਹ ਪ੍ਰਾਬਲਮ ਬਹੁਤ ਸਾਰੇ ਇਲਾਕਿਆਂ ਵਿਚ ਹੈ । ਇਸਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਕਾਂਸਟੇਬਲਾਂ ਦੀ ਜਿਹੜੀ ਡਿਊਟੀ ਹੈ ਇਹ 24 ਘੰਟੇ ਦੀ ਹੁੰਦੀ ਹੈ । ਇਸ ਸਬੰਧ ਵਿਚ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਡਿਊਟੀ ਆਵਰਜ਼ ਕੁਝ ਘਟਾਉਣੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਨੂੰ ਆਰਾਮ ਕਰਨ ਦਾ ਸਮਾਂ ਮਿਲ ਜਾਵੇ। ਪੁਲਿਸ ਦੇ ਬਾਰੇ ਇਥੇ ਕਾਫੀ ਕੁਝ ਕਿਹਾ ਗਿਆ ਹੈ । ਕੱਲ ਵੀ ਇਥੇ ਰੌਲਾ ਪਿਆ ਸੀ । ਅੱਜ ਵੀ ਕਾਂਗਰਸੀ ਭਰਾ ਕਹਿੰਦੇ ਰਹੇ ਹਨ ਕਿ ਬੜਾ ਜ਼ੁਲਮ ਹੋ ਰਿਹਾ ਹੈ । ਵਾਕਈ ਕੱਲ ਜ਼ੁਲਮ ਹੋਇਆ ਹੈ । ਇਹ ਗੱਲ ਬਿਲਕੁਲ ਦਰੁਸਤ

ਹੈ । ਪਰ 30 ਸਾਲਾਂ ਵਿਚ ਪਿਛੇ ਵੀ ਜ਼ੁਲਮ ਹੀ ਇਥੇ ਹੁੰਦਾ ਰਿਹਾ ਹੈ : ਇਥੇ ਹੀ ਮੋਗਾ ਇਨਸੀਡੈਂਟ ਵਾਪਰਿਆ । ਇਸੇ ਤਰੀਕੇ ਨਾਲ ਹੋਰ ਕਈ ਜਗ੍ਹਾ ਵੀ ਗੋਲੀਆਂ ਚਲੀਆਂ ਅਤੇ 30 ਸਾਲ ਦੇ ਅਖੀਰ ਵਿਚ ਐਮਰਜੈਂਸੀ ਦੇ 18, 19 ਮਹੀਨਿਆਂ ਵਿਚ ਜੋ ਨਤੀਜਾ ਨਿਕਲਿਆ, ਉਸ ਕਾਰਨ ਲੋਕਾਂ ਨੇ ਇਨ੍ਹਾਂ ਨੂੰ ਗੱਦੀ ਤੋਂ ਲਾਹ ਦਿਤਾ ।

ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ 30 ਸਾਲਾਂ ਵਿਚ ਅਖੀਰਲੀ ਸਟੇਜ ਤੇ ਪਹੁੰਚੇ ਹਨ ਔਰ ਮੇਰੇ ਭਰਾ ਜਿਹੜੇ ਰੂਲਿੰਗ ਪਾਰਟੀ ਵਿਚ ਬੈਠੇ ਹਨ ਉਨ੍ਹਾਂ ਨੇ ਕੁਝ ਹੀ ਮਹੀਨਿਆਂ ਵਿਚ ਭਾਵੇਂ ਉਥੇਂ ਤਕ ਨਹੀਂ ਪਹੁੰਚੇ ਲੇਕਿਨ ਕੁਝ ਮਹੀਨਿਆਂ ਵਿਚ ਜਿਸ ਤਰ੍ਹਾਂ ਕਿ ਕੱਲ ਹੋਇਆ ਹੈ, ਗੋਲੀ ਚਲੀ ਹੈ, ਕਿੰਨੇ ਹੀ ਮੁਲਾਜ਼ਮ ਫੱਟੜ ਪਏ ਹਨ, ਉਸ ਪਾਸੇ ਇਨ੍ਹਾਂ ਨੂੰ ਲੈ ਜਾਣ ਦਾ ਇਹ ਗਲ ਸੰਕੇਤ ਦਿੰਦੀ ਹੈ। ਜਿਸ ਤਰ੍ਹਾਂ ਕਿ ਬੱਗਾ ਸਾਹਿਬ ਨੇ ਕਿਹਾ ਹੈ, ਜੇਕਰ ਇਹ ਸਰਕਾਰ ਵੀ ਉਸੇ ਤਰ੍ਹਾਂ ਹੀ ਚਲਦੀ ਰਹੀ ਜਿਸ ਤਰ੍ਹਾਂ ਕਿ ਕਾਂਗਰਸ ਦੀ ਸਰਕਾਰ 30 ਸਾਲ ਚਲਦੀ ਰਹੀ ਹੈ ਤਾਂ ਇਨ੍ਹਾਂ ਦਾ ਵੀ ਉਹ ਹੀ ਹਸ਼ਰ ਹੋਵੇਗਾ ਜੋ ਉਹਨਾਂ ਦਾ ਹੋਇਆ ਹੈ । ਜੇਕਰ ਇਨ੍ਹਾਂ ਨੇ ਇਸ ਪਾਸੇ ਧਿਆਨ ਨਾ ਦਿਤਾ ਤਾਂ ਇਨ੍ਹਾਂ ਦਾ ਵੀ ਉਹ ਹੀ ਹਾਲ ਹੋਵੇਗਾ। ਪੁਲਿਸ 30 ਸਾਲ ਕਾਂਗਰਸ ਦੇ ਕਹੇ ਤੇ ਕਰਦੀ ਰਹੀ ਜਾਂ ਵੈਸੇ ਉਸ ਦੇ ਕਾਬੂ ਨਹੀਂ ਸੀ ਇਸ ਤਰ੍ਹਾਂ ਕਹਿ ਲਵੋ ਲੇਕਿਨ ਜੇਕਰ ਇਹ ਵੀ ਪੁਲਿਸ ਤੇ ਕਾਬੂ ਨਹੀਂ ਪਾਉਣਗੇ ਤਾਂ ਇਨ੍ਹਾਂ ਦਾ ਵੀ ਹਾਲ ਭੈੜਾ ਹੋਵੇਗਾ ।

ਪੁਲਿਸ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਹਲੀ ਫਾਰਮ ਵਿਚ ਕੀ ਹੋਇਆ ਹੈ ? ਕੀ ਦੁਰਘਟਨਾ ਵਾਪਰੀ ਹੈ ? ਡਿਪਟੀ ਸਪੀਕਰ ਸਾਹਿਬ, ਮੁਆਫ ਕਰਨਾ ਬੀਬੀਆਂ ਇਥੇ ਬੈਠੀਆਂ ਹਨ ਪਰ ਕਿਉਂਕਿ ਇਹ ਗੱਲ ਅਖਬਾਰਾਂ ਵਿਚ ਆ ਚੁਕੀ ਹੈ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਇਕ ਡਰਾਇਵਰ ਦੀ ਘਰਵਾਲੀ ਦੇ ਨਾਲ ਜੋ ਕੁਝ ਸਾਰੀ ਰਾਤ ਹੁੰਦਾ ਰਿਹਾ ਹੈ, ਉਹ ਸਭ ਨੇ ਪੜ੍ਹਿਆ ਹੋਵੇਗਾ । ਉਸ ਕੇਸ ਦੇ ਵਿਚ ਇਕ ਰਾਜਾ ਸਾਹਿਬ ਦਾ ਲੜਕਾ ਇਨਵਾਲਵਡ ਸੀ ਲੇਕਿਨ 10/15 ਦਿਨ ਤਕ ਪੁਲਿਸ ਨੇ ਉਸ ਨੂੰ ਗ੍ਰਿਫਤਾਰ ਨਹੀਂ ਕੀਤਾ । ਕਿਉਂਕਿ ਉਹ ਰਾਜਾ ਜੀ ਦੇ ਲੜਕਾ ਜੀ ਸਨ, ਇਸ ਲਈ ਦਸ ਪੰਦਰਾਂ ਦਿਨ ਪੁਲਿਸ ਨੇ ਉਸ ਨੂੰ ਜ਼ਮਾਨਤ ਕਰਾਉਣ ਲਈ ਦੇ ਦਿਤੇ। ਪੁਲੀਸ ਨੇ ਉਸ ਨੂੰ ਜ਼ਮਾਨਤ ਕਰਾਉਣ ਵਾਸਤੇ ਮੌਕਾ ਦਿਤਾ ਕਿ ਉਹ ਅਪਣੀ ਜ਼ਮਾਨਤ ਕਰਵਾ ਲਵੇ ਔਰ ਉਸ ਨੇ ਜ਼ਮਾਨਤ ਕਰਵਾ ਲਈ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਾਲੇ ਆਪ ਮੌਕਾ ਦਿੰਦੇ ਹਨ । ਇਸ ਲਈ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ । ਪੁਲਿਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਸੁਝਾਓ ਵੀ ਦੇਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਕਤਲ ਹੋ ਜਾਂਦਾ ਹੈ ਤਾਂ ਪਹਿਲਾਂ ਥਾਣੇ ਜਾਣਾ ਪੈਂਦਾ ਹੈ, ਰਿਪੋਰਟ ਦਰਜ ਕਰਵਾਈ ਜਾਂਦੀ ਹੈ, ਫਿਰ ਉਹ ਕਹਿ ਦਿੰਦੇ ਹਨ ਥਾਣੇ ਵਾਲੇ ਕਿ ਇਸ ਦੀ ਹਸਪਤਾਲ ਵਿਚੋਂ ਡਾਕਟਰੀ ਕਰਾ ਲਵੋ । ਪਹਿਲਾਂ ਛੋਟੀ ਡਿਸਪੈਂਸਰੀ ਵਿਚ ਜਾਣਾ ਪੈਂਦਾ ਹੈ ਫਿਰ ਕਿਹਾ ਜਾਂਦਾ ਹੈ ਕਿ ਵੱਡੇ ਹਸਪਤਾਲ ਵਿਚ ਜਾਓ । ਇਸ ਤਰ੍ਹਾਂ ਬਹੁਤ ਟਾਈਮ ਲੰਘ ਜਾਂਦਾ ਹੈ। ਘੱਗਾ ਥਾਣੇ ਵਿਚ ਇਸ ਤਰ੍ਹਾਂ ਦਾ ਕੇਸ ਵਾਪਰਿਆ। ਸ਼ਾਮ ਦੇ ਕੋਈ ਪੰਜ ਵਜੇ ਘਟਨਾ ਵਾਪਰੀ ਔਰ ਦੂਜੇ ਦਿਨ ਜਾ ਕੇ ਉਸ ਦਾ ਇਲਾਜ ਕਰਨਾ ਸ਼ੁਰੂ ਕੀਤਾ ਗਿਆ। ਉਸ ਨੂੰ ਪਹਿਲਾਂ ਡਿਸਪੈਂਸਰੀ ਵਿਚ ਲੈ ਕੇ ਜਾਣਾ ਪਿਆ ਔਰ ਫਿਰ ਪਟਿਆਲੇ ਹਸਪਤਾਲ ਲਿਆਂਦਾ ਗਿਆ ਔਰ ਇਤਨੇ ਸਮੇਂ ਵਿਚ ਉਸ ਦੀ ਡੈਥ ਹੋ ਗਈ । ਇਸ ਲਈ ਮੇਰਾ ਸੁਝਾਓ ਹੈ ਕਿ ਫੌਰੀ ਤੌਰ ਤੇ ਟਰੀਟਮੈਂਟ ਹੋਣਾ ਚਾਹੀਦਾ ਹੈ । ਇਹ ਨਹੀਂ ਕਿ ਪਹਿਲਾਂ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਬੰਦਾ ਥਾਣੇ ਜਾਵੇ, ਫਿਰ ਡਿਸਪੈਂਸਰੀ ਜਾਵੇ ਔਰ ਫਿਰ ਜਾ ਕੇ ਹਸਪਤਾਲ ਵਿਚੋਂ ਇਲਾਜ ਹੋ ਸਕੇ । ਇਸ ਲਈ ਇਸ ਤਰੀਕੇ ਨੂੰ ਬਦਲਕੇ ਇਹ ਕਰਨਾ ਚਾਹੀਦਾ ਹੈ ਕਿ ਉਸ ਨੂੰ ਸਿੱਧਾ ਹਸਪਤਾਲ ਵਿਚ ਐਡਮਿੱਟ ਕਰਵਾ ਦੇਣਾ ਚਾਹੀਦਾ ਹੈ, ਭਾਵੇਂ ਐਫ.ਆਈ.ਆਰ. ਉਥੇ ਦਰਜ ਕਰ ਲਈ ਜਾਵੇ । ਇਸ ਤਰ੍ਹਾਂ ਕਰਨ ਨਾਲ ਕਈ ਮੌਤਾਂ ਰੁਕ ਸਕਦੀਆਂ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਕੱਲ ਵਾਲੀ ਗੱਲ ਵੀ ਕਰਨੀ ਚਾਹੁੰਦਾ ਹਾਂ ਕਿ ਇਥੇ ਕੀ ਪ੍ਰਬੰਧ ਹੈ । ਇਥੇ ਜਮਹੂਰੀਅਤ ਬਹਾਲ ਕਰਨ ਦੀਆਂ ਗੱਲਾਂ ਹੋਈਆਂ ਹਨ ਲੇਕਿਨ ਅੱਜ ਮੁਲਾਜ਼ਮਾਂ ਦੇ ਲੀਡਰ ਨੂੰ ਇਥੇ ਨਹੀਂ ਆਉਣ ਦਿੱਤਾ ਗਿਆ । ਇਹ ਕਿਹਾ ਗਿਆ ਕਿ ਤੁਸੀਂ ਮੁਲਾਜ਼ਮਾਂ ਦੇ ਲੀਡਰ ਹੋ, ਤੁਹਾਨੂੰ ਅੰਦਰ ਜਾਣ ਦੀ ਆਗਿਆ ਨਹੀਂ ਹੈ । ਇਹ ਰੋਕ ਅਜੀਬ ਕਿਸਮ ਦੀ ਲਗਾਈ ਗਈ ਹੈ ਕਿ ਉਹ ਅਸੈਂਬਲੀ ਵਿਚ ਪਾਸ ਲੈਕੇ ਨਹੀਂ ਜਾ ਸਕਦਾ । ਇਸ ਲਈ ਇਸ ਗੱਲ ਤੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ। ਇਹ ਜਮਹੂਰੀਅਤ ਦਾ ਨਾਹਰਾ ਦਿੰਦੇ ਹਨ, ਠੀਕ ਹੈ, ਇਹ ਜਮਹੂਰੀਅਤ ਬਹਾਲ ਕਰਨ ਲੇਕਿਨ ਇਹ ਜਮਹੂਰੀਅਤ ਨਹੀਂ ਹੈ ਜੋ ਕਿ ਅੱਜ ਕੱਲ ਵਾਪਰ ਰਿਹਾ ਹੈ ।

ਫਿਰ ਨੇਕਸਿਲਾਈਟਸ, ਡਿਪਟੀ ਸਪੀਕਰ ਸਾਹਿਬ, ਇਕ ਵੱਡੀ ਗਿਣਤੀ ਵਿਚ ਕਤਲ ਕੀਤੇ ਗਏ ਹਨ । ਉਨ੍ਹਾਂ ਬਾਰੇ ਕਿਹਾ ਸੀ ਕਿ ਇਨਕੁਆਇਰੀ ਕਰਵਾਈ ਜਾਵੇਗੀ । ਸੈਂਟਰ ਵਿਚ ਤਾਂ ਆਪਣੇ ਤੌਰ ਤੇ ਕਮਿਸ਼ਨ ਇਨਕੁਆਇਰੀ ਕਰ ਰਿਹਾ ਹੈ । ਅੰਕੜੇ ਦਿੱਤੇ ਜਾ ਰਹੇ ਹਨ ਜੋ ਅਖਬਾਰਾਂ, ਰਸਾਲਿਆਂ ਵਿਚ ਆਉਂਦੇ ਹਨ । ਭਾਵੇਂ ਕਤਲ ਕਾਂਗਰਸ ਵਲੋਂ ਹੋਏ ਹਨ ਜਾਂ ਉਸ ਤੋਂ ਪਹਿਲਾਂ ਪਰ ਮੈਂ ਸਮਝਦਾ ਹਾਂ ਕਿ ਇਨਕੁਆਇਰੀ ਹੋਣੀ ਚਾਹੀਦੀ ਹੈ । ਪੁਲਿਸ ਨੇ ਉਨ੍ਹਾਂ ਨੌਜੁਆਨਾਂ ਨੂੰ ਕਤਲ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਐਜੂਕੇਸ਼ਨ ਦਾ ਹੈਡ ਹੈ । ਉਸ ਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਠੀਕ ਹੈ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ, ਸਾਥੀਆਂ ਨੇ ਕਿਹਾ ਹੈ, ਪਰ ਮੈਂ ਸਮਝਦਾ ਹਾਂ ਕਿ ਇਹ ਟੋਕਾ ਟਾਕੀ ਦੀ ਗੱਲ ਹੈ । ਜੇਕਰ (ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਤੁਸੀਂ 30 ਸਾਲਾਂ ਵਿਚ ਬਿਲਡਿੰਗਾਂ ਨਹੀਂ ਬਣਾ ਸਕੇ ਤਾਂ ਕੀ ਇਕ ਸਾਲ ਵਿਚ ਅਕਾਲੀ ਪਾਰਟੀ ਦੀ ਸਰਕਾਰ ਬਣਾ ਲਵੇਗੀ, ਇਹ ਗੱਲ ਨਹੀਂ ਮੰਨੀ ਜਾ ਸਕਦੀ । ਦੂਜੀ ਗੱਲ ਇਹ ਹੈ ਕਿ ਜਿਹੜੇ ਟੀਚਰਜ਼ ਐਡਹਾਕ ਬੇਸਿਜ਼ ਤੇ ਕੰਮ ਕਰਦੇ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਪਾਸੇ ਵਲ ਧਿਆਨ ਦੇਵੇ ਔਰ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਪੈਸਿਆਂ ਦੀ ਕਮੀ ਨਹੀਂ ਹੈ ਲੇਕਿਨ ਉਨ੍ਹਾਂ ਟੀਚਰਾਂ ਨੂੰ ਲੰਬੇ ਸਮੇਂ ਲਈ ਐਡਹਾਕ ਬੇਸਿਜ਼ ਤੇ ਰੱਖਣਾ ਫਿਰ ਰੈਗੂਲਰ ਕਰਨਾ ਤੇ ਫਿਰ ਕਿਧਰੇ ਪਰਮਾਨੈਂਟ ਕਰਨਾ, ਇਹ ਬੜਾ ਲੰਬਾ ਚੱਕਰ ਹੈ । ਕਈਆਂ ਦੀ ਤਾਂ ਇਸ ਤਰ੍ਹਾਂ ਨੌਕਰੀ ਹੀ ਖਤਮ ਹੋਣ ਵਾਲੀ ਹੁੰਦੀ ਹੈ ਜਦੋਂ ਕਿ ਉਹਨਾਂ ਨੂੰ ਰੈਗੂਲਰ ਕੀਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਪਾਸੇ ਵਲ ਧਿਆਨ ਦੇਣਗੇ ਅਤੇ ਉਨ੍ਹਾਂ ਟੀਚਰਾਂ ਨੂੰ ਰੈਗੂਲਰ ਔਰ ਪਰਮਾਨੈਂਟ ਕਰਨਗੇ। ਫਿਰ ਸਰਕਾਰ ਵਲੋਂ ਕਿਹਾ ਗਿਆ ਹੈ ਕਿ ਅਸੀਂ ਗੁਰੂਆਂ ਦੀਆਂ ਕਹਾਣੀਆਂ ਦੁਹਰਾਉਣੀਆਂ ਹਨ । ਮੈਂ ਸਮਝਦਾ ਹਾਂ ਕਿ ਕਾਵਾਂ ਤੇ ਘੁੱਗੀਆਂ ਦੀਆਂ ਕਹਾਣੀਆਂ ਨਾਲੋਂ ਗੁਰੂਆਂ ਦੀਆਂ ਕਹਾਣੀਆਂ ਸਲੇਬਸ ਵਿਚ ਹੋਣੀਆਂ ਚਾਹੀਦੀਆਂ ਹਨ, ਇਹ ਚੰਗੀ ਗੱਲ ਹੈ । ਪਰ ਇਸ ਦੇ ਨਾਲ

ਹੀ ਮੈਂ ਇਹ ਵੀ ਕਹਾਂਗਾ ਕਿ ਉਹ ਕਹਾਣੀਆਂ ਠੀਕ ਤਰੀਕੇ ਦੀਆਂ ਹੋਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਗੱਲ ਯਾਦ ਆ ਗਈ। ਇਕ ਵਾਰੀ ਅਲਾਹਾਬਾਦ ਮੈਂ ਕੀਰਤਨ ਸੁਣਨ ਗਿਆ ਤਾਂ ਉਥੇ ਕੀਰਤਨ ਕਰਨ ਵਾਲੇ ਗੁਰੂ ਨਾਨਕ ਦੇਵ ਜੀ ਦੇ ਬਾਰੇ ਕਹਿ ਰਹੇ ਸਨ ਕਿ ਗੁਰੂ ਨਾਨਕ ਦੇਵ ਜੀ ਦੇ ਪਾਸ ਪਊਏ ਸਨ, ਉਹ ਅੱਖ ਮੀਟਦੇ ਸਨ ਤਾਂ ਕਿਤੇ ਦੇ ਕਿਤੇ ਚਲੇ ਜਾਂਦੇ ਸਨ। ਮੇਰਾ ਮਤਲਬ ਹੈ ਕਿ ਇਸ ਤਰ੍ਹਾਂ ਦੀਆਂ ਕਹਾਣੀਆਂ ਉਨ੍ਹਾਂ ਮਹਾਨ ਗੁਰੂ ਸਾਹਿਬਾਨ ਬਾਰੇ ਨਾ ਦਿੱਤੀਆਂ ਜਾਣ ਜਿਨ੍ਹਾਂ ਨੇ ਪੈਰਾਂ ਨਾਲ ਤੁਰ ਕੇ ਮੇਹਨਤ ਕਰਕੇ ਪਰਚਾਰ ਕੀਤਾ ਹੈ, ਇਸ ਲਈ ਇਸ ਤਰ੍ਹਾਂ ਦੀਆਂ ਚੀਜ਼ਾਂ ਚੈਕ ਕਰ ਲਈਆਂ ਜਾਣ।

ਡਿਪਟੀ ਸਪੀਕਰ ਸਾਹਿਬ, ਟਾਈਮ ਘੱਟ ਹੈ, ਇਸ ਲਈ ਮੈਂ ਹੁਣ ਐਗਰੀਕਲਚਰ ਦੀ ਮੱਦ ਤੇ ਆਉਂਦਾ ਹਾਂ, ਵੈਸੇ ਤਾਂ ਮੈਂ ਆਪਣੀ ਪਾਰਟੀ ਵਲੋਂ ਇਕੱਲੇ ਨੇ ਹੀ ਬੋਲਣਾ ਹੈ। ਡਿਪਟੀ ਸਪੀਕਰ ਸਾਹਿਬ, 25 ਨੰਬਰ ਹੈਡ ਜਿਹੜਾ ਹੈ ਇਸ ਵਿਚ ਇਹ ਗੱਲ ਕਹੀ ਗਈ ਹੈ ਕਿ ਪੈਸਾ ਚਾਹੀਦਾ ਹੈ। ਇਹ ਠੀਕ ਹੈ ਕਿ ਐਗਰੀਕਲਚਰ ਵਾਸਤੇ ਜਿਤਨਾ ਵੀ ਵੱਧ ਤੋਂ ਵੱਧ ਸਰਕਾਰ ਖਰਚ ਕਰੇ ਉਹ ਥੋੜ੍ਹਾ ਹੈ ਕਿਉਂਕਿ ਸਾਡਾ ਆਧਾਰ ਐਗਰੀਕਲਚਰ ਤੇ ਹੈ। ਲੇਕਿਨ ਮੈਂ ਸੁਧਾਰ ਦੇ ਤੌਰ ਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਵਿਚ ਥੋੜ੍ਹੇ ਹੀ ਲੋਕ ਹਨ ਜਿਨ੍ਹਾਂ ਪਾਸ 4 ਹਜ਼ਾਰ, 5 ਹਜ਼ਾਰ ਜਾਂ 10 ਹਜ਼ਾਰ ਏਕੜ ਜ਼ਮੀਨ ਹੈ। ਉਹਨਾਂ ਲੋਕਾਂ ਦੀ ਵੱਡੀ ਗਿਣਤੀ ਨਹੀਂ ਹੈ। ਵੱਡੀ ਗਿਣਤੀ ਛੋਟੇ ਕਿਸਾਨਾਂ ਦੀ ਹੈ। ਉਸ ਦੇ ਲਈ ਛੋਟਾ ਟਰੈਕਟਰ ਚਾਹੀਦਾ ਹੈ। ਇਸ ਲਈ ਪੰਜਾਬ ਦੇ ਵਿਚ ਛੋਟੇ ਟਰੈਕਟਰ ਬਣਾਉਣ ਦਾ ਕਾਰਖਾਨਾ ਹੋਣਾ ਚਾਹੀਦਾ ਹੈ। ਦੂਜੇ ਵੱਡੇ ਟਰੈਕਟਰ ਤਾਂ ਬਾਹਰੋਂ ਵੀ ਮੰਗਵਾਏ ਜਾ ਸਕਦੇ ਹਨ। ਜਿਸ ਤਰ੍ਹਾਂ ਕਿ ਡੀ. ਟੀ. 14 ਸੀ ਇਸ ਤਰ੍ਹਾਂ ਦਾ ਟਰੈਕਟਰ ਸਾਡੇ ਕਿਸਾਨ ਨੂੰ ਮੁਹੱਈਆ ਹੋਣਾ ਚਾਹੀਦਾ ਹੈ। ਜੇਕਰ ਸਰਕਾਰ ਅਜੇ ਇਹ ਟਰੈਕਟਰ ਮੁਹੱਈਆ ਨਹੀਂ ਕਰ ਸਕਦੀ ਤਾਂ ਉਤਨੀ ਦੇਰ ਟਰੈਕਟਰ ਸਟੇਸ਼ਨ ਖੋਲ੍ਹਣੇ ਚਾਹੀਦੇ ਹਨ। ਜਿਹੜੇ ਸਰਕਾਰ ਟਰੈਕਟਰਾਂ ਦੇ ਫੋਕਲ ਪੁਆਇੰਟ ਬਣਾਉਣਾ ਚਾਹੁੰਦੀ ਹੈ, ਉਸ ਵਾਸਤੇ ਪੈਸੇ ਆ ਸਕਦੇ ਹਨ। ਕਿਥੋਂ ਪੈਸੇ ਆ ਸਕਦੇ ਹਨ, ਡਿਪਟੀ ਸਪੀਕਰ ਸਾਹਿਬ, ਮਾਰਕਿਟ ਕਮੇਟੀਆਂ ਪਾਸ ਬਹੁਤ ਪੈਸਾ ਹੈ। ਉਹ ਸਾਰੇ ਦਾ ਸਾਰਾ ਕਿਸਾਨਾਂ ਦਾ ਪੈਸਾ ਹੈ। ਇਸ ਲਈ ਉਸ ਪਾਸਿਉਂ ਪੈਸਾ ਲੈਕੇ ਟਰੈਕਟਰ ਸਟੇਸ਼ਨ ਬਣਾ ਦਿੱਤੇ ਜਾਣ ਤਾਂ ਕਿ ਛੋਟੇ ਕਿਸਾਨ ਫਾਇਦਾ ਉਠਾ ਸਕਣ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਟਰੈਕਟਰ ਸਟੇਸ਼ਨਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਔਰ ਟਰੈਕਟਰ ਫੈਕਟਰੀ ਲੱਗਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਪਹਿਲਾਂ ਵੀ ਖਾਦ ਬਾਰੇ ਇਥੇ ਗੱਲ ਆਈ ਹੈ। ਇਹ ਕਿਹਾ ਗਿਆ ਹੈ ਕਿ ਖਾਦ ਦਾ ਸਕੈਂਡਲ ਹੋਇਆ ਹੈ। ਮਨਿਸਟਰ ਸਾਹਿਬ ਨੇ ਕਲ੍ਹ ਕਿਹਾ ਸੀ ਕਿ ਛੇ ਕਰੋੜ ਰੁਪਏ ਦਾ ਘਪਲਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਘਟੀਆ ਖਾਦ ਦੀ 14 ਹਜ਼ਾਰ ਬੋਰੀ, ਜਿਹੜੀ ਕਿ ਚਾਰ ਸਾਲਾਂ ਦੀ ਰਿਜੈਕਟ ਕੀਤੀ ਪਈ ਸੀ ਉਹ ਨਵੀਆਂ ਬੋਰੀਆਂ ਵਿਚ ਪਾਕੇ ਕਿਸਾਨਾਂ ਨੂੰ ਦਿੱਤੀ ਗਈ ਹੈ। ਮੈਂ ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਅੱਗੇ ਵੀ ਕਿਹਾ ਸੀ ਕਿ ਇਸ ਦੀ ਇਨ-ਕੁਆਇਰੀ ਹੋਣੀ ਚਾਹੀਦੀ ਹੈ।

ਫਿਰ 25 ਹੈਡ ਵਿਚ ਮਾਈਨਰ ਇਰੀਗੇਸ਼ਨ ਦੇ ਬਾਰੇ ਕਿਹਾ ਗਿਆ ਹੈ। ਇਸ ਦੇ ਵਿਚ ਲੈਂਡ ਮਾਰਟਗੇਜ ਦੀ ਗੱਲ ਕੀਤੀ ਗਈ ਹੈ।

ਸ੍ਰੀ ਡਿਪਟੀ ਸਪੀਕਰ : ਮੈਂ ਲੂੰਬਾ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਵਾਈਂਡ ਅੱਪ ਕਰਨ ।

ਕਾਮਰੇਡ ਬਲਦੇਵ ਸਿੰਘ ਲੂੰਬਾ : ਡਿਪਟੀ ਸਪੀਕਰ ਸਾਹਿਬ, ਮੈਂ ਇਕੱਲੇ ਨੇ ਹੀ ਬੋਲਣਾ ਹੈ ਜੀ ।

ਸ੍ਰੀ ਡਿਪਟੀ ਸਪੀਕਰ : ਨਹੀਂ ਜੀ, ਇਕੱਲੇ ਦੀ ਗੱਲ ਨਹੀਂ ਹੈ । ਹੋਰਨਾਂ ਨੇ ਵੀ ਬੋਲਣਾ ਹੈ ।

ਕਾਮਰੇਡ ਬਲਦੇਵ ਸਿੰਘ ਲੂੰਬਾ : ਠੀਕ ਹੈ ਜੀ, ਮੈਂ ਜਲਦੀ ਖਤਮ ਕਰ ਦਿੰਦਾ ਹਾਂ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਲੈਂਡ ਮਾਰਟਗੇਜ਼ ਬੈਂਕ ਨੇ ਕਰਜ਼ੇ ਦਿੱਤੇ ਹਨ ਕਿਸਾਨਾਂ ਨੂੰ ਬਿਜਲੀ ਦੀਆਂ ਮੋਟਰਾਂ ਲਗਾਉਣ ਵਾਸਤੇ ਪਰ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਨਹੀਂ ਮਿਲੇ । ਬੈਂਕ ਵਾਲੇ ਕਰਜ਼ੇ ਦੀਆਂ ਕਿਸ਼ਤਾਂ ਉਨ੍ਹਾਂ ਪਾਸੋਂ ਵਸੂਲ ਕਰ ਰਹੇ ਹਨ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸ਼ਤਾਂ ਮੁਲਤਵੀ ਹੋਣੀਆਂ ਚਾਹੀਦੀਆਂ ਹਨ । ਜਿਤਨੀ ਦੇਰ ਤਕ ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਨੇ ਮੋਟਰਾਂ ਲਈ ਕਰਜ਼ੇ ਲਏ ਹੋਏ ਹਨ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਨਹੀਂ ਮਿਲਦੇ, ਕਰਜ਼ੇ ਦੀਆਂ ਕਿਸ਼ਤਾਂ ਦੀ ਵਸੂਲੀ ਬੰਦ ਹੋਣੀ ਚਾਹੀਦੀ ਹੈ ਔਰ ਉਨ੍ਹਾਂ ਤੇ ਉਤਨੀ ਦੇਰ ਤਕ ਵਿਆਜ ਨਹੀਂ ਪਾਉਣਾ ਚਾਹੀਦਾ ਜਿਤਨੀ ਦੇਰ ਤਕ ਕੁਨੈਕਸ਼ਨ ਨਹੀਂ ਮਿਲਦੇ ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਫਲੱਡਜ਼ ਅਤੇ ਡਰੇਨਜ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਅੱਜ ਵੀ ਡਰੇਨਜ ਦਾ ਬਹੁਤ ਭੈੜਾ ਹਾਲ ਹੈ । ਅੱਜ ਵੀ ਕਈ ਚੋਆਂ ਵਿਚ ਪਾਣੀ ਚੜ੍ਹ ਰਿਹਾ ਹੈ, ਜਿਸ ਨਾਲ ਕਿ ਫਸਲਾਂ ਦਾ ਨੁਕਸਾਨ ਹੋ ਰਿਹਾ ਹੈ । ਇਸ ਲਈ ਇਸ ਪਾਸੇ ਸਾਡੀ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ । ਫਲੱਡਜ਼ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਕਿੰਨੇ ਗੜੇ ਪਏ ਪਰ ਅੱਜ ਤਕ ਸਾਡੀ ਸਰਕਾਰ ਵਲੋਂ ਇਸ ਦੇ ਬਾਰੇ ਕੋਈ ਬਿਆਨ ਨਹੀਂ ਆਇਆ । ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਹੋ ਗਿਆ ਪਰ ਇਨ੍ਹਾਂ ਨੇ ਹਮਦਰਦੀ ਵਾਸਤੇ ਵੀ ਕੋਈ ਬਿਆਨ ਤਕ ਨਹੀਂ ਦਿਤਾ । ਅੱਜ ਇਥੇ ਇਕ ਕਾਲ ਅਟੈਨਸ਼ਨ ਮੋਸ਼ਨ ਆਈ ਤਾਂ ਉਸ ਦੇ ਜਵਾਬ ਵਿਚ ਇਨ੍ਹਾਂ ਨੇ ਇੱਕ ਬਿਆਨ ਦੇ ਦਿੱਤਾ ਪਰ ਇਸ ਤੋਂ ਪਹਿਲੋਂ ਕੋਈ ਬਿਆਨ ਨਹੀਂ ਆਇਆ । ਇਸ ਤੋਂ ਤੁਸੀਂ ਅੰਦਾਜ਼ਾ ਲਾ ਲਓ ਕਿ ਇਹ ਸਰਕਾਰ ਕਿਸਾਨਾਂ ਦੀ ਕਿੰਨੀ ਹਮਦਰਦ ਸਰਕਾਰ ਹੈ । ਇਸ ਤੋਂ ਇਹ ਲਗਦਾ ਹੈ ਕਿ ਇਹ ਕਿਸਾਨਾਂ ਦੀ ਵਿਰੋਧੀ ਸਰਕਾਰ ਹੈ ।

ਇਸ ਤੋਂ ਅਗਲੀ ਗਲ ਮੈਂ ਸਿਵਲ ਸਪਲਾਈ ਦੇ ਸਬੰਧ ਵਿਚ ਕਰਨੀ ਚਾਹੁੰਦਾ ਹਾਂ । ਇਥੇ ਕਈ ਵਜ਼ੀਰਾਂ ਵਲੋਂ ਬਿਆਨ ਦਿਤੇ ਗਏ ਹਨ ਕਿ ਹੁਣ ਕੀਮਤਾਂ ਸਥਿਰ ਹੋ ਗਈਆਂ ਹਨ ਪਰ ਅਖਬਾਰਾਂ ਦਾ ਜੋ ਬਿਆਨ ਹੁੰਦਾ ਹੈ ਉਹ ਇਹ ਦਸਦਾ ਹੈ ਕਿ ਕੀਮਤਾਂ ਵੱਧ ਰਹੀਆਂ ਹਨ । ਗਰੀਬ ਲੋਕਾਂ ਨੂੰ ਸਸਤੀਆਂ ਚੀਜ਼ਾਂ ਸਪਲਾਈ ਕਰਨ ਵਾਸਤੇ ਇਨ੍ਹਾਂ ਨੇ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਹਨ ਪਰ ਉਥੇ ਜਿਹੜਾ ਸਮਾਨ ਮਿਲਦਾ ਹੈ ਉਹ ਬਹੁਤ ਘਟੀਆ ਕਿਸਮ ਦਾ ਮਿਲਦਾ ਹੈ । ਕਈ ਵਾਰ ਤਾਂ ਇਹ ਵੀ ਹੁੰਦਾ ਹੈ ਕਿ ਕਿਸੇ ਦਾਲ ਦਾ ਭਾਅ ਪਨਸਪ ਦੀ ਦੁਕਾਨ ਤੇ ਮਹਿੰਗਾ ਹੁੰਦਾ ਹੈ ਪਰ ਬਾਜ਼ਾਰ ਵਿਚ ਸਸਤਾ ਹੁੰਦਾ ਹੈ । ਇਸ ਤੋਂ ਇਲਾਵਾ ਇਹ ਵੀ ਕਈ ਵਾਰ ਹੁੰਦਾ ਹੈ ਕਿ ਉਥੇ ਸਾਰੀਆਂ ਜ਼ਰੂਰੀਆਤ ਦੀਆਂ ਚੀਜ਼ਾਂ ਨਹੀਂ ਮਿਲਦੀਆਂ ।

ਉਥੇ ਜਿਹੜਾ ਆਟਾ ਮਿਲਦਾ ਹੈ ਉਹ ਵੀ ਬਹੁਤ ਘਟੀਆ ਕਿਸਮ ਦਾ ਮਿਲਦਾ ਹੈ। ਪਰ ਜਿਹੜੇ ਗਰੀਬ ਲੋਕ ਹਨ ਉਹ ਇਹ ਆਟਾ ਵੀ ਲੈਣ ਜਾਂਦੇ ਹਨ ਤਾਂ ਕਈ ਕਈ ਦਿਨ ਉਨ੍ਹਾਂ ਨੂੰ ਇਹ ਆਟਾ ਨਹੀਂ ਮਿਲਦਾ। ਉਹ ਗਰੀਬ ਵਿਚਾਰੇ ਚਕੱਰ ਮਾਰਦੇ ਰਹਿੰਦੇ ਹਨ ਪਰ ਉਨ੍ਹਾਂ ਨੂੰ ਸਮੇਂ ਸਿਰ ਆਟਾ ਨਹੀਂ ਮਿਲਦਾ। ਇਸ ਲਈ ਇਸ ਵਲ ਵੀ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅਗਲੀ ਗਲ ਮੈਂ ਐਨੀਮਲ ਹਸਬੈਂਡਰੀ ਦੇ ਬਾਰੇ ਕਰਨੀ ਚਾਹੁੰਦਾ ਹਾਂ। ਇਸ ਬਾਰੇ ਮੈਂ ਇਕ ਮਿਸਾਲ ਦੇ ਕੇ ਦਸਦਾ ਹਾਂ ਕਿ ਇਸ ਪਾਸੇ ਵਲ ਸਾਡੀ ਸਰਕਾਰ ਦਾ ਕੀ ਹਾਲ ਹੈ। ਮੇਰੇ ਹਲਕੇ ਦੇ ਪਿੰਡ ਦੁਗਲ ਵਿਚ ਇਕ ਡਿਸਪੈਂਸਰੀ ਖੋਲ੍ਹਣ ਲਈ 22 ਹਜ਼ਾਰ ਰੁਪਏ ਜਮ੍ਹਾਂ ਕਰਵਾਏ ਗਏ ਸਨ ਜਿਸ ਨੂੰ 4 ਸਾਲ ਹੋ ਗਏ ਹਨ। ਪਰ ਅਜ ਤਕ ਉਥੇ ਕੁਝ ਨਹੀਂ ਹੋਇਆ। ਉਥੇ ਇਕ ਇਟ ਨਹੀਂ ਲਗੀ। ਇਹ ਪੈਸੇ ਪਿਛਲੇ ਤਿੰਨ ਸਾਲ ਕਾਂਗਰਸ ਸਰਕਾਰ ਕੋਲ ਪਏ ਰਹੇ ਅਤੇ ਹੁਣ ਇਕ ਸਾਲ ਹੋ ਗਿਆ ਹੈ ਇਹ ਵੀ ਲੈਕੇ ਬੈਠੇ ਹਨ। ਤੁਸੀਂ ਅੰਦਾਜ਼ਾ ਲਾ ਲਉ ਕਿ ਇਸ ਤੇ 4 ਸਾਲਾਂ ਵਿਚ ਕਿੰਨਾ ਵਿਆਜ ਲਗ ਜਾਣਾ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਵਲ ਵੀ ਸਾਡੀ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਪਿੰਡ ਘੱਗੀ ਦਾ ਕੰਮ ਵੀ ਉਸੇ ਤਰ੍ਹਾਂ ਖੜ੍ਹਾ ਹੈ। ਇਸ ਲਈ ਮੈਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਤੁਸੀਂ ਇਸ ਪਾਸੇ ਵਲ ਧਿਆਨ ਨਹੀਂ ਦੇਵੋਗੇ ਤਾਂ ਜੋ ਕਾਂਗਰਸੀਆਂ ਦਾ ਹਾਲ ਹੋਇਆ ਹੈ ਉਹ ਹੀ ਤੁਹਾਡਾ ਹੋਣਾ ਹੈ। ਇਨ੍ਹਾਂ ਨੇ ਤਾਂ 30 ਸਾਲ ਕੱਢ ਵੀ ਲਏ ਪਰ ਤੁਸੀਂ 5 ਸਾਲ ਵੀ ਨਹੀਂ ਕੱਢ ਸਕਣੇ। ਇਤਨਾ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲੇ ਪੁਲਿਸ ਦੀ ਡੀਮਾਂਡ ਤੇ ਬੋਲਣਾ ਚਾਹੁੰਦਾ ਹਾਂ। ਇਸ ਵਾਸਤੇ ਮੈਂ ਇਹ ਅਰਜ਼ ਕਰਾਂਗਾ ਕਿ ਇਸ ਡੀਮਾਂਡ ਵਾਸਤੇ ਜਿਹੜੇ ਪੈਸੇ ਰੱਖੇ ਹਨ ਉਹ ਠੀਕ ਰਖੇ ਹਨ ਔਰ ਮੈਂ ਤਾਂ ਸਮਝਦਾ ਹਾਂ ਕਿ ਇਸ ਵਾਸਤੇ ਹੋਰ ਪੈਸੇ ਵਧਾਉਣੇ ਚਾਹੀਦੇ ਹਨ ਤਾਕਿ ਉਹ ਲੋਕਾਂ ਦੀਆਂ ਜੇਬਾਂ ਵਲ ਨਾ ਵੇਖਣ। ਐਮਰਜੰਸੀ ਦੇ ਸਮੇਂ ਪੁਲਿਸ ਦੇ ਮਹਿਕਮੇ ਵਾਲੇ ਐਨੇ ਗਿਝ ਗਏ ਸਨ ਕਿ ਉਹ ਪੈਸੇ ਲਏ ਬਗੈਰ ਕੋਈ ਗਲ ਵੀ ਨਹੀਂ ਸਨ ਕਰਨਾ ਚਾਹੁੰਦੇ। ਜਦੋਂ ਕੋਈ ਆਦਮੀ ਆਪਣੇ ਕੰਮ ਵਾਸਤੇ ਥਾਣੇ ਜਾਂਦਾ ਸੀ ਤਾਂ ਉਸ ਦੀ ਕੋਈ ਸੁਣਵਾਈ ਨਹੀਂ ਸੀ ਹੁੰਦੀ, ਸੁਣਵਾਈ ਕਰਨ ਤੋਂ ਪਹਿਲੇ ਇਹ ਵੇਖਿਆ ਜਾਂਦਾ ਸੀ ਕਿ ਇਸ ਦੀ ਜੇਬ ਵਿਚ ਪੈਸੇ ਕਿੰਨੇ ਹਨ, ਕਿੰਨੇ ਪੈਸੇ ਕੱਢੇਗਾ, ਕਢੇਗਾ ਵੀ ਜਾ ਨਹੀਂ ਕਢੇਗਾ। ਪਰ ਹੁਣ ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਫੇਰ ਥਾਣਿਆਂ ਵਿਚ ਉਹੀ ਹਾਲਤ ਹੋ ਰਹੀ ਹੈ ਜਿਸ ਤਰ੍ਹਾਂ ਕਿ ਕਾਂਗਰਸ ਦੇ ਰਾਜ ਵਿਚ ਚਲਦਾ ਸੀ। ਰਿਸ਼ਵਤਾਂ ਉਸੇ ਤਰ੍ਹਾਂ ਚਲਣ ਲਗ ਗਈਆਂ ਹਨ। ਪੁਲਿਸ ਵਾਲਿਆਂ ਦਾ ਲੋਕਾਂ ਦੇ ਨਾਲ ਮਹੀਨਾ ਮੁਕਰੱਰ ਹੈ। ਥਾਣੇ ਵਿਚ ਆਦਮੀ ਵਿਕ ਰਹੇ ਹਨ। ਉਨ੍ਹਾਂ ਤੇ ਅਤਿਆਚਾਰ ਕੀਤੇ ਜਾ ਰਹੇ ਹਨ। ਇਸ ਵੇਲੇ ਥਾਣਿਆਂ ਦੀ ਐਨੀ ਬੁਰੀ ਹਾਲਤ ਹੈ ਕਿ ਇਸ ਦੀ ਜਿੰਨੀ ਵੀ ਬੁਰਾਈ ਕੀਤੀ ਜਾਵੇ ਥੋੜ੍ਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਲ ਵੀ ਇਕ ਵਾਰ ਫਿਰ ਉਚੇਚੇ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਕਿ ਕੁਝ ਸੁਧਾਰ ਹੋ ਸਕੇ। ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਇਕ ਪਿੰਡ ਮੱਘਰ ਹੈ। ਉਸ ਦਾ ਸਰਪੰਚ ਗੁਰਦੇਵ ਸਿੰਘ ਹੈ। ਉਸ ਦਾ ਪੁਲਿਸ ਇਨਸਪੈਕਟਰ ਨਾਲ ਝਗੜਾ ਸੀ। ਉਸ ਇਨਸਪੈਕਟਰ ਨੇ ਉਸ ਦਾ ਕਤਲ ਕਰਵਾ ਦਿਤਾ।

[ਕਾਮਰੇਡ ਸਰਵਣ ਸਿੰਘ ਚੀਮਾ]

ਕੇਸ ਦਰਜ ਕਰਵਾਇਆ ਗਿਆ ਪਰ ਅੱਜ ਤਕ ਪੁਲਿਸ ਨੇ ਉਸ ਨੂੰ ਗ੍ਰਿਫਤਾਰ ਨਹੀਂ ਕੀਤਾ ਅਤੇ ਨਾ ਹੀ ਉਸ ਨੂੰ ਗ੍ਰਿਫਤਾਰ ਕਰਨ ਵਾਸਤੇ ਤਿਆਰ ਹਨ। ਇਸ ਪੁਲਿਸ ਦੇ ਮਹਿਕਮੇ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੁਲਿਸ ਰਾਜ ਹੈ ਇਹ ਅੰਗਰੇਜ਼ਾਂ ਦੇ ਵੇਲੇ ਦਾ ਚਲਿਆ ਆਉਂਦਾ ਹੈ, ਇਸ ਵਿਚ ਕਾਫੀ ਖਰਾਬੀਆਂ ਆ ਗਈਆਂ ਹਨ, ਇਸ ਨੂੰ ਹੁਣ ਬਦਲ ਦੇਣਾ ਚਾਹੀਦਾ ਹੈ ਤਾਕਿ ਲੋਕ ਕੁਝ ਸੁੱਖ ਦਾ ਸਾਹ ਲੈ ਸਕਣ। ਇਸ ਵੇਲੇ ਜੋ ਹਾਲ ਪੁਲਿਸ ਦਾ ਚਲ ਰਿਹਾ ਹੈ ਲੋਕ ਉਸ ਤੋਂ ਬਹੁਤ ਦੁਖੀ ਹਨ। ਲੋਕਾਂ ਨੂੰ ਥਾਣਿਆਂ ਵਿਚ ਲੁਟਿਆ ਜਾਂਦਾ ਹੈ। ਹੁਣ ਉਹੀ ਹਾਲ ਹੋ ਰਿਹਾ ਹੈ ਜੋ ਕਾਂਗਰਸ ਰਾਜ ਵੇਲੇ ਹੋਇਆ ਕਰਦਾ ਸੀ। ਅੱਜ ਥਾਣਿਆਂ ਦੇ ਵਿਚ ਪਿੰਡ ਦੇ ਪੰਚ ਸਰਪੰਚ ਕਿਸੇ ਦੀ ਵੀ ਕੋਈ ਇਜ਼ਤ ਨਹੀਂ। ਦਫਾ 107/151 ਦੇ ਕੇਸ ਅਗੇ ਨਾਲੋਂ ਵੱਧ ਰਹੇ ਹਨ। ਪੁਲਿਸ ਵਾਲਿਆਂ ਵਲੋਂ ਪਿੰਡ ਦਾ ਪਿੰਡ ਥਾਣੇ ਵਿਚ ਬਿਠਾ ਲਿਆ ਜਾਂਦਾ ਹੈ ਅੱਧਾ ਇਕ ਪਾਸੋਂ ਅਤੇ ਅੱਧਾ ਦੂਸਰੇ ਪਾਸੋਂ। ਫਿਰ ਜਿਸ ਤਰਫੋਂ ਪੈਸਾ ਜ਼ਿਆਦਾ ਆ ਜਾਵੇ ਉਸ ਨੂੰ ਛੱਡ ਦਿਤਾ ਜਾਂਦਾ ਹੈ ਅਤੇ ਦੂਜੇ ਪਾਸੇ ਵਾਲਿਆਂ ਤੇ ਦਫਾ 107/151 ਦੇ ਕੇਸ ਬਣਾਏ ਜਾਂਦੇ ਹਨ ਅਤੇ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਜਾਂਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਅਤੇ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ਤਾਕਿ ਜਿਹੜਾ ਥਾਣਿਆਂ ਵਿਚ ਲੋਕਾਂ ਦਾ ਖ਼ੂਨ ਨਿਚੋੜਿਆ ਜਾ ਰਿਹਾ ਹੈ ਉਹ ਬੰਦ ਹੋ ਸਕੇ ਔਰ ਲੋਕ ਸੁੱਖ ਦਾ ਸਾਹ ਲੈ ਸਕਣ।

ਇਕ ਹੋਰ ਗਲ ਮੈਂ ਡੀਮਾਂਡ ਨੰ: 11 ਦੇ ਬਾਰੇ ਕਹਨੀ ਚਾਹੁੰਦਾ ਹਾਂ ਜਿਹੜੀ ਕਿ ਜੇਲ੍ਹਾਂ ਦੇ ਬਾਰੇ ਹੈ। ਮੈਨੂੰ ਖੁਸ਼ੀ ਹੈ ਕਿ ਜੇਲ੍ਹਾਂ ਦਾ ਨਾਂ ਬਦਲ ਕੇ ਸੁਧਾਰ ਘਰ ਰਖਿਆ ਗਿਆ ਹੈ। ਪਰ ਸਿਰਫ ਨਾ ਬਦਲਣ ਨਾਲ ਤਾਂ ਜੇਲ੍ਹਾਂ ਦਾ ਸੁਧਾਰ ਨਹੀਂ ਹੋ ਜਾਣਾ। ਅੱਜ ਜੇਲ੍ਹਾਂ ਦੇ ਵਿਚ ਜਿਹੜੇ ਸਮਗਲਰ ਜਾਂਦੇ ਹਨ, ਉਹ ਪੈਸਾ ਦੇ ਕੇ ਜੋ ਮਰਜ਼ੀ ਚਾਹੁਣ ਜੇਲ੍ਹ ਦੇ ਅੰਦਰ ਮੰਗਵਾ ਸਕਦੇ ਹਨ। ਜੇਲ੍ਹ ਦੇ ਅੰਦਰ ਅਫੀਮ ਜਾਂਦੀ ਹੈ, ਸ਼ਰਾਬ ਜਾਂਦੀ ਹੈ, ਹੋਰ ਜੋ ਮਰਜ਼ੀ ਚਾਹੁਣ ਉਹ ਮੰਗਵਾ ਸਕਦੇ ਹਨ। ਲੇਕਿਨ ਦੂਜੇ ਪਾਸੇ ਗਰੀਬ ਦੀ ਰੋਟੀ ਅੱਗੇ ਨਾਲੋਂ ਵੀ ਮਾੜੀ ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਰੋਟੀ ਵਿਚ ਜ਼ਰੂਰ ਸੁਧਾਰ ਕਰਨਾ ਚਾਹੀਦਾ ਹੈ ਤਾਕਿ ਜਿਹੜੇ ਇਸ ਵੇਲੇ ਜੇਲ੍ਹਾਂ ਵਿਚ ਹਨ ਉਨ੍ਹਾਂ ਦੀ ਜਾਨ ਬਚ ਸਕੇ। ਇਹ ਜਿਹੜੀ ਰੋਟੀ ਹੁਣ ਮਿਲ ਰਹੀ ਹੈ ਇਸ ਨੂੰ ਖਾ ਕੇ ਤਾਂ ਉਹ ਬਿਮਾਰ ਹੋ ਰਹੇ ਹਨ। ਜੇਲ੍ਹਾਂ ਵਿਚ ਜਿਹੜਾ ਦੁੱਧ ਜਾਂਦਾ ਹੈ ਉਸ ਦੇ ਬਾਰੇ ਮੈਂ ਦਸਦਾ ਹਾਂ ਕਿ ਕੀ ਹਾਲਤ ਹੁੰਦੀ ਹੈ। ਪਹਿਲੇ ਤਾਂ ਜਿਹੜਾ ਦੋਧੀ ਦੁਧ ਲੈਕੇ ਜਾਂਦਾ ਹੈ ਉਹ ਉਸ ਵਿਚ ਪਾਣੀ ਮਿਲਾ ਕੇ ਲੈ ਜਾਂਦਾ ਹੈ। ਫਿਰ ਜਦੋਂ ਉਹ ਜੇਲ੍ਹ ਦੇ ਦਰਵਾਜ਼ੇ ਤੇ ਜਾਂਦਾ ਹੈ ਤਾਂ ਜਿਹੜਾ ਸੰਤਰੀ ਹੁੰਦਾ ਹੈ ਉਹ ਦੁੱਧ ਕੱਢ ਲੈਂਦਾ ਹੈ ਅਤੇ ਵਿਚ ਕੁਝ ਪਾਣੀ ਮਿਲਾ ਦਿੰਦਾ ਹੈ, ਉਸ ਤੋਂ ਬਾਅਦ ਜਦੋਂ ਅੰਦਰ ਜਾਂਦਾ ਹੈ ਤਾਂ ਜਿਹੜੇ ਅੰਦਰ ਦੇ ਕਰਮਚਾਰੀ ਹੁੰਦੇ ਹਨ ਉਹ ਦੁੱਧ ਕਢ ਲੈਂਦੇ ਹਨ ਅਤੇ ਪਾਣੀ ਮਿਲਾ ਦਿੰਦੇ ਹਨ। ਇਸ ਤਰ੍ਹਾਂ ਜਦੋਂ ਮਰੀਜ਼ ਕੈਦੀ ਕੋਲ ਦੁਧ ਪਹੁੰਚਦਾ ਹੈ ਤਾਂ ਉਹ ਦੁੱਧ ਹੀ ਨਹੀਂ ਰਹਿ ਜਾਂਦਾ ਬਲਕਿ ਪਾਣੀ ਹੀ ਰਹਿ ਜਾਂਦਾ ਹੈ। ਇਸ ਪਾਸੇ ਵਲ ਵੀ ਮੇਰੀ ਬੇਨਤੀ ਹੈ ਕਿ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਜਿਹੜਾ ਮਰੀਜ਼ ਕੈਦੀ ਹੈ ਉਸ ਨੂੰ ਦੁਧ ਮਿਲ ਸਕੇ। ਤੁਹਾਨੂੰ ਤਾਂ ਸ਼ਇਦ ਪਤਾ ਹੀ ਹੋਣਾ ਹੈ ਕਿ ਜੇਲ੍ਹਾਂ ਵਿਚ ਜਿਹੜਾ ਦੁੱਧ ਮਿਲਦਾ ਹੈ ਉਹ ਪਾਣੀ ਹੀ ਪਾਣੀ ਹੁੰਦਾ ਹੈ। ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਲੋਕ ਆਪਣੀ ਪੂਰੀ ਕੈਦ ਕੱਟ ਲੈਂਦੇ ਹਨ ਪਰ ਉਨ੍ਹਾਂ ਦਾ ਨਕਸ਼ਾ ਛੇਤੀ ਤਿਆਰ ਨਹੀਂ ਹੁੰਦਾ। ਜਿੰਨੀ ਦੇਰ ਨਕਸ਼ਾ ਨਹੀਂ ਬਣਦਾ ਉਨ੍ਹਾਂ ਦੀ ਕਿਤੇ ਕੋਈ ਸੁਣਵਾਈ ਨਹੀਂ ਹੁੰਦੀ ਨਕਸ਼ਾ ਨਾ ਬਣਨ ਕਾਰਨ ਉਨ੍ਹਾਂ ਨੂੰ ਅੰਦਰ ਹੀ ਰਹਿਣਾ ਪੈਂਦਾ ਹੈ। ਸਾਡੀ ਸਰਕਾਰ ਨੂੰ

ਚਾਹੀਦਾ ਹੈ ਕਿ ਅਜਿਹੇ ਕੈਦੀਆਂ ਦੇ ਨਕਸ਼ੇ ਜਲਦੀ ਤਿਆਰ ਕਰਵਾ ਦੇਵੇ ਤਾਂਕਿ ਜਿਹੜੇ ਕੈਦ ਭੁਗਤ ਚੁੱਕੇ ਹਨ ਉਹ ਵੀ ਸੁਖ ਦਾ ਸਾਹ ਲੈ ਸਕਣ । ਡਿਪਟੀ ਸਪੀਕਰ ਸਾਹਿਬ, ਜਿਸ ਸਮੇਂ ਕੈਦੀਆਂ ਨੇ ਛੁੱਟੀ ਲੈਣੀ ਹੁੰਦੀ ਹੈ ਔਰ ਉਨ੍ਹਾਂ ਦੀ ਦਰਖ਼ਾਸਤ ਪੁਲਿਸ ਦੇ ਕੋਲ ਆ ਜਾਂਦੀ ਹੈ ।

**ਸ੍ਰੀ ਡਿਪਟੀ ਸਪੀਕਰ :** ਚੀਮਾ ਸਾਹਿਬ, ਤੁਸੀਂ ਹੁਣ ਇਕ ਦੋ ਮਿੰਟ ਦੇ ਵਿਚ ਵਾਈਂਡ ਅਪ ਕਰ ਦਿਓ ।

**ਕਾਮਰੇਡ ਸਰਵਣ ਸਿੰਘ ਚੀਮਾ :** ਬੱਸ, ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰਨ ਵਾਲਾ ਹਾਂ । ਮੈਂ ਛੁੱਟੀ ਦੇ ਬਾਰੇ ਗੱਲ ਕਰ ਰਿਹਾ ਸੀ ਕਿ ਜਦ ਕਿਸੇ ਕੈਦੀ ਨੇ ਛੁੱਟੀ ਲੈਣੀ ਹੁੰਦੀ ਹੈ ਤਾਂ ਉਸ ਦੀ ਐਪਲੀਕੇਸ਼ਨ ਪੁਲਿਸ ਦੇ ਕੋਲ ਜਾਂਦੀ ਹੈ ਔਰ ਪੁਲਿਸ ਵਾਲੇ ਕੈਦੀ ਦੇ ਵਿਰੁਧ ਕੇਸ ਕਰਨ ਵਾਲਿਆਂ ਦੇ ਕੋਲ ਭੇਜ ਦਿੰਦੇ ਹਨ ਕਿ ਫਲਾਣੇ ਫਲਾਣੇ ਕੈਦੀ ਨੂੰ ਛੁਟੀ ਤੇ ਭੇਜ ਦਿਤਾ ਜਾਵੇ । ਕਿਉਂਕਿ ਵਿਰੋਧੀਆਂ ਨੇ ਤਾਂ ਕਦੇ ਨਹੀਂ ਕਹਿਣਾ ਕਿ ਉਸ ਨੂੰ ਛੁਟੀ ਤੇ ਭੇਜ ਦਿਤਾ ਜਾਵੇ, ਉਹ ਤਾਂ ਕਹਿਣਗੇ ਕਿ ਸਾਨੂੰ ਖਤਰਾ ਹੈ ਔਰ ਉਸ ਨੂੰ ਛੁੱਟੀ ਨਾ ਦਿਤੀ ਜਾਵੇ । ਫੇਰ ਕੀ ਹੁੰਦਾ ਹੈ ਪੁਲਿਸ ਵਾਲੇ ਕੈਦੀਆਂ ਦੇ ਕੋਲੋਂ ਰਿਸ਼ਵਤ ਲੈਂਦੇ ਹਨ ਔਰ ਛੁਟੀ ਦੇ ਦਿੰਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਛੁੱਟੀ ਲੈਣ ਦਾ ਫਾਰਮ ਹੈ ਉਸ ਨੂੰ ਆਸਾਨ ਬਣਾਇਆ ਜਾਵੇ ਤਾਕਿ ਕੈਦੀ ਨੂੰ ਛੁੱਟੀ ਲੈਣ ਦੇ ਵਕਤ ਮੁਸ਼ਕਿਲ ਨਾ ਹੋਵੇ । ਇਸ ਤਰ੍ਹਾਂ ਰਿਸ਼ਵਤਖੋਰੀ ਵੀ ਬੰਦ ਹੋ ਜਾਵੇਗੀ ।

*11-50 ਸਵੇਰੇ | (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਪੈਨਲ ਆਫ਼ ਚੇਅਰਮੈਨ ਦੇ ਮੈਂਬਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਹੁਣ ਮੈਂ ਐਜੂਕੇਸ਼ਨ ਦੀ ਮੱਦ ਤੇ ਆਪਣੇ ਵਿਚਾਰ ਰੱਖਾਂਗਾ, ਸਾਡਾ ਜਿਹੜਾ ਹਾਇਰ ਸੈਕੰਡਰੀ ਸਿਸਟਮ ਹੈ ਉਹ ਸਿਸਟਮ ਫੇਲ੍ਹ ਹੋ ਗਿਆ ਹੈ ਔਰ ਜਿਹੜਾ ਦੂਜਾ ਤਰੀਕਾ ਸੀ ਉਹ ਵੀ ਫੇਲ੍ਹ ਹੋ ਗਿਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਸਿਸਟਮ ਨੂੰ ਚੰਗੀ ਤਰ੍ਹਾਂ ਦਰੁਸਤ ਕਰਕੇ ਤਿਆਰ ਕੀਤਾ ਜਾਵੇ ਤਾਕਿ ਐਜੂਕੇਸ਼ਨ ਵਿਚ ਸੁਧਾਰ ਹੋ ਸਕੇ । ਇਸ ਦੇ ਨਾਲ ਪ੍ਰਾਇਮਰੀ ਸ਼ਕੂਲਾਂ ਵਿਚ ਬੱਚਿਆਂ ਲਈ ਤਪੜ ਤਕ ਦੀਆਂ ਫੈਸਿਲਿਟੀਜ਼ ਨਹੀਂ ਦਿਤੀਆਂ ਹੋਈਆਂ, ਐਜੂਕੇਸ਼ਨ ਦੇ ਮਿਆਰ ਨੂੰ ਉੱਚਾ ਕਰਨਾ ਚਾਹੀਦਾ ਹੈ । ਜਿਹੜੀਆਂ ਜਨਤਾ ਦੀਆਂ ਤਕਲੀਫਾਂ ਹਨ ਉਨ੍ਹਾਂ ਨੂੰ ਧਿਆਨ ਵਿਚ ਰੱਖ ਕੇ ਸੁਧਾਰ ਕਰ ਦੇਣੇ ਚਾਹੀਦੇ ਹਨ । ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਕਹਿੰਦਾ ਹਾਂ ਕਿ ਸਪਲੀਮੈਂਟਰੀ ਡੀਮਾਂਡਜ਼ ਨੂੰ ਪਾਸ ਕਰ ਦਿਤਾ ਜਾਵੇ ।

**ਸ੍ਰੀ ਹਰਬੰਸ ਲਾਲ ਖੰਨਾ (ਅੰਮ੍ਰਿਤਸਰ ਉੱਤਰ):** ਚੇਅਰਮੈਨ ਸਾਹਿਬ, ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਇਥੇ ਪੇਸ਼ ਕੀਤੀਆਂ ਗਈਆਂ ਹਨ ਇਨ੍ਹਾਂ ਦੇ ਪੱਖ ਵਿਚ ਬੋਲਣ ਲਈ ਮੈਂ ਖੜ੍ਹਾ ਹੋਇਆ ਹਾਂ । ਸਭ ਤੋਂ ਪਹਿਲਾਂ ਮੈਂ ਐਜੂਕੇਸ਼ਨ ਦੇ ਸਬੰਧ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਵਿਦਿਆ ਦੇ ਵਿਚ 2-3 ਬੇਸਿਕ ਪੁਆਇੰਟਸ ਹਨ ਜਿਹੜੇ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਜਿਹੜਾ ਸਟੂਡੈਂਟ ਵਿਦਿਆ ਪ੍ਰਾਪਤ ਕਰ ਰਿਹਾ ਹੈ ਉਹ ਸਾਡੇ ਦੇਸ਼ ਦਾ ਧਨ ਹੈ, ਇਕ ਸਰਮਾਇਆ ਹੈ । ਮੈਂ ਚਾਹੁੰਦਾ ਹਾਂ ਕਿ ਸਾਡਾ ਸਟੂਡੈਂਟ ਇਕ ਡਿਸਿਪਲਨਡ ਹੋਣਾ ਚਾਹੀਦਾ ਹੈ । ਮਾਰਲ ਅਤੇ ਡਿਊਟੀਫੁਲ ਹੋਣਾ ਚਾਹੀਦਾ ਹੈ ਕਿਉਂਕਿ ਇਸ

[ਸ਼੍ਰੀ ਹਰਬੰਸ ਲਾਲ ਖੰਨਾ]

ਨੇ ਦੇਸ਼ ਦੀ ਰਖਿਆ ਕਰਨੀ ਹੈ । ਇਹ ਦੇਸ਼ ਦਾ, ਕੌਮ ਦਾ, ਸਰਮਾਇਆ ਹੈ ਜਿਸ ਨੇ ਕੱਲ ਨੂੰ ਦੇਸ਼ ਨੂੰ ਅੱਗੇ ਲੈ ਕੇ ਜਾਣਾ ਹੈ । ਸਾਡੀ ਸਿਖਿਆ ਦੇ ਵਿਚ ਇਸ ਤਰ੍ਹਾਂ ਦੀ ਤਬਦੀਲੀ ਹੋਣੀ ਚਾਹੀਦੀ ਹੈ ਜਿਸ ਦੇ ਨਾਲ ਉਨ੍ਹਾਂ ਦਾ ਮਾਰਲ ਉੱਚਾ ਬਣ ਸਕੇ ਅਤੇ ਉਹ ਡਿਸਿਪਲਨਡ ਹੋਣ । ਐਜੁਕੇਸ਼ਨ ਵਿਚ ਮਾਰਲ ਵੈਲਿਊ ਵੱਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦਿਤਾ ਜਾਣਾ ਚਾਹੀਦਾ ਹੈ । ਹੁਣ ਮੈਂ ਪ੍ਰਾਈਵੇਟ ਕਾਲਜਾਂ ਦੇ ਮੁਤੱਲਕ ਅਰਜ਼ ਕਰਦਾ ਹਾਂ । ਸਿਖਿਆ ਦਾ ਜਿਹੜਾ ਪ੍ਰਬੰਧ ਹੈ ਉਹ ਠੀਕ ਨਹੀਂ ਹੈ ਕਿਉਂਕਿ ਸਟੇਟ ਦੇ ਅੰਦਰ 60% ਪ੍ਰਾਈਵੇਟ ਕਾਲਜਾਂ ਦੇ ਵਿਚ ਜਿਹੜੇ ਟੀਚਰਜ਼ ਅਤੇ ਮਾਸਟਰ ਪੜ੍ਹਾ ਰਹੇ ਹਨ ਉਨ੍ਹਾਂ ਦੇ ਇਹ ਮਨ ਵਿਚ ਡਰ ਰਹਿੰਦਾ ਹੈ ਕਿ ਅੱਜ ਸ਼ਾਮ ਨੂੰ ਪੜ੍ਹਾ ਕੇ ਘਰ ਵਾਪਿਸ ਜਾ ਰਿਹਾ ਹਾਂ ਕਲ ਨੂੰ ਮੈਂ ਫਿਰ ਪੜ੍ਹਾ ਸਕਾਂਗਾ ਕਿ ਨਹੀਂ ਕਿਉਂਕਿ ਸਿਕਿਓਰਿਟੀ ਆਫ ਸਰਵਿਸ ਨਹੀਂ ਹੁੰਦੀ ਹੈ । ਉਨ੍ਹਾਂ ਨੂੰ ਡਰ ਹੁੰਦਾ ਹੈ ਕਿ ਪਤਾ ਨਹੀਂ ਆਪਣੀ ਸਰਵਿਸ ਤੇ ਕਾਇਮ ਰਹਾਂਗੇ ਕਿ ਨਹੀਂ, ਕਿਉਂਕਿ ਸਰਵਿਸ ਇਨਸਿਕਿਉਰ ਹੁੰਦੀ ਹੈ । ਉਨ੍ਹਾਂ ਦੇ ਦਿਮਾਗ ਉਤੇ ਇਕ ਟੈਨਸ਼ਨ ਹੁੰਦੀ ਹੈ ਜਿਸ ਕਰਕੇ ਉਹ ਬੱਚਿਆਂ ਨੂੰ ਠੀਕ ਢੰਗ ਨਾਲ ਨਹੀਂ ਪੜ੍ਹਾ ਸਕਦੇ । ਇਹ ਜਿਹੜੀ ਟੈਨਸ਼ਨ ਹੈ ਇਸ ਨੂੰ ਦੂਰ ਕਰ ਦੇਣਾ ਚਾਹੀਦਾ ਹੈ ਤਾਕਿ ਵਿਦਿਆ ਦੇ ਵਿਚ ਸੁਧਾਰ ਹੋ ਸਕੇ । ਇਨ੍ਹਾਂ ਪ੍ਰਾਈਵੇਟ ਕਾਲਜਾਂ ਨੂੰ ਗਰਾਂਟਾਂ ਦਿਤੀਆਂ ਜਾਣ ਤਾਕਿ ਪੜ੍ਹਾਈ ਦਾ ਕੋਈ ਨੁਕਸਾਨ ਨਾ ਹੋਵੇ । ਰਾਜਪੁਰਾ ਦੇ ਇਕ ਕਾਲਜ ਦੀ ਗੱਲ ਦਸਦਾ ਹਾਂ ਕਿ ਉਸ ਕਾਲਜ ਦੇ 12 ਟੀਚਰਜ਼ ਦੀ ਸਰਵਿਸ ਨੂੰ ਟਰਮੀਨੇਟ ਕੀਤਾ ਗਿਆ ਹੈ ਹਾਲੇ ਤਕ ਇਸ ਬਾਰੇ ਸੰਘਰਸ਼ ਚਲ ਰਿਹਾ ਹੈ । ਇਸੇ ਤਰ੍ਹਾਂ ਹੁਸ਼ਿਆਰਪੁਰ ਦੇ ਕਾਲਜ ਵਿਚ 17 ਟੀਚਰਜ਼ ਐਸੇ ਹਨ ਜਿਨ੍ਹਾਂ ਦੀਆਂ ਸਰਵਿਸਿਜ਼ ਨੂੰ ਟਰਮੀਨੇਟ ਕਰ ਦਿਤਾ ਹੋਇਆ ਹੈ ਜਦ ਕਿ ਉਨ੍ਹਾਂ ਦੀ ਸਰਵਿਸ 10-12 ਸਾਲ ਦੀ ਹੈ । ਇਨ੍ਹਾਂ ਗੱਲਾਂ ਦਾ ਜਲਦੀ ਤੋਂ ਜਲਦੀ ਹੱਲ ਲੱਭਣਾ ਚਾਹੀਦਾ ਹੈ ਤਾਕਿ ਇਸ ਤਰ੍ਹਾਂ ਦੀ ਬੇ-ਇਨਸਾਫੀ ਨਾ ਹੋ ਸਕੇ । ਇਸ ਤਰ੍ਹਾਂ ਦੀ ਟੈਨਸ਼ਨ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ । ਸਿਖਿਆ ਦੇ ਸਬੰਧ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਨਾਂ ਮਾਲ-ਪ੍ਰੈਕਟਿਸਜ਼ ਵਿਚ ਸਭ ਤੋਂ ਉਪਰ ਜਾ ਰਿਹਾ ਹੈ । ਪਰ ਇਨ੍ਹਾਂ ਮਾਲ-ਪ੍ਰੈਕਟਿਸਜ਼ ਦੇ ਕੇਸਿਜ਼ ਵਿਚ ਹਾਲੇ ਤਕ ਕੋਈ ਕਾਰਵਾਈ ਨਹੀਂ ਹੋਈ । ਇਕ ਗੱਲ ਹੋਰ ਦੱਸਦਾ ਹਾਂ ਕਿ ਲੈਂਗਵੇਜ ਡਿਪਾਰਟਮੈਂਟ ਵਾਲਿਆਂ ਨੇ ਇਕ ਸੈਮੀਨਾਰ ਕੀਤਾ, ਇਹ ਸੈਮੀਨਾਰ ਪਟਿਆਲਾ ਯੂਨੀਵਰਸਿਟੀ ਦੇ ਵਿਚ ਹੋਇਆ ਸੀ । ਇਸ ਸੈਮੀਨਾਰ ਵਿਚ ਜਿਹੜੇ ਡਾਕਟਰਜ਼ ਅਤੇ ਟੀਚਰਜ਼ ਭੇਜੇ ਜਾਣੇ ਸਨ ਉਨ੍ਹਾਂ ਦੀ ਥਾਂ ਤੇ ਹੈਡ ਆਫ ਦੀ ਡਿਪਾਰਟਮੈਂਟ ਹਿੰਦੀ ਨੇ ਆਪਣੇ ਕੁਝ ਸਟੂਡੈਂਟਸ ਭੇਜ ਦਿਤੇ । ਇਸ ਸੈਮੀਨਾਰ ਵਿਚ ਜਾਣ ਕਰਕੇ ਉਨ੍ਹਾਂ ਸਟੂਡੈਂਟਸ ਨੇ ਅਪਣਾ ਖਰਚਾ ਵਿਦਡਰਾ ਕੀਤਾ ਪਰ ਇਨ੍ਹਾਂ ਸਾਰਿਆਂ ਸਟੂਡੈਂਟਸ ਦੇ ਵਿਚੋਂ ਇਕ ਸਟੂਡੈਂਟ ਦੀ ਆਤਮਾ ਨੇ ਆਵਾਜ਼ ਦਿਤੀ ਕਿਉਂਕਿ ਉਹ ਸਮਝਦਾ ਸੀ ਕਿ ਜਿਹੜੇ 50 ਰੁਪਏ ਮਿਲੇ ਹਨ ਇਹ ਗਲਤ ਢੰਗ ਨਾਲ ਲਿਆਂਦੇ ਗਏ ਹਨ । ਇਸ ਲਈ ਉਸ ਨੇ 50 ਰੁਪਏ ਦਾ ਚੈਕ ਬਣਾ ਕੇ ਵਾਪਿਸ ਭੇਜ ਦਿਤਾ ਔਰ ਇਹ ਗਲ ਸਾਬਤ ਹੋ ਗਈ ਹੈ ਕਿ ਇਹ ਰੁਪਿਆ ਗਲਤ ਢੰਗ ਨਾਲ ਸਟੂਡੈਂਟਸ ਨੂੰ ਦਿਤਾ ਗਿਆ ਸੀ ਪਰ ਇਸ ਤਰ੍ਹਾਂ ਦੇ ਕੇਸਿਜ਼ ਤੇ ਹਾਲੇ ਤਕ ਕੋਈ ਐਕਸ਼ਨ ਨਹੀਂ ਹੋਇਆ ਇਸੇ ਤਰ੍ਹਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਿਚ ਬੜੀ ਕੁਰੱਪਸ਼ਨ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਸਾਡੀ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਪੁਲਿਟੀਕਲ ਕੁਰੱਪਸ਼ਨ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਕਾਫੀ ਅਚੀਵਮੈਂਟ ਪ੍ਰਾਪਤ ਕੀਤੀ ਹੈ ਪਰ ਹੁਣ ਜਿਹੜੀ ਲੜਾਈ ਹੈ ਉਹ ਹੈ ਬਿਟਵੀਨ ਅਫਸਰਸ਼ਾਹੀ ਅਤੇ ਡੈਮੋਕਰੇਸੀ ਕਿਉਂਕਿ ਜਿਹੜੇ ਅਫ਼ਸਰ ਹਨ ਉਹ ਸਮਝਦੇ ਹਨ ਕਿ ਅਸੀਂ ਤਾਂ ਰੂਲ ਕਰਨਾ ਹੈ । ਉਨ੍ਹਾਂ ਨੂੰ ਇਹ ਨਜ਼ਰੀਆ ਬਦਲਣਾ ਪਵੇਗਾ ।

11-57 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਡਿਪਟੀ ਸਪੀਕਰ**: ਖੰਨਾ ਸਾਹਿਬ, ਕਾਫੀ ਟਾਈਮ ਹੋ ਗਿਆ ਹੈ ਇਸ ਲਈ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਹੁਣ ਵਾਈਂਡ ਅਪ ਕਰ ਦਿਓ।

**ਸ੍ਰੀ ਹਰਬੰਸ ਲਾਲ ਖੰਨਾ**: ਇਨ੍ਹਾਂ ਸੁਧਾਰਾਂ ਦੇ ਨਾਲ ਲੋਕਾਂ ਦਾ ਭਲਾ ਹੋ ਸਕੇਗਾ। ਜਿਹੜੀ ਪੁਲਿਸ ਦੀ ਮਦ ਹੈ ਇਸ ਬਾਰੇ ਮੈਂ ਦੱਸਦਾ ਹਾਂ ਕਿ ਪੁਲਿਸ ਦੇ ਵਿਚ ਦੋ ਲਾਈਨਜ਼ ਹੋਣੀਆਂ ਚਾਹੀਦੀਆਂ ਹਨ। ਇਕ ਇਹ ਕਿ ਪੁਲਿਸ ਦੀ ਡਿਊਟੀ ਕੀ ਹੈ ਅਤੇ ਦੂਜਾ ਇਹ ਕਿ ਪੁਲਿਸ ਨੇ ਕੀ ਕੰਮ ਕਰਨਾ ਹੈ ਜਾਂ ਪੁਲਿਸ ਕੋਲੋਂ ਕਿਸ ਤਰ੍ਹਾਂ ਕੰਮ ਲੈਣਾ ਹੈ। ਇਹ ਠੀਕ ਹੈ ਕਿ ਪੁਲਿਸ ਬਹੁਤ ਜ਼ਿਆਦਤੀਆਂ ਕਰਦੀ ਹੈ ਕਿਉਂਕਿ ਉਨ੍ਹਾਂ ਦਾ ਵਤੀਰਾ ਪਿਛਲੀ ਕਾਂਗਰਸ ਸਰਕਾਰ ਵੇਲੇ ਦਾ ਬਣਿਆ ਹੋਇਆ ਹੈ। ਪੁਲਿਸ ਨੂੰ ਇਹ ਆਪਣਾ ਰੂਡ ਵਤੀਰਾ ਬਦਲਣਾ ਪਵੇਗਾ। ਇਹ ਰੂਡ ਇਸ ਲਈ ਵੀ ਹੋ ਸਕਦੇ ਹਨ ਕਿਉਂਕਿ ਸਿਪਾਹੀ ਅਤੇ ਹਵਾਲਦਾਰ ਜਿਹੜੇ ਹਨ ਉਹ ਕਾਫੀ ਦੇਰ ਦੇ ਲਗੇ ਹੋਏ ਹਨ ਔਰ ਇਨ੍ਹਾਂ ਦੇ ਵਿਚੋਂ ਬਹੁਤ ਸਾਰੇ ਅਨਪੜ੍ਹ ਹਨ। ਇਨ੍ਹਾਂ ਲੋਕਾਂ ਦੇ ਰਹਿਣ ਵਾਸਤੇ ਕੁਆਰਟਰਜ਼ ਨਹੀਂ ਹਨ, ਉਨ੍ਹਾਂ ਦੀਆਂ ਫੈਮਿਲੀਆਂ ਹੋਰ ਕਿਧਰੇ ਰਹਿੰਦੀਆਂ ਹਨ। ਜੇਕਰ ਫੈਮਿਲੀ ਦੇ ਨਾਲ ਰਹਿੰਦੇ ਹੋਣ ਤਾਂ ਸ਼ਾਇਦ ਇਹ ਲੋਕ ਰੂਡ ਘੱਟ ਹੋਣ ਕਿਉਂਕਿ ਉਨ੍ਹਾਂ ਨੂੰ 24 ਘੰਟੇ ਸੜਕਾਂ ਤੇ ਆਪਣੀ ਪੁਲਿਸ ਲਾਈਨਜ਼ ਵਿਚ ਹੀ ਰਹਿਣਾ ਪੈਂਦਾ ਹੈ, ਇਸ ਲਈ ਉਨ੍ਹਾਂ ਦਾ ਵਾਤਾਵਰਣ ਹੀ ਇਸ ਤਰ੍ਹਾਂ ਦਾ ਹੋ ਜਾਂਦਾ ਹੈ। ਜੇਕਰ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਵਗ਼ੈਰਾ ਦਿਤੀਆਂ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਹ ਰੂਡਨੈਸ 50% ਤਕ ਘੱਟ ਸਕਦੀ ਹੈ। ਪੁਲਿਸ ਦੇ ਆਦਮੀਆਂ ਨੂੰ ਠੀਕ ਵਰਦੀਆਂ ਮਿਲਣੀਆਂ ਚਾਹੀਦੀਆਂ ਹਨ। ਸਾਡੇ ਆਈ.ਜੀ., ਡੀ.ਆਈ.ਜੀ. ਅਤੇ ਐਸ.ਐਸ.ਪੀਜ਼ ਨੂੰ ਇਨ੍ਹਾਂ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਖੰਨਾ ਜੀ ਹੁਣ ਤੁਸੀਂ ਵਾਈਂਡ ਅੱਪ ਕਰੋ।

**ਸ੍ਰੀ ਹਰਬੰਸ ਲਾਲ ਖੰਨਾ**: ਡਿਪਟੀ ਸਪੀਕਰ ਸਾਹਿਬ, ਬੱਸ ਹੁਣ ਮੈਂ ਵਾਈਂਡ ਅਪ ਕਰਦਾ ਹਾਂ। ਮੈਂ ਸਿਰਫ ਜੇਲ੍ਹਾਂ ਦੇ ਬਾਰੇ ਹੀ ਅਰਜ਼ ਕਰਨੀ ਹੈ। ਪਿਛਲੇ ਦਿਨਾਂ ਵਿਚ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਦੀ ਮਿਹਰਬਾਨੀ ਕਰਕੇ ਸਾਨੂੰ ਜੇਲ੍ਹਾਂ ਦੇਖਣੀਆਂ ਪਈਆਂ। ਉਥੇ ਜੋ ਹਾਲਤ ਸੀ, ਉਹ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ। ਹੁਣ ਅਸੀਂ ਉਥੇ ਸੀਲਿੰਗ ਫੈਨਜ਼ ਦਾ ਪਰਬੰਧ ਕਰ ਦਿਤਾ ਹੈ ਔਰ ਰੋਟੀ ਦਾ ਚੰਗਾ ਪਰਬੰਧ ਕਰ ਦਿਤਾ ਹੈ। 24, 24 ਘੰਟੇ ਉਥੇ ਲੋਕੀ ਕੰਮ ਕਰਦੇ ਹਨ, ਉਨ੍ਹਾਂ ਦੀਆਂ ਤਨਖਾਹਾਂ ਥੋੜੀਆਂ ਹਨ। ਹੁਣ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਦਾ ਪ੍ਰਬੰਧ ਹੋਇਆ ਹੈ।

**Mr Deputy Speaker**: Please wind up.

**ਸ੍ਰੀ ਹਰਬੰਸ ਲਾਲ ਖੰਨਾ**: ਸਰ, ਮੈਂ ਵਾਈਂਡ ਅਪ ਕਰਦਾ ਹਾਂ ਅਤੇ ਆਪ ਜੀ ਦਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)**: ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਸਪਲੀਮੈਂਟਰੀ ਡਿਮਾਂਡਜ਼ (ਸੈਕਿੰਡ ਇਨਸਟਾਲਮੈਂਟ) ਕਿਉਂ ਲਿਆਉਣੀ ਪਈ ਹੈ? ਉਹ ਇਸ ਕਰਕੇ ਲਿਆਉਣੀ ਪਈ ਹੈ ਕਿ ਇਸ ਵਿਚ ਕਾਫੀ ਸਕੀਮਾਂ ਹਨ, ਜਿਵੇਂ ਰੂਰਲ

[ਵਿੱਤ ਮੰਤਰੀ]

ਇੰਟੈਗਰੇਟਿਡ ਡਿਵੈਲਪਮੈਂਟ ਸਕੀਮ । ਇਸ ਸਕੀਮ ਵਿਚ ਅਸੀਂ ਕੁਝ ਸੈਂਟਰ ਖੋਲ੍ਹਣੇ ਸੀ। ਦੂਜਾ ਕੁਝ ਗੌਰਮਿੰਟ ਇੰਪਲਾਈਜ਼ ਨੂੰ ਡੀ. ਏ. ਦੀਆਂ ਐਡੀਸ਼ਨਲ ਇੰਸਟਾਲਮੈਂਟਾਂ ਦਿਤੀਆਂ ਹਨ । ਤੀਸਰਾ ਕੁਝ ਕੋਰਟਸ ਨੇ ਫ਼ੈਸਲੇ ਦਿਤੇ ਹਨ । ਇਹ ਤਿੰਨ ਕਿਸਮ ਦੀਆਂ ਸਪਲੀਮੈਂਟਰੀ ਡਿਮਾਂਡਜ ਹਨ ਜਿਹੜੀਆਂ ਕਿ ਹਾਊਸ ਦੇ ਸਾਹਮਣੇ ਪੇਸ਼ ਹਨ । ਸਾਰੀਆਂ ਸਕੀਮਾਂ ਬੜੀਆਂ ਹੀ ਪਰੋਗਰੈਸਿਵ ਨੇਚਰ ਦੀਆਂ ਹਨ । ਸਾਡਾ ਗੌਰਮਿੰਟ ਇੰਪਲਾਈਜ਼ ਦੇ ਨਾਲ ਐਟੀਚੂਡ ਬੜਾ ਹੀ ਸਿੰਪੈਥੈਟਿਕ ਹੈ । ਬਹੁਤ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਇਨ੍ਹਾਂ ਡੀਮਾਂਡਜ਼ ਤੇ ਬੋਲੇ ਹਨ । ਮੈਂ ਉਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਕਰਾਂਗਾ । ਆਪੋਜ਼ੀਸ਼ਨ ਦੇ ਲੀਡਰ ਚੌਧਰੀ ਬਲਰਾਮ ਜੀ ਨੇ ਫਾਰਮਰਜ਼ ਦੀ ਪੋਜ਼ੀਸ਼ਨ ਦਾ ਜ਼ਿਕਰ ਕੀਤਾ ਹੈ ਔਰ ਉਨ੍ਹਾਂ ਨੇ ਕਿਹਾ ਹੈ ਕਿ ਇਹ ਜਿਹੜੀ ਸਰਕਾਰ ਆਈ ਹੈ ਇਹ ਕਿਸਾਨਾਂ ਨੂੰ ਉੱਚਾ ਨਹੀਂ ਚੁੱਕ ਸਕੀ ਔਰ ਫਾਰਮਰਜ਼ ਵਾਸਤੇ ਕੋਈ ਕੰਮ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਇਹ ਕਾਂਗਰਸ ਸਰਕਾਰ ਪਹਿਲਾਂ ਆਪ ਤਾਂ ਕੁਝ ਨਹੀਂ ਕਰ ਸਕੀ । ਹੁਣ ਮੈਨੂੰ ਬੜਾ ਅਫ਼ਸੋਸ ਹੈ ਕਿ ਚੌਧਰੀ ਬਲਰਾਮ ਜੀ ਜੋ ਕਿ ਅਸਲੀਅਤ ਨੂੰ ਜਾਣਦੇ ਹਨ, ਜੋ ਫੈਕਟਸ ਹਨ ਉਨ੍ਹਾਂ ਤੋਂ ਸ਼ਾਇਦ ਉਹ ਚੰਗੀ ਤਰ੍ਹਾਂ ਜਾਣੂ ਹਨ ਫਿਰ ਵੀ ਮੈਂ ਉਨ੍ਹਾਂ ਦੀ ਗਿਆਤ ਲਈ ਜੋ ਕਿ ਬਿਲਕੁਲ ਸਹੀ ਅੰਕੜੇ ਹਨ ਦਸਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਜਦੋਂ ਪਰੈਜ਼ੈਂਟ ਸਰਕਾਰ ਪਾਵਰ ਵਿਚ ਆਈ ਔਰ ਜਦੋਂ ਜਨਤਾ ਪਾਰਟੀ ਨੇ ਸਾਨੂੰ ਸ਼ਾਮਲ ਕੀਤਾ ਤਾਂ ਉਸ ਵੇਲੇ ਕਣਕ ਦਾ ਭਾਅ 105 ਰੁਪਏ ਕੁਇੰਟਲ ਸੀ ਜਦੋਂ ਕਿ ਅਸੀਂ ਸਮਝਦੇ ਸੀ ਕਿ ਫਾਰਮਰਜ਼ ਨੂੰ ਸਹੀ ਕੀਮਤ ਮਿਲਣੀ ਚਾਹੀਦੀ ਹੈ ਤਾਂ ਅਸੀਂ ਉਸ ਵੇਲੇ 105 ਰੁਪਏ ਕੁਇੰਟਲ ਤੋਂ ਵਧਾ ਕੇ 110 ਰੁਪਏ ਕਰ ਦਿੱਤਾ । (ਥੰਪਿੰਗ)

ਇਸ ਤੋਂ ਬਾਅਦ ਪੈਡੀ ਦੀ ਫਸਲ ਵਾਸਤੇ ਵੀ 74/- ਰੁਪਏ ਤੋਂ 77/- ਰੁਪਏ ਕੀਮਤ ਹੋਈ । ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਟਿਊਬਵੈਲ ਦੀ ਬਿਜਲੀ ਦੇ ਰੇਟਸ ਪੰਜਾਬ ਵਿਚ ਇਨ੍ਹਾਂ ਨੇ ਬਹੁਤ ਜ਼ਿਆਦਾ ਵਧਾਏ ਹੋਏ ਸਨ । ਪੰਜ ਹਾਰਸ ਪਾਵਰ ਦੇ 95 ਰੁਪਏ ਸਨ ਜੋ ਕਿ ਬਹੁਤ ਜ਼ਿਆਦਾ ਸਨ ਜਿਸ ਨਾਲ ਕਿਸਾਨ ਥੱਲੇ ਹੀ ਥੱਲੇ ਜਾਂਦਾ ਸੀ । ਡਿਪਟੀ ਸਪੀਕਰ ਸਾਹਿਬ, ਅਸੀਂ ਪੰਜ ਹਾਰਸ ਪਾਵਰ ਦਾ ਰੇਟ 95/- ਰੁਪਏ ਤੋਂ 65/- ਰੁਪਏ ਤੇ ਲਿਆਂਦਾ ਹੈ। ਇਸ ਤਰ੍ਹਾਂ 8 ਕਰੋੜ ਰੁਪਏ ਦੀ ਛੋਟ ਦਿਤੀ ਹੈ ।

**ਸਰਦਾਰ ਉਮਰਾਓ ਸਿੰਘ :** (ਬੈਠੇ ਬੈਠੇ) ਇਹ ਫ਼ੈਸਲਾ ਤਾਂ ਸਾਡਾ ਹੀ ਸੀ ।

**ਵਿੱਤ ਮੰਤਰੀ :** ਪਰ ਤੁਸੀਂ ਇਹ ਫ਼ੈਸਲਾ ਪੰਜ ਸਾਲ ਲਾਗੂ ਨਹੀਂ ਕੀਤਾ ਜੋ ਕਿ ਅਸੀਂ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਯੂਰੀਆ ਦੀ ਕੀਮਤ ਬਹੁਤ ਜ਼ਿਆਦਾ ਸੀ ਜਦੋਂ ਸਾਡੀ ਸਰਕਾਰ ਤਾਕਤ ਦੇ ਵਿਚ ਆਈ ਤਾਂ ਰੇਟ 100 ਰੁਪਏ ਇੱਕ ਟਨ ਮਗਰ ਘਟਾ ਦਿਤਾ । ਅਸੀਂ ਅਨੈਲੇਸਿਜ਼ ਕੀਤਾ ਔਰ ਸਾਡੀਆਂ ਪਾਲਿਸੀਜ਼ ਦੇ ਅਨੁਸਾਰ 144 ਕਰੋੜ ਰੁਪਏ ਦਾ ਫਾਇਦਾ ਹੋਇਆ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ । ਸ਼ੂਗਰਕੇਨ ਦੀ ਸਾਰੇ ਦੇਸ਼ ਵਿਚ ਹਾਹਾਕਾਰ ਸੀ । ਡਿਪਟੀ ਸਪੀਕਰ ਸਾਹਿਬ, ਯੂ. ਪੀ. ਵਿਚ 9/- ਰੁਪਏ ਕੁਇੰਟਲ ਔਰ ਹਰਿਆਣੇ ਵਿਚ ਜੋ ਕਿ ਸਾਡਾ ਗਵਾਂਢੀ ਰਾਜ ਹੈ ਉਥੇ ਵੀ 9/- ਰੁਪਏ ਕੁਇੰਟਲ, ਪਰ ਪੰਜਾਬ ਇਕ ਐਸਾ ਸੂਬਾ ਹੈ ਜਿਥੇ ਕਿ ਗੰਨੇ ਦੀ ਰਿਕਵਰੀ ਵੀ ਘੱਟ ਹੈ ਪਰ ਪੰਜਾਬ ਦੀਆਂ ਮਿਲਾਂ ਅੱਜ ਵੀ ਸਾਢੇ ਤੇਰ੍ਹਾਂ ਰੁਪਏ ਕਿਸਾਨ ਨੂੰ ਕੁਇੰਟਲ ਮਗਰ ਦੇ ਰਹੀਆਂ ਹਨ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਚੌਧਰੀ ਬਲਰਾਮ ਜੀ ਤੋਂ ਆਸ ਕਰਦਾ ਸੀ ਕਿ ਉਹ

ਮੁਬਾਰਕਬਾਦ ਦੇਣਗੇ । ਇਨ੍ਹਾਂ ਫੈਕਟਸ ਨੂੰ ਮੁਖ ਰੱਖਦੇ ਹੋਏ ਉਹ ਜ਼ਰੂਰ ਬਜਟ ਦੀ ਬਹਿਸ ਤੇ ਬੋਲਦਿਆਂ ਹੋਇਆਂ ਸਰਕਾਰ ਨੂੰ ਮੁਬਾਰਕਬਾਦ ਦੇਣਗੇ ।

ਇਸ ਤੋਂ ਇਲਾਵਾ ਇਕ ਚੀਜ਼ ਅਸੀਂ ਹੋਰ ਕਰ ਰਹੇ ਹਾਂ ਜੋ ਕਿ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਨਹੀਂ ਸੀ ਕੀਤੀ । ਐਗਰੀਕਲਚਰ ਵਿਚ ਰੇਟ ਆਫ਼ ਇਨਟਰੈਸਟ ਬਹੁਤ ਜ਼ਿਆਦਾ ਹੈ । ਇਹ ਸੂਦ ਘਟਾਉਣਾ ਚਾਹੀਦਾ ਹੈ । ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਕ ਕਮੇਟੀ ਬਣਾਈ ਹੈ । ਤਕਰੀਬਨ ਸਾਡਾ ਫ਼ੈਸਲਾ ਹੋ ਚੁਕਾ ਹੈ ਕਿ ਖੇਤੀ ਤੇ ਕੋਆਪਰੇਟਿਵ ਕਰੈਡਿਟ ਦਾ ਸੂਦ 2% ਘਟਾ ਦਿਤਾ ਜਾਵੇ। (ਸਰਦਾਰ ਉਮਰਾਓ ਸਿੰਘ ਜੀ ਵਲੋਂ ਵਿਘਨ) ਮੈਨੂੰ ਅਫ਼ਸੋਸ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਬੋਲ ਪਏ ਹਨ ਕਿਉਂਕਿ ਇਹ ਪਿੱਛੇ ਮਾਰਕਫ਼ੈਡ ਦੇ ਚੇਅਰਮੈਨ ਰਹੇ ਹਨ । ਉਸ ਵੇਲੇ ਮਾਰਕਫ਼ੈਡ ਅਯਾਸ਼ੀ ਦਾ ਅੱਡਾ ਬਣ ਚੁੱਕਾ ਸੀ । ਹੁਣ ਅਸੀਂ ਮਾਰਕਫ਼ੈਡ ਨੂੰ ਦੋਬਾਰਾ ਮਾਰਕੀਟਿੰਗ ਵਾਲੇ ਪਾਸੇ ਲਿਆ ਰਹੇ ਹਾਂ । ਕਾਂਗਰਸ ਸਰਕਾਰ ਨੇ ਫਾਰਮਰਜ਼ ਦੇ ਇੰਟਰੈਸਟ ਨੂੰ ਸੈਬੋਟੇਜ ਕੀਤਾ । ਅਸੀਂ ਫਾਰਮਰਜ਼ ਤੇ ਜੋ ਬੋਝ ਹੈ ਉਸ ਨੂੰ ਘੱਟ ਕਰਨਾ ਹੈ । ਮੈਂ ਸਮਝਦਾ ਹਾਂ ਕਿ ਅਸੀਂ ਨਵੇਂ ਸਿਰਿਉਂ ਸਭ ਕੁਝ ਕਰ ਰਹੇ ਹਾਂ ।

ਫਿਰ ਚੈਨਲਜ਼ ਦਾ ਜ਼ਿਕਰ ਆਇਆ ਸੀ । ਮੇਰੇ ਆਨਰੇਬਲ ਦੋਸਤਾਂ ਨੇ ਜ਼ਿਕਰ ਕੀਤਾ ਕਿ ਅਸੀਂ ਖਾਲੇ ਪੱਕੇ ਕਰਾ ਰਹੇ ਹਾਂ, ਜਿਸ ਨਾਲ ਕਿਸਾਨ ਤੇ ਬੋਝ ਪਏਗਾ । ਉਹ 10 ਸਾਲ ਦੇ ਵਿਚ ਕਿਸ਼ਤਾਂ ਨਹੀਂ ਦੇ ਸਕਦੇ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂਬਰਾਂ ਦੀ ਗਿਆਤ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਮਾਈਨਰ ਖਾਲੇ ਪੱਕੇ ਕੀਤੇ ਜਾ ਰਹੇ ਹਨ, ਉਹ ਸਰਕਾਰ ਆਪਣੇ ਕੋਲੋਂ ਕਰ ਰਹੀ ਹੈ । ਜਿਹੜੇ ਖਾਲ ਵੀ ਪੱਕੇ ਕੀਤੇ ਜਾਂ ਰਹੇ ਹਨ, ਉਹ ਵੀ ਲੋਕਾਂ ਦੀ ਕਨਸੈਂਟ ਲੈ ਕੇ ਕੀਤੇ ਜਾ ਰਹੇ ਹਨ । ਕੋਈ ਫਾਰਮਰਜ਼ ਤੇ ਥਰਸਟ ਨਹੀਂ ਕੀਤਾ ਜਾ ਰਿਹਾ । ਜਿਥੇ 51% ਫਾਰਮਰਜ਼ ਲਿਖ ਕੇ ਦੇ ਦਿੰਦੇ ਹਨ ਕਿ ਸਾਡੀਆਂ ਖਾਲਾਂ ਪੱਕੀਆਂ ਕਰਾ ਦਿਤੀਆਂ ਜਾਣ ਉਥੇ ਹੀ ਪੱਕੀਆਂ ਕਰਾਈਆਂ ਜਾਂਦੀਆਂ ਹਨ ਔਰ ਫਿਰ ਲੋਨ ਦੀ ਦਸ ਸਾਲਾਂ ਵਿਚ ਰਿਕਵਰੀ ਹੋਣੀ ਹੈ । ਇਰੀਗੇਸ਼ਨ ਡਿਪਾਰਟਮੈਂਟ ਵਾਲੇ ਕਹਿੰਦੇ ਹਨ ਕਿ ਖਾਲਾਂ ਪੱਕੀਆਂ ਹੋਣ ਕਰਕੇ 25 ਫੀ ਸਦੀ ਇਰੀਗੇਸ਼ਨ ਵਿਚ ਵਾਧਾ ਹੋਵੇਗਾ । ਜੇ ਇਹ ਇਰੀਗੇਸ਼ਨ ਵਿਚ ਵਾਧਾ ਹੋਵੇਗਾ ਤਾਂ ਨੈਚੁਰਲੀ ਐਗਰੀਕਲਚਰ ਪਰੋਡਕਸ਼ਨ ਵਿਚ ਵੀ ਵਾਧਾ ਹੋਵੇਗਾ । ਫਾਰਮਰਜ਼ ਦੀ ਕਰਜ਼ਾ ਪੇ ਕਰਨ ਦੀ ਕਪੈਸਿਟੀ ਵਧੇਗੀ ਔਰ ਉਸ ਨੂੰ ਫਾਇਦਾ ਹੋਵੇਗਾ । ਫਾਰਮਰਜ਼ ਦੀ ਪਰੋਡਕਸ਼ਨ ਵਧਾਉਣ ਦੀ ਕਪੈਸਿਟੀ ਵਧਣੀ ਹੈ । ਜਿਹੜਾ ਬਜਟ ਰਖਿਆ ਗਿਆ ਹੈ ਉਸ ਵਿਚ ਇਕਾਨੋਮਿਕ ਪਾਲਿਸੀ ਦਾ ਮਕਸਦ ਹੈ ਪਰੋਡਕਸ਼ਨ ਨੂੰ ਵਧਾਉਣਾ । ਇਹ ਖਾਲਾਂ ਪੱਕੀਆਂ ਕਰਨ ਨਾਲ ਇਕ ਰਸਤਾ ਤਿਆਰ ਕੀਤਾ ਹੈ, ਇਕ ਇਨ੍ਹਾਂ ਦੀ ਪਰੋਡਕਸ਼ਨ ਵਧਾਉਣ ਵਿਚ ਮਦਦ ਕੀਤੀ ਗਈ ਹੈ । ਇਨ੍ਹਾਂ ਨੂੰ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਮੈਂ ਬੇਨਤੀ ਕਰਾਂਗਾ ਕਿ ਘਬਰਾਉਣ ਦੀ ਜ਼ਰੂਰਤ ਨਹੀਂ । ਫਾਰਮਰਜ਼ ਦੀ ਪਰੋਡਕਸ਼ਨ ਨੂੰ ਇਨ੍ਹਾਂ ਦੀ ਮਾਰਕਿਟਿੰਗ ਨੂੰ ਮਜ਼ਬੂਤ ਕਰਕੇ ਸ਼ਾਇਦ ਕਿਸਾਨ ਦਸ ਸਾਲਾਂ ਤੋਂ ਪਹਿਲਾਂ ਹੀ ਆਪਣਾ ਕਰਜ਼ਾ ਪੇ ਕਰ ਦੇਣ । ਜੇ ਉਹ ਦਸ ਸਾਲਾਂ ਵਿਚ ਪੇ ਨਾ ਕਰ ਸਕੇ ਤਾਂ ਗੌਰਮਿੰਟ ਕਦੇ ਪਿਛੇ ਨਹੀਂ ਰਹੇਗੀ ਔਰ ਇਹ ਪੀਰੀਅਡ ਨੂੰ ਐਕਸਟੈਂਡ ਕਰ ਦੇਵੇਗੀ (ਵਿਘਨ)

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ । ਇਨ੍ਹਾਂ ਨੇ ਕਿਹਾ ਹੈ ਕਿ ਪੁਲਿਸ ਨੂੰ ਐਜ਼ ਐਨ ਇੰਸਟਰੂਮੈਂਟ ਆਫ ਆਪਰੇਸ਼ਨ ਇਸਤੇਮਾਲ ਕੀਤਾ ਜਾ ਰਿਹਾ

[ਵਿੱਤ ਮੰਤਰੀ]

ਹੈ । ਮੈਂ ਇਸ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਉਹ ਜ਼ਮਾਨਾ ਜਦੋਂ ਕਿ ਪੁਲਿਸ ਨੂੰ ਐਜ਼ ਐਨ ਇਨਸਟਰੂਮੈਂਟ ਆਫ ਆਪਰੇਸ਼ਨ ਇਸਤੇਮਾਲ ਕੀਤਾ ਜਾਂਦਾ ਸੀ, ਉਹ ਜ਼ਮਾਨਾ ਇਕ ਸਾਲ ਪਹਿਲਾਂ ਸੀ ਐਰ ਉਹ ਜ਼ਮਾਨਾ ਹੁਣ ਲੰਘ ਗਿਆ ਹੈ । ਮੇਰੇ ਦੋਸਤ ਆਨਰੇਬਲ ਐਜੂਕੇਸ਼ਨ ਮਨਿਸਟਰ ਸਰਦਾਰ ਸੁਖਜਿੰਦਰ ਸਿੰਘ ਨੂੰ ਉਦੋਂ ਇਸ ਗੱਲ ਤੇ ਪਕੜਿਆ ਗਿਆ ਕਿ ਉਹ ਹਮੀਰੇ ਕੋਲ ਰੇਲਵੇ ਲਾਈਨ ਪੁਟਦਾ ਸੀ । ਕਿਸੇ ਨੂੰ ਇਸ ਕਰਕੇ ਪਕੜਿਆ ਗਿਆ ਕਿ ਉਹ ਮੱਝਾਂ ਚੋਰੀ ਕਰਦਾ ਸੀ (ਸ਼ੇਮ, ਸ਼ੇਮ) ਉਹ ਉਪਰੇਸ਼ਨ ਦਾ ਜ਼ਮਾਨਾ ਖਤਮ ਹੋ ਗਿਆ ਹੈ । ਪੰਜਾਬ ਦੇ ਗ਼ਰੀਬ, ਵੀਕਰ ਸੈਕਸ਼ਨ ਦੇ ਬੰਦਿਆਂ ਨੂੰ ਜ਼ਬਰਦਸਤੀ ਪਕੜ ਪਕੜ ਕੇ ਉਨ੍ਹਾਂ ਦੀ ਪੁਲਿਸ ਰਾਹੀਂ ਨਸਬੰਦੀ ਕੀਤੀ ਗਈ । ਹੁਣ ਉਹ ਜ਼ਮਾਨਾ ਬਦਲ ਗਿਆ ਹੈ । ਜੇ ਕੋਈ ਤਰੁਟੀ ਹੋਵੇਗੀ ਤਾਂ ਗੌਰ ਕਰਾਂਗੇ ਐਰ ਇਨਕੁਆਇਰੀ ਕਰਾਉਣ ਨੂੰ ਤਿਆਰ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਪ੍ਰੈਜ਼ੈਂਟ ਗੌਰਮਿੰਟ ਨੇ ਸਿਵਿਲ ਲਿਬਰਟੀਜ਼ ਨੂੰ ਬਹਾਲ ਕੀਤਾ ਹੈ । ਲੋਕਾਂ ਨੂੰ ਜਸਟਿਸ ਦਿੱਤਾ ਹੈ । (ਥੰਪਿੰਗ)

ਬਹੁਤ ਕੁਝ ਹੋਰ ਨਾ ਕਹਿੰਦਾ ਹੋਇਆ ਮੈਂ ਤੁਹਾਡੇ ਰਾਹੀਂ ਸਦਨ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਗਰਾਂਟਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ ।

**Demand No. 2**

**Mr. Deputy Speaker** : Question is—

That a Supplementary sum not exceeding Rs. 89,000 be granted to the Governor to defray the charges that will come in course of payment for the year ending 31st March, 1978 in respect of Council of Ministers.

*The motion was carried.*

**Demand No. 4**

**Mr. Deputy Speaker** : Question is—

That a Supplementary sum not exceeding Rs. 6,34,000 be granted to the Governor to defray the charges that will come in course of payment for the year ending 31st March, 1978 in respect of Elections.

*The motion was carried.*

**Demand No. 9**

**Mr. Deputy Speaker** : Question is—

That a Supplementary sum not exceeding Rs. 18,56,000 be granted to the Governor to defray the charges that will come in course of payment for the year ending 31st March, 1978 in respect of District Administration.

*The motion was carried.*

**Demand No. 10**

**Mr. Deputy Speaker** : Question is—

That a Supplementary sum not exceeding Rs. 32,04,000 be granted to the Governor to defray the charges that will come in course of payment for the year ending 31st March, 1978 in respect of Police.

*The motion was carried.*

## Demand No. 11

**Mr. Deputy Speaker** : Question is—

That a Supplementary sum not exceeding Rs. 34,45,000 be granted to the Governor to defray the charges that will come in course of payment for the year ending 31st March, 1978 in respect of Jails.

*The motion was carried.*

## Demand No. 15

**Mr. Deputy Speaker** : Question is—

That a Supplementary sum not exceeding Rs. 1,62,09,000 be granted to the Governor to defray the charges that will come in course of payment for the year ending 31st March, 1978 in respect of General Education.

*The motion was carried.*

## Demand No. 22

**Mr. Deputy Speaker** : Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1978 in respect of Social Security and Welfare.

*The motion was carried.*

## Demand No. 25

**Mr. Deputy Speaker** : Question is—

That a Supplementary sum not exceeding Rs. 65,31,000 be granted to the Governor to defray the charges that will come in course of payment for the year ending 31st March, 1978 in respect of Agriculture.

*The motion was carried.*

## Demand No. 27

**Mr. Deputy Speaker** : Question is—

That a Supplementary sum not exceeding Rs. 3,62,000 be granted to the Governor to defray the charges that will come in course of payment for the year ending 31st March, 1978 in respect of Food.

*The motion was carried.*

## Demand No. 30

**Mr. Deputy Speaker** : Question is—

That a Supplementary sum not exceeding Rs. 3,76,000 be granted to the Governor to defray the charges that will come in course of payment for the year ending 31st March, 1978 in respect of Fisheries.

*The motion was carried.*

### Demand No. 36

**Mr. Deputy Speaker** : Question is—

> That a Supplementary sum not exceeding Rs. 8,68,000 be granted to the Governor to defray the charges that will come in course of payment for the year ending 31st March, 1978 in respect of Road Transport.

*The motion was carried.*

### Demand No. 38

**Mr. Deputy Speaker**: Question is—

> That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1978 in respect of Irrigation, Drainage and Flood Control.

*The motion was carried.*

---

## LEGISLATIVE BUSINESS

## THE CODE OF CRIMINAL PROCEDURE (PUNJAB AMENDMENT) BILL, 1978

**Industries Minister (Shri Balramji Das Tandon)** : Sir, I beg to move—

> That the Code of Criminal Procedure (Punjab Amendment) Bill be taken into consideration at once.

**Mr. Deputy Speaker** : Motion moved—

> That the Code of Criminal Procedure (Punjab Amendment) Bill be taken into consideration at once.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)**: ਡਿਪਟੀ ਸਪੀਕਰ ਸਾਹਿਬ, ਅਜ ਜਿਹੜੀ ਅਮੈਂਡਮੈਂਟ ਕੋਡ ਆਫ਼ ਕ੍ਰਿਮੀਨਲ ਪ੍ਰੋਸੀਜਰ(ਪੰਜਾਬ ਅਮੈਂਡਮੈਂਟ) ਬਿਲ, 1978, ਵਿਚ ਲਿਆਂਦੀ ਗਈ ਹੈ, ਅਸੀਂ ਇਸ ਦੀ ਮੁਖਾਲਫ਼ਤ ਕਰਦੇ ਹਾਂ । ਹਾਈ ਕੋਰਟ ਅਲਾਹਾਬਾਦ ਦਾ ਰੈਫਰੈਂਸ ਦਿੱਤਾ ਗਿਆ ਹੈ । ਉਸ ਦੇ ਫ਼ੈਸਲੇ ਦੇ ਵੀਊ ਵਿਚ ਇਹ ਲਿਆਂਦੀ ਗਈ ਹੈ । ਅਸੀਂ ਮਹਿਸੂਸ ਕਰਦੇ ਹਾਂ ਕਿ ਹਾਈ ਕੋਰਟ ਦੇ ਫ਼ੈਸਲੇ ਦਾ ਤਾਂ ਬਹਾਨਾਂ ਹੀ ਹੈ ਔਰ ਅਸਲ ਗਲ ਇਹ ਹੈ ਕਿ ਕਰਾਈਮ ਅਗੇ ਨਾਲੋਂ ਵਧ ਰਿਹਾ ਹੈ ਔਰ ਪੰਜਾਬ ਸਰਕਾਰ ਨੂੰ ਫਿਕਰ ਇਹ ਹੈ ਕਿ ਇਨ੍ਹਾਂ ਕਰਾਈਮਜ਼ ਦੇ ਬਾਰੇ ਵਿਚ ਫ਼ੈਸਲਾ ਜਲਦੀ ਕਰ ਸਕੀਏ ਔਰ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਇਨਵਾਲਵ ਕਰਕੇ ਸਜ਼ਾ ਦੇ ਸਕੀਏ । ਸਾਰੇ ਹਿੰਦੁਸਤਾਨ ਵਿਚ ਹੋਰ ਵੀ ਬਹੁਤ ਸਾਰੇ ਕਮਿਸ਼ਨ ਬਠਾਏ ਹੋਏ ਹਨ । ਮੈਜਿਸਟਰੇਟ ਜਿਹੜੇ ਲਗਣੇ ਹਨ ਉਹ ਪਰਟੀਕੁਲਰ ਕੇਸਿਜ਼ ਔਰ ਪਰਟੀਕੁਲਰ ਕਲਾਸ ਲਈ ਮੰਗੇ ਗਏ ਹਨ । ਪਹਿਲੀ ਕਲਾਜ਼-ਏ ਜੋੜਨੀ ਹੈ । ਇਸ ਕਲਾਜ਼-ਏ ਵਿਚ ਲਿਖਿਆ ਹੋਇਆ ਹੈ—

12.20 P.M. (At this stage Haji Anwar Ahmed Khan, a Member of the Panel of Chairmen, occupied the Chair)

> In every district, there shall be established as many Courts of Judicial Magistrates of the first class and of the second class, and at such places, as the State Government may, after consultation with the High Court, by notification, specify.

ਜਦ, ਚੇਅਰਮੈਨ ਸਾਹਿਬ, ਇਹ ਮੌਜੂਦ ਸੀ, ਹੁਣ ਇਹ ਜਿਹੜੀ ਅਮੈਂਡਮੈਂਟ ਲਿਆ ਰਹੇ ਹਨ, ਉਹ ਇਸ ਤਰ੍ਹਾਂ ਹੈ:—

'The State Government may likewise establish as many Courts of Judicial Magistrates of the first class in respert to particular ca·es or to particular Classes of cases or in regard to cases generally, in any local area'.

ਇਸ ਦੇ ਵਿਚ ਇਹ ਖੁਲ੍ਹੀ ਛੁਟੀ ਲੈ ਰਹੇ ਹਨ ਤਾਂ ਕਿ ਜਿਥੇ ਮਰਜ਼ੀ ਹੋਵੇ ਮੈਜਿਸਟਰੇਟ ਨੂੰ ਲਗਾ ਦੇਣ । ਕਿਸੇ ਖ਼ਾਸ ਵਿਅਕਤੀ ਨੂੰ ਜਿਥੇ ਮਰਜ਼ੀ ਲਗਾ ਦੇਣ । ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਪੁਲਿਟੀਕਲ ਮਨਸ਼ਾ ਜੋ ਹੈ ਉਹ ਆਪੋਜ਼ੀਸ਼ਨ ਨੂੰ ਬੇਚੈਨ ਕਰਨਾ ਹੈ ਅਤੇ ਆਪੋਜ਼ੀਸ਼ਨ ਪਾਰਟੀਆਂ ਨੂੰ ਹੈਰਾਸ ਕਰਨਾ ਹੈ ਤਾਕਿ ਉਹ ਅਵਾਜ਼ ਨਾ ਉਠਾ ਸਕਣ ।

12.22 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੇਰੇ ਕੋਲ 25 ਫਰਵਰੀ, 1978 ਦੀ 'ਟਰੀਬਿਊਨ' ਅਖਬਾਰ ਹੈ ਇਸ ਵਿਚ "ਬਿੱਗ ਕਰਾਈਮਜ਼ ਰਾਈਜ਼ ਇਨ ਪੰਜਾਬ" ਥੱਲੇ ਲਿਖਿਆ ਹੈ ਕਿ 1976 ਵਿਚ ਮਰਡਰ ਹੋਏ 575 ਅਤੇ 1977 ਵਿਚ ਇਹ ਵਧ ਕੇ 624 ਹੋ ਗਏ । ਅਟੈਂਪਟ ਟੂ ਮਰਡਰ 1976 ਵਿਚ 395 ਸੀ ਅਤੇ 1977 ਵਿਚ ਇਹ ਵਧਕੇ 485 ਹੋ ਗਏ । ਇਸ ਤਰ੍ਹਾਂ 90 ਦਾ ਫਰਕ ਹੋ ਗਿਆ । ਕਿਡਨੈਪਿੰਗ 1976 ਵਿਚ 286 ਸੀ ਅਤੇ 1977 ਵਿਚ ਇਹ 310 ਹੋਏ, ਇਸ ਤਰ੍ਹਾਂ 24 ਦਾ ਵਾਧਾ ਹੋ ਗਿਆ । ਅਸਾਲਟ ਆਨ ਪਬਲਿਕ ਸਰਵੈਂਟਸ 1976 ਵਿਚ 225 ਸੀ ਅਤੇ 1977 ਵਿਚ 255 ਹੋ ਗਏ । ਰਾਬਰੀ ਦੇ ਕੇਸਿਜ਼ 50 ਤੋਂ 60 ਹੋ ਗਏ ਅਤੇ ਇਸ ਤਰ੍ਹਾਂ 10 ਦਾ ਵਾਧਾ ਹੋਇਆ । ਬਰਗਲਰੀ ਦੇ ਕੇਸਿਜ਼ 1399 ਤੋਂ 1909 ਹੋ ਗਏ । ਥੈਫਟ ਦੇ ਕੇਸਿਜ਼ 2610 ਤੋਂ 3007 ਹੋ ਗਏ । ਇਹ ਕੁਝ ਇਨ੍ਹਾਂ ਦੇ ਰਾਜ ਵਿਚ ਹੋਇਆ ਹੈ । ਇਨ੍ਹਾਂ ਦੇ ਰਾਜ ਵਿਚ ਕਰਾਈਮਜ਼ ਵਿਚ ਐਨਾ ਵਾਧਾ ਹੋਇਆ । ਇਹ ਜਿਹੜੀ ਅਮੈਂਡਮੈਂਟ ਲਿਆ ਰਹੇ ਹਨ ਇਸ ਦੇ ਪਿਛੇ ਪੁਲਿਟੀਕਲ ਮਕਸਦ ਹੈ ਅਤੇ ਇਹ ਪਾਵਰ ਲੈਣਾ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਮਰਜ਼ੀ ਹੋਵੇ ਜਿਥੇ ਮਰਜੀ ਕਿਸੇ ਨੂੰ ਲਗਾ ਦਿਓ । ਇਸ ਤਰ੍ਹਾਂ ਝੂਠੇ ਕੇਸ ਬਣਾਉਣਗੇ ਅਤੇ ਜਿਸ ਨੂੰ ਮਰਜ਼ੀ ਹੈ ਅੰਦਰ ਕਰ ਦੇਣਗੇ । ਸਪੀਕਰ ਸਾਹਿਬ, ਹਿੰਦੁਸਤਾਨ ਦੇ ਅਵਾਮ ਨੇ ਇਸ ਕਿਸਮ ਦਾ ਜਿਹੜਾ ਇਹਨਾਂ ਦਾ ਮਕਸਦ ਹੈ ਉਸਨੂੰ ਠੁਕਰਾ ਦਿਤਾ ਹੈ । ਇਸ ਦਾ ਰੀਐਕਸ਼ਨ ਇਨ੍ਹਾਂ ਨੇ ਦੇਖ ਹੀ ਲਿਆ ਹੈ । ਹੁਣ ਜਿਹੜੀਆਂ ਚੋਣਾਂ ਹੋਈਆਂ ਹਨ ਇਨ੍ਹਾਂ ਨੇ ਇਸ ਵਿਚ ਹਾਈਕੋਰਟ ਦੀ ਕੰਸਲਟੇਸ਼ਨ ਜ਼ਰੂਰੀ ਨਹੀਂ ਸਮਝੀ ਅਤੇ ਉਸ ਨੂੰ ਕੰਸਲਟ ਕੀਤੇ ਬਗੈਰ ਹੀ ਇਸ ਤਰ੍ਹਾਂ ਮੈਜਿਸਟਰੇਟ ਲਗਾ ਦੇਣਗੇ । ਸਪੀਕਰ ਸਾਹਿਬ, ਇਸਦੇ ਆਬਜੈਕਟ ਐਂਡ ਰੀਜ਼ਨਜ਼ ਵਿਚ ਲਿਖਿਆ ਹੈ:

In view of the judgemet of the Allahabad High Court it has become necessary to power the State Government to establish a Court of Judicial Magistrate Ist Class in respect of certain class of cases in any local area as well. It is also felt necessary to empower the High Court to authorise.. ..

ਲੇਕਿਨ ਇਹ ਜਿਹੜੀ ਇਹਨਾਂ ਨੇ ਅਮੈਂਡਮੈਂਟ ਕੀਤੀ ਹੈ ਉਸਦੇ ਵਿਚ ਹਾਈ ਕੋਰਟ ਦਾ ਬਿਲਕੁਲ ਜ਼ਿਕਰ ਨਹੀਂ ਕੀਤਾ । ਇਸ ਦੀ ਕਲਾਜ਼-1 ਵਿਚ ਹਾਈ ਕੋਰਟ ਦਾ ਜ਼ਿਕਰ ਕੀਤਾ ਗਿਆ ਹੈ, ਪਰ ਜਿਹੜੀ ਕਲਾਜ਼ 1(ਏ) ਹੈ ਉਸ ਦੇ ਵਿਚ ਹਾਈ ਕੋਰਟ ਦਾ ਜ਼ਿਕਰ ਨਹੀਂ ਹੈ । ਹਾਈ ਕੋਰਟ ਦੀ ਮਰਜ਼ੀ ਦੇ ਬਗੈਰ ਇਹ ਮੈਜਿਸਟਰੇਟ ਨੂੰ ਐਪੁਆਇੰਟ ਨਹੀਂ ਕਰ ਸਕਣਗੇ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਇਸ ਅਮੈਂਡਮੈਂਟ ਨੂੰ ਲਿਆਉਣ ਦਾ ਮਕਸਦ ਇਹੀ ਹੈ ਕਿ

[ਡਾਕਟਰ ਕੇਵਲ ਕ੍ਰਿਸ਼ਨ]

ਜ਼ਿਆਦਾ ਤੋਂ ਜ਼ਿਆਦਾ ਮੈਜਿਸਟਰੇਟਸ ਆਪਣੀ ਮਰਜ਼ੀ ਨਾਲ ਲਾ ਕੇ ਆਪੋਜ਼ੀਸ਼ਨ ਨੂੰ ਹੈਰਾਸ ਕੀਤਾ ਜਾਵੇ, ਪਰੇਸ਼ਾਨ ਕੀਤਾ ਜਾਵੇ ਅਤੇ ਉਹਨਾਂ ਤੇ ਝੂਠੇ ਮੁਕੱਦਮੇ ਬਣਾ ਕੇ ਫਸਾਇਆ ਜਾਵੇ । ਪਿਛਲਾ ਕੋਈ ਰੈਫਰੈਂਸ ਦੇ ਕੇ ਉਨ੍ਹਾਂ ਤੇ ਕੇਸ ਬਣਾ ਕੇ ਉਨ੍ਹਾਂ ਦੀ ਪਰੇਸ਼ਾਨੀ ਨੂੰ ਵਧਾਉਣਾ ਇਨ੍ਹਾਂ ਦਾ ਮਕਸਦ ਹੈ । ਅਸੀਂ ਦੇਖਦੇ ਆ ਰਹੇ ਹਾਂ ਕਿ ਜਦੋਂ ਦੀ ਪੰਜਾਬ ਸਰਕਾਰ ਵਜੂਦ ਵਿਚ ਆਈ ਹੈ.....

ਸ੍ਰੀ ਮਨਮੋਹਨ ਕਾਲੀਆ: ** **

Mr. Speaker: This is no point of order

**ਡਾਕਟਰ ਕੇਵਲ ਕ੍ਰਿਸ਼ਨ** : ਇਹ ਜਿਹੜੀ ਅਮੈਂਡਮੈਂਟ ਲਿਆਂਦੀ ਹੈ ਇਸਦੇ ਵਿਚ ਪੁਲੀਟੀਕਲ ਮਨਸ਼ਾ ਹੈ ਅਤੇ ਅਸੀਂ ਇਸ ਦੀ ਵਿਰੋਧਤਾ ਕਰਦੇ ਹਾਂ । ਇਸਦੀ ਬਿਲਕੁਲ ਕੋਈ ਜ਼ਰੂਰਤ ਨਹੀਂ ਹੈ । ਇਨ੍ਹਾਂ ਦਾ ਮਨ ਸਾਫ ਨਹੀਂ ਹੈ। ਅਸੀਂ ਇਸ ਦੀ ਵਿਰੋਧਤਾ ਕਰਦੇ ਹਾਂ ।

**ਸਰਦਾਰ ਉਮਰਾਓ ਸਿੰਘ (ਨਕੋਦਰ)**: ਸਪੀਕਰ ਸਾਹਿਬ, ਇਹ ਜੋ ਕਰਿਮੀਨਲ ਪਰੋਸੀਜਰ ਕੋਡ ਵਿਚ ਅਮੈਂਡਮੈਂਟ ਲਿਆਂਦੀ ਗਈ ਹੈ ਇਸ ਦੇ ਬਾਰੇ ਕਾਲੀਆ ਜੀ ਨੇ ਪੁਆਇੰਟ ਆਫ ਆਰ-ਡਰ ਰੇਜ਼ ਕਰਦੇ ਹੋਏ ਕਿਹਾ ਹੈ ਕਿ ਪੇਅਰੇਂਟ ਐਕਟ ਵਿਚ ਇਸ ਗਲ ਦੀ ਪਰੋਵੀਜ਼ਨ ਹੈ ਕਿ ਹਾਈ ਕੋਰਟ ਦੀ ਕਨਸਲਟੇਸ਼ਨ ਹੋਣੀ ਚਾਹੀਦੀ ਹੈ । ਮੈਂ ਫਿਰ ਤੋਂ ਕਲਾਜ਼ 11 ਪੜ੍ਹਨਾ ਚਾਹੁੰਦਾ ਹਾਂ, ਉਹ ਇਸ ਤਰ੍ਹਾਂ ਹੈ—

'PARENT ACT CLAUSE II'

'In every district (not being a metropolitan area), there shall be established as many Courts of Judicial Magistrates of the first class and of the second class and at such places, as the State Government may, after consultation with the High Court, by notification, specify'.

ਸਪੀਕਰ ਸਾਹਿਬ, ਕਲਾਜ਼ 1 ਆਫਟਰ ਕੰਨਸਲਟੇਸ਼ਨ ਵਿਦ ਦੀ ਹਾਈ ਕੋਰਟ, ਇਹ ਜਿਹੜੀ ਕਲਾਜ਼ 1(ਏ) ਲਿਆ ਰਹੇ ਹਨ, ਉਸ ਦੇ ਵਿਚ ਹਾਈ ਕੋਰਟ ਦਾ ਕੋਈ ਜ਼ਿਕਰ ਨਹੀਂ ਹੈ । ਉਸ ਦੇ ਵਿਚ ਲਿਖਿਆ ਹੈ —

(NEW CLAUSE I A)

'The State Government may likewise establish as many Courts of Judicial Magistrate of the first class in respect to particular cases or to particular classes of cases or in regard to cases generally, in any local area.'

ਸਪੀਕਰ ਸਾਹਿਬ, ਜਿਥੋਂ ਤੱਕ ਡਿਸਟ੍ਰਿਕਟ ਵਿਚ ਪਾਵਰ ਦੇਣ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਇਹ ਤਾਂ ਆਬਜੈਕਸ਼ਨੇਬਲ ਗੱਲ ਨਹੀਂ ਹੋ ਸਕਦੀ ਪਰ ਇਹ ਮੈਜਿਸਟਰੇਟਸ ਨੂੰ ਕਿਸੇ ਖਾਸ ਏਰੀਏ ਵਿਚ ਪਾਵਰ ਦੇਣਾ ਚਾਹੁੰਦੇ ਹਨ ਅਤੇ ਉਸ ਮਾਮਲੇ ਵਿਚ ਹਾਈ ਕੋਰਟ ਨੂੰ ਕਨਸਲਟ ਨਾ ਕਰਨਾ ਅਤੇ ਕਿਸੇ ਮੈਜਿਸਟਰੇਟ ਦਾ ਏਰੀਆ ਡਿਫਾਈਨ ਕਰਨਾ, ਇਹ ਆਬਜੈਕਸ਼ਨੇਬਲ ਗੱਲ ਹੈ । ਸਾਡੇ ਦੇਸ਼ ਦੇ ਅੰਦਰ, ਖਾਸ ਕਰਕੇ ਪੰਜਾਬ ਦੇ ਅੰਦਰ ਅਸੀਂ ਹਾਈ ਕੋਰਟ ਦੀ ਜੁਡੀਸ਼ੀਅਲ ਅਥਾਰਿਟੀ ਮੰਨੀ ਹੈ । ਉਸ ਨਾਲ ਇਹ ਗੱਲ ਕੰਟਰਾਡਿਕਟਰੀ ਹੈ ਔਰ ਹਾਈ ਕੋਰਟ ਦੀ ਜੋ ਸੁਪਰਵੀਜ਼ਨ ਹੈ ਉਸ ਨਾਲੋਂ ਵੀ ਇਹ ਪਿੱਛੇ ਹੱਟਣ ਦੀ ਗੱਲ ਹੈ ਸਾਡੀ ਸਰਕਾਰ ਆਪਣੇ ਕੋਲ ਪਾਵਰ ਲੈਣਾ ਚਾਹੁੰਦੀ ਹੈ ਜਿਸ ਨਾਲ ਉਹ ਡਿਫਾਈਨ

**Expunged as ordered by the Chair.

ਕਰ ਸਕੇ ਕਿ ਕਿਸ ਏਰੀਆ ਵਿਚ ਕਿਸ ਮੈਜਿਸਟਰੇਟ ਨੂੰ ਲਗਾਇਆ ਜਾ ਸਕਦਾ ਹੈ । ਪਹਿਲਾਂ ਡਿਸਟ੍ਰਿਕਟ ਵਿਚ ਇਕ ਸੈਕੰਡ ਕਲਾਸ ਮੈਜਿਸਟਰੇਟ ਜਾਂ ਫਸਟ ਕਲਾਸ ਮੈਜਿਸਟਰੇਟ ਲਗਾਇਆ ਜਾ ਸਕਦਾ ਸੀ । ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਆਬਜੈਕਸ਼ਨੇਬਲ ਗੱਲ ਕਲਾਜ਼ 13 ਬਾਰੇ ਹੈ । ਉਹ ਇਸ ਤਰ੍ਹਾਂ ਹੈ :

> 'The High Court may, if requested by the Central or State Government so to do, confer upon any person who holds or has held any post under the Government, all or any of the powers conferred or conferrable by or under this Code on a Judicial Magistrate of the second class....'

ਸਪੀਕਰ ਸਾਹਿਬ, ਇਸ ਕਲਾਜ਼ ਥੱਲੇ ਇਹ ਪਾਵਰਜ਼ ਕਿਸੇ ਹੋਰ ਐਗਜ਼ੈਕਟਿਵ ਅਥਾਰਿਟੀ ਨੂੰ ਵੀ ਦਿਤੀਆਂ ਜਾ ਸਕਦੀਆਂ ਹਨ Whether he is Executive Magistrate or he is Municipal Magistrate or he may be having any other charge or he can be a Sub-Judicial Magistrate.

ਇਹ ਪਾਵਰ ਐਗਜ਼ੈਕਟਿਵ ਅਥਾਰਿਟੀਜ਼ ਨੂੰ ਵੀ ਦਿਤੀਆਂ ਜਾ ਸਕਦੀਆਂ ਹਨ ਜਿਸ ਤਰ੍ਹਾਂ ਪੈਟੀ ਕੇਸਿਜ਼ ਹੋਣ ਤਾਕਿ ਜੁਡੀਸ਼ਲ ਕੋਰਟਸ ਦਾ ਕੰਮ ਨਾ ਵਧੇ । ਪਰ ਇਹ ਜਿਹੜਾ ਫਸਟ ਕਲਾਸ ਮੈਜਿਸਟਰੇਟ ਦੀਆਂ ਪਾਵਰਜ਼ ਐਗਜ਼ੈਕਟਿਵ ਅਥਾਰਿਟੀਜ਼ ਨੂੰ ਦੇਣ ਦਾ ਮਕਸਦ ਹੈ, ਇਹ ਬਿਲਕੁਲ ਨੀਗੇਸ਼ਨ ਹੈ ਉਸ ਪ੍ਰਿੰਸੀਪਲ ਐਕਟ ਦੀ ਜਿਹੜੀ ਕਿ ਸੈਪਰੇਸ਼ਨ ਆਫ ਜੁਡੀਸ਼ਰੀ ਦੇ ਅਸੂਲ ਵਿਚ ਇਸ ਸੂਬੇ ਵਿਚ ਕਾਂਗਰਸ ਸਰਕਾਰ ਨੇ ਲਿਆਂਦੀ ਸੀ । ਉਸ ਦੇ ਲਿਆਉਣ ਦਾ ਅਸਲ ਮਕਸਦ ਇਹ ਸੀ ਕਿ ਜੁਡੀਸ਼ਲ ਅਥਾਰਿਟੀਜ਼ ਦਾ ਹਾਈ ਕੋਰਟ ਨਾਲ ਸਬੰਧ ਹੋਣਾ ਚਾਹੀਦਾ ਹੈ । ਇਹ ਠੀਕ ਹੈ ਕਿ ਇਸ ਬਾਰੇ ਹਾਈ ਕੋਰਟ ਦੀ ਕੰਸਲਟੇਸ਼ਨ ਲੈਣ ਦੀ ਜ਼ਰੂਰਤ ਪਵੇਗੀ ਪਰ ਜ਼ਰੂਰੀ ਹੈ ਕਿ ਮਨਿਸਟਰ ਸਾਹਿਬ ਇਸ ਗੱਲ ਬਾਰੇ ਇਸ ਸਦਨ ਦੇ ਮੈਂਬਰ ਸਾਹਿਬਾਨ ਨੂੰ ਜ਼ਰੂਰ ਦੱਸਣ ਕਿ ਇਸ ਦੀ ਕਿਉਂ ਲੋੜ ਪਈ । ਇਹ ਜਿਹੜੀ ਐਗਜ਼ੈਕਟਿਵ ਮੈਜਿਸਟਰੇਟ ਨੂੰ, ਫਸਟ ਕਲਾਸ ਮੈਜਿਸਟਰੇਟ ਨੂੰ ਪਾਵਰਜ਼ ਦੇਣ ਦੀ ਇਸ ਐਕਟ ਵਿਚ ਪਰੋਵੀਜ਼ਨ ਕੀਤੀ ਗਈ ਹੈ, ਇਸ ਦੀ ਕੀ ਜ਼ਰੂਰਤ ਹੈ । ਜਿਸ ਤਰ੍ਹਾਂ ਮੇਰੇ ਮਾਨਯੋਗ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਹੈ ਕਿ ਇਹ ਪਾਵਰਜ਼ ਕਿਸੇ ਸਟੇਜ ਤੇ ਮਿਸਯੂਜ਼ ਹੋ ਸਕਦੀਆਂ ਹਨ । ਕਿਉਂਕਿ ਜੁਡੀਸ਼ਲ ਕੋਰਟਸ ਦੀ ਵੀ ਇੰਪਾਰਸ਼ੀਐਲਟੀ ਬਣੀ ਰਹੇ ਪਰ ਐਗਜ਼ੈਕਟਿਵ ਕੋਰਟਸ ਜਾਂ ਐਗਜ਼ੈਕਟਿਵ ਮੈਜਿਸਟਰੇਟਸ ਤਾਂ ਗੌਰਮਿੰਟ ਦੇ ਥੱਲੇ ਹੁੰਦੇ ਹਨ ਅਤੇ ਉਨ੍ਹਾਂ ਕੋਲੋਂ ਜਸਟਿਸ ਦੀ ਕੋਈ ਆਸ ਨਹੀਂ ਕੀਤੀ ਜਾ ਸਕਦੀ । ਇਸ ਕਿਸਮ ਦੀਆਂ ਐਗਜ਼ੈਕਟਿਵ ਮੈਜਿਸਟਰੇਟਸ ਨੂੰ ਪਾਵਰ ਦੇਣਾ ਠੀਕ ਨਹੀਂ । ਇਸ ਤਰ੍ਹਾਂ ਇਹ ਜੁਡੀਸ਼ਲ ਮੈਜਿਸਟਰੇਟਸ ਤੇ ਕਾਬੂ ਪਾਉਣਾ ਚਾਹੁੰਦੇ ਹਨ, ਇਹ ਗਲਤ ਗੱਲ ਹੈ ਅਤੇ ਇਹ ਜੁਡੀਸ਼ਰੀ ਦੇ ਵਿਰੁੱਧ ਹੈ, ਇਹ ਨਹੀਂ ਹੋਣਾ ਚਾਹੀਦਾ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਸਪੀਕਰ ਸਾਹਿਬ, ਕਿਉਂਕਿ ਇਹ ਲੀਗਲ ਮਸਲਾ ਹੈ ਇਸ ਲਈ ਮੈਂ ਇਸ ਤੇ ਆਪਣੀ ਓਪੀਨੀਅਨ ਦੇਣਾ ਮੁਨਾਸਿਬ ਸਮਝਦਾ ਹਾਂ । ਇਹ ਅਮੈਂਡਮੈਂਟ ਬੜੀ ਜ਼ਰੂਰੀ ਹੈ ਔਰ ਇਸ ਤੋਂ ਬਗੈਰ ਕੇਸਿਜ਼ ਦੀ ਡਿਸਪੋਜ਼ਲ ਨਹੀਂ ਹੋ ਸਕਦੀ । ਜੁਡੀਸ਼ਲ ਕੇਸਿਜ਼ ਵਿਚ ਇਹ ਹੁੰਦਾ ਹੈ ਜਿਵੇਂ ਕਿ ਵੀਟ੍ਹ ਸਕੈਂਡਲ ਦਾ ਕੇਸ ਹੈ, ਮਟੌਰ ਸੈਸ਼ਨ ਦਾ ਕੇਸ ਹੈ....(ਵਿਘਨ) (ਇਕ ਆਵਾਜ਼ : ਇਹੀ ਤਾਂ ਅਸੀਂ ਕਹਿੰਦੇ ਹਾਂ) ਤੁਸੀਂ ਸੁਣ ਤਾਂ ਲਉ, ਮੈਂ ਆਪਣੇ ਵਿਚਾਰ ਦੱਸ ਰਿਹਾ ਹਾਂ । ਇਸ ਦੇ ਲਈ ਬਹੁਤ ਸਾਰੇ ਜ਼ਿਲ੍ਹਿਆਂ ਵਿਚੋਂ ਪੈਸਾ ਇਕੱਠਾ ਕੀਤਾ ਹੈ । ਜਦੋਂ ਇਸ ਦੀ ਇਨਕੁਆਇਰੀ ਕੀਤੀ ਗਈ ਸੀ ਤਾਂ ਉਦੋਂ ਕਿਸੇ ਨੇ ਜਲੰਧਰ ਦਾ ਦੱਸਿਆ, ਕਿਸੇ ਨੇ ਲੁਧਿਆਣੇ ਦਾ ਦਸਿਆ ਅਤੇ

[ਸਰਦਾਰ ਦਲੀਪ ਸਿੰਘ ਪਾਂਧੀ]

ਕਿਸੇ ਨੇ ਪਟਿਆਲੇ ਦਾ ਦੱਸਿਆ ਕਿ ਇਕੱਠਾ ਪੈਸਾ ਕੀਤਾ ਗਿਆ ਹੈ। ਸੋ, ਮੇਰੀ ਬੇਨਤੀ ਹੈ ਕਿ ਲੀਗਲ ਕੇਸਿਜ਼ ਦੀ ਡਿਸਪੋਜ਼ਲ ਨਹੀਂ ਹੋ ਸਕਦੀ। ਅਗਰ ਕੋਈ ਕੁਰੱਪਸ਼ਨ ਦਾ ਕੇਸ ਹੈ ਜਾਂ ਕੋਈ ਹੋਰ ਇਸ ਤਰ੍ਹਾਂ ਦਾ ਕੇਸ ਹੈ ਜਾਂ ਆਈ. ਪੀ. ਸੀ. ਦੀ ਧਾਰਾ 409 ਹੇਠ ਕੋਈ ਕੰਪਲੇਂਟ ਹੈ ਉਸ ਦੇ ਲਈ ਕੋਈ ਵਾਕਿਆ ਲੁਧਿਆਣੇ ਦਾ ਹੈ, ਇਕ ਵਾਕਿਆ ਜਲੰਧਰ ਦਾ ਜਾਂ ਕਿਸੀ ਦੂਸਰੀ ਥਾਂ ਦਾ ਹੈ ਤਾਂ ਉਸ ਦੇ ਲਈ ਅਧਿਕਾਰ ਮੈਜਿਸਟਰੇਟ ਕਲਾਸ ਵਨ ਨੂੰ ਦੇਣ ਨਾਲ, ਇਕ ਆਦਮੀ ਨੂੰ ਪੰਜਾਬ ਸਰਕਾਰ ਵਲੋਂ ਅਧਿਕਾਰ ਦੇਣ ਨਾਲ ਇਨ੍ਹਾਂ ਕੇਸਿਜ਼ ਦੀ ਡਿਸਪੋਜ਼ਲ ਜਿਹੜੀ ਹੈ ਉਹ ਜਲਦੀ ਹੋਵੇਗੀ। 'ਇਕ ਬੰਦਾ ਤੇਜ਼ੀ ਨਾਲ ਡਿਸਪੋਜ਼ਲ ਕਰ ਸਕਦਾ ਹੈ। ਇਸ ਵੇਲੇ ਇਸ ਦਾ ਲਕੁਨਾ ਕੀ ਹੈ ਕਿ ਵਾਕਿਆ ਲੁਧਿਆਣੇ ਦਾ ਹੈ The case should be filed where the incident takes place. ਜੇ ਪਟਿਆਲੇ ਦਾ ਹੈ ਤਾਂ ਉਥੇ ਫਾਈਲ ਹੋਵੇਗਾ। ਸੋ, ਸਰਕਾਰ ਦੀ ਜਿਹੜੀ ਇਹ ਅਮੈਂਡਮੈਂਟ ਹੈ ਇਹ ਬੜੀ ਜ਼ਰੂਰੀ ਹੈ ਅਤੇ ਇਹ ਪਾਸ ਹੋਣੀ ਚਾਹੀਦੀ ਹੈ। ਇਸ ਦੇ ਨਾਲ ਜਿਹੜੀ ਡਿਸਪੋਜ਼ਲ ਹੈ ਉਹ ਛੇਤੀ ਹੋਵੇਗੀ। ਜਿਹੜੇ ਕੇਸਿਜ਼ ਕਾਫ਼ੀ ਚਿਰ ਤੋਂ ਲਮਕਦੇ ਚਲੇ ਆ ਰਹੇ ਹਨ ਅਤੇ ਅਗੇ ਨੂੰ ਲਮਕਣੇ ਸਨ ਉਹ ਛੇਤੀ ਨਾਲ ਡਿਸਪੋਜ਼ ਆਫ਼ ਹੋਣਗੇ।

ਇਕ, ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਜੁਡੀਸ਼ਰੀ ਹੈ ਜਿਸ ਨੂੰ ਆਪਾਂ ਸਾਰੇ ਇੰਡੀਪੈਂਡੈਂਟ ਹੀ ਮੰਨਦੇ ਹਾਂ ਉਸ ਨੂੰ ਸਹੂਲਤ ਦੇਣ ਦੀ ਵੀ ਲੋੜ ਹੈ। ਮੈਨੂੰ ਪਤਾ ਲਗਿਆ ਹੈ ਕਿ ਜਿਹੜਾ ਪਹਿਲਾਂ ਐਡਵੋਕੇਟਾਂ ਚੋਂ ਸੈਸ਼ਨ ਜੱਜ ਹੁੰਦਾ ਸੀ ਅਤੇ ਉਸ ਦਾ 7 ਸਾਲ ਦਾ ਐਕਸਪੀਰੀਐਂਸ ਹੁੰਦਾ ਸੀ ਤਾਂ ਉਸ ਨੂੰ ਨਿਯੁਕਤੀ ਵੇਲੇ 7 ਐਡਵਾਂਸ ਇਨਕਰੀਮੈਂਟਸ ਦਿੰਦੇ ਸੀ ਲੇਕਿਨ ਇਨ੍ਹਾਂ ਮਹਾਂ-ਪੁਰਸ਼ਾਂ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਦੇ ਰਾਜ ਵਿਚ 4-4 ਇਨਕਰੀਮੈਂਟਸ ਹੀ ਦਿਤੀਆਂ ਗਈਆਂ ਹਨ। ਅਹੁਦਾ ਜ਼ਿਆਦਾ ਔਰ ਤਨਖਾਹ ਘੱਟ, ਇਹ ਉਨ੍ਹਾਂ ਨਾਲ ਧੱਕਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੇ ਉਹ ਆਪਣੇ ਮੁਲਾਜ਼ਮਾਂ ਦੇ ਮਸਲੇ ਹਲ ਕਰਦੀ ਹੈ, ਜਿਥੇ ਉਸਨੇ ਮੁਲਾਜ਼ਮਾਂ ਦੇ ਮੱਸਲੇ ਹੱਲ ਕੀਤੇ ਹਨ ਉਥੇ ਜੁਡੀਸ਼ਰੀ ਦੇ ਵੀ ਜੋ ਮਸਲੇ ਹਨ ਉਨ੍ਹਾਂ ਨੂੰ ਵੀ ਹੱਲ ਕਰਨਾ ਚਾਹੀਦਾ ਹੈ।

ਅੰਤ ਵਿਚ, ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਅਮੈਂਡਮੈਂਟ ਦੇ ਨਾਲ ਜਿਹੜੇ ਛੋਟੇ ਛੋਟੇ ਕੇਸਿਜ਼ ਹਨ ਅਤੇ ਕਾਫ਼ੀ ਅਰਸੇ ਤੋਂ ਤੁਰੇ ਚਲੇ ਆਉਂਦੇ ਹਨ ਜਿਸ ਤਰ੍ਹਾਂ ਕਿ ਐਕਸਾਈਜ਼ ਐਕਟ ਦੇ ਥੱਲੇ ਕੇਸ, ਟਰੱਕਾਂ ਦੇ ਬਾਰੇ ਕਿ ਜਿਥੇ ਮਰਜ਼ੀ ਲੈ ਕੇ ਤੁਰੀ ਜਾਓ, ਸਿਨੇਮਾ ਚਲਾਨ ਜਾਂ ਬਸਾਂ ਦੇ ਓਵਰ ਲੋਡਿੰਗ ਦੇ ਚਲਾਨ ਅਤੇ ਇਸ ਤਰ੍ਹਾਂ ਦੇ ਹੋਰ ਕੇਸ ਜਿਹੜੇ ਹਨ ਉਨ੍ਹਾਂ ਦੀ ਡਿਸਪੋਜ਼ਲ ਛੇਤੀ ਹੋਵੇਗੀ। ਪੰਜਾਬ ਸਰਕਾਰ ਨੇ ਬੜਾ ਸੋਚ ਸਮਝ ਕੇ ਇਸ ਦਾ ਫੈਸਲਾ ਕੀਤਾ ਹੈ। ਲਾਅ ਡੀਪਾਰਟਮੈਂਟ ਨੇ ਸਾਡੇ ਸਾਹਮਣੇ ਇਕ ਬੜੀ ਅੱਛੀ ਪ੍ਰੋਪੋਜ਼ਲ ਲਿਆਂਦੀ ਹੈ ਕਿ ਇਕ ਕੇਸ ਜੋ 10 ਸਾਲ ਤੋਂ ਜਾਂ 5 ਸਾਲ ਤੋਂ ਚਲਦਾ ਆ ਰਿਹਾ ਹੈ ਇਸ ਦੇ ਹੋਣ ਨਾਲ ਇਹ ਛੇਤੀ ਮੁਕਣਗੇ। It is also felt necessary to empower the High Court to authorise any officer of the Government to exercise all or any of the powers of a Judicial Magistrate of the 1st Class in any local area. ਤੇ, ਸਪੀਕਰ ਸਾਹਿਬ, ਇਹ ਬੜੀ ਅੱਛੀ ਗੱਲ ਹੈ। ਮੈਂ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ।

ਸ੍ਰੀ ਮਨਮੋਹਨ ਕਾਲੀਆ (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਅਰਜ਼ ਇਹੀ ਹੈ ਕਿ ਜੋ ਇਹ ਅਮੈਂਡਮੈਂਟ ਹੈ ਉਹ ਸਿਰਫ ਅਲਾਹਾਬਾਦ ਹਾਈਕੋਟ ਦੀ ਜੱਜਮੈਂਟ ਦਾ ਜਿਹੜਾ ਲਾਕੂਨਾ ਹੈ ਉਸ ਨੂੰ ਦੂਰ ਕਰਨ ਵਾਸਤੇ ਹੈ ਔਰ ਗੱਲ ਬਹੁਤ ਮਾਮੂਲੀ ਜਿਹੀ ਹੈ । ਸੈਕਸ਼ਨ 11 ਦੀ ਅਮੈਂਡਮੈਂਟ ਜਿਹੜੀ ਕੀਤੀ ਹੈ ਉਸ ਦੇ ਵਿਚ ਲਫਜ਼ ਇਹੀ ਹੈ--

'In every district (not being a metropolitan area) there shall be established as many courts of Judicial Magistrates of the first class and of the second class, and at such place, as the State Government may, after consultation with the High Court, by notification, specify.'

ਇਸ ਦਾ ਮਤਲਬ ਇਹ ਹੈ ਕਿ ਜ਼ਿਲ੍ਹੇ ਵਿਚ ਜਿਹੜੀ ਮੈਜਿਸਟਰੇਟ ਦੀ ਜੂਰਿਸਡਿਕਸ਼ਨ ਹੈ ਉਹ ਵੱਧ ਹੋ ਗਈ ਹੈ । ਉਸ ਦੀ ਜੁਰਿਸਡਿਕਸ਼ਨ ਸੈਕਸ਼ਨ 11 ਦੇ ਮੁਤਾਬਕ ਉਸ ਦੇ ਆਪਣੇ ਜ਼ਿਲ੍ਹੇ ਤੋਂ ਕਰਾਸ ਨਹੀਂ ਕਰ ਸਕਦੀ ਸੀ । ਸੈਕਸ਼ਨ 13 ਜਿਹੜਾ ਹੈ ਉਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ—

"13. (1) The High Court may, if requested by the Central or State Government so to do, confer upon any person who holds or has held any post under the Government, all or any of the powers conferred or conferrable by or under this Code on a Judicial Magistrate of the second class, in respect to particular cases or to particular classes of cases or to cases generally, in any district, not being a metropolitan area, **"

ਉਸ ਦੇ ਵਿਚ ਜਿਹੜੀ ਜੁਰਿਸਡਿਕਸ਼ਨ ਹੈ ਉਹ ਵੀ ਆਪਣੇ ਡਿਸਟ੍ਰਿਕਟ ਤੋਂ ਕਰਾਸ ਨਹੀਂ ਕਰ ਸਕਦੀ ਸੀ । ਇਸ ਦੇ ਵਿਚ ਅਮੈਂਡਮੈਂਟ ਜਿਹੜੀ ਕੀਤੀ ਹੈ —

"(1-A) The State Government may likewise establish as many courts of Judicial Magistrates of the first class in respect to particular cases or to particular classes of cases or in regard to cases generally, in any local area."

ਲੋਕਲ ਏਰੀਏ ਨੂੰ ਡੀਫਾਈਨ ਕੀਤਾ ਹੈ । ਇਸ ਰਾਹੀਂ 3, 4 ਜਾਂ 2 ਜ਼ਿਲ੍ਹਿਆਂ ਵਿਚ ਜੁਰਿਸਡਿਕਸ਼ਨ ਕਨਫਾਈਨ ਕਰ ਸਕਦੀ ਹੈ । ਇਹ ਇਕ ਟੈਕਨੀਕਲ ਲਾਕੂਨਾ ਸੀ ਜਿਸ ਦੇ ਰਾਹੀਂ ਕਈ ਬੰਦੇ ਜਿਸ ਨੇ ਜੁਰਮ ਕੀਤਾ ਹੁੰਦਾ ਸੀ ਉਹ ਇਸ ਟੈਕਨੀਕਲਟੀ ਦੀ ਆੜ ਲੈ ਕੇ ਬਰੀ ਹੋ ਜਾਂਦੇ ਸਨ । ਪਾਂਧੀ ਸਾਹਿਬ ਨੇ ਵੀ ਇਕ ਗਲ ਠੀਕ ਕਹੀ ਹੈ ਕਿ ਕਈ ਕਿਸਮ ਦੇ ਮੁਲਜ਼ਮ ਹਨ ਜਿਨ੍ਹਾਂ ਦੇ ਕੇਸਿਜ਼ ਅਦਾਲਤਾਂ ਵਿਚ ਕਾਫੀ ਚਿਰ ਤੋਂ ਪੈਂਡਿੰਗ ਪਏ ਹਨ ਉਨ੍ਹਾਂ ਦੀ ਡਿਸਪੋਜ਼ਲ ਜਲਦੀ ਹੋਇਆ ਕਰੇਗੀ । ਜਿਸ ਤਰ੍ਹਾਂ ਚੀਟਿੰਗ ਹੈ, ਫੋਰਜਰੀ ਹੈ ਜਾਂ ਕੋਈ ਕ੍ਰਾਈਮ ਕੇਸ ਹੈ ਜਿਸ ਨੂੰ ਜੁਡੀਸ਼ਲ ਮੈਜਿਸਟਰੇਟ ਟਰਾਈ ਕਰਦਾ ਹੈ ਇਸ ਦੇ ਮੁਤਾਬਕ ਜਿਹੜੀ ਸਪੈਸ਼ਲ ਮੈਜਿਸਟਰੇਟ ਦੀ ਲੋਕਲ ਲਿਮਿਟ ਹੈ ਉਹ ਕਰਾਸ ਕਰ ਸਕਦਾ ਹੈ, ਆਪਣੇ ਜ਼ਿਲ੍ਹੇ ਤੋਂ ਬਾਹਰ ਕਰਾਸ ਕਰ ਸਕਦਾ ਹੈ । ਇਹ ਅਲਾਹਾਬਾਦ ਹਾਈਕੋਟ ਦੀ ਜੱਜਮੈਂਟ ਦਾ ਟੈਕਨੀਕਲ ਫਲਾਅ ਹੈ ਜਿਸ ਨੂੰ ਕਿ ਅਮੈਂਡ ਕੀਤਾ ਜਾ ਰਿਹਾ ਹੈ, ਅਸੀਂ ਚਾਹੁੰਦੇ ਹਾਂ ਕਿ ਚਾਹੇ ਮੈਂਬਰ ਸਾਹਿਬਾਨ ਆਪੋਜ਼ੀਸ਼ਨ ਵਾਲੇ ਹੋਣ ਤੇ ਚਾਹੇ ਟਰੇਜ਼ਰੀ ਬੈਂਚਿਜ਼ ਵਾਲੇ ਹੋਣ ਇਸ ਗੱਲ ਨੂੰ ਮਹਿਸੂਸ ਕਰਦੇ ਹੋਏ ਕਿ ਜਿਹੜਾ ਮੁਜਰਮ ਹੈ ਉਸ ਨੂੰ ਸਜ਼ਾ ਹੋਣੀ ਚਾਹੀਦੀ ਹੈ ਅਤੇ ਕਿਸੇ ਕਾਨੂੰਨੀ ਨੁਕਤੇ ਨਾਲ ਬਰੀ ਨਾ ਹੋ ਜਾਵੇ, ਕਿਸੇ ਕਾਨੂੰਨੀ ਲਾਕੂਨੇ ਨਾਲ ਬਰੀ ਨਾ ਹੋ ਜਾਵੇ, ਇਸ ਲਾਕੂਨੇ ਨੂੰ ਦੂਰ ਕਰਨ ਵਾਸਤੇ ਜਿਹੜੀ ਅਮੈਂਡਮੈਂਟ ਆਈ ਹੈ ਇਹ ਪਾਸ ਹੋਣੀ ਚਾਹੀਦੀ ਹੈ । (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ) ਟਰੈਫਿਕ ਦਾ ਚਲਾਨ ਹੈ ਜਾਂ ਕੋਈ ਮਿਊਂਸਪਲ ਕਮੇਟੀ ਦਾ ਹੈ, ਉਹ ਵਿਚਾਰਾ ਆਪਣੀਆਂ ਕਈ ਦਿਹਾੜੀਆਂ ਖਰਾਬ ਕਰ ਦਿੰਦਾ ਹੈ, ਕਈ ਦਿਹਾੜੀਆਂ ਜ਼ਾਇਆ ਕਰਦਾ ਹੈ ਅਤੇ ਉਸ ਤੋਂ ਬਾਅਦ 2 ਰੁਪਏ ਸਿਰਫ ਉਸ ਨੂੰ ਜੁਰਮਾਨਾ ਹੁੰਦਾ ਹੈ ਪਰ ਉਹ ਆਪਣੀਆਂ ਦਿਹਾੜੀਆਂ ਦੇ 50-60 ਰੁਪਏ ਖਰਾਬ ਕਰਦਾ ਹੈ । ਇਨ੍ਹਾਂ ਚੀਜ਼ਾਂ ਨੂੰ ਦੂਰ ਕਰਨ ਵਾਸਤੇ ਹੀ ਇਹ ਕੀਤਾ ਗਿਆ ਹੈ।

ਉਦਯੋਗ ਅਤੇ ਸੰਸਦੀ ਮਾਮਲਿਆਂ ਸਬੰਧੀ ਮੰਤਰੀ (ਸ੍ਰੀ ਬਲਰਾਮ ਜੀ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਬੜੇ ਧਿਆਨ ਨਾਲ ਮੋਹਤਰਮ ਸਾਥੀਆਂ ਦੀਆਂ ਤਕਰੀਰਾਂ ਅਤੇ ਉਨ੍ਹਾਂ ਦੇ ਭਾਸ਼ਣ ਸੁਣਦਾ ਰਿਹਾ ਹਾਂ ਔਰ ਮੈਨੂੰ ਇਸ ਗੱਲ ਤੇ ਬੜਾ ਜਿਹਾ ਅਫਸੋਸ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਜੋ ਇਸ ਹਾਊਸ ਦੇ ਸਾਡੇ ਆਨਰੇਬਲ ਮੈਂਬਰ ਔਰ ਪੁਰਾਣੇ ਅਤੇ ਕਾਬਲੇ ਤਨਜ਼ੀਮ ਸਾਡੇ ਸਾਥੀ ਹਨ ਅਤੇ ਐਡਵੋਕੇਟ ਵੀ ਹਨ ਅਤੇ ਪਿਛਲੀ ਗੌਰਮਿੰਟ ਦੇ ਵਿਚ ਇਹ ਪਾਰਲੀਮੈਂਟਰੀ ਅਫੇਅਰਜ਼ ਨੂੰ ਵੀ ਸੰਭਾਲਦੇ ਰਹੇ ਹਨ, ਮੈਂ ਇਨ੍ਹਾਂ ਨੂੰ ਸਿਰਫ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਇਹ ਕੋਈ ਉਹ ਚੀਜ਼ ਨਹੀਂ ਜਿਹੜੀ ਕਿ ਸਾਡੀ ਗੌਰਮਿੰਟ ਲੈ ਕੇ ਆਈ ਹੈ। ਇਹ ਉਹ ਮਯੀਅਰ ਹੈ ਜਿਹੜਾ ਇਨ੍ਹਾਂ ਦੀ ਗੌਰਮਿੰਟ ਨੇ, ਇਨ੍ਹਾਂ ਦੀ ਮਨਿਸਟਰੀ ਨੇ ਤਹਿ ਕੀਤਾ ਹੈ। ਉਹ ਕੈਬਨਿਟ ਵਿਚ ਗਿਆ ਹੈ। ਇਨ੍ਹਾਂ ਦੀ ਹੀ ਸੈਂਟਰਲ ਗੌਰਮਿੰਟ ਨੇ ਇਨ੍ਹਾਂ ਨੂੰ ਭੇਜਿਆ ਸੀ ਅਤੇ ਹੁਣ ਇਹ ਕਿਸੇ ਨੇ ਉਰਿਜਨੇਟ ਨਹੀਂ ਕੀਤਾ। ਪਿਛਲੀ ਸੈਂਟਰ ਦੀ ਸਰਕਾਰ ਨੇ ਅਤੇ ਪਿਛਲੀ ਸਟੇਟ ਦੀ ਸਰਕਾਰ ਨੇ ਇਸ ਨੂੰ ਪਾਸ ਕੀਤਾ ਹੈ ਅਤੇ ਅਸੀਂ ਉਹੀ ਮਯੀਅਰ ਇਥੇ ਲੈਕੇ ਆਏ ਹਾਂ। ਸਪੀਕਰ ਸਾਹਿਬ, ਅਲਾਹਾਬਾਦ ਹਾਈਕੋਰਟ ਦੀ ਇਕ ਜੱਜਮੈਂਟ ਆਈ ਹੈ ਔਰ ਉਸ ਜੱਜਮੈਂਟ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੁਝ ਸ਼ਪੈਸ਼ਲ ਕੇਸਿਜ਼ ਸੀ. ਬੀ. ਆਈ. ਦੇ ਹਨ ਜਾਂ ਪੁਲਿਸ ਦੇ ਐਸ. ਪੀ. ਏ. ਕੇਸਿਜ਼ ਹਨ ਉਨ੍ਹਾਂ ਦੇ ਨੈਟ ਰਿਜ਼ਲਟ ਕਈ ਵਾਰੀ ਇਹ ਹੁੰਦੇ ਹਨ ਕਿ ਉਹ ਇਕ ਡਿਸਟ੍ਰਿਕਟ ਤਕ ਨਹੀਂ ਹੁੰਦੇ ਇਸ ਲਈ ਡੀਲੇ ਹੁੰਦੀ ਹੈ। ਜਿਹੜਾ ਮੇਨ ਐਕਟ ਹੈ ਅਗਰ ਉਸ ਨੂੰ ਧਿਆਨ ਨਾਲ ਪੜ੍ਹਿਆ ਹੁੰਦਾ ਤਾਂ ਇਨ੍ਹਾਂ ਨੂੰ ਇਹ ਕਹਿਣ ਦਾ ਮੌਕਾ ਨਾ ਮਿਲਦਾ। ਇਸ ਵਿਚ ਇਸ ਤਰ੍ਹਾਂ ਹੈ :—

'In every district (not being a metropolitan area), there shall be established as many courts of Judicial Magistrates of the first class and of the second class, and at such places as the State Government may, after consultation with the High Court, by notification specify.'

ਸਪੀਕਰ ਸਾਹਿਬ, ਅਲਾਹਾਬਾਦ ਹਾਈ ਕੋਰਟ ਵਿਚ ਇਹ ਚੀਜ਼ ਆਈ, ਉਨ੍ਹਾਂ ਨੇ ਡਿਸਟ੍ਰਿਕਟ ਲਿਖਿਆ ਹੋਇਆ ਹੈ, ਯਾਨੀ 'ਇਨ ਏ ਡਿਸਟ੍ਰਿਕਟ'। ਕੇਸ ਦਾ ਜਿਹੜਾ ਦਾਇਰਾ ਹੈ ਉਹ ਵੱਧ ਤੋਂ ਵੱਧ ਉਸ ਡਿਸਟ੍ਰਿਕਟ ਵਿਚ ਹੀ ਰਹਿੰਦਾ ਹੈ ਉਸ ਦੇ ਬਿਯਾਂਡ ਨਹੀਂ ਜਾ ਸਕਦਾ। ਅਗਰ ਸੀ. ਬੀ. ਆਈ. ਜਾਂ ਕਿਸੇ ਹੋਰ ਏਜੰਸੀ ਨੇ ਕੋਈ ਇਨਕੁਆਇਰੀ ਕੀਤੀ ਹੋਵੇ ਅਤੇ ਉਸ ਕੇਸ ਦਾ ਸਬੰਧ ਇਕ ਡਿਸਿਟ੍ਰਿਕਟ ਵਿਚ ਨਾ ਹੋ ਕੇ 3 ਜਾਂ ਚਾਰ ਡਿਸਟ੍ਰਿਕਟਸ ਵਿਚ ਹੋਵੇ ਕਿਸੇ ਆਦਮੀ ਦੇ ਅਗੇਂਸਟ ਅਤੇ ਉਸ ਦਾ ਆਪ੍ਰੇਸ਼ਨ ਤਿੰਨ ਜਾਂ ਚਾਰ ਡਿਸਟ੍ਰਿਕਟ ਵਿਚ ਹੀ ਹੈ ਪਰ ਜਿਹੜਾ ਸਾਡਾ ਪੇਅਰੇਂਟ ਐਕਟ ਹੈ ਉਸ ਵਿਚ 'ਡਿਸਟ੍ਰਿਕਟ ਇਟਸੈਲਫ' ਲਿਖਿਆ ਹੈ। ਉਨ੍ਹਾਂ ਨੇ ਕਿਹਾ ਕਿ ਇਸ ਟੈਕਨੀਕਲ ਫਲਾਅ ਨਾਲ, ਭਾਵੇਂ ਕੇਸ ਪ੍ਰਾਈਮਾਫੇਸਾਈ ਐਸਟੈਬਲਿਸ਼ ਹੋ ਚੁਕਾ ਹੋਵੇ, ਖਤਮ ਨਾ ਹੋ ਜਾਵੇ ਇਸ ਕਰਕੇ ਇਹ ਮਾਡੀਫਾਈ ਕਰਨਾ ਪਿਆ ਹੈ ਅਤੇ ਇਸ ਲਈ ਲੋਕਲ ਏਰੀਆ ਨਾਲ ਲੈਂਦੇ ਹਾਂ ਤਾਕਿ 3, 4 ਜਾਂ 5 ਡਿਸਟ੍ਰਿਕਟ ਵਿਚ ਵੀ ਇਸ ਦਾ ਆਪਰੇਸ਼ਨ ਹੋ ਸਕੇ। ਕੋਈ ਕੋਰਟ ਇਸ ਕਰਕੇ ਕਿਸੇ ਨੂੰ ਨਾ ਛੱਡ ਦੇਵੇ ਕਿ ਕੋਈ ਅਫ਼ਸਰ ਜਾਂ ਕੋਈ ਹੋਰ ਕੁਰੱਪਸ਼ਨ ਕਰਨ ਵਾਲਾ ਇਸ ਗੱਲ ਦਾ ਆਸਰਾ ਲੈ ਲਵੇ। ਇਹ ਚੀਜ਼ ਅਲਾਹਾਬਾਦ ਹਾਈ ਕੋਰਟ ਨੇ ਕਹੀ ਹੈ। ਸੈਂਟਰਲ ਗੌਰਮਿੰਟ ਨੇ ਸਾਰੀਆਂ ਸਟੇਟਾਂ ਨੂੰ ਕਿਹਾ ਹੈ ਕਿ ਇਸ ਫਲਾਅ ਨੂੰ ਦੂਰ ਕਰੋ। ਹੁਣ ਦੇ ਮੁਤਾਬਕ ਜਿਹੜੇ ਅਫ਼ਸਰ ਪਕੜੇ ਜਾਂਦੇ ਹਨ ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਹੋ ਸਕਦਾ। ਮੇਜਰ ਸਟੇਟਸ ਤਾਂ ਇਹ ਪਾਸ ਕਰ ਚੁਕੀਆਂ ਹਨ (ਇਨ੍ਹਾਂ ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਦੇ ਵਕਤ ਦੀ ਗੌਰਮਿੰਟ ਨੇ ਨੋਟੀਫਾਈ ਕੀਤਾ ਹੋਇਆ ਸੀ, ਇਹ ਆਪ (ਸਰਦਾਰ ਉਮਰਾਓ ਸਿੰਘ ਵਲ ਕਰਦੇ ਹੋਏ) ਹੀ ਡੀਲਿੰਗ ਮਨਿਸਟਰ ਸਨ। ਇਨ੍ਹਾਂ ਦੀ ਆਪਣੀ ਆਰਡਰ ਕੀਤੀ ਹੋਈ ਗਲ ਹੈ

ਜਿਹੜੀ ਕਿ ਇਹ ਅਧੂਰੀ ਛੱਡ ਗਏ ਸਨ ਉਸ ਨੂੰ ਹੀ ਅਸੀਂ ਲੈ ਕੇ ਆਏ ਹਾਂ । ਇਥੇ ਇਕ ਹੋਰ ਫੀਅਰ ਪ੍ਰਗਟ ਕੀਤਾ ਗਿਆ ਕਿ ਇਹ ਪੁਲੀਟੀਕਲੀ ਮੋਟੀਵੇਟਿਡ ਹੈ ਔਰ ਆਪੋਜ਼ੀਸ਼ਨ ਨੂੰ ਹਰਾਸ ਕਰਨ ਵਾਸਤੇ ਹੈ ਇਹ ਤਾਂ ** ** ** ਵਾਲੀ ਗਲ ਹੋ ਗਈ ਹੈ । ਅੱਜ ਇਹ ਸਾਨੂੰ ਦਸਦੇ ਹਨ ਕਿ ਆਪੋਜ਼ੀਸ਼ਨ ਨੂੰ ਸੁਪਰੈਸ ਕਰਨ ਵਾਸਤੇ ਕੀਤਾ ਜਾ ਰਿਹਾ ਹੈ । ਕੋਈ ਹੋਰ ਕਹੇ ਤਾਂ ਤੇ ਮੈਂ ਗਲ ਮੰਨ ਵੀ ਲਵਾਂ । ਇਹ ਉਹ ਲੋਕ ਕਹਿੰਦੇ ਹਨ ਜਿਹੜੇ ਕਿ ਕਿਸੇ ਨੂੰ ਖੜਾ ਤਕ ਨਹੀਂ ਹੋਣ ਦਿੰਦੇ ਸੀ, ਕਿਸੇ ਨੂੰ ਮੀਸਾ ਵਿਚ ਅਤੇ ਕਿਸੇ ਨੂੰ ਡੀ. ਆਈ. ਆਰ. ਵਿਚ ਅੰਦਰ ਕਰ ਦਿੰਦੇ ਸਨ । ਕਿਸੇ ਨੂੰ ਜ਼ਬਾਨ ਤਕ ਨਹੀਂ ਸਨ ਖੋਹਲਣ ਦਿੰਦੇ । ਇਥੋਂ ਤਕ ਕਿ ਦਫਾ 107/151 ਦੀਆਂ ਜ਼ਮਾਨਤਾਂ ਤਕ ਨਹੀਂ ਸਨ ਹੋਣ ਦਿੰਦੇ ।

ਡਾਕਟਰ ਕੇਵਲ ਕ੍ਰਿਸ਼ਨ : ਸਪੀਕਰ ਸਾਹਿਬ, ਇਹ ਜਿਹੜਾ ** ਸ਼ਬਦ ਵਰਤਿਆ ਗਿਆ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ ।

ਸ੍ਰੀ ਸਪੀਕਰ : ਇਸ ਦਾ ਤੁਹਾਨੂੰ ਮਾਇਨਾ ਪਤਾ ਨਹੀਂ । ਇਹ ਇਕ ਪ੍ਰੋਵਰਬ ਹੈ ।

ਉਦਯੋਗ ਮੰਤਰੀ : ਇਹ ਤਾਂ ਇਕ ਪ੍ਰੋਵਰਬ ਹੈ । ਮੈਨੂੰ ਇਸ ਤੋਂ ਜ਼ਿਆਦਾ ਅਫਸੋਸ ਇਸ ਗਲ ਦਾ ਹੈ ਕਿ ਤੁਸੀਂ ਸਾਬਕਾ ਸਪੀਕਰ ਹੋ, ਤੁਹਾਨੂੰ ਇਸ ਪਰੋਵਰਬ ਦਾ ਵੀ ਪਤਾ ਨਹੀਂ ਮੈਨੂੰ ਨਹੀਂ ਸੀ ਪਤਾ ਕਿ ਤੁਹਾਡੀ ਨਾਲਜ ਇਤਨੀ ਲਿਮਿਟਿਡ ਹੈ ।

ਸ੍ਰੀ ਸਪੀਕਰ : ਡਾਕਟਰ ਸਾਹਿਬ ਤਸ਼ਰੀਫ ਰਖੋ, ਇਸ ਦਾ ਉਹ ਮਾਇਨਾ ਨਹੀਂ ਜਿਹੜਾ ਤੁਸੀਂ ਸਮਝ ਰਹੇ ਹੋ।

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਜਦ ਤਕ ਸੈਂਟਰ ਵਿਚ ਸਾਡੀ ਸਰਕਾਰ ਹੈ ਜਾਂ ਸੂਬੇ ਦੇ ਵਿਚ ਸਾਡੀ ਸਰਕਾਰ ਹੈ ਅਸੀਂ ਤਾਂ ਜਨਤਾ ਦੀ ਸੇਵਾ ਵਾਸਤੇ ਖੜੇ ਹਾਂ । ਅਸੀਂ ਤਾਂ ਕਦੇ ਵੀ ਕਿਸੇ ਪੁਲਿਟੀਕਲ ਮੋਟਿਵ ਨੂੰ ਮੁੱਖ ਨਹੀਂ ਰਖਿਆ । ਹੁਣ ਤਾਂ ਤੁਹਾਨੂੰ ਪੂਰੀ ਆਜ਼ਾਦੀ ਹੈ, ਬੋਲਣ ਦੀ, ਆਪਣੇ ਵਿਚਾਰ ਪ੍ਰਗਟ ਕਰਨ ਦੀ । ਇਸੇ ਆਜ਼ਾਦੀ ਕਰਕੇ ਹੀ ਤਾਂ ਤੁਸੀਂ ਅਜਲਾਸ ਵਿਚ ਨਾਅਰੇ ਲਾਉਂਦੇ ਹੋ ਬਾਹਰ ਹੜਤਾਲਾਂ ਕਰਵਾਉਂਦੇ ਹੋ । ਹਰ ਕਿਸਮ ਦੀ ਖੁਲ੍ਹ ਹੈ । ਤੁਹਾਨੂੰ ਸਾਰੇ ਮੌਕੇ ਮਿਲੇ ਹੋਏ ਹਨ । ਸਪੀਕਰ ਸਾਹਿਬ, ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਸਰਦਾਰ ਉਮਰਾਓ ਸਿੰਘ ਨੇ ਪੇਅਰੈਂਟ ਐਕਟ ਨੂੰ ਪੜ੍ਹਿਆ ਹੀ ਨਹੀਂ । ਅਗਰ ਪੜ੍ਹ ਲੈਂਦੇ ਤਾਂ ਸ਼ਾਇਦ ਮੁਖਾਲਫਤ ਕਰਦੇ ਹੀ ਨਾ । ਉਸ ਦੇ ਸੈਕਸ਼ਨ 13 (1) ਵਿਚ ਲਿਖਿਆ ਹੋਇਆ ਹੈ :

"The High Court may, if requested by the Central or the State Government so to do, confer upon any person who holds or has held."

ਇਹ ਤਾਂ ਗੌਰਮਿੰਟ ਨੇ ਨਹੀਂ ਕਰਨਾ । ਇਹ ਕਹਿੰਦੇ ਹਨ ਕਿ ਕਿਸੇ ਵੀ ਬੰਦੇ ਨੂੰ ਚੁਕ ਕੇ ਗੌਰਮਿੰਟ ਫਸਟ ਕਲਾਸ ਦੀਆਂ ਪਾਵਰਜ਼ ਦੇ ਦੇਵੇਗੀ । ਇਹ ਗੱਲ ਨਹੀਂ ਹੈ । ਇਸ ਬਾਰੇ ਤਾਂ ਸੈਂਟਰਲ ਗੌਰਮਿੰਟ ਔਰ ਸਟੇਟ ਗੌਰਮਿੰਟ ਰਿਕੁਐਸਟ ਕਰੇਗੀ । ਅਗਰ ਕਿਸੇ ਆਦਮੀ ਨੇ ਗੌਰਮਿੰਟ ਵਿਚ ਕੋਈ ਹਾਈਐਸਟ ਪਾਵਰ ਲਈ ਹੋਈ ਹੋਵੇਗੀ ਔਰ ਅਗਰ ਉਹ ਰਿਟਾਇਰ ਹੋ ਚੁਕਾ ਹੈ, ਉਸ ਦੇ ਖਿਲਾਫ ਕੋਈ ਚੀਜ਼ ਹੈ ਤਾਂ ਉਸ ਦੇ ਲਈ ਹਾਈ ਕੋਰਟ ਨੇ ਏਜੰਸੀ ਮੁਕੱਰਰ ਕਰਨੀ ਹੈ । ਮੈਂ ਇਨ੍ਹਾਂ ਦਾ ਇਹ ਵੀ ਖਦਸ਼ਾ ਦੂਰ ਕਰ ਦਿੰਦਾ ਹਾਂ ਕਿ ਇਹ ਚੀਜ਼ ਹਾਈ ਕੋਰਟ ਤੋਂ ਅਪਰੂਵ ਕਰਾਕੇ ਅਤੇ ਉਸ ਦੀ ਪਰਮਿਸ਼ਨ ਲੈ ਕੇ ਆਏ ਹਾਂ । ਮੈਂ ਹਾਉਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਇਹ ਜਿਹੜੇ ਸਾਰੇ ਖਦਸ਼ੇ ਜ਼ਾਹਿਰ ਕੀਤੇ ਗਏ ਹਨ ਇਹ ਐਵੇਂ ਹੀ ਹਨ । ਇਕ ਲਕੂਨੇ ਨੂੰ ਦੂਰ ਕਰਨ ਵਾਸਤੇ ਇਹ ਅਮੈਂਡਮੈਂਟ ਆਈ ਹੈ । ਮੈਂ ਆਸ ਕਰਾਂਗਾ ਕਿ ਸਾਰੇ ਸਦਨ ਦੇ ਮੈਂਬਰ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਨਗੇ ।

---

**Expunged as ordered by the Chair.

**Mr. Speaker :** Question is—

That the Code of Criminal Procedure (Punjab Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause. If the House agrees all the Clauses may be put together.

**(Voices :** Yes, yes).

CLAUSES 2, 3 and 1

**Mr. Speaker :** Question is—

That Clauses 2, 3 and 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Mr. Speaker** : In the enacting formula the word 'Twenty-eighth will be changed into 'Twenty-ninth'.

**Industries Minister** (Shri Balram ji Dass Tandon) : Sir, I beg to move—

That the Code of Criminal Procedure (Punjab Amendment) Bill be Passed.

**Mr. Speaker :** Motion moved—

That the Code of Criminal Procedure (Punjab Amendment) Bill be passed.

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਇਨ੍ਹਾਂ ਨੇ ਔਬਜੈਕਟਸ ਐਂਡ ਰਾਜ਼ਨਜ਼ ਦੀ ਸਟੇਟਮੈਂਟ ਜੋ ਦਿਤੀ ਹੈ ਉਸ ਵਿਚ ਲਿਖਿਆ ਹੈ :—

High Court to authorise any officer of the Government.

ਇਸ ਵਿਚ ਇਹ ਨਹੀਂ ਕਲੀਅਰ ਕੀਤਾ ਕਿ ਅਫਸਰ ਹੋਵੇ ਜਾਂ ਲਾਈਅਰ ਹੋਵੇ ਜਾਂ ਮੈਜਿਸਟਰੇਟ ਹੋਵੇ । ਇਹ ਚੀਜ਼ ਉਸ ਵਿਚ ਕਲੀਅਰ ਨਹੀਂ ਕੀਤੀ । ਕੋਈ ਅਫ਼ਸਰ ਲਿਖ ਦਿਤਾ ਇਹ ਗੱਲ ਠੀਕ ਨਹੀਂ ।

ਦੂਸਰੀ ਗੱਲ ਇਹ ਹੈ ਕਿ ਜਿਹੜਾ ** ਸ਼ਬਦ ਵਰਤਿਆ ਗਿਆ ਹੈ ਉਹ ਜਾਂ ਤੇ ਵਾਪਸ ਲੈ ਲੈਣ ਜਾਂ ਐਕਸਪੰਜ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਜਿਹੜੀ ਪ੍ਰੋਵਰਬ ** ਵਰਤੀ ਗਈ ਹੈ ਉਹ ਐਕਸਪੰਜ ਕਰ ਦਿਤੀ ਜਾਏ ।

**Expunged as ordered by the Chair.

**Mr. Speaker** : Question is—

That the Code of Criminal Procedure (Punjab Amendment) Bill be passed.

*The motion was carried.*

## THE PUNJAB CO-OPERATIVE SOCIETIES (SECOND AMENDMENT) BILL, 1978

**Co-operation Minister** (Sardar Jaswinder Singh Brar) : Sir, I beg to move—

That the Punjab Co-operative Societies (Second Amendment) Bill be taken into consideration at once.

**Mr. Speaker** : Motion moved—

That the Punjab Co-operative Societies (Second Amendment) Bill be taken into consideration at once.

**Sardar Umrao Singh** (Nakodar) : Sir, I beg to move—

That the Punjab Co-operative Societies (Second Amendment) Bill, 1978 be circulated for the purpose of eliciting opinion thereon upto the 31st May, 1978.

ਸਪੀਕਰ ਸਾਹਿਬ, ਇਹ ਜੋ ਬਿਲ ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਨੇ ਪੇਸ਼ ਕੀਤਾ ਹੈ ਮੈਂ ਕਮ-ਅਜ਼-ਕਮ ਉਨ੍ਹਾਂ ਤੋਂ ਇਹ ਆਸ ਨਹੀਂ ਸੀ ਰਖਦਾ ਕਿ ਇਸ ਤਰ੍ਹਾਂ ਦਾ ਰੈਟਰੋਗਰੇਡ ਸਟੈਪ ਉਹ ਪੰਜਾਬ ਦੇ ਲੋਕਾਂ ਨੂੰ ਅਤੇ ਖਾਸ ਤੌਰ ਤੇ ਪੰਜਾਬ ਦੇ ਕਿਸਾਨਾਂ ਨੂੰ ਪੇਸ਼ ਕਰਨਗੇ। ਪੰਜਾਬ ਦੇ ਕਿਸਾਨਾਂ ਨੂੰ ਅਤੇ ਇਸ ਸਦਨ ਦੇ ਮੈਂਬਰਾਂ ਨੂੰ ਉਨ੍ਹਾਂ ਤੋਂ ਬੜੀਆਂ ਆਸ਼ਾਂ ਸਨ ਕਿ ਜੋ ਇਨ੍ਹਾਂ ਦੇ ਰੁਝਾਨ ਹਨ, ਉਨ੍ਹਾਂ ਤੋਂ ਕੰਮ ਲੈਂਦੇ ਹੋਏ ਇਹ ਕੁਆਪਰੇਟਿਵ ਮੂਵਮੈਂਟ ਨੂੰ ਕਾਫੀ ਇੰਪਰੂਵ ਕਰਨਗੇ। ਪਰ ਜੋ ਸਾਡੇ ਸਾਹਮਣੇ ਪਿਛਲੇ ਸੈਸ਼ਨ ਵਿਚ ਬਿਲ ਆਇਆ ਸੀ ਅਤੇ ਜਿਹੜਾ ਹੁਣ ਬਿਲ ਪੇਸ਼ ਕੀਤਾ ਗਿਆ ਹੈ, ਉਸ ਤੋਂ ਮੈਨੂੰ ਬੜੀ ਹੈਰਾਨੀ ਹੁੰਦੀ ਹੈ।

**ਸ਼੍ਰੀ ਸਪੀਕਰ** : ਇਹ ਅਮੈਂਡਿੰਗ ਬਿਲ ਹੈ। ਤੁਸੀਂ ਸੰਖੇਪ ਵਿਚ ਗੱਲ ਕਰੋ।

**ਸਰਦਾਰ ਉਮਰਾਓ ਸਿੰਘ** : ਅੱਛਾ ਜੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਬਿਲ ਹੈ ਇਸ ਨਾਲ ਪੰਜਾਬ ਦੇ ਬਹੁਤ ਸਾਰੇ ਲੋਕਾਂ ਤੇ ਅਸਰ ਪੈਣਾ ਹੈ। ਇਸ ਸਦਨ ਦੇ ਮੈਂਬਰ ਹੀ ਨਹੀਂ ਬਲਕਿ ਜਿਤਨੀਆਂ ਕੁਆਪਰੇਟਿਵ ਸੁਸਾਇਟੀਆਂ ਹਨ ਉਨ੍ਹਾਂ ਦੇ ਮੈਂਬਰਾਂ ਤੇ ਇਸ ਦਾ ਅਸਰ ਪੈਣਾ ਹੈ। ਇਨ੍ਹਾਂ ਦੇ ਆਪਣੇ ਅੰਕੜਿਆਂ ਮੁਤਾਬਿਕ 11,000 ਕੁਆਪਰੇਟਿਵ ਸੁਸਾਇਟੀਆਂ ਹਨ ਜਿਹੜੀਆਂ ਕਿ ਰੂਰਲ ਕਰੈਡਿਟ ਨਾਲ ਡੀਲ ਕਰਦੀਆਂ ਹਨ। 11,000 ਸੁਸਾਇਟੀਆਂ ਨੂੰ ਘਟਾਉਣਾ ਚਾਹੁੰਦੇ ਹਨ ਪਰ ਇਸ ਬਿਲ ਵਿਚ ਇਸ ਦਾ ਜ਼ਿਕਰ ਨਹੀਂ ਕਿ ਕਿਤਨੀਆਂ ਇਹ ਘਟਾਉਣਾ ਚਾਹੁੰਦੇ ਹਨ। ਲੇਕਿਨ ਗਵਰਨਰ ਸਾਹਿਬ ਦਾ ਜਿਹੜਾ ਐਡਰੈਸ ਇਸ ਸਦਨ ਵਿਚ ਪੇਸ਼ ਕੀਤਾ ਗਿਆ ਉਸ ਦੇ ਵਿਚ ਇਸ ਦਾ ਜ਼ਿਕਰ ਕੀਤਾ ਗਿਆ ਹੈ। ਮਨਿਸਟਰ ਸਾਹਿਬ ਇਹ ਕਹਿਣਗੇ ਕਿ 8,000 ਬਣਾਉਣੀਆਂ ਹਨ ਜਾਂ 15,000 ਬਣਾਉਣੀਆਂ ਹਨ। ਜੋ ਮਨਸ਼ਾ ਇਨ੍ਹਾਂ ਦਾ ਹੈ ਉਹ ਗਵਰਨਰ ਐਡਰੈਸ ਵਿਚ ਇਨ੍ਹਾਂ ਨੇ ਹਾਊਸ ਦੇ ਸਾਹਮਣੇ ਪੇਸ਼ ਕਰ ਦਿਤਾ ਹੈ।

"Considering the need of developing viable co-operative units at the primary level, a decision has been taken to re-organise 11,000 primary agricultural co-operatives into about 3,0[illegible] co-operatives. . .

[ਸਰਦਾਰ ਉਮਰਾਓ ਸਿੰਘ]

ਸਪੀਕਰ ਸਾਹਿਬ, 3,000 ਤਕ ਲਿਆਉਣ ਦਾ ਇਨ੍ਹਾਂ ਦਾ ਮਨਸ਼ਾ ਹੈ। ਇਸੇ ਤਰ੍ਹਾਂ ਫਾਇਨਾਂਸ ਮਨਿਸਟਰ ਦੀ ਬਜਟ ਸਪੀਚ ਦੇ ਸਫ਼ਾ 13 ਤੇ ਇਸ ਦਾ ਜ਼ਿਕਰ ਹੈ।

> At present, there are 11,000 Agricultural Service Societies. A large number of them are not viable and cannot afford even one whole-time official. Massive programme of re-organisation of agricultural societies is being taken up in the State.

ਇਸ ਦੇ ਵਿਚ ਵਰਡ 'ਮਾਸਿਵ' ਲਿਖਿਆ ਹੈ। 2,000 ਜਾਂ 3,000 ਕਰ ਦੇਣੀਆਂ ਹਨ। ਇਸ ਕਰਕੇ ਮੈਨੂੰ ਖਦਸ਼ਾ ਹੈ ਕਿ ਜਿਹੜੀਆਂ ਕੁਆਪਰੇਟਿਵ ਸੁਸਾਇਟੀਆਂ 11,000 ਹਨ ਅਤੇ ਜਿਨ੍ਹਾਂ ਦੀ ਮੈਂਬਰਸ਼ਿਪ 15 ਲੱਖ ਹੈ, ਉਨ੍ਹਾਂ ਤੇ ਇਸ ਬਿਲ ਦਾ ਅਸਰ ਪਵੇਗਾ। ਇਹ ਉਹ ਲੋਕ ਹਨ ਜਿਹੜੇ ਪੰਜਾਬ ਦੇ ਕਿਸਾਨ ਹਨ, ਪੀਜੈਂਟਸ ਹਨ, ਆਰਟੀਜ਼ਨਜ਼ ਹਨ ਅਤੇ ਪਿੰਡਾਂ ਵਿਚ ਰਹਿਣ ਵਾਲੇ ਲੇਬਰਰਜ਼ ਹਨ ਛੋਟੇ ਛੋਟੇ ਕੰਮ ਕਰਨ ਵਾਲੇ ਹਨ, ਉਨ੍ਹਾਂ ਤੇ ਇਸ ਬਿਲ ਦਾ ਅਸਰ ਪਵੇਗਾ। ਇਸ ਦੇ ਵਿਚ ਇਹ ਹੈ ਕਿ ਜ਼ਬਰਦਸਤੀ ਰਜਿਸਟਰਾਰ ਸਾਹਿਬ ਨੂੰ ਅਖਤਿਆਰ ਦੇ ਦਿੱਤੇ ਜਾਣਗੇ ਕਿ ਉਹ ਇਕ ਸੁਸਾਇਟੀ ਨਾਲ, 2, 4 ਜਾਂ 5 ਸੁਸਾਇਟੀਆਂ ਥੋਪ ਦੇਣ ਜਾਂ ਪੰਜ ਜਾਂ 10 ਸੁਸਾਇਟੀਆਂ ਨੂੰ ਇਕੱਠਾ ਕਰਕੇ ਇਕ ਨਵੀਂ ਸੁਸਾਇਟੀ ਬਣਾ ਦੇਣ। ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੋਈ, ਜਿਸ ਵੇਲੇ ਸਾਡੇ ਮੁੱਖ ਮੰਤਰੀ ਪਾਰਲੀਮੈਂਟ ਦੇ ਮੈਂਬਰ ਬਣੇ ਔਰ ਉਨ੍ਹਾਂ ਦੇ ਨਾਲ ਸਰਦਾਰ ਗੁਰਚਰਨ ਸਿੰਘ ਟੌਹੜਾ ਮਹਾਤਮਾ ਗਾਂਧੀ ਦੀ ਸਮਾਧੀ ਤੇ ਗਏ ਅਤੇ ਪ੍ਰਣ ਲਿਆ ਕਿ ਜੋ ਮਹਾਤਮਾ ਗਾਂਧੀ ਦੇ ਅਸੂਲ ਹਨ ਉਨ੍ਹਾਂ ਨੂੰ ਲਾਗੂ ਕੀਤਾ ਜਾਵੇਗਾ। ਮਹਾਤਮਾ ਗਾਂਧੀ ਜੀ ਨੇ ਕਿਹਾ ਹੈ ਕਿ ਹਰ ਪਿੰਡ ਵਿਚ ਸਰਵੋਦਿਆ ਸਮਾਜ ਬਣਾਇਆ ਜਾਵੇਗਾ ਜਿਸ ਵਿਚ ਕੁਆਪਰੇਟਿਵ ਸੁਸਾਇਟੀ ਹੋਵੇਗੀ, ਇਕ ਪੰਚਾਇਤ ਹੋਵੇਗੀ ਤਾਂ ਕਿ ਪਿੰਡਾਂ ਦੇ ਲੋਕ ਉਥੇ ਬੈਠ ਕੇ ਆਪਣੇ ਕੰਮ ਕਿੱਤੇ ਕਰ ਸਕਣ। ਇਨ੍ਹਾਂ ਨੇ ਮੇਰਾ ਖਿਆਲ ਹੈ ਕਿ ਮਹਾਤਮਾ ਗਾਂਧੀ ਨੂੰ ਪੜ੍ਹਿਆ ਹੀ ਨਹੀਂ। ਹੁਣ ਇਹ ਇਕ ਨਵਾਂ ਅਮੈਂਡਿੰਗ ਬਿਲ ਲਿਆ ਕਿ ਪੰਜ ਸੱਤ ਪਿੰਡਾਂ ਦੀਆਂ ਕੁਆਪਰੇਟਿਵ ਸੁਸਾਇਟੀਆਂ ਨੂੰ ਇਕੱਠਾ ਕਰਕੇ ਇਕ ਢਾਂਚਾ ਬਣਾਉਣ ਲਈ ਨਵਾਂ ਤਰੀਕਾ ਵਰਤ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਬੜਾ ਖਤਰਨਾਕ ਹੈ। ਇਸਦੇ ਨਤੀਜੇ ਸ਼ਾਇਦ ਇਹ ਅੱਜ ਮਹਿਸੂਸ ਨਾ ਕਰਨ ਪਰ ਇਸਦੇ ਕਨਸੀਕੁਐਂਸਿਜ਼ ਆਉਣ ਵਾਲੇ ਸਮੇਂ ਵਿਚ ਬੁਰੇ ਹੋ ਸਕਦੇ ਹਨ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਕੀ ਇਨ੍ਹਾਂ ਨੇ ਇਕੱਲੇ ਹੀ ਬੋਲਣਾ ਹੈ ? ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਦਿੱਤਾ ਜਾਵੇਗਾ। ਤੁਸੀਂ ਤਸ਼ਰੀਫ ਰਖੋ।

ਸਰਦਾਰ ਬਲਦੇਵ ਸਿੰਘ ਮਾਨ : ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਇਹ ਅਕਾਲੀ ਪਾਰਟੀ ਹਮੇਸ਼ਾਂ ਪਾਵਰ ਨੂੰ ਡੀਸੈਂਟਰੇਲਾਈਜ਼ ਕਰਨ ਦੀ ਮੁਦਈ ਰਹੀ ਹੈ ਇਸ ਦਾ ਮਤਲਬ ਇਹ ਹੈ ਕਿ ਵੱਧ ਤੋਂ ਵੱਧ ਪਾਵਰਜ਼ ਰੂਟਸ ਤੇ ਜਾਣੀਆਂ ਚਾਹੀਦੀਆਂ ਹਨ। ਪਰ ਇਥੇ ਕੀ ਹੋ ਰਿਹਾ ਹੈ। ਰੂਟਸ ਤੇ ਜਿਹੜੀਆਂ ਪਾਵਰਜ਼ ਹਨ ਉਨ੍ਹਾਂ ਨੂੰ ਕਨਸਾਲੀਡੇਟ ਕਰ ਰਹੇ ਹਨ ਅਤੇ ਡੀਸੈਂਟਰੇਲਾਈਜੇਸ਼ਨ ਦਾ ਉਲਟ ਪ੍ਰਾਸੈਸ ਚਾਲੂ ਕੀਤਾ ਜਾ ਰਿਹਾ ਹੈ। ਦਲੀਲ ਇਹ

**Expunged as ordered by the Chair.

ਦਿੱਤੀ ਜਾ ਰਹੀ ਹੈ ਕਿ ਇਕ ਸੈਕਟਰੀ ਕੁਆਪਰੇਟਿਵ ਸੁਸਾਇਟੀ ਨਹੀਂ ਰਖ ਸਕਦੀ। ਸੁਸਾਇਟੀਆਂ ਵਾਇਬਲ ਨਹੀਂ ਹਨ, ਘਾਟੇ ਵਿਚ ਜਾ ਰਹੀਆਂ ਹਨ। ਟੰਡਨ ਜੀ ਨੇ ਤਾਂ ਆਪ ਇਥੇ ਕਿਹਾ ਹੈ ਅਤੇ ਇਨ੍ਹਾਂ ਦੀ ਪਾਰਟੀ ਵੀ ਕਹਿੰਦੀ ਹੈ ਕਿ ਸੈਂਟਰ ਸਟਰੋਂਗ ਹੋਣਾ ਚਾਹੀਦਾ ਹੈ। ਕਲ ਨੂੰ ਕਿਤੇ ਇਹ ਨਾ ਕਹਿਣ ਲੱਗ ਜਾਣ ਕਿ ਪੰਜਾਬ ਛੋਟਾ ਸੂਬਾ ਹੈ। ਇਸਦੇ ਨਾਲ ਹੋਰ ਸੂਬੇ ਸ਼ਾਮਲ ਕੀਤੇ ਜਾਣ ਜਿਵੇਂ ਕਿ ਹਿਮਾਚਲ ਪ੍ਰਦੇਸ਼, ਹਰਿਆਣਾ ਅਤੇ ਚੰਡੀਗੜ੍ਹ ਛੋਟੇ ਛੋਟੇ ਸੂਬੇ ਹਨ। ਇਹ ਵਾਇਬਲ ਨਹੀਂ ਹਨ। ਮੈਂ ਸਮਝਦਾ ਹਾਂ ਕਿ ਇਹ ਅਸੂਲ ਕਿਤੇ ਜਨਤਾ ਪਾਰਟੀ ਵਿਚੋਂ ਇਨ੍ਹਾਂ ਵਿਚ ਵੀ ਨਾ ਆ ਜਾਵੇ। ਇਨ੍ਹਾਂ ਨੇ ਇਸ ਬਿਲ ਦੇ ਕਨਸਿਕੁਐਂਸਜ਼ ਨੂੰ ਨਹੀਂ ਵੇਖਿਆ। ਇਹ ਨਹੀਂ ਵੇਖਿਆ ਕਿ ਜਿਸ ਚੀਜ਼ ਲਈ ਇਹ ਆਪ ਲੜਦੇ ਰਹੇ ਹਨ ਜੇਲ੍ਹਾਂ ਵਿਚ ਗਏ ਹਨ, ਉਸ ਅਸੂਲ ਦੇ ਬਿਲਕੁਲ ਉਲਟ ਇਹ ਚੀਜ਼ ਲਿਆਂਦੀ ਗਈ ਹੈ। ਇਸ ਬਿਲ ਦੇ ਪਾਸ ਹੋਣ ਤੋਂ ਬਾਅਦ ਇਕ ਆਵਾਜ਼ ਉਠੇਗੀ। 15 ਲੱਖ ਲੋਕਾਂ ਨੇ ਇਹ ਪੁਛਣਾ ਹੈ ਕਿ ਸਾਨੂੰ ਪੁੱਛੇ ਬਿਨਾਂ, ਸਾਡੀ ਮਨਜ਼ੂਰੀ ਲਏ ਬਿਨਾਂ ਕਿਵੇਂ ਇਹ ਬਿਲ ਬਣਾਇਆ ਗਿਆ ਹੈ। ਇਹ ਵੀ ਹੋ ਸਕਦਾ ਹੈ ਕਿ 1 ਕਰੋੜ 20 ਲੱਖ ਪੰਜਾਬ ਦੀ ਜਨਤਾ ਉਤੇ ਵੀ ਬਿਨਾਂ ਪੁਛੇ ਕੋਈ ਇਸ ਕਿਸਮ ਦਾ ਕਾਨੂੰਨ ਲਿਆ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਸ ਨੇ ਇਨ੍ਹਾਂ ਦੀਆਂ ਜੜ੍ਹਾਂ ਖੋਖਲੀਆਂ ਕਰ ਦੇਣੀਆਂ ਹਨ। ਇਹਨਾਂ ਨੇ ਇਸ ਬਿਲ ਨੂੰ ਪੜ੍ਹਿਆ ਤਕ ਨਹੀਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੁਆਪਰੇਟਿਵ ਸੁਸਾਇਟੀਜ਼ ਐਕਟ ਵਿਚ ਆਰਟੀਕਲ 13 ਹੈ। ਉਸ ਵਿਚ ਇਕ ਪ੍ਰੋਵੀਜ਼ਨ ਹੈ ਕਿ ਜੇ ਸੁਸਾਇਟੀ ਦੇ ਮੈਂਬਰ ਚਾਹੁਣ ਤਾਂ ਕਿਸੇ ਹੋਰ ਸੁਸਾਇਟੀ ਨਾਲ ਸ਼ਾਮਲ ਹੋ ਸਕਦੇ ਹਨ। ਉਹ ਦੋ ਤਿਹਾਈ ਮੈਜਾਰੇਟੀ ਨਾਲ ਰੈਜ਼ੋਲਿਊਸ਼ਨ ਪਾਸ ਕਰਨ। ਜੇ ਕੋਈ ਸੁਸਾਇਟੀ ਨਹੀਂ ਚਲਦੀ ਤਾਂ ਮਹਿਕਮੇ ਕੋਲ ਹੋਰ ਬਥੇਰੀਆਂ ਪਾਵਰਜ਼ ਹਨ ਐਕਟ ਵਿਚ ਇਹਨਾਂ ਦਾ ਰਜਿਸਟਰਾਰ ਬੜਾ ਏਬਲ ਐਡਮਨਿਸਟਰੇਟਰ ਹੈ। ਮੈਂ ਸਮਝਦਾ ਹਾਂ ਕਿ ਐਸੇ ਅਫਸਰ ਨੂੰ ਚੰਗੇ ਢੰਗ ਨਾਲ ਕੰਮ ਕਰਨ ਲਈ ਕਿਹਾ ਜਾਵੇ ਤਾਂ ਇਹ ਸੁਸਾਇਟੀਆਂ, ਮੌਜੂਦਾ ਪ੍ਰੋਵੀਜ਼ਨਾਂ ਦੇ ਮੁਤਾਬਿਕ, ਜਿਹੜੇ ਐਕਟ ਵਿਚ ਹਨ, ਠੀਕ ਚਲ ਸਕਦੀਆਂ ਹਨ। ਜੇ ਕੋਈ ਸੁਸਾਇਟੀ ਵਾਇਬਲ ਨਹੀਂ ਤਾਂ ਉਹਨਾਂ ਦੇ ਮੈਂਬਰਾਂ ਨੂੰ ਪਰਸੂਏਡ ਕਰਕੇ, ਦੂਜੀਆਂ ਸੁਸਾਇਟੀਆਂ ਵਿਚ ਮਰਜ ਕੀਤਾ ਜਾ ਸਕਦਾ ਹੈ। ਪਰ ਇਸ ਤਰ੍ਹਾਂ ਦਾ ਇਕ ਕੰਪਲਸਰੀ ਸਿਸਟਮ ਐਕਟ ਵਿਚ ਲੈ ਆਉਣਾ ਅਤੇ ਪਾਵਰ ਇਕ ਐਗਜ਼ੈਕਟਿਵ ਅਥਾਰਿਟੀ ਨੂੰ ਦੇ ਦੇਣਾ, ਠੀਕ ਨਹੀਂ। ਇਸ ਵਿਚ ਲਿਖਿਆ ਹੈ ਕਿ ਕਿਸੇ ਫਾਈਨਾਂਸ਼ਲ ਇੰਸਟੀਚਿਊਸ਼ਨ ਨੂੰ ਪੁੱਛ ਕੇ ਪੰਜ ਦਸ ਸੁਸਾਇਟੀਆਂ ਨੂੰ ਉਹ ਇਕੱਠਾ ਕਰ ਸਕੇਗਾ। ਮੈਂ ਫਾਈਨਾਂਸ਼ਲ ਇੰਸਟੀਚਿਊਸ਼ਨਾਂ ਦੀ ਡੈਫੀਨੇਸ਼ਨ ਲੱਭਣ ਦੀ ਕੋਸ਼ਿਸ਼ ਕੀਤੀ। ਮੈਂ ਸੋਚਿਆ ਕਿ ਫਾਈਨਾਂਸ਼ਲ ਇੰਸਟੀਚਿਊਸ਼ਨ ਕੋਈ ਬੈਂਕ ਹੋਵੇਗਾ ਜਾਂ ਲੈਂਡ ਮਾਰਟਗੇਜ ਬੈਂਕ ਹੋਵੇਗਾ ਪਰ ਇਹਨਾਂ ਵਿਚੋਂ ਕੋਈ ਨਹੀਂ। ਮੈਨੂੰ ਪਤਾ ਨਹੀਂ ਕਿਹੜੀ ਫਾਈਨਾਂਸ਼ਲ ਇੰਸਟੀਚਿਊਸ਼ਨ ਨੂੰ ਇਹਨਾਂ ਨੇ ਪੁਛਣਾ ਹੈ। ਇਸ ਗੌਰਮਿੰਟ ਨੇ ਗਵਰਨਰ ਐਡਰੈਸ ਵਿਚ ਫੈਸਲਾ ਕਰ ਲਿਆ ਹੈ ਕਿ ਅਸੀਂ 11,000 ਕੁਆਪਰੇਟਿਵ ਸੁਸਾਇਟੀਆਂ ਨੂੰ ਇਕੱਠਾ ਕਰਕੇ ਕੋਈ 2 ਜਾਂ 3 ਹਜ਼ਾਰ ਕਰ ਦੇਣੀਆਂ ਹਨ। ਇਹ ਕਹਿਣਾ ਕਿ ਰਜਿਸਟਰਾਰ ਪਾਸ ਪਾਵਰਜ਼ ਨਹੀਂ, ਪੰਜ ਛੇ ਸੁਸਾਇਟੀਆਂ ਇਸ ਤਰ੍ਹਾਂ ਇਹ ਇਕੱਠੀਆਂ ਕਰ ਸਕਦੇ ਹਨ। ਇਹ ਬਿਲ ਪਾਸ ਕਰਨ ਤੋਂ ਪਹਿਲਾਂ ਇਹਨਾਂ ਨੂੰ ਇਸਦੇ ਕਨਸਿਕੁਐਂਸਜ਼ ਦੇਖਣੇ ਚਾਹੀਦੇ ਸਨ। ਇਸ ਕਿਸਮ ਦਾ ਬਿਲ ਅਸੈਂਬਲੀ ਨੂੰ ਭੇਜਣ ਤੋਂ ਪਹਿਲਾਂ ਗਵਰਨਰ ਸਾਹਿਬ ਜਾਂ ਮਨਿਸਟਰ ਸਾਹਿਬ ਕੋਲੋਂ ਇਸ ਤਰ੍ਹਾਂ ਕਹਾਉਣਾ ਠੀਕ ਨਹੀਂ। ਇਹ ਅਸੈਂਬਲੀ ਦੇ ਨਾਲ ਔਰ ਅਸੈਂਬਲੀ ਦੇ ਮੈਂਬਰਾਂ ਦੇ ਨਾਲ ਧੋਖਾ ਹੈ ਔਰ ਉਨ੍ਹਾਂ ਲੋਕਾਂ ਨਾਲ ਧੋਖਾ ਹੈ ਜਿਹੜੇ ਕਿ 11,000 ਸੁਸਾਇਟੀਆਂ ਦੇ ਮੈਂਬਰ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਥੋਂ

[ਸਰਦਾਰ ਉਮਰਾਓ ਸਿੰਘ]

ਤਕ ਇਸ ਗੱਲ ਦਾ ਤੁਅੱਲਕ ਹੈ ਕਿ ਕੋਆਪਰੇਟਿਵ ਸੋਸਾਇਟੀਆਂ ਚੰਗੀ ਤਰ੍ਹਾਂ ਚਲਣ, ਚੰਗਾ ਫੰਕਸ਼ਨ ਕਰਨ, ਅਸੀਂ ਵੀ ਇਸ ਗੱਲ ਨਾਲ ਸਹਿਮਤ ਹਾਂ। ਕੋਆਪ੍ਰੇਟਿਵ ਸੋਸਾਇਟੀਆਂ ਵਿਚ ਅਗਰ ਕੋਈ ਗਬਨ ਹੋਇਆ ਹੈ ਤਾਂ ਐਕਸ਼ਨ ਹੋਣਾ ਚਾਹੀਦਾ ਹੈ। ਜਦੋਂ ਦੇ ਸਾਡੇ ਨਵੇਂ ਵਜ਼ੀਰ ਸਾਹਿਬ ਬਣੇ ਹਨ ਉਹਨਾਂ ਨੇ ਇਹ ਹੀ ਮੁਹਾਰਨੀ ਰੱਖੀ ਹੈ ਕਿ ਕੋਆਪ੍ਰੇਟਿਵ ਸੋਸਾਇਟੀਆਂ ਵਿਚ ਇਤਨਾ ਗਬਨ ਹੋ ਗਿਆ ਹੈ ਪਰ ਇਹ ਹਾਊਸ ਨੂੰ ਦਸਣ ਕਿ ਹੁਣ ਤਕ ਕਿਤਨੇ ਇਨਸਪੈਕਟਰ, ਕਿਤਨੇ ਸਬਇਨਸਪੈਕਟਰ ਜਾਂ ਮੈਨੇਜਮੈਂਟ ਵਾਲੇ ਫੜੇ ਗਏ ਹਨ। ਪਰ ਹਕੀਕਤ ਤਾਂ ਇਹ ਹੈ ਕਿ ਗਬਨ ਵਧਦਾ ਜਾ ਰਿਹਾ ਹੈ ਔਰ ਐਕਸ਼ਨ ਘਟਦਾ ਜਾ ਰਿਹਾ ਹੈ। ਮੇਰੇ ਨੋਟਿਸ ਵਿਚ ਹੈ ਔਰ ਇਹ ਗੱਲ ਸਦਨ ਦੇ ਨੋਟਿਸ ਵਿਚ ਵੀ ਹੈ ਕਿ ਕੋਈ ਐਸਾ ਐਕਸ਼ਨ ਨਹੀਂ ਹੋਇਆ ਜਿਹੜਾ ਕਿ ਕਿਸੇ ਮੈਨੇਜਮੈਂਟ ਦੇ ਖਿਲਾਫ ਜਾਂ ਕਿਸੇ ਅਫਸਰ ਦੇ ਖਿਲਾਫ ਜਾਂ ਕਿਸੇ ਇਨਸਪੈਕਟਰ ਦੇ ਖਿਲਾਫ ਹੋਵੇ। ਜਿਸ ਕਿਸੇ ਨੇ ਕੋਆਪ੍ਰੇਟਿਵ ਸੁਸਾਇਟੀਆਂ ਦੇ ਕੰਮ ਵਿਚ ਵਿਘਨ ਪਾਇਆ ਹੈ ਜਾਂ ਗਬਨ ਕੀਤਾ ਹੈ ਉਸ ਦੇ ਖਿਲਾਫ ਸਾਨੂੰ ਤਾਂ ਕੋਈ ਐਕਸ਼ਨ ਲਿਆ ਨਹੀਂ ਜਾਪਦਾ। ਸਪੀਕਰ ਸਾਹਿਬ, ਕੋਆਪ੍ਰੇਟਿਵ ਸੁਸਾਇਟੀਆਂ ਦੇ ਮੁਲਾਜ਼ਮਾਂ ਦਾ ਜਿਥੋਂ ਤਕ ਤੁਅੱਲਕ ਹੈ, ਉਹਨਾਂ ਦੀਆਂ ਸ਼ਕਾਇਤਾਂ ਹਨ। ਮੈਨੂੰ ਹੈਰਾਨਗੀ ਹੈ ਔਰ ਬਲਰਾਮ ਜੀ ਨੂੰ ਵੀ ਇਸ ਗੱਲ ਦਾ ਪਤਾ ਹੈ ਕਿ ਬਠਿੰਡੇ ਵਿਚ ਕਿਸ ਤਰ੍ਹਾਂ ਇੰਟਰਵਿਊ ਵਾਸਤੇ ਲੋਕਾਂ ਨੂੰ, ਕੈਂਡੀਡੇਟਾਂ ਨੂੰ ਸਦਿਆ ਗਿਆ ਪਰ ਜਿਸ ਅਫ਼ਸਰ ਨੇ ਆਦਮੀ ਰੱਖਣੇ ਸਨ ਉਹ ਕਹਿਣ ਲੱਗਾ ਕਿ ਮੈਨੂੰ ਤਾਂ ਵਜ਼ੀਰ ਸਾਹਿਬ ਵਲੋਂ ਲਿਸਟ ਆ ਗਈ ਹੈ ਇਸ ਲਈ ਉਥੇ ਕੋਈ ਇੰਟਰਵਿਊ ਨਹੀਂ ਹੋਵੇਗੀ। ਇਥੇ ਇੰਟਰਵਿਊ ਨਹੀਂ ਹੋਈ। ਇਸ ਐਕਸ਼ਨ ਦੇ ਖਿਲਾਫ ਉਥੇ ਧਰਨੇ ਹੋਏ, ਮੁਜ਼ਾਰ ਹੋਏ। ਇਸ ਲਈ, ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰਦਾ ਹਾਂ ਕਿ ਇਸ ਤਰ੍ਹਾਂ ਨਾਲ ਐਕਟ ਨੂੰ ਇਨਇਫੈਕਟਿਵ ਬਣਾਇਆ ਜਾ ਰਿਹਾ ਹੈ। ਕੋਆਪ੍ਰੇਟਿਵ ਮੂਵਮੈਂਟ ਤਾਂ Movement of the people, by the people ਸੀ ਪਰ ਇਹ ਨਹੀਂ ਹੈ। Movement of the Government, of the officials and of the administrators ਬਣਾਈਆਂ ਗਈਆਂ ਹਨ। ਮੈਂ, ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੂੰ ਪੁਛਦਾ ਹਾਂ ਕਿ ਕਿਤਨੀਆਂ ਸੋਸਾਇਟੀਆਂ ਹਨ 11,000 ਵਿਚੋਂ ਜਿਹਨਾਂ ਉਤੇ ਸਰਕਾਰੀ ਐਡਮਨਿਸਟ੍ਰੇਟਰਜ਼ ਲਗਾਏ ਹੋਏ ਹਨ ਔਰ ਮੇਰੀ ਇਨਫਰਮੇਸ਼ਨ ਹੈ ਕਿ ਬਹੁਤੀਆਂ ਤੇ ਸਰਕਾਰੀ ਐਡਮਨਿਸਟਰੇਟਰਜ਼ ਲਗਾਏ ਹੋਏ ਹਨ। ਜੇਕਰ ਸਰਕਾਰੀ ਐਡਮਨਿਸਟਰੇਟਰਾਂ ਤੋਂ ਬਾਅਦ ਵੀ ਇੰਮਪ੍ਰੂਵਮੈਂਟ ਨਹੀਂ ਹੈ, ਜੇਕਰ ਫਿਰ ਵੀ ਨੁਕਸ ਹੈ, ਤਾਂ ਉਸ ਦੀ, ਸਪੀਕਰ ਸਾਹਿਬ, ਜ਼ਿਮੇਵਾਰੀ ਕਿਸ ਤੇ ਹੈ? ਇਸ ਲਈ ਮੈਂ ਇਹ ਕਹਾਂਗਾ ਕਿ ਇਸ ਬਿੱਲ ਨੂੰ ਲਿਆਉਣ ਤੋਂ ਪਹਿਲਾਂ ਲੋਕਾਂ ਵਾਸਤੇ ਇਹ ਸ਼ਾਇਆ ਕਰ ਦਿੱਤਾ ਜਾਵੇ ਔਰ 15 ਲੱਖ ਆਦਮੀਆਂ ਦੀ ਰਾਏ ਲਈ ਜਾਵੇ ਤਾਂ ਕਿ ਉਹਨਾਂ ਨੂੰ ਪਤਾ ਲੱਗ ਸਕੇ ਕਿ ਪੰਜਾਬ ਦੇ ਲੋਕ ਇਸ ਧੱਕੇਸ਼ਾਹੀ ਨੂੰ ਮਨਜ਼ੂਰ ਕਰਦੇ ਹਨ ਜਾਂ ਇਹ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਦੀਆਂ ਸੁਸਾਇਟੀਆਂ ਇਹ ਸਰਕਾਰ ਬਣਾਉਣਾ ਚਾਹੁੰਦੀ ਹੈ ਉਹ ਠੀਕ ਹੈ, ਉਹਨਾਂ ਨੂੰ ਮਜ਼ਬੂਤ ਕੀਤਾ ਜਾਵੇ। ਇਹਨਾਂ ਗੱਲਾਂ ਦਾ ਵੀ ਪਤਾ ਲੱਗ ਜਾਵੇਗਾ

ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਸਰਕਾਰ ਪਿੰਡ ਪਿੰਡ ਨੂੰ ਪੰਚਾਇਤ ਦੇਣ ਬਾਰੇ ਕਹਿੰਦੀ ਹੈ ਔਰ ਜਿਥੇ ਵੀ ਚੰਦ ਘਰਾਂ ਦੀ ਆਬਾਦੀ ਹੋਵੇਗੀ ਉਸ ਨੂੰ ਪੰਚਾਇਤ ਦੇਣਾ ਮੰਨਦੇ ਹਨ ਪਰ ਦੂਜੇ ਪਾਸੇ ਸੁਸਾਇਟੀਆਂ ਘਟਾ ਰਹੇ ਹਨ। ਜਿਸ ਤਰ੍ਹਾਂ ਗਾਈਆਂ, ਮੱਝਾਂ ਔਰ ਬੱਕਰੀਆਂ ਬੰਨ੍ਹੀਆਂ ਹੁੰਦੀਆਂ ਹਨ ਇਸ ਤਰ੍ਹਾਂ ਇਹ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਪੰਜ ਛੇ ਪਿੰਡਾਂ ਨੂੰ ਇਕ ਸੁਸਾਇਟੀ ਵਿਚ ਜੋੜ ਦਿਓ ਇਸ ਤਰ੍ਹਾਂ ਪੰਜ ਛੇ ਪੰਡਾਂ ਦੀ ਇਕ ਸੁਸਾਇਟੀ ਹੋਵੇਗੀ ਔਰ ਫਿਰ ਡੈਪੂਟੇਸ਼ਨ ਪਿੰਡਾਂ ਦੇ ਆਇਆ ਕਰਨਗੇ। (ਘੰਟੀ)

**ਸ੍ਰੀ ਸਪੀਕਰ** : ਬਹੁਤ ਲੰਬਾ ਭਾਸ਼ਣ ਹੋ ਗਿਆ ਹੈ, ਹੋਰਨਾਂ ਨੇ ਵੀ ਬੋਲਣਾ ਹੈ। ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਮੈਨੂੰ ਇਹ ਕਹਿ ਲੈਣ ਦਿਓ। ਮੈਂ ਦੱਸ ਰਿਹਾ ਸੀ ਕਿ ਫਿਰ ਕੀ ਹੋਵੇਗਾ। ਇਹ ਕਹਿਣਗੇ ਕਿ ਫੋਕਲ ਪੁਆਇੰਟ ਇਥੇ ਨਹੀਂ ਹੈ, ਉਥੇ ਹੈ। ਇਸ ਤਰ੍ਹਾਂ ਨਾਲ ਇਕ ਨਵੀਂ ਕਿਸਮ ਦਾ ਸ਼ੋਰ ਸ਼ਰਾਬਾ ਹੋਵੇਗਾ ਇਕ ਹੋਰ ਗੱਲ ਜਿਹੜੀ ਕਿ ਉਬਜੈਕਸ਼ਨੇਬਲ ਹੈ, ਉਹ ਵੀ ਮੈਂ ਕਹਿਣੀ ਚਾਹੁੰਦਾ ਹਾਂ। ਇਹ ਕਿਹਾ ਗਿਆ ਹੈ ਕਿ 15 ਦਿਨਾਂ ਦੇ ਅੰਦਰ ਅੰਦਰ ਜਿਹੜੇ ਇਤਰਾਜ਼ ਹੋਣਗੇ ਉਹ ਕੀਤੇ ਜਾ ਸਕਣਗੇ। ਪਰ 15 ਦਿਨ ਕਦੋਂ ਤੋਂ ਗਿਣਨੇ ਹਨ ? ਸਪੀਕਰ ਸਾਹਿਬ, ਜਦੋਂ ਤੋਂ ਚਿੱਠੀ ਜਾਵੇਗੀ, ਬੜੀ ਅਜੀਬ ਗੱਲ ਹੈ ? ਜਦੋਂ ਤੋਂ ਚਿੱਠੀ ਪਾਈ ਜਾਵੇਗੀ। ਪਰ ਜੇਕਰ ਕਿਸੇ ਨੂੰ ਚਿੱਠੀ ਨਾ ਮਿਲੇ, ਜਾਂ ਦੋ ਤਿੰਨ ਦਿਨ ਹੀ ਪਹਿਲਾਂ ਮਿਲੇ ਤਾਂ ਇਹ ਕਹਿਣਗੇ ਕਿ ਅੰਡਰ ਪੋਸਟਲ ਆਰਡਰ ਭੇਜੀ ਹੋਈ ਹੈ ਔਰ ਅਗਰ ਉਹ ਇਤਰਾਜ਼ ਨਹੀਂ ਕਰਦਾ ਤਾਂ ਫਿਰ ਕਹਿਣਗੇ ਕਿ ਹੁਣ ਇਤਰਾਜ਼ ਕਰਨ ਦੀ ਗੁੰਜਾਇਸ਼ ਨਹੀਂ ਹੈ। ਸਪੀਕਰ ਸਾਹਿਬ, ਕੋਆਪ੍ਰੇਟਿਵ ਦਾ ਅਸੂਲ ਤਾਂ ਇਹ ਹੈ ਕਿ ਇਨੀਸ਼ੀਏਟਿਵ ਦੇ ਕੇ ਕੋਆਪ੍ਰੇਸ਼ਨ ਕੀਤੀ ਜਾਂਦੀ ਹੈ। ਪਰ ਪਤਾ ਨਹੀਂ ਕਿ ਮਨਿਸਟਰ ਸਾਹਿਬ ਨੇ ਬਿੱਲ ਪੜ੍ਹਿਆ ਵੀ ਹੈ ਕਿ ਨਹੀਂ। ਇਸ ਵਿਚ ਪ੍ਰੋਵੀਜ਼ਨ ਕੀਤਾ ਗਿਆ ਹੈ ਕਿ ਕੰਪਲਸਰੀ ਅਮਲਗਾਮੇਸ਼ਨ ਹੋਵੇਗੀ। ਜਿਹੜਾ ਬਿੱਲ ਪਹਿਲਾਂ ਆਇਆ ਸੀ ਉਸ ਬਾਰੇ ਵੀ ਸਰਦਾਰ ਅਰਜਣ ਸਿੰਘ ਹੋਰਾਂ ਨੇ ਕਿਹਾ ਸੀ ਕਿ ਬਿੱਲ ਪਾਸ ਨਾ ਕਰਵਾਓ। ਇਸ ਬਿੱਲ ਵਿਚ ਇਹ ਚੀਜ਼ ਹੈ ਕਿ ਅਗਰ ਕੋਈ ਐਗਰੀਕਲਚਰ ਕੋਆਪ੍ਰੇਟਿਵ ਸੁਸਾਇਟੀ ਲਈ ਦਰਖਾਸਤ ਦਿੰਦਾ ਹੈ ਤਾਂ ਉਹ ਉਸ ਦਾ ਮੈਂਬਰ ਸਮਝਿਆ ਜਾਵੇਗਾ। ਉਸ ਦੀ ਇਲਿਜੇਬਿਲਿਟੀ ਹੈ ਜਾਂ ਨਹੀਂ ਹੈ, ਪਰ ਉਹ ਮੈਂਬਰ ਬਣਾਇਆ ਜਾਵੇਗਾ। ਚਲੋ, ਅਸੂਲ ਚੰਗਾ ਹੈ, ਹਰ ਆਦਮੀ ਨੂੰ ਮੈਂਬਰ ਹੋਣਾ ਚਾਹੀਦਾ ਹੈ ਪਰ ਇਹ ਅਸੂਲ ਇਕੱਲਾ ਐਗਰੀਕਲਚਰ ਕੋਆਪ੍ਰੇਟਿਵ ਸੁਸਾਇਟੀਆਂ ਤੇ ਹੀ ਕਿਉਂ ਲਾਗੂ ਹੋਵੇ। ਹੋਰ ਸੁਸਾਇਟੀਆਂ ਤੇ ਕਿਉਂ ਲਾਗੂ ਨਾ ਹੋਵੇ। ਹੋਰ ਸੁਸਾਇਟੀਆਂ ਵੀ ਹਨ, ਹਾਉਸਿੰਗ ਸੁਸਾਇਟੀਆਂ ਹਨ, ਲੇਬਰ ਸੁਸਾਇਟੀਆਂ ਹਨ, ਸਿਨਮਾ ਸੁਸਾਇਟੀਆਂ ਹਨ, ਇੰਡਸਟਰੀਅਲ ਸੁਸਾਇਟੀਆਂ ਹਨ, ਉਹਨਾਂ ਤੇ ਇਹ ਅਸੂਲ ਲਾਗੂ ਕਿਉਂ ਨਹੀਂ ਕਰਦੇ। ਫਿਰ ਹੋਰ ਵੀ ਸੁਸਾਇਟੀਆਂ ਹਨ, ਕੀ ਉਹਨਾਂ ਵਿਚ ਗਬਨ ਨਹੀਂ ਹੈ ? ਮਨਿਸਟਰ ਸਾਹਿਬ ਕਹਿੰਦੇ ਹਨ ਕਿ ਐਗਰੀਕਲਚਰ ਸੈਕਟਰ ਵਿਚ ਹੀ ਲੋਕ ਡੀਫਾਲਟਰ ਹਨ। ਕੀ ਬਾਕੀਆਂ ਵਿਚ ਨਹੀਂ ਹਨ ? ਸਪੀਕਰ ਸਾਹਿਬ, ਪਤਾ ਨਹੀਂ ਇਹਨਾਂ ਨੂੰ ਐਗਰੀਕਲਚਰ ਸੈਕਟਰ ਨਾਲ ਕੀ ਚਿੜ ਹੈ। ਐਗਰੀਕਲਚਰ ਸੁਸਾਇਟੀਆਂ ਲਈ ਓਪਨ ਕਰ ਦਿੱਤਾ ਗਿਆ ਹੈ ਕਿ ਕੋਈ ਵੀ ਦਰਖ਼ਾਸਤ ਦੇਵੇ ਭਾਵੇਂ ਉਹ ਕਲਕੱਤੇ ਬੈਠਾ ਹੋਵੇ ਤੇ ਭਾਵੇਂ ਉਹ ਬੰਬਈ ਬੈਠਾ ਹੋਵੇ, ਉਹ ਮੈਂਬਰ ਤਸਲੀਮ ਕੀਤਾ ਜਾਵੇ। ਰਿਕਾਰਡ ਤਾਂ ਸਰਕਾਰ ਪਾਸ ਹੋਵੇਗਾ। ਫਿਰ ਕੀ ਹੋਇਆ ਕਰੇਗਾ, ਕਿ ਦਸਾਂ ਵੀਹਾਂ ਦੀਆਂ ਅਰਜ਼ੀਆਂ ਲਈਆਂ ਔਰ ਇਲੈਕਸ਼ਨ ਕਰਾ ਦਿੱਤੇ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਦੋ ਚਾਰ ਜਾਂ ਅੱਠ ਮਹੀਨਿਆਂ ਲਈ ਮੈਂਬਰਸ਼ਿਪ ਹੋਣੀ ਚਾਹੀਦੀ ਹੈ। ਇਹ ਹੋਣਾ ਚਾਹੀਦਾ ਹੈ ਕਿ ਉਸ ਦੀ ਇਤਨੇ ਚਿਰ ਤਕ ਮੈਂਬਰਸ਼ਿਪ ਹੋਵੇ ਤਾਂ ਉਹ ਚੋਣ ਵਿਚ ਹਿੱਸਾ ਲੈ ਸਕਦਾ ਹੈ। ਇਹ ਤਾਂ ਆਟੋਕ੍ਰੇਸੀ ਨੂੰ ਬੇਹੁਦਾ ਇਖ-ਤਿਆਰ ਦੇਣ ਵਾਲੀ ਗੱਲ ਹੈ। ਰਾਤੋ ਰਾਤ ਮੈਂਬਰਸ਼ਿਪ ਵਧਾ ਦਿੱਤੀ ਜਾਵੇਗੀ ਕਿਉਂਕਿ ਅਨਲਿਮਿਟਿਡ ਪਾਵਰ ਹੈ, ਜਿਹੜਾ ਆਦਮੀ ਅਰਜ਼ੀ ਦੇਵੇ ਉਹ ਮੈਂਬਰ ਸਮਝਿਆ ਜਾਵੇਗਾ। ਇਹ ਗੱਲ ਬਾਦ ਵਿਚ ਵੇਖਣਗੇ ਕਿ ਕੀ ਐਕਸ਼ਨ ਹੋਣਾ ਹੈ। ਮੈਂ ਸਮਝਦਾ ਹਾਂ ਕਿ ਇਹ ਲੋਕ ਜਿਹੜੇ ਆਪਣੇ ਆਪ ਨੂੰ ਇਸ ਗੱਲ ਦੇ ਮੁੱਦਈ ਸਮਝਦੇ ਹਨ ਕਿ ਉਹ ਪੀਜ਼ੈਂਟਰੀ ਦੇ

[ਸਰਦਾਰ ਉਮਰਾਓ ਸਿੰਘ]

ਹੱਕ ਵਿਚ ਹਨ ਹਕੀਕਤ ਇਹ ਹੈ ਕਿ ਇਹ ਐਂਟੀ ਕਿਸਾਨ, ਐਂਟੀ-ਪੀਜ਼ੈਂਟ ਹਨ । ਲੋਕ ਭਲਾਈ ਦਾ ਤਾਂ ਇਹ ਕੰਮ ਹੈ ਕਿ ਇਹ ਜਿਹੜਾ ਐਂਟੀਡੈਮੋਕ੍ਰੇਟਿਕ ਐਕਟ ਹੈ, ਇਹ ਨਾ ਲਿਆਉਣ । ਅੱਗੇ ਹੀ, ਸਪੀਕਰ ਸਾਹਿਬ, ਸਵਰਗਵਾਸੀ ਸਰਦਾਰ ਗੁਰਨਾਮ ਸਿੰਘ ਹੋਰਾਂ ਵਲੋਂ ਐਸੀ ਸਲਾਹ ਕਰ ਦਿੱਤੀ ਸੀ ਕਿ ਤਿੰਨ ਸਾਲ ਬਾਦ ਕੋਈ ਇਲੈਕਟੋਰੇਟ ਨਹੀਂ ਰਹਿ ਸਕਦਾ । ਇਸ ਤਰ੍ਹਾਂ ਨਾਲ ਉਨ੍ਹਾਂ ਨੇ ਗਿਆਨੀ ਅਰਜਣ ਸਿੰਘ ਹੋਰਾਂ ਵਰਗੇ ਬੰਦੇ ਕੱਢ ਦਿੱਤੇ ਸਨ ਔਰ ਉਨ੍ਹਾਂ ਦੀ ਜਗਾਹ ਨਵੇਂ ਬੰਦੇ ਆ ਗਏ । ਉਨ੍ਹਾਂ ਨਵੇਂ ਬੰਦਿਆਂ ਨੇ ਜੋ ਸੁਸਾਇਟੀਆਂ ਦਾ ਹਾਲ ਕੀਤਾ ਹੈ ਉਹ ਹੁਣ ਸਾਡੇ ਸਾਹਮਣੇ ਹੈ । ਹਰ ਕੋਆਪ੍ਰੇਟਿਵ ਸੁਸਾਇਟੀ ਵਿਚ ਕੀ ਹੋਵੇਗਾ ਕਿ ਤਿੰਨ ਸਰਕਾਰੀ ਇਲੈਕਟੋਰੇਟ ਹੋਣਗੇ । ਸਪੀਕਰ ਸਾਹਿਬ, ਕਾਂਗਰਸ ਸਰਕਾਰ ਨੇ ਫੈਸਲਾ ਕੀਤਾ ਸੀ ਅਤੇ ਰੂਲ 80 ਏ ਵਿਚ ਇਹ ਚੀਜ਼ ਹੈ । ਇਹ ਕੀਤਾ ਗਿਆ ਸੀ ਕਿ ਜੋ ਆਫਿਸ ਬੇਅਰਰਜ਼ ਹਨ ਉਹ ਹਿੱਸਾ ਨਹੀਂ ਲੈ ਸਕਦੇ ਔਰ (ਵਿਘਨ)......

ਸ੍ਰੀ ਸਪੀਕਰ : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਵਾਈਂਡ ਅੱਪ ਕਰੋ ।

ਸਰਦਾਰ ਉਮਰਾਓ ਸਿੰਘ : ਠੀਕ ਹੈ ਜੀ । ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਾਲ ਰੂਲਜ਼ ਦੀ ਉਲੰਘਣਾ ਹੋ ਰਹੀ ਹੈ । ਮਨਿਸਟਰ ਸਾਹਿਬ ਆਪਣੇ ਆਪ ਨੂੰ ਬੜੇ ਵਿਜੀਲੈਂਟ ਕਹਿੰਦੇ ਹਨ ਪਰ ਪਤਾ ਨਹੀਂ ਉਹ ਕਦੋਂ ਇਸ ਪਾਸੇ ਆਉਣਗੇ ਤਾਂ ਕਿ ਇਸ ਕਿਸਮ ਦਾ ਸੁਧਾਰ ਕੀਤਾ ਜਾ ਸਕੇ ।

**Mr. Speaker** : Motion moved—

That the Punjab Co-operative Societies (Second Amendment) Bill, 1978 be circulated for the purpose of eliciting opinion thereon up to the 31st May, 1978.

Both these Motions will be discussed together.

ਸਰਦਾਰ ਸ਼ਸ਼ਪਾਲ ਸਿੰਘ (ਅਜਨਾਲਾ) : ਸਪੀਕਰ ਸਾਹਿਬ, ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਨੇ ਜੋ ਅਮੈਂਡਮੈਂਟ, ਕੋਆਪ੍ਰੇਟਿਵ ਸੋਸਾਇਟੀਜ਼ ਐਕਟ ਵਿਚ ਲਿਆਂਦੀ ਹੈ ਉਸ ਵਾਸਤੇ ਉਹ ਵਧਾਈ ਦੇ ਪਾਤਰ ਹਨ । ਇਹ ਅਮੈਂਡਮੈਂਟ ਬਹੁਤ ਅਹਿਮੀਅਤ ਰਖਦੀ ਹੈ । ਕਿਉਂਕਿ ਅਕਾਲੀ ਜਨਤਾ ਸਰਕਾਰ ਦਾ ਫੈਸਲਾ ਹੈ ਕਿ ਜੋ 80 ਫੀਸਦੀ ਲੋਕ ਪਿੰਡਾਂ ਵਿਚ ਰਹਿਣ ਵਾਲੇ ਹਨ ਉਨ੍ਹਾਂ ਦਾ ਵਿਕਾਸ ਅਤੇ ਬੇਹਤਰੀ ਕਰਨੀ ਹੈ । ਇਸ ਲਈ ਹੀ ਇਸ ਸਰਕਾਰ ਦਾ ਪ੍ਰੋਗਰਾਮ ਹੈ ਇਨ੍ਹਾਂ ਸਕੀਮਾਂ ਤੇ 3 ਕਰੋੜ ਰੁਪਏ ਖਰਚ ਕਰਨ ਦਾ । ਸਪੀਕਰ ਸਾਹਿਬ, ਇਸ ਵਿਚ ਕੋਆਪਰੇਟਿਵ ਸੁਸਾਇਟੀਆਂ ਖਾਸ ਕਰਕੇ ਐਗਰੀਕਲਚਰਲ ਸੁਸਾਈਟੀਆਂ ਨੇ ਬਹੁਤ ਭਾਰੀ ਰੋਲ ਅਦਾ ਕਰਨਾ ਹੈ ਇਸ ਕਰਕੇ ਹੀ ਇਸ ਐਕਟ ਵਿਚ ਸੋਧ ਕਰਨੀ ਜ਼ਰੂਰੀ ਹੈ ਤਾਂ ਜੋ ਜਿੰਨੀਆਂ ਖਾਮੀਆਂ ਇਸ ਵਿਚ ਆ ਗਈਆਂ ਹਨ, ਉਹ ਦੂਰ ਹੋ ਸਕਣ ।

ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਕਿਸ ਢੰਗ ਨਾਲ ਪਿਛਲੇ 30 ਸਾਲਾਂ ਵਿਚ ਵੈਸਟਿਡ ਇੰਟਰਸਟਸ ਨੇ ਇਨ੍ਹਾਂ ਸੁਸਾਇਟੀਆਂ ਤੇ ਕਬਜ਼ਾ ਕਰਕੇ ਇਨਾਂ ਦੇ ਪੈਸੇ ਨੂੰ ਲੁਟਿਆ ਹੈ । ਐਮਰਜੰਸੀ ਔਰ ਐਮਰਜੈਂਸੀ ਤੋਂ ਪਹਿਲਾਂ ਆਮ ਇਹ ਗਲਾਂ ਹੁੰਦੀਆਂ ਸਨ ਕਿ ਜੋ ਪਾਰਟੀ ਦੀ ਮੈਂਬਰਸ਼ਿਪ ਵਾਸਤੇ ਰੁਪਏ ਦੀ ਲੋੜ ਹੈ ਤਾਂ ਕੋਆਪਰੇਟਿਵ ਬੈਂਕ ਦੇ ਕੋਲ ਚਲੇ ਜਾਓ ਅਤੇ ਇਸ ਤਰੀਕੇ ਨਾਲ ਲੱਖਾਂ ਰੁਪਏ ਖਾਦੇ ਗਏ ਹਨ । ਇਸ ਲਈ ਇਨ੍ਹਾਂ ਗਲਾਂ

ਨੂੰ ਵੇਖਦੇ ਹੋਏ ਹੁਣ ਇਹ ਜ਼ਰੂਰੀ ਹੋ ਗਿਆ ਹੈ ਕਿ ਜੇ ਕਿਸੇ ਸੁਸਾਇਟੀ ਨੇ ਕੋਈ ਅਹਿਮ ਰੋਲ ਅਦਾ ਕਰਨਾ ਹੈ ਤਾਂ ਇਹ ਸੋਧ ਕਰਨੀ ਜ਼ਰੂਰੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਦਾਰ ਉਮਰਾਓ ਸਿੰਘ ਜੀ ਨੇ ਜੋ ਗੁੱਸੇ ਵਿਚ ਸਪੀਚ ਕੀਤੀ ਹੈ ਉਹ ਇਕ ਫਰਸਟਰੇਟਿਡ ਪਾਲਿਟੀਸ਼ਅਨ ਦੀ ਤਰ੍ਹਾਂ ਹੈ । ਮੈਂ ਸਮਝਦਾ ਹਾਂ ਕਿ ਜਿਸ ਢੰਗ ਨਾਲ ਇਸ ਹਾਊਸ ਵਿਚ ਉਨ੍ਹਾਂ ਦੀ ਹਾਲਤ ਹੋਈ ਹੈ, ਉਹ ਇਕ ਹਾਸੋ ਹੀਣੀ ਗੱਲ ਹੈ । ਪਹਿਲੇ ਇਕ ਦਿਨ ਲੀਡਰ ਬਣ ਕੇ ਸਭ ਤੋਂ ਅੱਗੇ ਆ ਬੈਠੇ ਅਤੇ ਆਪਣੇ ਪਿਛੇ 5, 6 ਮੈਂਬਰ ਬਿਠਾ ਲਏ । ਫਿਰ ਜਦੋਂ ਦੂਜੇ ਦਿਨ ਅੱਗੇ ਆਕੇ ਬੈਠੇ ਅਤੇ ਪਿਛੇ ਵੇਖਿਆ ਤਾਂ ਕੋਈ ਮੈਂਬਰ ਨਹੀਂ ਸੀ (ਹਾਸਾ) ਇਸ ਲਈ ਇਨ੍ਹਾਂ ਨੂੰ ਹੁਣ ਇਸ ਤਰ੍ਹਾਂ ਗੁੱਸੇ ਵਿਚ ਆ ਕੇ ਸਪੀਚ ਨਹੀਂ ਕਰਨੀ ਚਾਹੀਦੀ ਸੀ । ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਹੁਣ ਇਸ ਗੱਲ ਦਾ ਖਿਆਲ ਨਹੀਂ ਰਿਹਾ ਕਿ ਇਨ੍ਹਾਂ ਸੁਸਾਇਟੀਆਂ ਨੂੰ ਕਿਸ ਤਰ੍ਹਾਂ ਕਾਮਯਾਬ ਬਣਾਇਆ ਜਾ ਸਕਦਾ ਹੈ । ਇਨ੍ਹਾਂ ਸੁਸਾਇਟੀਆਂ ਨੇ ਹੁਣ ਇਹ ਜਿਹੜੀ ਇਸ ਸਰਕਾਰ ਨੇ ਪਿੰਡ ਦੀ ਸਕੀਮ ਬਣਾਈ ਹੈ ਇਸ ਵਿਚ ਬੜਾ ਰੋਲ ਅਦਾ ਕਰਨਾ ਹੈ । ਇਨ੍ਹਾਂ ਦੇ ਰਾਜ ਵੇਲੇ ਕੀ ਹੁੰਦਾ ਰਿਹਾ ਹੈ, ਗਰੀਬ ਨੂੰ ਖਾਦ ਨਹੀਂ ਮਿਲ ਸਕੀ । ਉਹ ਦਰਖਾਸਤ ਲੈਕੇ ਫਿਰਦਾ ਰਿਹਾ ਕਿ ਉਸ ਨੂੰ ਮੈਂਬਰ ਬਣਾ ਲਓ, ਪਰ ਨਾ ਉਸ ਨੂੰ ਸੁਸਾਇਟੀ ਦਾ ਮੈਂਬਰ ਬਣਾਇਆ ਗਿਆ ਅਤੇ ਨਾ ਹੀ ਉਸ ਨੂੰ ਖਾਦ ਦਿੱਤੀ । ਸੋ ਇਨ੍ਹਾਂ ਗਲਾਂ ਨੂੰ ਮਹਿਸੂਸ ਕਰਕੇ ਇਹ ਸੋਧ ਲਿਆਂਦੀ ਹੈ । ਇਸ ਲਈ, ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਗੁੱਸੇ ਨਹੀਂ ਹੋਣਾ ਚਾਹੀਦਾ, ਇਸ ਨਾਲ ਤਾਂ ਪਿੰਡਾਂ ਦਾ ਵਿਕਾਸ ਹੋਣਾ ਹੈ । ਇਹ ਪਿੰਡਾਂ ਦੀ ਬੇਹਤਰੀ ਵਾਸਤੇ ਹੀ ਕੀਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਬਹੁਤ ਸਾਰੀਆਂ ਬੋਗਸ ਸੁਸਾਇਟੀਆਂ ਬਣਾਈਆਂ ਹੋਈਆਂ ਸਨ, ਜਿਸ ਵਿਚ ਵੈਸਟਿਡ ਇੰਟਰਸਟ ਦਾ ਹੱਥ ਸੀ ਅਤੇ ਉਹ ਸੁਸਾਇਟੀਆਂ ਬਣਾ ਕੇ ਖਾਦ ਲੈ ਜਾਂਦੇ ਸਨ ਅਤੇ ਗਰੀਬ ਨੂੰ ਖਾਦ ਨਹੀਂ ਸੀ ਮਿਲਦੀ । ਇਸ ਕਰਕੇ ਹੀ ਹੁਣ ਉਨ੍ਹਾਂ ਸੁਸਾਇਟੀਆਂ ਤੇ ਕੰਟਰੋਲ ਕਰਨ ਲਈ ਇਹ ਸੋਧ ਲੈ ਆਂਦੀ ਹੈ । ਐਗਰੀਕਲਚਰ ਸੁਸਾਈ-ਟੀਆਂ ਬਣਾਈਆਂ ਹਨ ਅਤੇ ਹੋਰ ਵੀ ਬਹੁਤ ਸਾਰੀਆਂ ਐਸੀਆਂ ਸੁਸਾਇਟੀਆਂ ਬਣਾਈਆਂ ਹਨ ਜਿਹੜੀਆਂ ਕਿ ਫੰਕਸ਼ਨ ਨਹੀਂ ਕਰਦੀਆਂ । ਪਰ ਇਸ ਸੋਧ ਨਾਲ ਉਹ ਸੁਸਾਇਟੀਆਂ ਇਫੈਕਟਿਵ ਹੋਣਗੀਆਂ । ਲੋਕਾਂ ਨੂੰ ਖਾਦ ਦੇਣਗੀਆਂ, ਕਰਜ਼ੇ ਦੇਣਗੀਆਂ ਅਤੇ ਇਸ ਨਾਲ ਪਿੰਡਾਂ ਦੀ ਬੇਹਤਰੀ ਹੋਵੇਗੀ । ਪਿੰਡਾਂ ਦੇ ਵਿਕਾਸ ਵਿਚ ਐਗਰੀਕਲਚਰ ਸੁਸਾਇਟੀਆਂ ਨੇ ਅਹਿਮ ਰੋਲ ਅਦਾ ਕਰਨਾ ਹੈ , ਅਤੇ ਪਿੰਡਾਂ ਦੇ ਲੋਕਾਂ ਦੀ ਹਰ ਤਰ੍ਹਾਂ ਨਾਲ ਸੇਵਾ ਕਰਨੀ ਹੈ । ਇਸ ਲਈ ਜ਼ਰੂਰੀ ਹੈ ਕਿ ਇਨ੍ਹਾਂ ਸੁਸਾਇਟੀਆਂ ਨੂੰ ਇਫੈਕਟਿਵ ਬਣਾਇਆ ਜਾਵੇ ਅਤੇ ਮਜ਼ਬੂਤ ਕੀਤਾ ਜਾਵੇ । ਜੇ ਸੁਸਾਈਟੀਆਂ ਕੰਮ ਨਾ ਕਰਨ ਤਾਂ ਉਨ੍ਹਾਂ ਦਾ ਕੀ ਫਾਇਦਾ ? ਇਸ ਸੋਧ ਦੇ ਨਾਲ ਉਨ੍ਹਾਂ ਦੀ ਵਰਕਿੰਗ ਵਿਚ ਇੰਪਰੂਵਮੈਂਟ ਆਵੇਗੀ। ਸਰਦਾਰ ਉਮਰਾਓ ਸਿੰਘ ਜੀ ਨੂੰ ਪਤਾ ਹੈ ਕਿ ਪਹਿਲੇ ਜਿਸ ਵੇਲੇ ਕੋਈ ਸੁਸਾਇਟੀ ਦਾ ਮੈਂਬਰ ਬਣਨ ਵਾਸਤੇ ਦਰਖਾਸਤ ਦਿੰਦਾ ਸੀ ਤਾਂ ਉਸ ਦੀ ਦਰਖਾਸਤ ਨੂੰ ਰੱਦ ਕਰਕੇ ਉਸਨੂੰ ਮੈਂਬਰ ਨਹੀਂ ਬਣਾਇਆ ਜਾਂਦਾ ਸੀ । ਹੁਣ ਇਸ ਸਰਕਾਰ ਨੇ ਇਸ ਵਿਚ ਆ ਕੇ ਸੋਧ ਕੀਤੀ ਹੈ ਅਤੇ ਇਹ ਕਰ ਦਿੱਤਾ ਹੈ ਕਿ ਜਿਸ ਵੇਲੇ ਕੋਈ ਸੁਸਾਇਟੀ ਦਾ ਮੈਂਬਰ ਬਣਨ ਵਾਸਤੇ ਦਰਖਾਸਤ ਦੇਵੇਗਾ ਉਸੇ ਦਿਨ ਤੋਂ ਹੀ ਉਹ ਸੁਸਾਇਟੀ ਦਾ ਮੈਂਬਰ ਸਮਝਿਆ ਜਾਵੇਗਾ ਅਗਰ ਉਸ ਦੀ ਐਪਲੀਕੇਸ਼ਨ ਵਿਚ ਕੋਈ ਨੁਕਸ ਹੋਵੇਗਾ ਤਾਂ ਸੁਸਾਈਟੀ ਉਸ ਨੂੰ ਅਪੀਲ ਕਰੇਗੀ ਕਿ ਉਹ ਐਪਲੀਕਸ਼ਨ ਵਿਚ ਜਿਹੜਾ ਨੁਕਸ ਹੈ ਉਸਨੂੰ ਦੂਰ ਕਰ ਦੇਵੇ । ਇਹ ਬੜਾ ਅੱਛਾ ਕੀਤਾ ਹੈ, ਇਸ ਨਾਲ ਸਾਰੇ ਮੈਂਬਰ ਬਣ ਸਕਣਗੇ ਅਤੇ ਉਨ੍ਹਾਂ ਨੂੰ ਖਾਦ ਵੀ ਮਿਲ ਸਕੇਗੀ । ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਸੋਧ ਬੜੀ ਚੰਗੀ ਹੈ ਅਤੇ ਹਰ ਗਲ ਨੂੰ ਆਪੋਜ਼ੀਸ਼ਨ

[ਸਰਦਾਰ ਸ਼ਸ਼ਪਾਲ ਸਿੰਘ]

ਫਾਰ ਆਪੋਜ਼ੀਸ਼ਨ ਸੋਚ ਆਪਣੇ ਦਿਮਾਗ ਵਿਚ ਨਹੀਂ ਲਿਆਉਣਾ ਚਾਹੀਦਾ। ਇਸ ਸੋਧ ਨੂੰ ਲਿਆਉਣ ਤੋਂ ਪਹਿਲਾਂ ਬੜੇ ਬੜੇ ਅਫ਼ਸਰਾਂ ਨਾਲ ਅਤੇ ਅੱਛੇ ਅੱਛੇ ਪਾਲਿਟੀਸ਼ੀਅਨਾਂ ਨਾਲ ਵਿਚਾਰ ਕਰਕੇ ਇਹ ਸੋਧ ਇਥੇ ਲਿਆਂਦੀ ਗਈ ਹੈ ਤਾਂਕਿ ਸੁਸਾਇਟੀਆਂ ਚੰਗਾ ਰੋਲ ਅਦਾ ਕਰ ਸਕਣ। ਸਰਦਾਰ ਉਮਰਾਓ ਸਿੰਘ ਨੇ ਬੜਾ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਜਿਹੜੇ ਸੁਸਾਇਟੀਆਂ ਵਿਚ 20-30 ਸਾਲ ਦੇ ਬੈਠੇ ਸਨ ਉਨ੍ਹਾਂ ਨੂੰ ਕੱਢਿਆ ਜਾਵੇਗਾ ਅਤੇ ਮਹਾਤਮਾਂ ਗਾਂਧੀ ਦਾ ਨਾਂ ਲੈਕੇ ਉਨ੍ਹਾਂ ਨੂੰ ਸਪੋਰਟ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਤਾਂ ਇਹ ਚਾਹੁੰਦੇ ਹਨ ਕਿ ਜਿਹੜੇ 20 ਜਾਂ 30 ਸਾਲ ਦੇ ਬੈਠੇ ਹਨ ਉਹੀ ਬੈਠੇ ਰਹਿਣ, ਹੋਰ ਕਿਸੇ ਨੂੰ ਮੌਕਾ ਨਾ ਦਿੱਤਾ ਜਾਵੇ। ਇਹ ਠੀਕ ਨਹੀਂ। ਹਰ ਆਦਮੀ ਨੂੰ ਮੌਕਾ ਦੇਣਾ ਚਾਹੀਦਾ ਹੈ। 5 ਸਾਲ ਜਾਂ 10 ਸਾਲ ਬਾਅਦ ਦੂਜੇ ਨੂੰ ਕੰਮ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ। ਇਸ ਲਈ ਸਰਦਾਰ ਉਮਰਾਓ ਸਿੰਘ ਜੀ ਨੂੰ ਐਨਾ ਦਕਿਆਨੂਸੀ ਨਹੀਂ ਹੋਣਾ ਚਾਹੀਦਾ। ਇਤਨਾ ਕਹਿੰਦਾ ਹੋਇਆ ਮੈਂ ਆਪਦਾ ਧੰਨਵਾਦ ਕਰਦਾ ਹਾਂ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ)

## EXTENSION OF TIME OF THE SITTING

ਸ਼੍ਰੀ ਸਪੀਕਰ : ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਟਾਈਮ ਜਿਆਦਾ ਲਗੇਗਾ।

ਕੁਝ ਅਵਾਜ਼ਾਂ : ਹਾਊਸ ਦੋ ਵਜੇ ਤਕ ਐਕਸਟੈਂਡ ਕਰ ਦਿਓ।

**Mr. Speaker :** Is it the pleasure of the House ?

Voices : Yes, Yes.

ਸ਼੍ਰੀ ਸਪੀਕਰ : ਹਾਊਸ 2 ਵਜੇ ਤੱਕ ਚਲੇਗਾ।

## THE PUNJAB COOPERATIVE SOCIETIES (SECOND AMENDMENT) BILL, 1978 (*Resumption of Consideration*)

**ਸਰਦਾਰ ਬੇਅੰਤ ਸਿੰਘ** (ਪਾਇਲ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਇਹ ਬਿਲ ਇੰਟਰੋਡਿਊਸ ਹੋਇਆ ਸੀ ਔਰ ਮੈਂ ਸਮਝਦਾ ਸੀ ਕਿ ਸੈਕਿੰਡ ਰੀਡਿੰਗ ਤੇ ਸਾਡੀ ਸਰਕਾਰ ਸੋਚ ਲਵੇਗੀ ਕਿ ਇਹ ਜਿਹੜਾ ਜੱਟ ਮਾਰੂ ਬਿਲ ਹੈ ਇਹ ਨਾ ਆਵੇ। ਪਰੰਤੂ ਸਰਦਾਰ ਜਸਵਿੰਦਰ ਸਿੰਘ ਬਰਾੜ ਜਿਹੜੇ ਕਿ ਸਹਿਕਾਰਤਾ ਮੰਤਰੀ ਹਨ ਅਤੇ ਕਾਫੀ ਸੂਝ ਬੂਝ ਰੱਖਣ ਵਾਲੇ ਹਨ, ਜਿਨ੍ਹਾਂ ਨੇ ਸਾਨੂੰ ਵਿਸ਼ਵਾਸ ਦਿਵਾਇਆ ਸੀ ਕਿ ਉਹ ਕੋਆਪਰੇਟਿਵ ਦੇ ਮਹਿਕਮੇ ਨੂੰ ਕਲੀਨ ਐਡਮਨਿਸਟ੍ਰੇਸ਼ਨ ਦੇਣਗੇ ਅਤੇ ਚੰਗੀ ਤਰ੍ਹਾਂ ਚਲਾਉਣਗੇ, ਉਨ੍ਹਾਂ ਕੋਲੋਂ ਮੈਂ ਇਹ ਉਮੀਦ ਨਹੀਂ ਰੱਖ ਸਕਦਾ ਸੀ ਕਿ ਉਹ ਇਹ ਗੱਲਾਂ ਐਕਟ ਦੇ ਰਾਹੀਂ ਹਾਊਸ ਵਿਚ ਲਿਆਉਣਗੇ। ਇਨ੍ਹਾਂ ਦਾ ਉਹ ਹਾਲ ਹੈ 'ਗੱਲੀਂ ਅਸੀਂ ਚੰਗੀਆਂ ਅਤੇ ਆਚਾਰੀ ਬੁਰੀਆਂ।'

ਮੈਂ ਬੇਨਤੀ ਕਰਦਾ ਹਾਂ ਕਿ ਕੋਆਪਰੇਟਿਵ ਦੀ ਲਹਿਰ ਬਹੁਤ ਪੁਰਾਣੀ ਲਹਿਰ ਹੈ ਔਰ ਇਹ ਇਸ ਕਰਕੇ ਲਹਿਰ ਚਲਾਈ ਗਈ ਸੀ ਕਿ ਪਿੰਡਾਂ ਦੇ ਲੋਕ ਆਪਣੇ ਕੰਮ ਨੂੰ ਆਪ ਕਰ ਲੈਣ ਔਰ ਸਰਕਾਰ ਦੀ ਮੁਦਾਖ਼ਲਤ ਇਸ ਵਿਚ ਬਹੁਤ ਘੱਟ ਹੋਵੇ। ਲੇਕਿਨ ਇਨ੍ਹਾਂ ਨੇ ਜਿਹੜੀ ਸੈਂਟਰੇਲਾਈਜ਼ ਕਰਨ ਦੀ ਸਕੀਮ ਬਣਾਈ ਹੈ ਇਹ ਠੀਕ ਨਹੀਂ। ਸਰਦਾਰ ਸ਼ਸ਼ਪਾਲ

ਸਿੰਘ ਨੇ ਇਨ੍ਹਾਂ ਨੂੰ ਇਹ ਬਿਲ ਲਿਆਉਣ ਤੇ ਵਧਾਈ ਦਾ ਪਾਤਰ ਕਿਹਾ ਹੈ । ਮੈਂ ਬੜਾ ਹੈਰਾਨ ਹਾਂ ਕਿ ਇਹ ਕੁਨਬਾ ਪਰਵਰੀ ਦੇ ਕੰਮ ਕਰਨੇ ਇਨ੍ਹਾਂ ਨੇ ਸ਼ੁਰੂ ਕਰ ਦਿੱਤੇ ਹਨ । ਜਿਹੜੇ ਕੰਮ ਅਸੀਂ 30 ਸਾਲ ਨਹੀਂ ਕੀਤੇ, ਉਹ ਇਨ੍ਹਾਂ ਨੇ ਹੁਣ ਸ਼ੁਰੂ ਕਰ ਦਿਤੇ ਹਨ ।

ਅਸੀਂ ਆਪਣੀਆਂ ਕਮੀਆਂ ਨੂੰ ਮੰਨਦੇ ਹਾਂ । ਲੇਕਿਨ ਗੱਲ ਇਹ ਹੈ ਕਿ 10-12 ਸੁਸਾਇਟੀਜ਼ ਨੂੰ ਇਕੱਠਾ ਕਰ ਦਿੱਤਾ ਗਿਆ ਹੈ । ਇਹ ਠੀਕ ਨਹੀਂ ਕੀਤਾ ਗਿਆ ਕਿਉਂਕਿ ਹਰ ਇਕ ਪਿੰਡ ਦੀ ਸੁਸਾਇਟੀ ਚੰਗੇ ਤਰੀਕੇ ਨਾਲ ਚਲ ਰਹੀ ਸੀ । ਸਾਡੀ ਸਰਕਾਰ ਨੇ ਹਰ ਇਕ ਪਿੰਡ ਦੀ ਸੁਸਾਇਟੀ ਨੂੰ ਸਟੋਰ ਬਣਾ ਕੇ ਦਿਤਾ ਜਿਸ ਵਿਚ ਉਹ 20-20 ਹਜ਼ਾਰ ਰੁਪਏ ਦੀ ਖਾਦ ਸਟੋਰ ਕਰ ਸਕਦੇ ਸਨ ਪਰ ਇਸ ਤਰਮੀਮ ਦੇ ਨਾਲ ਹੁਣ ਵੱਡੇ ਵੱਡੇ ਮਗਰਮੱਛ ਇਹ ਪਾਲਣਗੇ । ਇਨ੍ਹਾਂ ਸੁਸਾਇਟੀਆ ਤੇ ਵੱਡੇ ਵੱਡੇ ਪਿੰਡ ਵਾਲਿਆਂ ਦਾ ਕਬਜ਼ਾ ਹੋ ਜਾਵੇਗਾ ਔਰ ਵੱਡੇ ਵਡੇ ਮਗਰਮੱਛ ਕਬਜ਼ਾ ਕਰ ਲੈਣਗੇ । ਮੈਂ ਤੁਹਾਨੂੰ ਸਪੀਕਰ ਸਾਹਿਬ, ਆਪਣੇ ਪਿੰਡ ਦੀ ਮਿਸਾਲ ਦਿੰਦਾ ਹਾਂ ਜਿਥੇ ਇਨ੍ਹਾਂ ਨੇ ਰੂਰਲ ਇਨਟੈਗਰੇਟਿਡ ਡਿਵੈਲਪਮੈਂਟ ਪ੍ਰੋਗਰਾਮ ਸ਼ੁਰੂ ਕੀਤਾ ਹੈ । ਇਨ੍ਹਾਂ ਨੇ ਕਿਹਾ ਹੈ ਕਿ ਇਸ ਪ੍ਰੋਗਰਾਮ ਤੇ ਅਸੀਂ 302 ਕਰੋੜ ਰੁਪਿਆ ਖਰਚ ਕਰਨਾ ਹੈ ਪਰ ਇਸ ਸਾਲ ਕੇਵਲ ਇਸ ਕੰਮ ਲਈ 11-12 ਕਰੋੜ ਰੁਪਿਆ ਰਖਿਆ ਗਿਆ ਹੈ। ਜੇਕਰ ਇਸ ਤਰ੍ਹਾਂ ਥੋੜ੍ਹੀ ਥੋੜ੍ਹੀ ਰਕਮ ਰਖਦੇ ਗਏ ਤਾਂ ਫਿਰ 302 ਕਰੋੜ ਰੁਪਿਆ ਕਦੋਂ ਤਕ ਖਰਚ ਕਰਨਗੇ ਇਤਨੇ ਥੋੜ੍ਹੇ ਪੈਸੇ ਨਾਲ ਡਿਵੈਲਪਮੈਂਟ ਕਿਸ ਤਰ੍ਹਾਂ ਹੋਵੇਗੀ । (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ 5 ਪਿੰਡਾਂ ਨੂੰ ਇਕੱਠਾ ਕਰਕੇ ਇਕ ਫੋਕਲ ਪੁਆਇੰਟ ਬਣਾਇਆ ਹੈ । ਇਨ੍ਹਾਂ 5 ਪਿੰਡਾਂ ਦੇ ਵਿਚੋਂ ਕਈ ਛੋਟੇ ਛੋਟੇ ਪਿੰਡ ਵੀ ਹਨ ਜਿੱਥੇ ਸੁਸਾਇਟੀਜ਼ ਹਨ । ਮੈਨੂੰ ਤਜਰਬਾ ਹੈ ਕਿ ਜਿਹੜੀਆਂ ਛੋਟੀਆਂ ਸੁਸਾਇਟੀਜ਼ ਹੁੰਦੀਆਂ ਹਨ ਉਨ੍ਹਾਂ ਦਾ ਕੰਮ ਚੰਗਾ ਹੁੰਦਾ ਹੈ ਬਨਿਸਬਤ ਵੱਡੀਆਂ ਸੋਸਾਇਟੀਜ਼ ਦੇ, ਇਸ ਲਈ ਇਹ ਤਰਮੀਮ ਠੀਕ ਨਹੀਂ ਹੈ । ਜੇਕਰ ਇਸ ਤਰ੍ਹਾਂ ਕੀਤਾ ਗਿਆ ਤਾਂ ਜਿਹੜੇ ਵੱਡੇ ਪਿੰਡਾਂ ਅਤੇ ਛੋਟੇ ਪਿੰਡਾਂ ਨੂੰ ਮਿਲਾ ਦਿਤਾ ਜਾਵੇਗਾ ਤਾਂ ਫਿਰ ਵੱਡੇ ਪਿੰਡਾਂ ਵਾਲਿਆਂ ਨੇ ਛੋਟੇ ਪਿੰਡਾਂ ਵਾਲਿਆਂ ਨੂੰ ਵੋਟਾਂ ਨਹੀਂ ਪਾਉਣ ਦੇਣੀਆਂ, ਹਰ ਇਕ ਵੱਡਾ ਪਿੰਡ ਛੋਟੇ ਪਿੰਡ ਉਤੇ ਕਬਜ਼ਾ ਕਰ ਲਵੇਗਾ, ਵੱਡੇ ਪਿੰਡ ਵਾਲਿਆਂ ਨੇ ਛੋਟੇ ਪਿੰਡ ਵਾਲਿਆਂ ਨੂੰ ਖਾਦ ਨਹੀਂ ਦੇਣੀ । ਫੋਕਲ ਪੁਆਇੰਟ ਦਾ ਮਜ਼ਾ ਤਾਂ ਇਨ੍ਹਾਂ ਨੇ ਚੱਖ ਲਿਆ, ਹੁਣ 6 ਕਰੋੜ ਰੁਪਏ ਦੀ ਇਨਕੁਆਇਰੀ ਕਰਵਾ ਰਹੇ ਹਨ । ਇਸ ਬਾਰੇ ਅੱਜ ਐਗਰੀਕਲਚਰ ਮਨਿਸਟਰ ਨੇ ਕਿਹਾ ਹੈ ਕਿ ਅਸੀਂ ਇਸ ਦੀ ਇਨਕੁਆਇਰੀ ਕਰਾਵਾਂਗੇ, ਕਿਉਂਕਿ ਖਾਦ ਤੇ ਜਿਹੜੀ ਸਬਸਿਡੀ ਸੀ ਕੁਝ ਲੋਕ ਖਾ ਗਏ ਹਨ । ਮੈਂ ਕਹਿੰਦਾ ਹਾਂ ਕਿ ਇਸ ਦੇ ਨਾਲ ਵੱਡੇ ਵੱਡੇ ਮਗਰਮੱਛਾਂ ਨੂੰ ਮੌਕਾ ਦਿਤਾ ਜਾ ਰਿਹਾ ਹੈ । ਇਹ ਵੱਡੇ ਵੱਡੇ ਮਗਰਮੱਛ ਸਾਰੀ ਖਾਦ ਨੂੰ ਆਪਣੇ ਪਿੰਡਾ ਵਿਚ ਲੈ ਜਾਣਗੇ । ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ ਕਿ ਇਕ ਆਦਮੀ ਨੂੰ 2 ਬੋਰੀਆਂ ਖਾਦ ਦੀ ਲੋੜ ਸੀ । ਉਸ ਨੇ 20 ਬੋਰੀਆਂ ਲੈ ਲਈਆਂ ਔਰ 18 ਬੋਰੀਆਂ ਬਲੈਕ ਵਿਚ ਵੇਚ ਦਿਤੀਆਂ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਕਿਸਾਨਮਾਰੂ ਬਿਲ ਹੈ ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਬਿਲ ਉਤੇ ਹੀ ਬੋਲੋ । ਹਾਊਸ ਦਾ ਟਾਈਮ ਇਸ ਕਰਕੇ ਐਕਸਟੈਂਡ ਨਹੀਂ ਕੀਤਾ ਕਿ ਤੁਸੀਂ ਦੂਜੇ ਮਸਲਿਆਂ ਤੇ ਬੋਲਣ ਲਗ ਜਾਵੋ । ਇਸ ਲਈ ਤੁਸੀਂ ਹੁਣ ਵਾਈਂਡ ਅੱਪ ਕਰ ਦਿਓ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਬਿਲ ਬੜਾ ਇੰਪਾਰਟੈਂਟ ਹੈ ਇਸ ਲਈ ਇਸ ਬਿਲ ਨੂੰ ਸੋਮਵਾਰ ਤਕ ਪੋਸਟਪੋਨ ਕਰ ਦਿਤਾ ਜਾਵੇ ਔਰ ਉਸ ਦਿਨ ਇਸ ਬਿਲ ਵਾਸਤੇ ਇਕ ਘੰਟਾ ਹੋਰ ਰੱਖ ਦਿਤਾ ਜਾਵੇ ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇਹ ਨਹੀਂ ਹੋ ਸਕਦਾ । ਜੇਕਰ ਸਾਰੇ ਮੈਂਬਰ ਸਾਹਿਬਾਨ ਬਿਲ ਦੇ ਉਤੇ ਬੋਲਣ ਤਾਂ ਜਲਦੀ ਬਿਲ ਪਾਸ ਹੋ ਸਕਦਾ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਫੋਕਲ ਪੁਆਇੰਟਸ ਤੇ ਜਿਹੜੀ ਖਾਦ ਜਾਵੇਗੀ ਉਹ ਵੱਡੇ ਵੱਡੇ ਲੋਕ ਬਲੈਕ ਵਿਚ ਵੇਚ ਦੇਣਗੇ ਅਤੇ ਛੋਟੇ ਪਿੰਡਾਂ ਵਾਲਿਆਂ ਨੂੰ ਕੁਝ ਨਹੀਂ ਮਿਲਣਾ । ਬਾਕੀ ਜਿਹੜਾ ਇਨ੍ਹਾਂ ਨੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਕਿਹਾ ਹੈ ਕਿ ਇਸ ਦੇ ਨਾਲ ਰੁਜ਼ਗਾਰ ਜ਼ਿਆਦਾ ਦੇਵਾਂਗੇ, ਮੈਂ ਦਸਦਾ ਹਾਂ ਕਿ ਤੁਸੀਂ ਰੋਜ਼ਗਾਰ ਜ਼ਿਆਦਾ ਨਹੀਂ ਦੇ ਸਕਦੇ ਕਿਉਂਕਿ ਹਰ ਇਕ ਸੁਸਾਇਟੀ ਵਿਚ ਇਕ ਇਕ ਸੈਕਟਰੀ ਅਤੇ ਸੇਲਜ਼ਮੈਨ ਲਗਾ ਹੋਇਆ ਹੈ । ਇਹ ਸਾਰੇ ਬੇ-ਰੁਜ਼ਗਾਰ ਹੋ ਜਾਣਗੇ । ਫੇਰ ਤੁਸੀਂ ਆਪਣੇ 6-6 ਬੰਦੇ ਲਗਾ ਦੇਵੋਗੇ । ਇਹ ਆਦਮੀ ਆਪਣੀ ਮਨ ਮਰਜ਼ੀ ਕਰਨਗੇ । ਇਸ ਦੇ ਨਾਲ ਰਜਿਸਟਰਾਰ ਸਾਹਿਬ ਜਦੋਂ ਮਰਜ਼ੀ ਕਿਸੇ ਨੂੰ ਮੈਂਬਰ ਬਣਾ ਦੇਣਗੇ ਜਦੋਂ ਚਾਹੁੰਣਗੇ ਉਸ ਨੂੰ ਹਟਾ ਦੇਣਗੇ । ਇਸੇ ਤਰ੍ਹਾਂ ਲੇਬਰ ਸੁਸਾਇਟੀਜ਼ ਬਣਾਈਆਂ ਗਈਆਂ ਹਨ, ਮਿਲਕ ਸੁਸਾਇਟੀਜ਼ ਬਣਾਈਆਂ ਗਈਆਂ ਹਨ ।

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ । (ਘੰਟੀ) ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਬੱਸ ਮੈਂ ਵਾਈਂਡ ਅੱਪ ਹੀ ਕਰਨ ਲੱਗਾ ਹਾਂ । ਮੈਂ ਸਮਝਦਾ ਹਾਂ ਕਿ ਜਿਹੜੀਆਂ ਮਿਲਕ ਸੁਸਾਇਟੀਜ਼ ਦੇ ਕੰਮ ਬਾਰੇ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਅਸੀਂ ਇਹ ਸੁਸਾਇਟੀਜ਼ ਅਨੰਦ ਪੈਟਰਨ ਤੇ, ਜੋ ਕਿ ਗੁਜਰਾਤ ਵਿਚ ਹੈ, ਬਣਾਵਾਂਗੇ, ਲੇਕਿਨ ਹੁਣ ਇਹ ਕਾਲਾ ਕਾਨੂੰਨ ਲਿਆਂਦਾ ਜਾ ਰਿਹਾ ਹੈ । ਜਿਹੜੀਆਂ ਕੋਆਪਰੇਟਿਵ ਸੁਸਾਇਟੀਜ਼ ਦੀਆਂ ਇਲੈਕਸ਼ਨਾਂ ਕਰਵਾਈ ਜਾ ਰਹੇ ਹਨ, ਉਥੇ ਦੇ ਪਿੰਡਾਂ ਦੇ ਲੋਕਾਂ ਨੇ ਮੇਰੇ ਨੋਟਿਸ ਵਿਚ ਲਿਆਂਦਾ ਹੈ ਕਿ 18-18 ਸਾਲ ਦੇ ਮੁੰਡਿਆਂ ਨੇ ਵੋਟਾਂ ਪਾਈਆਂ ਜਿਹੜੇ ਹਾਲੇ ਸਕੂਲਾਂ ਦੇ ਵਿਚ ਪੜ੍ਹਦੇ ਸਨ, ਇਥੋਂ ਤਕ ਕਿ 16 ਸਾਲ ਦੇ ਮੁੰਡਿਆਂ ਨੇ ਵੋਟਾਂ ਪਾਈਆਂ ਹਨ । ਇਸੇ ਤਰ੍ਹਾਂ ਸੈਂਟਰਲ ਕੋਆਪਰੇਟਿਵ ਬੈਂਕ ਦੇ ਹੈਡਕੁਆਰਟਰਜ਼ ਸ਼ਹਿਰਾਂ ਵਿਚ ਹਨ । ਕਈਆਂ ਬੈਂਕਾਂ ਦੇ ਹੈਡ ਕੁਆਟਰਜ਼ ਸਬ-ਡਵੀਜ਼ਨਲ ਲੈਵਲ ਤੇ ਵੀ ਹਨ । ਪਰ ਜੇਕਰ ਇਨ੍ਹਾਂ ਬੈਂਕਾਂ ਦੀਆਂ ਆਡਿਟ ਰਿਪੋਰਟਾਂ ਪੜ੍ਹ ਕੇ ਵੇਖੋ ਤਾਂ ਪਤਾ ਲਗਦਾ ਹੈ (ਵਿਘਨ) ।

**ਸ੍ਰੀ ਸਪੀਕਰ** : ਹੁਣ ਵਾਈਂਡ ਅੱਪ ਕਰ ਦਿਉ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਹਾਲੇ 1977-78 ਦੀ ਆਡਿਟ ਰਿਪੋਰਟ ਛਪੀ ਨਹੀਂ ਹੋਣੀ ਹੈ । ਇਸ ਰਿਪੋਰਟ ਵਿਚ ਇਕ ਸੈਂਟਰਲ ਕੋਆਪਰੇਟਿਵ ਬੈਂਕ ਦਾ ਜ਼ਿਕਰ ਕੀਤਾ ਹੈ । ਉਸ ਬੈਂਕ ਦਾ ਜਿਹੜਾ ਐਡਮਨਿਸਟ੍ਰੇਟਰ ਸੀ ਉਹ ਪ੍ਰਿੰਟਿੰਗ ਐਂਡ ਸਟੇਸ਼ਨਰੀ ਦਾ ਸਾਰਾ ਪੈਸਾ ਖਾ ਗਿਆ, ਇਸ ਤਰ੍ਹਾਂ ਜਿਹੜੇ ਐਡਮਨਿਸਟ੍ਰੇਟਰ ਲੱਗੇ ਹੋਏ ਹਨ ਉਹ ਪੈਸਾ ਖਾ ਜਾਂਦੇ ਹਨ । (ਘੰਟੀ)

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਵਾਈਂਡ ਅੱਪ ਕਰ ਦਿਓ ।

**ਸਰਦਾਰ ਬੇਅੰਤ ਸਿੰਘ** : ਇਥੇ ਨਵਾਬ ਸਾਹਿਬ ਬੈਠੇ ਹਨ । ਮੈਂ ਇਨ੍ਹਾਂ ਦੇ ਇਲਾਕੇ ਦੇ ਇਕ ਪਿੰਡ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਇਨ੍ਹਾਂ ਨੂੰ ਵੀ ਪਤਾ ਹੋਵੇਗਾ । ਮੈਂ ਉਸ ਪਿੰਡ ਦਾ ਨਾਂ ਨਹੀਂ ਲੈਣਾ ਚਾਹੁੰਦਾ । ਉਥੇ 8 ਪਿੰਡਾਂ ਦੀ ਇਕ ਸੁਸਾਇਟੀ ਹੈ । ਇਸ

ਇਲਾਕੇ ਦੀ ਇਹ ਸੁਸਾਇਟੀ ਸਾਰੇ ਪੰਜਾਬ ਲਈ ਇਕ ਮਿਸਾਲ ਹੈ । ਉਹ ਸੁਸਾਇਟੀ ਠੀਕ ਤਰੀਕੇ ਨਾਲ ਨਹੀਂ ਚਲ ਰਹੀ । ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ। ਇਨ੍ਹਾਂ ਨੇ ਇਕ ਇੰਸਪੈਕਟਰ ਨੂੰ, ਇਕ ਏ. ਆਰ. ਨੂੰ ਕੁਲੈਕਟਰ ਦੇ ਅਧਿਕਾਰ ਦੇ ਦਿਤੇ ਹਨ। ਇਹ ਇਕ ਮਾੜਾ ਬਿਲ ਹੈ । ਇਸ ਲਈ ਇਸ ਨੂੰ ਪਾਸ ਨਹੀਂ ਕਰਨਾ ਚਾਹੀਦਾ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਨ) : ਸਪੀਕਰ ਸਾਹਿਬ, ਇਸ ਬਿਲ ਦੀ ਤਰਮੀਮ ਬਾਰੇ ਬਹੁਤ ਸਾਰੀਆਂ ਗੱਲਾਂ ਕਹਨ ਵਾਲੀਆਂ ਹਨ । ਇਸ ਹਾਊਸ ਦਾ ਕਾਫੀ ਟਾਈਮ ਬਰਬਾਦ ਕੀਤਾ ਗਿਆ ਪਰ ਬਹੁਤ ਹੀ ਘੱਟ ਮੈਂਬਰਾਂ ਨੇ ਸਹੀ ਰੋਸ਼ਨੀ ਪਾਈ ਹੈ । ਇਸ ਤਰਮੀਮ ਦੇ ਤਿੰਨ ਪੱਖ ਹਨ । ਇਸ ਦਾ ਇਕ ਪੱਖ ਹੈ ਕੋਆਪਰੇਟਿਵ ਸੁਸਾਇਟੀਜ਼ ਨੂੰ ਇਕੱਠਾ ਕਰਨਾ ਅਤੇ ਦੂਜਾ ਹੈ ਕੁਆਪਰੇਟਿਵ ਸੁਸਾਇਟੀਜ਼ ਨੂੰ ਵੱਡਾ ਕਰਨਾ ਅਤੇ ਕੁਝ ਨਵੀਆਂ ਸੁਸਾਇਟੀਜ਼ ਕਾਇਮ ਕਰਨੀਆਂ ਹਨ । ਇਹ ਜਿਹੜੀ ਤਰਮੀਮ ਪੇਸ਼ ਕੀਤੀ ਗਈ ਹੈ ਇਸ ਤੇ ਵਿਚਾਰ ਕਰਨ ਦੀ ਲੋੜ ਹੈ । ਟਾਈਮ ਹੋ ਚੁਕਾ ਹੈ, ਪਰ ਮੈਂ ਥੋੜ੍ਹੀ ਹੀ ਗੱਲ ਕਰਕੇ ਖਤਮ ਕਰ ਦੇਵਾਂਗਾ । ਮੇਰੇ ਮਿੱਤਰਾਂ ਨੇ ਕੁਝ ਇਤਰਾਜ਼ ਕੀਤੇ ਹਨ । ਇਹ ਜਿਹੜਾ ਕੋਆਪਰੇਟਿਵ ਐਕਟ ਪੇਸ਼ ਕੀਤਾ ਗਿਆ ਹੈ ਇਸ ਦੇ ਨਾਲ ਗਰੀਬ ਲੋਕਾਂ ਨੂੰ ਮੌਕਾ ਮਿਲੇਗਾ। ਇਸ ਦੇ ਨਾਲ ਲੇਬਰ ਸੁਸਾਇਟੀਜ਼ ਬਣਨਗੀਆਂ । ਗਰੀਬ ਲੋਕ ਇਕੱਠੇ ਹੋਕੇ ਆਪਣੀਆਂ ਲੇਬਰ ਸੁਸਾਇਟੀਜ਼ ਬਣਾ ਲੈਣਗੇ । ਇਨ੍ਹਾਂ ਸੁਸਾਇਟੀਜ਼ ਦੇ ਕਈ ਮੈਂਬਰ ਬਣ ਜਾਣਗੇ । ਇਨ੍ਹਾਂ ਦੇ ਬਣ ਜਾਣ ਨਾਲ ਜਿਨ੍ਹਾਂ ਲੋਕਾ ਦੀ ਮਨਾਪਲੀ ਸੀ ਉਹ ਟੁੱਟ ਜਾਵੇਗੀ।

ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਇਹ ਤਕਲੀਫ ਉਨ੍ਹਾਂ ਲੋਕਾਂ ਨੂੰ ਆਏਗੀ ਜਿਨ੍ਹਾਂ ਨੇ ਸੁਸਾਇਟੀ ਬਣਾਈ ਹੈ ਜਿਨ੍ਹਾਂ ਨੇ ਮਨਾਪਲੀ ਨਹੀਂ ਬਣਾਈ (ਵਿਘਨ)

**ਸ੍ਰੀ ਸਪੀਕਰ** : ਸੇਖਵਾਂ ਜੀ ਤੁਸੀਂ ਆਪਣੀ ਗੱਲ ਕਰੋ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਇਸ ਕਰਕੇ ਇਹ ਜਿਹੜਾ ਸੁਸਾਇਟੀਆਂ ਨੂੰ ਇਕੱਠਾ ਕਰਨ ਦਾ ਕੰਮ ਹੈ ਉਸ ਨਾਲ ਸ਼ਕਤੀ ਵਧੇਗੀ । ਬਾਰਾਂ ਬਾਰਾਂ ਸੁਸਾਇਟੀਆਂ ਦਾ ਇਕ ਸੈਕਟਰੀ ਹੋਵੇਗਾ । ਉਸ ਨੂੰ ਕੰਮ ਕਰਨ ਦਾ ਮੌਕਾ ਮਿਲੇਗਾ । ਮੁਲਾਜ਼ਮਾਂ ਨੂੰ ਡਰ ਹੋਵੇਗਾ ਔਰ ਉਹ ਨੌਕਰੀ ਤੇ ਕਾਇਮ ਰਹਿਣਗੇ । ਸੇਫਟੀ ਹੋਵੇਗੀ । ਜਿਹੜਾ ਸਾਡਾ ਕਰਜ਼ਾ ਦੇਣ ਦਾ ਮਾਮਲਾ ਹੈ ਇਸ ਨੂੰ ਕਈ ਜਗ੍ਹਾ ਖਲਾਰਿਆ ਹੋਇਆ ਹੈ । ਇਨ੍ਹਾਂ ਨੂੰ ਇਕਠਾ ਕਰਨਾ ਹੈ । ਹਰ ਆਦਮੀ ਨੂੰ ਹਿੱਸਾ ਦੇਣਾ ਹੈ । ਮਨਿਸਟਰ ਸਾਹਿਬ ਨੇ ਇਹ ਸ਼ਲਾਘਾ ਯੋਗ ਕੰਮ ਕੀਤਾ ਹੈ । ਇਹ ਅਮੈਂਡਮੈਂਟ ਲੋਕ ਮਾਰੂ ਨਹੀਂ ਬਲਕਿ ਸਭ ਲੋਕਾਂ ਦੇ ਭਲੇ ਲਈ ਹੈ। ਮੈਂ ਸਪੀਕਰ ਸਾਹਿਬ ਬੇਨਤੀ ਕਰ ਰਿਹਾ ਸੀ ਕਿ ਜੋ ਸਾਡੇ ਸਾਹਮਣੇ ਬਿਲ ਹੈ, ਉਹ ਇਕ ਪੱਖੀ ਨਹੀਂ ਬਲਕਿ ਬਹੁ-ਪੱਖੀ ਹੈ । ਇਹ ਕੋਈ ਮਾਰੂ ਐਕਟ ਨਹੀਂ ਬਲਕਿ ਲੋਕਾਂ ਦੇ ਭਲੇ ਦਾ ਐਕਟ ਹੈ । (ਘੰਟੀ) ਬਸ ਜੀ, ਹੁਣ ਟਾਈਮ ਹੋ ਗਿਆ ਹੈ । ਜਿਹੜੀ ਅਮੈਂਡਮੈਂਟ ਆਈ ਹੈ, ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ) : ਸਪੀਕਰ ਸਾਹਿਬ, ਜੋ ਸਾਡੇ ਮਨਿਸਟਰ ਸਾਹਿਬ ਨੇ ਬਿਲ ਲਿਆਂਦਾ ਹੈ ਉਸ ਦੀ ਭਾਵਨਾ ਭਾਵੇਂ ਕੁਝ ਵੀ ਹੋਵੇ ਪਰ ਬਿਲ ਵਿਚ ਖਦਸ਼ੇ ਹਨ । ਬਿਲ ਵਿਚ ਬਹੁਤ ਹੀ ਕਮੀਆਂ ਹਨ । ਇਸ ਵਿਚ ਇਲੈਕਸ਼ਨ ਦਾ ਕੋਈ ਵੀ ਤਰੀਕਾ ਨਹੀਂ ਰਖਿਆ ਗਿਆ ਕਿ ਕਿਸ ਤਰ੍ਹਾਂ ਚੋਣ ਕਰਨੀ ਹੈ । ਸਪੀਕਰ ਸਾਹਿਬ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

30—40 ਲੋਕ ਹੀ ਸੁਸਾਇਟੀਆਂ ਤੇ ਕਬਜ਼ਾ ਕਰੀ ਬੈਠੇ ਹਨ । ਦੂਜੀ ਗੱਲ, ਸਪੀਕਰ ਸਾਹਿਬ, ਜੋ ਇਸ ਵਿਚ ਡੀਫਾਲਟ ਹੈ, ਉਹ ਇਹ ਹੈ ਕਿ ਸੁਸਾਇਟੀਆਂ ਦੀ ਹਾਲਤ ਬਹੁਤ ਭੈੜੀ ਹੈ। ਦੋ ਜਾਂ ਤਿੰਨ ਅਮੈਂਡਮੈਂਟਾਂ ਲਿਆਂਦੀਆਂ ਗਈਆਂ ਹਨ ਪਰ ਅਗੇ ਸੁਸਾਇਟੀਆਂ ਵਿਚ ਗਲਤੀ ਕਿਸ ਦੀ ਮਿਹਰਬਾਨੀ ਨਾਲ ਹੋਈ । ਇਤਨੇ ਇਖਤਿਆਰਾਤ ਦਿਤੇ ਜਾਣਗੇ ਤਾਂ ਚੰਗਾ ਨਹੀਂ ਹੋਵੇਗਾ । ਸਪੀਕਰ ਸਾਹਿਬ, ਜਿਨ੍ਹਾਂ ਅਫ਼ਸਰਾਂ ਨੇ ਗਲਤ ਢੰਗ ਨਾਲ ਇਹ ਸੁਸਾਇਟੀਆਂ ਚਲਾਈਆਂ ਹਨ ' ਉਨ੍ਹਾਂ ਅਫਸਰਾਂ ਦੇ ਖਿਲਾਫ ਐਕਸ਼ਨ ਲਿਤਾ ਜਾਵੇ । ਰਜਿਸਟਰਾਰ ਵਗੈਰਾ ਤੋਂ ਪੁਛਿਆ ਜਾਵੇ ਕਿ ਉਸ ਵਿਚ ਕਿਉਂ ਅਮੈਂਡਮੈਂਟਾਂ ਹੀ ਕਰੀ ਜਾਂਦੇ ਹਨ ਉਸ ਨਾਲ ਆਮ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਵੇਗਾ । ਇਸ ਬਿਲ ਵਿਚ ਕੋਈ ਵੀ ਚੰਗੀ ਗੱਲ ਨਹੀਂ ਹੈ ।

**ਕਾਮਰੇਡ ਦਯਾ ਸਿੰਘ ਘਮਾਣੇਵਾਲ** (ਕੁੱਮ ਕਲਾਂ, ਐਸ. ਸੀ.) : ਸਪੀਕਰ ਸਾਹਿਬ, ਮੱਤਾ ਮੈਂ ਪੜ੍ਹਿਆ ਤਾਂ ਹੈ ਨਹੀਂ ਪਰ ਫਿਰ ਵੀ ਮੈਂ ਕੁਝ ਪਿਛਲੇ ਤਜਰਬੇ ਦੇ ਅਧਾਰ ਤੇ ਦਸਦਾ ਹਾਂ । ਸਪੀਕਰ ਸਾਹਿਬ, ਅੱਜ ਤੋਂ 20 ਸਾਲ ਪਹਿਲਾਂ ਜਦੋਂ ਕੁਆਪਰੇਟਿਵ ਮਹਿਕਮਾ ਚਲ ਰਿਹਾ ਸੀ ਤਾਂ ਮੈਂ ਸਮਝਦਾ ਸੀ ਕਿ ਬੜੀ ਅੱਛੀ ਗੱਲ ਹੈ । ਸੂਦ ਦਾ ਉਨ੍ਹਾਂ ਤੋਂ ਛੁਟਕਾਰਾ ਹੋਇਆ ਹੈ । ਪਰ ਇਹ ਚਾਰ ਸਾਲ ਚਲਿਆ । ਬਹੁਤ ਸਾਰੇ ਲੋਕ ਜਿਹੜੇ ਹੇਰਾ-ਫੇਰੀ ਕਰਨ ਵਾਲੇ ਸਨ ਜਾਂ ਪੈਸਿਆਂ ਵਾਲੇ ਸਨ ਉਹ ਅਗੇ ਆਉਣੇ ਸ਼ੁਰੂ ਹੋ ਗਏ । ਇਹ ਠੀਕ ਹੈ ਕਿ ਉਸ ਦੇ ਲਈ ਇਮਾਨਦਾਰ ਲੋਕਾਂ ਨੂੰ ਅਗੇ ਲੈ ਆਵੋ । ਮਹਿਕਮੇ ਵਾਲਿਆਂ ਨੂੰ ਚਾਹੀਦਾ ਸੀ ਕਿ ਭੈੜੇ ਬੰਦਿਆਂ ਨੂੰ ਪਿਛੇ ਸੁੱਟਦੇ ਅਤੇ ਚੰਗਿਆਂ ਨੂੰ ਅਗੇ ਲਿਆਉਂਦੇ । ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਦਾ ਹਾਂ ਕਿ ਪਹਿਲਾਂ ਇਨਸਪੈਕਟਰ ਨਾਲ ਖਜ਼ਾਨਚੀ ਅਤੇ ਪ੍ਰੈਜ਼ੀਡੈਂਟ ਰਲਕੇ ਹੇਰਾ-ਫੇਰੀ ਕਰਨ ਲਗ ਪਏ । ਬਹੁਤ ਬੰਦਿਆਂ ਦਾ ਆਪ ਹੀ ਹਿੱਸਾ ਪਾਕੇ ਆਪ ਹੀ ਹਜ਼ਾਰਾਂ ਰੁਪਏ ਖਾ ਗਏ । ਸਪੀਕਰ ਸਾਹਿਬ, ਬਾਰੀਪੁਰ ਕਲਾਂ ਅਤੇ ਭ .ਾ ਧੂਹੇ ਦੀ ਮਿਸਾਲ ਹੈ। ਇਕ ਸਾਲ ਪਹਿਲਾਂ ਇਕ ਆਦਮੀ ਮਰ ਗਿਆ ਸੀ ਪਰ ਉਸ ਤੇ ਪੈਸਾ ਪਾ ਦਿਤਾ । ਇਸੇ ਤਰ੍ਹਾਂ ਸਪੀਕਰ ਸਾਹਿਬ, ਪਿੰਡ ਸਾਂਡੇ ਅਤੇ ਚੌਤੇ ਪਿੰਡਾਂ ਦੀਆਂ ਮਿਸਾਲਾਂ ਹਨ । ਖਜ਼ਾਨਚੀ ਦੇ ਕਝ ਬੰਦਿਆਂ ਨੇ ਵਸੂਲੀ ਕੀਤੀ । ਸੈਕਟਰੀ ਨੇ ਇੰਨਸਪੈਕਟਰਾਂ ਨਾਲ ਰਲ ਕੇ ਕੈਸ਼ ਬੁਕ ਵਿਚ ਕੱਟ ਕੇ ਆਪ ਦੇ ਪੱਖ ਦੇ ਬੰਦਿਆਂ ਨਾਲ ਰਲ ਕੇ ਹੋਰਨਾਂ ਦੀ ਵਸੂਲੀ ਦਰਜ ਕਰ ਦਿਤੀ ਉਨ੍ਹਾਂ ਦੇ ਨਾਂ ਤੇ ਹਜ਼ਾਰਾਂ ਰੁਪਏ ਪਾਏ ਗਏ ।

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਕਾਮਰੇਡ ਦਯਾ ਸਿੰਘ ਘਮਾਣੇਵਾਲ** : ਸਪੀਕਰ ਸਾਹਿਬ, ਮੇਰਾ ਭਾਵ ਹੈ ਕਿ ਹੇਰਾ-ਫੇਰੀ ਹੁੰਦੀ ਹੈ । ਹੁਣ ਰਜਿਸਟਰਾਰ ਚੰਗੇ ਲਗੇ ਹੋਏ ਹਨ । ਮਨਿਸਟਰ ਸਾਹਿਬ, ਉਨ੍ਹਾਂ ਨੂੰ ਕਹਿਕੇ ਇਸ ਵਲ ਧਿਆਨ ਦੇਣ ਤਾਂ ਕਿ ਹੇਰਾ-ਫੇਰੀ ਦੂਰ ਹੋ ਸਕੇ ਔਰ ਕੁਆਪਰੇਟਿਵ ਮਹਿਕਮਾ ਚੰਗਾ ਬਣ ਸਕੇ ।

**ਸ੍ਰੀ ਸਪੀਕਰ** : ਹੁਣ ਤੁਸੀਂ ਬੈਠ ਜਾਉ ਜੀ ।

**ਕਾਮਰੇਡ ਦਯਾ ਸਿੰਘ ਘਮਾਣੇਵਾਲ** : ਸਪੀਕਰ ਸਾਹਿਬ, ਮੈਂ ਸਿਰਫ ਮਨਿਸਟਰ ਸਾਹਿਬ ਅਗੇ ਬੇਨਤੀ ਕਰਾਂਗਾ ਕਿ ਇਹੋ ਜਿਹੀਆਂ ਮੁਸ਼ਕਲਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨ ਅਤੇ ਕਾਨੂੰਨ ਬਣਾ ਦੇਣ । ਜਿਹੜੇ ਮਹਿਕਮੇ ਦੇ ਮੁਲਾਜ਼ਮੀਆਂ ਨੇ ਧਰਨੇ ਮਾਰੇ ਸੀ ਉਨ੍ਹਾਂ ਨੂੰ ਰਖਿਆ ਜਾਵੇ, ਜਿਹੜੇ ਪਹਿਲਾਂ ਕੰਮ ਕਰਦੇ ਸੀ ਉਨ੍ਹਾਂ ਨੂੰ ਪਹਿਲਾ ਰਖਿਆ ਜਾਵੇ ।

**ਸ੍ਰੀ ਸਪੀਕਰ** : ਸਰਦਾਰ ਸਰੂਪ ਸਿੰਘ ਜੀ ।

**ਸਰਦਾਰ ਸਰੂਪ ਸਿੰਘ** (ਆਦਮਪੁਰ) : ਸਪੀਕਰ ਸਾਹਿਬ, ਇਹ ਜਿਹੜਾ ਕੁਆਪ੍ਰੇਟਿਵ ਮਹਿਕਮੇ ਨੂੰ ਇਫੈਕਟਿਵ ਬਣਾਉਣ ਲਈ ਬਿਲ ਲਿਆਂਦਾ ਹੈ, ਮੈਂ ਉਸ ਲਈ ਵਧਾਈ ਦਿੰਦਾ ਹਾਂ । ਸਰਦਾਰ ਉਮਰਾਓ ਸਿੰਘ ਜੀ ਨੇ ਆਪਣਾ ਖਦਸ਼ਾ ਜ਼ਾਹਰ ਕੀਤਾ ਹੈ । ਮੈਂ ਇਨ੍ਹਾਂ ਦੇ ਪਿੰਡ ਦੀ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਗਰੀਬ ਹਰੀਜਨਾਂ ਦੇ ਨਾਂ ਤੇ ਪੈਸਾ ਪਾਕੇ ਆਪ ਲੈਂਦੇ ਰਹੇ ਹਨ । ਇਸ ਤਰ੍ਹਾਂ ਕਰਕੇ ਹਰੀਜਨਾਂ ਦੇ ਪੈਸੇ ਇਹ ਆਪ ਖਾ ਗਏ । (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ।

**Sardar Umrao Singh**: I was never a member of any society. It is absolutely wrong.

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜੇਕਰ ਤੁਸੀਂ ਲੜਾਈ ਲੜਨੀ ਹੈ ਤਾਂ ਇਹ ਮੌਕਾ ਨਹੀਂ । ਹੋਰ ਬਥੇਰੇ ਮੌਕੇ ਮਿਲ ਜਾਣਗੇ ।

**ਸਰਦਾਰ ਸਰੂਪ ਸਿੰਘ** : ਸਾਰੇ ਪਿੰਡਾਂ ਦੀਆਂ ਸੁਸਾਇਟੀਆਂ ਵਿਚ ਜਿਹੜੇ ਬੰਦੇ ਕਾਂਗਰਸ ਦੇ ਕਾਬਜ਼ ਸਨ ਉਨ੍ਹਾਂ ਨੇ ਲੋਕਾਂ ਦੇ ਨਾਂ ਕਰਜ਼ੇ ਪਾ ਪਾ ਕੇ ਉਨ੍ਹਾਂ ਨੂੰ ਉਜਾੜ ਦਿਤਾ ਹੈ । ਇਨ੍ਹਾਂ ਚੀਜ਼ਾਂ ਨੂੰ ਠੀਕ ਕਰਨ ਵਾਸਤੇ ਹੀ ਇਹ ਅਮੈਂਡਿੰਗ ਬਿਲ ਲਿਆਂਦਾ ਹੈ ਤਾਂ ਹੀ ਇਨ੍ਹਾਂ ਨੂੰ ਅੱਜ ਪੀੜ ਹੁੰਦੀ ਹੈ (ਵਿਘਨ) ਇਹ ਇਨ੍ਹਾਂ ਦੇ ਪਿਛਲੇ ਗੁਨਾਹ ਕੀਤੇ ਹੋਏ ਹਨ ਔਰ ਜੋ ਹੁਣ ਇਨ੍ਹਾਂ ਨੂੰ ਅੱਗੇ ਨੂੰ ਹਟਾਉਣ ਲਈ ਇਹ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ ਤਾਂ ਇਨ੍ਹਾਂ ਨੂੰ ਤਕਲੀਫ ਨਹੀਂ ਹੋਣੀ ਚਾਹੀਦੀ । ਇਹ ਜਿਹੜਾ ਮਹਿਕਮਾ ਕੋਆਪ੍ਰੇਟਿਵ ਦਾ ਹੈ ਇਸ ਵਿਚ ਉਪਰ ਤੋਂ ਲੈ ਕੇ ਥਲੇ ਤਕ ਗੰਦ ਪਿਆ ਹੋਇਆ ਹੈ । ਜੇ ਇਸ ਵਿਚ ਮਨਿਸਟਰ ਸਾਹਿਬ ਇਕ ਵੀ ਇਮਾਨਦਾਰ ਆਦਮੀ ਦਸ ਦੇਣ ਤਾਂ ਮੈਂ ਮੰਨ ਜਾਵਾਂਗਾ (ਵਿਘਨ) ਅਸੀਂ ਆਪਣੀਆਂ ਕੀਤੀਆਂ ਹੋਈਆਂ ਤਾਂ ਭੁਗਤਾਂਗੇ ਪਰ ਹੁਣ ਤਾਂ ਅਸੀਂ ਤੁਹਾਡੀਆਂ ਕੀਤੀਆਂ ਹੋਈਆਂ ਗਲਾਂ ਬਾਰੇ ਭੁਗਤ ਰਹੇ ਹਾਂ । ਜੋ ਇਨ੍ਹਾਂ ਦੇ ਵੇਲੇ ਦੇ ਇਨਸਪੈਕਟਰ ਲਗੇ ਹੋਏ ਹਨ ਉਹ ਹਰ ਵੇਲੇ ਸ਼ਰਾਬ ਵਿਚ ਮਸਤ ਰਹਿੰਦੇ ਹਨ । ਭੋਗਪੁਰ ਪਿੰਡ ਵਿਚ ਜਿਹੜਾ ਇਨਸਪੈਕਟਰ ਲਗਾ ਹੋਇਆ ਹੈ ਉਹ 24 ਘੰਟੇ ਹੀ ਸ਼ਰਾਬ ਵਿਚ ਮਸਤ ਰਹਿੰਦਾ ਹੈ ਔਰ ਜੇ ਦਿਨ ਵਿਚ 26 ਘੰਟੇ ਹੁੰਦੇ ਤਾਂ ਸ਼ਾਇਦ ਉਹ 26 ਘੰਟੇ ਹੀ ਸ਼ਰਾਬ ਵਿਚ ਮਸਤ ਰਹਿੰਦਾ । ਇਹ ਬਿਲ ਜੋ ਲਿਆਂਦਾ ਗਿਆ ਹੈ ਇਹ ਇਨ੍ਹਾਂ ਮਗਰਮੱਛਾਂ ਦੇ ਬੰਦਿਆਂ ਨੂੰ ਠੀਕ ਕਰਨ ਵਾਸਤੇ ਲਿਆਂਦਾ ਗਿਆ ਹੈ । ਇਹ ਬਿਲ ਲਿਆਉਣ ਤੇ ਮੈਂ ਵਧਾਈ ਦਿੰਦਾ ਹਾਂ ।

**ਚੌਧਰੀ ਕਾਂਸ਼ੀ ਰਾਮ (ਫਾਜ਼ਿਲਕਾ)** : ਸਪੀਕਰ ਸਾਹਿਬ, ਇਹ ਜਿਹੜਾ ਬਿਲ ਬਰਾੜ ਸਾਹਿਬ ਨੇ ਇੰਟ੍ਰੋਡਿਊਸ ਕੀਤਾ ਹੈ ਔਰ ਇਸ ਬਾਰੇ ਜੋ ਸਰਦਾਰ ਸਰੂਪ ਸਿੰਘ ਵਲੋਂ ਕਿਹਾ ਗਿਆ ਹੈ ਕਿ ਲੋਕਾਂ ਦੇ ਨਾਂ ਤੇ ਪੈਸੇ ਲਿਖਵਾ ਕੇ ਪੈਸੇ ਆਪ ਖਾ ਲਏ ਗਏ (ਵਿਘਨ) ਇਸ ਬਾਰੇ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਸੁਸਾਇਟੀਆਂ ਦਾ ਫੰਕਸ਼ਨ ਕੀ ਹੈ ? ਫੰਕਸ਼ਨ ਇਹ ਹੈ ਕਿ ਕੋਆਪ੍ਰੇਟਿਵ ਸੁਸਾਇਟੀਆਂ ਨੂੰ ਰਿਜ਼ਰਵ ਬੈਂਕ ਤੋਂ ਸਸਤੇ ਭਾਅ ਤੇ ਇੰਟਰੈਸਟ ਮਿਲਦਾ ਹੈ । ਉਸ ਹਿਸਾਬ ਤੇ ਅੱਗੇ ਰੂਰਲ ਸੁਸਾਇਟੀਆਂ ਨੂੰ ਲੋਨ ਮਿਲਦਾ ਹੈ । (ਵਿਘਨ) ਉਸਦੇ ਵਿਚ ਇਹ ਹੁੰਦਾ ਹੈ ਕਿ ਇਕ ਪਿੰਡ ਦੇ ਕੁਝ ਲੋਕ ਮੈਂਬਰ ਬਣ ਜਾਂਦੇ ਹਨ ਔਰ ਹੋਰਾਂ ਨੂੰ ਉਹਦੇ ਵਿਚ ਨਹੀਂ ਆਉਣ ਦਿੰਦੇ । ਉਹ ਲੋਕ ਇਨਸਪੈਕਟਰਜ਼ ਨਾਲ ਮਿਲਕੇ ਹੇਰਾ ਫੇਰੀ ਕਰਦੇ ਰਹਿੰਦੇ ਹਨ । ਫਰਟੇਲਾਈਜ਼ਰ ਦੇ ਬਾਰੇ ਵਿਚ ਇਨ੍ਹਾਂ ਸੁਸਾਇਟੀਆਂ ਨੂੰ ਹੋਲਸੇਲ ਡੀਲਰ ਦਾ ਲਾਈਸੰਸ ਗੌਰਮਿੰਟ ਵਲੋਂ ਮਿਲ ਜਾਂਦਾ ਹੈ । ਇਹ ਚੀਜ਼ ਕੋਈ

[ਚੌਧਰੀ ਕਾਂਸ਼ੀ ਰਾਮ]

ਲੁੱਕੀ ਹੋਈ ਨਹੀਂ ਹੈ ਕਿ ਸਾਰੇ ਹਿੰਦੁਸਤਾਨ ਵਿਚੋਂ ਪੰਜਾਬ ਵਿਚ ਫਰਟੇਲਾਈਜ਼ਰ ਦੀ ਕਨਜ਼ੰਪਸ਼ਨ ਜ਼ਿਆਦਾ ਹੁੰਦੀ ਹੈ । ਔਰ ਉਸ ਰਾਹੀਂ ਜੋ ਕਮਿਸ਼ਨ ਪਿੰਡ ਦੀ ਕਰੈਡਿਟ ਸੁਸਾਇਟੀ ਨੂੰ ਮਿਲਣਾ ਚਾਹੀਦਾ ਹੈ ਉਹ ਕਮਿਸ਼ਨ ਜਿਨ੍ਹਾਂ ਦੀ ਛਤਰ ਛਾਇਆ ਹੇਠ ਇਹ ਮੈਂਬਰ ਪਲਦੇ ਹੁੰਦੇ ਹਨ, ਉਹ ਬੜੇ ਲੋਕ ਖਾ ਜਾਂਦੇ ਹਨ । ਇਹ ਜੋ ਠੱਗੀ ਚਲੀ ਹੋਈ ਹੈ ਇਸਦੇ ਤੇ ਪਰਦਾ-ਪੋਸ਼ੀ ਪਾਉਣ ਵਾਸਤੇ ਰਜਿਸਟਰਾਰ ਸਾਹਿਬ ਨੇ ਇਨ੍ਹਾਂ ਸੁਸਾਇਟੀਆਂ ਨੂੰ ਇਕੱਠਾ ਕਰ ਦਿੱਤਾ ਹੈ । ਇਸਦਾ ਕੋਈ ਇਲਾਜ ਦਸਣਾ ਚਾਹੀਦਾ ਹੈ । ਇਸ ਚੀਜ਼ ਨੂੰ ਰੋਕਣ ਵਾਸਤੇ ਇਸ ਐਕਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ । ਮੇਰੇ ਹਲਕੇ ਵਿਚ ਇਹੋ ਜਿਹੀਆਂ ਸੁਸਾਇਟੀਆਂ ਵੀ ਹਨ ਜਿਨ੍ਹਾਂ ਦੇ ਨਾਂ ਤੇ 5-7 ਲੱਖ ਰੁਪਿਆ ਖੜਾ ਹੈ । ਉਸ ਨੂੰ ਇਕ ਬੰਦਾ ਰੱਨ ਕਰ ਰਿਹਾ ਹੈ ਔਰ ਸੁਸਾਇਟੀਆਂ ਵਾਲੇ ਏ. ਆਰ. ਔਰ ਇਨਸਪੈਕਟਰਾਂ ਨਾਲ ਮਿਲੇ ਹੋਏ ਹਨ । ਜਦੋਂ ਰਿਕਵਰੀ ਕਰਨ ਦਾ ਸਮਾਂ ਆ ਜਾਂਦਾ ਹੈ ਤਾਂ ਰਜਿਸਟ੍ਰਾਰ ਆਪਣੀ ਸਕਿਨ ਸੇਵ ਕਰਦਾ ਹੈ, ਜੁਡੀਸ਼ਲ ਕੋਰਟ ਵਿਚ ਅਰਜ਼ੀ ਦੇ ਕੇ ਸਟੇ ਕਰਾ ਲੈਂਦਾ ਹੈ ।

"ਬਹੂ ਕੋਲੋਂ ਚੋਰ ਮਰਾਏ, ਔਰ ਚੋਰ ਬਹੂ ਦਾ ਭਾਈ"

ਇਹ ਸਾਰੇ ਬੰਦੇ ਮਿਲੇ ਹੋਏ ਹੁੰਦੇ ਹਨ । ਕੋਰਟ ਵਿਚੋਂ ਸਟੇਅਲੇਣ ਨਾਲ 6 ਮਹੀਨੇ ਹੋਰ ਲੰਘ ਜਾਂਦੇ ਹਨ । ਇਨ੍ਹਾਂ ਲੋਕਾਂ ਦੀ ਪੁਲੀਟੀਕਲ ਰਸਾਈ ਹੈ । ਪੁਲੀਟੀਕਲ ਬੰਦੇ ਇਨ੍ਹਾਂ ਨੂੰ ਸ਼ੈਲਟਰ ਦਿੰਦੇ ਹਨ । ਇਸ ਐਕਟ ਰਾਹੀਂ ਇਹੋ ਜਿਹੇ ਮਗਰਮੱਛ ਹੋਰ ਪਲਣਗੇ । ਇਹ ਜਿਹੜੀ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ ਇਸ ਨਾਲ ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾਉਣ ਵਾਲੀ ਗਲ ਕੀਤੀ ਗਈ ਹੈ । ਅਸਲ ਵਿਚ ਤਾਂ ਮਾਲ ਸਾਰਾ ਉਹੀ ਵੱਡੇ ਵੱਡੇ ਮਗਰਮੱਛ ਹੀ ਖਾ ਜਾਣਗੇ । ਇਸ ਲਈ ਮੈਂ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਇਸ ਕੰਮ ਵਾਸਤੇ ਕੋਈ ਇਨਵੈਸਟੀਗੇਸ਼ਨ ਸਕੁਐਡ ਮੁਕੱਰਰ ਹੋਣਾ ਚਾਹੀਦਾ ਹੈ । ਇਸ ਵਿਚ ਮਨਾਪਲੀ ਸਿਸਟਮ ਨੂੰ ਖਤਮ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਕੋਆਪ੍ਰੇਟਿਵ ਅਦਾਰਿਆਂ ਵਿਚੋਂ ਮਾਰਕਫੈਡ ਇਕ ਹੈ ਔਰ ਮਾਰਕਿਟਿੰਗ ਸੁਸਾਇਟੀਜ਼ ਦੂਜਾ ਅਦਾਰਾ ਹੈ । ਅਗਰ ਖਾਦ ਦਾ ਪਰਚੇਜ਼ ਕਮਿਸ਼ਨ ਬੰਦ ਕਰ ਦਿਤਾ ਜਾਏ ਤਾਂ ਏ. ਆਰ. ਦੇ ਦਫਤਰ ਵਿਚ, ਰਜਿਸਟਰਾਰ ਦੇ ਦਫਤਰ ਵਿਚ ਪੀਪਾ ਖੜਕੇਗਾ । ਕੋਈ ਕਹੇਗਾ ਕਿ ਅਸੀਂ ਫਰਟੇਲਾਈਜ਼ਰ ਦੇ ਕਮਿਸ਼ਨ ਦੇ ਐਨੇ ਪੈਸੇ ਲੈਣੇ ਹਨ, ਕੋਈ ਕਹੇਗਾ ਕਿ ਐਨੇ ਪੈਸੇ ਲੈਣੇ ਹਨ । ਕੋਈ ਕਿਸਾਨ ਵੀ ਕੋਆਪ੍ਰੇਟਿਵ ਮੂਵਮੈਂਟ ਵਿਚ ਇਤਮਾਦ ਨਹੀਂ ਰਖਦਾ । ਕੋਈ ਚੀਜ਼ ਕਿਸਾਨਾਂ ਨੂੰ ਕੋਆਪ੍ਰੇਟਿਵ ਸੁਸਾਇਟੀਆਂ ਦੀ ਮਾਰਫਤ ਨਹੀਂ ਮਿਲ ਰਹੀ । ਇਹ ਸਾਰੇ ਦਾ ਸਾਰਾ ਕੁਰੱਪਸ਼ਨ ਦਾ ਸਟ੍ਰਕਚਰ ਹੈ ਔਰ ਇਸ ਨੂੰ ਜਲਦੀ ਤੋਂ ਜਲਦੀ ਹਟਾਉਣਾ ਚਾਹੀਦਾ ਹੈ । ਕੋਈ ਵੀ ਇਮਾਨਦਾਰ ਜੱਟ ਇਨ੍ਹਾਂ ਸੁਸਾਇਟੀਆਂ ਵਿਚ ਵਿਸ਼ਵਾਸ ਨਹੀਂ ਰਖਦਾ । ਇਸ ਵਿਚ ਇਨਵੈਸਟੀਗੇਸ਼ਨ ਏਜੰਸੀ ਨੂੰ ਹੋਰ ਤਕੜਿਆਂ ਕਰਨ ਦੀ ਲੋੜ ਹੈ ਤਾਂ ਕਿ ਇਨ੍ਹਾਂ ਵਡੇ ਵਡੇ ਮਗਰਮੱਛਾਂ ਤੇ ਹੱਥ ਪਾਇਆ ਜਾ ਸਕੇ । ਨਹੀਂ ਤਾਂ ਇਹ ਲੋਕ ਹੋਰ ਤਕੜੇ ਹੋਣਗੇ ਔਰ (ਘੰਟੀ) ਮਨਿਸਟਰ ਸਾਹਿਬ ਬਿਟਰ ਬਿਟਰ ਝਾਕੀ ਜਾਇਆ ਕਰਨਗੇ ।

**ਸਹਿਕਾਰਤਾ ਮੰਤਰੀ** ( ਸਰਦਾਰ ਜਸਵਿੰਦਰ ਸਿੰਘ ਬਰਾੜ ) : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਉਮਰਾਓ ਸਿੰਘ ਹੋਰਾਂ ਨੇ ਜੋ ਖ਼ਦਸ਼ੇ ਜ਼ਾਹਿਰ ਕੀਤੇ ਹਨ ਉਨ੍ਹਾਂ ਬਾਰੇ ਕੁਝ ਕਹਾਂ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕੀ ਗੱਲ ਅਸੀਂ ਕਰ ਰਹੇ ਹਾਂ ਔਰ ਇਸ ਦੇ ਵਿਚ ਪੰਜਾਬ ਦੇ ਲੋਕਾਂ ਦਾ ਕੀ ਕੀ ਭਲਾ ਹੈ । ਦੋ ਚੀਜ਼ਾਂ ਹਨ, ਇਕ ਤਾਂ ਇਹ ਕਿ ਸੁਸਾਇਟੀਆਂ ਦੀ ਰੀ-ਆਰਗੇਨਾਈਜ਼ੇਸ਼ਨ ਕਰ ਰਹੇ ਹਾਂ ਔਰ ਦੂਜੇ, ਇਸ ਐਕਟ ਵਿਚ

ਮੈਂਬਰਸ਼ਿਪ ਬਾਰੇ ਸੋਧ ਲਿਆ ਰਹੇ ਹਾਂ । ਸੁਸਾਇਟੀਆਂ ਦੀ ਜਿਵੇਂ ਕਿ ਸੇਖਵਾਂ ਸਾਹਿਬ ਨੇ ਦਸਿਆ ਹੈ ਰੀ-ਆਰਗੇਨਾਈਜ਼ੇਸ਼ਨ ਕਰਨ ਦਾ ਮਤਲਬ ਇਹ ਹੈ ਕਿ ਤਕਰੀਬਨ ਇਸ ਵੇਲੇ ਸਾਢੇ ਦਸ ਹਜ਼ਾਰ ਸੁਸਾਇਟੀਆਂ ਪੰਜਾਬ ਵਿਚ ਹਨ । ਮੈਂ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਲੋਕਾਂ ਨੇ ਆਪ ਹੀ ਇਹ ਫੈਸਲਾ ਕਰਕੇ ਆਨਰੇਬਲ ਦੋਸਤਾਂ ਨੂੰ ਇਥੇ ਬਿ ਾ ਦਿਤਾ ਹੈ । ਬਹੁਤ ਸਾਰੇ ਟਰਨ ਅਪ ਵੀ ਨਹੀਂ ਹੋਏ ਜਿਨ੍ਹਾਂ ਨੇ ਅਜਿਹੀਆਂ ਸੁਸਾਇਟੀਆਂ ਬਣਾਈਆਂ ਸਨ, ਜੋ ਕਿ ਐਗਜ਼ਿਸਟ ਵੀ ਨਹੀਂ ਕਰਦੀਆਂ ਸਨ । ਕੋਆਪ੍ਰੇਟਿਵ ਅਦਾਰਿਆਂ ਵਿਚ ਜਿਵੇਂ ਕਿ-ਕੋਆਪ੍ਰੇਟਿਵ ਸੁਸਾਇਟੀਆਂ, ਕੋਆਪ੍ਰੇਟਿਵ ਬੈਂਕਸ ਔਰ ਲੈਂਡ ਮਾਰਟਗੇਜ ਬੈਂਕਾਂ ਤੇ ਕਬਜ਼ਾ ਕਰਨ ਵਾਸਤੇ ਜਿਹੜੇ ਵੈਸਟਿਡ ਇੰਟ੍ਰੈਸਟਸ ਹਨ ਉਹ ਇਕੱਠੇ ਰਹਿੰਦੇ ਹਨ ਔਰ ਬੋਗਸ ਵੋਟਾਂ ਲੈਕੇ ਜਿਤਾ ਦਿੰਦੇ ਹਨ । ਇਨ੍ਹਾਂ ਰਾਜਵਾੜਿਆਂ ਦਾ ਪਿਛਲੇ ਤੀਹ ਸਾਲਾਂ ਤੋਂ ਇਨ੍ਹਾਂ ਤੇ ਕਬਜ਼ਾ ਚਲਿਆ ਆ ਰਿਹਾ ਹੈ ।ਪਰ ਸਾਡਾ ਮਨਸ਼ਾ ਬਹੁਤ ਵੱਡਾ ਹੈ । ਉਹ ਇਹ ਕਿ ਜਿਥੇ ਕੋਈ ਵੱਡੀ ਸੁਸਾਇਟੀ ਹੈ ਔਰ ਉਸਦੀਆਂ ਦੋ ਚਲ ਸਕਦੀਆਂ ਹਨ ਉਨ੍ਹਾਂ ਨੂੰ ਦੋ ਕਰ ਦੇਈਏ ਔਰ ਜਿਹੜੀਆਂ ਦੋ ਸੁਸਾਇਟੀਆਂ ਚਲ ਰਹੀਆਂ ਹਨ ਔਰ ਚਲਣ ਦੇ ਕਾਬਲ ਨਹੀਂ ਹਨ ਉਨ੍ਹਾਂ ਦੋਵਾਂ ਨੂੰ ਇਕਠਿਆਂ ਕਰਕੇ ਇਕ ਕਰ ਦਿਤਾ ਜਾਵੇ। ਤੀਜਾ ਇਹ ਕਿ ਜਿਹੜੀਆਂ ਸੁਸਾਇਟੀਆਂ ਇਕੱਠੀਆਂ ਹੋਣ ਉਹ ਵਾਇਬਲ ਹੋਣ । ਸਾਡਾ ਇਹ ਮਨਸ਼ਾ ਹੈ। ਇਸ ਨਾਲ ਪਿੰਡਾਂ ਦੀ ਇਕਾਨੋਮੀ ਡਿਵੈਲਪ ਹੁੰਦੀ ਹੈ । ਇਸ ਤਰ੍ਹਾਂ ਬੋਗਸ ਸੁਸਾਇਟੀਆਂ ਹਟ ਜਾਣਗੀਆਂ ਅਤੇ ਇਨ੍ਹਾਂ ਮੇਰੇ ਵੀਰਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਜਿਹੜਾ 30 ਸਾਲ ਕਬਜ਼ਾ ਕੀਤੀ ਰਖਿਆ ਹੈ ਅਤੇ ਆਪਣੀਆਂ ਮਨਮਾਨੀਆਂ ਕਰਦੇ ਰਹੇ ਹਨ ਉਹ ਮਨਮਾਨੀਆਂ ਨਹੀਂ ਹੋਣਗੀਆਂ । ਇਨ੍ਹਾਂ ਲੋਕਾਂ ਨੇ ਲੱਖਾਂ ਕਰੋੜਾਂ ਰੁਪਿਆਂ ਦੀ ਇੰਬੇਜ਼ਲਮੈਂਟ ਕੀਤੀ ਹੈ ਪਰ ਇਹ ਹੁਣ ਉਨ੍ਹਾਂ ਕੁਰਸੀਆਂ ਤੇ ਨਹੀਂ ਆ ਸਕਣਗੇ ਜਿਨ੍ਹਾਂ ਕੁਰਸੀਆਂ ਤੇ ਉਹ ਪਹਿਲੇ ਬੈਠ ਚੁਕੇ ਹਨ । ਹੁਣ ਸੁਸਾਇਟੀਆਂ ਠੀਕ ਚੱਲਣਗੀਆਂ ਅਤੇ ਪੇਂਡੂ ਲੋਕਾਂ ਨੂੰ ਫਾਇਦਾ ਪਹੁੰਚੇਗਾ । ਇਸ ਤਰ੍ਹਾਂ ਪਿੰਡਾਂ ਦੀ ਰੂਰਲ ਕਮਿਊਨਿਟੀ ਡਿਵੈਲਪ ਹੁੰਦੀ ਹੈ । ਇਸ ਤਰ੍ਹਾਂ ਰੂਰਲ ਲੋਕਾਂ ਦੀ ਡਿਵੈਲਪਮੈਂਟ ਹੁੰਦੀ ਹੈ । ਉਹ ਵਿਉਪਾਰ ਜਿਹੜਾ ਬਾਣੀਏ ਦੇ ਹੱਥ ਵਿਚ ਸੀ ਉਹ ਹੁਣ ਉਸ ਦੇ ਹੱਥ ਵਿਚ ਨਹੀਂ ਰਹੇਗਾ, ਹੁਣ ਇਸ ਦਾ ਰੂਰਲ ਕਮਿਊਨਿਟੀ ਨੂੰ ਫਾਇਦਾ ਹੋਵੇਗਾ । ਹੁਣ ਪੇਂਡੂ ਲੋਕਾਂ ਨੂੰ ਦੋ ਢਾਈ ਮੀਲ ਦੀ ਦੂਰੀ ਤੋਂ ਵੱਧ ਦੂਰ ਨਹੀਂ ਜਾਣਾ ਪਵੇਗਾ ਅਤੇ ਉਨ੍ਹਾਂ ਨੂੰ ਮਲਟੀਪਰਪਜ਼ ਚੀਜ਼ਾਂ, ਜਿਵੇਂ ਕਪੜਾ, ਲੋਹਾ ਆਦਿ ਹਨ ਉਹ ਉਨ੍ਹਾਂ ਨੂੰ ਸੁਸਾਇਟੀਆਂ ਵਿਚੋਂ ਮਿਲ ਜਾਇਆ ਕਰਨਗੀਆਂ। ਜਿਹੜੀਆਂ ਚੀਜ਼ਾਂ ਪੇਂਡੂ ਲੋਕ ਅਤੇ ਗਰੀਬ ਲੋਕ ਸ਼ਹਿਰਾਂ ਵਿਚ ਲੈਣ ਜਾਂਦੇ ਸੀ ਹੁਣ ਉਨ੍ਹਾਂ ਨੂੰ ਉਹ ਉਥੋਂ ਹੀ ਮਿਲ ਜਾਇਆ ਕਰਨਗੀਆਂ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਦੋ ਢਾਈ ਮੀਲ ਤੋਂ ਦੂਰ ਨਹੀਂ ਜਾਣਾ ਪਵੇਗਾ । ਪਰ ਇਸ ਦੋ ਢਾਈ ਮੀਲ ਨਾਲ ਵੀ ਸਾਡੀ ਸੈਟਿਸ-ਫੈਕਸ਼ਨ ਨਹੀਂ ਹੈ । ਪੰਜਾਬ ਸਰਕਾਰ ਦੀ ਕੋਸ਼ਿਸ਼ ਹੈ ਕਿ ਇਹ ਦੋ ਢਾਈ ਮੀਲ ਦਾ ਫਾਸਲਾ ਘਟਾ ਕੇ ਹੌਲੀ ਹੌਲੀ ਮੀਲ ਦਾ ਯਾਨੀ ਕਿ ਪਿੰਡ ਲੈਵਲ ਤੇ ਲਿਆਂਦਾ ਜਾਵੇ । ਇਸ ਦਾ ਹੋਰ ਫਾਇਦਾ ਇਹ ਹੋਣਾ ਹੈ ਕਿ ਜਿਹੜੀ ਖਾਦ ਆਉਂਦੀ ਹੈ ਉਸ ਉਤੇ ਜਿਹੜਾ ਕਮਿਸ਼ਨ ਹੈ ਉਹ 20 ਰੁਪਏ ਟਨ ਦੇ ਹਿਸਾਬ ਨਾਲ ਲਗਦਾ ਹੈ ਪਰ ਜਿਸ ਵੇਲੇ ਉਹ ਜ਼ਿਮੀਦਾਰਾਂ ਕੋਲ ਜਾਂਦੀ ਹੈ ਤਾਂ ਉਹ ਕਈ ਗੁਣਾਂ ਵੱਧ ਜਾਂਦਾ ਹੈ । (ਵਿਘਨ) ਇਨ੍ਹਾਂ ਸੁਸਾਇਟੀਆਂ ਦਾ ਹੁਣ ਫਾਇਦਾ ਸਾਡੇ ਭਰਾਵਾਂ ਨੂੰ ਹੋਵੇਗਾ । ਇਸ ਨਾਲ ਇੰਪਲਾਇਮੈਂਟ ਵੀ ਲੋਕਾਂ ਨੂੰ ਮਿਲੇਗੀ । ਜਿਹੜਾ ਅਸੀਂ ਭਰੋਸਾ ਦਿੱਤਾ ਹੈ ਕਿ ਅਸੀਂ ਐਨੀ ਇੰਪਲਾਇਮੈਂਟ

[ਸਹਿਕਾਰਤਾ ਮੰਤਰੀ]

ਦੇਣੀ ਹੈ, ਇਸ ਤਰ੍ਹਾਂ ਲੋਕਾਂ ਨੂੰ ਇੰਪਲਾਇਮੈਂਟ ਮਿਲੇਗੀ । (ਵਿਘਨ) ਮੈਂ ਇਥੇ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਸੁਸਾਇਟੀਆਂ ਦੇ ਸੈਕਟਰੀਜ਼ ਨੂੰ ਕਾਮਨ ਕੇਡਰ ਦਿਆਂਗੇ । ਉਨ੍ਹਾਂ ਨੂੰ ਪੱਕੇ ਕਰਾਂਗੇ । (ਤਾੜੀਆਂ) ਅੱਗੇ ਸੁਸਾਇਟੀਆਂ ਦੇ ਸੈਕਟਰੀਜ਼ ਨੂੰ ਬਹੁਤ ਥੋੜੇ ਪੈਸੇ ਦਿਤੇ ਜਾਂਦੇ ਹਨ ਅਤੇ ਸੈਕਟਰੀ ਧੱਕੇ ਖਾਂਦੇ ਫਿਰਦੇ ਹਨ । ਪਰ ਹੁਣ ਇਸ ਤਰ੍ਹਾਂ ਨਹੀਂ ਹੋਵੇਗਾ । ਉਨ੍ਹਾਂ ਨੂੰ ਪੱਕੇ ਕਰਾਂਗੇ । ਮੁਲਾਜ਼ਮ ਹੋਰ ਰੱਖੇ ਜਾਣਗੇ । ਹੁਣ ਪੇਂਡੂ ਲੋਕਾਂ ਨੂੰ ਦੂਰ ਤੋਂ ਜਾ ਕੇ ਚੀਜ਼ਾਂ ਨਹੀਂ ਲਿਆਉਣੀਆਂ ਪੈਣਗੀਆਂ । ਜਿਹੜਾ ਅਸੀਂ ਏਰੀਆ ਪਰੈਸਕਰਾਈਬ ਕੀਤਾ ਹੈ ਅਸੀਂ ਉਸ ਨੂੰ ਹੋਰ ਵੀ ਘਟਾਉਣਾ ਹੈ । ਕਿਸਾਨਾਂ ਨੂੰ, ਮਜ਼ਦਰਾਂ ਨੂੰ, , ਹਰੀਜਨਾਂ ਨੂੰ ਸ਼ਹਿਰ ਵਿਚ ਦੁਕਾਨ ਤੇ ਜਾ ਕੇ ਮਾੜੀਆਂ ਦਾਲਾਂ ਅਤੇ ਹੋਰ ਮਾੜੀਆਂ ਚੀਜ਼ਾ ਮਿਲਦੀਆਂ ਹਨ, ਇਸ ਤੋਂ ਵੀ ਉਨ੍ਹਾਂ ਨੂੰ ਛੁਟਕਾਰਾ ਮਿਲਣਾ ਹੈ ਅਤੇ ਹੁਣ ਉਨ੍ਹਾਂ ਨੂੰ ਸਹੀ ਚੀਜ਼ਾਂ ਮਿਲਣਗੀਆਂ । ਉਨ੍ਹਾਂ ਨੂੰ ਹੁਣ ਚੀਜ਼ਾਂ ਨੋ-ਪ੍ਰਾਫਿਟ ਨੋ-ਲਾਸ ਬੇਸਿਜ਼ ਤੇ ਮਿਲਣ-ਗੀਆਂ । ਹੋਰ ਮੈਂ ਬੇਨਤੀ ਕਰਦਾ ਹਾਂ ਕਿ ਸੁਸਾਇਟੀਆਂ ਦਾ ਵਿਉਪਾਰ ਜਿਹੜਾ ਹੁਣ ਤਕ ਇਜ਼ਾਰੇਦਾਰਾਂ ਕੋਲ ਰਿਹਾ ਹੈ, ਵੱਡੇ 2 ਆਦਮੀਆਂ ਕੋਲ ਰਿਹਾ ਹੈ, ਉਹ ਹੁਣ ਸੁਸਾਇਟੀਆਂ ਕੋਲ ਆਵੇਗਾ ਅਤੇ ਕੰਮ ਅੱਛਾ ਚੱਲੇਗਾ । ਸੁਸਾਇਟੀਆਂ ਨੂੰ ਮੁਨਾਫਾ ਹੋਵੇਗਾ ਅਤੇ ਇਹ ਮੁਨਾਫਾ ਉਨ੍ਹਾਂ ਲੋਕਾਂ ਵਿਚ ਵੰਡਿਆਂ ਜਾਵੇਗਾ । ਇਹ ਮੇਰੇ ਵੀਰ(ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਹਿੰਦੇ ਹਨ ਕਿ ਕਿਸਾਨਾਂ ਨਾਲ ਦੁਸ਼ਮਣੀ ਕਰਕੇ ਇਸ ਤਰ੍ਹਾਂ ਕੀਤਾ ਗਿਆ ਹੈ । ਇਹ ਇਨ੍ਹਾਂ ਨੂੰ ਗਲਤ ਭੁਲੇਖਾ ਹੈ । ਜਿੰਨਾ ਮੁਨਾਫਾ ਹੋਵੇਗਾ ਉਹ ਉਨਾਂ ਲੋਕਾਂ ਵਿਚ ਵੰਡਿਆ ਜਾਵੇਗਾ । ਜਿੰਨਾ ਮੁਨਾਫਾ ਹੋਵੇਗਾ ਉਹ ਉਨ੍ਹਾਂ ਲੋਕਾਂ, ਂ ਅਤੇ ਗਰੀਬ ਲੋਕਾਂ ਵਿਚ ਵੰਡਿਆ ਜਾਵੇਗਾ । (ਤਾੜੀਆਂ) ਇਹ ਲੋਕ (ਕਾਂਗਰਸ ਪਾਰਟੀ ਵੱਲ ਇਸ਼ਾਰਾ) 30 ਸਾਲ ਅਪਣੀ ਮਨਮਰਜ਼ੀ ਕਰਦੇ ਰਹੇ ਹਨ ਅਤੇ ਗ਼ਰੀਬਾਂ ਦੀ ਐਕਸਪਲਾਇ-ਟੇਸ਼ਨ ਕਰਦੇ ਰਹੇ ਹਨ, ਪਰ ਹੁਣ ਇਹ ਚੀਜ਼ ਨਹੀਂ ਹੋਵੇਗੀ । ਹੁਣ ਲੋਕਾਂ ਨੂੰ ਮੁਨਾਫਾ ਮਿਲੇਗਾ ।

ਸਾਡੇ 800 ਨਿਊਕਲੀਅਰ ਸੈਂਟਰ ਹਨ । ਇਨ੍ਹਾਂ ਨੂੰ 2200 ਬਣਾਉਣ ਦਾ ਪ੍ਰੋਗਰਾਮ ਹੈ । ਪਰ ਇਤਨੇ ਕਰਨ ਨਾਲ ਵੀ ਸਾਡੀ ਤਸੱਲੀ ਨਹੀਂ । 2200 ਸੈਂਟਰ ਬਣਾਵਾਂਗੇ ਅਤੇ ਇਨ੍ਹਾਂ ਦੁਆਰਾ ਗ਼ਰੀਬ ਲੋਕਾਂ ਵਿਚ ਚੀਜ਼ਾਂ ਵੰਡਾਂਗੇ । ਹੁਣ ਕਿਸਾਨਾਂ ਨੂੰ ਖਾਦ ਅਤੇ ਇਨ-ਸੈਕਟੀਸਾਈਡਜ਼ ਸ਼ੁਧ ਮਿਲਣਗੀਆਂ। ਇਸ ਦਾ ਕਿਸਾਨਾਂ ਨੂੰ ਫਾਇਦਾ ਹੋਵੇਗਾ। ਛੋਟੇ ਕਿਸਾਨ ਨੂੰ ਫ਼ਾਇਦਾ ਹੋਵੇਗਾ (ਵਿਘਨ) ਅਸੀਂ ਡੇਅਰੀ ਨੂੰ ਵੀ ਵਿਚ ਲਿਆ ਹੈ। ਇਨ੍ਹਾਂ ਨੂੰ ਸਾਡੇ ਮਨਸ਼ੇ ਦਾ ਪਤਾ ਲਗ ਜਾਵੇਗਾ। ਇਹ ਲੋਕਾਂ ਨਾਲ ਬਥੇਰੀਆਂ ਹੇਰਾ ਫੇਰੀਆਂ ਕਰਦੇ ਰਹੇ ਹਨ। ਇਹ ਇਸੇ ਚੀਜ਼ ਦਾ ਨਤੀਜਾ ਹੈ ਕਿ ਅੱਜ ਇਹ ਆਪੋਜ਼ੀਸ਼ਨ ਵਿਚ ਬੈਠੇ ਹਨ । (ਵਿਘਨ) ਐਨੀਮਲ ਹਸਬੈਂਡਰੀ ਨੂੰ ਵਿਚ ਲਿਆ ਹੈ, ਡੇਅਰੀ ਨੂੰ ਨਾਲ ਲੈਣਾ ਹੈ ਤਾਕਿ ਗਰੀਬ ਲੋਕਾਂ ਦਾ ਭਲਾ ਹੋ ਸਕੇ। ਪਿੰਡਾਂ ਵਿਚ ਡਾਇਰੈਕਟ ਡਿਸਟਰੀਬਿਊਸ਼ਨ ਕਰਨੀ ਹੈ ਜਿਸ ਨਾਲ ਪੇਂਡੂ ਲੋਕਾਂ ਦਾ ਭਲਾ ਹੋ ਸਕੇ । ਲੋਕਾਂ ਨੂੰ ਇੰਪਲਾਇਮੈਂਟ ਮਿਲੇਗੀ । ਇਸ ਬਾਰੇ ਮੈਂ ਪਹਿਲਾਂ ਹੀ ਦੱਸ ਚੁਕਾ ਹਾਂ । ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਇੰਪਲਾਇਮੈਂਟ ਨਹੀਂ ਮਿਲਣੀ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਵਰਗੇ ਭਲੇ ਪੁਰਸ਼ਾਂ ਨੂੰ ਹੁਣ ਅਜਿਹੀਆਂ ਗੱਲਾਂ ਨਹੀਂ ਕਹਿਣੀਆਂ ਚਾਹੀਦੀਆਂ । ਉਨ੍ਹਾਂ ਨੇ ਲੋਕਾਂ ਨਾਲ ਬਥੇਰੀਆਂ ਹੇਰਾ ਫੇਰੀਆਂ ਕਰ ਲਈਆਂ ਹਨ । ਇਸ ਤਰ੍ਹਾਂ ਅਸੀਂ 75 ਸੌ ਤੋਂ ਲੈ ਕੇ 10 ਹਜ਼ਾਰ ਤਕ ਲੋਕਾਂ ਨੂੰ ਇੰਪਲਾਇਮੈਂਟ ਦਿਆਂਗੇ । (ਤਾੜੀਆਂ) ਜਦ ਸੋਸਾਇਟੀਆਂ ਰੀਆਰਗੇਨਾਈਜ਼ ਹੋ ਗਈਆਂ ਤਾਂ 75 ਸੌ ਤੋਂ 10 ਹਜ਼ਾਰ ਲੋਕਾਂ ਨੂੰ ਨੌਕਰੀਆਂ ਮਿਲਣਗੀਆਂ । ਅਸੀਂ ਸੈਕਟਰੀਆਂ ਦੀ ਲਿਸਟ ਬਣਾਵਾਂਗੇ ਅਤੇ ਉਨ੍ਹਾਂ ਨੂੰ

ਕੋਈ ਕੱਢ ਨਹੀਂ ਸਕੇਗਾ । ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਿਹਾ ਹੈ ਕਿ ਬਿਊਰੋ-ਕਰੇਸੀ ਨੂੰ ਸਾਰੇ ਅਖ਼ਤਿਆਰ ਦੇ ਦਿਤੇ ਹਨ । ਮੈਂ ਕਹਿੰਦਾ ਹਾਂ ਕਿ ਤੁਸੀਂ ਵੀ ਇਸ ਪਾਸੇ ਤੋਂ ਗਏ ਹੋ । ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਕੋਲ ਅਖ਼ਤਿਆਰ ਨਹੀਂ ਹੈ । ਮੈਂ ਇਹੋ ਜਿਹਾ ਵਜ਼ੀਰ ਨਹੀਂ ਹਾਂ ਕਿ ਲੋਕਾਂ ਦੇ ਫ਼ਾਇਦੇ ਦੀ ਗੱਲ ਹੋਵੇ । ਤੁਸੀਂ ਜੋ ਕਰਦੇ ਰਹੇ ਹੋ ਤੁਹਾਨੂੰ ਉਹੀ ਗੱਲਾਂ ਯਾਦ ਆ ਰਹੀਆਂ ਹਨ ।

## EXTENSION OF TIME OF THE SITTING

ਸ੍ਰੀ ਸਪੀਕਰ : ਬਰਾੜ ਸਾਹਿਬ, ਤੁਸੀਂ ਕਿੰਨਾ ਟਾਈਮ ਹੋਰ ਲਵੋਗੇ ?

**ਸਹਿਕਾਰਤਾ ਮੰਤਰੀ** : ਮੈਂ ਪੰਦਰਾਂ ਮਿੰਟ ਹੋਰ ਲਵਾਂਗਾ ਜੀ ।

**Mr. Speaker** : Is it the pleasure of the House that the time of the sitting of the House be extended by another half-an-hour.

Voices : Yes, yes.

**Mr. Speaker** : The time of the sitting of the House is extended by another half-an-hour.

## THE PUNJAB CO-OPERATIVE SOCIETIES (SECOND AMENDMENT) BILL, 1978. (*Resumption of Consideration*)

ਸਹਿਕਾਰਤਾ ਮੰਤਰੀ : ਹੁਣ ਮੈਂਬਰਸ਼ਿਪ ਦੀ ਗਲ ਹੈ। ਸਰਦਾਰ ਉਮਰਾਓ ਸਿੰਘ ਨੇ ਕਿਹਾ ਕਿ ਇਹ ਹਰੀਜਨਾਂ ਦੇ ਖ਼ਿਲਾਫ ਜਾਂਦੀ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਅਜਿਹੀਆਂ ਗੱਲਾਂ ਮਨ ਵਿਚੋਂ ਕੱਢ ਦੇਣੀਆਂ ਚਾਹੀਦੀਆਂ ਹਨ । ਇਸ ਨਾਲ ਵੀਕਰ ਸੈਕਸ਼ਨ ਨੂੰ ਫ਼ਾਇਦਾ ਪਹੁੰਚੇਗਾ। ਸਿਰਫ 71 ਪ੍ਰਤੀਸ਼ਤ ਲੋਕ ਸੁਸਾਇਟੀਆਂ ਦੇ ਮੈਂਬਰ ਹਨ । ਹੁਣ 100 ਪ੍ਰਤੀਸ਼ਤ ਲੋਕਾਂ ਦੀ ਮੈਂਬਰਸ਼ਿਪ ਬਣਾਉਣ ਦੀ ਕੋਸ਼ਿਸ਼ ਹੈ । ਇਹ 30 ਸਾਲਾਂ ਵਿਚ ਸਿਰਫ 71 ਪ੍ਰਤੀਸ਼ਤ ਤੇ ਹੀ ਪਹੁੰਚੇ ਹਨ । ਇਨ੍ਹਾਂ ਨੇ ਪਿਛਲੇ 2 ਸਾਲਾਂ ਵਿਚ ਸਾਨੂੰ ਜੇਲ੍ਹਾਂ ਵਿਚ ਪਾਈ ਰਖਿਆ ਅਤੇ ਇਸ ਦੀ ਮੈਂਬਰਸ਼ਿਪ 1% ਇਨਕਰੀਜ਼ ਹੋਈ । (ਵਿਘਨ) ਤੁਸੀਂ ਇਹ ਦੱਸੋ ਕਿ ਕੀ ਕੋਈ ਦੁਕਾਨਦਾਰ, ਕੋਈ ਕਾਰਖਾਨੇਦਾਰ ਜਾਂ ਕੋਈ ਇਜ਼ਾਰੇਦਾਰ ਜਾਂ ਕੋਈ ਠੇਕੇਦਾਰ ਹੋਵੇ ਉਸ ਨੇ ਅਪਣੇ ਕੰਮ ਵਿਚ ਕਿਸੇ ਹਰੀਜਨ ਨੂੰ ਮੈਂਬਰ ਬਣਾਇਆ ਹੈ ? ਇਹ ਲੋਕ ਤਾਂ ਉਸ ਗ਼ਰੀਬ ਦੀ ਕਮਾਈ ਆਪ ਖਾਈ ਜਾਂਦੇ ਹਨ । ਲੇਕਿਨ ਇਸ ਸਰਕਾਰ ਨੇ ਫੈਸਲਾ ਕੀਤਾ ਹੈ, ਸਾਡੇ ਮਹਿਕਮੇ ਨੇ ਫੈਸਲਾ ਕੀਤਾ ਹੈ ਕਿ ਉਨ੍ਹਾਂ ਲੋਕਾਂ ਨੂੰ ਨੁਮਾਇੰਦਗੀ ਦਿਤੀ ਜਾਵੇ ਜਿਨ੍ਹਾਂ ਲੋਕਾਂ ਨੂੰ ਪਹਿਲਾਂ ਕੋਈ ਪੁੱਛਦਾ ਨਹੀਂ ਸੀ ਅਤੇ ਜਿਨ੍ਹਾਂ ਲੋਕਾਂ ਤੋਂ ਇਨ੍ਹਾਂ ਨੇ 30 ਸਾਲ ਸਿਰਫ ਵੋਟਾਂ ਹੀ ਲਈਆਂ ਹਨ ਅਤੇ ਉਨ੍ਹਾਂ ਦਾ ਸੰਵਾਰਿਆ ਕੁਝ ਨਹੀਂ, ਉਨ੍ਹਾਂ ਨੂੰ ਨੁਮਾਇੰਦਗੀ ਹੁਣ ਦਿਤੀ ਜਾਵੇ । ਵੀਕਰ ਸੈਕਸ਼ਨ ਨੂੰ ਹਿੱਸੇਦਾਰ ਬਣਾਇਆ ਜਾਵੇ, ਇਕੱਲਾ ਹਿੱਸੇਦਾਰ ਹੀ ਨਹੀਂ ਉਨ੍ਹਾਂ ਨੂੰ ਹਿੱਸੇਦਾਰ ਬਣਾ ਕੇ ਲੋਨ ਦੇਣਾ ਹੈ ਅਤੇ ਉਸ ਫੰਨੇ ਖਾਂ ਜੱਟ ਦੇ ਬਰਾਬਰ, ਫਨੇ ਖਾਂ ਕਾਰਖਾਨੇਦਾਰ ਦੇ ਬਰਾਬਰ ਲਿਆਉਣਾ ਹੈ । ਸਪੀਕਰ ਸਾਹਿਬ, ਜਿਨ੍ਹਾਂ ਨੇ ਕੁੱਤਿਆਂ ਬਿਲਿਆਂ ਦੇ ਨਾਮ ਜ਼ਮੀਨਾਂ ਲਾਈਆਂ ਹਨ ਅਗਰ ਉਹ ਕੋਈ ਗੱਲ ਕਹਿਣ ਤਾਂ ਦੁੱਖ ਨਹੀਂ

[ਸਹਿਕਾਰਤਾ ਮੰਤਰੀ]

ਲੇਕਿਨ ਉਨ੍ਹਾਂ ਨੇ ਇਸ ਦੇ ਖ਼ਿਲਾਫ ਗਲ ਕੀਤੀ ਹੈ ਜਿਹੜੇ ਸਾਡੇ ਵਰਗੇ ਸਾਧਾਰਣ ਆਦਮੀ ਹਨ, ਜਿਹੜੇ ਗ਼ਰੀਬ ਆਦਮੀ ਹਨ । ਜੇ ਉਹ ਵੀ ਇਸ ਦੇ ਖ਼ਿਲਾਫ ਬੋਲਣ ਤਾਂ ਬੜਾ ਦੁੱਖ ਹੁੰਦਾ ਹੈ । ਸਾਡੇ ਕੋਲ ਹਜ਼ਾਰਾਂ ਏਕੜ ਜ਼ਮੀਨਾਂ ਵਾਲੇ ਵੀ ਬੈਠੇ ਹਨ ਅਤੇ ਸਾਡੇ ਕੋਲ ਉਹ ਬੰਦੇ ਵੀ ਬੈਠੇ ਹਨ ਜਿਸ ਦੇ ਪਿੰਡ ਵਿਚ ਗ਼ਬਨ ਹੋਇਆ ਔਰ ਉਹ ਗ਼ਬਨ ਉਸ ਨੇ ਆਪ ਕੀਤਾ ਅਤੇ ਜਿਸ ਦੇ ਵਿਚ ਉਹ ਆਪ ਮੈਂਬਰ ਹੈ । (ਵਿਘਨ) (ਸ਼ੇਮ, ਸ਼ੇਮ) ਸੋ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਐਗਰੀਕਲਚਰ ਵਿਚ ਕਰੈਡਿਟ ਵਧੇਗਾ । ਪਿੰਡਾਂ ਦੇ ਸੈਂਟ ਪਰਸੈਂਟ ਲੋਕ ਇਸ ਦੇ ਵਿਚ ਹਿੱਸੇਦਾਰ ਹੋਣਗੇ ਔਰ ਇਸ ਦੇ ਮੈਂਬਰ ਬਣਾਏ ਜਾਣਗੇ । ਜਿਨ੍ਹਾਂ ਵੀਰਾਂ ਨੂੰ ਹੁਣ ਤਕ ਕਿਸੇ ਨੂੰ ਮੈਂਬਰ ਨਹੀਂ ਬਣਾਇਆ ਅਤੇ ਜਿਨ੍ਹਾਂ ਵੀਰਾਂ ਨੂੰ ਇਨ੍ਹਾਂ ਦਾ ਕੋਈ ਆਰਥਿਕ ਲਾਭ ਨਹੀਂ ਮਿਲਿਆ ਉਨ੍ਹਾਂ ਵੀਰਾਂ ਨੂੰ ਇਸ ਦੇ ਵਿਚ ਹਿੱਸੇਦਾਰ ਬਣਾਇਆ ਜਾਵੇਗਾ, ਉਨਾਂ ਨੂੰ ਮੈਂਬਰ ਬਣਾਇਆ ਜਾਵੇਗਾ ।

ਫਿਰ, ਸਪੀਕਰ ਸਾਹਿਬ, ਇਥੇ ਕਨਜ਼ੰਪਸ਼ਨ ਲੋਨ ਦਾ ਜ਼ਿਕਰ ਕੀਤਾ ਗਿਆ ਹੈ । 3-4 ਹਜ਼ਾਰ ਉਹ ਸੁਸਾਇਟੀਆਂ ਹਨ । ਇਥੇ ਇਕ ਸਾਡਾ ਆਨਰੇਬਲ ਮੈਂਬਰ ਹੁਣ ਬੈਠਾ ਨਹੀਂ ਲੋਕਾਂ ਨੇ ਉਨ੍ਹਾਂ ਨੂੰ ਬਾਹਰ ਭੇਜ ਦਿਤਾ ਹੈ, ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ। ਉਸ ਮੈਂਬਰ ਨੂੰ ਲੋਕਾਂ ਨੇ ਬਾਹਰ ਕੱਢ ਦਿਤਾ ਹੈ ਉਸ ਨੇ 30-40 ਸੋਸਾਇਟੀਆਂ ਆਪਣੀਆਂ ਹੀ ਬਣਾ ਲਈਆਂ ਅਤੇ ਉਨ੍ਹਾਂ ਦੇ ਨਾਮ ਬਣਾ ਲਈਆਂ ਜਿਹੜੇ ਐਗਜ਼ਿਸਟ ਹੀ ਨਹੀਂ ਕਰਦੇ। ਲੋਕਾਂ ਨੂੰ ਉਨ੍ਹਾਂ ਤੋਂ ਹੁਣ ਬਚਾਇਆ ਗਿਆ ਹੈ । ਲੋਕਾਂ ਨੂੰ ਉਨ੍ਹਾਂ ਤੋਂ ਬਚਾਉਣ ਵਾਸਤੇ ਜਿਹੜੇ ਮਨਾਪਲਿਸਟ ਹਨ, ਜਿਹੜੇ ਸਰਮਾਇਦਾਰ ਹਨ, ਇਹ ਕੰਮ ਕੀਤਾ ਗਿਆ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਰਦਾਰ ਉਮਰਾਓ ਸਿੰਘ ਨੇ ਇਥੇ ਦੂਸ਼ਣ ਲਾਇਆ ਹੈ ਕਿ 11,000 ਸੁਸਾਇਟੀਆਂ ਤੋਂ 3,000 ਸੁਸਾਇਟੀਆਂ ਹੋ ਜਾਣਗੀਆਂ । ਮੈਂ ਉਨ੍ਹਾਂ ਨੂੰ ਵਜ਼ਾਹਤ ਕਰਨਾ ਚਾਹੁੰਦਾ ਹਾਂ ਕਿ ਸਾਡਾ ਮਨਸ਼ਾ ਸੁਸਾਇਟੀਆਂ ਨੂੰ ਘੱਟ ਕਰਨ ਦਾ ਨਹੀਂ ਹੈ, ਸਾਡਾ ਮਨਸ਼ਾ ਵਾਇਬਿਲਟੀ ਦੇਖਣਾ ਹੈ ਅਤੇ ਲੋਕਾਂ ਨੂੰ ਜਿਸ ਵਿਚ ਲਾਭ ਹੋਵੇ ਉਹ ਚੀਜ਼ ਅਸੀਂ ਦੇਖਣੀ ਹੈ । ਇਥੇ ਇਹ ਵੀ ਖਦਸ਼ਾ ਜ਼ਾਹਰ ਕੀਤਾ ਗਿਆ ਕਿ 15 ਲੱਖ ਜਾਂ 50 ਲੱਖ ਲੋਕਾਂ ਨੂੰ ਨੁਕਸਾਨ ਹੋਇਆ ਹੈ । ਅੱਜ ਇਹ ਬੜੀ ਆਹਾ ਦਾ ਨਾਅਰਾ ਮਾਰਦੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਹ 2 ਪਾਰਟੀਆਂ ਵਿਚ ਹੋ ਗਏ। ਜਦੋਂ ਐਮਰਜੈਂਸੀ ਲਗੀ ਸੀ ਤਾਂ ਉਦੋਂ 60 ਕਰੋੜ ਲੋਕਾਂ ਨੂੰ ਨੁਕਸਾਨ ਹੁੰਦਾ ਸੀ ਤਾਂ ਉਦੋਂ ਸਰਦਾਰ ਉਮਰਾਓ ਸਿੰਘ ਨੇ ਕੋਈ ਆਵਾਜ਼ ਨਹੀਂ ਉਠਾਈ, ਉਦੋਂ ਇਹ ਲੋਕ ਨਾਅਰਾ ਨਹੀਂ ਮਾਰ ਸਕੇ ਔਰ ਹੁਣ ਇਹ ਵਾਵੇਲਾ ਮਚਾ ਰਹੇ ਹਨ । (ਵਿਘਨ)

**ਸਰਦਾਰ ਉਮਰਾਓ ਸਿੰਘ** : ਤੁਸੀਂ ਵੀ ਉਹੀ ਕੰਮ ਕਰ ਰਹੇ ਹੋ ।

**ਸਹਿਕਾਰਤਾ ਮੰਤਰੀ** : ਇਸ ਦੇ ਨਾਲ ਕਿਸੇ ਕਿਸਾਨ ਨੂੰ ਨੁਕਸਾਨ ਨਹੀਂ ਪਹੁੰਚਣਾ। ਇਸ ਦੇ ਨਾਲ ਕਿਸਾਨ ਦੀ, ਮਜ਼ਦੂਰ ਦੀ ਹਾਲਤ ਅਗੇ ਨਾਲੋਂ ਚੰਗੀ ਹੋਵੇਗੀ । ਉਨ੍ਹਾਂ ਨੂੰ ਨੁਮਾਇੰਦਗੀ ਮਿਲੇਗੀ ਅਤੇ ਉਨ੍ਹਾਂ ਦਾ ਕਾਨਫੀਡੈਂਸ ਵੱਧੇਗਾ । ਜਿਸ ਵੋਟ ਦਾ ਅਧਿਕਾਰ ਗਰੀਬ ਨੂੰ ਹੈ, ਜਿਸ ਵੋਟ ਦਾ ਅਧਿਕਾਰ ਜ਼ਿਮੀਦਾਰ ਨੂੰ ਹੈ, ਜਿਸ ਵੋਟ ਦਾ ਅਧਿਕਾਰ ਸਰਮਾਇਦਾਰ ਨੂੰ ਹੈ, ਉਸ ਵੋਟ ਦਾ ਅਧਿਕਾਰ ਹੁਣ ਕੋਆਪਰੇਟਿਵਜ਼ ਵਿਚ ਵੀ ਹਰ ਇਕ ਨੂੰ ਦਿਤਾ ਹੈ । ਕੋਆਪਰੇਟਿਵਜ਼ ਵਿਚ ਵੀ ਅਸੀਂ ਹਰ ਇਕ ਨੂੰ ਵੋਟ ਦਾ ਅਧਿਕਾਰ ਦਿਤਾ ਹੈ ਤਾਂ ਕਿ ਉਹ ਅਪਣੀ ਗਲ ਕਹਿ ਸਕਣ ।

ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਲੀਡਰ ਸਾਹਿਬ, ਜਿਹੜੇ ਇਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਹਨ, ਉਹ ਤਾਂ ਮਹਾਤਮਾਂ ਗਾਧੀ ਦੀ ਸਮਾਧ ਤੇ ਗਏ ਸਨ। ਮੈਂ ਸਮਝਦਾ ਹਾਂ ਕਿ ਜੇ ਉਹ ਜਾਂ ਅਸੀਂ ਮਹਾਤਮਾਂ ਗਾਂਧੀ ਦੀ ਸਮਾਧ ਤੇ ਚਲੇ ਗਏ ਤਾਂ ਅਸੀਂ ਕੀ ਮਾੜਾ ਕੰਮ ਕੀਤਾ ਹੈ। ਅਸੀਂ ਤਾਂ ਉਥੇ ਨੇਕ-ਨੀਤੀ ਨਾਲ ਗਏ ਸੀ, ਪਰ ਤੁਸੀਂ ਤਾਂ ਟਿਕਟਾਂ ਲੈਣ ਦੀ ਖਾਤਰ ਇਹੋ ਜਿਹੀਆਂ ਗੱਲਾਂ ਕੀਤੀਆਂ ਹਨ। ਅਸੀਂ ਮਹਾਤਮਾਂ ਗਾਂਧੀ, ਸੰਤ ਬਾਬਾ ਫਤਹਿ ਸਿੰਘ ਜੀ ਅਤੇ ਹੋਰ ਮਹਾਂ ਪੁਰਸ਼ਾਂ ਦਾ ਪੂਰਾ ਸਨਮਾਨ ਕਰਦੇ ਹਾਂ ਜਿਨ੍ਹਾਂ ਦੀ ਸਕੀਮ ਹੈ ਕਿ ਪਿੰਡਾਂ ਨੂੰ ਬਹਿਸ਼ਤ ਬਣਾਇਆ ਜਾਵੇ ਜਿਨ੍ਹਾਂ ਨੂੰ ਇਨ੍ਹਾਂ ਮੇਰੇ ਵੀਰਾਂ ਨੇ (ਅਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਨਰੱਕ ਬਣਾਈ ਰਖਿਆ ਹੈ। (ਵਿਘਨ) ਤੋਂ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਦੇ ਨਾਲ ਡੈਮੋਕਰੇਸੀ ਆਵੇਗੀ। ਡੈਮੋਕਰੇਸੀ ਦਾ ਮਤਲਬ ਹੈ —

'Government of the people, Government for the people, Government by the people.'

ਇਹ ਡੈਮੋਕਰੇਸੀ ਤਦ ਆਉਂਦੀ ਹੈ ਜਦੋਂ ਸਾਰੇ ਅਦਾਰਿਆਂ ਵਿਚ ਲੋਕਾਂ ਦੇ ਮੈਂਬਰ ਹੋਣ, ਇਹ ਡੈਮੋਕਰੇਸੀ ਤਦ ਆਉਂਦੀ ਹੈ ਜਦੋਂ ਹਰ ਇਕ ਅਦਾਰੇ ਵਿਚ ਲੋਕਾਂ ਨੂੰ ਨੁਮਾਇੰਦਗੀ ਮਿਲ। ਅਸੀਂ ਡੈਮੋਕਰੇਸੀ ਨੂੰ ਬਹਾਲ ਕੀਤਾ ਹੈ ਅਤੇ ਐਮਰਜੈਂਸੀ ਜਾਂ ਮੀਸਾ ਲਾ ਕੇ ਕੋਈ ਮਾੜਾ ਕਮ ਨਹੀਂ ਕੀਤਾ। ਸਰਦਾਰ ਉਮਰਾਓ ਸਿੰਘ, ਮੇਰੇ ਵੀਰ ਜਲੰਧਰ ਦੇ ਹਨ ਅਤੇ ਇਨ੍ਹਾਂ ਦੇ ਦਾਦੇ ਪੜਦਾਦੇ ਬੜੇ ਗੁਰਮੁੱਖ ਆਦਮੀ ਸਨ, ਜਿਹੜੇ ਆਜ਼ਾਦੀ ਲਈ ਲੜਦੇ ਰਹੇ। ਪਰ ਇਹ ਤਾਂ ਇੰਦਰਾ ਗਾਂਧੀ ਨੇ ਜਦੋਂ ਮਾੜੇ ਕਮ ਕੀਤੇ ਤਾਂ ਇਹ ਇਕ ਨਾਹਰਾ ਵੀ ਨਹੀਂ ਲਗਾ ਸਕੇ ਕਿ ਇਹ ਇਹ ਜ਼ੁਲਮ ਹੋ ਰਿਹਾ ਹੈ। ਇਸ ਮੇਰੇ ਵੀਰ ਨੇ ਰੇਫਰੈਂਡਮ ਦੀ ਗੱਲ ਕੀਤੀ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਗੱਲ ਨਹੀਂ ਸੀ ਕਰਨੀ ਚਾਹੀਦੀ। ਇਹ ਜਿਹੜੇ ਮੇਰੇ ਵੀਰ ਆਨਰੇਬਲ ਮੈਂਬਰ ਬੈਠੇ ਹਨ ਜਿਨ੍ਹਾਂ ਨੂੰ ਲੋਕਾਂ ਨੇ ਇਥੇ ਚੁਣ ਕੇ ਭੇਜਿਆ ਹੈ, ਇਹ 15 ਲੱਖ ਤਾਂ ਕੀ ਸਾਰੇ ਪੰਜਾਬ ਦੇ ਚੁਣੇ ਹੋਏ ਨੁਮਾ-ਇੰਦੇ ਹਨ ਇਨ੍ਹਾਂ ਸਾਰਿਆਂ ਨੇ ਇਸ ਨੂੰ ਯੂਨਾਨੀਮਸਲੀ ਡਿਟੋ ਕੀਤਾ ਹੈ।

ਫਿਰ, ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਬੜੀ ਐਮਬੈਜ਼ਲਮੈਂਟ ਹੁੰਦੀ ਹੈ। ਮੈਂ ਇਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਕਈ ਥਾਵਾਂ ਤੇ ਐਮਬੈਜ਼ਲਮੈਂਟ ਹੋਈ ਹੈ। ਉਹ ਬੰਦਾ ਵੀ ਇਮਾਨਦਾਰ ਹੁੰਦਾ ਹੈ ਜਿਹੜਾ ਇਹ ਮੰਨੇ ਕਿ ਮੇਰੇ ਮਹਿਕਮੇ ਵਿਚ ਐਮਬੈਜ਼ਲਮੈਂਟ ਹੋਈ ਹੈ। ਮੈਂ ਇਸ ਗੱਲ ਨੂੰ ਮੰਨਿਆ ਹੈ, ਪਰ, ਸਪੀਕਰ ਸਾਹਿਬ, ਇਨ੍ਹਾਂ ਵਿਚ ਇਹ ਜੁਰਤ ਵੀ ਨਹੀਂ ਸੀ ਕਿ ਇਸ ਗੱਲ ਨੂੰ ਮੰਨਦੇ। ਹੁਣ ਮੈਂ ਯਤਨ ਕਰਾਂਗਾ ਕਿ ਇਸ ਨੂੰ ਦੂਰ ਕੀਤਾ ਜਾਵੇ। ਇਸ ਮਹਿਕਮੇ ਨੂੰ ਪਵਿੱਤਰ ਕਰਨ ਵਿਚ ਮੈਂ ਆਪਣਾ ਤਨ, ਮਨ ਤੇ ਸ਼ਰੀਰ ਲਾ ਦੇਵਾਂਗਾ। (ਥੰਪਿੰਗ) (ਵਿਘਨ)

ਸਪੀਕਰ ਸਾਹਿਬ, ਇਥੇ ਇਕ ਹੋਰ ਦੂਸ਼ਣ ਲਾਇਆ ਗਿਆ ਹੈ ਕਿ ਬਠਿੰਡੇ ਵਿਚ ਲਿਸਟ ਸ਼ਾਇਆ ਕੀਤੀ ਗਈ ਔਰ ਉਥੇ ਮੁਜ਼ਾਹਰੇ ਹੋਏ। ਮੈਨੂੰ ਅਫਸੋਸ ਹੈ ਕਿ ਗਲਤ ਗੱਲ ਕਹੀ ਗਈ ਹੈ। ਇਹੋ ਜਿਹੀਆਂ ਗਲਤ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਕੋਈ ਲਿਸਟ ਨਹੀਂ ਬਣੀ, ਕੋਈ ਗੱਲ ਨਹੀਂ ਹੋਈ। ਤੁਸੀਂ ਮੈਰਿਟ ਦੇਖ ਲਓ। ਕੋਈ ਬੰਦਾਂ ਸਾਬਤ ਕਰ ਦੇਵੇ ਕਿ ਲਿਸਟ ਸ਼ਾਇਆ ਹੋਈ ਹੈ . . . . (ਵਿਘਨ)

**ਸਰਦਾਰ ਉਮਰਾਓ ਸਿੰਘ :** ਅਖ਼ਬਾਰਾਂ ਵਿਚ ਆਇਆ ਹੈ।

**ਸਹਿਕਾਰਤਾ ਮੰਤਰੀ :** ਅਖ਼ਬਾਰਾਂ ਵਿਚ ਤਾਂ ਬਹੁਤ ਕੁਝ ਆਉਂਦਾ ਹੈ । ਅਖ਼ਬਾਰਾਂ ਵਿਚ ਉਦੋਂ ਕਿੰਨਾ ਕੁਝ ਆਉਂਦਾ ਰਿਹਾ ਜਦੋਂ ਤੁਸੀਂ ਕਹਿੰਦੇ ਸੀ ਕਿ ਨਾ ਬੋਲੋ ।

(ਵਿਘਨ)

**ਸਰਦਾਰ ਉਮਰਾਓ ਸਿੰਘ :** ਹੁਣ ਵੀ ਲੱਭ ਲਉ ।

**ਸਹਿਕਾਰਤਾ ਮੰਤਰੀ :** ਲੱਭਣ ਨੂੰ ਤਾਂ ਹੁਣ ਵੀ ਲੱਭ ਸਕਦਾ ਹਾਂ ਪਰ ਹੁਣ ਮੈਨੂੰ ਕੁਝ ਜ਼ਿਮੇਵਾਰੀ ਸੌਂਪੀ ਹੋਈ ਹੈ । (ਵਿਘਨ) ਇੰਗਲੈਂਡ ਜਾ ਕੇ ਮੈਂ ਦੇਖਿਆ ਹੈ, ਸਪੀਕਰ ਸਾਹਿਬ । ਮੈਂ ਉਥੇ ਸਭ ਕੁਝ ਵੇਖ ਕੇ ਆਇਆ ਹਾਂ । ਸਪੀਕਰ ਸਾਹਿਬ, ਸੋਨਾਂ ਜਾਂ ਕੋਈ ਹੋਰ ਨਕਦੀ ਅੰਗਰੇਜ਼ ਲੁਟ ਕੇ ਲੈ ਜਾਏ ਜਾਂ ਮੁਗਲ ਲੁਟ ਕੇ ਲੈ ਜਾਏ ਤਾਂ ਹੋਰ ਗੱਲ ਹੈ, ਪਰ ਸਾਡੇ ਆਪਣੇ ਦੇਸ਼ ਦੇ ਲੋਕ ਹੀ ਲੁੱਟ ਕੇ ਲੈ ਗਏ ਹਨ । (ਵਿਘਨ) (ਸਰਦਾਰ ਸਰੂਪ ਸਿੰਘ ਵਲੋਂ ਵਿਘਨ)

ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਦੂਜੇ ਅਦਾਰੇ ਨਹੀਂ ਲਏ । ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਂਗਾ ਕਿ ਉਨ੍ਹਾਂ ਨੇ ਪਤਾ ਨਹੀਂ ਵਕਾਲਤ ਫੋਕੀ ਕੀਤੀ ਹੈ ਜਾਂ ਵਕਾਲਤ ਪੜ੍ਹੇ ਹੀ ਨਹੀਂ । ਐਲ. ਐਲ. ਬੀ. ਇਨ੍ਹਾਂ ਨੇ ਵੀ ਕੀਤੀ ਹੈ ਅਤੇ ਐਲ. ਐਲ. ਬੀ. ਮੈਂ ਵੀ ਕੀਤੀ ਹੈ । (ਵਿਘਨ) ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਫੋਕੀ ਉਹ ਹੁੰਦੀ ਹੈ ਜਿਹੜੀ ਛੋਲੇ ਦੇ ਕੇ ਪਾਸ ਕੀਤੀ ਹੋਈ ਹੋਵੇ ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕਾਂਸਟੋਫੈਡ, ਸੈਂਟਰਲ ਕੋਆਪਰੇਟਿਵ ਬੈਂਕ ਅਤੇ ਲੈਂਡ ਮਾਰਟਗੇਜ ਬੈਂਕਾਂ ਵਿਚ ਐਡਮਨਿਸਟਰੇਟਰਜ਼ ਲਗੇ ਹੋਏ ਹਨ । ਮੈਂ ਕਹਿੰਦਾ ਹਾਂ ਕਿ ਇਹ ਸਾਡੇ ਮਸ਼ਕੂਰ ਹੋਣੇ ਚਾਹੀਦੇ ਹਨ । ਉਥੇ ਇਤਨੇ ਘੱਪਲੇ ਹੋਏ ਪਏ ਹਨ, ਇਤਨੀਆਂ ਬੇਇਮਾਨੀਆਂ ਹੋਈਆਂ ਪਈਆਂ ਹਨ, ਇਹ ਸਾਡੀ ਦਲੇਰੀ ਹੈ ਕਿ ਅਸੀਂ ਤੁਹਾਨੂੰ ਬਿਠਾਈ ਬੈਠੇ ਹਾਂ । ਸੈਂਟਰਲ ਕੋਆਪਰੇਟਿਵ ਬੈਂਕ, ਬਠਿੰਡਾ ਵਿਚ ਚੋਣਾਂ ਹੋਈਆਂ, ਮਾਨਸਾ ਵਿਚ ਚੋਣਾਂ ਹੋਈਆਂ ਕੋਈ ਰਿਟ ਨਹੀਂ ਹੋਈ । ਤੁਹਾਡੇ ਵੇਲੇ ਪਤਾ ਨਹੀਂ ਕਿੰਨੀਆਂ ਰਿਟਾਂ ਹੁੰਦੀਆਂ ਹੁੰਦੀਆਂ ਸਨ । ਇਥੇ ਹੀ ਬਸ ਨਹੀਂ, ਇਹ ਜਿਹੜੇ ਕਿਸਾਨਾਂ ਦੇ ਹਮਦਰਦ ਬਣੇ ਫਿਰਦੇ ਸਨ ਇਨ੍ਹਾਂ ਦੀ ਸਰਕਾਰ ਨੇ ਸੂਦ ਵਧਾ ਦੇਣ ਦਾ ਫੈਸਲਾ ਕੀਤਾ ਸੀ, ਅਸਾਂ 2% ਘਟਾ ਦਿਤਾ ਹੈ । ਅਸੀਂ ਕਿਸਾਨਾਂ ਦਾ ਫ਼ਾਇਦਾ ਕੀਤਾ ਹੈ । ਲੈਂਡ ਮਾਰਟਗੇਜ਼ ਬੈਂਕਾਂ, ਕੋਆਪਰੇਟਿਵ ਬੈਂਕਾਂ ਆਦਿ ਵਿਚ ਅਸੀਂ ਚੋਣਾਂ ਕਰਾਈ ਜਾਂਦੇ ਹਾਂ । ਕੁਝ ਵਿਚ ਕਰਾ ਵੀ ਦਿਤੀਆਂ ਹਨ ਅਤੇ ਕੁਝ ਇਹੋ ਜਿਹੇ ਕੇਸਿਜ਼ ਹਨ ਜਿਹੜੇ ਕਿ ਹਾਈ ਕੋਰਟ ਵਿਚ ਗਏ ਹੋਏ ਹਨ । ਸਰਕਾਰ ਨੇਕਨੀਤੀ ਨਾਲ ਲੋਕ ਰਾਜ ਨੂੰ ਬਹਾਲ ਕਰਨਾ ਚਾਹੁੰਦੀ ਹੈ । ਇਨ੍ਹਾਂ ਦੇ ਰਾਜ ਵਿਚ ਜਿਹੜੇ ਘਪਲੇ ਹੋਏ ਸਨ ਔਰ ਜਿਨ੍ਹਾਂ ਨੇ ਕੀਤੇ ਸਨ ਉਹ ਸਭ ਠੱਗ ਫੜੇ ਹਨ ਅਤੇ 100% ਰਿਕਵਰੀ ਕਰ ਰਹੇ ਹਾਂ । ਠੱਗੀ ਉਹ ਲੋਕ ਕਰ ਗਏ ਸੀ ਜਿਹੜੇ ਕਿ ਇਨ੍ਹਾਂ ਨੇ ਬਹਾਏ ਸੀ । ਉਹ ਲੋਕਾਂ ਦੇ ਨੁਮਾਇੰਦੇ ਨਹੀਂ ਸੀ, ਉਹ ਤਾਂ ਵੈਸਟਿਡ ਇੰਟਰੈਸਟ ਦੀ ਨੁਮਾਇੰਦਗੀ ਕਰਦੇ ਸਨ । ਹੁਣ ਉਨ੍ਹਾਂ ਵਿਚੋਂ ਕੁਝ ਤਾਂ ਬਲੈਂਕਟ ਜ਼ਮਾਨਤਾਂ ਕਰਾਈ ਬੈਠੇ ਹਨ ਅਤੇ ਕੁਝ ਤੋਂ ਰਿਕਵਰੀ ਕਰ ਲਈ ਹੈ । ਅਗੇ ਨੂੰ ਕਿਸੇ ਬੇਇਮਾਨ ਨੂੰ, ਕਿਸੇ ਠੱਗ ਨੂੰ ਅਗੇ ਨਹੀਂ ਆਣ ਦਿਤਾ ਜਾਏਗਾ । ਮੈਂ ਚੌਧਰੀ ਸਾਹਿਬ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਮੇਰੇ ਅਫ਼ਸਰਾਂ ਦੀ ਪ੍ਰਸ਼ੰਸਾ ਕੀਤੀ ਹੈ । ਕਿਸੇ ਬੇਇਮਾਨ ਬੰਦੇ ਵਾਸਤੇ ਮੇਰੇ ਕੋਆਪਰੇਟਿਵ ਮਹਿਕਮੇ ਵਿਚ ਕੋਈ ਜਗ੍ਹਾ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਕੋਈ ਸਸਪੈਨਸ਼ਨਾਂ ਜਾਂ ਡਿਸਮਿਸਲਾਂ ਨਹੀਂ ਹੋਈਆਂ ।

ਮੈਂ ਨਾਂ ਤਾਂ ਨਹੀਂ ਲੈਂਦਾ, ਪਰ ਜਿਹੜੇ ਲੋਕਾਂ ਨੇ ਹਜ਼ਾਰਾਂ ਰੁਪਏ ਦੀ ਠੱਗੀ ਮਾਰੀ ਸੀ ਅਤੇ ਪਿਛੇ ਜਿਹੇ ਮਟੇਰ ਸੈਸ਼ਨ ਲਈ ਕੁਰੱਪਸ਼ਨ ਕੀਤੀ ਸੀ ਉਨ੍ਹਾਂ ਠੱਗਾਂ ਨੂੰ ਅਸੀਂ ਸਸਪੈਂਡ ਕੀਤਾ ਹੈ ਅਤੇ ਕਈਆਂ ਨੂੰ ਡਿਸਮਿਸ ਵੀ ਕੀਤਾ ਹੈ। ਜਿਹੜੀ ਉਨਤੀ ਕਰਨ ਦੇ ਨਾਮ ਤੇ ਕਿਸੇ ਨੇ ਠੱਗੀ ਮਾਰੀ ਸੀ ਉਨ੍ਹਾਂ ਨੂੰ ਖਤੇ ਲਾਈਨ ਲਾਇਆ ਹੋਇਆ ਹੈ। ਸਰਦਾਰ ਉਮਰਾਓ ਸਿੰਘ ਐਂਡ ਪਾਰਟੀ ਨੂੰ (ਹਾਸਾ) ਇਸ ਗੱਲ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਕਿ ਅਸੀਂ ਬੇਟਿਮਾਨਾਂ ਨੂੰ ਕੱਢ ਦਿਤਾ ਹੈ ਅਤੇ ਜਿਹੜੇ ਰਹਿੰਦੇ ਹਨ ਉਨ੍ਹਾਂ ਨੂੰ ਮਿਲ ਕੇ ਕੱਢ ਦੇਈਏ। ਕਾਂਸਟੇਫੈਡ ਵਿਚ ਚੋਣਾਂ ਹੋਈਆਂ। ਮਿਲਕ ਯੂਨੀਅਨ ਦੀਆਂ ਚੋਣਾਂ ਹੋਈਆਂ ਹਨ, ਉਸ ਦੀ ਮੈਂਬਰਸ਼ਿਪ ਖੁਲ੍ਹੀ ਹੈ। ਤੁਸੀਂ ਤਾਂ ਆਪੋਜ਼ੀਸ਼ਨ ਦੀ ਖਾਤਰ ਆਪੋਜ਼ੀਸ਼ਨ ਕੀਤੀ ਹੈ, ਇਹ ਕੋਈ ਅੱਛੀ ਗਲ ਨਹੀਂ ਹੈ। ਤੁਸੀਂ ਸਾਡੇ ਵੀਰ ਹੋ ਸਾਡੇ ਵਿਚ ਜੇ ਕੋਈ ਤਰੁੱਟੀਆਂ ਰਹ ਜਾਣ ਤਾਂ ਸਾਨੂੰ ਜ਼ਰੂਰ ਸੁਝਾ ਦਿਓ (ਥੈਪਿੰਗ) ਮੈਂ ਇਤਨੀ ਗੁਜ਼ਾਰਿਸ਼ ਕਰਦਾ ਹਾਂ ਕਿ ਪ੍ਰਮਾਤਮਾ ਇਨ੍ਹਾਂ ਨੂੰ ਸੁਮੱਤ ਦੇਵੇ। ਇਤਨੀ ਗੱਲ ਕਹਿ ਕੇ ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਪਾਸ ਕਰ ਦਿਤਾ ਜਾਏ।

---

## PERSONAL EXPLANATION BY SARDAR UMRAO SINGH

**ਸਰਦਾਰ ਉਮਰਾਓ ਸਿੰਘ** : ਮੇਰੀ ਪਰਸਨਲ ਐਕਸਪਲੇਨੇਸ਼ਨ ਹੈ ਜੀ।

**ਸ੍ਰੀ ਸਪੀਕਰ** : ਪਰਸਨਲ ਐਕਸਪਲੇਨੇਸ਼ਨ ਠੀਕ ਪੁਆਇੰਟ ਤਕ ਹੀ ਮਹਿਦੂਦ ਰੱਖਣਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰ ਪਿੰਡ ਦੀ ਸੁਸਾਇਟੀ ਦੇ ਮੁਤਅੱਲਕ ਜ਼ਿਕਰ ਕੀਤਾ ਗਿਆ ਹੈ, ਜੇ ਇਹ ਚਾਹੁਣ ਉਥੇ ਮੈਜਿਸਟੀਰੀਅਲ ਇੰਨਕੁਆਇਰੀ ਕਰਾ ਲੈਣ ਜਾਂ ਵਿਜੀਲੈਂਸ ਤੋਂ ਕਰਾ ਲੈਣ, ਮੈਨੂੰ ਕੋਈ ਇਤਰਾਜ਼ ਨਹੀਂ। ਉਥੇ ਤਾਂ ਇਨ੍ਹਾਂ ਦੇ ਅਕਾਲੀ ਭਰਾ ਹੀ ਸਨ, ਮੈਂ ਕਦੇ ਵੀ ਕਿਸੇ ਸੁਸਾਇਟੀ ਦਾ ਮੈਂਬਰ ਨਹੀਂ ਰਿਹਾ। ਇਹ ਇਨਕੁਆਇਰੀ ਕਰਾਉਣ ਮੈਂ ਪੂਰਾ ਕੋਆਪਰੇਟ ਕਰਾਂਗਾ। ਅਗੇ ਵੀ ਕਰਦਾ ਰਿਹਾ ਹਾਂ। ਮੈਂ ਤਾਂ ਕਹਿੰਦਾ ਹਾਂ ਕਿ ਜਿਨਾ ਚਿਰ ਤਕ ਸੁਸਾਇਟੀਆਂ ਵਿਚ ਸੁਧਾਰ ਨਹੀਂ ਹੁੰਦਾ ਇਹ ਮੂਵਮੈਂਟ ਚੰਗੀ ਤਰ੍ਹਾਂ ਨਹੀਂ ਚਲ ਸਕਦੀ। ਮੈਂ ਕਹਿੰਦਾ ਹਾਂ ਕਿ ਜਿਸ ਸੱਜਣ ਦੇ ਖਿਲਾਫ਼ ਕੋਈ ਚਾਰਜ ਹੋਵੇ ਉਸਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਔਰ ਐਕਸ਼ਨ ਲੈਣਾ ਚਾਹੀਦਾ ਹੈ। ਮੈਂ ਭਾਵੇਂ ਉਧਰ ਵੀ ਬੈਠਾ ਸੀ ਤਾਂ ਵੀ ਕਿਹਾ ਸੀ ਕਿ ਜਿਸ ਦੇ ਖਿਲਾਫ਼ ਕੋਈ ਚੀਜ਼ ਹੈ ਇਨਕੁਆਇਰੀ ਹੋਣੀ ਚਾਹੀਦੀ ਹੈ। ਹੁਣ ਵੀ ਮੈਂ ਇਹੀ ਕਹਿੰਦਾ ਹਾਂ।

ਦੂਸਰੀ ਗੱਲ ਇਹ ਹੈ ਕਿ ਸਰਦਾਰ ਸਰੂਪ ਸਿੰਘ ਜੀ ਵੈਸੇ ਹੀ ਬੋਲੀ ਜਾਂਦੇ ਹਨ। ਇਹ 30 ਸਾਲ ਤਾਂ ਕਾਂਗਰਸ ਵਿਚ ਰਹੇ ਅਤੇ ਜਦੋਂ ਇਨ੍ਹਾਂ ਨੂੰ ਟਿਕਟ ਨਹੀਂ ਮਿਲੀ ਤਾਂ ਖਿਦੋ ਵਾਂਗ ਉਧਰ ਜਾ ਬੈਠੇ (ਸ਼ੋਰ) (ਵਿਘਨ)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਹ ਅਕਾਲੀ ਦਲ ਵਿਚੋਂ ਉਧਰ ਕਿਵੇਂ ਚਲੇ ਗਏ.........(ਵਿਘਨ) (ਸ਼ੋਰ)

---

## THE PUNJAB CO-OPERATIVE SOCIETIES (SECOND AMENDMENT) BILL, 1978 (*Resumption of Consideration*)

**Mr. Speaker:** First I shall put the Motion of Sardar Umrao Singh to the vote of the House.

**Mr. Speaker :** Question is—

That the Punjab Co-operative Societies (Second Amendment) Bill, 1978 be circulated for the purpose of eliciting opinion thereon upto the 31st May, 1978

*The motion was lost.*

**Mr. Speaker :** Question is—

That the Punjab Co-operative Societies (Second Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause.

If the House agrees, Clauses 2, 3, 4 and 1 be put together.

Voices: Yes, yes)

CLAUSES 2, 3, 4 and 1

**Mr. Speaker :** Question is—

That Clauses 2,3 4 and 1 stand part of the Bill.

*The motion was carried.*

TITLE

**Mr. Speaker:** Question is—

That Title be the Title of the Bill.

*The motion was carried.*

**Mr. Speaker:** In the enacting formula the word 'twenty-eighth' will be changed into 'twenty-ninth'

**Cooperation Minister** (Sardar Jaswinder Singh Brar): Sir, I beg to move—

That the Punjab Co-operative Societies (Second Amendment) Bill be passed.

**Mr. Speaker :** Motion moved—

That the Punjab Co-operatve Societies (Second Amendment) Bill be passed.

**Doctor Kewal Krishan** (Mukerian) : Sir, I want to say a few words.

ਸਪੀਕਰ ਸਾਹਿਬ, ਇਹ ਕੁਆਪਰੇਟਿਵ ਐਕਟ ਵਿਚ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਸ ਦੇ ਬਾਰੇ ਵਿਚ ਮੈਂ ਸਿਰਫ ਦੋ ਗਲਾਂ ਹੀ ਕਰਨੀਆਂ ਚਾਹਵਾਂਗਾ। ਮਨਿਸਟਰ ਸਾਹਿਬ ਦੀਆਂ ਸਪੀਚਾਂ ਮੈਂ ਵੀ ਪੜ੍ਹੀਆਂ ਹਨ ਅਤੇ ਬਾਕੀ ਪੰਜਾਬ ਨੇ ਵੀ ਪੜ੍ਹੀਆਂ ਹੋਣੀਆਂ ਹਨ। ਮਾਰਟਗੇਜ ਬੈਂਕਾਂ ਵਿਚ 16 ਕਰੋੜ ਰੁਪਏ ਦਾ ਘੱਪਲਾਂ ਅਤੇ ਸਾਰੇ ਕੋਆਪ੍ਰੇਸ਼ਨ ਦੇ ਮਹਿਕਮੇ

ਵਿਚ 56 ਕਰੋੜ ਰੁਪਏ ਦੇ ਘੱਪਲੇ ਦੀ ਸਟੇਟਮੈਂਟ ਆਈ ਸੀ । ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਘਪਲਿਆਂ ਵਿਚ ਸੁਸਾਇਟੀਆਂ ਇਨਵਾਲਵਡ ਹਨ । ਸੁਸਾਇਟੀਆਂ ਨਾਲ ਕਰਮਚਾਰੀ ਵੀ ਇਨਵਾਲਵਡ ਹੁੰਦੇ ਹਨ । ਉਨ੍ਹਾਂ ਦੀ ਮਰਜ਼ੀ ਬਗੈਰ ਕਦੇ ਵੀ ਕੋਈ ਘਪਲਾ ਨਹੀਂ ਹੋ ਸਕਦਾ । ਉਹ ਆਪ ਹੀ ਰਾਹ ਦਸਦੇ ਹਨ ਕਿ ਇਹ ਕਰ ਲਵੋ ਅਤੇ ਉਹ ਕਰ ਲਵੋ । ਉਹ ਹੀ ਦਸਦੇ ਹਨ ਕਿ ਕੋਰਟ ਵਿਚ ਚਲੇ ਜਾਵੋ । ਸਪੀਕਰ ਸਾਹਿਬ ਹੁਣ 7500 ਤੋਂ 10,000 ਤਕ ਐਮਪਲਾਈਜ਼ ਸੁਸਾਇਟੀਆਂ ਦੇ ਉਤੇ ਬਿਠਾ ਦੇਣਾ ਇਹ ਕੋਈ ਅੱਛੀ ਪਰਪਜ਼ਲ ਨਹੀਂ । ਪਹਿਲਾਂ ਇਕ ਸੈਕਟਰੀ ਕੰਮ ਕਰਦਾ ਹੁੰਦਾ ਸੀ ਤਾਂ ਇਤਨੇ ਜ਼ਿਆਦਾ ਗਬਨ ਹੋਏ ਹਨ ਹੁਣ ਇਤਨੇ ਐਮਪਲਾਈ ਹੋ ਜਾਣਗੇ ਤਾਂ ਪਤਾ ਨਹੀਂ ਕਿਤਨੇ ਗ਼ਬਨ ਹੋਣਗੇ । ਜਿਹੜੇ ਗ਼ਬਨ ਹੋਏ ਹਨ ਇਨ੍ਹਾਂ ਬਾਰੇ ਕੋਈ ਨਹੀਂ ਦਸਿਆ ਗਿਆ ਕਿ ਕੀ ਪ੍ਰਾਸੈਸ ਹੋਵੇਗਾ । ਕੋਈ ਇੰਨਕੁਆਇਰੀ ਕਮੇਟੀ ਬਿਠਾਉਣਗੇ ਜਾਂ ਵਿਜੀਲੈਂਸ ਰਾਹੀਂ ਹੋਵੇਗਾ ਇਹ ਰਕਮ ਕਿਸ ਤਰ੍ਹਾਂ ਰਿਅਲਾਈਜ਼ ਹੋਵੇਗੀ, ਇਹ ਇਕ ਬੜਾ ਇੰਪਾਰਟੈਂਟ ਮਾਮਲਾ ਹੈ । ਦੂਸਰੀ ਗਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿਚ ਮਸਾਲੇ ਵਿਚ ਲਿਦ ਮਿਲਦੀ ਹੈ.. ।

ਸ੍ਰੀ ਸਪੀਕਰ : ਡਾਕਟਰ ਸਾਹਿਬ, ਬਿਲ ਤਕ ਹੀ ਮਹਿਦੂਦ ਰਹੋ ।

ਡਾਕਟਰ ਕੇਵਲ ਕ੍ਰਿਸ਼ਨ : ਹੁਣੇ ਹੀ ਮਨਿਸਟਰ ਸਾਹਿਬ ਨੇ ਕਿਹਾ ਸੀ । ਮੈਂ ਸਮਝਦਾ ਹਾਂ ਕਿ ਇਹ ਬੜਾ ਸੀਰੀਅੱਸ ਮਾਮਲਾ ਹੈ । ਇਕ ਸਾਲ ਹੋ ਗਿਆ ਹੈ ਪੰਜਾਬ ਸਰਕਾਰ ਦੇ ਰਾਜ ਨੂੰ ਅਤੇ ਇਨ੍ਹਾਂ ਦੇ ਰਾਜ ਵਿਚ ਮਸਾਲੇ ਵਿਚ ਲਿਦ ਮਿਲੇ ਇਹ ਬਹੁਤ ਸੀਰੀਅੱਸ ਮਾਮਲਾ ਹੈ (ਵਿਘਨ) (ਸ਼ੋਰ)

ਅਵਾਜ਼ਾਂ : ਹੁਣ ਨਹੀਂ, ਇਹ ਕਾਂਗਰਸ ਰਾਜ ਵੇਲੇ ਸੀ. (ਵਿਘਨ) (ਸ਼ੋਰ)

ਡਾਕਟਰ ਕੇਵਲ ਕ੍ਰਿਸ਼ਨ : ਇਹ ਬੜਾ ਸੀਰੀਅੱਸ ਮਸਲਾ ਹੈ । ਇਸ ਤੇ ਸਿਵਲ ਸਪਲਾਈਜ਼ ਮੰਤਰੀ ਨੂੰ ਅਸਤੀਫ਼ਾ ਦੇਣਾ ਚਾਹੀਦਾ ਹੈ ਜਾਂ ਮਨਿਸਟਰ ਸਾਹਿਬ ਇਹ ਗਲ ਕਲੀਯੱਰ ਕਰਨ ।

ਸਪੀਕਰ ਸਾਹਿਬ, ਸੁਸਾਇਟੀਆਂ ਨੂੰ ਇਹ ਜਿਹੜਾ ਇਕੱਠਾ ਕਰਨ ਲਗੇ ਹਨ ਇਹ ਵੀ ਗਲ ਮੁਨਾਸਬ ਨਹੀਂ ਹੈ । ਇਸ ਦੇ ਨਾਲ ਕੁਰੱਪਸ਼ਨ ਹੋਰ ਵੱਧੇਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਬੈਠਦਾ ਹਾਂ ।

**Mr. Speaker** : Question is—

That the Punjab Co-operative Societies (Second Amendment) Bill be passed.

*The motion was carried.*

**Mr. Speaker**: The House stands adjourned till 2.00 P.M. on Monday, the 13th March, 1978.

*2.19 P.M. | *(The Sabha then adjourned* till 2.00 P.M. on Monday, the 13th March, 1978.)*

564—4-5-78—286 Copies—Govt. Press, Patiala.

# Punjab Vidhan Sabha Debates

13*th March*, 1978

**Vol. II—No. 5**

**OFFICIAL REPORT**

CONTENTS

*Monday, the* 13*th March*, 1978




Punjab Vidhan Sabha Secretariat, Chandigarh.

**Price : Rs.** 23.75 Paise

# PUNJAB VIDHAN SABHA

*Monday, the 13th March, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 p.m. of the Clock. Mr. Deputy Speaker (Shri Panna Lal Nayar) in the Chair.*

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਜਿਵੇਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ-ਸੰਚਾਲਣ ਨਿਯਮਾਵਲੀ ਦੇ ਨਿਯਮ 13(3) ਅਧੀਨ ਲੋੜੀਂਦਾ ਹੈ, ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਸਪੀਕਰ ਸਾਹਿਬ ਕੁੱਝ ਨਾ ਟਾਲਣਯੋਗ ਕਾਰਨਾਂ ਕਰਕੇ ਹਾਜ਼ਰ ਨਹੀਂ ਹਨ ਅਤੇ ਇਸ ਲਈ ਡਿਪਟੀ ਸਪੀਕਰ ਸਾਹਿਬ ਪ੍ਰਧਾਨਗੀ ਕਰਨਗੇ ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

---

## STARRED QUESTIONS AND ANSWERS

**ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ ਵਿਚ ਕਾਰਖਾਨੇ ਵਿਚ ਇਕ ਮਜ਼ਦੂਰ ਦੀ ਮੌਤ**

*176. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਨਵੰਬਰ ਜਾਂ ਦਸੰਬਰ, 1976 ਦੇ ਮਹੀਨੇ ਦੇ ਦੌਰਾਨ ਮਲਰਕੋਟਲਾ, ਜ਼ਿਲ੍ਹਾ ਸੰਗਰੂਰ ਵਿਚ ਕਿਸੇ ਕਾਰਖਾਨੇ ਵਿਚ ਡਿਊਟੀ ਤੇ ਹਾਜ਼ਰ ਕਿਸੇ ਮਜ਼ਦੂਰ ਦੀ ਮੌਤ ਹੋਈ; ਜੇਕਰ ਅਜਿਹਾ ਹੋਵੇ ਤਾਂ ਮਜ਼ਦੂਰ ਅਤੇ ਕਾਰਖਾਨੇ ਦਾ ਨਾਂ ਕੀ ਕੀ ਹੈ;

(ਅ) ਕੀ ਜਿਨ੍ਹਾਂ ਹਾਲਾਤ ਅਧੀਨ ਇਹ ਮੌਤ ਹੋਈ, ਉਨ੍ਹਾਂ ਦੀ ਕੋਈ ਜਾਂਚ ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਸਿੱਟਾ ਕੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** (ਉਦਯੋਗ ਮੰਤਰੀ) : (ੳ) ਮਿਤੀ 8 ਅਤੇ 9 ਦਸੰਬਰ, 1977 (ਨਾ ਕਿ 1976) ਦੀ ਦਰਮਿਆਨੀ ਰਾਤ ਨੂੰ ਕੇ. ਆਰ. ਚਾਨਾ ਇੰਡਸਟਰੀ, ਮਲੇਰਕੋਟਲਾ ਦੇ ਇਕ ਮਜ਼ਦੂਰ ਸ੍ਰੀ ਇਬਰਾਰ ਪੁੱਤਰ, ਹਲੀਮ, ਵਾਸੀ ਮਲੇਰਕੋਟਲਾ ਦੀ ਮੌਤ ਹੋਈ। ਸ੍ਰੀ ਇਬਰਾਰ ਉਸ ਸਮੇਂ ਡਿਊਟੀ ਤੇ ਨਹੀਂ ਸੀ ।

(ਅ) ਇਸ ਸਬੰਧ ਵਿਚ ਥਾਣਾ ਮਲੇਰਕੋਟਲਾ ਵਿਖੇ ਮੁਆਮਲਾ ਦਰਜ ਕੀਤਾ ਗਿਆ ਸੀ। ਤਫਤੀਸ਼ ਤੋਂ ਪਾਇਆ ਗਿਆ ਕਿ ਸ੍ਰੀ ਇਬਰਾਰ ਜਦ ਕਿ ਉਹ ਡਿਊਟੀ ਤੇ ਨਹੀਂ ਸੀ, ਉਕਤ ਫੈਕਟਰੀ ਵਿਚ ਦਾਖਲ ਹੋਇਆ ਅਤੇ ਫੈਕਟਰੀ ਦੀ ਕੰਧ ਨੂੰ ਪਾੜ ਲਾ ਕੇ ਸ੍ਰੀ ਦੇਵ ਰਾਜ, ਪੁੱਤਰ ਸ੍ਰੀ ਰੌਣਕ ਰਾਮ ਦੇ ਘਰ ਵਿਚ ਦਾਖਲ ਹੋ ਰਿਹਾ ਸੀ ਕਿ ਉਸ ਨੂੰ ਬਿਜਲੀ ਦਾ ਕਰੰਟ ਲੱਗਾ ਜਿਸ ਨਾਲ ਉਸਦੀ ਮੌਤ ਹੋ ਗਈ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਉਹ ਇਕ ਛੋਟੀ ਜਿਹੀ ਐਸਟੈਬਲਿਸ਼ਮੈਂਟ ਹੈ ਅਤੇ ਮਾਲਕ ਦੇ ਘਰ ਵਿਚ ਹੀ ਫੈਕਟਰੀ ਹੈ । ਉਥੇ ਹੀ ਉਸਦਾ ਰੈਜ਼ੀਡੈਂਸ ਹੈ । ਜਦੋਂ ਚਾਹੇ ਉਹ ਆਪਣੇ ਵਰਕਰਾਂ ਨੂੰ ਦਿਨ ਰਾਤ ਸੱਦ ਲੈਂਦਾ ਹੈ ਅਤੇ ਹਾਜ਼ਰੀਆਂ ਉਨ੍ਹਾਂ ਦੀਆਂ ਲਾਉਂਦਾ ਨਹੀਂ । ਉਦੋਂ ਵੀ ਇਸ ਮਜ਼ਦੂਰ ਨੂੰ ਕੰਮ ਤੇ ਸੱਦਿਆ ਹੋਇਆ ਸੀ ਪਰ ਕਿਉਂਕਿ ਉਸ ਦੀ ਮੌਤ ਹੋ ਗਈ ਇਸ ਲਈ ਉਸਨੇ ਇਲਲੀਗੇਲਿਟੀ ਕਵਰ ਕਰਨ ਲਈ ਕਿਹਾ ਕਿ ਉਹ ਡਿਊਟੀ ਤੇ ਨਹੀਂ ਆਇਆ ਸੀ ।

**ਉਦਯੋਗ ਮੰਤਰੀ** : ਜਿਹੜੀ ਗੱਲ ਇਨ੍ਹਾਂ ਨੇ ਦੱਸੀ ਹੈ ਇਸ ਬਾਰੇ ਪਤਾ ਕਰਾ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਕਿਉਂਕਿ ਪੁਲਿਸ ਅੱਗੇ ਇੱਕ ਸਟੈਂਡ ਲੈ ਚੁੱਕੀ ਹੈ, ਇਸ ਲਈ ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਸੀ. ਆਈ. ਡੀ. ਦੇ ਥਰੂ ਕਰਾਉਣਗੇ ਤਾਂ ਕਿ ਸਹੀ ਪਿਕਚਰ ਸਾਹਮਣੇ ਆ ਜਾਵੇ ਅਤੇ ਉਸ ਤੇ ਸਰਕਾਰ ਕਾਰਵਾਈ ਕਰ ਸਕੇ ?

**ਮੰਤਰੀ** : ਜਿਸ ਏਜੰਸੀ ਨੇ ਪਹਿਲਾਂ ਕਾਰਵਾਈ ਕੀਤੀ ਹੈ, ਉਸ ਤੋਂ ਅਲੱਗ ਕੋਈ ਦੂਸਰੀ ਏਜੰਸੀ ਤੋਂ ਇਨਕੁਆਇਰੀ ਕਰਾਵਾਂਗੇ ।

---

**Refusal of Jammu and Kashmir and Himachal Pradesh Governments to supply willow wood**

***299. Shri Romesh Chander** (Put by Sardar Sarup Singh) : Will the Minister for Industries be pleased to state :—

(a) whether the Jammu & Kashmir and the Himachal Pradesh Governments have refused to supply willow wood to the sports goods manufacturers in the State ;

(b) whether it is a fact that the said wood is an essential raw material for the manufacture of the sports goods and the manufacturers are faced with a grave crisis due to its non-supply ;

(c) if the replies to parts (a) and (b) above be in affirmative, the steps taken or proposed to be taken by the Government to make the said wood available from other sources to the manufacturers ?

**Shri Balramji Dass Tandon :** (a) Yes.

(b) Yes.

(c) The matter has been taken up with the Jammu & Kashmir and Himachal Pradesh Governments to procure willow wood and/or semi-finished cricket bats. Government of India has also been approached to use its good offices with these States to help the Punjab Industry in getting raw material and also to get the possibility of finding a suitable substitute to willow wood explored from the Forest Research Institute.

**ਸਰਦਾਰ ਸਰੂਪ ਸਿੰਘ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜੰਮੂ ਅਤੇ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਨੇ ਤਾਂ ਇਸਦੀ ਸਪਲਾਈ ਬੰਦ ਕਰ ਦਿੱਤੀ ਹੈ, ਇਸ ਲਈ ਕੀ ਸ਼ਹਿਤੂਤ ਦੇ ਦਰੱਖਤਾਂ ਦਾ ਇਥੇ ਕੋਈ ਇੰਤਜ਼ਾਮ ਕਰ ਰਹੇ ਹਨ । ਜੇ ਇਥੇ ਦਰੱਖਤ ਲਾਉਣ ਦਾ ਇੰਤਜ਼ਾਮ ਕਰ ਰਹੇ ਹਨ, ਤਾਂ ਕਿਸ ਜਗ੍ਹਾ ਤੇ ਕਰ ਰਹੇ ਹਨ ?

**ਮੰਤਰੀ** : ਇਸ ਦੇ ਬਾਰੇ ਅਸੀਂ ਆਪਣੇ ਡਿਪਾਰਟਮੈਂਟ ਨੂੰ ਕਿਹਾ ਹੈ ਕਿ ਇਸ ਚੀਜ਼ ਦੀ ਪਾਸੀਬਿਲਟੀ ਨੂੰ ਵੇਖਣ । ਲੇਕਿਨ ਉਸ ਦੇ ਨਾਲ ਹੀ ਨਾਲ ਜਿਹੜੀ ਫਾਰੈਸਟ ਰਿਸਰਚ ਇੰਸਟੀਚਿਊਟ ਹੈ, ਉਸ ਕੋਲੋਂ ਵੀ ਅਸੀਂ ਇਸ ਬਾਰੇ ਵਿੱਚ ਪੜ੍ਹਤਾਲ ਕਰ ਰਹੇ ਹਾਂ ਕਿ ਇਸ ਦਾ ਕੋਈ ਹੋਰ ਸਬਸਟੀਚਿਊਟ ਦੱਸਿਆ ਜਾ ਸਕਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਭਾਰਤ ਸਰਕਾਰ ਨੂੰ ਅਪਰੋਚ ਕੀਤਾ ਹੈ । ਜਿਹੜੀ ਭਾਰਤ ਸਰਕਾਰ ਨਾਲ ਇਨ੍ਹਾਂ ਨੇ ਗੱਲ ਬਾਤ ਕੀਤੀ ਹੈ ਉਸ ਬਾਰੇ ਵਿੱਚ ਕੀ ਸਿੱਟੇ ਨਿਕਲੇ ਹਨ ਅਤੇ ਭਾਰਤ ਸਰਕਾਰ ਨੇ ਇਸ ਸਬੰਧ ਵਿਚ ਕੀ ਕਦਮ ਚੁੱਕੇ ਹਨ ਅਤੇ ਕੀ ਭਾਰਤ ਸਰਕਾਰ ਨਾਲ ਮਿਲ ਕੇ ਇਸ ਮਾਮਲੇ ਨੂੰ ਨਜਿੱਠਣ ਦਾ ਯਤਨ ਕਰਨਗੇ ਅਤੇ ਕਦੋਂ ਤੱਕ ਕਰਨਗੇ ?

**ਮੰਤਰੀ** : ਇਸ ਸਬੰਧ ਵਿਚ ਅੱਗੇ ਇੱਕ ਮੀਟਿੰਗ ਹੋ ਚੁੱਕੀ ਹੈ । ਇਹ ਮੀਟਿੰਗ ਗੌਰਮਿੰਟ ਨੇ ਬੁਲਾਈ ਸੀ ਪਰ ਉਸਦੇ ਵਿਚ ਪਰ-ਚਾਂਸ ਸਟੇਟਸ ਦੇ ਰਿਪਰੇਜ਼ੈਂਟੇਟਿਵਜ਼ ਨਹੀਂ ਆ ਸਕੇ । ਹੁਣ ਜਲਦੀ ਦੂਸਰੀ ਮੀਟਿੰਗ ਬੁਲਾ ਰਹੇ ਹਨ ਜਿਸ ਨਾਲ ਸਾਰੀ ਗੱਲ ਐਮੀਕੇਬਲੀ ਹੱਲ ਹੋ ਸਕਦੀ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿਉਂਕਿ ਇਹ ਇਕ ਬੜੀ ਅਹਿਮ ਸਨੱਤ ਹੈ । ਇਸ ਸ਼ਹਿਤੂਤ ਦੀ ਲਕੜੀ ਨਾਲ ਕਰਿਕਟ ਦੇ ਬੈਟਸ ਤੋਂ ਇਲਾਵਾ ਹੋਰ ਵੀ ਕਈ ਕੰਮ ਲਏ ਜਾਂਦੇ ਹਨ ਜਿਵੇਂ ਕਿ ਟੋਕਰੀਆਂ ਬਣਾਈਆਂ ਜਾਂਦੀਆਂ ਹਨ । ਫਾਰੈਸਟ ਡਿਪਾਰਟਮੈਂਟ ਇਕ ਪਾਸੇ ਹੀ ਤੁਰੀ ਜਾਂਦਾ ਹੈ ਅਤੇ ਕੇਵਲ ਸਫੈਦੇ ਤੇ ਹੀ ਉਨ੍ਹਾਂ ਨੇ ਜ਼ੋਰ ਦਿੱਤਾ ਹੋਇਆ ਹੈ, ਬਾਕੀ ਸਾਰੇ ਦਰੱਖਤ ਭੁੱਲ ਕੇ । ਕੀ ਮਨਿਸਟਰ ਸਾਹਿਬ ਡਿਪਾਰਟਮੈਂਟ ਨੂੰ ਇਸ ਪਾਸੇ ਤੋਰਨਗੇ ਅਤੇ ਸ਼ਹਿਤੂਤ ਦੇ ਦਰੱਖਤਾਂ ਦੀ ਪੈਦਾਵਾਰ ਪੰਜਾਬ ਵਿਚ ਹੋਰ ਵਧਾਉਣ ਲਈ, ਇਸ ਪ੍ਰੋਗਰਾਮ ਨੂੰ ਡਾਇਵਰਸੀਫਾਈ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਅਸੀਂ ਡਿਪਾਰਟਮੈਂਟ ਨੂੰ ਕਿਹਾ ਹੈ ਕਿ ਸਰਕਾਰ ਇਸ ਗੱਲ ਵਾਸਤੇ ਬਹੁਤ ਜ਼ਿਆਦਾ ਚਿੰਤਿਤ ਹੈ । ਇਹ ਅਹਿਮ ਇੰਡਸਟਰੀ ਹੈ । ਇਸ ਲਈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸੇ ਢੰਗ ਨਾਲ ਸਾਧਨ ਬਣਾਏ ਜਾਣ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਸਾਰੇ ਮਾਨਯੋਗ ਮੈਂਬਰ ਸ਼ਹਿਤੂਤ ਦੇ ਬਾਰੇ ਵਿੱਚ ਸਵਾਲ ਕਰ ਰਹੇ ਹਨ ਅਤੇ ਮਨਿਸਟਰ ਸਾਹਿਬ ਵੀ ਇਸ ਬਾਰੇ ਵਿਚ ਹੀ ਜਵਾਬ ਦੇ ਰਹੇ ਹਨ । ਸਵਾਲ ਤਾਂ ਵਿੱਲੋ ਲੱਕੜ ਦਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਲੱਕੜ ਬੈਟ ਬਣਾਉਣ ਦੇ ਕੰਮ ਆਉਂਦੀ ਹੈ । ਪੰਜਾਬ ਵਿਚੋਂ ਸਪੋਰਟਸ ਗੁਡਜ਼ 16.5 ਕਰੋੜ ਰੁਪਏ ਦੀਆਂ ਐਕਸਪੋਰਟ ਹੁੰਦੀਆਂ ਹਨ ਅਤੇ ਇਸ ਵਿਚੋਂ 12.5 ਕਰੋੜ ਦੀਆਂ ਸਪੋਰਟਸ ਗੁਡਜ਼ ਕੇਵਲ ਜਲੰਧਰ ਵਿਚ ਬਣਦੀਆਂ ਹਨ । ਜਲੰਧਰ ਵਿਚ ਇਹ ਲੱਕੜ ਹੈ ਨਹੀਂ । ਜੰਮੂ-ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਵਿਚ ਇਹ ਲੱਕੜ ਹੁੰਦੀ ਹੈ ਪਰ ਉਨ੍ਹਾਂ ਦੋਨਾਂ ਨੇ ਇਹ ਇਥੇ ਲਿਆਉਣੀ ਬੰਦ ਕਰ ਦਿਤੀ ਹੈ।

[ਸ਼੍ਰੀ ਮਨਮੋਹਨ ਕਾਲੀਆ]

ਇਸ ਕਾਰਨ ਸਾਡੀ ਜਲੰਧਰ ਦੀ ਇੰਡਸਟਰੀ ਚੋਕ ਹੋ ਰਹੀ ਹੈ । ਕੰਸਟੀਚਿਊਸ਼ਨ ਦੇ ਆਰਟੀਕਲ 19 ਥੱਲੇ ਜਿਹੜਾ ਫਰੀਡਮ ਟੂ ਟਰੇਡ ਦਾ ਰਾਈਟ ਹੈ, ਉਸਦੀ ਇਹ ਵਾਇਲੇਸ਼ਨ ਹੈ । ਕਰੋੜਾਂ ਰੁਪਏ ਦੇ ਐਕਸਪੋਰਟ ਆਰਡਰ ਪੈਂਡਿੰਗ ਪਏ ਹਨ । ਕੀ ਮਨਿਸਟਰ ਸਾਹਿਬ ਇਸ ਬਾਰੇ ਕੋਈ ਉਪਾਓ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਇਸ ਸਬੰਧ ਵਿਚ ਗੌਰਮਿੰਟ ਆਫ਼ ਇੰਡੀਆ ਨਾਲ ਸਾਡੀ ਗੱਲ ਬਾਤ ਹੋ ਰਹੀ ਹੈ । ਜਲਦੀ ਹੀ ਦੂਸਰੀ ਮੀਟਿੰਗ ਹੋਣ ਵਾਲੀ ਹੈ । ਉਸ ਦੇ ਨਾਲ ਨਾਲ ਇਹ ਵੀ ਮੈਂ ਦੱਸਿਆ ਹੈ ਕਿ ਇਸ ਲੱਕੜੀ ਨੂੰ ਇਥੇ ਪੈਦਾ ਕਰਨ ਵਾਸਤੇ ਅਸੀਂ ਫਾਰੇਸਟ ਡਿਪਾਰਟਮੈਂਟ ਨਾਲ ਗੱਲ ਕਰ ਰਹੇ ਹਾਂ । ਤੀਸਰਾ ਕਦਮ ਅਸੀਂ ਇਹ ਚੁੱਕਿਆ ਹੈ ਕਿ ਜੰਮੂ-ਕਸ਼ਮੀਰ ਗੌਰਮਿੰਟ ਨਾਲ ਅਸੀਂ ਗੱਲ ਬਾਤ ਕਰ ਰਹੇ ਹਾਂ ਅਤੇ ਗੌਰਮਿੰਟ ਟੂ ਗੌਰਮਿੰਟ ਲੈਵਲ ਤੇ ਗੱਲ ਬਾਤ ਕਰਨ ਵਾਸਤੇ ਉਹ ਤਿਆਰ ਹੋ ਗਏ ਹਨ । ਇਨ੍ਹਾਂ ਦੋ ਤਿੰਨ ਸਟੈਪਸ ਰਾਹੀਂ ਅਸੀਂ ਇਸ ਸਮੱਸਿਆ ਦਾ ਕੋਈ ਨਾ ਕੋਈ ਹੱਲ ਕੱਢ ਲਵਾਂਗੇ ।

**ਸ਼੍ਰੀ ਡਿਪਟੀ ਸਪੀਕਰ** : ਅਗਲਾ ਸਵਾਲ ।

**ਸ਼੍ਰੀ ਮਨਮੋਹਨ ਕਾਲੀਆ** : ਇੱਕ ਸਪਲੀਮੈਂਟਰੀ ਹੋਰ ਕਰਨ ਦਿਓ ।

**ਸ਼੍ਰੀ ਡਿਪਟੀ ਸਪੀਕਰ** : ਕਾਫੀ ਸਪਲੀਮੈਂਟਰੀਜ਼ ਹੋ ਚੁੱਕੇ ਹਨ । ਅਗਲਾ ਸਵਾਲ ।

---

**Setting up of Watch Factory with the assistance of H.M.T.**

***314. Doctor Kewal Krishan** : Will the Minister for Industries be pleased to state:—

(a) whether the Government propose to set up an H.M.T. assisted watch assembly unit in the State ;

(b) if the reply to part (a) be in the affirmative, the proposed place and site, if any, selected ;

(c) the estimated cost of proposed unit and the estimated annual production of watches ?

**Shri Balramji Dass Tandon** : (a) Yes. Through the Punjab State Industrial Development Corporation Limited, a State Government Undertaking.

(b) Sahibzada Ajit Singh Nagar, District Ropar.

(c) (i) Rs. 31 lakh.

(ii) 2·5 lakh per annum.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਨੇ ਦੱਸਿਆ ਹੈ ਕਿ 2.5 ਲੱਖ ਦੀਆਂ ਘੜੀਆਂ ਸਾਲਾਨਾ ਬਣਾਉਣੀਆਂ ਹਨ । ਮੈਂ ਜਾਣਨਾ ਚਾਹੁੰਦਾ ਹਾਂ ਕਿ ਕਿਤਨੀ ਘੜੀਆਂ ਦੀ ਗਿਣਤੀ ਹੋਵੇਗੀ, ਵੈਰਾਇਟੀਆਂ ਕਿਤਨੀਆਂ ਹੋਣਗੀਆਂ, ਕੀਮਤ

ਕਿਤਨੀ ਹੋਵੇਗੀ ਅਤੇ ਕਿਤਨੇ ਕਾਰੀਗਰਾਂ ਨੂੰ ਰੁਜ਼ਗਾਰ ਦਿੱਤਾ ਜਾਵੇਗਾ ਅਤੇ ਟਰੇਂਡ ਕਾਰੀਗਰ ਪੰਜਾਬ ਦੇ ਹੋਣਗੇ ਜਾਂ ਬਾਹਰੋਂ ਲਿਆਂਦੇ ਜਾਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਨੂੰ ਥੋੜ੍ਹਾ ਜਿਹਾ ਅਫ਼ਸੋਸ ਹੈ। ਉਹ ਇਸ ਗੱਲ ਕਰਕੇ ਹੈ ਕਿ ਅਗਰ ਕੋਈ ਹੋਰ ਮੈਂਬਰ ਪ੍ਰਸ਼ਨ ਕਰਦਾ ਤਾਂ ਹੋਰ ਗੱਲ ਸੀ। ਜਿਤਨੀਆਂ ਗੱਲਾਂ ਇਨ੍ਹਾਂ ਨੇ ਪੁੱਛੀਆਂ ਹਨ, ਕੋਈ ਗੱਲ ਸਵਾਲ ਵਿਚ ਨਹੀਂ ਦੱਸੀ ਗਈ । ਜੇ ਇਹ ਗੱਲਾਂ ਪੁੱਛੀਆਂ ਹੁੰਦੀਆਂ ਤਾਂ ਮੈਂ ਜ਼ਰੂਰ ਜਵਾਬ ਦਿੰਦਾ । ਇਹ ਮੈਨੂੰ ਨੋਟਿਸ ਦੇ ਦੇਣ, ਮੈਂ ਜ਼ਰੂਰ ਜਵਾਬ ਦੇ ਦੇਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਵਾਚ ਫੈਕਟਰੀ ਐਚ. ਐਮ. ਟੀ. ਦੀ ਮੱਦਦ ਨਾਲ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਲਗਾਏਗੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਟਰੈਕਟਰ ਫੈਕਟਰੀ ਵਾਂਗ ਇਹ ਵੀ ਸੌ ਫ਼ੀ ਸਦੀ ਪਬਲਿਕ ਅੰਡਰਟੇਕਿੰਗ ਹੋਵੇਗੀ ਜਾਂ ਜੁਆਇੰਟ ਸੈਕਟਰ ਵਿਚ ਹੋਵੇਗੀ । ਜੁਆਇੰਟ ਸੈਕਟਰ ਦਾ ਤਜੱਰਬਾ ਅੱਗੇ ਅੱਛਾ ਨਹੀਂ ਸਾਬਿਤ ਹੋਇਆ। ਪੈਸਾ ਸਰਕਾਰ ਦਾ ਲਗਦਾ ਹੈ ਅਤੇ ਖਾ ਪੀ ਉਹ ਜਾਂਦੇ ਹਨ ।

**ਮੰਤਰੀ** : ਮੈਂ ਇਸ ਬਾਰੇ ਪੂਰੀ ਤਰ੍ਹਾਂ ਤਾਂ ਨਹੀਂ ਦੱਸ ਸਕਦਾ ਪਰ ਮੋਟੇ ਤੌਰ ਤੇ ਗੱਲ ਦੱਸ ਦਿੰਦਾ ਹਾਂ ਕਿ 31 ਲੱਖ ਰੁਪਏ ਦੀ ਸਾਰੀ ਲਾਗਤ ਆਉਣੀ ਹੈ । ਉਸਦੇ ਵਿਚੋਂ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਤਕਰੀਬਨ 13.8 ਲੱਖ ਰੁਪਏ ਲਗਾ ਰਹੀ ਹੈ । ਮੈਂ ਸਮਝਦਾ ਹਾਂ ਕਿ ਇਹ ਜੁਆਇੰਟ ਸੈਕਟਰ ਵਿਚ ਹੋਵੇਗੀ, ਕਿਉਂਕਿ ਅਸੀਂ ਪੂਰਾ ਪੈਸਾ ਨਹੀਂ ਲਗਾ ਰਹੇ ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਰੋਸ਼ਨੀ ਦੇ ਵਿਚ ਕਿ ਬੈਟਰੀਆਂ ਦਾ ਕਾਰਖਾਨਾ ਸ੍ਰੀ ਅਨੰਦ ਦੇ ਨਾਲ ਅਤੇ ਟੀ. ਵੀ. ਦਾ ਕਾਰਖਾਨਾ ਕਿਸੇ ਹੋਰ ਕੰਪਨੀ ਦੇ ਨਾਲ ਸਾਂਝਾ ਲਾਇਆ ਗਿਆ ਸੀ ਜਿਨ੍ਹਾਂ ਦੀ ਭੈੜੀ ਹਾਲਤ ਹੈ ਅਤੇ ਇਸ ਦੇ ਕੰਟਰੇਰੀ, ਟਰੈਕਟਰ ਫੈਕਟਰੀ, ਪੰਜਾਬ ਸਟੇਟ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਇਥੇ ਚੰਗੀ ਰੈਪੂਟੇਸ਼ਨ ਹੈ। ਐਚ. ਐਮ. ਟੀ. ਨੇ ਦੁਨੀਆਂ ਵਿਚ ਆਪਣਾ ਨਾਮ ਚਮਕਾਇਆ ਹੋਇਆ ਹੈ। ਕੀ ਇਹ ਵਾਚ ਫੈਕਟਰੀ ਐਚ. ਐਮ. ਟੀ. ਜਾਂ ਪੰਜਾਬ ਸਟੇਟ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨਾਲ ਰਲ ਕੇ ਲਗਾਉਣ ਨੂੰ ਤਿਆਰ ਹਨ ਤਾਂਕਿ ਪ੍ਰਾਈਵੇਟ ਕੰਪਨੀ ਇਸ ਵਿਚ ਨਾ ਆਵੇ ? ਇਹ ਪ੍ਰਾਈਵੇਟ ਕੰਪਨੀ ਨੂੰ ਨਾ ਪਾਉਣ, ਐਚ. ਐਮ. ਟੀ. ਨੂੰ ਸ਼ੇਅਰ ਦੇ ਦੇਣ ।

**ਮੰਤਰੀ**: ਡਿਪਟੀ ਸਪੀਕਰ ਸਾਹਿਬ, ਜਿਹੜਾ ਐਗਰੀਮੈਂਟ ਹੋ ਚੁੱਕਾ ਹੈ ਉਸ ਦੀ ਰੋਸ਼ਨੀ ਵਿਚ ਵਿਚਾਰ ਕਰਕੇ ਹੀ ਕੁੱਝ ਕਿਹਾ ਜਾ ਸਕਦਾ ਹੈ ਕਿ ਜਿਹੜੀ ਗੱਲ ਆਨਰੇਬਲ ਮੈਂਬਰ ਕਹਿ ਰਹੇ ਹਨ ਉਸ ਤੇ ਕਿੱਥੋਂ ਤੱਕ ਅਮਲ ਕੀਤਾ ਜਾ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਜਿਹੜੀਆਂ, ਡਿਪਟੀ ਸਪੀਕਰ ਸਾਹਿਬ, ਪਬਲਿਕ ਸੈਕਟਰ ਦੀਆਂ ਇੰਡਸਟਰੀਜ਼ ਹਨ ਉਹ ਫੇਲ੍ਹ ਹੋ ਗਈਆਂ ਹਨ, ਇਸ ਗੱਲ ਦੀ ਰੋਸ਼ਨੀ ਦੇ ਵਿਚ ਕੀ ਸਰਕਾਰ ਪ੍ਰਾਈਵੇਟ ਸੈਕਟਰ ਵਿਚ ਹੋਰ ਫੈਕਟਰੀਆਂ ਇਸੇ ਤਰ੍ਹਾਂ ਦੀਆਂ ਲਗਾਉਣ ਦਾ ਪ੍ਰਬੰਧ ਕਰੇਗੀ ? ਜੇਕਰ ਕੋਈ ਪ੍ਰਾਈਵੇਟ ਸੈਕਟਰ ਵਿਚ ਇੰਡਸਟਰੀ ਲਗਾਉਣੀ ਚਾਹੁੰਦਾ ਹੋਵੇ ਤਾਂ ਉਸਨੂੰ ਇਜਾਜ਼ਤ ਦੇਣੀ ਚਾਹੀਦੀ ਹੈ ।

**ਮੰਤਰੀ**: ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਇੰਡਸਟਰੀ ਦੇ ਬਾਰੇ ਵਿਚ ਜਨਰਲ ਸਵਾਲ ਪੁੱਛਿਆ ਗਿਆ ਹੈ, ਉਸਦੇ ਬਾਰੇ ਪਾਲਿਸੀ ਸਟੇਟਮੈਂਟ ਦਿੱਤੀ ਹੋਈ ਹੈ। ਉਸ ਵਿਚ ਕਲੀਅਰ ਹੈ ਕਿ ਅਸੀਂ ਪਬਲਿਕ ਸੈਕਟਰ ਨੂੰ ਬੜ੍ਹਾਵਾ ਦੇਣਾ ਹੈ। ਕੋਆਪ੍ਰੇਟਿਵ ਸੈਕਟਰ ਵਿਚ ਹੋਵੇ ਜਾਂ ਹੋਰ ਸੈਕਟਰ ਵਿਚ ਹੋਵੇ ਇਨ੍ਹਾਂ ਸਾਰਿਆਂ ਨੂੰ ਬੜ੍ਹਾਵਾ ਦੇਣਾ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਾਰਖਾਨੇ ਵਿਚ ਘੜੀਆਂ ਦੀ ਪ੍ਰੋਡਕਸ਼ਨ ਕਿਤਨੀ ਕੁ ਦੇਰ ਤੱਕ ਸ਼ੁਰੂ ਹੋ ਜਾਵੇਗੀ ਅਤੇ ਕਿਤਨੇ ਆਦਮੀਆਂ ਨੂੰ ਇੰਪਲਾਇਮੈਂਟ ਮਿਲੇਗੀ ?

**ਮੰਤਰੀ** : ਪ੍ਰੋਡਕਸ਼ਨ ਹੋਣ ਦੀ ਡੇਟ ਡਾਕਟਰ ਸਾਹਿਬ ਨੇ ਪੁੱਛੀ ਹੈ, ਅਸੀਂ ਕਲੰਡਰ ਯੀਅਰ, 1978 ਦੇ ਵਿਚ ਹੀ ਚਾਲੂ ਕਰ ਦੇਵਾਂਗੇ। ਆਦਮੀ ਕਿਤਨੇ ਇੰਪਲਾਇ ਹੋਣਗੇ ਇਸਦੇ ਬਾਰੇ ਇਹ ਸੈਪੇਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

---

**Collection of Passenger Tax from P.R.T.C. and Punjab Roadways**

***332. Comrade Baldev Singh Loomba :** Will the Minister for Excise and Taxation be pleased to state the amount of passenger tax from 1st April, 1977 to 31st December, 1977 received by the Government alongwith the break-up of amount in each case received by the Government from P.R.T.C. and the Punjab Roadways?

**ਸ੍ਰੀ ਹਿੱਤ ਅਭਿਲਾਸ਼ੀ** : 1-4-1977 ਤੋਂ 31-12-1977 ਤੱਕ

| | |
|---|---|
| ਵਸੂਲਿਆ ਯਾਤਰੀ ਕਰ | 12,68,98,000 ਰੁਪਏ |
| ਪੀ. ਆਰ. ਟੀ. ਸੀ. ਵੱਲੋਂ | 2,18,09,537.82 ਰੁਪਏ |
| ਪੰਜਾਬ ਰੋਡਵੇਜ਼ ਵੱਲੋਂ | 5,66,93,751.25 ਰੁਪਏ |

**ਕਾਮਰੇਡ ਬਲਦੇਵ ਸਿੰਘ ਲੂੰਬਾ**: ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਜਵਾਬ ਇਨ੍ਹਾਂ ਨੇ ਦਿੱਤਾ ਹੈ ਉਸ ਤੋਂ ਇਹ ਪ੍ਰਤੱਖ ਹੁੰਦਾ ਹੈ ਕਿ ਜਿਹੜਾ 60:40 ਦੀ ਰੇਸ਼ੋ ਦਾ ਫਾਰਮੂਲਾ ਹੈ ਰੂਟਾਂ ਦਾ ਉਸ ਦੇ ਹਿਸਾਬ ਨਾਲ ਪ੍ਰਾਈਵੇਟ ਉਪਰੇਟਰ ਟੈਕਸ ਦੀ ਚੋਰੀ ਕਰ ਰਹੇ ਹਨ। ਕੀ ਉਚੇਚੇ ਕਦਮ ਸਰਕਾਰ ਵੱਲੋਂ ਚੁੱਕੇ ਜਾ ਰਹੇ ਹਨ ਜਿਨ੍ਹਾਂ ਕਰਕੇ ਕਿ ਪ੍ਰਾਈਵੇਟ ਉਪਰੇਟਰ ਟੈਕਸ ਦੀ ਚੋਰੀ ਨਾ ਕਰਨ ?

**ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਫਿੱਗਰ ਪੁੱਛੀ ਨਹੀਂ ਹੈ ਕਿ ਪ੍ਰਾਈਵੇਟ ਜਾਂ ਬਾਕੀ ਬੱਸਾਂ ਜਿਹੜੀਆਂ ਰਹਿ ਗਈਆਂ ਹਨ, ਸਰਕਾਰੀ ਬੱਸਾਂ ਤੋਂ ਇਲਾਵਾ ਉਨ੍ਹਾਂ ਤੋਂ ਟੈਕਸ ਦੀ ਕੀ ਪੁਜ਼ੀਸ਼ਨ ਹੈ। ਖੈਰ ਮੈਂ ਦੱਸ ਦਿੰਦਾ ਹਾਂ। 4,84,94,000 ਰੁਪਏ ਉਨ੍ਹਾਂ ਤੋਂ ਵਸੂਲ ਹੋਏ ਹਨ। 60 : 40 ਦੀ ਰੇਸ਼ੋ ਦਾ ਹਿਸਾਬ ਜੋ ਹੈ, ਉਸ ਹਿਸਾਬ ਨਾਲ ਇਸ ਵੇਲੇ ਮੈਂ ਨਹੀਂ ਦੱਸ ਸਕਾਂਗਾ ਕਿਉਂਕਿ ਇਹ ਨਿਰਭਰ ਕਰਦਾ ਹੈ ਕਿ ਬੱਸ ਰੂਟ ਕਿਤਨੇ ਹਨ, ਕਿਤਨੀਆਂ ਬੱਸਾਂ ਚਲਦੀਆਂ ਹਨ। ਇਸ ਲਈ ਜੇਕਰ ਇਨ੍ਹਾਂ ਨੂੰ ਡਿਟੇਲ ਚਾਹੀਦੀ ਹੈ ਤਾਂ ਨੋਟਿਸ ਦੇ ਦੇਣ, ਮੈਂ ਸਾਰੀਆਂ ਫਿੱਗਰਜ਼ ਪਤਾ ਕਰਕੇ ਦੇ ਦੇਵਾਂਗਾ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਨੋਟਿਸ ਦੇ ਦੇਣ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਵੀ ਪਤਾ ਹੈ ਅਤੇ ਬਾਕੀਆਂ ਨੂੰ ਵੀ ਪਤਾ ਹੈ, ਸਾਰਿਆਂ ਨੂੰ ਪਤਾ ਹੈ ਕਿ 40% ਪ੍ਰਾਈਵੇਟ ਕੰਪਨੀਆਂ ਪਾਸ ਰੂਟ ਹਨ, ਉਸ ਹਿਸਾਬ ਨਾਲ ਉਹ ਕੰਪਨੀਆਂ ਘੱਟ ਟੈਕਸ ਦੇ ਰਹੀਆਂ ਹਨ। ਸ੍ਰੀ ਉਮਰਾਨੰਗਲ ਜੀ ਨੇ ਪਿੱਛੇ ਜਿਹੇ ਇਕ ਬੱਸ ਉਤੇ ਛਾਪਾ ਮਾਰਿਆ ਹੈ ਔਰ ਸਾਰੇ ਦੇ ਸਾਰੇ ਮੁਸਾਫਿਰ ਟਿਕਟਾਂ ਤੋਂ ਖਿਨਾਂ ਨਿਕਲੇ। ਇਸ ਤਰ੍ਹਾਂ ਸਾਰੇ ਦਾ ਸਾਰਾ ਟੈਕਸ ਚੋਰੀ ਹੋ ਰਿਹਾ ਹੈ। ਉਨ੍ਹਾਂ ਨੇ ਢੀਂਡਸਾ ਸਾਹਿਬ ਨੂੰ ਲਿਖ ਦਿੱਤਾ ਹੈ। ਪ੍ਰਾਈਵੇਟ ਉਪਰੇਟਰ ਪੈਸੰਜਰ ਟੈਕਸ ਦੀ ਵੱਡੀ ਚੋਰੀ ਅਤੇ ਸਕੈਂਡਲ ਕਰਦਾ ਹੈ। ਇਸ ਚੀਜ਼ ਨੂੰ ਰੋਕਣ ਲਈ ਸਰਕਾਰ ਕੀ ਕੁੱਝ ਕਰ ਰਹੀ ਹੈ ਜਾਂ ਨਹੀਂ ਕਰ ਰਹੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਵਰਕ ਆਊਟ ਕੀਤਾ ਹੈ। ਇਸਦੇ ਵਿਚ 40% ਹੀ ਬਣ ਜਾਂਦਾ ਹੈ ਬਲਕਿ ਇਕ ਅੱਧ ਪਰਸੈਂਟ ਜ਼ਿਆਦਾ ਹੀ ਭਾਵੇਂ ਬਣ ਜਾਂਦਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਤੁਸੀਂ ਹਿਸਾਬ ਗਲਤ ਲਗਾਇਆ ਹੈ। (ਹਾਸਾ)

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਾਮਰੇਡ ਸਾਹਿਬ ਵੀ ਹਿਸਾਬ ਲਗਾ ਕੇ ਵੇਖ ਲੈਣ, ਮੈਂ ਫਿਰ ਹਿਸਾਬ ਕਰ ਲਵਾਂਗਾ, ਹੋ ਸਕਦਾ ਹੈ ਕਿ ਕੋਈ ਗਲਤੀ ਰਹਿ ਗਈ ਹੋਵੇ। ਪਰ ਐਪੇਰੈਂਟਲੀ ਲਗਦੀ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ :** ਉਹ ਗੱਲ ਦੱਸੋ ਜਿਹੜੀ ਛਾਪੇ ਮਾਰਨ ਦੀ ਸੀ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਈ ਵਾਰੀ ਟੈਕਸ ਦੀ ਚੋਰੀ ਹੁੰਦੀ ਹੈ। ਇਹ ਠੀਕ ਹੋ ਸਕਦਾ ਹੈ ਕਿ ਟੈਕਸ ਦੀ ਚੋਰੀ ਹੁੰਦੀ ਹੋਵੇ। ਇਸ ਕਰਕੇ ਪ੍ਰਾਈਵੇਟ ਕੰਪਨੀਆਂ ਤੇ ਛਾਪੇ ਮਾਰੇ ਜਾਂਦੇ ਹਨ ਔਰ ਕੰਪੇਨ ਦੇ ਤੌਰ ਤੇ ਵੀ ਛਾਪੇ ਮਾਰੇ ਜਾਂਦੇ ਹਨ। ਪਿਛਲੇ ਸਾਲ ਦੇ ਵਿਚ ਨਵੰਬਰ ਤੱਕ 10,619 ਇਸ ਕਿਸਮ ਦੇ ਕੇਸ ਪਕੜੇ ਗਏ ਔਰ ਇਰਰੈਗੂਲੈਰਿਟੀਜ਼ ਪਾਈਆਂ ਗਈਆਂ ਔਰ ਅੱਠ ਲੱਖ ਸੈਂਤੀ ਹਜ਼ਾਰ ਰੁਪਏ ਪੈਨਲਟੀ ਦੇ ਤੌਰ ਤੇ ਵਸੂਲ ਕੀਤੇ ਗਏ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਕੰਪਨੀ ਦੀ ਬੱਸ ਦੇ ਉਤੇ ਸ੍ਰੀ ਉਮਰਾਨੰਗਲ ਜੀ ਨੇ ਛਾਪਾ ਮਾਰਿਆ, ਇਹ ਗੱਲ ਕਈਆਂ ਅਖਬਾਰਾਂ ਵਿਚ ਆਈ। ਇਹ ਖਬਰ ਨਵਾਂ ਜ਼ਮਾਨਾ ਅਖਬਾਰ ਨੇ ਫਰੰਟ ਪੇਜ਼ ਉਤੇ ਲਿਖੀ ਹੈ ਕਿ ਕੰਪਨੀ ਦਾ ਮਾਲਕ ਜਿਸ ਦੀ ਬੱਸ ਪਕੜੀ ਗਈ ਸੀ, ਉਹ ਕਹਿੰਦਾ ਹੈ ਕਿ ਸਾਡੀ ਮਨਿਸਟਰਾਂ ਪਾਸ ਬਹੁਤ ਅਪਰੋਚ ਹੈ। ਇਸ ਲਈ ਉਹ ਕੋਈ ਪ੍ਰਵਾਹ ਨਹੀਂ ਕਰਦਾ ਅਤੇ ਸਾਰੇ ਦਾ ਸਾਰਾ ਪੈਸੰਜਰ ਟੈਕਸ ਚੋਰੀ ਕਰਦਾ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਬੱਸ ਤੇ ਸ੍ਰੀ ਉਮਰਾਨੰਗਲ ਜੀ ਨੇ ਛਾਪਾ ਮਾਰਿਆ ਸੀ, ਕੀ ਉਸ ਬੱਸ ਦੇ ਮਾਲਕ ਦੇ ਖਿਲਾਫ ਐਕਸ਼ਨ ਲੈਣਗੇ ?

**ਸ੍ਰੀ ਡਿਪਟੀ ਸਪੀਕਰ :** ਡਾਂਗ ਸਾਹਿਬ, ਮਨਿਸਟਰ ਸਾਹਿਬ ਨੇ ਕਲੀਅਰਲੀ ਦੱਸਿਆ ਹੈ ਕਿ ਪੈਨਲਟੀ ਦੇ ਤੌਰ ਤੇ ਅੱਠ ਲੱਖ ਕੁੱਝ ਰੁਪਿਆ ਲੈ ਲਿਆ ਹੈ। ਮੈਂ ਇਸ ਲਈ ਤੁਹਾਨੂੰ ਇਕ ਚੀਜ਼ ਕਹਾਂਗਾ ਕਿ ਅਗਰ ਤੁਹਾਨੂੰ ਸਪੈਸੇਫਿਕ ਇਤਰਾਜ਼ ਹੈ ਤਾਂ ਮੈਂ ਸਮਝਦਾ ਹਾਂ ਕਿ ਤੁਸੀਂ ਲਿਖ ਕੇ ਮਨਿਸਟਰ ਸਾਹਿਬ ਨੂੰ ਦੇ ਦਿਓ। He will probe in to the matter.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਲਿਖ ਕੇ ਰਿਪੋਰਟ ਕੀਤੀ ਹੈ । ਪਰ ਉਸ ਕੰਪਨੀ ਦਾ ਮਾਲਕ ਕਹਿੰਦਾ ਹੈ ਕਿ ਸਰਕਾਰ ਉਸ ਨੂੰ ਹੱਥ ਨਹੀਂ ਲਗਾ ਸਕਦੀ। ਮਨਿਸਟਰ ਸਾਹਿਬ ਨੇ ਛਾਪਾ ਮਾਰਿਆ। ਉਨ੍ਹਾਂ ਨੇ ਚਿੱਠੀ ਲਿਖੀ ਹੈ ਉਸ ਦਾ ਕੀ ਬਣਿਆ ਹੈ ? ਇਹ ਸਰਕਾਰ ਉਸਨੂੰ ਸ਼ੈਲਟਰ ਦੇ ਰਹੀ ਹੈ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਕੰਪਨੀ ਨੂੰ ਕਵਰ ਕਰਨ ਦਾ ਜਾਂ ਸ਼ੈਲਟਰ ਦੇਣ ਦਾ ਕੋਈ ਸਵਾਲ ਨਹੀਂ ਪੈਦਾ ਹੁੰਦਾ। ਇਹ ਚੀਜ਼ ਮੇਰੇ ਧਿਆਨ ਵਿਚ ਅਗਰ ਡਾਂਗ ਸਾਹਿਬ ਵਿਸਥਾਰ ਵਿਚ ਲਿਆ ਦੇਣਗੇ ਤਾਂ ਉਸ ਕੰਪਨੀ ਦੇ ਖਿਲਾਫ ਐਕਸ਼ਨ ਜ਼ਰੂਰ ਲਿਆ ਜਾਵੇਗਾ । ਇਸ ਗੱਲ ਦਾ ਸਵਾਲ ਨਹੀਂ ਪੈਦਾ ਹੁੰਦਾ ਕਿ ਕੋਈ ਕੰਪਨੀ ਇਸ ਤਰ੍ਹਾਂ ਦੀ ਕੋਈ ਹਰਕਤ ਵੀ ਕਰਦੀ ਹੋਵੇ, ਨਾਜਾਇਜ਼ ਹਰਕਤ ਕਰਦੀ ਹੋਵੇ, ਤਾਂ ਉਸਨੂੰ ਪ੍ਰੋਟੈਕਸ਼ਨ ਦਿੱਤੀ ਜਾਵੇ। (ਡਾਕਟਰ ਕੇਵਲ ਕ੍ਰਿਸ਼ਨ ਜੀ ਵੱਲੋਂ ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਗੱਲ ਤੇ ਗੌਰ ਕਰਨਗੇ ਕਿ ਜੋ ਅੰਕੜੇ ਵਸੂਲੀ ਦੇ ਇਸ ਵੇਲੇ ਹਨ ਉਹ ਕਾਂਗਰਸ ਸਰਕਾਰ ਵੇਲੇ ਦੀ ਵਸੂਲੀ ਤੋਂ ਜ਼ਿਆਦਾ ਹੋਏ ਹਨ। ਇਸ ਲਈ ਕੀ ਇਹ ਦੱਸਣਗੇ ਕਿ ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਨੇ ਹੇਰਾ ਫੇਰੀ ਕੀਤੀ ਜਾਂ ਕਾਂਗਰਸ ਰਾਜ ਵੇਲੇ ਗਬਨ ਹੋਇਆ ਹੈ, ਕੀ ਇਹ ਉਸ ਮਾਮਲੇ ਦੀ ਪੜਤਾਲ ਕਰਨਗੇ ?

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਮਾਨਯੋਗ ਮੈਂਬਰ ਜੋ ਕੁਝ ਬੈਠੇ ਬੈਠੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

---

## Purchase of Road Roller by the Improvement Trust, Jullundur

***300. Shri Romesh Chander** (Put by Sardar Sarup Singh) : Will the Minister for Finance be pleased to state:—

(a) whether the Deputy Director, Local Government, brought to the notice of the Government a case of misappropriation in the purchase of Road Roller in 1974 by the Improvement Trust, Jullundur, in which a sum of Rs. 40,000/ more was paid than the amount quoted by the said firm ;

(b) whether negotiations for the purchase started in August, 1978 and a sum of Rs. 27,500/ was paid as cash advance in September, 1974 and the Road Roller was received in November, 1974 ;

(c) if the replies to parts (a) and (b) above be in the affirmative, action taken by the Government in this regard and whether any responsibility has been fixed for this misappropriation ?

**Sardar Balwant Singh :** (a) Yes.

(b) Yes.

---

**Not recorded as ordered by the Chair.

(c) Copies of Deputy Director, Local Government's complaint, dated 30th May, 1977 were forwarded to the Examiner, Local Fund Accounts, Punjab and the Chairman, Improvement Trust, Jullundur for comments immediately to examine the case in detail. The Examiner, Local Fund Accounts, has replied on 11th July, 1977 and 17th October, 1977 that the information is being collected from the Resident Audit Officer, Improvement Trust, Jullundur which will be furnished to Government immediately on its receipt. Both the Departments are being reminded regularly to send necessary comments so that the matter is examined by the Government, at the earliest. No responsibility has so far been fixed by the Government for the alleged misappropriation.

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਮੰਨਿਆ ਹੈ ਕਿ 40 ਹਜ਼ਾਰ ਰੁਪਏ ਜ਼ਿਆਦਾ ਖਰੀਦ ਕਰਨ ਵੇਲੇ ਲਏ ਹਨ । ਮੈਂ ਇਸ ਬਾਰੇ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੁਪਿਆ ਇਸ ਇੰਪਰੂਵਮੈਂਟ ਟਰੱਸਟ ਦੇ ਚੇਅਰਮੈਨ ਨੇ ਆਪਣੀ ਜੇਬ ਵਿਚ ਰੱਖਿਆ, ਇਹ ਕੁੱਲ ਕਿੰਨਾਂ ਰੁਪਿਆ ਉਸ ਨੇ ਆਪਣੀ ਜੇਬ ਵਿਚ ਰੱਖਿਆ ਅਤੇ ਕਦੋਂ ਤਕ ਰੱਖਿਆ ? ਕੀ ਹੁਣ ਉਸ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਰੁਪਏ 40,000 ਨਹੀਂ ਸਨ ਬਲਕਿ 27,500 ਰੁਪਏ ਸਨ । ਇਹ ਰਕਮ ਉਸ ਨੇ ਸਤੰਬਰ, 1974 ਵਿਚ ਲੈ ਲਈ ਸੀ ਅਤੇ ਨਵੰਬਰ, 1974 ਵਿਚ ਉਸ ਨੇ ਰੋਡ ਰੋਲਰ ਪ੍ਰਾਪਤ ਕੀਤਾ । ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਇਸ ਵਿਚ ਫੰਡ ਦੀ ਮਿਸ-ਅਪਰੋਪ੍ਰੀਏਸ਼ਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਲਈ ਅਸੀਂ ਡਿਸਟ੍ਰਿਕਟ ਅਟਾਰਨੀ ਨੂੰ ਕਿਹਾ ਹੈ ਕਿ ਉਹ ਰਿਪੋਰਟ ਦੇਵੇ । ਉਸ ਰਿਪੋਰਟ ਨੂੰ ਸਟੱਡੀ ਕਰਕੇ ਜਿਹੜਾ ਵੀ ਐਕਸ਼ਨ ਲਿਆ ਜਾ ਸਕਦਾ ਹੋਇਆ ਉਹ ਲਵਾਂਗੇ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਐਨੇ ਮਹੀਨੇ ਤਾਂ ਹੋ ਗਏ ਹਨ ਡਿਪਟੀ ਡਾਇਰੈਕਟਰ ਨੂੰ ਕੰਪਲੇਂਟ ਕੀਤੀ ਨੂੰ ਅਤੇ ਉਸ ਤੋਂ ਬਾਅਦ 4 ਮਹੀਨੇ ਹੋ ਗਏ ਹਨ ਰੀਮਾਈਂਡਰ ਦਿੱਤੇ ਨੂੰ, ਪਰ ਉਸ ਵੱਲੋਂ ਹਾਲੇ ਤੱਕ ਕੋਈ ਜਵਾਬ ਨਹੀਂ ਆਇਆ । ਇਸ ਲਈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਹ ਇਨਕੁਆਇਰੀ ਕਿੰਨੀ ਦੇਰ ਵਿਚ ਕੰਪਲੀਟ ਹੋ ਜਾਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਸਹੀ ਹੈ ਕਿ ਇਹ ਇਨਕੁਆਇਰੀ ਜਲਦੀ ਕੰਪਲੀਟ ਹੋਣੀ ਚਾਹੀਦੀ ਹੈ । ਪਰ ਮੇਰੇ ਨੋਟਿਸ ਵਿਚ ਇਹ ਉਦੋਂ ਆਇਆ, ਜਦੋਂ ਇਹ ਸਵਾਲ ਆਇਆ । ਇਸ ਤੋਂ ਲਗਦਾ ਹੈ ਕਿ ਐਪੇਰੈਂਟਲੀ ਇਸ ਵਿਚ ਮਿਸ-ਐਪ੍ਰੋਪ੍ਰੀਏਸ਼ਨ ਹੋਈ ਹੈ । ਇਸ ਲਈ ਮੈਂ ਤਾਂ ਜਦੋਂ ਮੇਰੇ ਨੋਟਿਸ ਵਿਚ ਆਇਆ ਉਦੋਂ ਹੀ ਕਹਿ ਦਿੱਤਾ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਚੇਅਰਮੈਨ, ਇੰਪਰੂਵਮੈਂਟ ਟਰੱਸਟਾਂ ਦੇ ਕਾਂਗਰਸ ਦੇ ਵੇਲੇ ਲੱਗੇ ਸਨ, ਉਨ੍ਹਾਂ ਸਾਰਿਆਂ ਦੇ ਖਿਲਾਫ ਕੋਈ ਨਾ ਕੋਈ ਐਲੀਗੇਸ਼ਨ ਹਨ । ਇਸ ਲਈ ਕੀ ਮਨਿਸਟਰ ਸਾਹਿਬ ਉਨ੍ਹਾਂ ਸਾਰੇ ਇੰਪਰੂਵਮੈਂਟ ਟਰਸਟਾਂ ਦੇ ਚੇਅਰਮੈਨ ਦੇ ਖਿਲਾਫ ਕੋਈ ਇਨਕੁਆਇਰੀ ਕਰਨਗੇ ?

**ਮੰਤਰੀ** : ਜਿਸ ਦੇ ਖਿਲਾਫ ਵੀ ਕੋਈ ਸ਼ਿਕਾਇਤ ਆਏਗੀ, ਗੌਰਮਿੰਟ ਉਸ ਦੀ ਇਨਕੁਆਇਰੀ ਜ਼ਰੂਰ ਕਰੇਗੀ । ਇਹ ਗਰਮਿੰਟ ਕਦੇ ਵੀ ਇਸ ਗੱਲ ਤੋਂ ਪਿਛੇ ਨਹੀਂ ਹਟੇਗੀ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੈਨੂੰ ਉਸ ਵੇਲੇ ਪਤਾ ਲੱਗਿਆ ਜਦੋਂ ਇਹ ਸਵਾਲ ਆਇਆ । ਪਰ, ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿਚ ਵੀ ਇਸ ਦੇ ਬਾਰੇ ਕਈ ਵਾਰ ਕਿਹਾ ਸੀ, ਇਨ੍ਹਾਂ ਕੋਲ ਪਰੋਸੀਡਿੰਗਜ਼ ਜਾਂਦੀਆਂ ਹਨ, ਕੀ ਇਹ ਉਸ ਨੂੰ ਪੜ੍ਹ ਕੇ ਉਸ ਦੇ ਖਿਲਾਫ ਕੋਈ ਐਕਸ਼ਨ ਨਹੀਂ ਸਨ ਲੈ ਸਕਦੇ ?

**ਮੰਤਰੀ** : ਇਹ ਸਪੈਸਿਫਿਕ ਕੇਸ ਮੇਰੇ ਨੋਟਿਸ ਵਿਚ ਹੁਣ ਆਇਆ ਹੈ ।

**ਡਾਕਟਰ ਸਾਧੂ ਰਾਮ** : ਡਿਪਟੀ ਸਪੀਕਰ ਸਾਹਿਬ, ਕਾਂਗਰਸੀਆਂ ਨੇ ਜਿਹੜੇ ਇੰਪਰੂਵਮੈਂਟ ਟਰੱਸਟਾਂ ਦੇ ਚੇਅਰਮੈਨ ਲਗਾਏ ਹਨ, ਉਹ ਹੁਣ ਵੀ ਹੇਰਾ ਫੇਰੀ ਕਰ ਰਹੇ ਹਨ । ਇਸ ਲਈ ਕੀ ਮਨਿਸਟਰ ਸਾਹਿਬ ਉਨ੍ਹਾਂ ਨੂੰ ਕੱਢਣ ਲਈ ਤਿਆਰ ਹਨ ?

**ਸ੍ਰੀ ਡਿਪਟੀ ਸਪੀਕਰ**: ਕਾਂਗਰਸੀ ਹੋਣਾ ਕੋਈ ਜੁਰਮ ਤਾਂ ਨਹੀਂ ਹੈ ।

**ਮੰਤਰੀ** : ਜਿਹੜੇ ਮਾੜੇ ਹਨ, ਜਿਨ੍ਹਾਂ ਦੇ ਖਿਲਾਫ ਕੋਈ ਕੰਪਲੇਂਟ ਆਵੇਗੀ ਉਨ੍ਹਾਂ ਦੀ ਇਨਕੁਆਇਰੀ ਕਰਕੇ ਜ਼ਰੂਰ ਕੱਢ ਦੇਵਾਂਗੇ ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਇਹ ਜਿਹੜੇ ਨਵੇਂ ਚੇਅਰਮੈਨ ਇੰਪਰੂਵਮੈਂਟ ਟਰੱਸਟਾਂ ਦੇ ਲਗਾਏ ਜਾ ਰਹੇ ਹਨ ਉਹ ਕਿਸ ਆਧਾਰ ਤੇ ਲਗਾਏ ਜਾ ਰਹੇ ਹਨ । ਕੀ ਉਹ ਇਸ ਆਧਾਰ ਤੇ ਤਾਂ ਨਹੀਂ ਲਗਾਏ ਜਾ ਰਹੇ ਕਿ ਉਹ ਪੈਸਾ ਇਕੱਠਾ ਕਰਕੇ ਪਾਰਟੀ ਨੂੰ ਦੇ ਦੇਣ ?

**ਮੰਤਰੀ** : ਐਸੀ ਕੋਈ ਗੱਲ ਨਹੀਂ। ਜੋ ਕਾਂਗਰਸੀਆਂ ਦੀਆਂ ਰਿਵਾਇਤਾਂ ਸਨ ਉਹ ਹੁਣ ਖਤਮ ਹੋ ਗਈਆਂ ਹਨ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਕਈ ਕਾਂਗਰਸੀਆਂ ਨੇ ਮੁੜ ਕੇ ਆਪਣਾ ਰੰਗ ਬਦਲ ਕੇ ਵਜ਼ਾਰਤਾਂ ਲੈ ਲਈਆਂ ਹਨ । ਇਸ ਤਰ੍ਹਾਂ ਜਿਹੜੇ ਸਾਬਕਾ ਇੰਪਰੂਵਮੈਂਟ ਟਰੱਸਟਾਂ ਦੇ ਚੇਅਰਮੈਨ ਹਨ ਉਨ੍ਹਾਂ ਦਾ ਰੰਗ ਬਦਲ ਕੇ ਉਨ੍ਹਾਂ ਨੂੰ ਮੁੜਕੇ ਚੇਅਰਮੈਨ ਕਿਉਂ ਨਹੀਂ ਰੱਖਿਆ ਜਾ ਸਕਦਾ । ਕੀ ਜਿਹੜੇ ਨਵੇਂ ਲੱਗ ਰਹੇ ਹਨ ਉਹ ਦੁੱਧ ਦੇ ਨਹਾਏ ਹੋਏ ਹਨ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

---

**Exemption of crops from the Toll Tax**

***270. Sardar Manmohan Singh Brar :** Will the Minister for Finance be pleased to state whether there is any proposal under the consideration of the Government to exempt the crops which the farmers bring for sale to the market from the toll tax ?

**Sardar Balwant Singh :** No toll tax is levied on crops. Therefore, the question of a proposal to exempt the crops being under the consideration of the Government does not arise.

**ਸਰਦਾਰ ਮਨਮੋਹਨ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜ਼ਿਮੀਦਾਰਾਂ ਦੀਆਂ ਫਸਲਾਂ ਤੇ ਕੋਈ ਟੈਕਸ ਨਹੀਂ ਲੱਗਦਾ । ਪਰ ਜਿਹੜੇ ਜ਼ਿਮੀਦਾਰ ਆਪਣੀਆਂ ਫਸਲਾਂ ਲੈ ਕੇ ਜਾਂਦੇ ਹਨ ਉਨ੍ਹਾਂ ਕੋਲੋਂ ਸ਼ਹਿਰ ਵਿਚ ਜਾਣ ਤੋਂ ਪਹਿਲਾਂ ਟੈਕਸ ਲਿਆ ਜਾਂਦਾ ਹੈ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਟੋਲ ਟੈਕਸ ਕੋਈ ਨਹੀਂ ਲਗਦਾ। ਪਰ ਜਿਹੜਾ ਉਨ੍ਹਾਂ ਦੀਆਂ ਫਸਲਾਂ ਸ਼ਹਿਰ ਲੈ ਜਾਣ ਤੇ ਟੈਕਸ ਲਗਦਾ ਹੈ ਉਹ ਚੁੰਗੀ ਹੈ। ਇਸ ਲਈ ਸਵਾਲ ਇਹ ਸੀ ਟੋਲ ਟੈਕਸ ਲਗਦਾ ਹੈ ਜਾਂ ਨਹੀਂ ? ਮੈਂ ਕਿਹਾ ਹੈ ਕਿ ਟੋਲ ਟੈਕਸ ਨਹੀਂ ਲਗਦਾ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੀ ਵਾਕਫੀਅਤ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਟੋਲ ਟੈਕਸ ਵੈਹੀਕਲ ਤੇ ਲਗਦਾ ਹੈ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫਸਲਾਂ ਤੇ ਕੋਈ ਟੋਲ ਟੈਕਸ ਨਹੀਂ ਲਗਦਾ। ਪਰ ਜਿਹੜੀ ਟਰਾਲੀ ਫਸਲ ਲੈ ਕੇ ਜਾਂਦੀ ਹੈ ਤਾਂ ਉਸ ਤੇ ਟੋਲ ਟੈਕਸ ਲੱਗ ਜਾਂਦਾ ਹੈ। ਇਸ ਲਈ ਕੀ ਮਨਿਸਟਰ ਸਾਹਿਬ, ਜਿਹੜੀਆਂ ਟਰਾਲੀਆਂ ਫਸਲ ਲੈ ਕੇ ਜਾਂਦੀਆਂ ਹਨ, ਉਨ੍ਹਾਂ ਤੇ ਜਿਹੜਾ ਟੋਲ ਟੈਕਸ ਲਗਦਾ ਹੈ, ਉਸ ਨੂੰ ਐਗਜ਼ੈਂਪਟ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਹੜਾ ਸਵਾਲ ਡਾਂਗ ਸਾਹਿਬ ਨੇ ਕੀਤਾ ਹੈ ਉਹ ਇਹ ਨਹੀਂ ਹੈ। ਸਵਾਲ ਤਾਂ ਇਹ ਹੈ ਕਿ ਕੀ ਫਸਲਾਂ ਤੇ ਕੋਈ ਟੋਲ ਟੈਕਸ ਲਗਾਉਣ ਦੀ ਤਜਵੀਜ਼ ਹੈ ਜਾਂ ਲਗਾਇਆ ਹੈ, ਉਸ ਦਾ ਜਵਾਬ ਦਿੱਤਾ ਹੈ ਕਿ ਫਸਲਾਂ ਤੇ ਕੋਈ ਟੋਲ ਟੈਕਸ ਨਹੀਂ ਲਗਾਇਆ ਜਾਂਦਾ। ਪਰ ਜਿਹੜਾ ਡਾਂਗ ਸਾਹਿਬ ਨੇ ਸਵਾਲ ਕੀਤਾ ਹੈ ਉਸ ਲਈ ਇਹ ਸੈਪਰੇਟ ਨੋਟਿਸ ਦੇ ਦੇਣ, ਉਸ ਦਾ ਜਵਾਬ ਦੇ ਦੇਵਾਂਗੇ।

**ਸਰਦਾਰ ਮਨਮੋਹਨ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਫਸਲਾਂ ਤੇ ਕੋਈ ਟੋਲ ਟੈਕਸ ਨਹੀਂ ਲਗਾਇਆ ਜਾਂਦਾ। ਡਾਂਗ ਸਾਹਿਬ ਨੇ ਕਿਹਾ ਹੈ ਕਿ ਫਸਲਾਂ ਤੇ ਨਹੀਂ ਟਰਾਲੀ ਤੇ ਟੈਕਸ ਲਗਦਾ ਹੈ। ਪਰ ਜਦੋਂ ਖਾਲੀ ਟਰਾਲੀ ਲੈ ਕੇ ਜਾਂਦੇ ਹਾਂ ਤਾਂ ਉਸ ਤੇ ਕੋਈ ਟੈਕਸ ਨਹੀਂ ਲਗਦਾ ਪਰ ਜਦੋਂ ਫਸਲ ਲੱਦ ਕੇ ਲੈ ਜਾਂਦੇ ਹਾਂ ਤਾਂ ਟੈਕਸ ਲੱਗ ਜਾਂਦਾ ਹੈ। ਇਸ ਦਾ ਕੀ ਕਾਰਨ ਹੈ ?

**ਸ਼੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ ਨੇ ਕਹਿ ਦਿਤਾ ਹੈ ਕਿ ਫਸਲਾਂ ਤੇ ਕੋਈ ਟੋਲ ਟੈਕਸ ਨਹੀਂ ਲਗਦਾ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਸਵਾਲ ਕਰਨ ਲਈ ਖੜੇ ਸਨ)

**ਸ਼੍ਰੀ ਡਿਪਟੀ ਸਪੀਕਰ** : ਸਵਾਲ ਦਾ ਜਵਾਬ ਆ ਗਿਆ ਹੈ। ਹੁਣ ਕੋਈ ਲੋੜ ਨਹੀਂ।

## Missing Files Relating to the Wheat Scandal

*164. **Comrade Satya Pal Dang** : Will the Minister for Food and Supplies be pleased to state whether any files relating to the wheat scandal involving some Ex-Ministers in corruption are missing if; so, the number and nature thereof ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ) : ਦੋ ਮਿਸਲਾਂ ਜਿਨ੍ਹਾਂ ਦਾ ਸਬੰਧ ਮਾਰਕਫੈਡ ਅਤੇ ਪੰਨਸਪ ਦੀ 1974-75 ਦੀ ਕਣਕ ਦੀ ਫਸਲ ਦੀਆਂ ਐਲੋਕੇਸ਼ਨਾਂ ਨਾਲ ਹੈ ਜੋ ਕਰਨਾਟਕਾ ਰਾਜ ਦੇ ਨੁਮਾਇੰਦਿਆਂ ਨੂੰ ਇਕ ਕਮੇਟੀ ਨੇ ਜਿਸ ਵਿਚ ਕੁੱਝ ਮੰਤਰੀ ਸਨ, ਕੀਤੀਆਂ ਸਨ, ਖੋਈਆਂ ਜਾਪਦੀਆਂ ਹਨ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਰੋਸ਼ਨੀ ਵਿਚ ਕਿ ਇਹ ਜਿਹੜਾ ਕਣਕ ਦਾ ਬਹੁਤ ਵੱਡਾ ਸਕੈਂਡਲ ਹੋਇਆ ਸੀ, ਇਸ ਬਾਰੇ ਇਨ੍ਹਾਂ ਨੇ ਮਨਿਸਟਰ ਬਣਨ ਤੋਂ ਪਹਿਲਾਂ ਸਾਡੇ ਨਾਲ ਰੱਲ ਕੇ ਕਾਫੀ ਰੌਲਾ ਪਾਇਆ ਸੀ। ਹੁਣ ਜਦੋਂ ਇਹ ਮਨਿਸਟਰ ਬਣ ਗਏ ਤਾਂ ਇਨ੍ਹਾਂ ਨੇ ਇਸ ਸਕੈਂਡਲ ਦੀਆਂ ਫਾਈਲਾਂ ਤਾਂ ਜ਼ਰੂਰ ਵੇਖੀਆਂ ਹੋਣਗੀਆਂ ਔਰ ਜੇ ਕੋਈ ਫਾਈਲ ਗੁੰਮ ਹੋ ਗਈ ਤਾਂ ਕੀ ਉਸ ਵਾਸਤੇ ਕਿਸੇ ਦੀ ਰਿਸਪਾਂਸਿਬਿਲਟੀ ਫਿਕਸ ਕਰਕੇ ਕਿਸੇ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ਜਾਂ ਕੋਈ ਕੇਸ ਰਜਿਸਟਰ ਕਰਵਾਇਆ ਹੈ ?

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਗੱਲ ਤਾਂ ਠੀਕ ਹੈ। ਸਾਡੀ ਮਨਿਸਟਰੀ ਬਣਨ ਤੋਂ ਬਾਅਦ ਪਤਾ ਲੱਗਾ ਸੀ ਕਿ ਫਾਈਲਾਂ ਗੁੰਮ ਹਨ। ਅਸੀਂ ਮਹਿਕਮੇ ਤੋਂ ਵੀ ਪੜਤਾਲ ਕਰਵਾਈ ਸੀ ਕਿ ਉਹ ਦੋ ਫਾਈਲਾਂ ਕਿਥੇ ਗਈਆਂ ਹਨ। ਔਰ ਕਿਹਾ ਸੀ ਇਕ ਮੁਲਾਜ਼ਮ ਕਹਿੰਦਾ ਹੈ ਕਿ ਫਾਈਲ ਸੈਕਟਰੀ ਦੇ ਕੋਲ ਚਲੀ ਗਈ ਸੀ ਔਰ ਸੈਕਟਰੀ ਕਹਿੰਦਾ ਹੈ ਕਿ ਫਾਈਲ ਬ੍ਰਾਂਚ ਵਿਚ ਚਲੀ ਗਈ ਸੀ। ਅਸੀਂ ਸਾਰੀ ਪੜਤਾਲ ਕਰਵਾ ਕੇ ਪੂਰਾ ਵਿਵਰਣ ਦੇਵਾਂਗੇ। ਜਿਸ ਆਦਮੀ ਦਾ ਇਸ ਵਿਚ ਕਸੂਰ ਹੋਵੇਗਾ ਉਸ ਨੂੰ ਮੁਆਫ ਨਹੀਂ ਕੀਤਾ ਜਾਵੇਗਾ। ਇਹ ਤੁਹਾਨੂੰ ਵਿਖਾ ਦੇਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜਵਾਬ ਕੋਈ ਕਲੀਅਰ ਨਹੀਂ ਹੈ ਕਿਉਂਕਿ ਇਹ ਕਹਿੰਦੇ ਹਨ ਕਿ ਕੁੱਝ ਜਾਪਦਾ ਹੈ। ਇਸ ਦਾ ਮਤਲਬ ਇਹ ਹੈ ਕਿ ਇਹ ਆਪ ਕਲੀਅਰ ਨਹੀਂ ਹਨ। ਇਸ ਬਾਰੇ ਆਇਆ ਕੋਈ ਹੇਰਾ ਫੇਰੀ ਹੋਈ ਸੀ ਕਿ ਨਹੀਂ ? ਇਸ ਸਾਰੇ ਮਾਮਲੇ ਦੀ ਇਨਕੁਆਇਰੀ ਕਰਵਾ ਕੇ ਕਦੋਂ ਤੱਕ ਹਾਊਸ ਦੇ ਵਿਚ ਪੂਰੀ ਇਨਫਰਮੇਸ਼ਨ ਦੇ ਦੇਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਵੈਸੇ ਇਸ ਸਵਾਲ ਦਾ ਜਵਾਬ ਦੇ ਚੁੱਕਾ ਹਾਂ, ਲੇਕਿਨ ਜੇ ਇਹ ਕਹਿੰਦੇ ਹਨ ਤਾਂ ਫਿਰ ਦੱਸ ਦਿੰਦਾ ਹਾਂ। ਇਹ ਵ੍ਹੀਟ ਸਕੈਂਡਲ ਦਾ ਕੇਸ ਕਰਨਾਟਕ ਰਾਜ ਨੂੰ ਭੇਜੀ ਕਣਕ ਸਬੰਧੀ ਹੈ ਅਤੇ ਇਸ ਦੀਆਂ ਦੋ ਫਾਈਲਾਂ ਗੁੰਮ ਹਨ। ਪਿਛਲੀ ਸਰਕਾਰ ਨੇ 61,522 ਟਨ ਕਣਕ ਕਰਨਾਟਕ ਰਾਜ ਵਿਚ ਭੇਜੀ ਸੀ। ਇਕ ਕਮੇਟੀ ਬਣੀ ਹੋਈ ਸੀ ਜਿਸ ਦੇ ਵਿਚ ਪਿਛਲੀ ਸਰਕਾਰ ਦੇ ਕੁੱਝ ਵਜ਼ੀਰ ਨੁਮਾਇੰਦੇ ਸਨ। ਇਸ ਸਾਰੀ ਗੱਲ ਨੂੰ ਡਾਂਗ ਸਾਹਿਬ ਅਤੇ ਪਾਂਧੀ ਸਾਹਿਬ ਵੀ ਜਾਣਦੇ ਹਨ। ਮੈਂ ਕੋਈ ਐਸੀ ਗੱਲ ਇਥੇ ਨਹੀਂ ਕਹਿਣੀ ਚਾਹੁੰਦਾ। ਇਨ੍ਹਾਂ ਨੂੰ ਇਹ ਵੀ ਪਤਾ ਹੋਣਾ ਹੈ ਕਿ ਕਮੇਟੀ ਦੀ ਸਿਲੈਕਸ਼ਨ ਕਿਸ ਬੇਸਿਜ਼ ਤੇ ਹੋਈ ਸੀ। ਮਾਲੂਮ ਹੁੰਦਾ ਹੈ ਕਿ ਜਾਣ ਬੁਝ ਕੇ ਇਹ ਫਾਈਲਾਂ ਗੁੰਮ ਕੀਤੀਆਂ ਗਈਆਂ ਹਨ। ਮੈਂ ਭਰੋਸਾ ਦਿੰਦਾ ਹਾਂ ਕਿ ਕਿਸੇ ਕਿਸਮ ਦੀ ਕੋਈ ਰਿਆਇਤ ਕਿਸੇ ਨਾਲ ਨਹੀਂ ਕੀਤੀ ਜਾਵੇਗੀ ਭਾਵੇਂ ਕੋਈ ਮੰਤਰੀ ਰਿਹਾ ਹੋਵੇ ਭਾਵੇਂ ਕੋਈ ਅਫਸਰ ਇਸ ਦੇ ਵਿਚ ਕਸੂਰਵਾਰ ਹੋਵੇ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤਾਂ ਫਾਈਲਾਂ ਗੁੰਮ ਹੋ ਗਈਆਂ ਹਨ ਔਰ ਜਦੋਂ ਫਾਈਲਾਂ ਮਿਲ ਗਈਆਂ ਤਾਂ ਕਿਧਰੇ ਕਸੂਰਵਾਰ ਬੰਦੇ ਨਾ ਗੁੰਮ ਹੋ ਜਾਣ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਬੰਦਿਆਂ ਦਾ ਗੁੰਮ ਹੋ ਜਾਣਾ ਤਾਂ ਅਕਾਲ ਪੁਰਖ ਦੇ ਹੱਥ ਵਿਚ ਹੈ। ਬਾਕੀ ਉਨ੍ਹਾਂ ਬੰਦਿਆਂ ਦੀ ਰਖਵਾਲੀ ਕਾਲੀਆ ਸਾਹਿਬ ਖੁਦ ਕਰ ਲੈਣ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਥੇ ਕਿਹਾ ਹੈ ਕਿ ਫਾਈਲਾਂ ਗੁੰਮ ਹੋ ਗਈਆਂ ਹਨ ਔਰ ਲੱਭਣ ਦੀ ਪੂਰੀ ਕੋਸ਼ਿਸ਼ ਹੋ ਰਹੀ ਹੈ ਔਰ ਲੱਭ ਵੀ ਜਾਣਗੀਆਂ । ਜ਼ਿੰਮੇਵਾਰੀ ਵੀ ਕਿਸੇ ਦੀ ਫਿਕਸ ਹੋ ਜਾਵੇਗੀ । ਇਹ ਵ੍ਹੀਟ ਸਕੈਂਡਲ ਜਿਹੜੀ ਪੰਜਾਬ ਦੇ ਵਿਚੋਂ ਵ੍ਹੀਟ ਦੂਜੇ ਰਾਜਾਂ ਨੂੰ ਭੇਜੀ ਗਈ ਸੀ ਉਹ ਸਟੇਟ ਲੈਵਲ ਤੇ ਨਹੀਂ ਭੇਜੀ ਗਈ ਸੀ ਬਲਕਿ ਪ੍ਰਾਈਵੇਟ ਫਰਮਾਂ ਦੇ ਰਾਹੀਂ ਭੇਜੀ ਗਈ ਸੀ । ਇਸ ਬਾਰੇ ਜਿਹੜੀ ਫਾਈਲ ਦੀ ਇਨਫਰਮੇਸ਼ਨ ਹੈ ਉਹ ਦੂਜੇ ਰਾਜਾਂ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ । ਇਹ ਇਨਫਰਮੇਸ਼ਨ ਕੁਲੈਕਟ ਕਰਕੇ ਕਾਰਵਾਈ ਕੀਤੀ ਜਾ ਸਕਦੀ ਹੈ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਗੱਲ ਠੀਕ ਹੈ । ਇਹ ਕਣਕ ਕਰਨਾਟਕ ਨੂੰ ਗਈ ਸੀ । ਸਾਡੀ ਸਰਕਾਰ ਨੇ ਇਕ ਚਿੱਠੀ ਕਰਨਾਟਕ ਸਰਕਾਰ ਨੂੰ ਲਿਖ ਦਿੱਤੀ ਸੀ। ਕਰਨਾਟਕ ਸਰਕਾਰ ਦੇ ਜਵਾਬ ਆਉਣ ਨਾਲ ਉਸ ਵਿਚੋਂ ਅਤੇ ਸਾਡੀਆਂ ਫਾਈਲਾਂ ਦੇ ਵਿਚੋਂ ਇਨਫਰਮੇਸ਼ਨ ਇਕੱਠੀ ਕੀਤੀ ਜਾਵੇਗੀ । ਜੇਕਰ ਕੋਈ ਕਸੂਰਵਾਰ ਹੋਵੇਗਾ ਤਾਂ ਐਕਸ਼ਨ ਲਵਾਂਗੇ, ਮੁਆਫ ਨਹੀਂ ਕਰਾਂਗੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਡਿਪਟੀ ਸਪੀਕਰ ਸਾਹਿਬ, ਇਹ ਵ੍ਹੀਟ ਸਕੈਂਡਲ ਤਾਂ ਪਹਿਲਾਂ ਹੋਇਆ ਸੀ ਪਰ ਜਿਹੜੇ ਅੱਜ ਕੱਲ੍ਹ ਵ੍ਹੀਟ ਸਕੈਂਡਲ ਇੰਸਪੈਕਟਰਾਂ ਦੇ ਨਾਲ ਮਿਲ ਕੇ ਹੋ ਰਹੇ ਹਨ, ਕੀ ਇਸ ਦੀ ਵੀ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਸਵਾਲ ਇਸ ਦੇ ਵਿਚੋਂ ਅਰਾਈਜ਼ ਨਹੀਂ ਹੁੰਦਾ ਹੈ। ਇਹ ਅਲੱਗ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ ।

------

## ਉਦਯੋਗ ਲਈ ਸੀਮਿੰਟ ਦੀ ਵੰਡ ਮਿਥਣੀ

*289. **ਸ੍ਰੀ ਹਰਬੰਸ ਲਾਲ ਖੰਨਾ** : ਕੀ ਖੁਰਾਕ ਅਤੇ ਸਪਲਾਈਜ਼ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਉਦਯੋਗ ਲਈ ਸੀਮਿੰਟ ਦੀ ਕੋਈ ਵੰਡ ਮਿਥੀ ਨਹੀਂ ਗਈ ;

(ਅ) ਕੀ ਇਹ ਵੀ ਠੀਕ ਹੈ ਕਿ ਪਹਿਲਾਂ ਉਦਯੋਗ ਲਈ ਸੀਮਿੰਟ ਦੀ ਵੰਡ ਮਿੱਥੀ ਹੁੰਦੀ ਸੀ ;

(ੲ) ਕੀ ਇਹ ਵੀ ਠੀਕ ਹੈ ਕਿ ਉਦਯੋਗ ਲਈ ਸੀਮਿੰਟ ਦੀ ਵੰਡ ਮਿਥਣ ਦੀ ਬਹੁਤ ਮੰਗ ਹੈ ;

(ਸ) ਜੇਕਰ ਉਪ੍ਰੋਕਤ ਭਾਗਾਂ (ੳ), (ਅ) ਅਤੇ (ੲ) ਦੇ ਉਤਰ ਹਾਂ ਵਿਚ ਹੋਣ, ਤਾਂ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਜਾਂ ਕੀਤੇ ਜਾਣ ਦੀ ਤਜ਼ਵੀਜ਼ ਹੈ ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ) :(ੳ) ਇਹ ਠੀਕ ਨਹੀਂ ਹੈ। ਉਦਯੋਗ ਲਈ ਸੀਮਿੰਟ ਦੀ ਵੰਡ ਮਿੱਥੀ ਹੋਈ ਹੈ ।

(ਅ) ਇਹ ਠੀਕ ਹੈ ਕਿ ਉਦਯੋਗ ਲਈ ਪਹਿਲਾਂ ਵੀ ਸੀਮਿੰਟ ਦੀ ਵੰਡ ਮਿਥੀ ਹੁੰਦੀ ਸੀ ਅਤੇ ਹੁਣ ਵੀ ਮਿਥੀ ਹੋਈ ਹੈ ।

(ੲ) ਹਾਂ ਜੀ । ਇਸੇ ਲਈ ਉਦਯੋਗ ਲਈ ਸੀਮਿੰਟ ਦੀ ਵੰਡ ਮਿਥੀ ਹੋਈ ਹੈ ।

(ਸ) ਉਪਰੋਕਤ ਅਨੁਸਾਰ ਹੋਰ ਕਾਰਵਾਈ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਅਤੇ ਸ਼ਹਿਰਾਂ ਦੇ ਵਿਚ ਇੰਡਸਟਰੀਲਾਈਜ਼ੇਸ਼ਨ ਕੀਤੀ ਜਾ ਰਹੀ ਹੈ ਔਰ ਇੰਡਸਟਰੀ ਨੂੰ ਵਧਾਉਣ ਦੇ ਯਤਨ ਕੀਤੇ ਜਾ ਰਹੇ ਹਨ । ਮੈਂ ਕਹਿੰਦਾ ਹਾਂ ਕਿ ਇੰਡਸਟਰੀ ਨੂੰ ਸੀਮਿੰਟ ਦੀ ਥੁੜ੍ਹ ਹੈ ਜਿਸ ਦੇ ਕਾਰਣ ਇੰਡਸਟਰੀਅਲਿਸਟ ਕੋਈ ਕੰਸਟ੍ਰਕਸ਼ਨ ਨਹੀਂ ਕਰ ਸਕਦੇ । ਪਿਛਲੇ ਦਿਨਾਂ ਦੇ ਵਿਚ ਸੀਮਿੰਟ ਦੀ ਐਲੋਕੇਸ਼ਨ ਹੁੰਦੀ ਸੀ ਪਰ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਐਲੋਕੇਸ਼ਨ ਹਾਲੇ ਵੀ ਕੀਤੀ ਜਾ ਰਹੀ ਹੈ । ਇਹ ਸੀਮਿੰਟ ਦੀ ਐਲੋਕੇਸ਼ਨ ਕਿੱਥੇ ਕੀਤੀ ਜਾ ਰਹੀ ਹੈ । ਆਇਆ ਇਹ ਇੰਡਸਟਰੀਅਲਿਸਟਾਂ ਨੂੰ ਦਿੱਤਾ ਜਾ ਰਿਹਾ ਹੈ, ਜਾਂ ਨਹੀਂ ?

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸੀਮਿੰਟ ਪਹਿਲਾਂ ਐਲੋਕੇਟ ਹੁੰਦਾ ਸੀ ਪਰ ਕੁੱਝ ਦੇਰ ਤੋਂ ਬੰਦ ਹੋ ਗਿਆ ਸੀ । ਜਿਹੜਾ ਰੁਟੀਨ ਵਿਚ ਸੀਮਿੰਟ ਮਿਲਦਾ ਸੀ ਉਹ ਹੁਣ ਵੀ ਮਿਲ ਰਿਹਾ ਹੈ । ਹੁਣ 5 ਪ੍ਰਤੀਸ਼ਤ ਐਲੋਕੇਸ਼ਨ ਰਿਜ਼ਰਵ ਕੋਟੇ ਵਿਚੋਂ ਹੋਰ ਕਰ ਦਿੱਤੀ ਹੈ ।

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਪੰਜਾਬ ਦੇ ਕਿਸੇ ਹਿੱਸੇ ਵਿਚ ਸੀਮਿੰਟ ਮਿਲਦਾ ਵੀ ਹੈ ਜਾਂ ਨਹੀਂ ? ਜੇ ਨਹੀਂ ਮਿਲਦਾ ਤਾਂ ਇਸ ਦੇ ਕੀ ਕਾਰਨ ਹਨ ? ਆਇਆ ਜਿਹੜੀ ਸੀਮਿੰਟ ਦੀ ਬਲੈਕ ਹੋ ਰਹੀ ਹੈ ਇਨ੍ਹਾਂ ਦੇ ਧਿਆਨ ਵਿਚ ਹੈ ਜਾਂ ਮਿਲੀ ਭਗਤ ਨਾਲ ਹੋ ਰਹੀ ਹੈ ? ਕਿਸੇ ਗਰੀਬ ਆਦਮੀ ਨੂੰ ਸੀਮਿੰਟ ਮਿਲਦਾ ਹੀ ਨਹੀਂ ਹੈ । ਕੀ ਇਸਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਦਾ ਸਵਾਲ ਤਾਂ ਠੀਕ ਹੈ ਕਿ ਗਰੀਬ ਆਦਮੀ ਨੂੰ ਸੀਮਿੰਟ ਨਹੀਂ ਮਿਲਦਾ । ਮੈਂ ਚੌਧਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਦੇ ਇਨ੍ਹਾਂ ਨੂੰ ਸੀਮਿੰਟ ਦੀ ਲੋੜ ਪਈ ਹੋਵੇ ਤਾਂ ਇਨ੍ਹਾਂ ਨੂੰ ਨਾ ਮਿਲਿਆ ਹੋਵੇ ਤਾਂ ਦੱਸ ਦੇਣ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪਲੀਮੈਂਟਰੀ ਸਰ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸੀਮਿੰਟ ਇੰਡਸਟਰੀ ਨੂੰ, ਐਗਰੀਕਲਚਰ ਨੂੰ ਜਾਂ ਅਮੀਰ ਆਦਮੀਆਂ ਨੂੰ ਹੀ ਮਿਲਦਾ ਹੈ । ਗਰੀਬ ਆਦਮੀਆਂ ਨੂੰ ਨਹੀਂ ਮਿਲਦਾ ਹੈ । ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹਵਾਂਗਾ ਕਿ ਕੀ ਕੋਈ ਪਾਪੂਲਰ ਕਮੇਟੀ ਬਣਾਈ ਹੈ ਜਿਸ ਨਾਲ ਕਿ ਪੰਜਾਬ ਵਿਚ ਜਿਤਨਾ ਸੀਮਿੰਟ ਆਉਂਦਾ ਹੈ, ਉਸ ਦੀ ਵੰਡ ਜਾਇਜ਼ ਤਰੀਕੇ ਦੇ ਨਾਲ ਹੋਵੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜੋ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਕਹਿ ਰਹੇ ਹਨ, ਠੀਕ ਹੈ । ਪਰ ਡਿਪਟੀ ਸਪੀਕਰ ਸਾਹਿਬ, ਜਨਵਰੀ, 1977 ਨੂੰ 6,500 ਟਨ ਸੀਮਿੰਟ ਆਇਆ ਅਤੇ ਲੋੜ ਵੀ ਇਤਨੀ ਹੀ ਸੀ । ਡਿਪਟੀ ਸਪੀਕਰ ਸਾਹਿਬ, ਸੀਮਿੰਟ ਪੰਜਾਬ ਦੇ ਵਿਚ ਪੈਦਾ ਨਹੀਂ ਹੁੰਦਾ । ਇਹ ਸੈਂਟਰ ਗੌਰਮਿੰਟ ਸਪਲਾਈ ਕਰਦੀ ਹੈ । ਇਸ ਵਾਰ ਸਪਲਾਈ ਘੱਟ ਹੋਈ ਹੈ । ਦੂਜਾ ਜਿਹੜਾ ਕਿਹਾ ਗਿਆ ਹੈ ਕਿ ਗਰੀਬ ਆਦਮੀ ਨੂੰ ਸੀਮਿੰਟ ਨਹੀਂ ਮਿਲਦਾ ਕਨੇਡੀਅਨ ਜੀ ਨੂੰ ਨਾਲ ਬਿਠਾ ਲਵਾਂਗੇ ਅਤੇ ਚੰਗਾ ਪ੍ਰਬੰਧ ਕਰ ਦੇਵਾਂਗੇ, ਜੋ ਇਹ ਸੁਝਾਓ ਦੇਣਗੇ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਜਾਂ ਹੋਰ ਕੰਮਾਂ ਵਾਸਤੇ ਲੋਕ ਬਲੈਕ ਵਿਚ ਸੀਮਿੰਟ ਲੈਂਦੇ ਹਨ । ਬਲਾਕਾਂ ਦੇ ਵਿਚ ਚੌਲਾਂ ਤੇ ਟੈਕਸ ਲਗਦਾ ਹੈ । ਜਿਸ ਕੋਲ ।

ਰਸੀਦ ਨਹੀਂ ਹੁੰਦੀ ਤਾਂ ਉਸ ਨੂੰ ਵਾਪਸ ਕਰ ਦਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਕਿਸੇ ਸਰਪੰਚ ਦੀ ਸਿਫਾਰਸ਼ ਤੇ ਸੀਮਿੰਟ ਦੇਣ, ਜਾਂ ਹੋਰ ਤਰੀਕੇ ਨਾਲ ਕੋਈ ਸੌਖਾ ਤਰੀਕਾ ਇਖਤਿਆਰ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ ਜੀ ਦੇ ਸੁਝਾਓ ਤੇ ਵਿਚਾਰ ਕਰ ਲਵਾਂਗੇ । ਬਾਕੀ ਚੁਲ੍ਹਾ ਟੈਕਸ ਦੀ ਰਸੀਦ ਨਾਲ ਲਗਦੀ ਹੈ । ਇਹ ਨਹੀਂ ਲੱਗਣਾ ਚਾਹੀਦਾ । ਡਿਪਟੀ ਸਪੀਕਰ ਸਾਹਿਬ, ਇਸ ਪਰੋਸੀਜ਼ਰ ਨੂੰ ਸਿੰਪਲੀਫਾਈ ਕਰਨ ਦੀ ਵੱਧ ਤੋਂ ਵੱਧ ਪੰਜਾਬ ਗੌਰਮਿੰਟ ਯਤਨ ਕਰੇਗੀ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੰਡਸਟਰੀ ਲਈ 5 ਪ੍ਰਤੀਸ਼ਤ ਕੋਟਾ ਰਿਜ਼ਰਵ ਕੀਤਾ ਹੈ । ਕਿਹੜੀ ਤਾਰੀਖ ਨੂੰ ਕੀਤਾ ਹੈ ? ਕੀ ਕੋਈ ਇੰਨਸਟਾਲਮੈਂਟ ਕਿਸੇ ਇੰਡਸਟਰੀ ਨੂੰ ਮਿਲੀ ਹੈ ? ਕਿਸੇ ਵੀ ਇੰਡਸਟਰੀ ਨੂੰ ਨਹੀਂ ਮਿਲੀ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਸਰੂਪ ਸਿੰਘ ਜੀ, ਤੁਸੀਂ ਆਪਣੇ ਸਵਾਲ ਦਾ ਜਵਾਬ ਆਪਣੇ ਆਪ ਹੀ ਦੇ ਦਿੱਤਾ ਹੈ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਕਿਹੜੀ ਤਾਰੀਖ ਨੂੰ ਫਿਕਸ ਅਪ ਕੀਤਾ । (ਕੋਈ ਜਵਾਬ ਨਹੀਂ ਆਇਆ)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵਿਚ ਜਿਹੜੇ ਇੰਡਸਟਰੀਅ-ਲਿਸਟ ਵੱਲੋਂ ਸੀਮਿੰਟ ਅਲਾਟ ਹੁੰਦਾ ਸੀ, ਉਹ ਭਾਰਤ ਟਰੇਡਿੰਗ ਕੰਪਨੀ ਵਾਸਤੇ ਅਲੈਕੇਸ਼ਨ ਹੁੰਦੀ ਸੀ ਔਰ ਉਸ ਨੇ ਸਪਲਾਈ ਕਰਨਾ ਹੁੰਦਾ ਸੀ । ਡਿਪਟੀ ਸਪੀਕਰ ਸਾਹਿਬ, 2 ਕਰੋੜ ਰੁਪਿਆ ਲੋਕਾਂ ਨੇ ਜਮ੍ਹਾਂ ਕਰਾਇਆ ਪਰ ਸੀਮਿੰਟ ਸਪਲਾਈ ਨਹੀਂ ਕੀਤਾ ਗਿਆ । ਕੀ ਮਨਿਸਟਰ ਸਾਹਿਬ ਉਨ੍ਹਾਂ ਲੋਕਾਂ ਨੂੰ ਸੀਮਿੰਟ ਸਪਲਾਈ ਕਰਾਉਣਗੇ ਜਾਂ ਉਨ੍ਹਾਂ ਦੇ ਪੈਸੇ ਵਾਪਸ ਦਿਲਾਉਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਸਵਾਲ ਦਾ ਮੁਢਲੇ ਸਵਾਲ ਨਾਲ ਤਾਂ ਕੋਈ ਸਬੰਧ ਨਹੀਂ ਹੈ । ਇਹ ਨਵਾਂ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਸੀਮਿੰਟ ਦਾ ਕੰਟਰੋਲ ਨਹੀਂ ਰਿਹਾ । ਇਸ ਕਰਕੇ ਬਲੈਕ ਹੁੰਦੀ ਹੈ । ਕੀ ਇਸ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜੇਕਰ ਕੋਈ ਗਲਤੀ ਹੋਈ ਤਾਂ ਜ਼ਰੂਰ ਦਰੁਸਤ ਕਰ ਦਿਆਂਗੇ ।

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰੀਕੇ ਦੇ ਨਾਲ ਅੱਜ ਸੀਮਿੰਟ ਮਿਲਦਾ ਹੈ । ਇਕ ਆਦਮੀ ਨੂੰ ਦੋ ਜਾਂ ਤਿੰਨ ਬੋਰੀਆਂ ਲੈਣ ਵਾਸਤੇ ਦੋ ਜਾਂ ਤਿੰਨ ਦਿਨ ਲੱਗ ਜਾਂਦੇ ਹਨ । ਇਸ ਤਰੀਕੇ ਦੇ ਨਾਲ ਇਕ ਆਦਮੀ ਦੀਆਂ ਦੋ ਜਾਂ ਚਾਰ ਦਿਹਾੜੀਆਂ ਲੱਗ ਜਾਂਦੀਆਂ ਹਨ । ਇਸ ਤਰ੍ਹਾਂ ਦੋ ਜਾਂ ਚਾਰ

[ਸ੍ਰੀ ਹਰਬੰਸ ਲਾਲ ਖੰਨਾ]
ਦਿਨ ਜ਼ਾਇਆ ਹੋ ਜਾਂਦੇ ਹਨ । ਕੀ ਮਨਿਸਟਰ ਸਾਹਿਬ ਕੋਈ ਇਹੋ ਜਿਹਾ ਤਰੀਕਾ ਬਣਾਉਣਗੇ ਜਿਸ ਨਾਲ ਕਿ ਸੀਮਿੰਟ ਆਸਾਨੀ ਨਾਲ ਮਿਲ ਸਕੇ ਅਤੇ ਲੋਕਾਂ ਨੂੰ ਕੋਈ ਨੁਕਸਾਨ ਨਾ ਹੋਵੇ ?

**ਸ੍ਰੀ ਡਿਪਟੀ ਸਪੀਕਰ** : ਖੰਨਾ ਜੀ, ਮਨਿਸਟਰ ਸਾਹਿਬ ਨੇ ਪਹਿਲਾਂ ਹੀ ਇਹ ਕਹਿ ਦਿੱਤਾ ਹੈ ਕਿ ਪਰੋਸੀਜ਼ਰ ਨੂੰ ਸਿੰਪਲੀਫਾਈ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਬੈਠੇ ਬੈਠੇ ਹੀ ਬੋਲ ਰਹੇ ਸਨ)

**ਸ੍ਰੀ ਡਿਪਟੀ** ਸਪੀਕਰ : ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ ਬੈਠੇ ਬੈਠੇ ਬੋਲਣ ਦੀ ਕੋਸ਼ਿਸ਼ ਨਾ ਕਰਨ ।

---

## Setting-up of Punjab State Refugee Welfare Fund

***313. Doctor Kewal Krishan** : Will the Minister for Revenue be pleased to state :—

(a) whether the Government has decided to set-up a special Punjab State Refugee Welfare Fund ;

(b) if reply to part (a) above be in the affirmative, the amount proposed to be allocated for the said Fund and the criteria fixed for releasing grant-in-aid as well as loans to refugees ?

**ਜ਼ੱਥਦਾਰ ਜੀਵਨ ਸਿੰਘ ਉਮਰਾਨੰਗਲ**: (ੳ) ਅਤੇ (ਅ) ਇਸ ਮਾਮਲੇ ਤੇ ਸਰਕਾਰ ਗੰਭੀਰਤਾ ਨਾਲ ਵਿਚਾਰ ਕਰ ਰਹੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਫਰਮਾਇਆ ਹੈ ਕਿ ਰਫਿਊਜੀ ਵੈਲਫੇਅਰ ਫੰਡ ਵਾਸਤੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਾਂ । ਮੈਂ ਜਾਣਨਾ ਚਾਹਾਂਗਾ ਕਿ ਇਹ ਫੰਡ ਰੇਜ਼ ਕਿੱਥੋਂ ਕੀਤੇ ਜਾਣਗੇ ? ਕਿਹੜਾ ਜ਼ਰੀਆ ਹੈ ? ਇੰਡਸਟਰੀ ਹੈ ਜਾਂ ਐਗਰੀਕਲਚਰ ਹੈ ਕਿਸ ਤਰ੍ਹਾਂ ਉਨ੍ਹਾਂ ਤੋਂ ਫੰਡ ਵਸੂਲ ਕੀਤਾ ਜਾਵੇਗਾ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ ਰਿਫਿਊਜੀ ਵੈਲਫੇਅਰ ਫੰਡ ਕਾਇਮ ਕਰਨ ਵਾਸਤੇ ਇਕ ਵੈਲਫੇਅਰ ਪਾਲਸੀ ਬਣਾਈ ਹੋਈ ਹੈ ਅਤੇ ਧੰਨਵਾਦ ਦਾ ਮਤਾ ਵੀ ਪਾਸ ਕਰ ਚੁੱਕੇ ਹਾਂ । ਐਸੀ ਵਿਊਂਤ ਕਾਇਮ ਕਰਨ ਦੀ ਲੋੜ ਕਿਉਂ ਪਈ ? 1947 ਦੀ ਪਾਰਟੀਸ਼ਨ ਸਮੇਂ ਤਿੰਨ ਚਾਰ ਲੱਖ ਲੋਕ ਮਾਰੇ ਗਏ । ਇਹ ਉਹ ਲੋਕ ਸਨ ਜਿਹੜੇ ਉਧਰੋਂ ਆਏ ਸਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀਆਂ ਨੇ ਪਿਛਲੇ 30 ਸਾਲਾਂ ਦੇ ਵਿਚ ਉਨ੍ਹਾਂ ਦਾ ਹੋਕਾ ਨਹੀਂ ਭਰਿਆ । ਇਸ ਤੋਂ ਇਲਾਵਾ ਉਨ੍ਹਾਂ ਦੀ ਜਾਇਦਾਦ ਤੇ 25 ਪ੍ਰਤੀਸ਼ਤ ਤੋਂ 95 ਪ੍ਰਤੀਸ਼ਤ ਕੱਟ ਲੱਗੀ। ਇਸ ਤਰ੍ਹਾਂ 34/35 ਲੱਖ ਏਕੜ ਜ਼ਮੀਨ ਘੱਟ ਮਿਲੀ ਹੈ । ਇਸ ਤੋਂ ਇਲਾਵਾ ਹੋਰ ਵੀ ਕੱਟ ਲੱਗੀ । ਇਸ ਜਨਤਾ ਸਰਕਾਰ ਨੇ ਇਕ ਵੈਲਫੇਅਰ ਫੰਡ ਕਾਇਮ ਕਰਨ ਦਾ ਫੈਸਲਾ ਕੀਤਾ ਹੈ ਤਾਂ ਕਿ

ਉਨ੍ਹਾਂ ਨੂੰ ਫਾਇਦਾ ਪਹੁੰਚ ਸਕੇ । ਇਸ ਦਾ ਫਾਇਦਾ ਉਨ੍ਹਾਂ ਗਰੀਬ ਲੋਕਾਂ ਨੂੰ ਹੋ ਸਕੇ ਕੇਵਲ ਕਿਸਾਨ ਨੂੰ ਹੀ ਇਸ ਦਾ ਫਾਇਦਾ ਨਾ ਹੋਵੇ । ਉਨ੍ਹਾਂ ਬਹੁਤ ਸਾਰੇ ਲੋਕਾਂ ਨੂੰ ਇਸ ਫੰਡ ਵਿਚੋਂ ਪੈਨਸ਼ਨਾਂ ਮਿਲਣਗੀਆਂ । ਜਿਹੜੇ ਗਰੀਬ ਉਹ ਲੋਕ ਆਪਣੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਨਹੀਂ ਕਰ ਸਕਦੇ, ਉਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਵਜ਼ੀਫੇ ਦਿੱਤੇ ਜਾਣਗੇ । ਗਰੀਬ ਲੋਕਾਂ ਨੂੰ ਥੋੜ੍ਹੇ ਸੂਦ ਤੇ ਕਰਜ਼ਾ ਦਿੱਤਾ ਜਾਵੇਗਾ ਤਾਂ ਕਿ ਉਹ ਆਪਣਾ ਕਾਰੋਬਾਰ ਕਰ ਸਕਣ । ਇਨ੍ਹਾਂ ਗਰੀਬਾਂ ਦੇ ਭਲੇ ਲਈ ਜਨਤਾ ਅਕਾਲੀ ਸਰਕਾਰ ਨੇ ਸੋਚਿਆ ਹੈ । ਸੈਂਟਰਲ ਸਰਕਾਰ ਤੋਂ ਜਿਹੜੀ ਜ਼ਮੀਨ ਘੱਟ ਮਿਲੀ ਹੈ ਉਹ ਕਲੇਮ ਕਰ ਰਹੇ ਹਾਂ । ਜਿਹੜੇ 3/4 ਲੱਖ ਲੋਕ ਮਰੇ ਹਨ ਉਨ੍ਹਾਂ ਦੇ ਵਾਰਸਾਂ ਨੂੰ ਪੰਜ ਪੰਜ ਹਜ਼ਾਰ ਰੁਪਿਆ ਦਿਵਾਉਣ ਲਈ ਕਲੇਮ ਕਰ ਰਹੇ ਹਾਂ (ਥੰਪਿੰਗ) ਤਾਂ ਕਿ ਉਨ੍ਹਾਂ ਦੀ ਹਰ ਤਰ੍ਹਾਂ ਮੱਦਦ ਕੀਤੀ ਜਾਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਰਿਫਿਊਜੀਆਂ ਨੂੰ ਪੈਨਸ਼ਨਾਂ ਦਿੱਤੀਆਂ ਜਾਣਗੀਆਂ । ਮੈਂ ਮਹਿਸੂਸ ਕਰਦਾ ਹਾਂ ਕਿ 30 ਸਾਲਾਂ ਵਿਚ ਹੁਣ ਰਿਫਿਊਜੀ ਰਹੇ ਹੀ ਨਹੀਂ । ਕੀ ਕਰਾਈਟੇਰੀਆ ਇਸ ਦਾ ਹੋਵੇਗਾ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਪਾਲਿਸੀ ਬਣਾਈ ਜਾਵੇਗੀ ਅਤੇ ਫੈਸਲਾ ਹੋਵੇਗਾ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜੀ ਹੀ ਲੰਮੀ ਚੌੜੀ ਸਟੇਟਮੈਂਟ ਦਿੱਤੀ ਹੈ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੰਡ ਕਿੱਥੋਂ ਕਾਇਮ ਕੀਤੇ ਜਾਣਗੇ ? ਪੈਸਾ ਕਿਹੜੇ ਫੰਡ ਵਿਚੋਂ ਲਿਆ ਜਾਵੇਗਾ ? ਬਜਟ ਵਿਚ ਪੈਸਾ ਨਹੀਂ ਹੈ ਔਰ ਇਸ ਵਾਸ਼ਤੇ ਪੈਸਾ ਕਿਥੋਂ ਆਵੇਗਾ ?

**ਮੰਤਰੀ** : ਇਸਦੇ ਵਾਸ਼ਤੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਾਂ ਕਿ ਫੰਡਜ਼ ਕਿੱਥੋਂ ਆਉਣਗੇ । ਮੈਂ ਹਾਊਸ ਦੀ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ 32 ਕਰੋੜ ਰੁਪਏ ਤੋਂ ਜ਼ਿਆਦਾ ਇਵੈਕੂਈ-ਲੈਂਡ ਤੋਂ ਆਵੇਗਾ । ਦੂਜੇ ਜਿਹੜਾ ਪੈਕੇਜ਼ ਡੀਲ ਅਧੀਨ ਸੈਂਟਰਲ ਗੌਰਮਿੰਟ ਤੋਂ ਪੰਜਾਬ ਸਰਕਾਰ ਨੂੰ ਕੋਈ ਪੌਣੇ ਸੱਤ ਕਰੋੜ ਰੁਪਏ ਮਿਲਣੇ ਸੀ ਉਹ ਵੀ ਇਨ੍ਹਾਂ ਦੋਸਤਾਂ ਦੀ ਮਿਹਰਬਾਨੀ ਨਾਲ ਹਾਲੇ ਤੱਕ ਨਹੀਂ ਮਿਲੇ । ਇਹ ਵੀ 6 ਕਰੋੜ ਰੁਪਏ ਉਨ੍ਹਾਂ ਤੋਂ ਲੈ ਕੇ ਇਸ ਫੰਡ ਵਿਚ ਪਾਏ ਜਾਣਗੇ (ਥੰਪਿੰਗ) ਮੈਂ ਇਹ ਕਹਿਣ ਨੂੰ ਤਿਆਰ ਹਾਂ ਕਿ ਇਹ ਫੰਡ ਕਰੋੜਾਂ ਦੀ ਗਿਣਤੀ ਵਿਚ ਹੋ ਸਕਦਾ ਹੈ ਔਰ ਜੇ ਸੈਂਟ੍ਰਲ ਗੌਰਮਿੰਟ ਨੇ ਇਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਤਾਂ ਇਹ ਫੰਡ ਅਰਬਾਂ ਰੁਪਏ ਦਾ ਹੋ ਸਕਦਾ ਹੈ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਚੀਜ਼ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਥੇ ਰਿਫਿਊਜ਼ੀ ਵੈਲਫੇਅਰ ਫੰਡ ਦਾ ਜ਼ਿਕਰ ਕੀਤਾ ਗਿਆ ਹੈ । ਇਹ ਰਿਫਿਊਜੀ ਵਰਡ ਕਿਸੇ ਡਿਕਸ਼ਨਰੀ ਵਿਚ ਨਹੀਂ ਹੈ । 1947 ਤੋਂ ਬਾਅਦ ਜਦੋਂ ਮਾਈਗਰੇਸ਼ਨ ਹੋਈ ਹੈ ਉਦੋਂ ਵੀ ਗੌਰਮਿੰਟ ਆਫ ਇੰਡੀਆ ਦੇ ਰੂਲਜ਼ ਵਿਚ ਇਸ ਲਫਜ਼ ਦੀ ਬਜਾਏ ਡਿਸਪਲੇਸਡ ਪਰਸਨ ਦਾ ਜ਼ਿਕਰ ਆਇਆ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਥੇ ਰਿਫਿਊਜ਼ੀ ਦਾ ਮਤਲਬ ਡਿਸਪਲੇਸਡ ਪਰਸਨ ਹੀ ਹੈ ? ਜੇ ਇਹ ਠੀਕ ਹੈ ਤਾਂ ਕੀ ਇਹ ਇਸ ਦਾ ਨਾਉਂ ਰਿਫਿਊਜੀ ਦੀ ਥਾਂ ਤੇ ਬਦਲ ਕੇ ਡਿਸਪਲੇਸਡ ਪਰਸਨ ਰੱਖਣਗੇ ?

**ਮੰਤਰੀ** : ਰਿਫਿਊਜੀ ਔਰ ਡਿਸਪਲੇਸਡ ਪਰਸਨ ਇਕੋ ਹੀ ਗੱਲ ਹੈ। ਇਸਦਾ ਨਾਂਉਂ ਡਿਸਪਲੇਸਡ ਪਰਸਨਜ਼ ਵੈਲਫੇਅਰ ਫੰਡ ਹੋਵੇਗਾ।

**ਸਰਦਾਰ ਸਰਦਾਰਾ ਸਿੰਘ ਕੋਹਲੀ** : ਇਥੇ ਜ਼ਮੀਨਾਂ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ 25 ਸਾਲ ਪਹਿਲਾਂ ਜਿਹੜੇ ਮਕਾਨ ਦੀ ਕੀਮਤ 4 ਹਜ਼ਾਰ ਸੀ ਉਹ ਅੱਜ 40 ਹਜ਼ਾਰ ਦਾ ਹੋ ਗਿਆ ਹੈ। ਇਸ ਤਰ੍ਹਾਂ ਹੀ ਕਈ ਵਿਧਵਾ ਜ਼ਨਾਨੀਆਂ ਹਨ, ਕੀ ਇਨ੍ਹਾਂ ਨੂੰ ਜੋ ਜ਼ਮੀਨਾਂ ਦੇਣੀਆਂ ਹਨ ਉਹ ਪੁਰਾਣੀਆਂ ਪਹਿਲੀਆਂ ਕੀਮਤਾਂ ਤੇ ਹੀ ਦਿੱਤੀਆਂ ਜਾਣਗੀਆਂ ?

**ਮੰਤਰੀ** : ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕਰ ਰਹੀ ਹੈ। ਮੈਂ ਇੱਕ ਦੋ ਮੀਟਿੰਗਾਂ ਅਟੈਂਡ ਵੀ ਕੀਤੀਆਂ ਹਨ। ਅਸੀਂ ਕਲੇਮ ਕੀਤਾ ਹੈ ਕਿ ਪਾਕਿਸਤਾਨ ਤੋਂ ਜੋ ਲੋਕ ਆਏ ਹਨ ਉਹ ਚੰਗੇ ਮਕਾਨ ਛੱਡ ਕੇ ਆਏ ਹਨ ਅਤੇ ਇਧਰ ਆ ਕੇ ਉਨ੍ਹਾਂ ਨੂੰ ਖੋਲੇ ਮਿਲ ਗਏ ਹਨ। ਅਸੀਂ ਚਾਹੁੰਦੇ ਹਾਂ ਕਿ ਅਜਿਹੇ ਲੋਕਾਂ ਨੂੰ ਸੈਟਲ ਕਰਨਾ ਚਾਹੀਦਾ ਹੈ। ਇਸ ਸਬੰਧੀ ਸਾਡੀ ਪੂਰੀ ਕੋਸ਼ਿਸ਼ ਹੈ ਔਰ ਮੈਨੂੰ ਆਸ ਹੈ ਕਿ ਅਸੀਂ ਕਾਮਯਾਬ ਹੋਵਾਂਗੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਿਤੀ 8 ਅਪ੍ਰੈਲ, 1964 ਦੇ ਪੈਕੇਜ ਡੀਲ ਹੋਣ ਉਪਰੰਤ ਜੋ ਜ਼ਮੀਨ ਗੌਰਮਿੰਟ ਨੇ ਹਰੀਜਨ ਪੂਲ ਵਿਚ ਲਈ, ਆਇਆ ਉਹ ਜ਼ਮੀਨ ਹਰੀਜਨਾਂ ਨੂੰ ਹੀ ਦਿੱਤੀ ਜਾਏਗੀ ?

**ਮੰਤਰੀ** : ਇਵੈਕੂਈ ਲੈਂਡ ਬਾਰੇ ਮੁੱਖ ਮੰਤਰੀ ਸਾਹਿਬ ਇਥੇ ਪਾਲਿਸੀ ਦਾ ਐਲਾਨ ਕਰ ਚੁੱਕੇ ਹਨ। ਮੇਰੇ ਖਿਆਲ ਵਿਚ ਸ਼ਾਇਦ ਤੁਹਾਡੇ ਚੇਤਾ ਭੁਲ ਗਈ ਹੈ। ਜਿਹੜੇ ਇਵੈਕੂਈ ਲੈਂਡ ਤੇ ਕਾਬਜ਼ ਹਨ ਉਨ੍ਹਾਂ ਨੂੰ ਬਿਲਕੁਲ ਨਹੀਂ ਉਠਾਇਆ ਜਾਏਗਾ।

---

## ਜੈਤੋ ਰਜਵਾਹੇ ਤੇ ਪੁਲ

*271. **ਸਰਦਾਰ ਮਨਮੋਹਨ ਸਿੰਘ ਬਰਾੜ**: ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੋਟਕਪੂਰਾ-ਜੈਤੋ ਸੜਕ ਤੇ ਜੈਤੋ-ਰਜਵਾਹੇ ਤੇ ਜਿਹੜਾ ਹਾਲ ਹੀ ਵਿਚ ਪੁਲ ਬਣਾਇਆ ਗਿਆ ਹੈ ਅਤੇ ਜਿਸ ਦਾ 16 ਫਰਵਰੀ, 1978 ਨੂੰ ਉਦਘਾਟਨ ਕੀਤਾ ਗਿਆ ਸੀ, ਬੜੀ ਖਰਾਬ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ਅਤੇ ਇਸ ਨਾਲ ਸਰਕਾਰ ਨੂੰ ਕਿੰਨਾਂ ਨੁਕਸਾਨ ਹੋਇਆ ਅਤੇ ਇਸ ਲਈ ਕਿਹੜਾ ਵਿਅੱਕਤੀ ਜ਼ਿੰਮੇਵਾਰ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਕੋਟਕਪੂਰਾ ਸੜਕ ਤੇ ਜੈਤੋ ਰਜਵਾਹੇ ਤੇ ਪੁਲ ਫਰਵਰੀ, 1978 ਵਿਚ ਆਵਾਜਾਈ ਲਈ ਖੋਲ੍ਹ ਦਿੱਤਾ ਗਿਆ ਸੀ ਪਰੰਤੂ ਇਸ ਦਾ ਉਦਘਾਟਨ ਕਿਸੇ ਅਧਿਕਾਰੀ ਕੋਲੋਂ ਨਹੀਂ ਕਰਵਾਇਆ ਗਿਆ ਸੀ। ਇਹ ਪੁਲ ਹਰ ਪੱਖੋਂ ਬਿਲਕੁਲ ਠੀਕ ਹੈ।

**ਸਰਦਾਰ ਮਨਮੋਹਨ ਸਿੰਘ ਬਰਾੜ** : ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਇਹ ਦੱਸਿਆ ਹੈ ਕਿ 16 ਫਰਵਰੀ, 1978 ਨੂੰ ਇਹ ਪੁਲ ਨਵਾਂ ਬਣਿਆ ਸੀ ਔਰ ਇਹ ਆਵਾਜਾਈ ਲਈ ਖੋਲ੍ਹਿਆ ਗਿਆ ਸੀ। ਫਿਰ ਕਹਿੰਦੇ ਹਨ ਕਿ ਉਹ ਪੁਲ ਠੀਕ ਹੈ। ਮੈਂ ਇਹ ਜਾਣਨਾ ਚਾਹਾਂਗਾ ਕਿ 21 ਫਰਵਰੀ, 1978 ਨੂੰ ਮੈਂ ਤੇ ਸਰਦਾਰ ਜਸਵਿੰਦਰ ਸਿੰਘ ਬਰਾੜ, ਮਨਿਸਟਰ ਸਾਹਿਬ ਉਸ ਪਾਸੇ ਜਾ ਰਹੇ ਸੀ ਕਿ ਜੈਤੋ ਦੇ ਲੋਕਾਂ ਨੇ ਸਾਨੂੰ ਉਹ ਪੁਲ ਦਿਖਾਇਆ ਔਰ ਪੰਜ ਦਿਨ ਬਾਅਦ ਹੀ ਉਥੇ ਸਾਰੀ ਸਲੈਬ ਬੈਠੀ ਹੋਈ ਸੀ। ਇਸ ਦਾ ਮਤਲਬ ਇਹ ਹੈ ਕਿ ਮਹਿਕਮੇ ਨੇ ਇਸ ਬਾਰੇ ਠੀਕ ਸੂਚਨਾ

ਨਹੀਂ ਦਿੱਤੀ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਇੰਕੁਆਇਰੀ ਹੋਣੀ ਚਾਹੀਦੀ ਹੈ ਔਰ ਅਗਰ ਵਾਕਿਆ ਹੀ ਉਹ ਪੁਲ ਡੈਮੇਜ ਹੋਇਆ ਹੋਇਆ ਹੈ ਤਾਂ ਜਿਨ੍ਹਾਂ ਦੀ ਅਣਗਹਿਲੀ ਨਾਲ ਉਹ ਪੁਲ ਪੰਜ ਦਿਨਾਂ ਬਾਅਦ ਹੀ ਬਹਿ ਗਿਆ ਹੈ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਹੋਣੀ ਚਾਹੀਦੀ ਹੈ ਔਰ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ ।

**ਮੰਤਰੀ** : ਇਸ ਸਬੰਧ ਵਿਚ ਇਨਕੁਆਇਰੀ ਕਰਾਈ ਜਾਏਗੀ ਔਰ ਜੇ ਕੋਈ ਕਸੂਰਵਾਰ ਹੋਇਆ ਤਾਂ ਉਸਦੇ ਖਿਲਾਫ ਜ਼ਰੂਰ ਐਕਸ਼ਨ ਲਿਆ ਜਾਵੇਗਾ ।

**ਸਰਦਾਰ ਸਰੂਪ ਸਿੰਘ** : ਮਨਿਸਟਰ ਸਾਹਿਬ ਨੇ ਇਸ ਸਵਾਲ ਦਾ ਜਵਾਬ ਦਿੰਦਿਆਂ ਹੋਇਆਂ ਕਿਹਾ ਹੈ ਕਿ ਪੁਲ ਡੈਮੇਜ ਨਹੀਂ ਹੋਇਆ ਹੈ। ਕੀ ਜਿਨ੍ਹਾਂ ਅਫਸਰਾਂ ਨੇ ਇਹ ਜਵਾਬ ਬਣਾ ਕੇ ਦਿੱਤਾ ਹੈ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇਗਾ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਦਲੀਪ ਸਿੰਘ ਪਾਂਧੀ** : ਪਿੱਛੇ ਜਿਹੇ ਜੀ. ਟੀ. ਰੋਡ, ਭਾਖੜਾ ਮੇਨ ਲਾਈਨ ਤੇ ਬੜਾ ਭਾਰੀ ਐਕਸੀਡੈਂਟ ਹੋਇਆ ਹੈ ਔਰ ਕਈ ਬੰਦੇ ਮਰ ਗਏ । ਜਿੱਥੇ ਨਹਿਰਾਂ ਤੇ ਜਾਂ ਹੋਰ ਰਾਜਵਾਹਿਆਂ ਤੇ ਘੱਟ ਚੌੜੇ ਪੁਲ ਬਣੇ ਹੋਏ ਹਨ ਉਥੇ ਅਜਿਹੇ ਐਕਸੀਡੈਂਟ ਹੋ ਰਹੇ ਹਨ । ਕੀ ਮੰਤਰੀ ਸਾਹਿਬ ਸਾਰੇ ਪੰਜਾਬ ਦਾ ਮੁਆਇਨਾ ਕਰਾਉਣਗੇ ਔਰ ਜਿੱਥੇ ਜਿੱਥੇ ਚੌੜੇ ਪੁਲ ਬਣਾਉਣ ਦੀ ਲੋੜ ਹੋਵੇ ਉਥੇ ਉਥੇ ਚੌੜੇ ਪੁਲ ਬਣਾਉਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਇਸ ਲਈ ਸੈਪਰੇਟ ਨੋਟਿਸ ਦੇਣਾ ਚਾਹੀਦਾ ਹੈ।

---

## Deaths in the Rajindra Hospital, Patiala

***317. Comrade Baldev Singh Loomba:** Will the Minister for Health be pleased to state whether it is a fact that some deaths occurred in the operation theatres of Rajindra Hospital, Patiala during the year 1977 ; if so, the number and the causes thereof ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)**: ਸਾਲ 1977 ਵਿਚ ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਓਪਰੇਸ਼ਨ ਥੀਏਟਰਾਂ ਵਿਚ ਕੋਈ ਮੌਤ ਨਹੀਂ ਹੋਈ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਜੇ ਕੋਈ ਐਸੀ ਚੀਜ਼ ਤੁਹਾਡੇ ਨੋਟਿਸ ਵਿਚ ਲਿਆਂਦੀ ਜਾਵੇ ਕਿ 1977 ਵਿਚ ਟ੍ਰਿਬਿਊਨ ਅਖਬਾਰ ਵਿਚ ਲੈਟਰ ਟੂ ਦੀ ਐਡੀਟਰ ਵਿਚ ਇਹ ਲਿਖਿਆ ਹੋਇਆ ਹੋਵੇ ਕਿ ਉਥੇ ਹਸਪਤਾਲ ਵਿਚ ਥੀਏਟਰ ਵਿਚ ਬਿਜਲੀ ਜਾਣ ਕਰਕੇ ਇੱਕ ਮਰੀਜ਼ ਦੀ ਮੌਤ ਹੋ ਗਈ, ਤਾਂ ਕੀ ਇਸ ਚੀਜ਼ ਦੀ ਇਨਕੁਆਇਰੀ ਕੀਤੀ ਜਾਏਗੀ ?

**ਮੰਤਰੀ** : ਅਗਰ ਕਿਸੇ ਮਰੀਜ਼ ਦੀ ਉਥੇ ਓਪ੍ਰੇਸ਼ਨ ਥੀਏਟਰ ਵਿਚ ਬਿਜਲੀ ਜਾਣ ਕਰਕੇ ਜਾਂ ਕਿਸੇ ਦੀ ਅਣਗਿਹਲੀ ਕਰਕੇ ਮੌਤ ਹੋ ਜਾਂਦੀ ਹੈ ਤਾਂ ਇਸ ਬਾਰੇ ਪੁਲਿਸ ਨੂੰ ਇਤਲਾਹ ਦੇਣੀ ਜਰੂਰੀ ਹੈ । ਔਰ ਦੋਸ਼ੀ ਡਾਕਟਰ ਦਾ ਦਫਾ 304 ਦੇ ਅਧੀਨ ਚਲਾਨ ਹੋ ਜਾਂਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਟ੍ਰਿਬੀਊਨ ਅਖਬਾਰ ਵਿਚ ਇਕ ਆਦਮੀ ਦੇ ਰਿਸ਼ਤੇਦਾਰ ਨੇ ਡੇਫਿਨੇਟ ਐਲੀਗੇਸ਼ਨ ਲਗਾਇਆ ਕਿ ਉਪ੍ਰੇਸ਼ਨ ਕਰਨ ਲਗਿਆ ਬਿਜਲੀ ਫੇਲ੍ਹ ਹੋਣ ਕਾਰਣ ਇੱਕ ਮਰੀਜ਼ ਦੀ ਮੌਤ ਹੋਈ । ਪਰ ਹਸਪਤਾਲ ਵਾਲੇ ਕਹਿੰਦੇ ਹਨ ਕਿ ਮੌਤ ਨਹੀਂ ਹੋਈ । ਇਸ ਲਈ ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਜੇ ਤਾਂ ਅਖਬਾਰ ਠੀਕ ਕਹਿੰਦਾ ਹੈ ਤਾਂ ਤੇ ਜਿਹੜਾ ਕਸੂਰਵਾਰ ਹੈ ਉਸਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ ਔਰ ਜੇ ਅਖਬਾਰ ਠੀਕ ਨਹੀਂ ਹੈ ਤਾਂ ਕੋਈ ਐਕਸ਼ਨ ਨਹੀਂ ਹੋਏਗਾ । ਇਸ ਲਈ ਇਸ ਘਟਨਾ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਮੰਤਰੀ** : ਅਗਰ ਕੋਈ ਐਸੀ ਘਟਨਾ ਮੇਰੇ ਨੋਟਿਸ ਵਿਚ ਲਿਆਂਦੀ ਜਾਏਗੀ ਤਾਂ ਜ਼ਰੂਰ ਇਨਕੁਆਇਰੀ ਕਰਾਈ ਜਾਵੇਗੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਜੇ ਟ੍ਰਿਬੀਊਨ ਅਖਬਾਰ ਵਾਲੇ ਨੇ ਗਲਤ ਖਬਰ ਛਾਪੀ ਹੋਵੇਗੀ ਤਾਂ ਕੀ ਨਿਯਮਾਂ ਅਨੁਸਾਰ ਉਸ ਅਖਬਾਰ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਏਗੀ ?

(ਕੋਈ ਉਤਰ ਨਹੀਂ ਦਿੱਤਾ ਗਿਆ )

**ਮਾਸਟਰ ਬਾਬੂ ਸਿੰਘ** : ਜੇ ਉਥੇ ਹਸਪਤਾਲ ਵਿਚ ਬਿਜਲੀ ਫੇਲ੍ਹ ਹੋਣ ਦਾ ਡਰ ਹੈ ਤਾਂ ਉਥੇ ਜਰਨੇਟਰ ਲਗਾਉਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਕੋਈ ਦੁਰਘਟਨਾ ਨਾ ਹੋਵੇ ।

**ਮੰਤਰੀ** : ਹਸਪਤਾਲ ਵਿਚ ਜਨਰੇਟਰ ਲੱਗੇ ਹੋਏ ਹਨ ।

---

**Purchase of medicines from Delhi and other States**

***290. Shri Harbans Lal Khanna:** Will the Minister for Health be pleased to state:—

(a) whether it is a fact that R.M.P.s from Haryana can purchase purchase all sorts of medicines from Delhi and other States ;

(b) whether it is a fact that R.M.Ps. from Haryana cannot Medicines from Punjab ;

(c) whether it is a fact that there is a great loss of revenue to Punjab Government on this account ; if so, the steps taken to remove this restriction ?

**ਸ੍ਰੀ ਦੇਸ ਰਾਜ** : (ੳ) ਅਤੇ (ਅ): ਦਵਾਈਆਂ ਖਰੀਦਣ ਸਬੰਧੀ ਉਸ ਵਿਅਕਤੀ ਦੇ ਹੱਕ, ਜਿਹੜਾ ਕਿ ਡਰੱਗਜ ਅਤੇ ਕੌਸਮੈਟਿਕਸ ਰੂਲਜ਼, 1945 ਦੀ ਪਰਿਭਾਸ਼ਾ ਅਨੁਸਾਰ

ਰਜਿਸਟਰਡ ਮੈਡੀਕਲ ਪਰੈਕਟੀਸ਼ਨਰ ਹੈ , ਦੇਸ਼ ਭਰ ਵਿਚ ਇਕੋ ਜਿਹੇ ਹਨ ਅਤੇ ਪੰਜਾਬ ਵਿਚ ਅਜਿਹੇ ਹੱਕਾਂ ਉਤੇ ਕੋਈ ਵਿਸ਼ੇਸ਼ ਬੰਦਸ਼ਾਂ ਨਹੀਂ ਹਨ।

(ੲ) : ਉਪਰੋਕਤ (ੳ) ਅਤੇ (ਅ) ਦੇ ਸਨਮੁਖ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਸਨ ਜਿਹੜੀ ਹੈ, ਇਹ ਇਕ ਬੜੀ ਅਸੈਂਸ਼ੀਅਲ ਕਮੋਡਿਟੀ ਹੈ ਅਤੇ ਜੇ ਇਸ ਦੇ ਅੰਕੜੇ ਹਿੰਦੁਸਤਾਨ ਦੇ ਹੀ ਨਹੀਂ ਬਲਕਿ ਸਾਰੇ ਸੰਸਾਰ ਦੇ ਦੇਖੇ ਜਾਣ ਤਾਂ ਪਤਾ ਲੱਗਦਾ ਹੈ ਕਿ ਇਸ ਤੇ ਹਿੰਦੁਸਤਾਨ ਵਿਚ ਖਰਚ 8% ਹੈ ਜਦ ਕਿ ਬਾਕੀ ਮੁਲਕਾਂ ਵਿਚ ਇਸ ਤੇ ਖਰਚਾ ਕਿਸੇ ਮੁਲਕ ਵਿਚ 40% ਕਿਸੇ ਵਿਚ 80% ਕਿਸੇ ਵਿਚ 200% ਅਤੇ ਕਿਸੇ ਵਿਚ 250% ਹੈ। ਲੇਕਿਨ ਜਿਹੜੇ ਗਰੀਬ ਮੁਲਕ ਹਨ ਉਥੇ ਬਿਮਾਰ ਲੋਕ ਬਹੁਤ ਹਨ। ਪੰਜਾਬ ਵਿਚ ਬਹੁਤ ਸਾਰੇ ਲੋਕ ਬਿਮਾਰ ਹਨ। ਲੋਕੀਂ ਦਵਾਈਆਂ ਬੜੀ ਮਜ਼ਬੂਰੀ ਦੀ ਹਾਲਤ ਵਿਚ ਖਰੀਦਦੇ ਹਨ ਅਤੇ ਕੋਈ ਚਾਅ ਨਾਲ ਨਹੀਂ ਖਰੀਦਦਾ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਉਤੇ ਜਿਹੜੀ ਆਕਟਰਾਏ ਲੱਗਦੀ ਹੈ, ਸੇਲਜ਼ ਟੈਕਸ ਲਗਦਾ ਹੈ ਉਸ ਵਿਚ ਰਿਲੀਫ ਦੇਣ ਵਾਸਤੇ ਤਿਆਰ ਹਨ ?

**ਮੰਤਰੀ** : ਇਹ ਸਪਲੀਮੈਂਟਰੀ ਇਸ ਸਵਾਲ ਨਾਲ ਸਬੰਧ ਨਹੀਂ ਰੱਖਦਾ ।

**Mr. Deputy Speaker :** Question hour is over.

---

## UNSTARRED QUESTIONS AND ANSWERS

### ਰਾਜ ਵਿਚ ਪ੍ਰਾਈਵੇਟ ਟ੍ਰਾਂਸਪੋਰਟਰਾਂ ਪਾਸ ਬੱਸਾਂ ਦੀ ਗਿਣਤੀ

72. **ਕਾਮਰੇਡ ਸੱਤ ਪਾਲ ਡਾਂਗ**: ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਉਨ੍ਹਾਂ ਟਰਾਂਸਪੋਰਟਰਾਂ ਪਾਸ ਬੱਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਸਾਲ 1975-76 ਅਤੇ 1976-77 ਦੇ ਦੌਰਾਨ ਰੋਡ ਟੈਕਸ ਜਾਂ ਟੋਕਨ ਟੈਕਸ ਦੀ ਛੋਟ ਲੈਣ ਲਈ ਰਜਿਸਟਰੇਸ਼ਨ ਬੁਕਸ ਡੀ. ਟੀ. ਓਜ਼. ਪਾਸ ਜਮ੍ਹਾਂ ਕਰਵਾਈਆਂ ਸਨ ;

(ਅ) ਉਕਤ ਭਾਗ (ੳ) ਵਿਚ ਵਰਣਿਤ ਕੰਪਨੀਆਂ/ਫਰਮਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) 1975-76 ਵਿਚ .. 56
1976-77 ਵਿਚ .. 66

(ਅ) ਲਿਸਟ ਨੱਥੀ ਕੀਤੀ ਜਾਂਦੀ ਹੈ ।

[State Minister for Transport and Civil Aviation]

**List of Private Tra sport Companies/Firms showing number of buses owned by them where Registration Books were deposited with the District Transport Officers during 1975-76 and 1976-77 for obtaining remission of Road tax or Token Tax.**

| Serial No | D.T.O. | Name of Private Transport Cos./ Firms | Number of buses where Registration books were deposited with the D.T.Os during the yearr 1975-76 | 1976-77 |
|---|---|---|---|---|
| 1 | 2 | 3 | 4 | 5 |
| 1. | D.T.O., Hoshiarpur | 1. Victory Transport Hoshiarpur | 4 | .. |
| | | 2. Express Transport, Hoshiarpur | 8 | 2 |
| | | 3. Kartar Tourist, Hoshiarpur | 2 | .. |
| | | 4. Azad Transport Co., Hoshiarpur | 1 | .. |
| | | 5. Parbat Roadways, Hoshiarpur | .. | 2 |
| | | 6. National Transport, Hoshiarpur | .. | 1 |
| 2. | D.T.O., Gurdaspur | 1. New Janta Bus Service (P) Ltd., Batala | 3 | 2 |
| | | 2. New Jhang Transport Co. (P) Ltd. Batala | .. | 1 |
| | | 3. Shri Daljit Singh, son of Teja Singh, V. Sarkari Farm P.O. Khijo Khera, District Nainital | .. | 1 |
| | | 4. Jullundur Motor Co-operative Transport Society, Jullundur | .. | 1 |
| 3. | D.T.O., Jullundur | 1. New Sutlej Transport Co. | 5 | 4 |
| | | 2. Kartar Bus Transport Co. | .. | 3 |
| | | 3. Onkar Bus Co. .. | 1 | 2 |
| | | 4. Bhogpur-Sirowal, Ex-Servicemen Transport Co. | .. | 1 |
| | | 5. Akal Transport Co. (Regd.), Ahmedgarh | .. | 1 |
| 4. | D. T. O., Kapurthala | 1. Prince Bus & Transport Co. (P) Ltd., Kapurthala | .. | 1 |
| 5. | D.T.O., Ropar .. | Nil | .. | .. |
| 6. | D.T.O., Patiala | 1. Afghan Bus Service (Regd.) Patiala. | 1 | .. |

| Serial No. | D.T.O. | Name of Private Transport Coops./ Firms | Number of buses where Registration Books were deposited with the D.T.Os. during the year | |
|---|---|---|---|---|
| | | | 1975-76 | 1976-77 |
| 1 | 2 | 3 | 4 | 5 |
| | | 2. Baba Bus Service (Regd.), Patiala | .. | 1 |
| | | 3. Lehra Bus Service (Regd. ), Patiala | .. | 1 |
| | | 4. Nirankar Bus Service (Regd.) Patiala | .. | 1 |
| 7. | D.T.O., Sangrur | 1. Laxmi Bus Service (Regd.), Barnala | 1 | .. |
| | | 2. Dhuri Bus Service, Dhuri | 1 | 2 |
| | | 3. Gobind Bus Service, Barnala | .. | 1 |
| | | 4. Patiala Bus Service, Sirhind .. | .. | 1 |
| | | 5. Sangrur Progressive Works Co-operative Transport Society, Sangrur | .. | 1 |
| | | 6. Libra Bus Service Malerkotla .. | .. | 1 |
| | | 7. Bansal Bus Service, Samana | .. | 1 |
| | | 8. Gian Bus Service (Regd), Patiala | .. | 1 |
| | | 9. Malwa Transport Co., Barnala | .. | 1 |
| | | 10. Ludhiana Bus Service Nabha .. | .. | 1 |
| | | 11. Randhawa Bus Service, Sangrur | .. | 1 |
| 8. | DT.O., Amritsar.. | 1. Model Transport Cooperative Society, Ltd., Amritsar | 1 | .. |
| | | 2. Punjab Transport Cooperative Society, Ltd., Amritsar | 2 | 1 |
| | | 3. Rohtak District Transport Ltd., Co-operative Society, Amritsar | 3 | .. |
| | | 4. Amritsar-Pathankot Transport Co. Amritsar | 2 | .. |
| | | 5. Nishat and Malwa Bus Ltd. Amritsar | 1 | .. |
| | | 6. Jolly Engineers & Contractors, Amritsar | 1 | .. |
| 9. | D.T.O., Ferozepur | 1. Highway Coop. Society Ltd., Moga | .. | 1 |

[State Minister for Transport and Civil Aviation]

| 1 | 2 | 3 | 4 | 5 |
|---|---|---|---|---|
| | | 2. New Ferozepur-Fazilka Transport Co-op. Society Ltd., Abohar | 1 | .. |
| | | 3. Fazilka -Dabwali Transport Co., Abohar | .. | 9 |
| | | 4. Janta Transport Coop. Society, Abohar | .. | 1 |
| | | 5. State Transport Coop. Society, Kapurthala, now Abohar | .. | 1 |
| | | 6. Ferozepur Border Transport Co. Ferozepur | 1 | .. |
| | | 7. New Samundri Transport Co. | 2 | 4 |
| | | 8. Abohar Bahawalpur Transport Coop. Society | .. | 1 |
| 10. | D.T.O., Ludhiana | 1. Akal Transport Co. | 2 | 1 |
| | | 2 Guru Nanak Dev Transport Co. | 1 | .. |
| | | 3. Kartar Bus Service, Raikot | 1 | .. |
| | | 4. Fatehgarh Transport Co. Malerkotla | .. | 1 |
| | | 5. Nankana Sahib Transport Co. | .. | 1 |
| | | 6. Paul Bus Service, Sangrur | .. | 1 |
| 11. | D.T.O., Bhatinda | 1. Hem Kund Transport Co. | 3 | .. |
| | | 2. Mansahaian Transport Co. Mansa | .. | 2 |
| | | 3. Ashok Bus Service, Bahadaur | .. | 1 |
| 12. | D.T.O., Faridkot | 1. Hargobind Bus Service, Jaito | 1 | .. |
| | | 2. Green Roadways, Faridkot | 1 | 1 |
| | | 3. Highway Transport Co-op. Society, Baghapurana | .. | 1 |
| | | 4. Sewak Bus & Transport Co., Moga | 1 | 1 |
| | | 5. Malwa Bus Service, Moga | 2 | 2 |
| | | 6. Sighawala Coop. Transport Society, Moga | 1 | .. |
| | | 7. Lahore-Sargodha Transport Co. Malout | 2 | .. |
| | | Total .. | 56 | 66 |

**Police Stations and Police Chowkies in District Amritsar**

73. **Comrade Satya Pal Dang :** Will the Chief Minister be pleased to state:

(a) the names of police stations in District Amritsar alongwith the strength of the staff sanctioned for each Police Station and the strength of the population falling within the jurisdiction of each ;

(b) the names of police chowkies in District Amritsar alongwith the strength of the sanctioned staff for each Police Chowkies and the strength of population falling within the jurisdiction of each ;

(c) whether any proposal to upgrade some of the police chowkies as police stations has been under the consideration of the Government during the last one or two years ;

(d) the number and names of police chowkies in the State which have quaters or rooms for night stay or any part of their staff and which do not have any such arrangements ?

**Sardar Parkash Singh Badal :**

**Police Stations (a)**

| Serial No. | Name of Police Station | Strength | | | | | Population |
|---|---|---|---|---|---|---|---|
| | | Inspector | S.I. | A.S.I. | H.C. | Constables | |
| 1. | P.S. 'A' Division Amritsar City .. | .. | 1 | 4 | 11 | 106 | 76,826 |
| 2. | P.S. 'B' Division, Amritsar City .. | .. | 1 | 4 | 10 | 88 | 1,00,000 |
| 3. | P.S. 'C' Division, Amritsar City .. | .. | 2 | 5 | 13 | 114 | 14,000 |
| 4. | P.S. 'D' Division, Amritsar City .. | .. | 2 | 5 | 13 | 119 | 54,800 |
| 5. | P.S. 'E' Division, Amritsar City .. | 1 | 2 | 7 | 16 | 144 | 1,12,235 |
| 6. | P.S. Civil Lines, Amritsar | .. | 1 | 5 | 5 | 52 | 68,000 |
| 7. | P.S. Sadar, Amritsar .. | .. | 1 | 7 | 5 | 37 | 2,17,000 |
| 8. | P. S. Kathunangal .. | .. | 1 | 2 | 1 | 17 | 1,20,000 |
| 9. | P.S. Gharinda .. | .. | 1 | 3 | 1 | 25 | 56,600 |
| 10. | P.S. Lopoke .. | .. | 1 | 5 | 2 | 21 | 1,65,000 |
| 11. | P.S.Ramdas .. | .. | 1 | 1 | 2 | 33 | 65,000 |
| 12. | P.S. Ajnala .. | .. | 1 | 3 | 1 | 25 | 80,000 |

[Chief Minister]

| Serial No. | Name of Police Station | Strength | | | | | Population |
|---|---|---|---|---|---|---|---|
| | | Inspector | S.I. | A.S.I. | H.C. | Constables | |
| 13. | P.S. Taran Taran | .. | 1 | 3 | 2 | 10 | 76,598 |
| 14. | P.S. Sirhali | .. | 1 | 7 | 2 | 23 | 2,30,065 |
| 15. | P.S. Jandiala | .. | 1 | 4 | 3 | 29 | 90,000 |
| 16. | P·S. Verowal | .. | 1 | 3 | 2 | 17 | 1,41,020 |
| 17. | P.S. Beas | .. | 1 | 4 | 2 | 19 | 1,4,2379 |
| 18. | P.S. Majitha | .. | 1 | 3 | 2 | 27 | 98,535 |
| 19. | P.S. Jhabal | .. | 1 | 4 | 2 | 19 | 88,609 |
| 20. | P.S. Valtoha | .. | 1 | 4 | 2 | 25 | 87,590 |
| 21. | P.S. Patti | .. | 1 | 5 | 3 | 27 | 70,000 |
| 22. | P.S. Bhikhiwind | .. | 1 | 2 | 2 | 15 | 48,700 |
| 23. | P.S Khalra | .. | 1 | 2 | 1 | 23 | 80,000 |
| 24. | P.S. City Taran Taran | .. | 1 | 3 | 4 | 27 | 81,900 |
| | **Police posts (b)** | | | | | | |
| 1. | Police Post Islamabad (Amritsar City) | .. | 1 | 1 | 2 | 25 | 12,000 |
| 2. | Police Post Lohgarh (Amritsar City) | .. | .. | 1 | 2 | 12 | 8,000 |
| 3. | P.P. Durgayana(Amritsar City) | .. | .. | 1 | 1 | 6 | 7,000 |
| 4. | P. P. Civil Lines, Amritsar | .. | .. | .. | 1 | 8 | 8,000 |
| 5. | P.P. Majitha Road, Amritsar | .. | .. | 1 | 1 | 12 | 24,000 |
| 6. | P. P. Albert Road, Amritsar | .. | .. | 1 | 1 | 10 | 15,000 |
| 7. | P.P. Chheharta, Amritsar | .. | .. | 1 | 1 | 10 | 10,000 |
| 8. | P.P. Khasa, Amritsar | .. | .. | .. | 1 | 6 | 12,000 |
| 9. | P.P. Verka, Amritsar | .. | .. | 1 | 1 | 6 | 80,000 |
| 10. | P.P. Kahangarh (P.S. Gharinda) | .. | 1 | .. | 2 | 16 | 15,700 |
| 11. | P.P. Kairon (P.S. Sirhali) | .. | .. | 1 | .. | 7 | 26,122 |
| 12. | P.P. Khemkaran (P.S. Valtoha) | .. | 1 | 1 | 1 | 16 | 13,000 |
| 13. | P.P. Ghariala (P.S. Valtoha) | .. | .. | 1 | 1 | 8 | 4,902 |
| 14. | P·P. Sur Singh (P. S. Bhikhiwind) | .. | .. | 1 | 1 | 10 | 14,500 |
| 15. | P.P. Sabraha (P.S. Patti) | .. | .. | 1 | 1 | 10 | 7,000 |

(c) No proposal for upgrading of Police Posts of District Amritsar is under consideration with the State Government. Proposal for upgrading of Police Posts Chheherta, Verka and Khemkaran to Police Stations are being processed according to the Police Rules ;

(d) There are 58 police posts sanctioned in the State. out of these, 23 Police Posts have quarters/rooms and 35 have no quarters/rooms for night stay by the staff.

The names of the police posts having quarters/rooms and the names of the Police Posts having no quarters/rooms for night stay are given as below :—

| District | Name of Police Post having quarters/rooms for night stay | Name of Police Post having no quarters/rooms for night stay |
|---|---|---|
| Patiala .. | 1. Sanaur | 1. Shutrana |
| | 2 Tripri | 2. Patran |
| | 3. Jadid | 3. Fatehgarh Sahib |
| | 4. Rajpura Town | |
| Sangrur .. | 1. Lohatbaddi | 1. Khanauri |
| | | 2 Habdiaya |
| | | 3. Cheema |
| | | 4. Himtana |
| | | 5. Kup Kalan |
| Ru pnagar .. | 1 Naya Nangal | 1. Gharuan |
| | 2. Mohali | |
| Ludhiana .. | 1. Dehara | 1. Walipur |
| | 2. Malaud | |
| Ferozepur .. | .. | 1· Railway Colony Ferozepur |
| | | 2. City Dharamkot |
| | | 3. Jalalabad |
| | | 4. Zira |
| | | 5 Canal Colony Makhu |
| Bhatinda .. | 1. Bhucho | .. |
| | 2. Talwandi Sabo | |
| | 3. Rampura | |
| Faridkot .. | 1. Gidderbaha Sadiq | 1. Badal |

[ Chief Minister ]

| District | Name of Police Posts having quarters/rooms for night stay | Name, of Police posts having no quarters/rooms for night stay |
|---|---|---|
| Amritsar .. | 1. Khemkaran | 1. Islamabad |
| | | 2. Lohgarh |
| | | 3. Durgayana |
| | | 4. Civil Lines |
| | | 5. Majitha Road |
| | | 6. Albert Road |
| | | 7. Chheharta |
| | | 8. Khasa |
| | | 9. Verka |
| | | 10. Kahangarh |
| | | 11. Kairon |
| | | 12. Gharinda |
| | | 13. Sur Singh |
| | | 14. Sabrha |
| Gurdaspur .. | 1. Qadian | 1. Dhariwal |
| | 2. Dinanagar | 2. Dunera |
| | 3. Dhanpur | 3. Derababa Nanak |
| | 4 Ghuman | 4. Udhamwal |
| | | 5. Sujanpur |
| Jullundur .. | 1. Rahon | .. |
| | 2. Lohian | |
| Hoshiarpur .. | 1. Bhunga | |
| | 2. Gardhiwal | |

**Allegations against Shri Kaur Singh Sarpanch, Gram Panchayat Khiala Kalan, Block Mansa, District Bhatinda**

74. **Comrade Satya Pal Dang** : Will the Minister for Development be pleased to state:

(a) whether Shri Kaur Singh, Sarpanch, Gram Panchyat Village Khiala Kalan, Block Mansa, District Bhatinda is under suspension ; if so since when ;

(b) the grounds on which the said sarpanch was suspended ;

(c) whether the said Sarpanch has filed an appeal to higher authority for his reinstatement, if so, with what result ?

ਸਰਦਾਰ ਆਤਮਾ ਸਿੰਘ : (ੳ) ਹਾਂ ਜੀ। 6.5.1976 ਤੋਂ ਮੁਅੱਤਲ ਹੈ।

(ਅ) ਗਰਾਮ ਪੰਚਾਇਤ ਦੇ ਫੰਡ ਦਾ ਗਬਨ ਅਤੇ ਇਮਾਰਤੀ ਸਾਮਾਨ ਦੀ ਕੁਵਰਤੋਂ ਅਤੇ ਕਰਤੱਵ ਦੀ ਅਣਗਹਿਲੀ।

(ੲ) ਨਹੀਂ ਜੀ।

---

**Unstarred Question No. 78**

(Extension was asked for in respect of Unstarred Question No. 78)

ਡੀ. ਓ. 1501-11 (11)-78

ਸੁਖਦੇਵ ਸਿੰਘ ਢੀਂਡਸਾ,

ਰਾਜ ਮੰਤਰੀ,

ਟਰਾਂਸਪੋਰਟ ਅਤੇ ਖੇਡਾਂ, ਪੰਜਾਬ।

13 ਮਾਰਚ, 1978

ਪਿਆਰੇ ਸਰਦਾਰ ਰਵੀ ਇੰਦਰ ਸਿੰਘ ਜੀ,

ਪੰਜਾਬ ਵਿਧਾਨ ਸਭਾ ਦੇ ਅਨਸਟਾਰਡ ਸਵਾਲ ਨੰ: 78 ਜੋ ਮਿਤੀ 13 ਮਾਰਚ, 1978 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

ਸਤਿਕਾਰ ਸਹਿਤ।

ਹਿਤੂ,
ਸਹੀ/........
(ਸੁਖਦੇਵ ਸਿੰਘ ਢੀਂਡਸਾ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

---

**Unstarred Question No. 112**

(Extension was asked for in respect of Unstarred Question No. 112)

ਸਭਾ ਦੇ ਸੁਆਲ ਨੰ: 112, ਜੋ ਮਿਤੀ 13 ਮਾਰਚ, 1978 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਸ੍ਰੀ ਸੱਤ ਪਾਲ ਡਾਂਗ, ਐਮ. ਐਲ. ਏ. ਦੇ ਵੱਲੋਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

[ ਸ੍ਰੀ ਸਪੀਕਰ ]

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਸਹੀ ।

ਸਿਖਿਆ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗ : ਸ: ਪੱਤਰ ਨੰ : 1734–3ਸਿ(4)–78 ਮਿਤੀ ਚੰਡੀਗੜ੍ਹ, 10 ਮਾਰਚ, 1978

---

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣਾ ਹੈ ਜੀ ।

---

## QUESTION OF PRIVILEGE

**Mr. Deputy Speaker :** To-day I have received notice of a Privilege Motion from Dr. Kewal Krishan, M.L.A. where in he has alleged that an important policy statement has been made by the Development Minister of Punjab outside the House on 11th and 12th March, 1978 in village Ajnoha, District Hoshiarpur and village Vahia near Phagwara. He has announced that Panchayat Samitis would be abolished and in future election of Sarpanches would be held from the Panches. The Member has stated that such an announcement is improper and against the well established parliamentary practice, usage and convention. Thus the Minister has breached the Privilege of the House.

Before I give my ruling, I would like to ascertain the facts from the Minister concerned. Accordingly, I am writing a letter to him. On receipt of his reply, I shall give my ruling.

---

## CALL ATTENTION NOTICES UNDER RULE 66

(क्रम नं० 37)

**डा देव राज नसराला :** मैं सरकार का ध्यान एक ज़रूरी मामले की तरफ दिलाता हूं, अर्थात्, तहसील जगराओं, जिला लुधियाना के गांव भठा धूहा और अन्य गांवों के हरिजनों, जिन्हें काफी लम्बे समय से 20 वर्षों के लिये ज़मीन पटे पर दी गई थी, को गुंडों की सहायता से मालिकों ने उनकी ज़मीनों से ज़बरदसती निकाल दिया, फसलें तबाह कर दी और घर गिरा दिये गये। यह बहुत अहम मसला है। हरिजनों के साथ ज्यादती हुई है। इस से हरिजनों में बहुत रोष पाया जा रहा है। अगर इस रोष को ठंडा न किया गया तो हो सकता है कि कोई झगड़ा उठ पड़े और संघर्ष शुरु हो जाए। इस लिये हरिजनों की फसलों और घरों के मुआवज़े देने के लिये और उन को उन ज़मीनों से बेदखल न करने के बारे में सरकार को चाहिये कि इस सदन में बयान दें।

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : (ਮਾਲ ਅਤੇ ਪੁਨਰਵਾਸ ਮੰਤਰੀ)** ਈਸਟ ਪੰਜਾਬ ਯੂਟੀਲਾਈਜ਼ੇਸ਼ਨ ਆਫ ਲੈਂਡ ਐਕਟ, 1949 ਦੀ ਧਾਰਾ 3(1) ਅਧੀਨ ਪ੍ਰਾਈਵੇਟ ਮਾਲਕਾਂ ਦੀ ਖਾਲੀ ਪਈ ਜ਼ਮੀਨ ਮਾਲ ਵਿਭਾਗ ਨੇ ਵੱਖ ਵੱਖ ਆਦਮੀਆਂ ਨੂੰ ਇਸ ਐਕਟ ਦੀ ਧਾਰਾ 5 ਅਧੀਨ 20 ਸਾਲਾਂ ਲਈ ਪਟੇ ਤੇ ਦਿਤੀ ਸੀ। ਪਟੇ ਦੀ ਮਿਆਦ ਸਾਲ 1975 ਵਿਚ ਖਤਮ ਹੋ ਗਈ ਸੀ। ਕੁਲੈਕਟਰ, ਜਗਰਾਉਂ ਨੇ ਇਸ ਐਕਟ ਦੇ ਸੈਕਸ਼ਨ 7 ਅਧੀਨ ਮਿਤੀ 11 ਅਕਤੂਬਰ, 1976 ਨੂੰ ਹੁਕਮ ਕੀਤਾ ਸੀ ਇਸ ਜ਼ਮੀਨ ਦਾ ਕਬਜ਼ਾ ਮਾਲਕਾਂ ਨੂੰ ਦੇ ਦਿੱਤਾ ਜਾਵੇ। ਕੁਲੈਕਟਰ ਦੇ ਇਸ ਹੁਕਮ ਦੇ ਵਿਰੁੱਧ 8 ਜੁਡੀਸ਼ਅਲ ਅਪੀਲਾਂ ਕਮਿਸ਼ਨਰ, ਪਟਿਆਲਾ ਡਵੀਜ਼ਨ, ਪਟਿਆਲਾ ਦੀ ਅਦਾਲਤ ਵਿਚ ਪਟੇਦਾਰਾਂ ਵੱਲੋਂ ਫਾਈਲ ਕੀਤੀਆਂ ਗਈਆਂ ਸਨ ਅਤੇ ਕਮਿਸ਼ਨਰ ਦੇ ਹੁਕਮ ਮਿਤੀ 15 ਨਵੰਬਰ, 1976 ਦੁਆਰਾ ਮਿਤੀ 8 ਦਸੰਬਰ, 1976 ਤੱਕ ਇਸ ਮਾਮਲੇ ਬਾਰੇ ਸਟੇ ਦੇ ਦਿੱਤੀ ਗਈ ਸੀ। ਇਹ ਅਪੀਲਾਂ ਮਿਤੀ 27 ਦਸੰਬਰ, 1977 ਨੂੰ ਕਮਿਸ਼ਨਰ ਨੇ ਰੱਦ ਕਰ ਦਿੱਤੀਆਂ ਸਨ। ਜ਼ਮੀਨ ਮਾਲਕਾਂ ਨੇ ਹੁਕਮਾਂ ਦੀ ਪਾਲਣਾ ਕਰਾਉਣ ਸਬੰਧੀ ਮਿਤੀ 11 ਜਨਵਰੀ, 1978 ਨੂੰ ਕਾਰਵਾਈ ਸ਼ੁਰੂ ਕਰਵਾਈ ਸੀ ਅਤੇ ਕਬਜ਼ਾ ਦੇਣ ਬਾਰੇ ਵਰੰਟ ਮਾਲ ਵਿਭਾਗ ਦੇ ਹੇਠਲੇ ਅਮਲੇ ਨੂੰ ਭੇਜੇ ਗਏ ਸਨ। ਖੜੀ ਫਸਲ, ਬੋਰ ਅਤੇ ਕੱਚੇ ਮਕਾਨਾਂ ਦੇ ਮੁਆਵਜ਼ੇ ਦਾ ਅਨੁਮਾਨ (ਅਸੈਸਮੈਂਟ) ਮਿਤੀ 13 ਜਨਵਰੀ, 1978 ਨੂੰ ਲਗਾਇਆ ਗਿਆ ਸੀ। ਮੁਆਵਜ਼ੇ ਦੀ ਰਕਮ ਮਿਤੀ 16 ਜਨਵਰੀ, 1978 ਨੂੰ ਜ਼ਮੀਨ ਮਾਲਕਾਂ ਨੂੰ ਜਮ੍ਹਾਂ ਕਰਵਾ ਦਿਤੀ ਸੀ ਅਤੇ ਮਾਲ ਵਿਭਾਗ ਦੇ ਹੇਠਲੇ ਅਮਲੇ ਨੇ ਜ਼ਮੀਨ ਦਾ ਕਬਜ਼ਾ ਮਿਤੀ 17 ਜਨਵਰੀ, 1978 ਨੂੰ ਮਾਲਕਾਂ ਨੂੰ ਦਿਵਾ ਦਿੱਤਾ ਹੈ। ਜਿਥੋਂ ਤੱਕ ਕੱਚੇ ਕੋਠਿਆਂ ਨੂੰ ਜ਼ਬਰਦਸਤੀ ਢਾਹੁਣ ਅਤੇ ਖੜੀ ਫਸਲ ਨੂੰ ਤਬਾਹ ਕਰਨ ਦਾ ਦੋਸ਼ ਕੁਝ ਆਦਮੀਆਂ ਦੇ ਵਿਰੁੱਧ ਹੈ, ਇਸ ਬਾਰੇ ਮਿਤੀ 5 ਫਰਵਰੀ 1978 ਨੂੰ ਐਫ਼. ਆਈ. ਆਰ ਮੁਕੱਦਮਾ ਨੰ. 31 ਜ਼ੇਰ ਦਫਾ 447, 427, 440, 452, 342, 506, 467/120-ਈ-148-149 ਆਈ. ਪੀ. ਸੀ. ਅਤੇ 27/54/59 ਦਾਖਾ ਪੁਲਿਸ ਨੇ ਦਰਜ਼ ਕਰ ਲਿਆ ਹੈ ਅਤੇ ਇਸ ਮਾਮਲੇ ਦੀ ਪੜਤਾਲ ਕੀਤੀ ਜਾ ਰਹੀ ਹੈ।

ਈਸਟ ਪੰਜਾਬ ਯੂਟੀਲਾਈਜ਼ੇਸ਼ਨ ਆਫ ਲੈਂਡ ਐਕਟ, 1949 ਦੀ ਧਾਰਾ 5 ਅਧੀਨ ਜਿਸ ਜ਼ਮੀਨ ਦਾ ਕੁਲੈਕਟਰ ਨੇ ਧਾਰਾ 3 ਅਧੀਨ ਕਬਜ਼ਾ ਲਿਆ ਹੋਵੇ ਉਹ ਘੱਟ ਤੋਂ ਘੱਟ 7 ਸਾਲ ਅਤੇ ਵੱਧ ਤੋਂ ਵੱਧ 20 ਸਾਲ ਤੱਕ ਪੱਟੇ ਤੇ ਦਿਤੀ ਜਾ ਸਕਦੀ ਹੈ। ਇਸ ਕੇਸ ਵਿਚ ਇਹ ਜ਼ਮੀਨ 20 ਸਾਲਾਂ ਲਈ ਪੱਟੇ ਤੇ ਦਿਤੀ ਗਈ ਸੀ ਅਤੇ ਇਸ ਤੋਂ ਵੱਧ ਸਮੇਂ ਲਈ ਪੱਟੇ ਤੇ ਦੇਣ ਬਾਰੇ ਐਕਟ ਵਿਚ ਕੋਈ ਉਪਬੰਧ ਨਹੀਂ। ਇਸ ਐਕਟ ਵਿਚ ਅਜਿਹੀ ਜ਼ਮੀਨ ਨੂੰ ਆਬਾਦ ਕਰਨ ਬਾਰੇ ਪੱਟੇਦਾਰਾਂ ਨੂੰ ਕੋਈ ਮੁਆਵਜ਼ਾ ਦੇਣ ਬਾਰੇ ਵੀ ਉਪਬੰਧ ਨਹੀਂ ਹੈ। ਇਸ ਸੈਕਸ਼ਨ 7 ਅਧੀਨ ਪੱਟੇਦਾਰੀ ਦਾ ਸਮਾਂ ਖਤਮ ਹੋਣ ਉਪਰੰਤ ਇਹ ਜ਼ਮੀਨ ਜ਼ਮੀਨ ਮਾਲਕਾਂ ਨੂੰ ਵਾਪਿਸ ਕਰਨ ਦਾ ਅਧਿਕਾਰ ਕੁਲੈਕਟਰਜ਼ ਨੂੰ ਹੈ ਅਤੇ ਉਹ ਇਸ ਅਧੀਨ ਕਾਰਵਾਈ ਕਰ ਚੁੱਕੇ ਹਨ ਅਤੇ ਜ਼ਮੀਨ ਦਾ ਕਬਜ਼ਾ ਮਾਲਕਾਂ ਨੂੰ ਕਾਨੂੰਨ ਅਨੁਸਾਰ ਹੀ ਦਿਤਾ ਗਿਆ ਹੈ।

**ਕਾਮਰੇਡ ਦਯਾ ਸਿੰਘ ਘਮਾਣੇਵਾਲ :** ਜਦ ਮੁਜ਼ਾਰਾ ਐਕਟ ਦੇ ਵਿਚ ਇਹ ਗੱਲ ਦਿਤੀ ਗਈ ਹੈ ਕਿ 6 ਸਾਲ ਕੋਈ ਮੁਜ਼ਾਰਾ ਜ਼ਮੀਨ ਵਾਹ ਲਏ ਤਾਂ ਉਸ ਨੂੰ ਬੇਦਖਲ ਨਹੀਂ ਕੀਤਾ ਜਾ ਸਕਦਾ, ਤਾਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਹਰੀਜਨਾਂ ਨੂੰ ਜਿਨ੍ਹਾਂ ਨੂੰ ਸਰਕਾਰੀ ਤੌਰ ਤੇ ਜੰਗਲ ਜ਼ਮੀਨਾਂ ਦਿੱਤੀਆਂ ਗਈਆਂ ਸਨ ਉਹ ਬੰਜਰ ਸਨ ਅਤੇ ਕਾਫੀ ਦੇਰ ਤੋਂ ਬੰਜਰ ਜ਼ਮੀਨ ਪਈ ਸੀ। ਉਨ੍ਹਾਂ ਨੇ ਉਹ ਜ਼ਮੀਨ 23 ਸਾਲ ਵਾਹੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਰੀਜਨ ਮੁਜ਼ਾਰਿਆਂ ਨੂੰ ਜ਼ਮੀਨ ਤੇ ਮੁੜ ਵਸਾਇਆ ਜਾਵੇਗਾ ਜਾਂ ਹੋਰ ਜ਼ਮੀਨ ਦਿਤੀ ਜਾਵੇਗੀ ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਸਵਾਲ ਪੁੱਛੋ।

**ਕਮਰੇਡ ਦਯਾ ਸਿੰਘ ਘੁਮਾਣੇਵਾਲ** : ਪਹਿਲੀ ਗੱਲ ਤਾਂ ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਇਹ ਜਿਹੜਾ ਲੈਂਡ ਯੂਟੀਲਾਈਜ਼ੇਸ਼ਨ ਐਕਟ ਬਣਿਆ ਸੀ ਉਸ ਦੇ ਮੁਤਾਬਿਕ ਉਨ੍ਹਾਂ ਲੋਕਾਂ ਨੂੰ ਜਿਹੜੇ ਪਾਕਿਸਤਾਨ ਤੋਂ ਆਏ ਸਨ ਉਨ੍ਹਾਂ ਨੂੰ ਉਹ ਜ਼ਮੀਨ ਅਲਾਟ ਹੋਈ ਸੀ। ਉਹ ਬਹੁਤ ਸਾਰੇ ਕੋਈ ਜਲੰਧਰ ਕੋਈ ਦਿੱਲੀ ਅਤੇ ਕੋਈ ਹੋਰ ਕਿਸੇ ਜਗ੍ਹਾਂ ਦੁਕਾਨਾਂ ਕਰਦੇ ਹਨ। ਉਹ ਜ਼ਮੀਨ ਬੰਜਰ ਹੋ ਗਈ ਸੀ। (ਵਿਘਨ) ਸਰਕਾਰ ਨੇ ਉਸ ਐਕਟ ਥੱਲੇ ਉਹ ਜ਼ਮੀਨਾਂ ਦਿਤੀਆਂ ਸਨ। (ਵਿਘਨ) ਮਨਿਸਟਰ ਕਹਿੰਦਾ ਹੈ ਉਹ ਪਹਿਲੇ ਮਾਲਕਾਂ ਕੋਲੋਂ ਛੁਡਾ ਰਹੇ ਹਨ। ਇਹ ਪਟਵਾਰੀਆਂ ਨਾਲ ਮਿਲਕੇ ਉਨ੍ਹਾਂ ਨੇ ਹੇਰਾਫੇਰੀ ਕਰਕੇ ਹੋਰ ਬੰਦਿਆਂ ਦੇ ਨਾਮ ਤੇ ਰਜਿਸਟਰੀਆਂ ਕਰਵਾਈਆਂ ਹੋਈਆਂ ਹਨ। ਉਹ ਜ਼ਮੀਨ ਛੁਡਵਾ ਰਹੇ ਹਨ। ਇਸ ਲਈ ਕੀ ਵਜ਼ੀਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣਗੇ ਕਿ ਕੀ ਉਹ ਹੀ ਜ਼ਮੀਨ ਪਹਿਲੇ ਮਾਲਕ ਛੁਡਵਾ ਰਹੇ ਹਨ ਜਾਂ ਹੋਰ ਕੋਈ ਛੁਡਵਾ ਰਹੇ ਹਨ ? ਦੂਸਰਾ ਸਵਾਲ ਮੇਰਾ ਇਹ ਹੈ ..............

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਕ ਸਮੇਂ ਇਕ ਹੀ ਸਵਾਲ ਪੁੱਛ ਸਕਦੇ ਹੋ।

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨਜ਼ ਦਾ ਜੋ ਪਰੋਸੀਜਰ ਲੋਕ ਸਭਾ ਵਿਚ ਹੈ, ਉਸ ਵੱਲ ਵੀ ਧਿਆਨ ਰਖਣਾ ਚਾਹੀਦਾ ਹੈ। ਉਸ ਨੂੰ ਸਾਹਮਣੇ ਰੱਖਕੇ ਫੈਸਲਾ ਹੋਣਾ ਚਾਹੀਦਾ ਹੈ। ਇਸ ਚੀਜ਼ ਨੂੰ ਦੇਖਦੇ ਹੋਏ ਫੈਸਲਾ ਕੀਤਾ ਹੈ ਕਿ 3 ਕਾਲ ਅਟੈਨਸ਼ਨ ਮੋਸ਼ਨਾਂ ਤੋਂ ਵੱਧ ਐਡਮਿਟ ਨਹੀਂ ਹੋਣਗੀਆਂ ਅਤੇ ਜੇ 3 ਤੋਂ ਵੱਧ ਦੇ ਦਸਖਤ ਹੋਣਗੇ ਤਾਂ ਚੌਥੇ ਬੰਦੇ ਨੂੰ ਸਵਾਲ ਨਹੀਂ ਪੁਛਣ ਦਿਤਾ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਲੋਕ ਸਭਾ ਵਿਚ ਸਵਾਲ ਉਠਾਉਣ ਲਗਿਆਂ 6, 8 ਜਾਂ 10 ਮਿੰਟ ਲਈ ਵੀ ਗਲ ਕਰਨ ਦੀ ਇਜ਼ਾਜ਼ਤ ਹੁੰਦੀ ਹੈ। ਇਹ ਇਕ ਤਰ੍ਹਾਂ ਦੀ ਮਿਨੀ ਡਿਸਕਸ਼ਨ ਉਥੇ ਹੁੰਦੀ ਹੈ। ਇਸ ਕਰਕੇ ਉਨ੍ਹਾਂ ਨੂੰ ਆਪਣੀ ਗਲ ਕਰਨ ਦਿਉ ਜੀ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਇਨ੍ਹਾਂ ਨੇ ਕਹਿ ਲਿਆ ਹੈ ਜੋ ਕੁਝ ਕਹਿਣਾ ਚਾਹੁੰਦੇ ਸਨ ਔਰ ਇਨ੍ਹਾਂ ਨੂੰ ਕਾਫੀ ਸਮਾਂ ਮਿਲ ਗਿਆ ਹੈ ਪਰ ਸਵਾਲ ਇਕੋ ਹੀ ਪੁੱਛ ਸਕਦੇ ਹਨ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਦਯਾ ਸਿੰਘ ਜੀ ਨੇ ਜੋ ਫ਼ਰਮਾਇਆ ਹੈ, ਕਾਨੂੰਨੀ ਪੱਖ ਦੀ ਜੋ ਗਲ ਕੀਤੀ ਹੈ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੇਸ ਅਦਾਲਤ ਵਿਚ ਚਲ ਚੁਕੇ ਹਨ ਔਰ ਉਥੇ ਦੋਨੋਂ ਪਾਰਟੀਆਂ ਨੂੰ ਆਪਣੇ ਆਪਣੇ ਪੱਖ ਪੇਸ਼ ਕੀਤੇ ਹਨ। ਇਹ ਅਦਾਲਤੀ ਫੈਸਲੇ ਦੇ ਮੁਤਾਬਕ ਸਾਰੀ ਕਾਰਵਾਈ ਹੋਈ ਹੈ। ਇਸ ਦੇ ਵਿਚ ਕੋਈ ਸ਼ੱਕ ਦੀ ਗੁੰਜ਼ਾਇਸ਼ ਨਹੀਂ ਹੈ। ਅਦਾਲਤ ਦੇ ਫੈਸਲੇ ਦੇ ਮੁਤਾਬਿਕ ਹੀ ਮਾਲਕਾਂ ਨੂੰ ਕਬਜ਼ਾ ਦਿਵਾਇਆ ਹੈ ਔਰ ਸਹੀ ਮਾਲਕਾਂ ਨੂੰ ਕਬਜ਼ਾ ਦਿਵਾਇਆ ਹੈ। ਗਲਤ ਆਦਮੀਆਂ ਨੂੰ ਹੁਣ ਖੜਾ ਕੀਤਾ ਗਿਆ ਹੈ। ਐਸੀ ਗਲ ਬਿਲਕੁਲ ਕੋਈ ਨਹੀਂ ਹੈ। (ਵਿਘਨ) (ਕਾਮਰੇਡ ਦਯਾ ਸਿੰਘ ਜੀ ਵੱਲੋਂ ਵਿਘਨ)।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, 2 ਮੈਂਬਰ ਸਾਹਿਬਾਨ ਵੱਲੋਂ ਕਾਲ ਅਟੈਨਸ਼ਨ ਮੋਸ਼ਨ ਹੈ ਇਸ ਲਈ ਦੂਸਰੇ ਮੈਂਬਰ ਸਾਹਿਬਾਨ ਨੂੰ ਸਵਾਲ ਕਰ ਲੈਣ ਦਿਉ।

**ਡਾਕਟਰ ਦੇਵ ਰਾਜ ਨਸਰਾਲਾ** : ਡਿਪਟੀ ਸਪੀਕਰ ਸਾਹਿਬ, ਕੀ ਸਰਕਾਰ ਇਸ ਗਲ ਲਈ ਕਮੇਟੀ ਬਣਾਉਣ ਲਈ ਤਿਆਰ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਮ. ਐਲ. ਏਜ਼ ਸਾਹਿਬਾਨ ਜਿਨ੍ਹਾਂ ਨੇ ਇਹ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ ਔਰ ਉਹ ਮੁਜ਼ਾਰੇ ਜਿਨ੍ਹਾਂ ਦਾ ਇਹ

ਜ਼ਿਕਰ ਕਰਦੇ ਹਨ, ਇਹ ਮੈਨੂੰ ਆ ਕੇ ਮਿਲ ਲੈਣ। ਜੇ ਇਕ ਨਵਾਂ ਪੈਸਾ ਵੀ ਬੇਇਨਸਾਫੀ ਹੋਈ ਹੋਵੇਗੀ ਤਾਂ ਮੈਂ ਦੂਰ ਕਰਵਾ ਦਿਆਂਗਾ।

**(Serial No. 42)**

1. **Comrade Satya Pal Dang**
2. **Comrade Darshan Singh Canadian** } : Sir, I beg to draw the
3. **Comrade Mehtab Singh Naukerian**

attention of the Government towards a matter of urgent public importance, namely, the P.W.D. (Public Health) authorities have been refusing to pay salaries/wages to class IV employees/labourers unless they accept 25 percent of their emoluments in the form of wheat. As a result a very large number of such employees/labourers in the district of Patiala (and elsewhere too) have not received their emoluments. There is widespread discontentment.

In view of the obvious and urgent importance of the matter, the Government may please be asked to make a statement in the House.

**ਸਰਦਾਰਨੀ ਸਤਵੰਤ ਕੌਰ ਸੰਧੂ** (ਭਲਾਈ ਮੰਤਰੀ) : ਡਿਪਟੀ ਸਪੀਕਰ ਸਾਹਿਬ ਭਾਰਤ ਸਰਕਾਰ ਨੇ ਫੂਡ ਫਾਰ ਵਰਕ ਨਾਮ ਦੇ ਨਾਲ ਇਕ ਸਕੀਮ ਸ਼ੁਰੂ ਕੀਤੀ ਹੈ ਜਿਸ ਦੇ ਅਧੀਨ ਉਸਾਰੀ ਅਤੇ ਦੇਖ ਭਾਲ ਦੇ ਕੰਮਾਂ ਲਈ ਅਤੇ ਲੋਕਾਂ ਨੂੰ ਰੋਜ਼ਗਾਰ ਦੇਣ ਲਈ ਕਣਕ ਦੀ ਵਰਤੋਂ ਕੀਤੀ ਜਾਵੇਗੀ। ਇਸ ਪ੍ਰੋਗਰਾਮ ਦਾ ਮੁੱਖ ਉਦੇਸ਼ ਇਹ ਹੈ ਕਿ ਰਾਜ ਸਰਕਾਰ ਪਾਸ ਵਿਕਾਸ ਦੇ ਕੰਮਾਂ ਲਈ ਜਿਹੜੇ ਸੀਮਤ ਸਾਧਨ ਉਪਲਬਧ ਹਨ, ਉਨ੍ਹਾਂ ਵਿਚ ਵਾਧਾ ਕੀਤਾ ਜਾਵੇ। ਇਸ ਪ੍ਰੋਗਰਾਮ ਅਧੀਨ ਭਾਰਤ ਸਰਕਾਰ ਵੱਲੋਂ ਕਣਕ ਪੰਜਾਬ ਰਾਜ ਨੂੰ ਫੂਡ ਕਾਰਪੋਰੇਸ਼ਨ ਆਫ ਇੰਡੀਆ ਦੇ ਗੁਦਾਮਾਂ ਵਿਚੋਂ ਮੁਫਤ ਦਿਤੀ ਜਾਵੇਗੀ। ਰਾਜ ਸਰਕਾਰ ਇਹ ਕਣਕ ਇਸ ਸਕੀਮ ਅਧੀਨ ਸ਼ਾਮਲ ਕੀਤੇ ਗਏ ਕੰਮ ਸਕੀਮਾਂ ਤੇ ਲਗੇ ਕਰਮਚਾਰੀਆਂ/ਮਜ਼ਦੂਰਾਂ ਨੂੰ ਉਨ੍ਹਾਂ ਦੀ ਮਜ਼ਦੂਰੀ ਦੇ ਕੁਝ ਹਿੱਸੇ ਦੇ ਤੌਰ ਤੇ ਦੇਵੇਗੀ। ਭਾਰਤ ਸਰਕਾਰ ਵੱਲੋਂ ਦਿਤੀ ਜਾਣ ਵਾਲੀ ਕਣਕ ਦੀ ਕੀਮਤ 115 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਰਾਜ ਸਰਕਾਰ ਦੀ ਆਮਦਨੀ ਵਿਚ ਵਾਧਾ ਗਿਣੀ ਜਾਵੇਗੀ। ਕਰਮਚਾਰੀਆਂ ਅਤੇ ਮਜ਼ਦੂਰਾਂ ਨੂੰ ਕਣਕ 115 ਰੁਪਏ ਪ੍ਰਤੀ ਕਵਿੰਟਲ ਡਿਪੂਆਂ ਤੋਂ ਦਿਤੀ ਜਾਵੇਗੀ।

ਜਨ ਸਿਹਤ ਵਿਭਾਗ ਨੂੰ ਸਾਲ 1977-78 ਵਾਸਤੇ 330 ਮੀਟ੍ਰਿਕ ਟਨ ਕਣਕ ਅਲਾਟ ਕੀਤੀ ਗਈ ਹੈ। ਇਹ ਸਕੀਮ ਮਾਰਚ, 1978 ਵਿਚ ਦਿਤੀ ਜਾਣ ਵਾਲੀ ਤਨਖਾਹ ਤੋਂ ਲਾਗੂ ਹੋਣੀ ਸੀ। ਇਹ ਠੀਕ ਹੈ ਕਿ ਫਰਵਰੀ, 1978 ਦੀ ਮਾਰਚ, 1978 ਵਿਚ ਦਿਤੀ ਜਾਣ ਵਾਲੀ ਤਨਖਾਹ/ਮਜ਼ਦੂਰੀ ਦੀ ਅਦਾਇਗੀ ਵਿਚ ਕੁਝ ਦੇਰੀ ਹੋਈ ਹੈ। ਇਸ ਦਾ ਕਾਰਨ ਇਹ ਹੈ ਕਿ ਤਨਖਾਹ/ਮਜ਼ਦੂਰੀ ਦੇ ਰੂਪ ਵਿਚ ਦਿਤੀ ਜਾਣ ਵਾਲੀ ਕਣਕ ਦੇ ਕੂਪਨ ਜਨ ਸਿਹਤ ਵਿਭਾਗ ਦੇ ਅਧਿਕਾਰੀਆਂ ਨੂੰ ਦੇਰੀ ਨਾਲ ਪ੍ਰਾਪਤ ਹੋਏ। ਇਸ ਸਕੀਮ ਦੇ ਵਿਰੋਧ ਵਿਚ ਪਟਿਆਲਾ ਵਿਖੇ ਕਰਮਚਾਰੀਆਂ/ਮਜ਼ਦੂਰਾਂ ਦੀਆਂ ਕੁਝ ਯੂਨੀਅਨਾਂ ਵੱਲੋਂ ਕੁੱਝ ਵਿਖਾਵੇ ਕੀਤੇ ਗਏ ਸਨ, ਪ੍ਰੰਤੂ ਜਦੋਂ ਯੂਨੀਅਨਜ਼ ਦੇ ਨੇਤਾਵਾਂ ਨੂੰ ਇਹ ਦਸਿਆ ਗਿਆ ਕਿ ਕਣਕ ਸਿਰਫ ਉਨ੍ਹਾਂ ਕਰਮਚਾਰੀਆਂ/ਮਜ਼ਦੂਰਾਂ ਨੂੰ ਦਿਤੀ ਜਾਵੇਗੀ, ਜੋ ਰਜ਼ਾਮੰਦੀ ਨਾਲ ਲੈਣਾ ਚਾਹੁਣਗੇ, ਤਾਂ ਉਹ ਵੀ ਇਸ ਸਕੀਮ ਨਾਲ ਸਹਿਮਤ ਹੋ ਗਏ ਸਨ। ਉਸ ਤੋਂ ਬਾਅਦ ਇਸ ਸਕੀਮ ਦੇ ਵਿਰੋਧ ਵਿਚ ਵਰਕਰਜ਼ ਵੱਲੋਂ ਕੋਈ ਵਿਖਾਵਾ ਨਹੀਂ ਕੀਤਾ ਗਿਆ। ਕਿਸੇ ਕਿਸਮ ਦੀ ਗਲਤ ਫਹਿਮੀ ਨੂੰ ਰੋਕਣ ਲਈ ਫੀਲਡ ਅਧਿਕਾਰੀਆਂ ਨੂੰ ਫਿਰ ਹਦਾਇਤ ਕਰ ਦਿਤੀ ਗਈ ਹੈ ਕਿ ਉਹ ਇਸ ਸਕੀਮ ਤੇ ਅਮਲ ਵਰਕਰਜ਼ ਦੀ ਰਜ਼ਾਮੰਦੀ ਨਾਲ ਹੀ ਕਰਨ। ਕਈ ਥਾਵਾਂ

[ਭਲਾਈ ਮੰਤਰੀ]

ਤੇ ਕਰਮਚਾਰੀਆਂ/ਮਜ਼ਦੂਰਾਂ ਦੀ ਤਨਖਾਹ/ਮਜ਼ਦੂਰਾਂ ਦਾ ਕੁਝ ਹਿਸਾ ਕਣਕ ਦੇ ਰੂਪ ਵਿਚ ਦੇਣ ਵਾਸਤੇ ਰੋਕਿਆ ਗਿਆ ਸੀ। ਸਕੀਮ ਦੇ ਵਾਲੰਟਰੀ ਬੇਸਿਜ਼ ਨੂੰ ਮੁੱਖ ਰਖਦਿਆਂ ਹੋਇਆਂ ਇਹ ਰੋਕਿਆ ਹੋਇਆ ਹਿੱਸਾ ਉਨ੍ਹਾਂ ਕਰਮਚਾਰੀਆਂ/ਮਜ਼ਦੂਰਾਂ ਦੇ ਕੇਸ ਵਿਚ ਜਿਹੜੇ ਕਣਕ ਨਹੀਂ ਲੈਣਾ ਚਾਹੁੰਦੇ ਰੀਲੀਜ਼ ਕਰ ਦਿਤਾ ਗਿਆ ਹੈ ਜਾਂ ਕੀਤਾ ਜਾ ਰਿਹਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ , ਗੱਲ ਇਹ ਹੈ ਕਿ ਹਿੰਦੁਸਤਾਨ ਦੀ ਸਰਕਾਰ ਨੇ ਇਕ ਸਕੀਮ 'ਵਰਕ ਫਾਰ ਫੂਡ' ਚਲਾਈ ਸੀ। ਉਹ ਸਕੀਮ ਇਸ ਲਈ ਸੀ ਜਿਸ ਤਰ੍ਹਾਂ ਇਨ੍ਹਾਂ ਨੇ ਆਪ ਵੀ ਮੰਨਿਆਂ ਹੈ ਕਿ ਸਰਕਾਰ ਕੋਲ ਜਿਹੜੀ ਕਣਕ ਪਈ ਹੈ ਉਸ ਦੀ ਡਿਸਪੋਜ਼ਲ ਹੋਵੇ ਅਤੇ ਨਾਲ ਹੀ ਬੇਰੋਜ਼ਗਾਰੀ ਦੂਰ ਹੋ ਜਾਵੇ। ਇਹ ਨਵੀਂ ਸਕੀਮ ਚਲਾਈ ਸੀ ਔਰ ਇਸ ਕਰਕੇ ਚਲਾਈ ਸੀ ਕਿ ਨਵੇਂ ਲੋਕਾਂ ਨੂੰ ਭਰਤੀ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਕੁਝ ਕਣਕ ਦੀ ਸ਼ਕਲ ਵਿਚ ਤਨਖਾਹ ਦਾ ਹਿਸਾ ਮਿਲੇਗਾ। ਪਰ ਪੰਜਾਬ ਸਰਕਾਰ ਨੇ ਇਹ ਕੰਮ ਕਰਨ ਦੀ ਦੀ ਥਾਂ ਜਿਹੜੇ ਇਨ੍ਹਾਂ ਦੇ ਕੰਮ ਚਾਲੂ ਹਨ ਅਤੇ ਜਿਥੇ ਵਰਕ ਚਾਰਜ ਸਟਾਫ 2, 3 ਜਾਂ 4 ਸਾਲਾਂ ਤੋਂ ਲਗਿਆ ਹੋਇਆ ਹੈ ਉਨ੍ਹਾਂ ਨੂੰ ਮਜਬੂਰ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹ 25% ਤਨਖਾਹ ਦਾ ਹਿੱਸਾ ਕਣਕ ਦੇ ਕੂਪਨ ਵਿਚ ਲੈ ਲੈਣ ਜਿਹੜਾ ਕਿ ਹਿੰਦੁਸਤਾਨ ਦੀ ਸਕੀਮ ਦੀ ਸਪਿਰਿਟ ਅਤੇ ਲੋਕ ਹਿੱਤ ਦੇ ਖਿਲਾਫ਼ ਹੈ। ਜਿਹੜੇ ਪੁਰਾਣੇ ਇਮਪਲਾਈਜ਼ ਲਗੇ ਹੋਏ ਹਨ ਉਨ੍ਹਾਂ ਨੂੰ ਇਹ ਮਜ਼ਬੂਰ ਨਹੀਂ ਕਰ ਸਕਦੇ। ਹੁਣ ਜਦੋਂ ਮੁਜ਼ਾਰੇ ਹੋਏ ਤਾਂ ਇਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ। ਮੈਂ ਮਨਿਸਟਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਹੀ ਨਹੀਂ ਅਨੰਦਪੁਰ ਵਿਚ ਮੁਜ਼ਾਰੇ ਹੋਏ ਹਨ ਅਤੇ ਹੋਰ ਬਹੁਤ ਸਾਰੀਆਂ ਥਾਵਾਂ ਵਿਚ ਵੀ ਮੁਜ਼ਾਰੇ ਹੋਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬਾ ਹਿੰਦੁਸਤਾਨ ਦੀ ਸਰਕਾਰ ਦੀ ਸਕੀਮ ਦੇ ਮੁਤਾਬਿਕ ਆਪਣੇ ਮਹਿਕਮੇ ਨੂੰ ਹਦਾਇਤਾਂ ਕਰਨਗੇ ਕਿ ਨਵੀਆਂ ਸਕੀਮਾਂ ਬਣਾਉਣ ਅਤੇ ਉਸ ਦੇ ਵਿਚ ਜਿਹੜਾ ਕਣਕ ਲੈਣਾ ਚਾਹੇਗਾ, ਲੈ ਲਵੇਗਾ ਅਤੇ ਜਿਹੜੇ ਪੁਰਾਣੇ ਕਰਮਚਾਰੀ ਹਨ, ਪੁਰਾਣੇ ਵਰਕ ਚਾਰਜ ਕ੍ਰਮਚਾਰੀ ਲਗੇ ਹੋਏ ਹਨ ਕਿਸੇ ਥਾਂ ਡਾਇਰੈਕਟਲੀ ਜਾਂ ਇਨਡਾਰਿਕਟਲੀ ਉਨ੍ਹਾਂ ਨੂੰ ਆਪਣੀ ਤਨਖ਼ਾਹ ਦਾ 25 ਫੀ ਸਦੀ ਕਣਕ ਦਾ ਲੈਣ ਲਈ ਮਜਬੂਰ ਨਹੀਂ ਕੀਤਾ ਜਾਵੇਗਾ, ਇਹ ਕਹਿੰਦੇ ਹਨ ਕਿ ਕਣਕ ਸਸਤੀ ਦਿੰਦੇ ਹਾਂ ਪਰ ਡਿਪਟੀ ਸਪੀਕਰ ਸਾਹਿਬ, ਉਹ ਕਣਕ ਖਰਾਬ ਹੈ ਕਿ ਇਸ ਗਲ ਦੀ ਕੈਟੇਗੋਰੀਕਲੀ ਐਸ਼ੋਰੈਂਸ ਕੋਈ ਦੇਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਕਰਮਚਾਰੀ ਨੂੰ ਕਮਪੈਲ ਨਹੀਂ ਕੀਤਾ ਜਾਵੇਗਾ। ਅਗਰ ਕੋਈ ਮੁਲਾਜ਼ਮ ਕਣਕ ਲੈਣਾ ਚਾਹੇ ਤਾਂ ਦਿਤੀ ਜਾਵੇਗੀ ਨਹੀਂ ਤਾਂ ਪੂਰੀ ਤਨਖਾਹ ਦਿੱਤੀ ਜਾਵੇਗੀ।

**(Serial No. 44)**

1. **Sardar Beant Singh**
2. **Chaudhri Kanshi Ram**

: Sir, I beg to draw the attention of the Government towards a matter of urgent public importance, namely, that there is a great crash in the price of Gur and the Sugarcane. Sugar Mills are not lifting the sugarcane especially of Ludhiana District. There is a great resentment amongst the farmers. The Government may please make a statement.

**Agriculture Minister (Sardar Balwinder Singh Bhunder)** : The Government is aware about the fall in prices. . . . . .

**ਸਰਦਾਰ ਸਰਦਾਰਾ ਸਿੰਘ ਕੋਹਲੀ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ । ਇਨ੍ਹਾਂ ਨੂੰ ਕਹੋ ਕਿ ਪੰਜਾਬੀ ਵਿਚ ਜੁਆਬ ਦੇਣ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੋਹਲੀ ਸਾਹਿਬ, ਇਸ ਸਮੇਂ ਦੇ ਵਿਚ ਪੁਆਇੰਟ ਆਫ ਆਰਡਰ ਰੇਜ਼ ਨਹੀਂ ਹੋ ਸਕਦੇ । ਤੁਸੀਂ ਬੈਠੋ । (ਵਿਘਨ)

**ਕੁਝ ਆਵਾਜ਼ਾਂ** : ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬੀ ਵਿਚ ਜਵਾਬ ਦਿੱਤਾ ਜਾਵੇ । (ਵਿਘਨ)

**ਮੰਤਰੀ** : ਸਰਕਾਰ ਇਸ ਬਾਰੇ ਜਾਣੂ ਹੈ ਕਿ ਪਿਛਲੇ ਸੀਜ਼ਨ ਦੇ ਮੁਕਾਬਲੇ ਵਿਚ ਇਸ ਸੀਜ਼ਨ ਵਿਚ ਗੁੜ ਦੀਆਂ ਕੀਮਤਾਂ ਵਿਚ ਗਿਰਾਵਟ ਆਈ ਹੈ । ਦਰਅਸਲ ਇਹ ਸਮੱਸਿਆ ਦੇਸ਼ ਪੱਧਰ ਤੇ ਹੈ ਅਤੇ ਕੇਵਲ ਪੰਜਾਬ ਰਾਜ ਤੱਕ ਹੀ ਸੀਮਤ ਨਹੀਂ । ਇਸ ਦਾ ਕਾਰਨ ਗੰਨੇ ਦੀ ਵੱਧ ਉਪਜ ਹੈ । ਪੰਜਾਬ ਰਾਜ ਵਿਚ ਗੰਨੇ ਦੀ ਉਪਜ ਜਿਹੜੀ ਕਿ 1972-73 ਵਿਚ 48 ਲੱਖ ਟਨ ਸੀ ਇਸ ਸਾਲ ਲਗ ਭਗ 64 ਲੱਖ ਟਨ ਹੈ ।

2. ਪੰਜਾਬ ਰਾਜ ਦੀਆਂ ਖੰਡ ਮਿਲਾਂ ਦੀ ਗੰਨਾ ਪੀੜਨ ਦੀ ਸਮਰੱਥਾ 10 ਲੱਖ ਟਨ ਹੈ ਜਿਹੜੀ ਕਿ ਕੁਲ ਪੈਦਾਵਾਰ ਦਾ 15 ਪ੍ਰਤੀਸ਼ਤ ਹੈ । ਗੰਨੇ ਦੀ ਕੁਲ ਪੈਦਾਵਾਰ ਦਾ ਲਗ ਭਗ 10 ਪ੍ਰਤੀਸ਼ਤ ਹਿੱਸਾ ਬੀਜ ਆਦਿ ਵਾਸਤੇ ਇਸਤੇਮਾਲ ਹੁੰਦਾ ਹੈ ਅਤੇ ਬਾਕੀ ਦਾ 75 ਪ੍ਰਤੀਸ਼ਤ ਹਿੱਸਾ ਕਿਸਾਨਾਂ ਵੱਲੋਂ ਗੁੜ ਅਤੇ ਖੰਡਸਰੀ ਬਣਾਉਣ ਵਿਚ ਵਰਤਿਆ ਜਾਂਦਾ ਹੈ । ਇਸ ਕਾਰਨ ਮੰਡੀਆਂ ਵਿਚ ਗੁੜ ਦੀ ਆਮਦ ਬਹੁਤ ਜ਼ਿਆਦਾ ਹੈ ਜਿਸ ਕਰਕੇ ਗੁੜ ਦੀਆਂ ਕੀਮਤਾਂ ਵਿਚ ਕਮੀ ਆਈ ਹੈ । ਗੁੜ ਦੀ ਕੀਮਤ ਨੂੰ ਸਥਿਰ ਰੱਖਣ ਵਾਸਤੇ ਭਾਰਤ ਸਰਕਾਰ ਨੇ ਕੁਝ ਕਦਮ ਚੁਕੇ ਹਨ ਜਿਵੇਂ ਕਿ ਖੰਡਸਰੀ ਦੀ ਐਕਸਾਈਜ਼ ਡਿਊਟੀ ਵਿਚ 50 ਪ੍ਰਤੀਸ਼ਤ ਕੱਟ, ਗੁੜ ਦੀ ਨਿਰਯਾਤ ਪਾਲਿਸੀ ਵਿਚ ਨਰਮੀ ਅਤੇ ਨੈਫੇਡ ਗੁੜ ਦੀ ਕਾਫੀ ਮਾਤਰਾ ਦਾ ਖਰੀਦਿਆ ਜਾਣਾ ।

3. ਪੰਜਾਬ ਰਾਜ ਦੀਆਂ ਖੰਡ ਮਿੱਲਾਂ ਨੂੰ ਉਨ੍ਹਾਂ ਦੀ ਸਮਰੱਥਾ ਅਨੁਸਾਰ ਚਾਲੂ ਸਾਲ ਵਿਚ 10 ਲੱਖ ਟਨ ਗੰਨਾ ਪੀੜਨ ਵਾਸਤੇ ਅਲਾਟ ਕੀਤਾ ਗਿਆ ਹੈ । ਸਾਰੀਆਂ ਖੰਡ ਮਿੱਲਾਂ ਆਪਣੀ ਪੂਰੀ ਸਮਰੱਥਾ ਅਨੁਸਾਰ ਗੰਨਾ ਪੀੜ ਰਹੀਆਂ ਹਨ ਅਤੇ ਆਸ ਕੀਤੀ ਜਾਂਦੀ ਹੈ ਕਿ ਅਲਾਟ ਕੀਤਾ ਗਿਆ ਸਾਰਾ ਗੰਨਾ ਹਰ ਹਾਲਤ ਵਿਚ ਪੀੜ ਲਿਆ ਜਾਵੇਗਾ ।

ਗੰਨੇ ਦੀ ਘੱਟੋ ਘੱਟ ਸਟੈਚੂਟਰੀ ਕੀਮਤ ਮਿਲਵਾਰ ਭਾਰਤ ਸਰਕਾਰ ਵੱਲੋਂ ਨਿਸ਼ਚਿਤ ਕੀਤੀ ਜਾਂਦੀ ਹੈ । ਪੰਜਾਬ ਰਾਜ ਦੀਆਂ ਮਿੱਲਾਂ ਲਈ ਇਹ ਕੀਮਤ 8.60 ਰੁਪਏ ਤੋਂ 10.20 ਰੁਪਏ ਤੱਕ ਪ੍ਰਤੀ ਕੁਇੰਟਲ ਹੈ । ਲੇਕਿਨ ਪੰਜਾਬ ਦੀਆਂ ਮਿੱਲਾਂ ਨੂੰ ਇਸ ਬਾਰੇ ਰਾਜ਼ੀ ਕਰ ਲਿਆ ਗਿਆ ਕਿ ਉਹ ਫੈਕਟਰੀ ਗੇਟ ਤੇ ਗੰਨੇ ਦੀ ਕੀਮਤ 13.50 ਰੁਪਏ ਪ੍ਰਤੀ ਕੁਇੰਟਲ ਦੇਣ ਜਦਕਿ ਪਿਛਲੇ ਸਾਲ ਇਹ ਕੀਮਤ 13.25 ਰੁਪਏ ਪ੍ਰਤੀ ਕੁਇੰਟਲ ਦਿੱਤੀ ਗਈ ਸੀ ।

ਜਿਨ੍ਹਾਂ ਸਾਲਾਂ ਵਿਚ ਗੰਨੇ ਦੀ ਪੈਦਾਵਾਰ ਘੱਟ ਹੁੰਦੀ ਹੈ, ਉਨ੍ਹਾਂ ਸਾਲਾਂ ਵਿਚ ਗੁੜ ਅਤੇ ਖੰਡਸਰੀ ਦੀਆਂ ਕੀਮਤਾਂ ਵਿਚ ਕਾਫੀ ਵਾਧਾ ਹੋ ਜਾਂਦਾ ਹੈ ਅਤੇ ਜ਼ਿਮੀਦਾਰ ਆਪਣਾ ਗੰਨਾ ਮਿੱਲਾਂ ਨੂੰ ਦੇਣ ਦੀ ਬਜਾਏ ਗੁੜ ਅਤੇ ਖੰਡਸਰੀ ਬਣਾਉਣ ਲਈ ਮਹੱਤਤਾ ਦਿੰਦੇ ਹਨ ਕਿਉਂਕਿ ਇਸ ਨਾਲ ਉਨ੍ਹਾਂ ਨੂੰ ਮਾਲੀ ਤੌਰ ਤੇ ਕਾਫੀ ਲਾਭ ਹੁੰਦਾ ਹੈ । ਪਰ ਜਿਨ੍ਹਾਂ ਸਾਲਾਂ ਵਿਚ ਗੰਨੇ ਦੀ ਪੈਦਾਵਾਰ ਵੱਧ ਹੁੰਦੀ ਹੈ ਉਸ ਸਮੇਂ ਗੁੜ ਅਤੇ ਖੰਡਸਰੀ ਦੀ ਕੀਮਤ ਫਾਇਦੇਮੰਦ ਨਹੀਂ ਹੁੰਦੀ ਅਤੇ ਹਰ ਇਕ

[ਖੇਤੀਬਾੜੀ ਮੰਤਰੀ]

ਇਹ ਚਾਹੁੰਦਾ ਹੈ ਕਿ ਉਸ ਦਾ ਗੰਨਾ ਮਿੱਲ ਵੱਲੋਂ ਖਰੀਦਿਆ ਜਾਵੇ । ਲੇਕਿਨ ਮਿੱਲਾਂ ਆਪਣੀ ਸੀਮਤ ਸਮਰੱਥਾ ਕਾਰਨ ਇੰਨਾਂ ਗੰਨ੍ਹਾ ਪੀੜਨ ਵਿਚ ਯੋਗ ਨਹੀਂ ਭਾਵੇਂ ਉਹ ਗੰਨੇ ਦੀ ਪੀੜਾਈ ਗਰਮੀ ਦੇ ਕਾਫੀ ਅੰਤ ਤੱਕ ਜਾਰੀ ਰੱਖਣ ।

ਇਸ ਤੋਂ ਇਲਾਵਾ ਮਿੱਲਾਂ ਨੂੰ ਆਪਣੇ ਮਿੱਥੇ ਹੋਏ (ਅਸਾਈਂਡ) ਇਲਾਕੇ ਵਿਚੋਂ ਹੀ ਗੰਨਾ ਖਰੀਦਣਾ ਹੁੰਦਾ ਹੈ । ਲੁਧਿਆਣੇ ਦਾ ਕੁਝ ਇਲਾਕਾ ਮੁਰਿੰਡਾ, ਨਵਾਂ ਸ਼ਹਿਰ, ਧੂਰੀ ਅਤੇ ਫਗਵਾੜਾ ਮਿੱਲਾਂ ਦੇ ਅਸਾਈਂਡ ਇਲਾਕੇ ਵਿਚ ਆਉਂਦਾ ਹੈ। ਇਹ ਮਿੱਲਾਂ ਪਿਛਲੇ ਸਾਲਾਂ ਵਿਚ ਵੀ ਗੰਨੇ ਦੀ ਕੁਝ ਮਿਕਦਾਰ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਆਪਣੇ ਆਪਣੇ ਅਸਾਈਂਡ ਏਰੀਏ ਵਿਚੋਂ ਖਰੀਦ ਦੀਆਂ ਰਹੀਆਂ ਹਨ । ਲੁਧਿਆਣਾ ਜ਼ਿਲ੍ਹੇ ਦੀ ਪਿਛਲੇ 3 ਸਾਲਾਂ ਵਿਚ ਗੰਨੇ ਦੀ ਕੁਲ ਪੈਦਾਵਾਰ ਦੇ ਅੰਕੜੇ ਅਤੇ ਮਿੱਲਾਂ ਵੱਲੋਂ ਖਰੀਦਿਆ ਗਿਆ ਗੰਨਾ ਹੇਠ ਅਨੁਸਾਰ ਹੈ:—

| | | 1974-75 | 1975-76 | 1976-77 |
|---|---|---|---|---|
| ਗੰਨੇ ਦੀ ਪੈਦਾਵਾਰ (ਟੱਨਾਂ ਵਿਚ) | ... | 6,30,000 | 5,50,000 | 5,00,000 |
| ਮਿੱਲਾਂ ਵਲੋਂ ਖਰੀਦੀ ਗਈ ਗੰਨੇ ਦੀ ਮਿਕਦਾਰ (ਟੱਨਾਂ ਵਿਚ) | | 46,200 | 25,200 | 24,700 |
| ਮਿੱਲਾਂ ਵਲੋਂ ਕੁਲ ਪੈਦਾਵਾਰ ਦੀ ਖਰੀਦ ਦੀ% | | 7.3% | 4.6% | 4.9% |

ਚਾਲੂ ਸਾਲ ਵਿਚ ਲੁਧਿਆਣਾ ਜ਼ਿਲ੍ਹੇ ਦੀ ਗੰਨੇ ਦੀ ਅੰਦਾਜ਼ਨ ਪੈਦਾਵਾਰ, ਮਿੱਲਾਂ ਵਲੋਂ ਬਾਂਡ ਕੀਤੇ ਗਏ ਗੰਨੇ ਦੀ ਮਿਕਦਾਰ ਅਤੇ ਮਿੱਲਾਂ ਵੱਲੋਂ 9 ਮਾਰਚ, 1978 ਤੱਕ ਖਰੀਦੇ ਗਏ ਗੰਨੇ ਦੇ ਅੰਕੜੇ ਹੇਠ ਅਨੁਸਾਰ ਹਨ:—

| | | | |
|---|---|---|---|
| ਕੁਲ ਅੰਦਾਜ਼ਨ ਪੈਦਾਵਾਰ | ... | 5,50,000 | ਟਨ |
| ਮਿਲਾਂ ਵਲੋਂ ਬਾਂਡ ਕੀਤਾ ਗਿਆ ਗੰਨਾ | ... | 30,248 | ਟਨ |
| ਮਿਲਾਂ ਵੱਲੋਂ ਕੁਲ ਪੈਦਾਵਾਰ ਦੇ ਬਾਂਡ ਕੀਤੇ ਗਏ ਗੰਨੇ ਦੀ% | | 5.5% | |
| 9 ਮਾਰਚ, 1978 ਤੱਕ ਖਰੀਦਿਆ ਗਿਆ ਗੰਨਾ | ... | 10,300 | ਟਨ |

ਇਸ ਸਾਲ ਗੰਨੇ ਦੀ ਸਪਲਾਈ ਵਰਾਇਟਲ ਸ਼ਡਿਊਲ ਮੁਤਾਬਕ ਕੀਤੀ ਜਾ ਰਹੀ ਹੈ । ਲੁਧਿਆਣਾ ਜ਼ਿਲ੍ਹੇ ਵਿਚ ਅਗੇਤੀ ਕਿਸਮਾਂ ਦਾ ਗੰਨਾ ਨਾ ਹੋਣ ਵਜੋਂ ਮਿੱਲਾਂ ਇਸ ਇਲਾਕੇ ਤੋਂ ਸੀਜ਼ਨ ਦੇ ਸ਼ੁਰੂ ਵਿਚ ਗੰਨਾ ਨਹੀਂ ਖਰੀਦ ਸਕੀਆ । ਹੁਣ ਜਦੋਂ ਕਿ ਮਿੱਲਾਂ ਵਲੋਂ ਗੰਨੇ ਦੀਆਂ ਪਛੇਤੀਆਂ ਕਿਸਮਾਂ ਦੀ ਖਰੀਦ ਵੀ ਸ਼ੁਰੂ ਹੋ ਚੁਕੀ ਹੈ, ਲੁਧਿਆਣਾ ਜ਼ਿਲ੍ਹੇ ਵਿਚੋਂ ਵੀ ਗੰਨੇ ਦੀ ਖਰੀਦ ਹੋ ਰਹੀ ਹੈ । ਮਿਲਾਂ ਵਲੋਂ ਇਸ ਜ਼ਿਲ੍ਹੇ ਵਿਚ ਬਾਂਡ ਕੀਤੀ ਸਾਰੀ ਮਿਕਦਾਰ ਬਾਕੀ ਰਹਿੰਦੇ ਪਿੜਾਈ ਸੀਜ਼ਨ ਵਿਚ ਖਰੀਦ ਲਈ ਜਾਵੇਗੀ ।

ਸੋ ਇਸ ਵਾਸਤੇ ਇਹ ਕਹਿਣਾ ਯੋਗ ਨਹੀਂ ਹੈ ਕਿ ਖੰਡ ਮਿੱਲਾਂ ਵੱਲੋਂ ਗੰਨਾ ਨਹੀਂ ਚੁੱਕਿਆ ਜਾ ਰਿਹਾ । ਇਸ ਬਾਰੇ ਸਰਕਾਰ ਪੂਰੀ ਤਰ੍ਹਾਂ ਸਾਵਧਾਨ ਹੈ ਅਤੇ ਜ਼ਿਮੀਦਾਰ ਨੂੰ ਉਸ ਦੀ ਗੰਨੇ ਦੀ ਫਸਲ ਤੋਂ ਯੋਗ ਰਿਟਰਨ ਦਵਾਉਣ ਵਾਸਤੇ ਹਰ ਕੋਸ਼ਿਸ਼ ਕੀਤੀ ਜਾ ਰਹੀ ਹੈ । ਖੰਡ ਮਿੱਲਾਂ ਗਰਮੀ ਦੇ ਅਖੀਰ ਤਕ ਪਿੜਾਈ ਸ਼ੁਰੂ ਰੱਖਣਗੀਆਂ ਅਤੇ ਉਨ੍ਹਾਂ ਵੱਲੋਂ ਬਾਂਡ ਕੀਤੇ ਗੰਨੇ ਦੀ ਮਿਕਦਾਰ ਨਾਲੋਂ ਵੱਧ ਤੋਂ ਵੱਧ ਪਿੜਾਈ ਕੀਤੀ ਜਾਵੇਗੀ । ਇਸ ਤਰ੍ਹਾਂ ਜ਼ਿਮੀਂਦਾਰਾਂ (ਗੰਨਾ ਉਤਪਾਦਕਾਂ) ਦੇ ਹਿੱਤਾਂ ਨੂੰ ਸੁਰੱਖਿਆ ਰੱਖਿਆ ਜਾਵੇਗਾ ।

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਸਨ ** ** ** )

**ਸ੍ਰੀ ਡਿਪਟੀ ਸਪੀਕਰ** : ਮਾਨਯੋਗ ਮੈਂਬਰ, ਜੋ ਕੁਝ ਬੈਠੇ ਬੈਠੇ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਸੁਆਲ ਇਹ ਹੈ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜ਼ਿਮੀਦਾਰਾਂ ਨੇ ਅੱਗੇ ਨਾਲੋਂ ਗੰਨਾ ਜ਼ਿਆਦਾ ਉਗਾਇਆ ਹੈ ਔਰ ਇਸ ਸਾਲ ਪ੍ਰੋਡਕਸ਼ਨ ਬਹੁਤ ਜ਼ਿਆਦਾ ਹੋਈ ਹੈ । ਬਜਾਏ ਇਨਾਮ ਦੇਣ ਦੇ ਉਨ੍ਹਾਂ ਦਾ ਗੰਨਾ ਰੁਲ ਰਿਹਾ ਹੈ ਦੂਸਰੀ ਗੱਲ ਇਹ ਹੈ ਕਿ ਮਨਿਸਟਰ ਸਾਹਿਬ ਆਪ ਮੰਨੇ ਹਨ ਕਿ ਗੁੜ ਦਾ ਭਾਅ ਡਿੱਗ ਗਿਆ ਹੈ ਅਤੇ ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਹ ਚੀਜ਼ ਇੰਡੀਆ ਪੱਧਰ ਤੇ ਹੋਈ ਹੈ । ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਸੀ ਕਿ ਗੰਨਾ ਬੇਸ਼ਕ ਜ਼ਿਆਦਾ ਬੀਜਿਆ ਜਾਵੇ ਅਸੀਂ 6 ਮਿਲਾਂ ਹੋਰ ਲਾ ਦਿਆਂਗੇ, ਪਰ ਹੁਣ ਸੈਂਟਰ ਦੀ ਸਰਕਾਰ ਮਿਲਾਂ ਲਾਉਣ ਲਈ ਮੁਕਰ ਗਈ ਹੈ ਅਤੇ ਸਾਡੀ ਸਰਕਾਰ ਵੀ ਕੋਈ ਉਪਰਾਲਾ ਨਹੀਂ ਕਰ ਰਹੀ । ਮੈਂ ਕਹਿੰਦਾ ਹਾਂ ਕਿ ਜਦ ਖੰਡ ਦਾ ਭਾਅ 15 ਪੈਸੇ ਵੱਧ ਗਿਆ ਹੈ ਫਿਰ ਗੁੜ ਦਾ ਭਾਅ ਕਿਉਂ ਡਿਗਿਆ ਹੈ। ਦੂਸਰਾ ਮੇਰਾ ਸੁਆਲ ਇਹ ਹੈ......

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਇਕ ਸੁਆਲ ਹੀ ਪੁੱਛ ਸਕਦੇ ਹੋ......

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਸਪੈਸਿਫਿਕ ਸੁਆਲ ਹੈ ਔਰ ਮੈਂ ਇਹ ਪੁਛਣਾ ਚਾਹਵਾਂਗਾ ਕਿ ਇਹ ਜਿਹੜਾ ਗੁੜ ਦਾ ਭਾਅ ਹੈ ਇਹ 75 ਰੁਪਏ ਆਉਣ ਲੱਗਾ ਹੈ, ਕੀ ਐਸੇ ਹਾਲਾਤ ਵਿਚ ਜ਼ਿਮੀਂਦਾਰ ਆਪਣਾ ਗੰਨਾ ਜਲਾ ਨਹੀਂ ਦੇਵੇਗਾ । ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਗਰਮੀਆਂ ਨੂੰ ਵੀ ਗੰਨਾ ਚੁਕਿਆ ਜਾਵੇਗਾ । ਮੈਂ ਕਹਿੰਦਾ ਹਾਂ ਕਿ ਕਣਕ ਦੀ ਫਸਲ ਬਾਹਰ ਆਉਣ ਵਾਲੀ ਹੈ । 13 ਅਪ੍ਰੈਲ ਨੂੰ ਵਾਢੀ ਪੈ ਜਾਣੀ ਹੈ, ਇਸ ਗੱਲ ਲਈ ਇਕ ਮਹੀਨਾ ਰਹਿ ਗਿਆ ਹੈ। ਲੋਕੀਂ ਕਣਕ ਵੱਲ ਧਿਆਨ ਦੇਣਗੇ ਅਤੇ ਗੰਨਾ ਜਲਾ ਨਾ ਦੇਣ ਇਸ ਲਈ ਜ਼ਰੂਰ ਇੰਤਜ਼ਾਮ ਕੀਤਾ ਜਾਵੇ । ਸਾਡੇ ਜ਼ਿਲ੍ਹੇ ਵਿਚ ਬਾਂਡ ਗੰਨੇ ਦੀ ਇਕ ਟਰਾਲੀ ਵੀ ਨਹੀਂ ਚੁਕੀ ਗਈ, ਮੈਂ ਉਨ੍ਹਾਂ ਦੀਆਂ ਪਾਸ ਬੁਕਾਂ ਸਦਨ ਦੀ ਮੇਜ਼ ਤੇ ਰੱਖ ਸਕਦਾ ਹਾਂ । ਇਹ ਵਾਇਦਾ ਕਰਨ ਕਿ ਉਥੋਂ ਗੰਨਾ ਸਰਦੀਆਂ ਸਰਦੀਆਂ ਵਿਚ ਚੁੱਕ ਲਵਾਂਗੇ । ਸੈਂਟਰ ਨੇ ਕਿਹਾ ਹੈ ਕਿ ਗੁੜ ਬਣਾਇਆ ਜਾਵੇ ਅਤੇ ਜੇ ਉਹ ਗੁੜ ਬਣਾ ਲੈਣ ਫਿਰ ਗੁੜ ਨਾ ਚੁਕਿਆ ਜਾਵੇ ਅਤੇ ਸਮੁੰਦਰ ਤੇ ਦਰਿਆਵਾਂ ਵਿਚ ਸੁੱਟਣਾ ਪਵੇ ਡਿਪਟੀ ਸਪੀਕਰ ਸਾਹਿਬ, ਇਸ ਗੱਲ ਦਾ ਜੁਆਬ ਦੇਣ ਦੀ ਵਜ਼ੀਰ ਸਾਹਿਬ ਕਿਰਪਾ ਕਰਨ ।

**Not recorded as ordered by the Chair.

**ਮੰਤਰੀ** : ਸਪੀਕਰ ਸ਼ਾਹਿਬ, ਜੋ ਮਾਨਯੋਗ ਐਮ. ਐਲ. ਏ. ਸਾਹਿਬ ਨੇ ਕਿਹਾ ਹੈ ਕਿ ਗੁੜ ਦੀ ਕੀਮਤ ਘੱਟ ਗਈ ਹੈ ਉਸ ਦਾ ਰੀਜ਼ਨ ਤਾਂ ਤਕਰੀਬਨ ਮੈਂ ਆਪਣੇ ਜਵਾਬ ਵਿਚ ਦੇ ਦਿੱਤਾ ਹੈ। ਦੂਸਰਾ ਜਿਹੜਾ ਉਨ੍ਹਾਂ ਦਾ ਮੇਨ ਪੁਆਇੰਟ ਹੈ ਉਹ ਇਹ ਹੈ ਕਿ ਲੁਧਿਆਣਾ ਜ਼ਿਲ੍ਹਾ ਵਿਚ ਜਿਹੜਾ ਬਾਂਡ ਗੰਨਾ ਹੈ ਉਸ ਦੀ ਇਕ ਟਰਾਲੀ ਵੀ ਹਾਲੇ ਤੱਕ ਨਹੀਂ ਚੁੱਕੀ ਗਈ। ਉਸ ਬਾਰੇ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਜੇਕਰ ਗੰਨਾ ਪਹਿਲੋਂ ਚੁੱਕ ਲਿਆ ਜਾਏ ਤਾਂ ਉਸ ਦੀ ਰਿਕਵਰੀ ਘੱਟ ਜਾਂਦੀ ਹੈ ਅਤੇ ਉਸ ਦਾ ਇਫੈਕਟ ਸਟੇਟ ਦੀ ਅਕਾਨੋਮੀ ਤੇ ਪੈਂਦਾ ਹੈ। ਇਸ ਦਾ ਰੇਟ 8.60 ਰੁਪਏ ਤੋਂ 10.20 ਤੱਕ ਹੈ ਪਰ ਅਸੀਂ ਪੰਜਾਬ ਵਿਚ 13.50 ਰੁਪਏ ਕੀਤਾ ਹੈ ਸਾਰੇ ਇੰਡੀਆ ਵਿਚ ਰੌਲਾ ਪੈ ਰਿਹਾ ਹੈ। ਹਰਿਆਣਾ ਵਿਚ ਵੀ ਅਤੇ ਯੂ. ਪੀ. ਵਿਚ ਵੀ। ਦੂਸਰੇ ਜਿਹੜੀ ਲੇਟ ਵਰਾਇਟੀ ਹੈ ਜੇਕਰ ਉਸ ਨੂੰ ਸੀਜ਼ਨ ਤੋਂ ਪਹਿਲਾਂ ਚੁੱਕ ਲਈਏ ਤਾਂ ਉਸ ਦੀ ਰਿਕਵਰੀ ਘੱਟ ਜਾਂਦੀ ਹੈ। ਹੁਣ ਹਰ ਕਿਸਮ ਦਾ ਗੰਨਾ ਚੁੱਕ ਲਵਾਂਗੇ।

ਜੋ ਮਿੱਲਾਂ ਦਾ ਕਿਹਾ ਹੈ ਇਕ ਦਿਨ ਵਿਚ ਤਾਂ ਮਿਲਾਂ ਲੱਗ ਨਹੀਂ ਜਾਂਦੀਆਂ। ਤੁਸੀਂ 30 ਸਾਲਾਂ ਵਿਚ 6 ਮਿਲਾਂ ਲਾਈਆਂ ਹਨ। ਅਸੀਂ ਸੈਂਟਰ ਨੂੰ ਲਿਖਾਂਗੇ ਮਿੱਲਾਂ ਵਾਸਤੇ, ਅਸੀਂ ਗੰਨੇ ਦੀ ਰਿਕਵਰੀ ਵੀ ਦਿਖਾਉਣੀ ਹੈ ਅਤੇ ਗੰਨੇ ਦੀਆਂ ਮਿਲਾਂ ਵੀ ਵਧਾਈਆਂ ਜਾਣਗੀਆਂ। ਜ਼ਿਮੀਂਦਾਰ ਦੋਨੋਂ ਪਾਸੇ ਚਲੇ ਜਾਂਦੇ ਹਨ, ਜੇ ਮੁਲ ਵੱਧ ਜਾਂਦਾ ਹੈ ਤਾਂ ਦੂਜੇ ਪਾਸੇ ਚਲੇ ਜਾਂਦੇ ਹਨ, ਜੇ ਮੁਲ ਘੱਟ ਜਾਏ ਤਾਂ ਮਿੱਲਾਂ ਕੋਲ ਆ ਜਾਂਦੇ ਹਨ। ਡਿਪਟੀ ਸਪੀਕਰ ਸ਼ਾਹਿਬ, ਜਿਤਨੀ ਮਿਲ ਦੀ ਕਪੈਸਿਟੀ ਹੈ ਉਸ ਦੇ ਮੁਤਾਬਿਕ ਹੀ ਉਸ ਨੇ ਗੰਨਾ ਪੀੜਨਾ ਹੈ। ਇਸ ਤੋਂ ਵੱਧ ਤਾਂ ਅਸੀਂ ਕਰ ਨਹੀਂ ਸਕਦੇ। ਬਾਕੀ ਜਿਥੋਂ ਤੱਕ ਗੁੜ ਦੀ ਘੱਟ ਕੀਮਤ ਦਾ ਸਵਾਲ ਹੈ, ਇਸ ਲਈ ਅਸੀਂ 50 ਪ੍ਰਤੀਸ਼ਤ ਡਿਊਟੀ ਵਿਚ ਛੋਟ ਦਿਤੀ ਹੈ ਅਤੇ ਨਿਰਯਾਤ ਪਾਲਿਸੀ ਵਿਚ ਵੀ ਛੋਟ ਦਿੱਤੀ ਹੈ। ਸਾਨੂੰ ਕਿਸਾਨਾਂ ਦਾ ਪੂਰਾ ਫ਼ਿਕਰ ਹੈ, ਇਸ ਕਰਕੇ ਅਸੀਂ ਜਲਦੀ ਜਲਦੀ ਪਾਲਿਸੀ ਅਨਾਊਂਸਮੈਂਟਸ ਕੀਤੀਆਂ ਹਨ।

**ਸਰਦਾਰ ਬੇਅੰਤ ਸਿੰਘ** : ਸਪਲੀਮੈਂਟਰੀ ਸਰ।

**ਸ੍ਰੀ ਡਿਪਟੀ ਸਪੀਕਰ** : ਰੂਲਜ਼ ਦੇ ਮੁਤਾਬਿਕ ਤੁਸੀਂ ਇਕ ਹੀ ਸਵਾਲ ਪੁੱਛ ਸਕਦੇ ਹੋ।

**ਸ੍ਰੀ ਮਨਮੋਹਨ ਕਾਲੀਆ** ; ਆਨ ਏ ਪਰਸਨਲ ਐਕਸਪਲੇਨੇਸ਼ਨ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਅਸੀਂ ਦੋ ਮੈਂਬਰਾਂ ਨੇ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ। ਇਸ ਲਈ ਮੈਨੂੰ ਇਕ ਹੋਰ ਸਪਲੀਮੈਂਟਰੀ ਸਵਾਲ ਕਰਨ ਦੀ ਇਜਾਜ਼ਤ ਦਿੱਤੀ ਜਾਵੇ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਤੁਸੀਂ ਬੜੇ ਸੁਲਝੇ ਹੋਏ ਪਾਰਲੀਮੈਂਟੇਰੀਅਨ ਹੋ। ਮੈਂ ਰੂਲਜ਼ ਦੇ ਅਗੇਂਸਟ ਨਹੀਂ ਜਾ ਸਕਦਾ। ਦੂਸਰਾ ਆਦਮੀ ਅਗਰ ਪਰੈਜ਼ੈਂਟ ਹੁੰਦਾ ਤਾਂ ਉਹ ਸਵਾਲ ਕਰ ਸਕਦਾ ਸੀ। ਕਿਉਂਕਿ ਉਹ ਗੈਰ ਹਾਜ਼ਰ ਹੈ, ਇਸ ਲਈ ਇੱਕ ਹੀ ਸਵਾਲ ਪੁਛਿਆ ਜਾ ਸਕਦਾ ਹੈ। Shri Manmohan Kalia is on a personal explanation.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇੱਕ ਸਵਾਲ ਪੁੱਛ ਲੈਣ ਦਿਓ।

**ਸ੍ਰੀ ਡਿਪਟੀ ਸਪੀਕਰ** : ਮੈਂ ਪ੍ਰਾਰਥਨਾ ਕਰਾਂਗਾ ਕਿ ਇਸ ਤਰ੍ਹਾਂ ਹਾਊਸ ਦਾ ਟਾਈਮ ਜ਼ਾਇਆ ਨਾ ਕੀਤਾ ਜਾਵੇ।

---

## WALK-OUT

**ਸਰਦਾਰ ਬੇਅੰਤ ਸਿੰਘ** : ਜੇ ਤੁਸੀਂ ਮੈਨੂੰ ਸਵਾਲ ਨਹੀਂ ਕਰਨ ਦਿੰਦੇ ਤਾਂ ਮੈਂ ਵਾਕ-ਆਊਟ ਕਰਦਾ ਹਾਂ ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਹਾਊਸ ਵਿਚੋਂ ਬਾਹਰ ਚਲੇ ਗਏ)

(ਟਰੇਜ਼ਰੀ ਬੈਂਚਾਂ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਚੌਧਰੀ ਬਲ ਰਾਮ ਜਾਖੜ** : ਸ਼ਰਮ ਤਾਂ ਤੁਹਾਨੂੰ ਆਉਣੀ ਚਾਹੀਦੀ ਹੈ। ਕਿਸਾਨਾਂ ਦੇ ਬਾਰੇ ਸਵਾਲ ਕਰਨਾ ਚਾਹੁੰਦੇ ਸਨ ।

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਪ੍ਰਾਰਥਨਾ ਕਰਾਂਗਾ ਕਿ ਹਾਊਸ ਦੀ ਕਾਰਵਾਈ ਠੀਕ ਤਰ੍ਹਾਂ ਨਾਲ ਚੱਲਣ ਵਿਚ ਮੈਨੂੰ ਸਹਿਯੋਗ ਦੇਣ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 39 ਹੈ, ਉਹ ਕਿਉਂ ਰਿਜੈਕਟ ਕੀਤੀ ਗਈ ਹੈ ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਕੇ ਮੈਨੂੰ ਮਿਲ ਲੈਣਾ । ਮੈਂ ਤੁਹਾਨੂੰ ਦੱਸ ਦੇਵਾਂਗਾ ।

## POINTS OF ORDER *RE.* PERSONAL EXPLANATION

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, 9 ਤਾਰੀਖ ਨੂੰ ਕੁਝ ਵਾਕਿਆਤ ਹੋਏ ਜਿਸ ਦਾ ਮੇਰੇ ਨਾਲ ਸਬੰਧ ਹੈ । ਅਖਬਾਰਾਂ ਵਿਚ ਖਬਰ ਛੱਪੀ । ਕੁਝ ਮੈਂਬਰ ਸਾਹਿਬਾਨ ਨੇ ਹਾਊਸ ਦੇ ਵਿਚ ਵੀ ਇਸਦੇ ਬਾਰੇ ਜ਼ਿਕਰ ਕੀਤਾ ।

**ਸ੍ਰੀ ਡਿਪਟੀ ਸਪੀਕਰ** : ਮੈਂ ਇਹ ਜਾਣਨਾ ਚਾਹਾਂਗਾ ਕਿ ਇਹ ਐਕਸਪਲੇਨੇਸ਼ਨ ਪਹਿਲਾਂ ਕਿਉਂ ਨਹੀਂ ਦਿਤੀ ਗਈ ? ਇਹ ਤਾਂ ਪਹਿਲਾਂ ਦੇਣੀ ਚਾਹੀਦੀ ਸੀ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਇਸ ਦੀ ਇਤਨੀ ਇਮਪਾਰਟੈਂਸ ਬਣ ਗਈ ਕਿ ਅਖਬਾਰਾਂ ਵਿਚ ਖਬਰਾਂ ਆ ਰਹੀਆਂ ਹਨ । ਇਸ ਲਈ ਜੋ ਟਰੂ ਫੈਕਟਸ ਹਨ ਉਸਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਅਤੇ ਉਸ ਵੱਲ ਜਨਾਬ ਦਾ ਧਿਆਨ ਲਿਆਉਣਾ ਚਾਹੁੰਦਾ ਹਾਂ । ਰੂਲਜ਼ ਵਿਚ ਇਹ ਲਿਖਿਆ ਹੈ ਕਿ 'ਅਰਲੀਐਸਟ ਅਪਰਚੂਨਟੀ' ਤੇ ਇਹ ਪਰਸਨਲ ਐਕਸਪਲੇਨੇਸ਼ਨ ਦੇਣੀ ਚਾਹੀਦੀ ਹੈ । ਮੇਰੀ ਅੱਖ ਤੇ ਸੱਟ ਲੱਗੀ ਸੀ । ਮੇਰੀ ਆਈ-ਬਾਲ ਵਿਚ ਬਲੀਡਿੰਗ ਹੁੰਦੀ ਰਹੀ ਹੈ । ਮੈਂ ਉਸ ਸਮੇਂ ਜ਼ਿਆਦਾ ਨਹੀਂ ਬੋਲ ਸਕਦਾ ਸੀ । ਇਸ ਲਈ ਅੱਜ ਮੇਰੇ ਵਾਸਤੇ 'ਅਰਲੀਅਸਟ ਅਪਰਚੂਨਟੀ ਹੈ । ਜੋ ਟਰੂ ਫੈਕਟਸ ਹਨ, ਜਿਸ ਤਰੀਕੇ ਨਾਲ ਸਾਡੀ ਘਟਨਾ ਵਾਪਰੀ ਉਹ ਮੈਂ ਜਨਾਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਧਿਆਨ ਵਿਚ ਰੂਲ 56 ਲਿਆਉਣਾ ਚਾਹੁੰਦਾ ਹਾਂ । ਤੁਸੀਂ ਉਸ ਦਿਨ ਇਥੇ ਉਪਸਥਿਤ ਸੀ । ਅੱਖ ਦੇ ਦਰਦ ਦਾ ਬੋਲਣ ਨਾਲ ਕੋਈ ਤੁਅੱਲਕ ਨਹੀਂ ।

**ਸ੍ਰੀ ਮਨਮੋਹਨ ਕਾਲੀਆ** : ਤੁਸੀਂ ਰੂਲ ਪੜ੍ਹ ਦਿਓ । ਮੈਂ ਰੂਲ ਪੜ੍ਹ ਕੇ ਹੀ ਆਇਆ ਹਾਂ । ਮੈਂ ਰੂਲਜ਼ ਦੇ ਮੁਤਾਬਿਕ ਹੀ ਬਿਆਨ ਦੇ ਰਿਹਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਕਾਲੀਆ ਸਾਹਿਬ, ਮੈਂ ਇਹ ਜਾਣਨਾ ਚਾਹਾਂਗਾ ਕਿ ਹਾਊਸ ਦੀਆਂ ਪ੍ਰੋਸੀਡਿੰਗਜ਼ ਨਾਲ ਇਸ ਘਟਨਾ ਦਾ ਕੀ ਤੁਅੱਲਕ ਹੈ ?

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਪ੍ਰੋਫੈਸਰ ਵਿਸ਼ਵਾਨਾਥਨ ਨੇ ਇਹ ਪੁਆਇੰਟ ਇਥੇ ਰੇਜ਼ ਕੀਤਾ ਸੀ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਗਿਆਤ ਲਈ ਇਸ ਸਬੰਧੀ ਰੂਲ ਪੜ੍ਹ ਦਿੰਦਾ ਹਾਂ।

Rule 56 of the Rules of Procedure and Conduct of Business in the Punjab Vidhan Sabha (Punjab Legislative Assembly) reads as under :—

·Any member may, with the permission of the Speaker, make a personal explanation although there is no question before the Vidhan Sabha (Assembly) :

"Provided that such explanation, if permitted, shall be made at the earliest possible opportunity before the business of the day is entered upon, and shall be limited to the circumstances which are the subject of the explanation and no speech or debate thereon shall be allowed by the Speaker."

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਵੀ ਉਸੇ ਪੁਆਇੰਟ ਤੇ ਆ ਰਿਹਾ ਹਾਂ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਸੱਟਾਂ ਲੱਗੀਆਂ ਹਨ ।

**ਸ਼੍ਰੀ ਡਿਪਟੀ ਸਪੀਕਰ** : ਸੱਟਾਂ ਇਨ੍ਹਾਂ ਨੂੰ ਹਾਊਸ ਤੋਂ ਬਾਹਰ ਲੱਗੀਆਂ ਹਨ ।

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਉਸ ਦਿਨ ਇਥੇ ਹਾਜ਼ਰ ਨਹੀਂ ਸੀ । ਕਾਂਗਰਸ ਬੈਂਚਾਂ ਵੱਲੋਂ ਇਹ ਕਿਹਾ ਗਿਆ ਕਿ ਕਾਲੀਆ ਕੁੱਟ ਖਾ ਕੇ ਆਇਆ ਹੈ । ਵਿਸ਼ਵਾਨਾਥਨ ਨੇ ਇਹ ਸਵਾਲ ਉਠਾਇਆ ਸੀ, ਸ਼ਰਮਾ ਜੀ ਨੇ ਇਹ ਕਿਹਾ ਸੀ ।

**ਸ਼੍ਰੀ ਡਿਪਟੀ ਸਪੀਕਰ** : ਮੈਨੂੰ ਅਫ਼ਸੋਸ ਹੈ ਕਿ ਮੈਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ । ਤੁਸੀਂ ਮੇਰੇ ਨਾਲ ਐਂਗਰੀ ਕਰੋਗੇ । ਇਸ ਸਟੇਜ਼ ਤੇ ਮੈਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ ।

**ਸਰਦਾਰ ਉਮਰਾਓ ਸਿੰਘ** : ਇਨ੍ਹਾਂ ਨੂੰ ਤੁਸੀਂ ਇਜਾਜ਼ਤ ਦੇ ਦਿਓ ।

**ਸ਼੍ਰੀ ਡਿਪਟੀ ਸਪੀਕਰ** : ਇਹ 8 ਤਾਰੀਖ ਨੂੰ ਇਹ ਮਸਲਾ ਉਠਾ ਸਕਦੇ ਸਨ । ਸਾਰੀ,ਮੈਂ ਰੂਲਜ਼ ਦੇ ਅਗੇਂਸਟ ਨਹੀਂ ਜਾ ਸਕਦਾ ।

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਰੂਲਜ਼ ਦੇ ਮੁਤਾਬਿਕ ਠੀਕ ਹਾਂ । ਜੋ ਹਾਊਸ ਦੇ ਵਿਚ ਕਿਹਾ ਗਿਆ ਹੈ ਉਸ ਦਾ ਜਵਾਬ ਦੇਣ ਦੀ ਮੈਨੂੰ ਇਜਾਜ਼ਤ ਦੇਣੀ ਚਾਹੀਦੀ ਹੈ। ਜੋ ਮੇਰੇ ਬਾਰੇ ਵਿਚ ਇਥੇ ਹਾਊਸ ਵਿਚ ਕਿਹਾ ਗਿਆ ਜਾਂ ਤਾਂ ਤੁਸੀਂ ਉਹ ਐਕਸਪੰਜ ਕਰਾ ਦਿਓ। ਨਹੀਂ ਤਾਂ ਮੈਨੂੰ ਜੋ ਮੇਰੇ ਬਾਰੇ ਇਥੇ ਕਿਹਾ ਗਿਆ ਹੈ ਉਸ ਦਾ ਜਵਾਬ ਦੇਣ ਦੀ ਇਜਾਜ਼ਤ ਦਿਓ। ਇਥੇ ਜੋ ਕਿਹਾ ਗਿਆ ਹੈ ਉਨ੍ਹਾਂ ਦਾ ਵਰਸ਼ਨ ਇਹ ਹੈ ਕਿ ਮੈਂ ਕੁੱਟ ਖਾ ਕੇ ਆ ਗਿਆ । ਉਸ ਵੇਲੇ ਕੀ ਹਾਲਾਤ ਸਨ । ਮੈਂ ਉਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਰਕਮਸਟਾਂਸਿਜ਼ ਵਿਚ ਇਹ ਘਟਨਾ ਵਾਪਰੀ ।

**ਸ੍ਰੀ ਡਿਪਟੀ ਸਪੀਕਰ** : ਇਸ ਚੀਜ਼ ਦੀ ਕਨਟਰਾਡਿਕਸ਼ਨ ਤੁਸੀਂ ਉਸ ਦਿਨ ਕਰ ਸਕਦੇ ਸੀ। ਹੁਣ ਇਹ ਬਹੁਤ ਲੇਟ ਸਟੇਜ ਹੈ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਪੇਪਰਾਂ ਵਿਚ ਇਹ ਮੈਂ ਪੜ੍ਹਿਆ ਹੈ। ਇਸ ਲਈ ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ।

**ਸ੍ਰੀ ਮਨਮੋਹਨ ਕਾਲੀਆ** : ਜਾਂ ਤਾਂ ਤੁਸੀਂ ਉਹ ਐਕਸਪੰਜ ਕਰ ਦਿਓ ਜਾਂ ਮੈਨੂੰ ਇਜਾਜ਼ਤ ਦਿਓ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਬੇਨਤੀ ਇਹ ਹੈ ਕਿ ਅਸੀਂ ਲੋਕਾਂ ਦੀ ਪ੍ਰਤੀਨਿਧਤਾ ਕਰਦੇ ਹਾਂ । ਕੋਈ ਵਾਰਦਾਤ ਹੋਵੇ, ਬੱਸ ਦਾ ਟਕਰਾਓ ਹੋ ਜਾਵੇ ਤੇ ਕਿਸੇ ਐਮ. ਐਲ. ਏ. ਨੂੰ ਸੱਟ ਲੱਗ ਜਾਵੇ ਜਾਂ ਕਿਤੇ ਕਿਸੇ ਐਮ. ਐਲ. ਏ. ਨੂੰ ਮਾਰਿਆ ਕੁਟਿਆ ਹੋਵੇ ਤਾਂ ਉਸਦਾ ਜ਼ਿਕਰ ਹਾਊਸ ਵਿਚ ਹੋਣਾ ਚਾਹੀਦਾ ਹੈ । ਅਸੀਂ ਲੱਖ ਲੱਖ ਆਦਮੀ ਦੀ ਪ੍ਰਤਿਨਿਧਤਾ ਕਰਦੇ ਹਾਂ । ਇਹ ਠੀਕ ਨਹੀਂ ਕਿ ਉਹ ਮੈਂਬਰ ਇਥੇ ਗੱਲ ਵੀ ਨਾ ਕਰ ਸਕੇ । ਚੈਂਬਰ ਵਿਚ ਤਾਂ ਅਸੀਂ ਹਰ ਵੇਲੇ ਆਉਣ ਨੂੰ ਤਿਆਰ ਹਾਂ । ਪਰੰਤੂ ਜਿਸ ਵੇਲੇ ਇਤਨੀ ਵੱਡੀ ਘਟਨਾ ਵਾਪਰੀ ਹੋਵੇ, ਤੁਸੀਂ ਟੈਕਨੀਕਲ ਗਰਾਊਂਡਜ਼ ਤੇ ਉਸ ਮੈਂਬਰ ਨੂੰ ਗੱਲ ਕਰਨ ਦੀ ਇਜਾਜ਼ਤ ਨਾ ਦਿਓ, ਤਾਂ ਇਹ ਨਾਵਾਜਬ ਬਾਤ ਹੈ । ਉਨ੍ਹਾਂ ਨੂੰ ਮੌਕਾ ਦਿਓ ਤਾਂ ਕਿ ਉਹ ਜੋ ਕੁਝ ਕਹਿਣਾ ਚਾਹੁੰਦੇ ਹਨ ਉਹ ਕਹਿ ਸਕਣ । ਇਨ੍ਹਾਂ ਤੋਂ ਇਲਾਵਾ ਇਕ ਹੋਰ ਐਮ. ਐਲ. ਏ. ਸਾਹਿਬਾਨ ਨੂੰ ਮਾਰਨ ਦੀਆਂ ਥਰੈਟਸ ਆਈਆਂ ਹਨ । ਹੋਰ ਵੀ ਦੋ ਤਿੰਨ ਐਮ. ਐਲ. ਏਜ਼. ਨਾਲ ਇਹੋ ਜਿਹੀਆਂ ਘਟਨਾ ਵਾਪਰੀਆਂ ਹਨ, ਉਨ੍ਹਾਂ ਨੂੰ ਧੱਕੇ ਮਾਰੇ ਗਏ । ਇਹ ਗੱਲ ਹੋਰ ਹੈ ਕਿ ਉਹ ਜਾਣ ਬੁਝ ਕੇ ਚੁੱਪ ਹਨ । ਹਾਊਸ ਦੇ ਅੰਦਰ ਇਹੋ ਜਿਹੀ ਗੱਲ ਕਿਉਂ ਨਾ ਆਵੇ ।

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਇਹ ਕਿਹਾ ਹੈ ਕਿ ਸਬੰਧਤ ਐਮ. ਐਲ. ਏ. ਸਾਹਿਬ ਮੈਨੂੰ ਮਿਲ ਲੈਣਗੇ । ਅਗਰ ਮੈਂ ਕਨਵਿੰਸ ਹੋ ਜਾਵਾਂਗਾ ਤਾਂ ਮੈਂ ਇਸ ਦੀ ਇਜਾਜ਼ਤ ਦੇ ਦਿਆਂਗਾ ।

(ਇਸ ਵੇਲੇ ਚੌਧਰੀ ਬਲ ਰਾਮ ਜਾਖੜ, ਸਰਦਾਰ ਸੁਖਦੇਵ ਸਿੰਘ ਢਿੱਲੋਂ ਅਤੇ ਡਾਕਟਰ ਕੇਵਲ ਕ੍ਰਿਸ਼ਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਪਰ ਸ੍ਰੀ ਡਿਪਟੀ ਸਪੀਕਰ ਨੇ ਸਰਦਾਰ ਸੁਖਦੇਵ ਸਿੰਘ ਢਿੱਲੋਂ ਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਆਗਿਆ ਦਿੱਤੀ)।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਬਾਰੇ ਵਿਸ਼ਵਾਨਾਥਨ ਜੀ ਨੇ ਜ਼ੀਰੋ ਆਵਰ ਵਿਚ ਗੱਲ ਕੀਤੀ ਸੀ । ਉਧਰਲੇ ਮੈਂਬਰਾਂ ਨੇ ਵੀ ਇਸ ਬਾਰੇ ਕਿਹਾ ਸੀ । ਕਾਲੀਆ ਸਾਹਿਬ ਕੋਰਟ ਵਿਚ ਆਪਣੀ ਡਿਊਟੀ ਦੇਣ ਲਈ ਗਏ ਹੋਏ ਸਨ । ਉਹ ਕੋਈ ਠੇਕੇ ਨਹੀਂ ਗਏ ਹੋਏ ਸਨ । ਜੇ ਉਨ੍ਹਾਂ ਨਾਲ ਕੋਈ ਹਾਦਸਾ ਹੁੰਦਾ ਹੈ ਤਾਂ ਉਨ੍ਹਾਂ ਨੂੰ ਆਪਣੀ ਗੱਲ ਕਹਿਣ ਦਾ ਮੌਕਾ ਦੇਣਾ ਚਾਹੀਦਾ ਹੈ । ਮੈਂ ਇਸ ਚੇਅਰ ਦੀ ਇਜ਼ਤ ਕਰਦਾ ਹਾਂ (ਵਿਘਨ) ਇਹ ਵਾਰੀ ਸਭ ਦੀ ਆ ਸਕਦੀ ਹੈ । ਮੈਂ ਬੇਨਤੀ ਕਰਾਂਗਾ ਕਿ ਕਾਲੀਆ ਸਾਹਿਬ ਨੂੰ ਐਕਸਪਲੇ-ਨੇਸ਼ਨ ਦੇਣ ਦਾ ਮੌਕਾ ਦਿਓ । (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਨੇ ਕਈ ਜਗ੍ਹਾ ਮਿਸਲੀਡ ਕੀਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਢਿੱਲੋਂ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਰੂਲ ਪੜ੍ਹ ਕੇ ਦੱਸਿਆ ਹੈ ਮੈਨੂੰ ਅਫ਼ਸੋਸ ਹੈ ਕਿ ਉਸ ਦੇ ਮੁਤਾਬਿਕ ਮੈਂ ਇਸ ਵੇਲੇ ਸਮਾਂ ਨਹੀਂ ਦੇ ਸਕਦਾ ਕਿਉਂਕਿ ਰੂਲ ਵਿਚ ਬੜਾ ਕਲੀਅਰ ਹੈ । ਇਸ ਲਈ ਮੈਂਬਰ ਸਾਹਿਬ ਮੈਨੂੰ ਬਾਅਦ ਵਿਚ ਮਿਲ ਲੈਣਗੇ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ ਜੀ, ਮੈਂਬਰ ਸਾਹਿਬ ਨੂੰ ਸੱਟਾਂ ਲੱਗੀਆਂ ਹਨ ।

**चौधरी बल राम जाखड़** : "यह कैसा दस्तूर ज़बां बन्दी है तेरी महिफल में,
यहां तो बात करने को तरसती है ज़बां मेरी ।"

डिप्टी स्पीकर साहिब, मैं यह कहना चाहता हूं कि हर एक मैम्बर की हिफाज़त की ज़िम्मेदारी आप पर है। उन को मारा गया है। इस तरह की यह बातें पहले भी हो चुकी हैं। कल को किसी और के साथ भी हो सकता है। इस लिए उन की बात तो सुन लेनी चाहिये ।

**श्री डिप्टी स्पीकर** : आप तो सुलझे हुए पार्लियामेंटरियन हैं। आप को तो पता है कि आप सब ने मुझे रूल्ज़ की पालना करने के लिये यहां भेजा है। मैं रूल्ज़ का उल्लंघन नहीं करूंगा ।

**ਸ੍ਰੀ ਬਲ ਰਾਮ ਜੀ ਦਾਸ ਟੰਡਨ** : ਡਿਪਟੀ ਸਪੀਕਰ ਸਾਹਿਬ, ਅਗਰ ਮਿਸਾਲ ਦੇ ਤੌਰ ਤੇ ਇਹ ਗੱਲ ਠੀਕ ਹੈ ਤਾਂ ਕੱਲ੍ਹ ਨੂੰ ਇਨ੍ਹਾਂ ਨੂੰ ਇਜਾਜ਼ਤ ਦੇ ਦਿਓ, ਇਹ ਗੱਲ ਕਰ ਲੈਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ । ਇਨ੍ਹਾਂ ਦੀ ਗੱਲ ਸੁਣ ਲਓ ਆਪ ਅਤੇ ਕੱਲ੍ਹ ਇਜਾਜ਼ਤ ਦੇ ਦਿਓ ।

**ਸ੍ਰੀ ਡਿਪਟੀ ਸਪੀਕਰ** : ਟੰਡਨ ਸਾਹਿਬ, ਮੈਂ ਕਿਹਾ ਹੈ ਕਿ ਇਹ ਮੈਨੂੰ ਚੈਂਬਰ ਵਿਚ ਮਿਲ ਲੈਣ। ਹੁਣ ਲੈਜਿਸਲੇਟਿਵ ਬਿਜ਼ਨੈਸ ਸ਼ੁਰੂ ਕਰਾਂਗੇ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਹੁਣ ਤਾਂ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ । ਇਸ ਨਾਲ ਹਾਊਸ ਦਾ ਕਨਸਰਨ ਹੈ । ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਤੁਸੀਂ ਇਜਾਜ਼ਤ ਦੇ ਦਿਓ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਮੈਂ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਬੈਠੋ । ਹੁਣ ਲੈਜਿਸਲੇਟਿਵ ਬਿਜ਼ਨੈਸ, ਸਰਦਾਰ ਬਲਵੰਤ ਸਿੰਘ ਜੀ ਸ਼ੁਰੂ ਕਰ ਰਹੇ ਹਨ ।

(ਇਸ ਸਮੇਂ ਵਿੱਤ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ।) (ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਜਾਂ ਤੇ ਤੁਸੀਂ ਕਹਿ ਦਿਓ ਕਿ ਜੋ ਪੁਆਇੰਟ ਕਾਲੀਆ ਸਾਹਿਬ ਨੇ ਰੇਜ਼ ਕੀਤਾ ਹੈ, ਉਸ ਤੇ ਕੱਲ੍ਹ ਗੱਲ ਹੋ ਜਾਵੇਗੀ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**Not recorded as ordered by the Chair.

**Mr. Deputy Speaker** : This should not be recorded. (*Interruptions*) I am to abide by the rules.

ਸ੍ਰੀ ਮਨਮੋਹਨ ਕਾਲੀਆ : ** ** **

**Mr. Deputy Speaker**: This is no point of order.

ਸ੍ਰੀ ਓਮ ਪ੍ਰਕਾਸ਼ ਗੁਪਤਾ : ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਉਠ ਕੇ ਚਲੇ ਗਏ ਹਨ, ਕੀ ਇਹ ਵੀ ਕੋਈ ਗੱਲ ਹੈ ? (ਵਿਘਨ)

**Sardar Umrao Singh** : I want to seek your protection.

**Mr. Deputy Speaker** : Please sit down.

**Sardar Umrao Singh** : I am raising a point of order.

**Mr. Deputy Speaker** : I am sorry, I cannot permit you to raise a point of order. Now Sardar Balwant Singh , to please move the Appropriation Bill.

---

## Legislative Business

### THE PUNJAB APPROPRIATION (No. 2) BILL, 1978.

**Finance Minister (Sardar Balwant Singh)** : Sir, I beg to introduce the Punjab Appropriation (No. 2) Bill.

Sir, I also beg to move—

> That the Punjab Appropriation (No. 2) Bill be taken into consideration at once.

**Mr. Deputy Speaker** : Motion moved—

> That the Punjab Appropriation (No. 2) Bill be taken into consideration at once.

The guillotine will be applied under sub-rule (2) of Rule 179 of the Rules of Procedure and Conduct of Business in the Punjab Vidhan Sabha (Punjab Legislative Assembly) at 6.00 P.M.

(*Interruptions and Noise in the House*)

**Sardar Umrao Singh** : On a point of order.

**Mr. Deputy Speaker** : Please sit down.

**Sardar Umrao Singh** : I am raising a point of order and you say, sit down. I think the Deuty Speaker has not read the Rules. I am sorry to say these words. When a Member asks for a point of order, he is permitted to speak.

---

**Expunged as ordered by the Chair.

**Mr. Deputy Speaker:** Now the House has taken up the Legislative business and I cannot allow you to raise a point of order unnecessarily.

**Sardar Umrao Singh:** Even at this stage I can raise a point of order.

**ਸ੍ਰੀ ਡਿਪਟੀ ਸਪੀਕਰ** : ਅਗਲਾ ਬਿਜ਼ਨੈਸ ਸ਼ੁਰੂ ਹੋ ਗਿਆ ਹੈ ਜੀ । ਤੁਸੀ ਏਨਾ ਤਾਂ ਸੋਚੋ । ਤੁਸੀਂ ਮੈਨੂੰ ਚੈਂਬਰ ਵਿਚ ਮਿਲ ਲੈਣਾ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਮਾਨਯੋਗ ਡਿਪਟੀ ਸਪੀਕਰ, ਅੱਜ ਖਜ਼ਾਨਾ ਮੰਤਰੀ ਜੀ ਨੇ ਦੂਸਰਾ ਐਪ੍ਰੋਪਰੀਏਸ਼ਨ ਬਿਲ ਪੇਸ਼ ਕੀਤਾ ਹੈ । ਮੈਂ ਇਸ ਬਿਲ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਹ ਬਿਲ ਇਕ ਅਰਬ 42 ਕਰੋੜ ਰੁਪਏ ਦਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਕੁਝ ਗਲਤ ਰਵਾਇਤ ਹੈ । ਔਰ ਪੈਸੇ ਅੱਛੇ ਢੰਗ ਨਾਲ ਇਸਤੇਮਾਲ ਨਹੀਂ ਹੋ ਰਹੇ। ਮੈਂ ਇਹ ਚਾਹਵਾਂਗਾ ਕਿ ਡਿਮਾਂਡ ਨੰ: 2 ਜਿਹੜੀ ਹੈ ਜਿਸ ਵਿਚ ਗਵਰਨਰ ਸਾਹਿਬ ਵਾਸਤੇ ਪੈਸਾ ਮੰਗਿਆ ਗਿਆ ਹੈ ਕੋਈ 89 ਹਜ਼ਾਰ ਰੁਪਿਆ । ਇਹ ਮਨਿਸਟਰਾਂ ਦੇ ਡਿਸਕ੍ਰੀਸ਼ਨਰੀ ਫੰਡ ਲਈ ਹੈ । ਨੌਂ ਮਹੀਨਿਆਂ ਤੋਂ ਜ਼ਿਆਦਾ ਦਾ ਸਮਾਂ ਹੋ ਗਿਆ ਹੈ । ਇਹ ਪੈਸੇ ਖਰਚ ਹੋ ਚੁੱਕੇ ਹਨ । ਇਹ ਪਿਛਲੇ ਸਪਲੀਮੈਂਟਰੀ ਗਰਾਂਟਸ ਵਿਚ ਲਿਆ ਸਕਦੇ ਸਨ ਪਰ ਇਨ੍ਹਾਂ ਨੇ ਉਦੋਂ ਨਹੀਂ ਲਿਆਂਦਾ । ਇਹ ਉਦੋਂ ਵੀ ਮੰਗ ਸਕਦੇ ਸੀ, ਇਲੈਕਸ਼ਨਜ਼ ਤਾਂ ਉਦੋਂ ਹੋ ਚੁਕੇ ਸਨ । ਮੰਤਰੀਆਂ ਦੇ ਫੰਡ ਲਈ ਉਦੋਂ ਪੈਸੇ ਲਏ ਜਾ ਸਕਦੇ ਸਨ ਹੁਣ ਜਦੋਂ ਖਰਚ ਕਰ ਚੁੱਕੇ ਹਨ ਇਸ ਵੇਲੇ ਸਦਨ ਦੀ ਮਨਜ਼ੂਰੀ ਮੰਗੀ ਗਈ ਹੈ, ਇਹ ਰਿਵਾਇਤ ਚੰਗੀ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਮੰਤਰੀਆਂ ਦੇ ਡਿਸਕ੍ਰੀਸ਼ਨਰੀ ਫੰਡ ਬਾਰੇ ਕਹਿਣਾ ਚਾਹਵਾਂਗਾ । ਇਹ ਪੁਰਾਣੀ ਰਵਾਇਤ ਹੈ ਔਰ ਮੰਤਰੀ ਦੇ ਸਟੇਟੱਸ ਦੇ ਮੁਤਾਬਿਕ ਕਈ ਫੰਕਸ਼ਨ ਅਟੈਂਡ ਕਰਨੇ ਪੈਂਦੇ ਹਨ ਔਰ ਉਥੇ ਉਹ ਡਿਸਕ੍ਰੀਸ਼ਨਰੀ ਗਰਾਂਟ ਡਿਵੈਲਪਮੈਂਟ ਵਾਸਤੇ ਦਿੰਦੇ ਹਨ, ਇਹ ਗੱਲ ਸਮਝੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਡਿਸਕ੍ਰੀਸ਼ਨਰੀ ਗਰਾਂਟ ਦੀ ਚੰਗੀ ਗੱਲ ਨਾ ਹੁੰਦੀ ਹੋਵੇ ਤਾਂ ਵਿਰੋਧੀ ਧਿਰ ਨੂੰ ਅਤੇ ਆਮ ਜਨਤਾ ਨੂੰ ਅਫਸੋਸ ਵੀ ਹੁੰਦਾ ਹੈ ਔਰ ਨਰਾਜ਼ਗੀ ਪ੍ਰਗਟ ਕਰਨ ਦਾ ਮੌਕਾ ਮਿਲਦਾ ਹੈ ਔਰ ਉਹ ਪ੍ਰਗਟ ਵੀ ਕਰਦੀ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਮੇਰੀ ਕਾਨਸਟੀਚਿਊਐਂਸੀ ਵਿਚ ਤਿੰਨ ਮਨਿਸਟਰ ਸਾਹਿਬਾਨ ਤਸ਼ਰੀਫ ਲਿਆਏ ਹਨ। ਇਕ ਤਾਂ ਚੀਫ ਮਨਿਸਟਰ ਸਾਹਿਬ ਗਏ ਔਰ ਦੂਸਰੇ ਐਜੂਕੇਸ਼ਨ ਮਨਿਸਟਰ ਸਾਹਿਬ ਤਸ਼ਰੀਫ ਲੈ ਕੇ ਗਏ, ਇਹ ਪਹਿਲੀ ਵਾਰੀ ਹੈ ਕਿ ਚੀਫ ਮਨਿਸਟਰ ਸਾਹਿਬ ਉਥੇ ਤਸ਼ਰੀਫ ਲੈ ਕੇ ਗਏ ਅਤੇ ਉਥੇ, ਉਨ੍ਹਾਂ ਨੇ ਇਕ ਹੀ ਦਿਨ, ਇਕ ਹੀ ਕਸਬੇ ਵਿਚ, ਜਿਸਦੀ ਆਬਾਦੀ ਕੋਈ 12 ਹਜ਼ਾਰ ਦੇ ਕਰੀਬ ਹੈ ਉਸ ਦੇ ਸਕੂਲ ਨੂੰ 15 ਹਜ਼ਾਰ ਰੁਪਏ ਔਰ ਉਸੇ ਹੀ ਦਿਨ ਉਸੇ ਹੀ ਕਸਬੇ ਵਿਚ ਕਾਲਜ ਨੂੰ ਵੀ 15 ਹਜ਼ਾਰ ਰੁਪਏ ਦਿੱਤੇ ਗਏ । ਡਿਪਟੀ ਸਪੀਕਰ ਸਾਹਿਬ, ਮੈਨੂੰ ਪੁਰਾਣੀ ਗੱਲ ਯਾਦ ਆਉਂਦੀ ਹੈ ਕਿ ਪਹਿਲੇ ਮੁੱਖ ਮੰਤਰੀ ਜੀ ਸਾਡੇ ਕਸਬੇ ਵਿਚ ਗਏ ਤਾਂ ਇਕ ਸਕੂਲ ਨੂੰ 10 ਹਜ਼ਾਰ ਰੁਪਏ ਦਿੱਤੇ ਸਨ । ਜਦੋਂ ਮੈਂ ਉਨ੍ਹਾਂ ਨੂੰ ਇਕ ਹੋਰ ਇਨਸਟੀਚਿਊਸ਼ਨ ਵਾਸਤੇ ਗਰਾਂਟ ਦੇਣ ਵਾਸਤੇ ਕਿਹਾ ਤਾਂ ਉਹ ਕਹਿਣ ਲੱਗੇ ਕਿ ਮੈਂ ਨਵੀਂ ਰਵਾਇਤ ਨਹੀਂ ਪਾਉਣੀ । ਦੂਸਰੀ ਦਫਾ ਇਸ ਤਰ੍ਹਾਂ ਗਰਾਂਟ ਦੇਣ ਦੀ ਰਵਾਇਤ ਨਹੀਂ ਹੈ । ਪਰ ਹੁਣ ਦੇ ਮੁੱਖ ਮੰਤਰੀ ਸਾਹਿਬ ਨੇ ਪੰਦਰਾਂ ਹਜ਼ਾਰ ਇਕ ਸਕੂਲ ਨੂੰ ਔਰ ਪੰਦਰਾਂ ਹਜ਼ਾਰ ਉਸੇ ਹੀ ਦਿਨ ਉਸੇ ਹੀ ਕਸਬੇ ਵਿਚ ਦੂਸਰੇ ਕਾਲਜ ਨੂੰ ਦਿੱਤੇ । ਇਹ ਬੜੀ ਹੀ ਸੰਜੀਦੀ ਗੱਲ ਹੈ । ਮੈਂ ਇਹ ਵੀ ਦੱਸਣਾ ਚਾਹਵਾਂਗਾ ਕਿ ਮੈਂ ਬਾਦਲ ਸਾਹਿਬ ਦੇ ਕੋਲ ਬੈਠਾ ਸੀ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਕਾਲਜ ਦੇ ਪ੍ਰੈਜ਼ੀਡੈਂਟ ਸ੍ਰੀ ਪਰਮਾਨੰਦ ਨੇ ਤਕਰੀਰ

ਕਰਦਿਆਂ ਹੋਇਆਂ ਕਿਹਾ ਕਿ ਮੈਂ ਚੰਡੀਗੜ੍ਹ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਵਧਾਈ ਦੇਣ ਗਿਆ ਹਾਂ

ਅਤੇ ਉਥੇ ਬਾਦਲ ਸਾਹਿਬ ਨੇ ਇਹ ਕਿਹਾ ਕਿ ** ** **

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਮੈਂ ਪ੍ਰਾਰਥਨਾ ਕਰਾਂਗਾ ਕਿ ਇਸ ਹਾਊਸ ਵਿਚ ਜਿਹੜੇ ਨਹੀਂ ਬੈਠੇ ਉਨ੍ਹਾਂ ਦਾ ਨਾਂ ਇਥੇ ਨਾ ਲਓ । ਇਹ ਵਰਡ ਐਕਸਪੰਜ ਕਰ ਦਿੱਤਾ ਜਾਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਨਾਂ ਵਿਦਡਰਾ ਕਰ ਲੈਂਦਾ ਹਾਂ, ਪਰ ਮੈਂ ਉਨ੍ਹਾਂ ਦੀ ਤਾਰੀਫ਼ ਕਰ ਰਿਹਾ ਸੀ । ਬਾਦਲ ਸਾਹਿਬ ਨੇ ਕਿਹਾ ਕਿ ਤੁਸੀਂ ਅਫ਼ਸੋਸ ਕਿਉਂ ਕਰਦੇ ਹੋ, ਜਿਹੜਾ ਇਸ ਹਲਕੇ ਵਿਚੋਂ ਜਿੱਤ ਕੇ ਐਮ. ਐਲ. ਏ. ਆਇਆ ਹੈ, ਉਸ ਨਾਲੋਂ ਜ਼ਿਆਦਾ ਕਹਿਣਾ ਮੈਂ ਤੁਹਾਡਾ ਮੰਨਦਾ ਹਾਂ, ਉਸ ਨਾਲੋਂ ਜ਼ਿਆਦਾ ਕਦਰ ਤੁਹਾਡੀ ਕੀਤੀ ਜਾਵੇਗੀ । ਇਹ ਗੱਲ ਉਨ੍ਹਾਂ ਨੇ ਜਲਸੇ ਦੇ ਵਿਚ ਕਹੀ । ਇਸ ਤੋਂ ਬਾਅਦ ਮੈਂ ਬਾਦਲ ਸਾਹਿਬ ਨੂੰ ਕਿਹਾ ਕਿ ਡੈਮੋਕਰੇਸੀ ਦੀ ਇਹ ਤਕਾਜ਼ਾ ਨਹੀਂ । ਡੈਮੋਕਰੇਸੀ ਵਿਚ ਵਿਸ਼ਵਾਸ ਰੱਖਣ ਵਾਲੇ ਇਹ ਗੱਲਾਂ ਨਹੀਂ ਕਰਦੇ । ਠੀਕ ਹੈ ਅਸੀਂ ਆਪੋਜੀਸ਼ਨ ਵਿਚ ਆ ਗਏ, ਪਰ ਜਿਹੜੀ ਇਸ ਵੇਲੇ ਗੌਰਮਿੰਟ ਹੈ ਉਸ ਤੋਂ ਅਸੀਂ ਇਹ ਉਮੀਦ ਨਹੀਂ ਕਰਦੇ ਕਿ ਉਹ ਇਹੋ ਜਿਹੀਆਂ ਗੱਲਾਂ ਕਰੇ । ਮੈਂ ਉਨ੍ਹਾਂ ਨੂੰ ਇਸ ਗੱਲ ਦੀ ਤਰਦੀਦ ਕਰਨ ਲਈ ਕਿਹਾ । ਪਰ ਉਹ ਇਸ ਗੱਲ ਤੇ ਖਾਮੋਸ਼ ਰਹੇ ਪਰ ਮੈਨੂੰ ਕਿਹਾ ਕਿ ਠੀਕ ਹੈ ਤੁਸੀਂ ਸਪੀਕਰ ਰਹੇ ਹੋ ਪਰ ਉਨ੍ਹਾਂ ਨੇ ਉਸ ਗੱਲ ਦੀ ਤਰਦੀਦ ਨਾ ਕੀਤੀ ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ, ਹਾਈਲੀ ਇਰਰੇਲੇਵੈਂਟ ਬੋਲ ਰਹੇ ਹਨ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਤਾਂ ਰੇਲੇਵੈਂਟ ਹੀ ਹਾਂ । ਉਥੇ ਇਹ ਡਿਸਕ੍ਰੀਸ਼ਨਰੀ ਗਰਾਂਟ ਦੇ ਕੇ ਆਏ ਹਨ ਅਤੇ ਜਲਸੇ ਵਿਚ ਇਹ ਗੱਲ ਕਹੀ ਸੀ ਜਿਹੜੀ ਮੈਂ ਹੁਣ ਕਹਿ ਰਿਹਾ ਹਾਂ।

ਸੋ ਮੈਂ ਅਰਜ਼ ਕਰਦਾ ਹਾਂ ਕਿ ਇਸੇ ਤਰ੍ਹਾਂ ਐਜੂਕੇਸ਼ਨ ਮਨਿਸਟਰ ਨੇ ਵੀ, ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ, ਇਕ ਭਾਰੀ ਜਲਸੇ ਦੇ ਵਿਚ ਇਹ ਕਿਹਾ ਕਿ ਜਿਹੜਾ ਇਥੋਂ ਐਮ. ਐਲ. ਏ. ਜਿੱਤਿਆ ਹੈ ਅਸੀਂ ਉਸ ਨੂੰ ਐਮ. ਐਲ. ਏ. ਨਹੀਂ ਸਮਝਦੇ, ਅਸੀਂ ਤਾਂ ਜਿਹੜੀ ਸ਼ਖ਼ਸੀਅਤ ਹੈ ਜਿਸ ਨੇ ਇਹ ਜਲਸਾ ਅਰੇਂਜ ਕੀਤਾ ਹੈ ਉਸ ਨੂੰ ਹੀ ਐਮ. ਐਲ. ਏ. ਸਮਝਦੇ ਹਾਂ । ਮੈਂ ਕਹਿੰਦਾ ਹਾਂ ਕਿ ਇਸ ਡੈਮੋਕਰੇਸੀ ਦੇ ਵਿਚ ਇਹੋ ਜਿਹੀਆਂ ਗੱਲਾਂ ਤਾਂ ਨਹੀਂ ਕਰਨੀਆਂ ਚਾਹੀਦੀਆਂ । ਉਥੇ ਜਿਹੜੀ ਡਿਸ਼ਕ੍ਰੀਸ਼ਨਰੀ ਗਰਾਂਟ ਦਿੱਤੀ ਗਈ ਉਸ ਦਾ ਗਲਤ ਇਸਤੇਮਾਲ ਕੀਤਾ ਗਿਆ । ਇਸੇ ਤਰ੍ਹਾਂ ਪਿਛਲੀ ਅਲੈਕਸ਼ਨ ਦੇ ਵੇਲੇ ਜਿਹੜੀ ਡਿਸਕ੍ਰੀਸ਼ਨਰੀ ਗਰਾਂਟ ਦਿੱਤੀ ਗਈ ਹੈ ਫਰੀਦਕੋਟ ਅਤੇ ਅਨੰਦਪੁਰ ਸਾਹਿਬ ਦੇ ਹਲਕੇ ਵਿਚ, ਉਹ ਵੀ ਗਲਤ ਦਿਤੀ ਗਈ ਹੈ । ਇਸ ਸਰਕਾਰ ਨੇ ਉਨ੍ਹਾਂ ਦਿਨਾਂ ਦੇ ਵਿਚ ਇਨ੍ਹਾਂ ਦੋਹਾਂ ਹਲਕਿਆਂ ਦੇ ਵਿਚ ਲੱਖਾਂ ਰੁਪਏ ਦੀ ਡਿਸਕ੍ਰੀਸ਼ਨਰੀ ਗਰਾਂਟ ਦਿੱਤੀ । ਮੈਂ ਸਮਝਦਾ ਹਾਂ ਕਿ ਇਹ ਇਕ ਤਰ੍ਹਾਂ ਦੀ ਉਥੇ ਰਿਸ਼ਵਤ ਦਿੱਤੀ ਗਈ ਹੈ । ਜਿਸ ਵੇਲੇ ਉਥੇ ਇਲੈਕਸ਼ਨਾਂ ਦਾ ਪ੍ਰਚਾਰ ਜ਼ੋਰਾਂ ਤੇ ਸੀ, ਉਸ ਵੇਲੇ ਉਥੇ ਜਾ ਜਾ ਕੇ ਇਹ ਡਿਸਕ੍ਰੀਸ਼ਨਰੀ ਗਰਾਂਟਾਂ ਦਿੱਤੀਆਂ ਗਈਆਂ। ਇਸ ਲਈ ਮੈਂ ਮੰਗ ਕਰਾਂਗਾ ਕਿ ਜਿਨ੍ਹਾਂ ਤਰੀਖਾਂ ਦੇ ਵਿਚ ਇਹ ਗਰਾਂਟਾਂ ਦਿਤੀਆਂ ਗਈਆਂ ਹਨ ਉਹ ਇਕ ਸਿਆਸੀ ਰਿਸ਼ਵਤ ਦਿੱਤੀ ਗਈ ਅਤੇ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ । ਹੁਣ

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਚਾਹੇ ਇਹ ਉਸ ਦੀਆਂ ਤਾਰੀਖਾਂ ਵੀ ਬਦਲ ਲੈਣ ਪਰ ਅਸੀਂ ਇਸ ਦੀ ਸਖਤ ਵਿਰੋਧਤਾ ਕਰਦੇ ਹਾਂ ।

**ਕਾਮਰੇਡ ਹਰਬੰਸ ਸਿੰਘ ਬੀਕਾ**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਬਲਰਾਮ ਜਾਖੜ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਜਿਹੜੀ ਕੁਕਰਮਾਂ ਦੀ ਗੱਲ ਕੀਤੀ ਹੈ, ਇਹ ਠੀਕ ਨਹੀਂ ਹੈ.....

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਇਹ ਪਹਿਲੇ ਹੀ ਨੋ ਪੁਆਇੰਟ ਆਫ ਆਰਡਰ ਡਿਕਲੇਅਰ ਕੀਤਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਗਲਤ ਨਹੀਂ ਕਹਿ ਰਿਹਾ । ਉਨ੍ਹਾਂ ਇਲੈਕਸ਼ਨਾਂ ਦੇ ਦਿਨਾਂ ਵਿਚ ਹਿੰਦ ਸਮਾਚਾਰ ਵਿਚ ਇਕ ਖਬਰ ਛਪੀ ਸੀ । ਇਹ ਬਿਲਕੁਲ ਸੱਚੀ ਖਬਰ ਹੈ ਅਤੇ ਮੈਂ ਉਹ ਕੋਟ ਕਰ ਰਿਹਾ ਹਾਂ । ਇਹ 29 ਨਵੰਬਰ, 1977 ਨੂੰ ਖਬਰ ਛੱਪੀ ਸੀ, ਉਸ ਵਿਚ ਲਿਖਿਆ ਸੀ ਕਿ ਫਰੀਦਕੋਟ ਵਿਚ ਸਾਢੇ 7 ਲੱਖ ਰੁਪਿਆ ਆਫੀਸਰਜ਼ ਹੋਸਟਲ ਤੇ ਖਰਚ ਕਰਨ ਵਾਸਤੇ ਦਿੱਤਾ ਗਿਆ, 9.44 ਲੱਖ ਰੁਪਿਆ ਕੁਆਰਟਰਾਂ ਵਾਸਤੇ, 57 ਲੱਖ ਰੁਪਿਆ ਬੱਸ ਸਟੈਂਡ ਵਾਸਤੇ, 7 ਲੱਖ ਰੁਪਿਆ ਸਟੇਡੀਅਮ ਵਾਸਤੇ, 8.52 ਲੱਖ ਰੁਪਿਆ ਗੌਰਮਿੰਟ ਗਰਲਜ਼ ਸਕੂਲ ਵਾਸਤੇ, 10 ਲੱਖ ਰੁਪਿਆ ਤਹਿਸੀਲ ਕੰਪਲੈਕਸ ਵਾਸਤੇ, 51.62 ਹਜ਼ਾਰ ਰੁਪਏ ਮਿਨੀ ਸੈਕਟੇਰੀਏਟ ਵਾਸਤੇ, 10.22 ਲੱਖ ਰੁਪਏ ਬੀ. ਐਡ. ਕਾਲਿਜ ਵਾਸਤੇ, 53.50 ਲੱਖ ਰੁਪਿਆ ਪੁਲਿਸ ਲਾਈਨਜ਼ ਵਾਸਤੇ ਅਤੇ 5 ਕਰੋੜ 20 ਲੱਖ ਰੁਪਿਆ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਨੂੰ ਟੇਕ ਓਵਰ ਕਰਨ ਵਾਸਤੇ ਖਰਚ ਕੀਤੇ ਜਾਣਗੇ । ਇਹ ਸਭ ਇਲੈਕਸ਼ਨ ਦੇ ਦਿਨਾਂ ਦੇ ਦੌਰਾਨ ਪੈਸਾ ਦਿੱਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਸਾਰੇ ਪੈਸੇ ਦਾ ਗਲਤ ਇਸਤੇਮਾਲ ਕੀਤਾ ਗਿਆ ਹੈ ਅਤੇ ਵੋਟਰਾਂ ਨੂੰ ਇਕ ਤਰ੍ਹਾਂ ਦੀ ਰਿਸ਼ਵਤ ਦਿੱਤੀ ਗਈ ਹੈ । ਇਸ ਲਈ ਅਸੀਂ ਇਸ ਦੀ ਸਖਤ ਮੁਖਾਲਫਤ ਕਰਦੇ ਹਾਂ।

ਹੁਣ ਮੈਂ ਐਡਮਨਿਸਟਰੇਸ਼ਨ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਇਨ੍ਹਾਂ ਨੇ ਕਿਹਾ ਹੈ ਕਿ 78.56 ਲੱਖ ਰੁਪਿਆ ਮੁਲਾਜ਼ਮਾਂ ਨੂੰ ਰਾਹਤ ਦੇਣ ਦੀ ਮੰਗ ਹੈ । ਪਰ ਡਿਪਟੀ ਸਪੀਕਰ ਸਾਹਿਬ ਤੁਹਾਨੂੰ ਤਾਂ ਪਤਾ ਹੈ ਕਿ ਮਹਿੰਗਾਈ ਐਨੀ ਵੱਧ ਗਈ ਹੈ ਕਿ ਜਿੰਨਾ ਪੈਸਾ ਇਹ ਦੇ ਰਹੇ ਹਨ ਇਸ ਨਾਲ ਉਨ੍ਹਾਂ ਦਾ ਕੁਝ ਨਹੀਂ ਬਣ ਸਕਦਾ । ਮਹਿੰਗਾਈ ਕਾਫੀ ਵੱਧ ਗਈ ਹੈ । ਮੁਲਾਜ਼ਮਾਂ ਨੇ ਆਪਣੀਆਂ ਮੰਗਾਂ ਵਾਸਤੇ ਹੜਤਾਲ ਕੀਤੀ ਤਾਂ ਇਸ ਸਰਕਾਰ ਨੇ ਉਨ੍ਹਾਂ ਦੀ ਸਰਵਿਸ ਵਿਚ ਬਰੇਕ ਕਰ ਦਿੱਤੀ ਅਤੇ ਜਿਹੜੇ ਐਡਹਾਕ ਸਨ ਉਨ੍ਹਾਂ ਨੂੰ ਕੱਢ ਦਿੱਤਾ ਗਿਆ ਔਰ ਜਦੋਂ ਮੁਲਾਜ਼ਮਾਂ ਨੇ ਇਸ ਤੇ ਰਿਐਕਸ਼ਨ ਕੀਤਾ ਅਤੇ ਟਰੱਕਾਂ ਵਿਚ ਇਥੇ ਆ ਰਹੇ ਸਨ ਤਾਂ ਉਨ੍ਹਾਂ ਟਰੱਕਾਂ ਦਾ ਚਲਾਨ ਕੀਤਾ ਗਿਆ, ਜਿਹੜਾ ਕਿ ਕਦੇ ਨਹੀਂ ਸੀ ਕੀਤਾ ਗਿਆ । ਉਨ੍ਹਾਂ ਤੇ ਲਾਠੀ ਚਾਰਜ ਕੀਤਾ ਗਿਆ ਔਰ ਹਵਾਈ ਫਾਇਰ ਵੀ ਕੀਤਾ ਗਿਆ । ਮੈਂ ਸਮਝਦਾ ਹਾਂ ਕਿ ਇਹ ਇਸ ਸਰਕਾਰ ਨੇ ਬਹੁਤ ਜ਼ਿਆਦਤੀ ਕੀਤੀ ਹੈ । ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ, ਮਹਿੰਗਾਈ ਵੱਧ ਗਈ ਹੈ, ਇਸ ਲਈ ਮੈਂ ਇਹ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਉਨ੍ਹਾਂ ਵਾਸਤੇ ਰੱਖਿਆ ਹੈ ਇਹ ਥੋੜ੍ਹਾ ਹੈ, ਇਸ ਨਾਲੋਂ ਜ਼ਿਆਦਾ ਰੱਖਣਾ ਚਾਹੀਦਾ ਹੈ ।

**Expunged as ordered by the chair.

ਇਕ ਹੋਰ ਗੱਲ ਮੈਂ ਐਡਮਨਿਸਟਰੇਸ਼ਨ ਦੇ ਬਾਰੇ ਇਹ ਕਰਨੀ ਹੈ। ਜਦੋਂ ਬਾਦਲ ਸਾਹਿਬ ਦੀ ਗੌਰਮਿੰਟ ਬਣੀ ਸੀ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਕਲੀਨ ਐਡਮਨਿਸਟਰੇਸ਼ਨ ਦੇਵਾਂਗੇ । ਇਹ ਇਨ੍ਹਾਂ ਨੇ ਇਸ ਪਵਿੱਤਰ ਹਾਊਸ ਦੇ ਵਿਚ ਵਾਇਦਾ ਕੀਤਾ ਸੀ ਕਿ ਮਾਲ ਐਡਮਨਿਸਟਰੇਸ਼ਨ ਨਹੀਂ ਹੋਵੇਗੀ । ਇਸ ਬਾਰੇ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿਚ ਮੁਕੇਰੀਆਂ ਦੇ ਵਿਚ ਕੁਝ ਜ਼ਮੀਨ ਪਈ ਸੀ ਜਿਹੜੀ ਕਿ ਇਕ ਪਾਰਟੀ ਨੇ ਸ਼ਾਮ ਕੁਮਾਰ ਮੁਕਰਜੀ ਪਾਰਕ ਦੇ ਨਾਂ ਤੇ ਆਪਣੇ ਕੋਲ ਲੈ ਲਈ ਸੀ ਅਤੇ ਇਸ ਤੇ ਉਨ੍ਹਾਂ ਨੂੰ ਕਬਜ਼ਾ ਕੀਤੇ ਨੂੰ 30 ਸਾਲ ਹੋ ਗਏ ਹਨ ਪਰ ਹੁਣ ਇਹ ਕਹਿੰਦੇ ਹਨ ਇਹ ਜ਼ਮੀਨ ਮਿਊਂਸਪੈਲਟੀ ਦੀ ਹੈ ਅਤੇ ਇਸ ਤੇ ਮਿਊਂਸਪੈਲਟੀ ਦਾ ਕਬਜ਼ਾ ਹੈ .. .. .. ..

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਗੱਲ ਦਾ ਜ਼ਿਕਰ ਕਰ ਰਹੇ ਹਨ, ਉਸ ਦੀ ਮੈਨੂੰ ਵਾਕਫੀਅਤ ਹੈ । ਉਹ ਇਵੈਕੁਈ ਲੈਂਡ ਹੈ । ਇਹ ਬਿਲਕੁਲ ** ਬੋਲ ਰਹੇ ਹਨ.. .. .. .. ..

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ** ਸ਼ਬਦ ਤਾਂ ਵੈਸੇ ਹੀ ਅਨਪਾਰਲੀ-ਮੈਂਟਰੀ ਹੈ । ਮੈਂ ਤਾਂ ਇਹ ਕਹਿ ਰਿਹਾ ਸੀ ਕਿ ਇਹ ਜ਼ਮੀਨ ਹਿੰਦੁਸਤਾਨ ਦੇ ਆਜ਼ਾਦ ਹੋਣ ਤੋਂ ਪਹਿਲਾਂ ਕਬਰਿਸਤਾਨ ਸੀ ਪਰ ਹਿੰਦੁਸਤਾਨ ਆਜ਼ਾਦ ਹੋਣ ਤੋਂ ਬਾਅਦ ਮਿਊਂਸਪੈਲਟੀ ਨੇ ਇਸ ਤੇ ਕਬਜ਼ਾ ਕਰ ਲਿਆ ।

**ਸ੍ਰੀ ਡਿਪਟੀ ਸਪੀਕਰ** : ** ਸ਼ਬਦ ਐਕਸਪੰਜ ਕੀਤਾ ਜਾਂਦਾ ਹੈ ।

**ਵੈਦ ਕਰਤਾਰ ਸਿੰਘ** : ਮੈਂ ਠੀਕ ਕਿਹਾ ਹੈ। ਮੈਨੂੰ ਇਸ ਜ਼ਮੀਨ ਦੇ ਬਾਰੇ ਵਾਕਫ਼ੀਅਤ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਜੇ ਮੈਂ ਗਲਤ ਕਹਿ ਰਿਹਾ ਹੋਵਾਂ ਤਾਂ ਤੁਸੀਂ ਜੋ ਮਰਜ਼ੀ ਆਏ ਸਜ਼ਾ ਦੇਣਾ ।

**ਸ੍ਰੀ ਡਿਪਟੀ ਸਪੀਕਰ** : ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਵੈਦ ਜੀ ਕਹਿੰਦੇ ਹਨ ਕਿ ਉਹ ਜ਼ਮੀਨ ਵਕਫ਼ ਬੋਰਡ ਦੀ ਸੀ ਔਰ ਉਹ ਜ਼ਮੀਨ ਵਕਫ਼ ਬੋਰਡ ਨੇ ਕਿਸੇ ਨੂੰ ਅਲਾਟ ਕੀਤੀ ਸੀ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ, ਮੈਂ ਜ਼ਿਕਰ ਕਰ ਰਿਹਾ ਸੀ ਮਾਲ-ਪ੍ਰੈਕਟਿਸ ਬਾਰੇ, 45 ਕਨਾਲ ਜ਼ਮੀਨ ਦੇ ਵਿਚੋਂ 19 ਕਨਾਲ ਅਤੇ 7 ਮਰਲੇ ਜ਼ਮੀਨ ਤੇ ਮਿਊਂਸਿਪਲ ਕਮੇਟੀ ਦਾ ਕਬਜ਼ਾ ਸੀ ਉਥੇ ਇਕ ਖੂਬਸੂਰਤ ਪਾਰਕ ਬਣਾਇਆ ਹੋਇਆ ਸੀ । ਜਿਸ ਆਦਮੀ ਦਾ ਹੁਣ ਕਬਜ਼ਾ ਹੈ ਉਸ ਆਦਮੀ ਨੇ ਵਕਫ਼ ਬੋਰਡ ਨੂੰ ਗਲਤ ਬਿਆਨ ਦਿੱਤਾ ਸੀ ਕਿ ਮੇਰਾ ਉਸ ਜ਼ਮੀਨ ਤੇ ਕਬਜ਼ਾ ਹੈ ਇਸ਼ ਲਈ ਉਹ ਜ਼ਮੀਨ ਮੈਨੂੰ ਅਲਾਟ ਕਰ ਦਿਤੀ ਜਾਵੇ । ਇਹ ਗੱਲ ਹਕੀਕਤ ਵਿਚ ਹੈ ਬਿਨਾਂ ਵੇਖਿਆਂ ਵਕਫ਼ ਬੋਰਡ ਨੇ ਉਹ ਜ਼ਮੀਨ ਉਸ ਆਦਮੀ ਨੂੰ ਅਲਾਟ ਕਰ ਦਿੱਤੀ। ਜਦ ਕਿ ਪਹਿਲਾਂ ਕਿਸੇ ਮਿਊਂਸਿਪਲ ਕਮੇਟੀ ਨੇ ਭਾਵੇਂ ਉਹ ਕਾਂਗਰਸ ਦੀ ਮਿਊਂਸਿਪਲ ਕਮੇਟੀ ਸੀ ਭਾਵੇਂ ਬਾਅਦ ਵਿਚ ਜਨ-ਸੰਘ ਦੀ ਮਿਊਂਸਿਪਲ ਕਮੇਟੀ ਸੀ ਕਿਸੇ ਨੇ ਵੀ ਉਸ ਆਦਮੀ ਦਾ ਉਸ ਜਗ੍ਹਾ ਤੇ ਕਬਜ਼ਾ ਨਹੀਂ ਹੋਣ ਦਿਤਾ ।

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ:** ਡਿਪਟੀ ਸਪੀਕਰ ਸਾਹਿਬ, ਜਿਸ ਸਮੇਂ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਬਣੀ ਔਰ ਉਸ ਨੇ ਮਿਉਂਸਪਲ ਕਮੇਟੀਜ਼ ਨੂੰ ਤੋੜ ਦਿੱਤਾ। ਜਿਸ ਵੇਲੇ ਇਹ ਕਮੇਟੀ ਟੁੱਟ ਗਈ ਤਾਂ ਉਸਨੇ ਫਿਰ ਉਸ ਜ਼ਮੀਨ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਜਿਸ ਦੇ ਵਿਚ ਉਹ ਕਾਮਯਾਬ ਹੋ ਗਿਆ। ਮਿਉਂਸਪਲ ਕਮੇਟੀ ਨੇ ਕਬਜ਼ਾ ਕਰਵਾ ਦਿੱਤਾ। ਉਸ ਸਮੇਂ ਐਸ. ਡੀ. ਓ. ਸਿਵਲ ਦਸੂਹਾ ਨੇ 28 ਜੁਲਾਈ, 1977 ਨੂੰ ਈ. ਓ. ਨੂੰ ਹੁਕਮ ਦਿੱਤਾ ਸੀ ਕਿ ਜ਼ਮੀਨ ਦੀ ਨਿਸ਼ਾਨਦੇਹੀ ਦਿੱਤੀ ਜਾਵੇ। ਉਸ ਗ੍ਰੀਨ ਪਾਰਕ ਵਿਚ ਦੁਸਹਿਰਾ ਅਤੇ 26 ਜਨਵਰੀ ਨੂੰ ਰਿਪਬਲਿਕ ਡੇ ਹੁੰਦਾ ਸੀ ਪਰ ਉਸ ਜ਼ਮੀਨ ਨੂੰ ਐਸ. ਡੀ. ਓ. ਸਿਵਲ ਨੇ ਜ਼ਮੀਨ ਦੀ ਨਿਸ਼ਾਨਦੇਹੀ ਕਰਵਾਈ, ਇਸ ਜ਼ਮੀਨ ਦੇ ਲਈ ਨਾ ਕੋਈ ਦਰਖਾਸਤ ਸਰਕਾਰ ਵਲੋਂ ਦਿਤੀ ਗਈ ਸੀ ਨਾ ਉਸ ਆਦਮੀ ਨੇ ਕੋਈ ਦਰਖਾਸਤ ਦਿੱਤੀ ਹੋਈ ਸੀ ਪਰ ਫਿਰ ਵੀ ਉਸ ਆਦਮੀ ਨੂੰ ਜ਼ਮੀਨ ਦੀ ਨਿਸ਼ਾਨਦੇਹੀ ਦਿੱਤੀ ਗਈ। ਉਸ ਨੂੰ ਪਤਾ ਸੀ ਕਿ ਅਕਤੂਬਰ ਵਿਚ ਦੁਸਹਿਰਾ ਹੋਣਾ ਹੈ ਔਰ ਜੇਕਰ ਲੋਕਾਂ ਨੂੰ ਪਤਾ ਲੱਗਾ ਕਿ ਇਹ ਜ਼ਮੀਨ ਮੈਨੂੰ ਅਲਾਟ ਹੋ ਗਈ ਹੈ ਤਾਂ ਫਿਰ ਲੋਕਾਂ ਨੇ ਰੋਣਾ ਹੈ ਔਰ ਰੌਲਾ ਪਾਉਣਗੇ। ਉਸ ਨੇ ਸੋਚਿਆ ਕਿ ਅਕਤੂਬਰ ਤੋਂ ਬਾਅਦ ਕਬਜ਼ਾ ਕਰ ਲਿਆ ਜਾਵੇ। ਪਰ ਐਸ. ਡੀ. ਓ. ਸਿਵਲ ਨੇ ਮਿਉਂਸਪਲ ਕਮੇਟੀ ਨੂੰ ਕਿਹਾ ਕਿ ਜ਼ਮੀਨ ਤੇ ਕਬਜ਼ਾ ਕਰਵਾ ਦਿੱਤਾ ਜਾਵੇ। ਦੁਸਹਿਰੇ ਤੋਂ ਬਾਅਦ ਉਸ ਸ਼ਖਸ ਨੇ ਉਸ ਜ਼ਮੀਨ ਤੇ ਕਬਜ਼ਾ ਕਰ ਲਿਆ। ਇਸ ਸਬੰਧ ਵਿਚ ਮੈਂ ਲੋਕਲ ਬਾਡੀਜ਼ ਮਨਿਸਟਰ ਨੂੰ ਮਿਲਿਆ ਔਰ ਮੈਂ ਚੀਫ ਮਨਿਸਟਰ ਸਾਹਿਬ ਨੂੰ ਵੀ ਮਿਲਿਆ ਸੀ, ਇਹ ਸਾਰੀ ਗੱਲ ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਂਦੀ। ਮੈਨੂੰ ਖੁਸ਼ੀ ਹੈ ਕਿ ਲੋਕਲ ਬਾਡੀਜ਼ ਮਹਿਕਮੇ ਨੇ ਇਸ ਸਬੰਧ ਵਿਚ ਉਸ ਆਦਮੀ ਨੂੰ ਨੋਟਿਸ ਇਸ਼ੂ ਕਰ ਦਿੱਤਾ ਹੈ। ਉਸ ਨੂੰ ਕਿਹਾ ਗਿਆ ਹੈ ਕਿ ਤੂੰ ਇਸ ਜ਼ਮੀਨ ਤੇ ਕਬਜ਼ਾ ਨਹੀਂ ਕਰ ਸਕਦਾ। ਇਸ ਬਾਰੇ ਸਾਰੀ ਗੱਲ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਂਦੀ ਸੀ ਕਿ ਇਸ ਜ਼ਮੀਨ ਬਾਰੇ ਨੋਟਿਸ ਇਸ਼ੂ ਹੋ ਚੁੱਕਾ ਹੈ ਕਿ ਤੁਸੀਂ ਕੰਸਟ੍ਰਕਸ਼ਨ ਨਹੀਂ ਕਰ ਸਕਦੇ। ਇਸ ਕਰਕੇ ਇਹ ਜ਼ਮੀਨ ਡਿਸਪਿਊਟ ਵਿਚ ਹੈ ਤੁਸੀਂ ਇਸ ਜ਼ਮੀਨ ਤੇ ਨੀਂਹ ਪੱਥਰ ਨਾ ਰੱਖੋ। ਪਰ ਮੇਰੀ ਸਾਰੀ ਗੱਲ ਬਾਤ ਨੂੰ ਸੁਣਨ ਤੋਂ ਬਾਅਦ ਫਿਰ ਵੀ ਐਜੂਕੇਸ਼ਨ ਮਨਿਸਟਰ ਨੇਂ ਨੀਂਹ ਪੱਥਰ ਰੱਖ ਦਿੱਤਾ, ਇਹ ਸਾਰੀ ਚੀਜ਼ ਲੋਕਾਂ ਦੇ ਹਿੱਤਾਂ ਦੇ ਖਿਲਾਫ ਸੀ ਪਰ ਫਿਰ ਵੀ ਕੀਤੀ ਗਈ। ਜਦ ਕਿ ਸਰਕਾਰ ਨੇ ਕਹਿ ਦਿੱਤਾ ਸੀ ਉਸ ਜ਼ਮੀਨ ਤੇ ਕੰਸਟਕਸ਼ਨ ਨਾ ਕੀਤੀ ਜਾਵੇ। ਮੈਂ ਕਿਹਾ ਸੀ ਕਿ ਜਦ ਤਕ ਡਿਸਪਿਊਟ ਹੈ ਔਰ ਦੂਰ ਨਹੀਂ ਹੋ ਜਾਂਦਾ ਤਦ ਤੱਕ ਤੁਸੀਂ ਨੀਂਹ ਪੱਥਰ ਨਾ ਰੱਖੋ। ਹੁਣ ਮੈਂ ਪੁਲਿਸ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਕਿਉਂਕਿ ਇਹ ਗੱਲ ਵੀ ਉਸੇ ਦਿਨ ਦੀ ਔਰ ਪੁਲਿਸ ਦੇ ਨਾਲ ਸਬੰਧ ਰੱਖਦੀ ਹੈ। ਮੈਂ ਆਪਣੇ 100 ਸਾਥੀਆਂ ਦੇ ਨਾਲ ਰੈਸਟ ਹਾਊਸ ਜਾ ਰਿਹਾ ਸੀ। ਮੈਨੂੰ ਉਥੇ ਰੋਕਿਆ ਗਿਆ ਔਰ ਮੈਨੂੰ ਕਹਿਣ ਲਗੇ ਕਿ ਤੁਸੀਂ ਰੈਸਟ ਹਾਊਸ ਦੇ ਵਿਚ ਨਹੀਂ ਜਾ ਸਕਦੇ। ਮੈਂ ਉਨ੍ਹਾਂ ਸ਼ਖਸਾਂ ਨੂੰ ਬੁਰੇ ਲਫਜ਼ਾਂ ਵਿਚ ਇਸ ਹਾਊਸ ਦੇ ਵਿਚ ਨਹੀਂ ਕਹਿਣਾ ਚਾਹੁੰਦਾ ਪਰ ਜਿਹੜੀ ਉਨ੍ਹਾਂ ਨੇ ਨਜਾਇਜ਼ ਔਰ ਗਲਤ ਹਰਕਤ ਕੀਤੀ ਹੈ ਉਸ ਦੀ ਨਿੰਦਾ ਇਸ ਹਾਊਸ ਨੂੰ ਕਰਨੀ ਚਾਹੀਦੀ ਹੈ। ਇਥੇ ਤੱਕ ਮੈਨੂੰ ਬੁਰੇ ਲਫਜ਼ ਕਹੇ ਗਏ ਅਤੇ ਮੈਨੂੰ ਮੈਨ ਹੈਂਡਲ ਕੀਤਾ ਗਿਆ ਹੈ। ਇਸ ਘਟਨਾ ਦੀ ਸਾਰੀ ਜਾਣਕਾਰੀ ਮੈਂ ਮਨਿਸਟਰ ਸਾਹਿਬ ਨੂੰ ਦਿੱਤੀ ਔਰ ਜੋ ਮੇਰੇ ਨਾਲ ਸਲੂਕ ਕੀਤਾ ਗਿਆ ਸੀ ਉਸ ਬਾਰੇ ਮੈਂ ਦੱਸਿਆ। ਮਨਿਸਟਰ ਸਾਹਿਬ ਨੇ ਮੇਰੇ ਨਾਲ ਹਮਦਰਦੀ ਜ਼ਾਹਿਰ ਕੀਤੀ ਔਰ ਮੈਨੂੰ ਕਿਹਾ ਕਿ ਤੁਸੀਂ ਲਿਖ ਕੇ ਦਿਓ ਅਸੀਂ ਕਾਰਵਾਈ ਕਰਾਂਗੇ। ਪਰ ਮੈਨੂੰ ਪੁਲਿਸ ਨੇ ਆਕੇ ਕਿਹਾ ਕਿ ਤੁਸੀਂ 323 ਦੇ ਅਧੀਨ ਮਾਮਲਾ ਦਰਜ ਕਰਵਾ ਸਕਦੇ ਹੋ। ਮੈਨੂੰ ਬੜਾ ਅਫ਼ਸੋਸ ਹੈ ਕਿ ਪੁਲਿਸ ਦੇ ਸਾਹਮਣੇ ਐਮ. ਐਲ. ਏਜ਼. ਦੇ ਨਾਲ ਇਸ ਤਰ੍ਹਾਂ ਦਾ ਸਲੂਕ ਕੀਤਾ ਜਾਵੇ ਔਰ ਉਹ ਪੁਲਿਸ ਚੁੱਪ ਬੈਠੀ ਰਹੇ। ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਉਸ ਮੌਕੇ ਤੇ ਡੀ. ਐਸ. ਪੀ. ਅਤੇ ਥਾਣੇਦਾਰ ਹੋਵੇ ਔਰ ਕੋਈ ਕਾਰਵਾਈ ਨਾ ਹੋਵੇ। (ਵਿਘਨ)

4.05 ਸ਼ਾਮ | (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਫਿਰ ਕੁਝ ਦਿਨਾਂ ਬਾਅਦ ਮੈਂ ਇਹ ਪੜ੍ਹਿਆ ਕਿ ਇਕ ਐਮ. ਪੀ. ਸਾਹਿਬ ਨੂੰ ਲਾਠੀਆਂ ਨਾਲ ਮਾਰਿਆ ਗਿਆ ਅਤੇ ਐਮ. ਐਲ. ਏ. ਨੂੰ ਲਾਠੀਆਂ ਨਾਲ ਕੁੱਟਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਅਗਰ ਐਮ. ਪੀ. ਅਤੇ ਐਮ. ਐਲ. ਏ. ਦੀ ਇਜ਼ਤ ਮਹਿਫੂਜ਼ ਨਹੀਂ ਹੈ ਤਾਂ ਫਿਰ ਇਕ ਆਮ ਆਦਮੀ ਦੀ ਇਜ਼ਤ ਕਿਸ ਤਰ੍ਹਾਂ ਮਹਿਫੂਜ਼ ਰਹਿ ਸਕਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਨੋਟਿਸ ਦੇ ਵਿਚ 2-3 ਗੱਲਾਂ ਪੁਲਿਸ ਦੀਆਂ ਲਿਆਵਾਂਗਾ। ਮੇਰੇ ਕੋਲ ਅਖਬਾਰਾਂ ਦੀਆਂ ਕਟਿੰਗਜ਼ ਹਨ। ਮੁਕੇਰੀਆਂ ਦੀ ਇਕ ਗੱਲ ਦੱਸਦਾ ਹਾਂ ਕਿ 25 ਅਗਸਤ 1977 ਨੂੰ ਇਕ ਕਵਾਰੀ ਹਰੀਜਨ ਲੜਕੀ ਦੀ ਮੌਤ ਹੋ ਗਈ, ਮੌਤ ਹੋਣ ਤੋਂ ਬਾਅਦ ਜਿਹੜਾ ਡਾਕਟਰ ਔਰ ਨਰਸ ਸੀ ਉਹ ਦੌੜ ਗਏ ਪਰ 11 ਵਜੇ ਥੱਲੇ ਜਿਹੜਾ ਦੁਕਾਨਦਾਰ ਸੀ ਉਸ ਨੇ ਪੁਲਿਸ ਦੇ ਕੋਲ ਰਿਪੋਰਟ ਕੀਤੀ ਕਿ ਚੌਤਰੇ ਵਿਚ ਇਕ ਲੜਕੀ ਦੀ ਲਾਸ਼ ਪਈ ਹੈ। ਪਰ ਥਾਣੇਦਾਰ ਨੇ ਹਿੰਮਤ ਨਾਲ ਉਸ ਲਾਸ਼ ਨੂੰ ਕਬਜ਼ੇ ਵਿਚ ਲਿਆ ਔਰ ਫੋਟੋਗਰਾਫਰ ਨੂੰ ਨਾਲ ਲੈ ਕੇ ਲਾਸ਼ ਦੀ ਫੋਟੋ ਲਈ ਔਰ ਲਾਸ਼ ਨੂੰ ਥਾਣੇ ਲਿਆਂਦਾ ਗਿਆ। ਜਿਸ ਆਦਮੀ ਨੇ ਉਸ ਲੜਕੀ ਦੀ ਮੌਤ ਕੀਤੀ ਸੀ ਉਸ ਨੇ ਆਪਣੀਆਂ ਤਜੌਰੀਆਂ ਖੋਲ੍ਹ ਦਿੱਤੀਆਂ ਔਰ ਪੁਲਿਸ ਦੀ ਪੈਸਿਆਂ ਨਾਲ ਜੇਬਾਂ ਭਰ ਦਿੱਤੀਆਂ। ਜਿਹੜਾ ਡਾਕਟਰ ਸੀ ਉਹ ਨਾ ਆਰ. ਐਮ. ਪੀ. ਸੀ ਐਵੇਂ ਡਾਕਟਰ ਬਣਿਆ ਹੋਇਆ ਸੀ। ਪਰ ਬਾਅਦ ਵਿਚ ਕੀ ਹੋਇਆ ਕਿ ਉਨ੍ਹਾਂ ਨੇ ਲੜਕੀ ਦੇ ਬਾਪ ਦੇ ਕੋਲੋਂ ਲਿਖਵਾ ਲਿਆ ਕਿ ਲੜਕੀ ਦੀ ਮੌਤ ਬਿਮਾਰੀ ਦੇ ਕਾਰਨ ਹੋਈ ਹੈ। ਪਰ ਮੌਤ ਦੇ ਅਸਲੀ ਕਾਰਨ ਨਹੀਂ ਦਸੇ ਗਏ ਪਰ ਮੇਰੇ ਕੋਲ ਫੋਟੋਗ੍ਰਾਫਰ ਦੀ ਖਿਚੀ ਹੋਈ ਫੋਟੋ ਆ ਗਈ। ਮੈਂ ਉਸ ਫੋਟੋ ਨੂੰ ਲੈ ਕੇ ਚੀਫ ਮਨਿਸਟਰ ਸਾਹਿਬ ਦੇ ਕੋਲ ਗਿਆ ਔਰ ਉਨ੍ਹਾਂ ਨੂੰ ਕਾਪੀ ਦਿੱਤੀ। ਇਸ ਘਟਨਾ ਦੀਆਂ ਖਬਰਾਂ ਅਖਬਾਰਾਂ ਦੇ ਵਿਚ ਆਈਆਂ ਸਨ। ਮੈਨੂੰ ਖੁਸ਼ੀ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਐਕਸ਼ਨ ਲਿਆ ਔਰ ਹੁਣ ਇਹ ਕੇਸ ਕੋਰਟ ਵਿਚ ਚਲ ਰਿਹਾ ਹੈ। ਇਸ ਬਾਰੇ ਚਲਾਨ 7-8 ਦਿਨਾਂ ਵਿਚ ਡਾਕਟਰ ਦੇ ਖਿਲਾਫ਼ ਹੋ ਗਏ ਸਨ। ਲੇਕਿਨ ਮੈਨੂੰ ਸਖਤ ਅਫ਼ਸੋਸ ਹੈ ਕਿ ਉਹ ਥਾਣੇਦਾਰ ਅਜੇ ਤੱਕ ਰਿਸ਼ਵਤਾਂ ਲੈਂਦਾ ਹੈ ਪਰ ਉਸਦੇ ਖਿਲਾਫ਼ ਕੋਈ ਐਕਸ਼ਨ ਨਹੀਂ ਹੁੰਦਾ। ਇਸ ਤਰ੍ਹਾਂ ਦੇ ਹਾਲਾਤ ਵਿਚ ਕੋਈ ਸ਼ਰੀਫ ਆਦਮੀ ਦਾ ਰਹਿਣਾ ਬੜਾ ਮੁਸ਼ਕਿਲ ਹੈ। ਮੈਂ ਇਕ ਹੋਰ ਅਰਜ਼ ਕਰਦਾ ਹਾਂ ਕਿ ਮਿਤੀ 24 ਅਕਤੂਬਰ, 1977 ਨੂੰ ਹੋਈ ਘਟਨਾ ਬਾਰੇ ਦੱਸਣਾ ਚਾਹੁੰਦਾ ਹਾਂ। ਇਹ ਘਟਨਾ ਇਕ ਆੜ੍ਹਤੀ ਦੀ ਦੁਕਾਨ ਤੇ ਗੜ ਬੜ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਵਿਚ ਇਕ ਬਲਦੇਵ ਸਿੰਘ ਵੀ ਸੀ। ਉਸਨੇ ਗਲਤ ਮੈਡੀਕਲ ਰਿਪੋਰਟ ਲੈ ਲਈ। 27 ਅਕਤੂਬਰ, 1977 ਨੂੰ ਉਸਦੇ ਸੱਟਾਂ ਲੱਗੀਆਂ। ਚੇਅਰਮੈਨ ਸਾਹਿਬ, ਉਸ ਦੀ ਗਰਦਨ ਤੇ ਸੱਟ ਲੱਗੀ ਔਰ ਹੋਰ ਸੱਟਾਂ ਲੱਗੀਆਂ ਫਿਰ ਉਸਤੋਂ ਬਾਅਦ ਥਾਣੇ ਅੱਗੇ ਧਰਨਾ ਰਖਿਆ ਗਿਆ ਜਿਸ ਆੜ੍ਹਤੀਏ ਦੀ ਇਹ ਸਭ ਕੁਝ ਸ਼ਰਾਰਤ ਸੀ। ਚੇਅਰਮੈਨ ਸਾਹਿਬ, ਉਹ ਵਿਅਕਤੀ ਹਸਪਤਾਲ ਜਾ ਕੇ ਐਡਮਿਟ ਹੋ ਗਿਆ। ਬਲਦੇਵ ਸਿੰਘ ਤੇ ਹਮਲੇ ਬਾਰੇ ਕੋਈ ਕਾਰਵਾਈ ਨਹੀਂ ਕੀਤੀ ਗਈ। ਚੇਅਰਮੈਨ ਸਾਹਿਬ, ਉਨ੍ਹਾਂ ਲੋਕਾਂ ਨੂੰ ਗ੍ਰਿਫਤਾਰ ਕੀਤਾ ਜਾਵੇ। ਕੋਈ ਗ੍ਰਿਫਤਾਰੀ ਨਹੀਂ ਕੀਤੀ ਗਈ। ਚੇਅਰਮੈਨ ਸਾਹਿਬ 28 ਤਾਰੀਖ ਨੂੰ ਵੀ ਕੋਈ ਗ੍ਰਿਫਤਾਰੀ ਨਹੀਂ ਕੀਤੀ ਗਈ। 29 ਤਾਰੀਖ ਨੂੰ ਵੀ ਕੋਈ ਗਰਿਫਤਾਰੀ ਨਹੀਂ ਕੀਤੀ ਗਈ। ਉਸ ਵੇਲੇ ਹੜਤਾਲ ਹੋਈ ਤਾਂ ਜਾ ਕੇ ਦਫਾ 307 ਅਧੀਨ ਪੰਜ ਆਦਮੀਆਂ ਦੇ ਚਲਾਣ ਕੀਤੇ ਗਏ। ਉਸ ਆੜ੍ਹਤੀਏ ਨੂੰ ਵੀ 307 ਅਧੀਨ ਗਰਿਫਤਾਰ ਕਰ ਲਿਆ। (ਵਿਘਨ) ਚਾਰ ਸਿਪਾਹੀ ਭੇਜ ਦਿੱਤੇ ਗਏ। ਚੇਅਰਮੈਨ ਸਾਹਿਬ, ਮੈਂ ਇਹ ਆਪਣੀਆਂ ਅੱਖਾਂ ਨਾਲ ਦੇਖਿਆ ਉਸ ਦੇਸ ਰਾਜ ਨੂੰ 7 ਦਿਨ ਘੋਰ 24, 24 ਘੰਟੇ ਪੁਲਿਸ ਦੀ ਹਿਰਾਸਤ ਵਿਚ

[ਡਾਕਟਰ ਕੇਵਲ ਕ੍ਰਿਸ਼ਨ ]

ਰਖਿਆ ਗਿਆ ਪਰ ਸਦਨ ਨੂੰ ਇਸ ਗੱਲ ਦੀ ਹੈਰਾਨਗੀ ਹੋਵੇਗੀ ਕਿ ਪੁਲਿਸ ਨੇ ਅੱਠਵੇਂ ਦਿਨ ਛੱਡ ਦਿੱਤਾ ਅਤੇ ਕਿਹਾ ਹੈ ਕਿ ਉਸਦੇ ਖਿਲਾਫ ਕੋਈ ਵੀ ਕੇਸ ਨਹੀਂ ਹੈ। (ਸ਼ੇਮ ਸ਼ੇਮ) ਕਿੰਨੇ ਅਫਸੋਸ ਦੀ ਗੱਲ ਹੈ। ਮੈਂ ਇਸ ਸਰਕਾਰ ਤੇ ਇਲਜ਼ਾਮ ਲਗਾਉਂਦਾ ਹਾਂ ਕਿ ਇਸ ਕੇਸ ਵਿਚ ਕਿਤਨੀ ਕੁਰੱਪਸ਼ਨ ਹੋਈ ਹੋਵੇਗੀ ਅਤੇ ਕਿਤਨੀ ਮਾਲ-ਪਰੈਕਟਿਸ ਹੈ। ਚੇਅਰਮੈਨ ਸਾਹਿਬ, 'ਟ੍ਰਿਬਿਊਨ' ਵਿਚ ਬਿਗ ਕਰਾਈਮ ਰਾਈਜ਼ ਆਈਆਂ। ਅਖਬਾਰ 5 ਫਰਵਰੀ, 1978 ਵਿਚ ਨਿਕਲਿਆ ਹੈ। ਕਰਾਈਮ 1976 ਵਿਚ 577 ਅਤੇ 1977 ਵਿਚ 624, ਮਰਡਰ, ਚੇਅਰਮੈਨ ਸਾਹਿਬ, 1976 ਵਿਚ 395 ਅਤੇ 1977 ਵਿਚ 485, ਚੇਅਰਮੈਨ ਸਾਹਿਬ, ਅਸਾਲਟ ਓਨ ਪਬਲਿਕ ਸਰਵੈਂਟਸ 1976 ਵਿਚ 225 ਅਤੇ 1977 ਵਿਚ 255, ਬਰਗਲਰੀ ਦਾ ਨੰਬਰ 1349 ਤੋਂ ਵਧਕੇ 1909 ਤਕ ਪਹੁੰਚ ਗਿਆ। ਚੇਅਰਮੈਨ ਸਾਹਿਬ, ਥੈਫਟ 2610 ਅਤੇ ਉਸ ਤੋਂ ਬਾਅਦ 3007 ਤੱਕ ਪਹੁੰਚ ਗਏ। ਚੇਅਰਮੈਨ ਸਾਹਿਬ, ਹੋਰ ਕਰਾਈਮ ਅਤੇ ਹੋਰ ਜ਼ਿਆਦਾ ਜ਼ੁਲਮ ਵਧੇ ਹਨ। ਚੇਅਰਮੈਨ ਸਾਹਿਬ, ਅਖਬਾਰ ਦੀ ਕਟਿੰਗ ਮੇਰੇ ਕੋਲ ਹੈ। 23 ਫਰਵਰੀ, 1978 ਦੀ ਅਖਬਾਰ ਵਿਚ ਪੰਜਾਬ ਵਿਚ ਮੀਸਾ ਡੇਟੇਨਿਯੂਜ਼ 345 ਹਨ। ਚੇਅਰਮੈਨ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜ਼ੁਲਮ ਅੱਗੇ ਨਾਲੋਂ ਵਧੇ ਹਨ ਘੱਟੇ ਨਹੀਂ ਹਨ। ਹਿੰਦ ਸਮਾਚਾਰ' ਵਿਚ ਇਹ ਖਬਰ ਆਈ ਹੈ ਜੋ ਕਿ ਜਨਤਾ ਪਾਰਟੀ ਦੇ ਨੁਮਾਇੰਦੇ ਵਲੋਂ ਆਈ ਹੈ ਜੇਕਰ ਕਾਂਗਰਸ ਦੇ ਨੁਮਾਇੰਦੇ ਵਲੋਂ ਆਈ ਹੁੰਦੀ ਤਾਂ ਸ਼ਾਇਦ ਚੇਅਰਮੈਨ ਸਾਹਿਬ ਆਪ ਯਕੀਨ ਨਾ ਕਰਦੇ ਬਲਕਿ ਇਹ ਖਬਰ ਤਾਂ ਸ੍ਰੀ ਹਿਤ ਅਭਿਲਾਸ਼ੀ ਜੀ ਖੁਦ ਕਹਿੰਦੇ ਹਨ ਕਿ 'ਸਰਕਾਰੀ ਮਸ਼ੀਨਰੀ ਕੁਰੱਪਸ਼ਨ ਕੀ ਰੋਕਥਾਮ ਮੇਂ ਰੁਕਾ-ਵਟ ਹੈ।' 'ਇਹ ਹਿੰਦ ਸਮਾਚਾਰ' ਅਖਬਾਰ ਮਿਤੀ 16 ਫਰਵਰੀ, 1978 ਦੀ ਖਬਰ ਹੈ। ਚੇਅਰਮੈਨ ਸਾਹਿਬ ਉਨ੍ਹਾਂ ਨੇ ਕਿਹਾ ਹੈ ਉਪਰਲੇ ਸਤਿਹ ਤੇ ਕੁਰਪਸ਼ਨ ਖਤਮ ਹੋ ਗਈ ਹੈ ਪਰ ਨਿਚਲੇ ਸਤਿਹ ਪਰ ਕੁਰਪਸ਼ਨ ਹੈ। ਚੇਅਰਮੈਨ ਸਾਹਿਬ, ਹਮੇਸ਼ਾ ਕੁਰਪਸ਼ਨ ਉਪਰਲੀ ਸਤਿਹ ਤੋਂ ਸ਼ੁਰੂ ਹੁੰਦੀ ਹੈ (ਵਿਘਨ) ਇਹ ਕੁਰਪਸ਼ਨ ਸਿਰਫ ਥੱਲੇ ਹੀ ਨਹੀਂ ਹੁੰਦੀ। ਬਹੁਤ ਸਾਰੇ ਇਲਜ਼ਾਮ ਲਗਾਏ ਗਏ ਹਨ। ਇਹ ਬਿਲਕੁਲ ਦਰੁਸਤ ਹਨ। ਚੇਅਰਮੈਨ ਸਾਹਿਬ, ਮਿਲਾਪ ਵਿਚ ਇੱਕ ਹੋਰ ਖਬਰ ਛੱਪੀ ਹੈ। ਇਹ ਅਖ-ਬਾਰ ਮਿਤੀ 16 ਫਰਵਰੀ, 1978 ਦੀ ਹੈ। ਇਹ ਮਿਲਾਪ ਅਖਬਾਰ ਹੈ। ਜਪਾਨ ਤੋਂ ਜਿਹੜਾ ਸਾਮਾਨ ਪਹੁੰਚਿਆ ਹੈ। ਉਸ ਵਿਚ ਵਜ਼ੀਰ ਦਾ ਨਾਮ ਹੈ ਜੋ ਕਿ ਬੜਾ ਹੀ ਲੰਮਾਂ ਚੌੜਾ ਹੈ। ਇਸ ਦੀ ਕਨਟਰਾਡਿਕਸ਼ਨ ਨਹੀਂ ਹੋਈ ? ਗੌਰਮਿੰਟ ਵਲੋਂ ਇਸ ਦੀ ਕੋਈ ਤਫਤੀਸ਼ ਨਹੀਂ ਹੋਈ। ਮੈਂ ਸਰਕਾਰ ਤੇ ਇਲਜ਼ਾਮ ਲਗਾਉਂਦਾ ਹਾਂ ਕਿ ਇਸ ਤਰ੍ਹਾਂ ਦੀ ਕੁਰੱਪਸ਼ਨ ਚਲ ਰਹੀ ਹੈ। (ਵਿਘਨ) ਚੇਅਰਮੈਨ ਸਾਹਿਬ, ਮੇਰੀ ਗੱਲ ਸੁਣੋ ਇਹ ਬਹੁਤ ਹੀ ਜ਼ਰੂਰੀ ਹੈ।

**ਸ੍ਰੀ ਸਭਾਪਤੀ :** ਪਲੀਜ਼, ਵਾਈਂਡ ਅੱਪ ਕਰੋ।

**ਸ੍ਰੀ ਹਰਬੰਸ ਲਾਲ ਖੰਨਾ:** ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਕਿਤੇ 1974, 1975 ਅਤੇ 1976 ਦੇ ਅੰਕੜੇ ਤਾਂ ਨਹੀਂ ਦੱਸਦੇ ਪਏ ?

**ਡਾਕਟਰ ਕੇਵਲ ਕ੍ਰਿਸ਼ਨ:** ਚੇਅਰਮੈਨ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਹੈ। 'ਮਿਲਾਪ' ਅਖਬਾਰ ਮਿਤੀ 16 ਫਰਵਰੀ, 1978 ਦੀ ਖਬਰ ਹੈ। ਇਹ ਖਬਰ ਜ਼ਿਲ੍ਹਾ ਯੁਵਕ ਜਨਤਾ-ਪਾਰਟੀ ਲੁਧਿਆਣਾ ਵੱਲੋਂ ਛਪੀ ਹੈ 'ਲਾਅ-ਐਂਡ ਆਰਡਰ ਕੀ ਹਾਲਤ ਤਸ਼ਵੀਸ਼ਨਾਕ'। ਚੇਅਰਮਨ ਸਾਹਿਬ, ਹੁਸ਼ਿਆਰਪੁਰ ਵਿਚ ਜਨਤਾ ਪਾਰਟੀ ਤੇ ਲਾਠੀ ਚਾਰਜ ਕੀਤਾ ਗਿਆ। 100 ਜ਼ਖਮੀ ਹੋ ਗਏ ਚੌਧਰੀ ਬਲਬੀਰ ਸਿੰਘ ਅਤੇ ਸ੍ਰੀ ਬੱਗਾ ਨੂੰ ਪੁਲਿਸ ਨੇ ਪਕੜਿਆ ਅਤੇ ਡਾਂਗਾਂ ਮਾਰੀਆਂ। ਇਹ ਕੱਟਿੰਗ 'ਹਿੰਦ-ਸਮਾਚਾਰ' ਦੀ ਹੈ।

**ਸ਼੍ਰੀ ਸਭਾਪਤੀ :** ਡਾਕਟਰ ਸਾਹਿਬ, ਹੁਣ ਖਤਮ ਕਰੋ।

**ਸਰਦਾਰ ਬੇਅੰਤ ਸਿੰਘ :** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਇਸ ਸਰਕਾਰ ਵਲੋਂ ਬੜਾ ਦਾਅਵਾ ਕੀਤਾ ਗਿਆ ਕਿ ਕੁਰੱਪਸ਼ਨ ਹਟਾ ਦਿੱਤੀ ਗਈ ਹੈ, ਅਸੀਂ ਮਾਲ-ਪਰੈਕਟਿਸ ਨਹੀਂ ਹੋਣ ਦੇਵਾਂਗੇ। ਇਹ ਤਾਂ ਉਹੀ ਗੱਲ ਹੈ ਕਿ:

"ਇਕਬਾਲ ਬੜਾ ਉਪਦੇਸ਼ਕ ਹੈ, ਮਨ ਬਾਤੋਂ ਮੇਂ ਮੋਹ ਲੇਤਾ ਹੈ।
ਗੁਫਤਾਰ ਕਾ ਗਾਜ਼ੀ ਤੋਂ ਬਣ ਹੀ ਗਿਆ,
ਕਿਰਦਾਰ ਕਾ ਗਾਜ਼ੀ ਬਣ ਨਾ ਸਕਾ।'

ਚੇਅਰਮੈਨ ਸਾਹਿਬ, ਐਕਚੁਅਲੀ ਐਕਸ਼ਨ ਵਿਚ ਅਜੇ ਤੱਕ ਇਹ ਸਰਕਾਰ ਕੁਝ ਨਹੀਂ ਕਰ ਸੱਕੀ। ਮੈਂ ਲਾਜ਼ਮੀ ਤੌਰ ਤੇ ਇਸ ਸਰਕਾਰ ਤੇ ਇਲਜ਼ਾਮ ਲਗਾਉਂਦਾ ਹਾਂ। ਇੱਕ ਸ਼ੇਅਰ ਹੈ:

ਮੁੰਤਜ਼ਿਰ ਥੇ ਕਿਰਨ ਫੂਟੇਗੀ, ਸਹਿਰ ਹੋ ਜਾਏਗੀ,
ਪਰ ਯਹ ਰਾਤ ਤੋਂ ਔਰ ਭੀ ਤਾਰੀਕ ਹੋਤੀ ਜਾਤੀ ਹੈ।

ਚੇਅਰਮੈਨ ਸਾਹਿਬ, ਹੋਰ ਹੀ ਹਾਲਾਤ ਹੋ ਰਹੇ ਹਨ। ਹਰੀਜਨਾਂ ਤੇ ਜ਼ੁਲਮ ਵੱਧ ਰਹੇ ਹਨ। ਹੁਣ ਮੈਂ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ 6 ਲੱਖ 84 ਹਜ਼ਾਰ ਰੁਪਿਆ ਦਿੱਤਾ ਹੈ। ਇਹ ਚੰਗੀ ਗੱਲ ਹੈ ਲੇਕਿਨ ਪ੍ਰਾਈਵੇਟ ਸਕੂਲਾਂ ਦੇ ਨਾਲ ਬੜੀ ਹੀ ਬੇਇਨਸਾਫੀ ਹੋ ਰਹੀ ਹੈ। ਪ੍ਰਾਈਵੇਟ ਸਕੂਲਾਂ ਦੇ ਵਿਚ ਜਿਹੜਾ ਸਟਾਫ ਹੈ ਉਨ੍ਹਾਂ ਵਾਸਤੇ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। 90/80/70 ਬੱਚੇ ਇੱਕ ਕਲਾਸ ਦੇ ਵਿਚ ਹਨ ਫਿਰ ਵੀ ਉਹ ਰਿਜ਼ਲਟਸ ਚੰਗੇ ਕੱਢਦੇ ਹਨ। ਚੇਅਰਮੈਨ ਸਾਹਿਬ, ਉਨ੍ਹਾਂ ਦੀ ਜ਼ਰੂਰਤ ਪੂਰੀ ਕਰਨੀ ਚਾਹੀਦੀ ਹੈ। ਕਾਲਜਾਂ ਵਾਸਤੇ ਇਨ੍ਹਾਂ ਨੇ 50 ਲੱਖ ਰੁਪਿਆ ਦਿੱਤਾ ਹੈ। ਬੜੀ ਚੰਗੀ ਗੱਲ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਟੋਕਨ ਰੁਪਿਆਂ ਦੇ ਦੇ ਕੇ ਕਾਲਜਾਂ ਦੀ ਹਾਲਤ ਸੁਧਾਰੀ ਨਹੀਂ ਜਾ ਸਕਦੀ ਹੈ। ਅੱਜ ਪੜ੍ਹਾਈ ਦੀ ਇਹ ਹਾਲਤ ਹੈ ਕਿ ਪੁਰਾਣਾ ਚੌਥੀ ਪਾਸ ਅੱਜ ਦੇ ਦੱਸਵੀਂ ਪਾਸ ਦੇ ਬਰਾਬਰ ਹੈ। ਔਰ ਪੁਰਾਣਾ ਦੱਸਵੀਂ ਪਾਸ ਅੱਜ ਦੇ ਬੀ. ਏ. ਪਾਸ ਦੇ ਬਰਾਬਰ ਹੈ। ਕਾਲਜਾਂ ਨੂੰ ਵੀ 95% ਗਰਾਂਟ ਮਿਲਣੀ ਚਾਹੀਦੀ ਹੈ ਤਾਂ ਹੀ ਉਨ੍ਹਾਂ ਕਾਲਜਾਂ ਦੀ ਹਾਲਤ ਠੀਕ ਹੋ ਸਕੇਗੀ। ਇਸ ਸਟੇਟ ਵਿਚ ਪ੍ਰਾਈਵੇਟ ਕਾਲਜ 142 ਹਨ ਔਰ ਸਰਕਾਰੀ ਕਾਲਜ ਸਿਰਫ 36 ਹਨ। ਇਨ੍ਹਾਂ 36 ਕਾਲਜਾਂ ਵਾਸਤੇ ਤਾਂ ਸਾਢੇ ਤਿੰਨ ਕਰੋੜ ਰੁਪਏ ਦਿੱਤੇ ਜਾਂਦੇ ਹਨ ਔਰ ਬਾਕੀ ਦੇ ਪ੍ਰਾਈਵੇਟ 142 ਕਾਲਜਾਂ ਨੂੰ 1.55 ਕਰੋੜ ਰੁਪਏ ਦੇ ਕਰੀਬ ਦਿੱਤੇ ਜਾਂਦੇ ਹਨ (ਵਿਘਨ) ਸਾਡੇ ਵੇਲੇ ਅਸੀਂ ਸਾਰੇ ਪਿੰਡਾਂ ਵਿਚ ਸਕੂਲ ਖੋਲ੍ਹੇ ਸਨ। ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਮੈਂ ਇਸ ਗੱਲ ਦਾ ਜ਼ਿਕਰ ਕਰਾਂਗਾ ਕਿ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਅਕੈਡਮੀ ਖੋਲ੍ਹ ਰਹੇ ਹਨ ਔਰ ਉਸ ਲਈ ਦੋ ਕਰੋੜ ਰੁਪਏ ਦੇ ਰਹੇ ਹਨ ਔਰ ਬਾਅਦ ਵਿਚ ਦੋ ਕਰੋੜ ਰੁਪਏ ਹੋਰ ਦੇਣ ਦਾ ਵਾਅਦਾ ਕੀਤਾ ਹੈ। (ਵਿਘਨ)

**ਪ੍ਰੋਫੈਸਰ ਜਗੀਰ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਆਪਣੇ ਸਮੇਂ ਵਿਚ ਇਨ੍ਹਾਂ ਕਾਲਜਾਂ ਨੂੰ ਇੱਕ ਖੋਟਾ ਪੈਸਾ ਵੀ ਦਿੱਤਾ ਸੀ ; ਜੇਕਰ ਨਹੀਂ, ਤਾਂ ਹੁਣ ਇਹ ਲੋਕ ਇਨ੍ਹਾਂ ਦੀ ਫੋਕੀ ਹਮਦਰਦੀ ਕਿਉਂ ਕਰ ਰਹੇ ਹਨ ? (ਵਿਘਨ)

**Expunged as ordered by the Chair.

**ਸ਼੍ਰੀ ਸਭਾਪਤੀ :** ਡਾਕਟਰ ਸਾਹਿਬ, ਦੋ ਮਿਨਟਾਂ ਵਿਚ ਖਤਮ ਕਰੋ।

**ਡਾਕਟਰ ਕੇਵਲ ਕ੍ਰਿਸ਼ਨ :** ਚੇਅਰਮੈਨ ਸਾਹਿਬ, ਸਿਰਫ ਪੰਜ ਮਿਨਟ ਹੋਰ ਲਵਾਂਗਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਅਕੈਡਮੀ ਖੋਲ੍ਹਣੀ ਹੈ, ਇਹ ਬਹੁਤ ਮੁਨਾਸਿਬ ਗੱਲ ਹੈ। ਪਰ ਜੇ ਇਸ ਲਈ ਕਿਸੇ ਪ੍ਰਾਈਵੇਟ ਅਦਾਰੇ ਨੂੰ ਪੈਸੇ ਦੇਣੇ ਹਨ ਤਾਂ ਫਿਰ ਇਹ ਮੁਨਾਸਿਬ ਗੱਲ ਨਹੀਂ ਹੈ। ਅੱਗੇ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਗੁਰੂ ਨਾਨਕ ਯੂਨੀਵਰਸਿਟੀ ਬਣ ਗਈ ਹੈ ਉਥੇ ਰਿਸ਼ੀ ਦਿਆ ਨੰਦ ਯੂਨੀਵਰਸਿਟੀ ਵੀ ਬਣਾਈ ਜਾਣੀ ਚਾਹੀਦੀ ਹੈ। ਇਸ ਗੱਲ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ।

ਹੁਣ, ਚੇਅਰਮੈਨ ਸਾਹਿਬ, ਮੈਂ ਵੇਅਰ-ਹਾਉਸਿੰਗ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਦਸ ਲੱਖ ਰੁਪਏ ਗੋਡਾਉਨਜ਼ ਬਣਾਉਣ ਵਾਸਤੇ ਇਨ੍ਹਾਂ ਨੇ ਲਏ ਹਨ। ਇਥੇ ਇਹ ਮੈਂ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਵੇਅਰ ਹਾਉਸਿੰਗ ਵਿਚ ਕੁਰੱਪਸ਼ਨ ਹੀ ਕੁਰੱਪਸ਼ਨ ਹੈ ਔਰ ਜੇ ਉਪਰ ਤੋਂ ਲੈਕੇ ਥੱਲੇ ਤਕ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਕਿ ਹਰ ਜਗ੍ਹਾ ਤੇ ਕੁਰਪਸ਼ਨ ਹੀ ਕੁਰਪਸ਼ਨ ਹੈ। ਇਸ ਵਿਚ ਛੋਟੇ ਛੋਟੇ ਮੁਲਾਜ਼ਮ ਵੀ ਲੱਖਾਂ ਵਿਚ ਖੇਲ੍ਹਦੇ ਹਨ। ਇਸ ਲਈ ਉਹ ਰੁਪਿਆ ਸਟੇਟ ਦਾ ਜਾਇਆ ਜਾ ਰਿਹਾ ਹੈ।

ਫੂਡ ਦੀ ਡੀਮਾਂਡ ਵਿਚ 61 ਲੱਖ ਦੇ ਕਰੀਬ ਮੰਗਿਆ ਗਿਆ ਹੈ। ਇਹ ਜੋ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਇਹ ਤਾਂ ਆਟੇ ਵਿਚ ਲੂਣ ਦੇ ਬਰਾਬਰ ਹੈ। ਰਾਸ਼ਨ ਦੁਕਾਨਾਂ ਤੋਂ ਖੋਹ ਕੇ ਇਨ੍ਹਾਂ ਪਨਸਪ ਦੀਆਂ ਦੁਕਾਨਾਂ ਨੂੰ ਦਿੱਤਾ ਜਾ ਰਿਹਾ ਹੈ। ਸਾਰੀਆਂ ਅਸ਼ੈਂਸ਼ੀਅਲ ਕਮਾਡਿਟੀਜ਼ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ। ਪਰ ਇਸ ਤਰ੍ਹਾਂ ਹੋ ਨਹੀਂ ਰਿਹਾ ਹੈ। ਪਹਾੜਾਂ ਦੇ ਲੋਕਾਂ ਨੂੰ 1.30 ਰੁਪਏ ਦੇ ਹਿਸਾਬ ਨਾਲ ਆਟਾ ਨਹੀਂ ਮਿਲ ਰਿਹਾ ਹੈ। ਉਥੇ ਪਨਸਪ ਦੀਆਂ ਦੁਕਾਨਾਂ ਹੀ ਨਹੀਂ ਹਨ। ਇਸ ਵੇਲੇ ਦੋ ਰੁਪਏ ਕਿੱਲੋ ਦੇ ਹਿਸਾਬ ਨਾਲ ਆਟਾ ਮਿਲ ਰਿਹਾ ਹੈ।

ਰੋਡ ਟਰਾਂਸਪੋਰਟ ਦੇ ਬਾਰੇ 6.18 ਲੱਖ ਰੁਪਏ ਦੀ ਮੰਗ ਕੀਤੀ ਗਈ ਹੈ ਔਰ ਹਾਦਸਿਆਂ ਵਾਸਤੇ ਕੁਝ ਪੈਸੇ ਰੱਖੇ ਗਏ ਹਨ। ਪਰ ਇਹ ਹਾਦਸੇ ਜਿਹੜੇ ਕਿ ਦਿਨ ਬਦਿਨ ਵਧਦੇ ਹੀ ਜਾ ਰਹੇ ਹਨ ਇਹ ਚਿੰਤਾ ਦਾ ਮੌਜ਼ੂ ਬਣਦਾ ਜਾ ਰਿਹਾ ਹੈ। ਕੋਈ ਬੰਦਾ ਆਰਾਮ ਨਾਲ ਘਰੋਂ ਜਾਂਦਾ ਹੈ ਪਰ ਰਸਤੇ ਵਿਚ ਕਿਸੇ ਹਾਦਸੇ ਦਾ ਸ਼ਿਕਾਰ ਹੋ ਜਾਂਦਾ ਹੈ, ਇਹ ਕੋਈ ਚੰਗੀ ਗੱਲ ਨਹੀਂ ਹੈ। ਇਸ ਸਾਲ ਪਿਛਲੇ ਸਾਲ ਨਾਲੋਂ ਹਾਦਸੇ ਜ਼ਿਆਦਾ ਹੋ ਰਹੇ ਹਨ। ਇਹ ਦੂਸਰੀ ਵਾਰੀ ਡੀਮਾਂਡ ਰੱਖੀ ਗਈ ਹੈ ਤਾਂ ਕਿ ਉਨ੍ਹਾਂ ਨੂੰ ਪੈਸੇ ਦਿੱਤੇ ਜਾ ਸਕਣ। ਪਰ ਇਸ ਸਬੰਧ ਵਿਚ ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਾਦਸਿਆਂ ਨੂੰ ਰੋਕਣ ਵਾਸਤੇ ਹਾਉਸ ਦੀ ਕਮੇਟੀ ਮੁਕੱਰਰ ਕਰਨੀ ਚਾਹੀਦੀ ਹੈ। ਔਰ ਇਸ ਤਹਿ ਤਕ ਪਹੁੰਚਿਆ ਜਾਵੇ ਕਿ ਇਨ੍ਹਾਂ ਹਾਦਸਿਆਂ ਦਾ ਕਾਰਣ ਕੀ ਹੈ। ਕੀ ਇਹ ਹਾਦਸੇ ਇਸ ਕਰਕੇ ਹੁੰਦੇ ਹਨ ਕਿ ਕਿਤੇ ਵਰਕਸ਼ਾਪ ਵਿਚ ਨੁਕਸ ਹਨ ਜਾਂ ਡਰਾਈਵਰ ਦਾ ਨੁਕਸ ਹੈ ਜਾਂ ਕਿਸੇ ਹੋਰ ਕਾਰੀਗਰ ਦਾ ਨੁਕਸ ਹੈ, ਇਹ ਚੀਜ਼ਾਂ ਦੇਖਣ ਵਾਲੀਆਂ ਹਨ ਕਿ ਹਾਦਸੇ ਹੋਣ ਦੇ ਕਾਰਣ ਕੀ ਹਨ। ਜਦੋਂ ਵੀ ਸਫਰ ਕਰਦੇ ਹਾਂ ਤਾਂ ਰਸਤੇ ਵਿਚ 4, 5 ਬੱਸਾਂ ਖਰਾਬ ਹੋਈਆਂ ਖੜ੍ਹੀਆਂ ਹੀ ਮਿਲਦੀਆਂ ਹਨ। ਇਨ੍ਹਾਂ ਚੀਜ਼ਾਂ ਵੱਲ ਧਿਆਨ ਦੇਣ ਦੀ ਲੋੜ ਹੈ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਅਗਰ ਇਨ੍ਹਾਂ ਸਾਰੀਆਂ ਗੱਲਾਂ ਵਲ ਧਿਆਨ ਦੇਈਏ ਕਿ ਕਿਨ੍ਹਾਂ ਹਾਲਤਾਂ ਵਿਚੋਂ ਦੀ ਸਾਨੂੰ ਲੰਘਣਾ ਪੈ ਰਿਹਾ ਹੈ ਤਾਂ ਇਹ ਗੱਲਾਂ ਸਾਨੂੰ ਇਜਾਜ਼ਤ ਨਹੀਂ ਦਿੰਦੀਆਂ

ਕਿ ਅਸੀਂ ਇਸ ਬਿਲ ਦੀ ਪ੍ਰੋੜਤਾ ਕਰੀਏ। ਇਸ ਲਈ ਸਾਡੀ ਪਾਰਟੀ ਇਸ ਬਿਲ ਦੀ ਵਿਰੋਧਤਾ ਕਰਦੀ ਹੈ (ਥੰਪਿੰਗ)।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ): ਚੇਅਰਮੈਨ ਸਾਹਿਬ, ਸਪਲੀਮੈਂਟਰੀ ਡੀਮਾਂਡਜ਼ ਦੀਆਂ ਕਿਸ਼ਤਾਂ ਪੇਸ਼ ਹੋਈਆਂ ਹਨ ਜਿਸ ਵਿਚ 122.43 ਕਰੋੜ ਰੁਪਏ ਰੱਖੇ ਗਏ ਹਨ। ਚੇਅਰਮੈਨ ਸਾਹਿਬ, ਰਕਮ ਭਾਵੇਂ ਇਸ ਤੋਂ ਵੀ ਵੱਧ ਰੱਖਣ ਜਾਂ ਘਟ ਰੱਖਣ ਮਹਿਕਮਿਆਂ ਨੂੰ ਲੋੜ ਹੈ। ਪਰ ਜੋ ਹਾਲਾਤ ਹਨ ਉਸਤੋਂ ਇਹ ਮਾਲੂਮ ਹੁੰਦਾ ਹੈ ਕਿ ਰਕਮ ਰਖਣ ਦੇ ਬਾਵਜੂਦ ਅਫਸਰਸ਼ਾਹੀ ਦੇ ਪੂਰਾ ਧਿਆਨ ਨਾ ਦੇ ਸਕਣ ਕਾਰਣ ਉਹ ਰੁਪਿਆ ਅਨ-ਯੂਟੋਲਾਈਜ਼ ਹੋਕੇ ਬਰਬਾਦ ਹੁੰਦਾ ਹੈ। ਰਕਮ ਦੀ ਫਿਰ ਮੰਗ ਕੀਤੀ ਜਾਂਦੀ ਹੈ ਔਰ ਪਾਸ ਹੋਣ ਉਪਰੰਤ ਉਹ ਰੁਪਿਆ ਫਿਰ ਬਰਬਾਦ ਹੁੰਦਾ ਹੈ। ਇਸ ਤਰ੍ਹਾਂ ਹੀ ਇਹ ਚੱਕਰ ਚਲਦਾ ਰਹਿੰਦਾ ਹੈ।

ਹੁਣ, ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਮੱਦ ਵਾਸਤੇ 5.31 ਲੱਖ ਰੁਪਏ ਰੱਖੇ ਗਏ ਹਨ ਔਰ ਜਿਨ੍ਹਾਂ ਵਿਚਾਰਿਆਂ ਦੇ ਐਕਸੀਡੈਂਟ ਹੁੰਦੇ ਹਨ ਇਹ ਰਕਮ ਉਨ੍ਹਾਂ ਦੀ ਮਦਦ ਲਈ ਰੱਖੀ ਗਈ ਹੈ। ਇਹ ਬੜੀ ਚੰਗੀ ਗੱਲ ਹੈ। ਪਰ ਇਸ ਵਿਚ ਸਾਨੂੰ ਕੋਈ ਖੁਸ਼ੀ ਮਹਿਸੂਸ ਨਹੀਂ ਹੁੰਦੀ ਹੈ। ਖਜਾਨੇ ਦਾ ਮੂੰਹ ਖੋਲ੍ਹ ਦੇਣ ਨਾਲ ਕੋਈ ਮਸਲਾ ਹੱਲ ਨਹੀਂ ਹੁੰਦਾ ਹੈ। ਲੋੜ ਇਸ ਗੱਲ ਦੀ ਹੈ ਕਿ ਪ੍ਰਬੰਧ ਚੰਗਾ ਹੋਣਾ ਚਾਹੀਦਾ ਹੈ। ਛੋਟੇ ਛੋਟੇ ਮੁਲਾਜ਼ਮ ਤੇ ਟਿਕਟਾਂ ਦੀ ਚੋਰੀ ਕਰਨ ਦੇ ਦੋਸ਼ ਲਗੇ ਹਨ ਪਰ ਹੁਣ ਮੈਂ ਇਕ ਹੋਰ ਮਿਸਾਲ ਦੇਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਇਥੇ ਡੀ. ਐਮ. ਨੇ 1977 ਵਿਚ ਉਹਦੇ ਘਰ ਦੇ ਵਿਚੋਂ ਫਰਨੀਚਰ ਤੇ ਗੱਦੇ ਨਿਕਲੇ। ਬਹੇੜਾ ਰੋਡ ਪਟਿਆਲਾ ਜੀਪ ਦੇ ਸਪੇਅਰ ਪਾਰਟਸ ਬਰਾਮਦ ਕੀਤੇ ਗਏ ਹਨ। ਸਪੇਅਰ ਪਾਰਟਸ ਵੇਚੇ ਜਾਂਦੇ ਹਨ ਔਰ ਉਨ੍ਹਾਂ ਦੀ ਬਜਾਏ ਗੰਦੇ ਬੇਕਾਰ ਪੁਰਜ਼ੇ ਸਰਕਾਰੀ ਬੱਸਾਂ ਵਿਚ ਇਸਤੇਮਾਲ ਕੀਤੇ ਜਾਂਦੇ ਹਨ। ਇਸ ਤਰ੍ਹਾਂ ਨਾਲ ਜਦੋਂ ਵਰਕਸ਼ਾਪ ਤੋਂ ਬੱਸ ਰੂਟ ਤੇ ਜਾਣ ਲਈ ਨਿਕਲਦੀ ਹੈ ਤਾਂ ਉਹ ਚੰਗੀ ਤਰ੍ਹਾਂ ਨਾਲ ਚੈਕ ਅਪ ਹੋਕੇ ਨਹੀਂ ਨਿਕਲਦੀ ਹੈ ਔਰ ਉਹਦੇ ਵਿਚ ਨੁਕਸ ਮੌਜੂਦ ਹੁੰਦਾ ਹੈ। ਫਿਰ ਐਕਸੀਡੈਂਟਸ ਨਾ ਹੋਣ ਤਾਂ ਹੋਰ ਕੀ ਹੋ ਸਕਦਾ ਹੈ। ਇੱਕ ਪਾਸੇ ਤਾਂ ਉਸ ਨਾਲ ਜਾਨ ਦਾ ਖਤਰਾ ਰਹਿੰਦਾ ਹੈ ਔਰ ਦੂਜੇ ਪਾਸੇ ਕੌਮ ਦਾ ਕਿੰਨਾ ਨੁਕਸਾਨ ਹੁੰਦਾ ਹੈ। ਕਿੰਨਾ ਰੁਪਿਆ ਨੇਸ਼ਨ ਦਾ ਜ਼ਾਇਆ ਜਾਂਦਾ ਹੈ। ਜਿੰਨੇ ਵੀ ਪੰਜਾਬ ਵਿਚ ਡਿਪੂ ਹਨ ਉਨ੍ਹਾਂ ਵਿਚ ਚੰਗੀ ਹਾਲਤ ਵਿਚ ਬੱਸਾਂ ਸਿਰਫ ਚੌਥੇ ਹਿੱਸੇ ਦੀਆਂ ਹੀ ਹਨ ਔਰ ਬਾਕੀ ਦੀਆਂ ਬੱਸਾਂ ਖਰਾਬ ਹੀ ਰਹਿੰਦੀਆਂ ਹਨ। ਇਸ ਲਈ ਇਸ ਪਾਸੇ ਸੁਧਾਰ ਕਰਨ ਦੀ ਲੋੜ ਹੈ ਔਰ ਜਿਥੇ ਜਿਥੇ ਵੀ ਨੁਕਸ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਜਿੰਨਾ ਰੁਪਿਆ ਇਸ ਮੱਦ ਵਾਸਤੇ ਰੱਖਿਆ ਗਿਆ ਹੈ ਜੇ ਇਸ ਨੂੰ ਚੰਗੇ ਢੰਗ ਨਾਲ ਵਰਤਿਆ ਜਾਵੇ ਇਸ ਵਿਚ ਕੁਰੱਪਸ਼ਨ ਨੂੰ ਦੂਰ ਰਖਿਆ ਜਾਵੇ ਔਰ ਹੇਰਾ ਫੇਰੀ ਨੂੰ ਰੋਕਿਆ ਜਾਵੇ ਤਾਂ ਕੰਮ ਠੀਕ ਚਲ ਸਕਦਾ ਹੈ। ਤੁਸੀਂ ਦੇਖੋ ਜਦੋਂ ਤੁਸੀਂ ਸਫਰ ਕਰਦੇ ਹੋ ਤਾਂ ਜਦੋਂ ਸਾਰੀਆਂ ਸਵਾਰੀਆਂ ਬੱਸ ਵਿਚ ਬੈਠ ਜਾਂਦੀਆਂ ਹਨ ਤਾਂ ਘੰਟੇ ਬਾਅਦ ਉਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਉਹ ਦੂਸਰੀ ਬੱਸ ਵਿਚ ਬੈਠ ਜਾਣ। ਉਹਦੇ ਵਿਚ ਜਿਹੜੀਆਂ ਵਿਚਾਰੀਆਂ ਜਨਾਨੀਆਂ ਬੱਚਿਆਂ ਨੂੰ ਚੁੱਕੀ ਬੈਠੀਆਂ ਹੁੰਦੀਆਂ ਹਨ ਜਾਂ ਹੋਰ ਬੁਢੇ ਹੁੰਦੇ ਹਨ, ਬੱਚੇ ਹੁੰਦੇ ਹਨ ਉਨ੍ਹਾਂ ਨੂੰ ਬੱਸ ਬਦਲਣ ਵਿਚ ਬੜੀ ਦਿੱਕਤ ਪੇਸ਼ ਆਉਂਦੀ ਹੈ। ਔਰ ਜਦੋਂ ਉਹ ਬੱਸ ਬਦਲ ਲੈਂਦੇ ਹਨ ਤਾਂ ਕਈ ਵਾਰੀ ਕਾਫੀ ਸਮੇਂ ਬਾਅਦ ਫਿਰ ਉਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਇਹ ਬੱਸ ਵੀ ਨਹੀਂ ਜਾਣੀ ਹੈ ਔਰ ਇਸ ਲਈ ਹੋਰ ਬੱਸ ਬਦਲ ਲਉ। ਇਹ ਸਾਰੀਆਂ ਚੀਜ਼ਾਂ ਵੱਲ ਧਿਆਨ ਦੇਣ ਦੀ ਲੋੜ ਹੈ ਔਰ ਇਸ ਨੂੰ ਠੀਕ ਕਰਨ ਦੀ ਜ਼ਰੂਰਤ ਹੈ।

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਡਰੇਨੇਜ, ਫਲੱਡ ਕੰਟਰੋਲ ਵਾਸਤੇ ਜਿੰਨੀ ਰਕਮ ਰੱਖੀ ਜਾਵੇ ਉਨੀ ਥੋੜ੍ਹੀ ਹੈ। ਪਰ ਇਹ ਵੀ ਤਾਂ ਠੀਕ ਢੰਗ ਨਾਲ ਰੱਖੀ ਜਾਣੀ ਚਾਹੀਦੀ ਹੈ। ਕੁਦਰਤੀ ਕਰੋਪੀ ਹੈ ਕਿ ਸਾਰੇ ਪੰਜਾਬ ਵਿਚ ਪਿਛਲੇ ਸਾਲ ਕਾਫੀ ਬਾਰਸ਼ਾਂ ਹੋਈਆਂ ਔਰ ਹੜ੍ਹ ਆਏ। ਇਸ ਲਈ ਹੁਣ ਸੇਮ ਕਾਫੀ ਉਤੇ ਆ ਚੁੱਕੀ ਹੈ। ਜਿਹੜੀ ਚੰਗੀ ਜ਼ਮੀਨ ਸੀ ਜੋ ਕਿ ਕਾਫੀ ਪੈਦਾਵਾਰ ਦਿੰਦੀ ਸੀ ਉਥੇ ਵੀ ਸੇਮ ਨਾਲ ਕੱਲਰ ਆ ਗਿਆ ਹੈ। ਇਸ ਬਾਰੇ ਕਈ ਦਫਾ ਸਵਾਲ ਵੀ ਉਠਾਏ ਜਾ ਰਹੇ ਹਨ ਕਿ ਲੋਕਾਂ ਦੇ ਖੇਤਾਂ ਵਿਚ ਹਜ਼ਾਰਾਂ ਏਕੜ ਜ਼ਮੀਨ ਪਾਣੀ ਨਾਲ ਭਰੀ ਪਈ ਹੈ ਔਰ ਉਥੇ ਕੱਲਰ ਆ ਰਿਹਾ ਹੈ। ਜਦ ਤੱਕ ਇਨ੍ਹਾਂ ਜ਼ਮੀਨਾਂ ਤੋਂ ਪਾਣੀ ਦਾ ਨਿਕਾਸ ਨਹੀਂ ਕੀਤਾ ਜਾਂਦਾ ਉਨੀ ਦੇਰ ਤਕ ਉਹ ਜ਼ਮੀਨਾਂ ਉਪਜਾਊ ਨਹੀਂ ਬਣ ਸਕਦੀਆਂ ਹਨ। ਇਹ ਠੀਕ ਹੈ ਕਿ ਉਥੇ ਜਿਪਸਮ ਪਾਕੇ ਕੱਲਰ ਨੂੰ ਦੂਰ ਕੀਤਾ ਜਾ ਸਕਦਾ ਹੈ ਪਰ ਜਿਪਸਮ ਵੀ ਕਿਥੇ ਕਿਥੇ ਪਾਈ ਜਾਊਂਗੇ। ਇਸ ਲਈ ਮੇਰੀ ਇਹ ਬੇਨਤੀ ਹੈ ਕਿ ਜ਼ਮੀਨਾਂ ਤੋਂ ਸੇਮ ਦਾ ਨਿਕਾਸ ਜ਼ਰੂਰੀ ਹੈ।

ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਜਲਾਲਾਬਾਦ ਦੇ ਆਪਣੇ ਹਲਕੇ ਦੀ ਗੱਲ ਦੱਸਦਾ ਹਾਂ। ਚੇਅਰ-ਮੈਨ ਸਾਹਿਬ, ਉਥੇ 15-16 ਪਿੰਡ ਐਸੇ ਹਨ ਜਿਨ੍ਹਾਂ ਦੀ ਹਜ਼ਾਰਾਂ ਏਕੜ ਜ਼ਮੀਨ 1976 ਤੋਂ ਲੈਕੇ ਪਾਣੀ ਨਾਲ ਭਰੀ ਪਈ ਹੈ। ਉਸ ਪਾਣੀ ਦਾ ਬਾਹਿਰ ਕਿਸੇ ਪਾਸੇ ਨਿਕਾਸ ਹੋ ਸਕਦਾ ਹੈ। ਉਸਨੂੰ ਬਾਹਰ ਕੱਢਿਆ ਜਾ ਸਕਦਾ ਹੈ। ਜੇ ਉਹ ਪਾਣੀ ਚੰਗਾ ਹੋਵੇ ਤਾਂ ਖੇਤਾਂ ਨੂੰ ਲਾਇਆ ਜਾ ਸਕਦਾ ਹੈ ਅਤੇ ਜੇ ਪਾਣੀ ਮਾੜਾ ਹੋਵੇ ਤਾਂ ਬਾਹਰ ਹੋਰ ਪਾਸੇ ਕਢਿਆ ਜਾ ਸਕਦਾ ਹੈ। ਜਿਹੜਾ 1976 ਵਿਚ ਫਲੱਡ ਆਇਆ ਸੀ ਅਤੇ ਹੈਵੀ ਰੇਨਜ਼ ਨਾਲ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਸੀ ਉਸ ਬਾਰੇ ਸਰਕਾਰ ਨੇ 1976 ਵਿਚ ਲੋਕਾਂ ਦਾ ਆਬਿਆਨਾ, ਮਾਮਲਾ ਮੁਆਫ ਕਰ ਦਿੱਤਾ ਸੀ। ਚੇਅਰਮੈਨ ਸਾਹਿਬ, ਸਰਕਾਰਾਂ ਤਾਂ ਬਦਲਦੀਆਂ ਰਹਿੰਦੀਆਂ ਹਨ ਪਰ ਉਨ੍ਹਾਂ ਨਾਲ ਜੋ ਵਿਤਕਰਾ ਕੀਤਾ ਜਾ ਰਿਹਾ ਹੈ ਇਹ ਨਹੀਂ ਹੋਣਾ ਚਾਹੀਦਾ। ਚੇਅਰਮੈਨ ਸਾਹਿਬ, ਉਨ੍ਹਾਂ ਲੋਕਾਂ ਕੋਲੋਂ ਹੁਣ ਮਾਮਲੇ ਦੀ ਵਸੂਲੀ ਕੀਤੀ ਜਾ ਰਹੀ ਹੈ। ਇਹ ਨਹੀ ਹੋਣਾ ਚਾਹੀਦਾ। ਜੇ ਪੈਸਾ ਕੱਢਣਾ ਹੈ ਤਾਂ ਵੱਡੇ ਵੱਡੇ ਲੈਂਡ ਲਾਰਡਜ਼ ਪਾਸੋਂ, ਵੱਡੇ ਵੱਡੇ ਸਰਮਾਏਦਾਰਾਂ ਪਾਸੋਂ ਕੱਢਣ। ਪਰ ਜਿਹੜਾ ਪੈਸਾ ਕਿਸਾਨਾਂ ਦਾ ਮੁਆਫ ਕੀਤਾ ਸੀ ਉਹ ਉਨ੍ਹਾਂ ਕੋਲੋਂ ਨਹੀਂ ਉਗਰਾਹਿਆ ਜਾਣਾ ਚਾਹੀਦਾ। ਕਿਸਾਨ ਜਿਹੜਾ ਸੱਪਾਂ ਦੀਆਂ ਸਿਰੀਆਂ ਮਿੱਧਕੇ ਐਨੀ ਮਿਹਨਤ ਕਰਕੇ ਐਨਾ ਅਨਾਜ ਪੈਦਾ ਕਰਦਾ ਹੈ, ਜਿਸ ਨੇ ਅਨਾਜ ਦੇ ਸਬੰਧ ਵਿਚ ਸਾਰੇ ਹਿੰਦੁਸਤਾਨ ਦਾ ਸਿਰ ਉਚਾ ਕੀਤਾ ਹੈ, ਉਸ ਉਤੇ ਇਹ ਭਾਰ ਨਹੀਂ ਪਾਉਣਾ ਚਾਹੀਦਾ।

ਸੇਮ ਨਾਲ ਬੜਾ ਨੁਕਸਾਨ ਹੁੰਦਾ ਹੈ, ਇਸ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ। ਪੁਲਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਸਾਡੇ ਇਕ ਚੰਦ ਭਾਨ ਡਰੇਨ ਹੈ। ਇਹ ਡਰੇਨ 250 ਫੁੱਟ ਚੌੜੀ ਹੈ ਉਸ ਵਿਚ ਪਾਣੀ 5 ਤੋਂ 6 ਫੁੱਟ ਵਗਦਾ ਹੈ ਅਤੇ ਉਥੇ ਹਰ ਸਮੇਂ ਪਾਣੀ ਥੋੜ੍ਹਾ ਬਹੁਤ ਖੜ੍ਹਾ ਰਹਿੰਦਾ ਹੈ। ਉਸ ਡਰੇਨ ਦੇ ਦੂਸਰੇ ਪਾਸੇ ਕਿਸਾਨਾਂ ਦੀਆਂ ਜ਼ਮੀਨਾਂ ਹਨ ਔਰਤਾਂ ਨੂੰ ਰੋਟੀ ਲੈਕੇ ਉਸ ਡਰੇਨ ਦੇ ਦੂਸਰੇ ਪਾਸੇ ਜਾਣਾ ਪੈਂਦਾ ਹੈ। ਕਿਸਾਨਾਂ ਨੂੰ ਵੀ ਜ਼ਮੀਨ ਵਾਹੁਣ ਵਾਸਤੇ ਡਰੇਨ ਦੇ ਦੂਸਰੇ ਪਾਸੇ ਜਾਣਾ ਪੈਂਦਾ ਹੈ। ਪਰ ਉਥੇ ਪੁੱਲ ਨਾ ਹੋਣ ਕਰਕੇ ਲੋਕਾਂ ਨੂੰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਲਈ ਉਥੇ ਪੁਲ ਦਾ ਪ੍ਰਬੰਧ ਹੋਣਾ ਚਾਹੀਦਾ ਹੈ।

ਹੁਣ ਮੈਂ ਐਜੂਕੇਸ਼ਨ ਦੇ ਮਸਲੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਵਾਸਤੇ ਰਕਮ ਰੱਖੀ ਗਈ ਹੈ। ਅੱਜ ਵਿਗਿਆਨਕ ਯੁੱਗ ਹੈ ਅਤੇ ਲੋਕਾਂ ਨੂੰ ਵਿਦਿਆ ਦੇਣਾ ਸਾਡੇ ਹਿੰਦੁਸਤਾਨ ਵਿਚ, ਨੇਸ਼ਨ ਲਈ ਇਕ ਮੁੱਖ ਕਰਤੱਵ ਹੈ। ਜਿਸ ਮੁਲਕ ਵਿਚ ਅਨਪੜ੍ਹਤਾ ਹੋਵੇ ਉਹ ਮੁਲਕ

ਅੱਗੇ ਨਹੀਂ ਜਾ ਸਕਦਾ। ਮੇਰਾ ਇਲਾਕਾ ਜਲਾਲਾਬਾਦ ਦਾ ਹੈ ਅਤੇ ਉਥੋਂ ਦੇ ਰੋਰ ਨਾਲ ਲਗਦੇ ਇਲਾਕੇ ਸਤਲੁਜ ਅਤੇ ਰਾਵੀ ਦਰਿਆ ਦੇ ਕੰਢੇ ਤੇ ਹਨ । (ਵਿਘਨ) ਇਕ ਪਾਸੇ ਦਰਿਆ ਸਤਲੁਜ ਹੈ ਅਤੇ ਦੂਸਰੇ ਪਾਸੇ ਪਾਕਿਸਤਾਨ ਦਾ ਬਾਰਡਰ ਹੈ। 12-14 ਪਿੰਡ ਉਸ ਬੈਲਟ ਵਿਚ ਹਨ। 1965 ਅਤੇ 1971 ਦੀਆਂ ਲੜਾਈਆਂ ਵਿਚ ਉਸ ਇਲਾਕੇ ਦਾ ਬਹੁਤ ਬੁਰਾ ਹਾਲ ਹੋਇਆ ਸੀ। ਲੋਕਾਂ ਦਾ ਬਹੁਤ ਨੁਕਸਾਨ ਹੋਇਆ ਸੀ। ਇਨ੍ਹਾਂ ਲੜਾਈਆਂ ਵਿਚ ਉਨ੍ਹਾਂ ਲੋਕਾਂ ਦੇ ਇੰਜਣ, ਮਾਲ, ਪੈਸਾ, ਆਦਿ ਪਾਕਿਸਤਾਨ ਵਾਲਿਆਂ ਨੇ ਲੁੱਟ ਲਿਆ ਸੀ। ਉਨ੍ਹਾਂ ਨੂੰ ਕੈਦੀ ਬਣ ਕੇ ਰਹਿਣਾ ਪਿਆ। ਉਸ ਇਲਾਕੇ ਵਿਚ ਉਨ੍ਹਾਂ ਲੋਕਾਂ ਨੂੰ ਤਾਲੀਮ ਦੇਣ ਵਾਸਤੇ ਕੋਈ ਸਕੂਲ ਨਹੀਂ ਹੈ। ਉਥੇ ਕੋਈ ਮਿਡਲ ਸਕੂਲ ਨਹੀਂ ਬਣਾਇਆ ਗਿਆ। ਉਥੇ ਦੀ ਮੈਂ ਤੁਹਾਨੂੰ ਗੱਲ ਦੱਸਦਾ ਹਾਂ ਕਿ ਲੋਕਾਂ ਨੂੰ ਆਪਣੇ ਬੱਚੇ ਪੜ੍ਹਾਉਣ ਦਾ ਕਿੰਨਾ ਸ਼ੌਕ ਹੈ ਅਤੇ ਉਹ ਕਿੰਨੀ ਮੁਸ਼ਕਿਲ ਨਾਲ ਆਪਣੇ ਬੱਚਿਆਂ ਨੂੰ ਦੂਰ ਦੂਰ ਪੜ੍ਹਾਉਣ ਲਈ ਭੇਜਦੇ ਹਨ। ਇਕ ਪਾਸੇ ਤਾਂ ਸਾਵਣ ਦਾ ਦਰਿਆ ਠਾਠਾਂ ਮਾਰ ਰਿਹਾ ਹੁੰਦਾ ਹੈ ਅਤੇ ਦੂਸਰੇ ਪਾਸੇ ਇਕ ਕਿਸਾਨ ਆਪਣੇ ਬੱਚੇ ਨੂੰ ਚੁੱਕ ਕੇ ਪਾਣੀ ਦੇ ਵਿਚ ਦੀ ਦਰਿਆ ਦੇ ਦੂਜੇ ਕੰਢੇ ਲਿਆ ਕੇ ਪੜ੍ਹਨ ਵਾਸਤੇ ਛੱਡਦਾ ਹੈ ਅਤੇ ਜਿਸ ਵੇਲੇ ਬੱਚੇ ਨੂੰ ਛੁੱਟੀ ਹੁੰਦੀ ਹੈ ਉਦੋਂ ਉਹ ਬੱਚੇ ਨੂੰ ਫਿਰ ਉਸੇ ਤਰ੍ਹਾਂ ਚੁੱਕ ਕੇ ਵਾਪਿਸ ਕਿਸ ਤਰ੍ਹਾਂ ਘਰ ਲਿਜਾਂਦਾ ਹੈ । ਪਰ ਇਸ ਸਰਕਾਰ ਨੇ ਉਸ ਇਲਾਕੇ ਵਿਚ ਸਕੂਲ ਖੋਲ੍ਹਣ ਦਾ ਕੋਈ ਉਪਰਾਲਾ ਨਹੀਂ ਕੀਤਾ । ਉਥੋਂ ਲਾਗੇ ਸ਼ਾਗੇ ਤੋਂ ਰੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਜਿੱਤਕੇ ਆਏ ਅਤੇ ਆਉਂਦੇ ਰਹੇ ਹਨ ਪਰ ਸਕੂਲਾਂ ਦੀ ਸਮੱਸਿਆ ਦਾ ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ। ਪਿਛਲੇ ਦਿਨਾਂ ਵਿਚ ਕਿਹਾ ਵੀ ਗਿਆ ਸੀ ਕਿ ਉਥੇ ਪ੍ਰਾਇਮਰੀ ਤੋਂ ਮਿਡਲ ਸਕੂਲ ਕੀਤਾ ਗਿਆ ਪਰ ਉਥੇ ਕੋਈ ਟੀਚਰ ਨਹੀਂ ਗਿਆ ਅਤੇ ਨਾ ਹੀ ਸਕੂਲ ਨੂੰ ਅੱਪਗਰੇਡ ਕਰਨ ਦਾ ਕੋਈ ਪ੍ਰਬੰਧ ਕੀਤਾ ਗਿਆ ਲੱਗਦਾ ਹੈ। ਜਿਸ ਹਲਕੇ ਵਿਚੋਂ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦੇ ਮੈਂਬਰ ਜਿੱਤ ਕੇ ਆਏ ਹਨ ਉਥੇ ਤਾਂ ਸਕੂਲ ਬਣਦੇ ਜਾ ਰਹੇ ਹਨ ਪਰ ਗੈਰ-ਜਨਤਾ ਪਾਰਟੀ ਅਤੇ ਗੈਰ ਅਕਾਲੀ ਪਾਰਟੀ ਦੇ ਮੈਂਬਰਾਂ ਦੇ ਹਲਕਿਆਂ ਦਾ ਕੋਈ ਧਿਆਨ ਨਹੀਂ ਕੀਤਾ ਜਾਂਦਾ। ਇਹ ਇਸ ਕਿਸਮ ਦਾ ਵਿਤਕਰਾ ਨਹੀਂ ਹੋਣਾ ਚਾਹੀਦਾ । ਸਾਰਿਆਂ ਹਲਕਿਆਂ ਦੀ ਠੀਕ ਇਕੋ ਜਿਹੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਕਿਸੇ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ ।

ਇਸ ਵਿਚ ਹਸਪਤਾਲਾਂ ਵਾਸਤੇ, ਐਨੀਮਲ ਹਸਬੈਂਡਰੀ ਵਾਸਤੇ ਰਕਮ ਰੱਖੀ ਗਈ ਹੈ। ਸਾਡੇ ਉਥੇ ਕੋਈ ਦਵਾਈ ਨਹੀਂ ਜਾਂਦੀ। ਚਲਦੀਆਂ ਫਿਰਦੀਆਂ ਡਿਸਪੈਂਸਰੀਆਂ ਹੋਣੀਆਂ ਚਾਹੀਦੀਆਂ ਹਨ। ਲੋਕਾਂ ਦੀ ਸਿਹਤ ਦਾ ਖਿਆਲ ਰੱਖਣਾ ਚਾਹੀਦਾ ਹੈ ਅਤੇ ਡਿਸਪੈਂਸਰੀਆਂ ਖੋਲ੍ਹਣੀਆਂ ਜਾਣੀਆਂ ਚਾਹੀਦੀਆਂ ਹਨ। ਉਥੋਂ ਦੇ ਲੋਕਾਂ ਨੇ ਅੰਗਰੇਜ਼ਾਂ ਦੇ ਖਿਲਾਫ ਲੜਾਈ ਕੀਤੀ ਸੀ, ਅੰਗਰੇਜ਼ਾਂ ਦੇ ਖਿਲਾਫ ਆਵਾਜ਼ ਉਠਾਈ ਸੀ ਪਰ ਇਹ ਸਰਕਾਰ ਉਨ੍ਹਾਂ ਦੀ ਸਿਹਤ ਦਾ ਖਿਆਲ ਨਹੀਂ ਰੱਖ ਰਹੀ ਅਤੇ ਕੋਈ ਡਿਸਪੈਂਸਰੀ ਨਹੀਂ ਖੋਲ੍ਹ ਰਹੀ। ਸਾਡਾ ਉਹ ਇਲਾਕਾ ਪੰਜਾਬ ਦਾ ਟਾਪੂ ਬਣਿਆ ਹੋਇਆ ਹੈ। ਇਕ ਪਾਸੇ ਪਾਕਿਸਤਾਨ ਹੈ ਅਤੇ ਦੂਸਰੇ ਪਾਸੇ ਦਰਿਆ ਵਗ ਰਿਹਾ ਹੈ।

**ਸ੍ਰੀ ਸਭਾਪਤੀ:** ਤੁਸੀਂ ਦੋ ਮਿਨਟਾਂ ਵਿਚ ਖਤਮ ਕਰੋ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ:** ਬੜੇ ਅਹਿਮ ਮਸਲੇ ਹਨ ਜੀ। ਮੈਨੂੰ ਬੋਲਣ ਲਈ ਟਾਈਮ ਮਿਲਣਾ ਚਾਹੀਦਾ ਹੈ ਹੁਣ ਮੈਂ ਪੁਲਿਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਬਾਰੇ ਡਾਕਟਰ ਕੇਵਲ ਕ੍ਰਿਸ਼ਨ ਨੇ ਵੀ ਕਿਹਾ ਹੈ। ਪੁਲਿਸ ਦਾ ਤਾਂ ਅੱਲਾ ਹੀ ਨਿਰਾਲਾ ਹੈ। ਉਹ ਤਾਂ ਇਸ ਤਰ੍ਹਾਂ ਸਮਝਦੇ ਹਨ ਜਿਸ ਤਰ੍ਹਾਂ ਉਨ੍ਹਾਂ ਥਾਣਿਆਂ ਵਿਚ ਨਿਲਾਮੀ ਹੁੰਦੀ ਹੈ। (ਵਿਘਨ) ਉਹ 10-10 ਹਜ਼ਾਰ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਰੁਪਿਆ ਇਕ ਦਿਨ ਵਿਚ ਇਕੱਠਾ ਕਰ ਲੈਂਦੇ ਹਨ। (ਵਿਘਨ) ਚੇਅਰਮੈਨ ਸਾਹਿਬ, 10 ਫਰਵਰੀ ਨੂੰ 4 ਹਜ਼ਾਰ ਆਦਮੀਆਂ ਦੀ ਜਲਾਲਾਬਾਦ ਵਿਖੇ ਪ੍ਰਦਰਸ਼ਨੀ ਹੋਈ। ਪੁਲਿਸ ਨੇ ਕੁਟਾਪਾ ਕੀਤਾ। ਦੋਸ਼ੀ ਛੱਡੇ ਗਏ। ਇਸ ਬਾਰੇ ਡੀ. ਸੀ. ਨੂੰ ਦੱਸਿਆ ਗਿਆ ਕਿ ਅੱਠ ਅੱਠ ਸੌ ਰੁਪਿਆ ਰਿਸ਼ਵਤ ਲਈ ਗਈ। ਪਰ ਹੋਇਆ ਕੁਝ ਨਹੀਂ ਅਤੇ ਥਾਣੇਦਾਰ ਫਿਰ ਵੀ ਉਥੇ ਹੀ ਬੈਠਾ ਹੈ। ਕੋਈ ਐਕਸ਼ਨ ਨਹੀਂ ਲਿਆ ਗਿਆ। ਮੈਂ ਕਹਿੰਦਾ ਹਾਂ ਕਿ ਜਿਹੜੇ ਪੁਲਿਸ ਵਾਲੇ ਕੁਰੱਪਸ਼ਨ ਕਰਦੇ ਹਨ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ। ਸਿਪਾਹੀ ਅਤੇ ਹੈਡ ਕੰਸਟੇਬਲ ਜਿਹੜੇ ਹਨ ਉਨ੍ਹਾਂ ਨੂੰ ਤਾਂ ਬੜੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾਂ ਨੂੰ ਮਕਾਨ ਨਹੀਂ ਮਿਲਦੇ ਹਨ ਇਸ ਦੇ ਉਲਟ ਜਿਹੜੇ ਵੱਡੇ ਵੱਡੇ ਪੁਲਿਸ ਦੇ ਅਫ਼ਸਰ ਹਨ ਉਨ੍ਹਾਂ ਨੂੰ ਕੋਠੀਆਂ ਬਣਾਕੇ ਬਿਨਾਂ ਕਿਰਾਏ ਤੇ ਦਿਤੀਆਂ ਹੋਈਆਂ ਹਨ। ਇਹ ਕੋਠੀਆਂ ਵੱਡੇ ਮਾਲਕਾਂ ਨੇ ਬਣਾਈਆਂ ਹੋਈਆਂ ਹਨ। ਇਸ ਵਾਸਤੇ ਮੈਂ ਕਹਾਂਗਾ ਕਿ ਪੁਲਿਸ ਦੇ ਮਹਿਕਮੇ ਨੂੰ ਸੁਧਾਰਨ ਦੀ ਲੋੜ ਹੈ।

**ਸ੍ਰੀ ਸਭਾਪਤੀ :** ਤੁਸੀਂ ਖਤਮ ਕਰੋ ਜੀ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਚੇਅਰਮੈਨ ਸਾਹਿਬ, ਹਣ ਮੈਂ ਐਗਰੀਕਲਚਰ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਕਿਸਾਨ ਐਨੀ ਮਿਹਨਤ ਕਰਦਾ ਹੈ ਪਰ ਉਸਦੀ ਹਾਲਤ ਤੁਸੀਂ ਦੇਖੀ ਹੋਣੀ ਹੈ। ਉਸ ਨੂੰ ਜਿਨਸ ਦੇ ਠੀਕ ਭਾਅ ਨਹੀਂ ਮਿਲਦੇ। ਉਨ੍ਹਾਂ ਦੀ ਫਸਲ ਮੰਡੀਆਂ ਵਿਚ ਰੁਲਦੀ ਰਹਿੰਦੀ ਹੈ। ਅੱਜ ਕਿਸਾਨ ਨੂੰ ਉਸਦੀ ਜਿਨਸ ਦੇ ਠੀਕ ਭਾਅ ਨਹੀਂ ਮਿਲ ਰਹੇ। ਮੈਂ ਤੁਹਾਨੂੰ ਦੱਸਦਾ ਹਾਂ ਕਿ ਜਲਾਲਾਬਾਦ (ਫਾਜ਼ਿਲਕਾ) ਵਿਚ ਮੰਡੀ ਵਿਚ ਜਦ ਕਿਸਾਨ ਨਰਮਾ ਲੈ ਕੇ ਜਾਂਦੇ ਹਨ ਤਾਂ ਉਥੇ ਕੋਈ ਥਾਂ ਨਹੀਂ ਹੈ। ਸਰਕਾਰ ਵਲੋਂ ਉਥੇ ਕੋਈ ਠੀਕ ਥਾਂ (ਮੰਡੀ) ਦਾ ਪ੍ਰਬੰਧ ਨਹੀਂ। ਵਿਉਪਾਰੀ ਕਿਸਾਨਾਂ ਦੀ ਜਿਨਸ ਖਰੀਦਦੇ ਨਹੀਂ ਹਨ।

**ਸ੍ਰੀ ਸਭਾਪਤੀ :** ਤੁਸੀਂ ਖਤਮ ਕਰੋ ਜੀ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਮਾਰਕਿਟਿੰਗ ਦਾ ਕੋਈ ਇੰਤਜ਼ਾਮ ਨਹੀਂ ਹੈ। ਕਿਸਾਨਾਂ ਦਾ ਉਥੇ ਨਰਮਾ ਪਿਆ ਹੈ। ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਹੈ ਪਰ ਕੋਈ ਕਾਰਵਾਈ ਨਹੀਂ ਹੁੰਦੀ। ਲੋਕਾਂ ਦਾ ਇਥੇ ਡੈਪੂਟੇਸ਼ਨ ਵੀ ਆਇਆ ਹੈ ਸ਼ਾਇਦ ਉਹ ਇਨ੍ਹਾਂ ਨੂੰ ਮਿਲਿਆ ਹੋਵੇ। ਇਹ ਫਾਜ਼ਿਲਕਾ ਦੀ ਹਾਲਤ ਹੈ। ਉਥੇ ਮਾਰਕਿਟ ਦਾ ਕੋਈ ਪ੍ਰਬੰਧ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਉਥੇ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ਭਾਵੇਂ ਕਿਸੇ ਤਰ੍ਹਾਂ ਵੀ ਹੋਵੇ ਤਾਂਕਿ ਕਿਸਾਨਾਂ ਦੀ ਫਸਲ ਚੁੱਕੀ ਜਾਵੇ ਅਤੇ ਉਨ੍ਹਾਂ ਦੀ ਜਿਨਸ ਦੇ ਉਨ੍ਹਾਂ ਨੂੰ ਪੈਸੇ ਮਿਲਣ। ਇਹ ਸਾਰੀਆਂ ਗੱਲਾਂ ਬਹੁਤ ਜ਼ਰੂਰੀ ਹਨ ਜਿਹੜੀਆਂ ਮੈਂ ਦੱਸੀਆਂ ਹਨ, ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਚੇਅਰਮੈਨ ਸਾਹਿਬ, ਆਪੋਜੀਸ਼ਨ ਵਾਲੇ ਖਾਮਖਾਹ ਸਰਕਾਰ ਨੂੰ ਬਦਨਾਮ ਕਰਨ ਵਾਸਤੇ ਯਤਨ ਕਰਦੇ ਹਨ। ਇਨ੍ਹਾਂ ਦੇ ਸਮੇਂ ਦੀਆਂ ਜੋ ਸਪਲੀਮੈਂਟਰੀ ਡੀਮਾਂਡਜ਼ ਹਨ ਉਹ ਹੀ ਇਥੇ ਪਾਸ ਹੋ ਰਹੀਆਂ ਹਨ। ਰੈਗੂਲਰ ਬਜਟ ਤੇ ਤਾਂ ਕੱਲ੍ਹ ਨੂੰ ਬਹਿਸ ਸ਼ੁਰੂ ਹੋਣੀ ਹੈ। ਇਸ ਸਰਕਾਰ ਦੇ ਰਾਜ ਨੂੰ ਤਾਂ ਹਾਲੀ ਸਾਲ ਵੀ ਨਹੀਂ ਹੋਇਆ ਔਰ ਤੁਹਾਨੂੰ ਪਤਾ ਹੈ ਕਿ ਇਸ ਰਾਜ ਦੇ ਵਿਚ ਕਿੰਨੇ ਚੰਗੇ ਕੰਮ ਹੋਏ ਹਨ। ਕੀ ਚੰਗਾ ਕੰਮ ਹੋਇਆ ਹੈ ਅਤੇ ਕੀ ਮਾੜਾ ਕੰਮ ਹੋਇਆ ਹੈ ਇਸ ਗੱਲ ਦਾ ਸਭ ਕੁਝ ਜਨਤਾ ਨੂੰ ਪਤਾ ਹੈ। ਇਹ ਜੋ

ਸਪਲੀਮੈਂਟਰੀ ਐਸਟੀਮੇਟਸ ਦਾ ਐਪਰੋਪ੍ਰੀਏਸ਼ਨ ਬਿਲ ਪਾਸ ਹੋ ਰਿਹਾ ਹੈ ਇਹ ਤਾਂ ਇਨ੍ਹਾਂ ਦੇ ਕਾਰਨਾਮੇ ਹਨ। ਕੁਝ ਅਦਾਲਤਾਂ ਵਿਚ ਡਿਗਰੀਆਂ ਹੋਈਆਂ, ਕੁਝ ਸੜਕਾਂ ਚੌੜੀਆਂ ਹੋਈਆਂ, ਕੁਝ ਜੁਡੀਸ਼ਰੀ ਦੀ ਗੱਲ ਹੈ... ... .. (ਵਿਘਨ) (ਇਕ ਅਵਾਜ਼: ਸੜਕਾਂ ਚੌੜੀਆਂ ਕਰਨ ਦੀ ਮਾੜੀ ਗੱਲ ਹੈ) ਇਹ ਚੰਗਾ ਕੰਮ ਹੈ।

ਚੇਅਰਮੈਨ ਸਾਹਿਬ, ਮੈਂ ਵੈਲਫੇਅਰ ਦੀ ਗੱਲ ਕਰਦਾ ਹਾਂ। ਇਹ ਬੜਾ ਵੈਲਫੇਅਰ ਦੇ ਬਾਰੇ ਕਹਿੰਦੇ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਲੇ ਸੋਸ਼ਲ ਵੈਲਫੇਅਰ ਦੀ ਮਨਿਸਟਰ ਮਿਸ ਸਰਲਾ ਪ੍ਰਾਸ਼ਰ ਸੀ ਉਸ ਦੇ ** ** ** ਨੇ ਲੱਖਾਂ ਰੁਪਏ ਦਾ ਭਾਰਤ ਯੁਵਕ ਸਮਾਜ ਬਣਾ ਕੇ ਖਾ ਗਿਆ। ਇਸ ਗਲ ਦਾ ਹਾਊਸ ਵਿਚ ਬੜਾ ਸਵਾਲ ਆਇਆ ਸੀ। ਇਸ ਗਲ ਦੀ ਪੜਤਾਲ ਹੋਣੀ ਚਾਹੀਦੀ ਹੈ। ਭਾਰਤ ਯੁਵਕ ਸਮਾਜ ਨੇ ਬਿਲਕੁਲ ਕੁਝ ਨਹੀਂ ਕੀਤਾ। ਇਸ ਦੀ ਜ਼ਰੂਰ ਪੜਤਾਲ ਹੋਣੀ ਚਾਹੀਦੀ ਹੈ ਕਿ ਉਹ ਲੱਖਾਂ ਰੁਪਏ ਕਿਥੇ ਗਏ।

ਚੇਅਰਮੈਨ ਸਾਹਿਬ, ਜ਼ਿਲ੍ਹਾ ਕਚਿਹਰੀਆਂ ਜਿਸ ਤਰ੍ਹਾਂ ਸੰਗਰੂਰ, ਪਟਿਆਲਾ ਜਾਂ ਕਿਧਰੇ ਹੋਰ ਹਨ ਉਨ੍ਹਾਂ ਦੇ ਬਾਰੇ ਗੁਜ਼ਾਰਿਸ਼ ਹੈ ਕਿ ਇਹ ਇਕ ਤਰ੍ਹਾਂ ਦਾ ਮਿਨੀ ਸੈਕਟਰੀਏਟ ਬਣਨਾ ਚਾਹੀਦਾ ਹੈ ਜਿਸ ਦੇ ਵਿਚ ਸਾਰੀਆਂ ਅਦਾਲਤਾਂ ਆ ਜਾਣ ... ... .. (ਵਿਘਨ)

**ਸ੍ਰੀ ਸਭਾਪਤੀ**: ਜੋ ਪਾਂਧੀ ਸਾਹਿਬ ਨੇ ਮਨਿਸਟਰ ਸਾਹਿਬਾ ਦੇ ਭਰਾ ਦਾ ਨਾਮ ਲਿਆ ਹੈ ਉਹ ਨਾਮ ਕੱਟ ਦਿਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ**: ਇਕ ਜਗ੍ਹਾ ਹੀ ਲੋਕਾਂ ਨੂੰ ਇਨਸਾਫ ਮਿਲ ਸਕੇ ਅਤੇ ਲੋਕੀਂ ਸਾਰਾ ਕੰਮ ਇਕ ਥਾਂ ਹੀ ਕਰਵਾ ਸਕਣ। (ਵਿਘਨ) ਸਬ ਡਵੀਜ਼ਨ ਪੱਧਰ ਤੇ ਸਬ ਡਵੀਜ਼ਨਲ ਕਮਪਲੈਕਸ ਬਣਾਇਆ ਜਾਵੇ।

ਫਿਰ, ਚੇਅਰਮੈਨ ਸਾਹਿਬ, ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੇ ਵਿਚ ਵੀ ਲੋਕਾਂ ਨਾਲ ਵਧੀਕੀਆਂ ਹੋਈਆਂ ਹਨ। ਪੰਜਾਬ ਸਰਕਾਰ ਨੇ ਸ਼ਡਿਊਲਡ ਕਾਸਟਸ ਬਸਤੀ ਸੁਧਾਰ ਸਕੀਮ ਇਕ ਬਣਾਈ ਸੀ। ਉਸ ਦੇ ਵਿਚ ਕਈ ਥਾਵਾਂ ਤੇ ਵਧੀਕੀਆਂ ਪਿਛਲੀ ਸਰਕਾਰ ਵਲੋਂ ਹੋਈਆਂ ਹਨ। ਤੁਸੀਂ ਅਨੰਦਪੁਰ ਸਾਹਿਬ ਦੇ ਸਥਾਨ ਦੀ ਮਹੱਤਤਾ ਨੂੰ ਸਾਰੇ ਜਾਣਦੇ ਹੀ ਹੋ। ਉਥੇ ਸਾਰੇ ਸ਼ਹਿਰ ਨੂੰ ਕੰਕਰੀਟ ਕੀਤਾ ਗਿਆ ਹੈ। ਲੇਕਿਨ ਜਿਹੜੇ ਪੱਛੜੇ ਹੋਏ ਲੋਕਾਂ ਦੀਆਂ ਬਸਤੀਆਂ ਹਨ, ਜਿਹੜੀਆਂ ਸ਼ਡਿਊਲਡ ਕਾਸਟਸ ਲੋਕਾਂ ਦੀਆਂ ਬਸਤੀਆਂ ਦੀਆਂ ਗਲੀਆਂ ਹਨ ਉਹ ਕੱਚੀਆਂ ਰੱਖੀਆਂ ਗਈਆਂ। ਮੌਜੂਦਾ ਸਰਕਾਰ ਜਿਹੜੀ ਸ਼ਡਿਊਲਡ ਕਾਸਟਸ ਲੋਕਾਂ ਦੇ ਹਿੱਤ ਦੀ ਗੱਲ ਕਰਦੀ ਹੈ ਉਸ ਨੇ ਉਨ੍ਹਾਂ ਬਸਤੀਆਂ ਨੂੰ ਵੀ ਕੰਕਰੀਟ ਕਰਨ ਦਾ ਯਤਨ ਕੀਤਾ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਬੈਂਕਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੈਂਡ ਮਾਰਟਗੇਜ ਬੈਂਕ ਹਨ ਜਾਂ ਕਿਸਾਨਾਂ ਨੂੰ ਲੋਨਜ਼ ਦੇਣ ਦੇ ਹੋਰ ਜੋ ਬੈਂਕਸ ਹਨ ਜਾਂ ਅਦਾਰੇ ਹਨ ਜਾਂ ਸੈਂਟਰਲ ਕੋਆਪਰੇਟਿਵ ਬੈਂਕਸ ਹਨ, ਹਰ ਕਿਸਮ ਤੇ ਜੋ ਬੈਂਕਸ ਇਸ ਤਰ੍ਹਾਂ ਦੇ ਹਨ ਉਹ ਸਾਰੇ ਬੈਂਕ ਇਕ ਪ੍ਰਬੰਧ ਥੱਲੇ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਫਿਰ ਹਾਊਸਿੰਗ ਬੋਰਡ ਹੈ, ਅਰਬਨ ਐਸਟੇਟ ਦਾ ਦਫਤਰ ਹੈ, ਇੰਨੀਆਂ ਕਾਰਪੋਰੇਸ਼ਨਾਂ ਖੋਲ੍ਹ ਦਿਤੀਆਂ ਔਰ ਇਸ ਦੇ ਨਾਲ ਹੀ ਬਹੁਤ ਸਾਰੇ ਐਸੇ ਦਫਤਰ ਹਨ ਜਿਨ੍ਹਾਂ ਦਾ ਕੁਝ ਪਤਾ ਹੀ ਨਹੀਂ ਲਗਦਾ, ਇਨ੍ਹਾਂ ਸਭ ਨੂੰ ਘਟਾਉਣਾ ਚਾਹੀਦਾ ਹੈ।

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਮਹਿਕਮਿਆਂ ਨੂੰ ਘਟ ਕਰਨਾ ਚਾਹੀਦਾ ਹੈ। ਬਲਕਿ ਮੈਂ ਤਾਂ ਇਹ ਵੀ ਕਹਾਂਗਾ ਕਿ ਸੈਕਟਰੀਏਟ ਲੈਵਲ ਤੇ ਜਿਹੜੀ ਅਫਸਰਸ਼ਾਹੀ ਹੈ ਉਹ ਵੀ ਘਟਾਉਣੀ ਚਾਹੀਦੀ ਹੈ । ਮਹਿਕਮੇ ਛੋਟੇ ਕਰਨੇ ਚਾਹੀਦੇ ਹਨ ।

ਫਿਰ, ਚੇਅਰਮੈਨ ਸਾਹਿਬ, ਐਜੂਕੇਸ਼ਨ ਜਿਹੜੀ ਹੈ ਉਹ ਦਿਨ ਪ੍ਰਤੀ ਦਿਨ ਬੇਰੁਜ਼ਗਾਰੀ ਦਾ ਸਾਧਨ ਹੋ ਰਹੀ ਹੈ ਅਤੇ ਇਸ ਕਿਸਮ ਦੀ ਐਜੂਕੇਸ਼ਨ ਹੋਣੀ ਚਾਹੀਦੀ ਹੈ ਜਿਹੜੀ ਜਾਬ ਓਰੀਐਂਟਡ ਐਜੂਕੇਸ਼ਨ ਹੋਵੇ। ਪ੍ਰਾਇਮਰੀ ਕਲਾਸਿਜ਼ ਤੋਂ ਹੀ ਬੱਚਿਆਂ ਨੂੰ ਐਸੀ ਵਿਦਿਆ ਦਿਤੀ ਜਾਵੇ ਜਿਸ ਨਾਲ ਕਿ ਉਹ ਕੁਝ ਕੰਮ ਸਿਖ ਸਕਣ ਅਤੇ ਵੱਡੇ ਹੋ ਕੇ ਆਪਣਾ ਰੁਜ਼ਗਾਰ ਕਮਾ ਸਕਣ। ਉਹ ਕਲਰਕਸ ਹੀ ਬਣਨ ਦੀ ਕੋਸ਼ਿਸ਼ ਨਾ ਕਰਨ ਅਤੇ ਉਨ੍ਹਾਂ ਨੂੰ ਐਸੀ ਐਜੂਕੇਸ਼ਨ ਦੇਣੀ ਚਾਹੀਦੀ ਹੈ ਜਿਸ ਨਾਲ ਉਹ ਆਪਣਾ ਰੁਜ਼ਗਾਰ ਪੈਦਾ ਕਰ ਸਕਣ। ਸਰਕਾਰ ਨੇ ਇਹ ਬੜਾ ਚੰਗਾ ਕੰਮ ਕੀਤਾ ਹੈ ਕਿ ਅਨਇਮਪਲਾਈਡ ਪੜ੍ਹੇ ਲਿਖਿਆਂ ਨੂੰ ਰੋਜ਼ਗਾਰ ਭੱਤਾ ਦੇਵੇਗੀ। ਸਰਕਾਰ ਬੇਰੁਜ਼ਗਾਰੀ ਨੂੰ ਖਤਮ ਕਰਨ ਲਈ ਵਚਨਬੱਧ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਸਰਕਾਰ ਇਸ ਪਾਸੇ ਵਲ ਆਪਣਾ ਧਿਆਨ ਦੇ ਕੇ ਇਸ ਮਸਲੇ ਨੂੰ ਹੱਲ ਕਰਨ ਦਾ ਯਤਨ ਕਰੇਗੀ । ਸਰਕਾਰ ਨੇ ਅਨਇਮਪਲਾਇਡ ਨੂੰ ਬੇਰੁਜ਼ਗਾਰੀ ਅਲਾਉਂਸ ਦੇ ਕੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਇਕ ਇਹ ਗੱਲ ਵੀ ਕੀਤੀ ਗਈ ਸੀ। All roads were going to Malerkotla. ਸਾਰੇ ਪੰਜਾਬ ਵਿਚ ਫੱਟੇ ਲੱਗ ਗਏ ਸਨ ਕਿ ਇਹ ਸੜਕ ਮਾਲੇਰਕੋਟਲਾ ਜਾ ਰਹੀ ਹੈ। (ਵਿਘਨ) ਇਸ ਕੰਮ ਵਾਸਤੇ ਡੀ. ਸੀ. ਲਗ ਗਿਆ। ਸੰਜੇ ਗਾਂਧੀ ਜਦੋਂ ਇਥੇ ਆਇਆ ਤਾਂ ਲੱਖਾਂ ਰੁਪਿਆ ਉਸ ਤੇ ਲਗਾਇਆ ਗਿਆ । (ਵਿਘਨ)

ਫਿਰ ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਜਿਹੜੀ ਹੈ ਉਸ ਵਿਚ ਸੁਧਾਰ ਕਰਨ ਦੀ ਲੋੜ ਹੈ। ਮੈਂ ਇਸ ਸਦਨ ਵਿਚ ਕਹਾਂਗਾ ਕਿ ਜੋ ਇਸ ਦੇ ਚੇਅਰਮੈਨ ਹਨ ਉਨ੍ਹਾਂ ਦੇ ਖਿਲਾਫ ਸ਼ਡਿਊਲਡ ਕਾਸਟਸ ਲੋਕਾਂ ਦਾ ਬੜਾ ਭਾਰੀ ਰੋਸ ਹੈ। ਬਾਲਮੀਕ ਸਭਾ ਨੇ ਇਸ ਸਬੰਧ ਵਿਚ ਇਕ ਮੈਮੋਰੰਡਮ ਵੀ ਦਿੱਤਾ ਸੀ। ਉਨ੍ਹਾਂ ਦੀ ਚੰਡੀਗੜ੍ਹ ਵਿਖੇ ਇਕ ਮੀਟਿੰਗ ਵੀ ਮਿਤੀ 6 ਮਾਰਚ, 1978 ਨੂੰ ਹੋਈ ਸੀ ਜਿਸ ਦੇ ਵਿਚ ਇਹ ਕਿਹਾ ਗਿਆ ਕਿ ਇਹ ਬੜਾ ਭੈੜਾ ਆਦਮੀ ਹੈ। ਕਾਰਪੋਰੇਸ਼ਨ ਦੇ ਵਿਚ ਇਕ ਮਿਸਟਰ ਦਿਲਰਾਜ ਭੱਟੀ ਹੈ ਜਿਹੜਾ ਕਿ ਫੀਲਡ ਅਫਸਰ ਹੈ ਉਸਦੇ ਮੁਕੱਦਮਾ ਨੰ: 7 ਆਫ 1977 ਜਿਸ ਦਾ ਸਪੈਸ਼ਲ ਜੱਜ, ਜਲੰਧਰ ਨੇ ਮਿਤੀ 5 ਨਵੰਬਰ, 1977 ਨੂੰ ਫੈਸਲਾ ਦਿਤਾ ਚੇਅਰਮੈਨ, ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੇ ਉਸ ਦੇ ਹੱਕ ਵਿਚ ਬਿਆਨ ਦਿੱਤਾ । ਇਕ, ਚੇਅਰਮੈਨ ਸਾਹਿਬ, ਮਿਸਟਰ ਬੀ. ਐਸ. ਮਾਨ ਕੋਈ ਟਰੈਵਲ ਏਜੰਟ ਬਣੇ ਹਨ ਜਿਹੜੇ ਲੋਕਾਂ ਤੋਂ ਪੈਸੇ ਲੁਟਦੇ ਰਹੇ। ਮੇਰੀ ਪੰਜਾਬ ਸਰਕਾਰ ਅਗੇ ਬੇਨਤੀ ਹੈ ਕਿ ਟਰੈਵਲ ਏਜੰਟਾਂ ਦੀ ਇਕ ਸੂਚੀ ਪ੍ਰਵਾਨਤ ਹੋਣੀ ਚਾਹੀਦੀ ਹੈ ਤਾਂ ਕਿ ਬਾਹਰਲੇ ਮੁਲਕਾਂ ਵਿਚ ਜਿਹੜੀ ਐਕਸਪਲਾਇ-ਟੇਸ਼ਨ ਹੁੰਦੀ ਹੈ ਉਹ ਨਾ ਹੋ ਸਕੇ ਅਤੇ ਲੋਕਾਂ ਨੂੰ ਲੁੱਟਣ ਤੋਂ ਬਚਾਇਆ ਜਾ ਸਕੇ। ਇਸ ਕਿਸਮ ਦੀਆਂ ਜਿਹੜੀਆਂ ਗਲਾਂ ਹਨ ਉਨ੍ਹਾਂ ਦੇ ਵਿਰੁੱਧ ਵਿਚ ਸੁਧਾਰ ਕਰਨ ਦੀ ਲੋੜ ਹੈ।

ਚੇਅਰਮੈਨ ਸਾਹਿਬ, ਪੁਲਿਸ ਦੇ ਬਾਰੇ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਇਨ੍ਹਾਂ ਦੇ (ਆਪੋ-ਜ਼ੀਸ਼ਨ ਵੱਲ ਇਸ਼ਾਰਾ) ਰਾਜ ਵਿਚ ਇਸ ਕਿਸਮ ਦੀਆਂ ਗੱਲਾਂ ਹੋਈਆਂ ਹਨ। ਇਨ੍ਹਾਂ ਸੱਜਣਾਂ ਨੂੰ

ਸਾਰੀ ਜਨਤਾ ਜਾਣਦੀ ਹੈ ਕਿ ਗਲਤ ਭਰਤੀਆਂ ਕੀਤੀਆਂ, ਇਨ੍ਹਾਂ ਦੇ ਰਾਜ ਵਿਚ ਅਨਇਮਪਲਾਇਮੈਂਟ ਪੈਦਾ ਹੋਈ ਅਤੇ ਇਨ੍ਹਾਂ ਦੇ ਰਾਜ ਵਿਚ ਰਿਸ਼ਵਤਖੋਰੀ ਜ਼ਿਆਦਾ ਹੋਈ। ਪੰਜਾਬ ਦੀ ਮੌਜੂਦਾ ਸਰਕਾਰ ਨੂੰ ਇਸ ਪਾਸੇ ਵੱਲ ਹੁਣ ਆਪਣਾ ਧਿਆਨ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਗੱਲਾਂ ਦਾ ਸੁਧਾਰ ਕਰਨਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਇਹ ਬੜਾ ਚੰਗਾ ਕੰਮ ਕੀਤਾ ਹੈ ਕਿ ਕ੍ਰਿਮੀਨਲ ਪ੍ਰੋਸੀਜ਼ਰ ਕੋਡ ਵਿਚ ਅਮੈਂਡਮੈਂਟ ਕਰਕੇ ਜੁਡੀਸ਼ਲ ਮੈਜਿਸਟਰੇਟ ਨੂੰ ਅਧਿਕਾਰ ਦਿੱਤੇ ਹਨ ਇਸ ਦੇ ਨਾਲ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਕੇਸਿਜ਼ ਦੀ ਡਿਸਪੋਜ਼ਲ ਜਲਦੀ ਹੋਵੇਗੀ ਅਤੇ ਅੱਜ ਫਿਰ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਕੇਸਿਜ਼ ਦਾ ਨਿਪਟਾਰਾ ਛੇਤੀ ਹੋਵੇਗਾ ਅਤੇ ਲੋਕਾਂ ਦਾ ਟਾਈਮ ਬਹੁਤ ਬਚੇਗਾ। ਇਸਦੇ ਨਾਲ ਫੈਸਲੇ ਜਿਹੜੇ ਹਨ ਉਹ ਫੌਰੀ ਤੌਰ ਤੇ ਹੋਣਗੇ ਅਤੇ ਕੇਸਿਜ਼ ਦੀ ਡਿਸਪੋਜ਼ਲ ਬਹੁਤ ਛੇਤੀ ਹੋਵੇਗੀ।

ਟਰਾਂਸਪੋਰਟ ਦੇ ਬਾਰੇ ਮੈਂ ਪੰਜਾਬ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਉਸ ਨੂੰ ਆਪਣਾ ਧਿਆਨ ਇਸ ਪਾਸੇ ਵੀ ਦੇਣਾ ਚਾਹੀਦਾ ਹੈ। ਹੁਣ ਬੱਸਾਂ ਬਹੁਤ ਸਾਰੀਆਂ ਆ ਗਈਆਂ ਹਨ। ਇਹ ਪਬਲਿਕ ਸੈਕਟਰ ਦੀ ਗੱਲ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਬਲਿਕ ਸੈਕਟਰ ਵਿਚ ਜਿਸ ਤਰ੍ਹਾਂ ਕੋਲੇ ਦੀ ਸ਼ਾਰਟੇਜ ਹੈ, ਇਟਾਂ ਦੀ ਸ਼ਾਰਟੇਜ ਹੈ, ਇਹ ਪਬਲਿਕ ਸੈਕਟਰ ਕੋਲ ਹੀ ਹੈ ਇਸ ਕਰਕੇ ਨਹੀਂ ਮਿਲ ਰਹੀਆਂ। ਇਨ੍ਹਾਂ ਦਾ ਪ੍ਰਬੰਧ ਕੋਈ ਠੀਕ ਨਹੀਂ ਰਿਹਾ। ਇਟਾਂ ਔਰ ਕੋਲੇ ਕਰਕੇ ਭੱਠੇ ਬੰਦ ਪਏ ਹਨ। ਉਹ ਬੰਦ ਵੀ ਕਿਉਂ ਨਾ ਹੋਣ ? ਇਕ ਇਨ੍ਹਾਂ ਭਰਾਵਾਂ ਨੇ ਇਹ ਕੀਤਾ ਸੀ ਕਿ ਇਲੈਕਸ਼ਨਾਂ ਵਿਚ ਆਪ ਸਭ ਨੂੰ ਪਤਾ ਹੋਣਾ ਹੈ ਕਿ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਵਿਚ ਹਰ ਭੱਠੇ ਵਾਲਿਆਂ ਤੋਂ 500 ਰੁਪਿਆ ਲਿਆ ਗਿਆ ਅਤੇ ਇਸ ਤਰ੍ਹਾਂ ਹਜ਼ਾਰਾਂ ਰੁਪਿਆ ਇਕੱਠਾ ਕੀਤਾ ਗਿਆ। ਮੈਨੂੰ ਇਹ ਗਲ ਬਿਜ਼ਨੈਸ ਮੈਨਜ਼ ਨੇ ਦੱਸੀ ਹੈ ਕਿ ਤਿੰਨ ਕਿਸਮ ਦੀਆਂ ਕੁਲੈਕਸ਼ਨਜ਼ ਕੀਤੀਆਂ ਗਈਆਂ ਸਨ। ਇਕ ਤਾਂ ਮਟੌਰ ਸੈਸ਼ਨ ਜਦੋਂ ਹੋਇਆ ਉਸ ਵੇਲੇ ਸਾਨੂੰ ਕਾਫੀ ਪੈਸਾ ਦੇਣਾ ਪਿਆ। ਦੂਸਰਾ ਜਦੋਂ ਯੂ. ਪੀ. ਦੀਆਂ ਇਲੈਕਸ਼ਨਜ਼ ਹੋਈਆਂ ਤਾਂ ਪੈਸਾ ਇਥੇ ਇਕੱਠਾ ਕੀਤਾ ਗਿਆ ਅਤੇ ਇਹ ਸਾਰੇ ਦਾ ਸਾਰਾ ਪੈਸਾ ਦਿੱਲੀ ਸਰਕਾਰ ਦੀ ਹਦਾਇਤ ਤੇ ਯੂ. ਪੀ. ਵਿਚ ਇਲੈਕਸ਼ਨ ਤੇ ਲਾਇਆ ਗਿਆ। ਤੀਸਰਾ ਉਨ੍ਹਾਂ ਨੇ ਦੱਸਿਆ ਕਿ ਚੀਫ ਮਨਿਸਟਰ ਸਾਹਿਬ ਦੇ ਰਿਲੀਫ ਫੰਡ ਦੇ ਵਾਸਤੇ ਕਾਫੀ ਰੁਪਿਆ ਇਕੱਠਾ ਕੀਤਾ ਗਿਆ। ਇਹ ਪੰਜਾਬ ਨੂੰ ਦੀਵਾਲੀਆ ਬਣਾ ਗਏ ਹਨ। ਜਦੋਂ ਇਹ ਸੱਜਣ ਸਰਕਾਰ ਛੱਡ ਕੇ ਗਏ, ਜਦੋਂ ਜਨਤਾ ਨੇ ਇਨ੍ਹਾਂ ਨੂੰ ਗੱਦੀ ਤੋਂ ਲਾਹ ਦਿਤਾ ਤਾਂ ਸਾਡੇ ਲਈ ਇਹ 97 ਕਰੋੜ ਰੁਪਏ ਦਾ ਘਾਟਾ ਦੇ ਗਏ। ਇਸ ਸਰਕਾਰ ਨੂੰ 97 ਕਰੋੜ ਰੁਪਏ ਦੇ ਬਜਟ ਦਾ ਘਾਟਾ ਮਿਲਿਆ ਅਤੇ ਇਸ ਸਰਕਾਰ ਨੂੰ ਇਕ ਤਾਂ ਉਹ ਘਾਟਾ ਪੂਰਾ ਕਰਨਾ ਪੈ ਰਿਹਾ ਹੈ ਅਤੇ ਦੂਸਰਾ ਜਿਹੜੇ ਗਰੀਬਾਂ ਦੇ ਮਸਲੇ ਹਨ, ਮੁਲਾਜ਼ਮਾਂ ਦੇ ਮਸਲੇ ਹਨ, ਉਹ ਹੱਲ ਕਰਨੇ ਹਨ। ਇਹ ਸਰਕਾਰ ਇਨ੍ਹਾਂ ਦੇ ਸਾਰੇ ਮਸਲੇ ਹੱਲ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਨੇ ਕੀਤਾ ਕੀ ਹੈ ? ਪਿਛਲੀ ਸਰਕਾਰ ਮਾਲੇਰਕੋਟਲੇ ਦੀ ਡਿਵੈਲਪਮੈਂਟ ਤੇ ਲਗੀ ਰਹੀ। (ਵਿਘਨ) ਚੇਅਰਮੈਨ ਸਾਹਿਬ, ਆਪ ਵੀ ਉਥੋਂ ਦੇ ਹੀ ਹੋ ਆਪ ਨੂੰ ਪਤਾ ਹੋਵੇਗਾ ਕਿ ਉਥੇ 4 ਕੰਮਾਂ ਦਾ ਇਕ ਦਿਨ ਵਿਚ ਉਦਘਾਟਨ ਕੀਤਾ ਗਿਆ। (ਵਿਘਨ) ਔਰ ਇਹ ਸਾਜਿਦਾ ਦੇ ਨਾਮ ਤੇ ਰੱਖਿਆ ਗਿਆ। ਰਿਕਸ਼ਾ ਸਟੈਂਡ ਵੀ ਉਥੇ ਦਾ ਸਾਜਿਦਾ ਦੇ ਨਾਮ ਤੇ ਰੱਖਿਆ ਗਿਆ। ਉਥੇ ਕੂਲਰ ਮੈਂ ਦੇਖ ਕੇ ਆਇਆ ਹਾਂ ਉਸ ਦੀ ਹਾਲਤ ਘਟੀਆ ਹੈ ਅਤੇ ਸੁੱਕਾ ਪਿਆ ਹੈ। ਮਾਲੇਰਕੋਟਲਾ ਦੀ ਤਰੱਕੀ ਵੀ ਇਨ੍ਹਾਂ ਤੋਂ ਨਹੀਂ ਹੋ ਸਕੀ। ਮੈਨੂੰ ਸਮਾਂ ਪਿਛੇ ਜਿਹੇ ਉਥੇ ਜਾਣ ਦਾ ਮਿਲਿਆ ਹੈ ਅਤੇ ਮੈਂ ਉਥੇ ਦੇਖਿਆ ਹੈ ਕਿ ਸ਼ਹਿਰ ਦੀ ਬਹੁਤ ਮਾੜੀ ਹਾਲਤ ਹੈ। (ਸਰਦਾਰ ਬੇਅੰਤ ਸਿੰਘ ਜੀ ਵਲੋਂ ਵਿਘਨ) ਜਦੋਂ ਸੰਜੇ ਗਾਂਧੀ ਆਇਆ ਤਾਂ ਵੀ ਆਈ. ਜੀਜ਼, ਐਸ. ਐਸ. ਪੀ. ਨੇ ਲਿਖ ਕੇ ਹਦਾਇਤਾਂ ਕੀਤੀਆਂ ਕਿ ਇਸ ਦੀ ਸੇਵਾ

[ਸਰਦਾਰ ਦਲੀਪ ਸਿੰਘ ਪਾਂਧੀ]

ਕਰਨੀ ਹੈ । (ਵਿਘਨ) ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੇ ਲੋਕ ਖਾਸ ਤੌਰ ਤੇ ਇਸ ਗੱਲ ਨੂੰ ਮਹਿਸੂਸ ਕਰ ਰਹੇ ਹਨ ........ (ਵਿਘਨ)

**Sardar Beant Singh** : On a point of order, Sir.

**ਸਰਦਾਰ ਦਲੀਪ ਸਿੰਘ ਪਾਂਧੀ** : ਅਸੀਂ ਤੁਹਾਨੂੰ ਡਿਸਟਰਬ ਨਹੀਂ ਕਰਦੇ, ਤੁਸੀਂ ਸਾਨੂੰ ਬੋਲਣ ਲਗਿਆਂ ਕਿਉਂ ਡਿਸਟਰਬ ਕਰਦੇ ਹੋ । ਤੁਹਾਨੂੰ, ਚੇਅਰਮੈਨ ਸਾਹਿਬ ਨੇ ਇਜਾਜ਼ਤ ਨਹੀਂ ਦਿੱਤੀ। ਬੈਠ ਜਾਓ ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਇਹ ਇਰਰੈਲੇਵੇਂਟ ਬੋਲ ਰਹੇ ਹਨ। ਇਨ੍ਹਾਂ ਨੂੰ ਕਹੋ ਕਿ ਰੇਲੇਵੇਂਟ ਬੋਲਣ ।

**ਸਰਦਾਰ ਦਲੀਪ ਸਿੰਘ ਪਾਂਧੀ** : ਹੁਣ ਪੰਜਾਬ ਦੀ ਸਰਕਾਰ ਨਵੀਂ ਬਣੀ ਹੈ। ਇਹ ਚੰਗੇ ਕਾਨੂੰਨ ਬਣਾ ਰਹੀ ਹੈ। ਅੱਜ ਹੀ, ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਸਹਿਕਾਰਤਾ ਮੰਤਰੀ, ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਨੇ ਦੱਸਿਆ ਕਿ ਵੀਟ ਸਕੈਂਡਲ ਕਿਸ ਤਰ੍ਹਾਂ ਹੋਇਆ। ਕਰਨਾਟਕ ਵਿਚ ਫਾਈਲਾਂ ਹੀ ਗੁੰਮ ਹੋ ਗਈਆਂ। ਫਾਈਲਾਂ ਕੌਣ ਲੈ ਗਏ ? ਇਹ ਪੜਤਾਲ ਦੱਸੇਗੀ ਕਿ ਫਾਈਲਾਂ ਕੌਣ ਲੈ ਗਏ ਹਨ ? ਇਥੇ ਵੀ ਦੇਖਣਾ ਪਵੇਗਾ। ਇਹ ਕਿਸ ਤਰ੍ਹਾਂ ਟਲ ਸਕਦੇ ਹਨ। ਇਹ ਸੱਜਣ ਸਿਆਸੀ ਤੌਰ ਤੇ ਲੱਖ ਮੁਖ਼ਾਲਫ਼ਤ ਕਰਨ, ਪਰ ਇਨ੍ਹਾਂ ਵਲੋਂ ਸਾਰਾ ਢਾਂਚਾ ਵਿਗਾੜਿਆ ਪਿਆ ਮਿਲਿਆ । ਚੇਅਰਮੈਨ ਸਾਹਿਬ, ਜੇਲ੍ਹਾਂ ਦੀ ਹਾਲਤ ਦਾ ਤੁਹਾਨੂੰ ਪਤਾ ਹੀ ਹੈ, ਤੁਸੀਂ ਵੀ ਜੇਲ੍ਹਾਂ ਵਿਚ ਗਏ ਸੀ ਅਤੇ ਅਸੀਂ ਵੀ ਗਏ ਸੀ, ਕਿਸ ਤਰ੍ਹਾਂ ਦੀ ਬਦ ਇੰਤਜ਼ਾਮੀ ਸੀ । ਕਿਤਨਾ ਘਪਲਾ ਸੀ, ਐਪੁਆਇੰਟਮੈਂਟਸ ਵਿਚ ਕਿਸ ਤਰ੍ਹਾਂ ਦੀ ਬਦਇੰਤਜ਼ਾਮੀ ਸਿਲੈਕਸ਼ਨ ਬੋਰਡ ਵਿਚ ਸੀ ਕਿਸ ਤਰ੍ਹਾਂ ਸੱਬ ਜੱਜ ਦਾ ਮਾਮਲਾ ਹਾਈ/ਸੁਪਰੀਮ ਕੋਰਟ ਵਿਚ ਗਿਆ ਹੈ । ਇਸ ਸਭ ਦਾ ਤੁਹਾਨੂੰ ਪਤਾ ਹੀ ਹੈ । ਪਬਲਿਕ ਸਰਵਿਸ ਸਿਲੈਕਸ਼ਨ ਬੋਰਡ ਦੇ ਚੇਅਰਮੈਨ ਤੇ ਕਿਸ ਤਰ੍ਹਾਂ ਦੇ ਇਲਜ਼ਾਮਾਤ ਲਗੇ । ਇਸ ਸਰਕਾਰ ਨੇ ਸਾਰੇ ਮਾਮਲੇ ਠੀਕ ਕੀਤੇ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਐਪ੍ਰੋਪਰੀਏਸ਼ਨ ਬਿਲ ਸਰਬਸੰਮਤੀ ਨਾਲ ਪਾਸ ਕੀਤਾ ਜਾਏ ।

ਇਸ ਤੋਂ ਇਲਾਵਾ ਜਿਹੜਾ ਫਿਲੌਰ ਦਾ ਟਰੇਨਿੰਗ ਸੈਂਟਰ ਹੈ ਉਥੇ ਦੀ ਇਹ ਹਾਲਤ ਸੀ ਕਿ ਕੋਈ 25 ਹਜ਼ਾਰੀਆ ਸੀ ਕੋਈ 30 ਹਜ਼ਾਰੀਆ । ਇਸੇ ਤਰ੍ਹਾਂ ਪਟਿਆਲਾ ਵਿਚ ਕਿੰਨੇ ਕੁਰੱਪਸ਼ਨ ਦੇ ਕੇਸ ਬਣੇ । ਉਥੇ ਦਾ ਇਕ ਜ਼ਿਲਾ ਕਾਂਗਰਸ ਜਨਰਲ ਸੈਕਟਰੀ ਸੀ ਜਿਸ ਤੇ ਅਜੇ ਤਕ ਕੇਸ ਚਲ ਰਹੇ ਹਨ । ਇਕ ਆਦਮੀ ਨੇ ਐਪਲੀਕੇਸ਼ਨ ਦਿਤੀ ਹੈ ਕਿ ਉਸ ਦੇ ਕੋਲੋਂ ਫਲਾਂ ਕੰਮ ਵਾਸਤੇ ਉਹ ਇਤਨੇ ਪੈਸੇ ਮੰਗਦਾ ਸੀ । ਇਸ ਤੋਂ ਇਲਾਵਾ ਉਥੇ ਹਰ ਕਿਸਮ ਦੀ ਐਕਸਪਲਾਇਟੇਸ਼ਨ ਹੋਈ । ਪੰਜਾਬ ਦੀ ਜੰਤਾ ਨੇ ਉਨ੍ਹਾਂ ਲੋਕਾਂ ਤੋਂ ਆਪਣੇ ਆਪ ਨੂੰ ਬਚਾ ਲਿਆ ਅਤੇ ਪੰਜਾਬ ਦੇ ਵਿਚ ਜਿਹੜਾ ਭ੍ਰਿਸ਼ਟਾਚਾਰ ਸੀ ਉਸ ਤੋਂ ਛੁਟਕਾਰਾ ਪਾਇਆ । ਪੰਜਾਬ ਦੀ ਜਨਤਾ ਤੇ ਇਨ੍ਹਾਂ ਦੇ ਸਮੇਂ ਬੜੇ ਭਾਰੀ ਜ਼ੁਲਮ ਹੋਏ ਹਨ । ਚੇਅਰਮੈਨ ਸਾਹਿਬ ਸਮਾਂ ਥੋੜ੍ਹਾ ਹੈ ਨਹੀਂ ਤਾਂ ਮੈਂ ਤੁਹਾਡੀ ਖਿਦਮਤ ਵਿਚ ਹੋਰ ਫੈਕਟਸ ਵੀ ਰੱਖਦਾ ।

ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਐਮਰਜੰਸੀ ਦੇ ਦੌਰਾਨ ਐਸਾ ਰਾਜ ਆਇਆ ਕਿ ਪੁਲਿਸ ਸਟੇਸ਼ਨ ਵਿਚ ਜੇ ਕੋਈ ਆਦਮੀ ਕੇਸ ਦਰਜ ਕਰਾਉਣ ਲਈ ਜਾਂਦਾ ਤਾਂ ਕੇਸ ਦਰਜ ਤੱਕ ਨਹੀਂ ਸੀ ਹੁੰਦਾ, ਇਹ ਇਥੇ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਨ । ਮੈਂ ਅਰਜ਼ ਕਰਾਂ ਕਿ ਕੋਈ ਚੋਰੀ ਨਹੀਂ ਕੀਤੀ, ਕੋਈ ਡਾਕਾ ਨਹੀਂ ਮਾਰਿਆ ਐਵੇਂ ਹੀ 43 ਹਜ਼ਾਰ ਸ਼੍ਰੋਮਣੀ ਅਕਾਲੀ ਦਲ ਦੇ ਵਰਕਰ, ਜਨਤਾ ਪਾਰਟੀ ਦੇ ਵੱਖਰੇ ਸਨ, ਚੁਕ ਕੇ ਜੇਲ੍ਹਾਂ ਵਿਚ ਸੁਟ ਦਿਤੇ । ਕੋਈ ਚੀਜ਼ ਬਾਹਰ ਨਹੀਂ ਜਾ ਸਕਦੀ ਸੀ । ਅਖਬਾਰਾਂ ਤੇ ਸੈਂਸਰਸ਼ਿਪ ਲੱਗੀ ਹੋਈ ਸੀ, ਕੋਈ ਐਂਪਲਾਈ ਆਪਣੀ ਆਵਾਜ਼ ਨਹੀਂ ਸੀ ਉਠਾ ਸਕਦਾ, ਕੋਈ ਆਪਣੀ ਜਾਇਜ਼ ਮੰਗ ਨਹੀਂ ਸੀ ਮੰਗ ਸਕਦਾ (ਵਿਘਨ)। ਇਨ੍ਹਾਂ ਦੇ ਰਿਸ਼ਤੇਦਾਰਾਂ ਦੀਆਂ ਕੋਠੀਆਂ ਵਿਚ ਪੁਲਿਸ ਦੇ ਪਹਿਰੇ ਲੱਗੇ ਹੋਏ ਹੁੰਦੇ ਸਨ, ਪਰ ਜਨਤਾ ਦੀ ਕੋਈ ਸੁਣਵਾਈ ਨਹੀਂ ਹੁੰਦੀ ਸੀ । ਮੈਂ ਅਰਜ਼ ਕਰਾਂ ਕਿ ਇਸ ਸਰਕਾਰ ਨੇ ਸ਼ਰਾਬ-ਬੰਦੀ ਦਾ ਫੈਸਲਾ ਕੀਤਾ ਹੈ ਕਿ 2 ਦਿਨ ਹਫਤੇ ਵਿਚ ਬੰਦ ਰਹੇਗੀ । ਇਹ ਇਕ ਸੁਚੱਜਾ ਫੈਸਲਾ ਹੈ । ਪਹਿਲਾਂ ਸਾਰੇ ਠੇਕੇ 31 ਮਾਰਚ ਨੂੰ ਖਤਮ ਹੁੰਦੇ ਸਨ ਪਰ ਇਹ ਆਪਣੇ ਸਮੇਂ ਇਕ ਮਹੀਨਾ ਹੋਰ ਅੱਗੇ ਲਏ ਗਏ ਅੌਰ ਸ਼ਰਾਬ ਦੇ ਠੇਕੇਦਾਰਾਂ ਤੋਂ ਪੈਸੇ ਲੈ ਲਏ । ਸ਼ਰਾਬ ਨੇ ਸਾਡੇ ਬਹੁਤ ਸਾਰੇ ਲੋਕ ਤਬਾਹ ਕਰ ਦਿਤੇ । ਸਾਡੀ ਸਰਕਾਰ ਨੇ ਸੋਚਿਆ ਹੈ ਕਿ ਇਹ ਬੰਦ ਹੋਣੀ ਚਾਹੀਦੀ ਹੈ । ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਕਾਨੂੰਨੀ ਤੌਰ ਤੇ ਸ਼ੈਡਿਊਲਡ ਕਾਸਟਸ ਬਸਤੀ, ਗੁਰਦੁਆਰਾ ਬੱਸ ਸਟੈਂਡ, ਮੰਦਰ, ਮਸਜਿਦ, ਸਕੂਲ ਆਦਿ ਦੇ ਨੇੜੇ ਠੇਕਾ ਨਹੀਂ ਹੋ ਸਕਦਾ । ਮੈਂ ਕਹਿੰਦਾ ਹਾਂ ਕਿ ਤੁਸੀਂ ਪੰਜਾਬ ਦਾ ਸਰਵੇ ਕਰਕੇ ਵੇਖੋ ਤਾਂ ਬਹੁਤ ਸਾਰੇ ਠੇਕੇ ਜਿਹੜੇ ਇਨ੍ਹਾਂ ਨੇ ਦਿਤੇ ਹਨ ਉਹ ਇਨ੍ਹਾਂ ਦੇ ਨੇੜੇ ਹੀ ਸਨ । ਇਨ੍ਹਾਂ ਨੇ ਉਨ੍ਹਾਂ ਕੋਲੋਂ ਪ੍ਰੈਸ਼ਰ ਨਾਲ ਪੈਸੇ ਇਕੱਠੇ ਕੀਤੇ । ਲੋਕ ਕਹਿੰਦੇ ਸੀ ਕਿ ਹਰ ਇਕ ਚੀਜ਼ ਵਿਚ ਅਡੱਲਟਰੇਸ਼ਨ ਹੈ । ਇਥੋਂ ਤੱਕ ਕਿ ਡੀ. ਡੀ. ਟੀ. ਵਿਚ ਵੀ ਅਡੱਲਟਰੇਸ਼ਨ ਹੋ ਗਈ ਸੀ ਅਤੇ ਮੱਛਰ ਨਹੀਂ ਸੀ ਮਰ ਸਕਦੇ । ਸਾਰੇ ਰਾਜ ਵਿਚ ਉਨ੍ਹਾਂ ਲੋਕਾਂ ਨੂੰ ਪਕੜਿਆ ਜਾਣਾ ਚਾਹੀਦਾ ਹੈ ਜਿਹੜੇ ਖਾਣ ਪੀਣ ਦੀਆਂ ਚੀਜ਼ਾਂ ਵਿਚ ਅਡੱਲਟਰੇਸ਼ਨ ਕਰਦੇ ਹਨ। (ਵਿਘਨ) ਇਨ੍ਹਾਂ ਦੇ ਮੂੰਹ ਨੂੰ ਲਹੂ ਲੱਗਾ ਹੋਇਆ ਹੈ ਇਸ ਕਰਕੇ ਉਸ ਵੇਲੇ ਦੀ ਰੂਣ ਇਨ੍ਹਾਂ ਨੂੰ ਯਾਦ ਆਉਂਦੀ ਹੈ । (ਵਿਘਨ)

ਚੇਅਰਮੈਨ ਸਾਹਿਬ, ਸਾਡੀ ਮੁਲਾਜ਼ਮਾਂ ਨਾਲ ਪੂਰੀ ਪੂਰੀ ਹਮਦਰਦੀ ਹੈ । ਉਨ੍ਹਾਂ ਨੂੰ ਬੋਨਸ ਵੀ ਦਿਤਾ ਹੈ । ਸੀ. ਪੀ. ਆਈ. ਵਾਲੇ ਸੱਜਣ ਐਵੇਂ ਐਕਸਪਲਾਇਟ ਕਰਦੇ ਰਹਿੰਦੇ ਹਨ । ਮੈਂ ਉਨ੍ਹਾਂ ਦੀ ਵਾਕਫੀਅਤ ਲਈ ਕਹਿਣਾ ਚਾਹੁੰਦਾ ਹਾਂ ਕਿ ਇਹ ਉਦੋਂ ਇਕ ਅੱਖਰ ਤੱਕ ਨਹੀਂ ਬੋਲ ਸਕੇ ਜਦੋਂ ਇਨ੍ਹਾਂ ਦਾ ਰਾਜ ਸੀ । ਮੁਲਾਜ਼ਮਾਂ ਦੀ ਜਬਰਦਸਤੀ ਸਟੈਰੇਲਾਈਜੇਸ਼ਨ ਕੀਤੀ ਜਾ ਰਹੀ ਸੀ, ਨਾ ਕਰਾਉਣ ਵਾਲਿਆਂ ਨਾਲ ਬੜੀ ਬੇਰਹਿਮੀ ਨਾਲ ਸਲੂਕ ਕੀਤਾ ਜਾਂਦਾ ਸੀ, ਪਰ ਇਨ੍ਹਾਂ ਵੱਲੋਂ ਕੋਈ ਆਵਾਜ਼ ਨਹੀਂ ਸੀ । ਅਸੀਂ ਮੁਲਾਜ਼ਮਾਂ ਨੂੰ ਹਰ ਕਿਸਮ ਦੀਆਂ ਸਹੂਲਤਾਂ ਦਿਤੀਆਂ ਹਨ । ਅਸੀਂ ਆਰਟੀਕਲ 19 ਬਹਾਲ ਕੀਤਾ ਹੈ 44ਵੀਂ ਅਮੈਂਡਮੈਂਟ ਲਿਆ ਕੇ । ਹਰ ਇਕ ਨੂੰ ਪੂਰੇ ਅਧਿਕਾਰ ਹਨ ਬੋਲਣ ਦੇ, ਪਰ ਇਹ ਅਧਿਕਾਰ ਕਿਸੇ ਨੂੰ ਨਹੀਂ ਦਿਤਾ ਜਾ ਸਕਦਾ ਕਿ ਕਾਰਖਾਨੇ ਖਰਾਬ ਕਰੇ, ਮਜ਼ਦੂਰਾਂ ਨੂੰ ਭੜਕਾਏ, ਹੜਤਾਲਾਂ ਕਰਾਏ, ਬੱਸਾਂ ਨੂੰ ਜਲਾਏ । ਸੀ. ਪੀ. ਆਈ. ਵਾਲੇ ਕਹਿੰਦੇ ਹਨ ਕਿ ਇਹ ਪ੍ਰਬੰਧ ਖਰਾਬ ਹੈ । ਉਨ੍ਹਾਂ ਦੇ ਆਪਣੇ ਬੰਦੇ ਰੱਖੇ ਹੋਏ ਹਨ ਜਿਹੜੇ ਕਿ ਲੀਡਰ ਹਨ ਉਹ ਸਾਰੇ ਫਰੀ ਬੱਸਾਂ ਵਿਚ ਸਫਰ ਕਰਦੇ ਹਨ । ਇਨ੍ਹਾਂ ਨੇ ਮੁਲਾਜ਼ਮ ਰੱਖੇ ਹੋਏ ਹਨ ਕਿ ਡਿਸਰਪਸ਼ਨ ਕਰਦੇ ਹਨ । ਇਹ ਜਿਹੜੀ ਕੋਲੇ ਜਾਂ ਤੇਲ ਦੀ ਕਮੀ ਹੋ ਜਾਂਦੀ ਹੈ ਇਸ ਦਾ ਇਕੋ ਕਾਰਣ ਹੈ ਕਿ ਇਹ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ । ਇਸੇ ਕਰਕੇ ਪੀ. ਆਰ. ਟੀ. ਸੀ. ਅਤੇ ਪੰਜਾਬ ਰੋਡਵੇਜ਼ ਫੇਲ੍ਹ ਹੈ । ਇਹ ਕਹਿੰਦੇ ਹਨ ਕਿ ਤੇਲ ਨਹੀਂ, ਤੇਲ ਕਿਥੇ ਚਲਾ ਗਿਆ।

[ਸਰਦਾਰ ਦਲੀਪ ਸਿੰਘ ਪਾਂਧੀ]

ਛਾਪੇ ਮਾਰੇ ਜਾਣ ਤਾਂ ਸਾਰਾ ਕੁਝ ਨਿਕਲ ਆਏਗਾ । ਇਹ ਰੋਲ ਟਾਈਮਰ ਵਰਕਰ ਰੱਖੇ ਹੋਏ ਹਨ ਰਸ਼ੀਆ ਤੋਂ ਖੁਲ੍ਹੇ ਪੈਸੇ ਆਉਂਦੇ ਹਨ । ਮੈਂ ਤਾਂ ਚੇਅਰਮੈਨ ਸਾਹਿਬ, ਬਹੁਤਾਂ ਸਮਾਂ ਨਾ ਲੈਂਦਾ ਹੋਇਆ ਇਤਨੀ ਅਰਜ਼ ਕਰਾਂਗਾ ਕਿ ਇਸ ਬਿਲ ਨੂੰ ਸਰਬ ਸੰਮਤੀ ਨਾਲ ਪਾਸ ਕਰ ਦਿਤਾ ਜਾਏ । ਪੰਜਾਬ ਸਰਕਾਰ ਦੀ ਕਿਸਾਨ ਦੇ ਨਾਲ, ਗਰੀਬ ਦੇ ਨਾਲ ਔਰ ਮੁਲਾਜ਼ਮਾਂ ਨਾਲ ਪੂਰੀ ਹਮਦਰਦੀ ਹੈ, ਮੈਂ ਇਸ ਵਿਚ ਜ਼ਿਆਦਾ ਨਹੀਂ ਜਾਂਦਾ । ਚੇਅਰਮੈਨ ਸਾਹਿਬ, ਮੈਂ ਇਕ ਐਫ. ਆਈ. ਆਰ. ਮੰਗੀ ਹੈ, ਜਦੋਂ ਆ ਗਈ ਮੈਂ ਪੇਸ਼ ਕਰਾਂਗਾ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਨੂੰ ਕਿਹਾ ਜਾਏ ਕਿ ਉਹ ਸੁਚੱਜੇ ਕੰਮ ਕਰੇ ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਸ੍ਰੀ ਚੰਦਰ ਸ਼ੇਖਰ ਨੇ ਕਿਹਾ ਹੈ ਕਿ ਅਸੀਂ ਆਪੋਜੀਸ਼ਨ ਨੂੰ ਮਾਰਨਾ ਨਹੀਂ ਚਾਹੁੰਦੇ । ਆਪੋਜੀਸ਼ਨ ਕੋਈ ਚੰਗੇ ਸੁਝਾਅ ਦੇਵੇ ਐਡਮਨਿਸਟਰੇਸ਼ਨ ਨੂੰ ਠੀਕ ਕਰਨ ਵਾਸਤੇ ਔਰ ਦੇਸ਼ ਦੇ ਪ੍ਰਬੰਧਕੀ ਢਾਂਚੇ ਨੂੰ ਠੀਕ ਕਰਨ ਵਾਸਤੇ । ਉਹ ਕਹਿੰਦੇ ਹਨ ਕਿ ਆਪੋਜੀਸ਼ਨ ਨੂੰ ਸਟਰੋਂਗ ਹੋਣਾ ਚਾਹੀਦਾ ਹੈ ਸਾਡੀ ਸਰਕਾਰ ਸਮੇਂ ਦੇ ਅਨੁਸਾਰ ਲੋਕਾਂ ਲਈ ਯੋਗ ਕੰਮ ਕਰ ਰਹੀ ਹੈ । ਅੰਤ ਵਿਚ ਮੈਂ ਆਪਣੇ ਭਰਾਵਾਂ ਨੂੰ ਕਹਾਂਗਾ ਕਿ ਇਹ ਛੋਟਾ ਜਿਹਾ ਬਿਲ ਹੈ ਇਸ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਏ । ਧੰਨਵਾਦ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਤੁਹਾਡਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਆਪੋਜੀਸ਼ਨ ਨੂੰ ਵੀ ਬੋਲਣ ਦਾ ਮੌਕਾ ਦਿਤਾ ਜਾਏ । ਡਾਕਟਰ ਸਾਹਿਬ, 4, 5 ਵਾਰੀ ਖੜ੍ਹੇ ਹੋਏ ਹਨ ਤੁਸੀਂ ਉਨ੍ਹਾਂ ਨੂੰ ਬੋਲਣ ਦਾ ਮੌਕਾ ਨਹੀਂ ਦਿਤਾ । ਮੈਂ ਕਹਿੰਦਾ ਹਾਂ ਕਿ ਜਿਹੜੇ ਪਿਛਲੇ ਬੈਂਚਾਂ ਤੇ ਬੈਠੇ ਹਨ ਉਨ੍ਹਾਂ ਨੂੰ ਵੀ ਬੋਲਣ ਦਾ ਮੌਕਾ ਦਿਤਾ ਜਾਏ ।

**ਸ੍ਰੀ ਸਭਾਪਤੀ** : ਸਭ ਨੂੰ ਟਾਈਮ ਮਿਲੇਗਾ । ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਉਹ ਆਪਣੇ ਵਿਚਾਰ ਐਪ੍ਰੋਪਰੀਏਸ਼ਨ ਬਿਲ ਤੱਕ ਹੀ ਮਹਿਦੂਦ ਰੱਖਣ ਦੀ ਕੋਸ਼ਿਸ਼ ਕਰਨ ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ) : ਚੇਅਰਮੈਨ ਸਾਹਿਬ, ਮੈਂ ਐਪ੍ਰੋਪਰੀਏਸ਼ਨ ਬਿਲ ਦੇ ਪੱਖ ਵਿਚ ਬੋਲਣ ਲਈ ਖੜਾ ਹੋਇਆ ਹਾਂ । ਜਿਹੜੀ ਟਰਾਂਸਪੋਰਟ ਦੀ ਮੱਦ ਹੈ ਨੰਬਰ 30 ਮੈਂ ਉਸ ਤੇ ਬੋਲਣਾ ਚਾਹੁੰਦਾ ਹਾਂ । ਇਹ ਬਹੁਤ ਜ਼ਰੂਰੀ ਮੱਦ ਹੈ । ਪਰ ਇਸਦੇ ਵਿਚ ਮੇਰਾ ਇਕ ਛੋਟਾ ਜਿਹਾ ਸੁਝਾਉ ਹੈ ਕਿ ਸਾਨੂੰ ਇਸ ਡਿਪਾਰਟਮੈਂਟ ਵੱਲ ਧਿਆਨ ਦੇਣਾ ਪਵੇਗਾ । ਪਿਛਲੇ ਦਿਨਾਂ ਵਿਚ ਬੱਸਾਂ ਦੇ ਬਹੁਤ ਐਕਸੀਡੈਂਟ ਹੋਏ ਹਨ । ਉਨ੍ਹਾਂ ਐਕਸੀਡੈਂਟਾਂ ਦੇ ਕੁਝ ਕਾਰਣ ਹਨ । ਉਨ੍ਹਾਂ ਕਾਰਣਾਂ ਨੂੰ ਦੂਰ ਕਰਨਾ ਚਾਹੀਦਾ ਹੈ । ਜਿਹੜੀਆਂ ਸਵਾਰੀਆਂ ਇਨ੍ਹਾਂ ਬੱਸਾਂ ਵਿਚ ਸਫਰ ਕਰਦੀਆਂ ਹਨ ਉਹ ਸਾਡੀਆਂ ਪੰਜਾਬ ਦੀਆਂ ਇੰਪਾਰਟੈਂਟ ਲਾਈਵਜ਼ ਹਨ । ਐਕਸੀਡੈਂਟਾਂ ਦੇ ਕਾਰਣ ਜਿਹੜੀਆਂ ਮੌਤਾਂ ਹੋ ਜਾਂਦੀਆਂ ਹਨ, ਉਹ ਮੌਤਾਂ ਨਾ ਹੋਣ, ਇਸ ਦੇ ਲਈ ਸਾਨੂੰ ਕੁਝ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਅੱਗੇ ਤੋਂ ਐਕਸੀਡੈਂਟ ਰੋਕੇ ਜਾਣ । ਚੇਅਰਮੈਨ ਸਾਹਿਬ, ਕਈ ਦਫਾ ਕੀ ਹੁੰਦਾ ਹੈ ਕਿ ਬੱਸ ਜਦੋਂ ਵਰਕਸ਼ਾਪ ਵਿਚੋਂ ਚਲਦੀ ਹੈ ਉਸ ਨੂੰ ਠੀਕ ਤਰ੍ਹਾਂ ਨਾਲ ਟੈਸਟ ਨਹੀਂ ਕੀਤਾ ਜਾਂਦਾ। ਇਸ ਕਾਰਣ ਉਹ ਰਸਤੇ ਵਿਚ ਖਰਾਬ ਹੋ ਜਾਂਦੀਆਂ ਹਨ । ਬਹੁਤ ਸਾਰੀਆਂ ਸਵਾਰੀਆਂ ਨੂੰ ਰਸਤੇ ਵਿਚ ਤਕਲੀਫ ਹੁੰਦੀ ਹੈ । ਬੱਸਾਂ ਦੇ ਨਾਲ ਸਪੇਅਰ ਪਾਰਟਸ ਹੋਣੇ ਚਾਹੀਦੇ ਹਨ । ਸਟੈਪਨੀ ਨਾਲ ਹੋਣੀ ਚਾਹੀਦੀ ਹੈ । ਪਰ ਜੇ ਬੱਸ ਅਗਰ ਕਿਸੇ ਜਗ੍ਹਾ ਰਸਤੇ ਵਿਚ ਪੰਕਚਰ ਹੋ ਜਾਂਦਾ ਹੈ ਤਾਂ ਉਨ੍ਹਾਂ ਕੋਲ

ਕੋਈ ਪ੍ਰਬੰਧ ਨਹੀਂ ਹੁੰਦਾ ਅਤੇ ਇਸ ਤਰ੍ਹਾਂ ਸਾਰੀਆਂ ਸਵਾਰੀਆਂ ਨੂੰ ਇਨਕਨਵੀਨੀਐਂਸ ਹੁੰਦੀ ਹੈ । ਉਹ ਸਵਾਰੀਆਂ ਰਸਤੇ ਵਿਚ ਖੜ੍ਹੀਆਂ ਰਹਿੰਦੀਆਂ ਹਨ । ਹਾਊਸ ਦੇ ਵਿਚ ਇਥੇ ਮਨਿਸਟਰ ਸਾਹਿਬ ਬੈਠੇ ਹਨ । ਮੈਂ ਚੇਅਰਮੈਨ ਸਾਹਿਬ ਆਪ ਦੇ ਰਾਹੀਂ ਅਰਜ਼ ਕਰਾਂਗਾ ਕਿ ਇਹੋ ਜਿਹਾ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਬੱਸ ਜਦੋਂ ਵਰਕਸ਼ਾਪ ਵਿਚੋਂ ਨਿਕਲੇ ਤਾਂ ਉਸ ਤੋਂ ਪਹਿਲਾਂ ਉਸ ਨੂੰ ਚੰਗੀ ਤਰ੍ਹਾਂ ਨਾਲ ਟੈਸਟ ਕੀਤਾ ਜਾਵੇ ਤਾਂ ਕਿ ਸਵਾਰੀਆਂ ਨੂੰ ਰਸਤੇ ਵਿਚ ਕੋਈ ਤਕਲੀਫ ਨਾ ਹੋਵੇ । ਬਾਕੀ ਡਰਾਈਵਰਜ਼ ਅਤੇ ਕੰਡਕਟਰਜ਼, ਜਿਸ ਵਕਤ ਉਹ ਡਿਊਟੀ ਤੇ ਹੁੰਦੇ ਹਨ ਉਨ੍ਹਾਂ ਨੂੰ ਨਸ਼ਾ ਬਿਲਕੁਲ ਨਹੀਂ ਕਰਨਾ ਚਾਹੀਦਾ । ਕਈ ਦਫਾ ਉਹ ਨਸ਼ਾ ਕਰਕੇ ਗੱਡੀਆਂ ਚਲਾਉਂਦੇ ਹਨ ਅਤੇ ਇਸ ਕਾਰਣ ਐਕਸੀਡੈਂਟ ਹੋ ਜਾਂਦੇ ਹਨ ਅਤੇ ਇਸ ਕਾਰਣ ਬਹੁਤ ਸਾਰੀਆਂ ਕੀਮਤੀ ਲਾਈਵਜ਼ ਦਾ ਨੁਕਸਾਨ ਹੁੰਦਾ ਹੈ । ਇਥੇ ਹਾਊਸ ਵਿਚ ਕਿਹਾ ਗਿਆ ਹੈ ਕਿ ਡੈਮੋਕਰੇਸੀ ਦੇ ਆਧਾਰ ਤੇ ਇਥੇ ਸੁਣਾਈ ਨਹੀਂ ਹੁੰਦੀ । ਸਾਡੇ ਐਮ. ਐਲ. ਏ. ਸਾਹਿਬਾਨ ਨੂੰ ਮਾਰਿਆ ਗਿਆ । ਮੈਂ ਚੇਅਰਮੈਨ ਸਾਹਿਬ ਆਪ ਦੇ ਜ਼ਰੀਏ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਇਥੇ ਕੀ ਹਾਲ ਸੀ । ਇਹ ਇਹੋ ਜਿਹੀਆਂ ਗੱਲਾਂ ਕਰਦੇ ਹਨ । ਮੈਂ ਕਹਿੰਦਾ ਹਾਂ ਕਿ 'ਛੱਜ ਤਾਂ ਬੋਲੇ, ਛਾਨਣੀ ਕੀ ਬੋਲੇ'। ਚੇਅਰਮੈਨ ਸਾਹਿਬ, 1975-76 ਦੇ ਵਿਚ ਐਮਰਜੈਂਸੀ ਦੇ ਦਿਨਾਂ ਵਿਚ ਇਥੇ ਕੀ ਹੋਇਆ । ਜੇ. ਪੀ. ਵਰਗੇ ਹਿੰਦੁਸਤਾਨ ਦੇ ਲੀਡਰ ਨੂੰ ਇਨ੍ਹਾਂ ਨੇ ਪਕੜ ਕੇ ਅੰਦਰ ਸੁਟ ਦਿਤਾ ਮੀਸਾ ਦੇ ਅੰਦਰ । ਲੇਕਿਨ ਉਸ ਵੇਲੇ ਕੋਈ ਬੋਲਿਆ ਨਹੀਂ । ਮੈਂ ਇਨ੍ਹਾਂ ਨੂੰ ਪੁਛਦਾ ਹਾਂ ਕਿ ਉਸ ਵੇਲੇ ਡੈਮੋਕਰੇਸੀ ਕਿਥੇ ਸੀ । ਪਰਜਾਤੰਤਰ ਉਸ ਵੇਲੇ ਕਿਥੇ ਸੀ, ਡੈਮੋਕਰੈਟਿਕ-ਸੈਟ-ਅੱਪ ਕਿਥੇ ਸੀ । ਉਸ ਵਕਤ ਇਨ੍ਹਾਂ ਵਿਚੋਂ ਕੋਈ ਸੱਜਣ ਨਹੀਂ ਬੋਲਿਆ । ਕਿਉਂ ਮੀਸਾ ਵਿਚ ਉਨ੍ਹਾਂ ਨੂੰ ਅੰਦਰ ਕੀਤਾ ਗਿਆ ?

ਚੇਅਰਮੈਨ ਸਾਹਿਬ, ਅੱਜ ਇਹ ਕੁਰੱਪਸ਼ਨ ਦੀ ਗੱਲ ਕਰਦੇ ਹਨ । 30 ਸਾਲਾਂ ਵਿਚ ਇਥੇ ਕੁਰੱਪਸ਼ਨ ਬਹੁਤ ਵੱਧੀ । ਮੈਂ ਇਥੇ ਇਨਸਟਾਂਸਿਸ ਕੋਟ ਕਰ ਸਕਦਾ ਹਾਂ । ਮੈਂ ਹੁਣ ਆਪਣੇ ਵਕਤ ਦੇ ਇਨਸਟਾਂਸਿਸ ਵੀ ਦੱਸਾਂਗਾ । ਇਨ੍ਹਾਂ ਦੇ ਰਾਜ ਵਿਚ ਨੈਸ਼ਨੇਲਾਈਜੇਸ਼ਨ ਆਫ ਟਰਾਂਸਪੋਰਟ ਦਾ ਰੌਲਾ ਪਿਆ । ਇਥੇ ਹਾਊਸ ਵਿਚ ਕਾਫੀ ਚਰਚਾ ਹੋਈ । ਇਨ੍ਹਾਂ ਨੇ ਕਿਹਾ ਕਿ ਅਸੀਂ ਬਿਲ ਲਿਆ ਰਹੇ ਹਾਂ ਲੇਕਿਨ ਹੋਇਆ ਕੀ ? ਜਿਸ ਵੇਲੇ ਟਰਾਂਸਪੋਰਟ ਵਾਲੇ ਇਨ੍ਹਾਂ ਨੂੰ 15 ਲੱਖ ਰੁਪਿਆ ਦੇ ਗਏ ਤਾਂ ਇਨ੍ਹਾਂ ਦੀ ਨੈਸ਼ਨੇਲਾਈਜੇਸ਼ਨ ਆਫ ਟ੍ਰਾਂਸਪੋਰਟ ਦੀ ਪਾਲਿਸੀ ਖਤਮ ਹੋ ਗਈ । ਇਹ ਸਾਰੇ ਸੱਜਣ ਉਸ ਵੇਲੇ ਦੇ ਪਾਪੀ ਹਨ । ਫਿਰ ਚੇਅਰਮੈਨ ਸਾਹਿਬ, ਸਿਨੇਮਿਆਂ ਦੀ ਨੈਸ਼ਨੇਲਾਈਜੇਸ਼ਨ ਦਾ ਸਵਾਲ ਆਇਆ । ਸਿਨੇਮੇ ਵਾਲਿਆਂ ਨੂੰ ਜ਼ਬਰਦਸਤ ਟੈਨਸ਼ਨ ਹੋਈ । ਉਨ੍ਹਾਂ ਸਾਰਿਆਂ ਨੇ ਇਕੱਠੇ ਹੋ ਕੇ 8 ਲੱਖ ਰੁਪਿਆ ਜਿਸ ਵੇਲੇ ਇਨ੍ਹਾਂ ਨੂੰ ਲਿਆ ਕੇ ਦੇ ਦਿਤਾ ਤਾਂ ਉਸ ਦੇ ਨਾਲ ਹੀ ਇਨ੍ਹਾਂ ਦੀ ਨੈਸ਼ਨੇਲਾਈਜੇਸ਼ਨ ਆਫ ਸਿਨੇਮਾਜ਼ ਦੀ ਪਾਲਿਸੀ ਖਤਮ ਹੋ ਗਈ । ਫਿਰ ਚਿੱਟ ਫੰਡ ਕੰਪਨੀਆਂ ਦੀ ਨੈਸ਼ਨੇਲਾਈਜੇਸ਼ਨ ਦਾ ਸਵਾਲ ਆਇਆ । ਪਰੰਤੂ ਜਦੋਂ ਉਹ ਇਨ੍ਹਾਂ ਨੂੰ ਪੰਜ ਲੱਖ ਰੁਪਏ ਦੀ ਭੇਟਾ ਦੇ ਗਏ ਤਾਂ ਨੈਸ਼ਨੇਲਾਈਜੇਸ਼ਨ ਆਫ ਚਿੱਟ ਫੰਡ ਦੀ ਪਾਲਿਸੀ ਖਤਮ ਹੋ ਗਈ । ਇਸ ਤਰ੍ਹਾਂ 30 ਸਾਲ ਇਨ੍ਹਾਂ ਦੇ ਰਾਜ ਵਿਚ ਕੁਰੱਪਸ਼ਨ ਵੱਧਦੀ ਰਹੀ । ਚੇਅਰਮੈਨ ਸਾਹਿਬ, ਇਹ ਅਸਥਮੇ ਵਾਂਗ ਕਰਾਨਿਕ ਬਿਮਾਰੀ ਹੈ । ਇਹ ਥੋੜੇ ਕਿਤੇ ਜਾਂਦੀ ਨਹੀਂ । ਅਸੀਂ ਇਸ ਬਿਮਾਰੀ ਨੂੰ ਦੂਰ ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ । ਇਹ ਇਸ ਗੌਰਮਿੰਟ ਦੀ ਬਿਗੈਸਟ ਅਚੀਵਮੈਂਟ ਹੈ । ਅੱਜ ਪੁਲੀਟੀਕਲ ਲੈਵਲ ਤੇ ਕੋਈ ਮਨਿਸਟਰ ਜਾਂ ਐਮ. ਐਲ. ਏ. ਕੁਰੱਪਸ਼ਨ ਨਹੀਂ ਕਰ ਰਿਹਾ । (ਤਾੜੀਆਂ) ਜਿਹੜਾ ਕੰਮ ਹੋ ਰਿਹਾ ਹੈ ਜਾਂ ਹੋਵੇਗਾ ਜਾਂ ਨਹੀਂ ਹੋਵੇਗਾ, ਪਰ ਪੈਸੇ ਲੈ ਕੇ ਕੋਈ ਕੰਮ ਨਹੀਂ ਹੋਵੇਗਾ । ਇਹ ਅੱਜ ਐਸਟੈਬਲਿਸ਼ਡ ਫੈਕਟ ਹੈ । ਲੋਕ ਅੱਜ ਇਹ ਕਹਿੰਦੇ ਹਨ ।

**ਮਾਸਟਰ ਬਾਬੂ ਸਿੰਘ** (ਬੈਠੇ ਬੈਠੇ) : ਹੁਣ ਤੁਸੀਂ ਕਾਰਾਂ ਲੈਣ ਲੱਗ ਗਏ ਹੋ ।

**ਸ੍ਰੀ ਹਰਬੰਸ ਲਾਲ ਖੰਨਾ** : ਇਨ੍ਹਾਂ ਦੇ ਵੇਲੇ ਦਾ ਇੱਕ ਕੁਰੱਪਸ਼ਨ ਦਾ ਕੇਸ ਮੈਂ, ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਮੈਡੀਕਲ ਕਾਲਜ, ਅੰਮ੍ਰਿਤਸਰ ਹੈ ਉਸ ਦੇ ਵਿਚ ਗੁਰੂ ਤੇਗ ਬਹਾਦੁਰ ਹਸਪਤਾਲ ਵਿੱਚ ਕੀ ਹੋਇਆ । ਉਥੇ ਦੇ ਹੈਡ ਆਫ ਡਿਪਾਰਟਮੈਂਟ, ਜਿਸ ਦੀ ਡੇਟ ਆਫ ਬਰੱਥ 1919 ਦੀ ਸੀ, ਉਸ ਨੂੰ ਕੱਟ ਕੇ 1920 ਕਰ ਦਿਤੀ । ਜਿਸ ਵੇਲੇ ਇਸਦੀ ਇਨਕੁਆਇਰੀ ਹੋਣ ਲੱਗੀ ਤਾਂ ਸਾਰਾ ਰਿਕਾਰਡ ਹੀ ਗਾਇਬ ਹੋ ਗਿਆ । 1919 ਦੀ ਡੇਟ ਆਫ ਬਰਥ ਦੇ ਮੁਤਾਬਿਕ ਉਸਦੀ ਰਿਟਾਇਰਮੈਂਟ 1977 ਵਿਚ ਹੋਣੀ ਸੀ, ਉਸ ਵਕਤ ਦੀਆ ਕਾਂਨਫੀਡੈਂਸ਼ਲ ਰਿਪੋਰਟਾਂ ਵੀ ਉਸ ਦੀਆਂ ਖਰਾਬ ਸਨ । ਪਰ ਪਤਾ ਨਹੀਂ ਕਿਸ ਤਰੀਕੇ ਨਾਲ ਸਾਰਾ ਰਿਕਾਰਡ ਹੱਸ਼-ਅੱਪ ਕਰਕੇ ਉਸ ਕੋਲੋਂ ਪੈਸੇ ਲੈ ਕੇ ਇਹ ਕੰਮ ਕੀਤਾ ਗਿਆ। ਇਹ 1976-77 ਦੀ ਗੱਲ ਹੈ ਜਿਸ ਵੇਲੇ ਇਨ੍ਹਾਂ ਦਾ ਰਾਜ ਸੀ। ਜੇ ਅਸੀਂ ਇਸ ਤਰੀਕੇ ਨਾਲ ਕੰਮ ਕਰਾਂਗੇ ਤਾਂ ਲੋਕਾਂ ਦੇ ਸਾਹਮਣੇ ਅਸੀਂ ਕੀ ਆਦਰਸ਼ ਰੱਖਾਂਗੇ, ਕੀ ਅਗਜ਼ਾਂਪਲ ਸੈਟ ਕਰਾਂਗੇ। ਕਿਸ ਤਰੀਕੇ ਨਾਲ ਕੁਰੱਪਸ਼ਨ ਦੂਰ ਹੋਵੇਗੀ । ਇਹ ਕੁਰੱਪਸ਼ਨ ਤਾਂ ਹੈਲਮ ਆਫ ਅਫੇਅਰਜ਼ ਤੇ ਸੀ । ਉਪਰ ਤੋਂ ਥੱਲੇ ਤੱਕ ਉਸ ਵੇਲੇ ਕੁਰੱਪਸ਼ਨ ਸੀ । ਲੇਕਿਨ ਹੁਣ ਅਸੀਂ ਇਸ ਕੁਰੱਪਸ਼ਨ ਨੂੰ ਦੂਰ ਕਰਨ ਦਾ ਪ੍ਰਯਤਨ ਕੀਤਾ ਹੈ ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਪਿਛਲੇ ਦਿਨਾਂ ਵਿਚ ਬਹੁਤ ਦੁਹਾਈ ਕੀਤੀ ਹੋਈ ਸੀ ਕਿ ਅਸੀਂ ਗਰੀਬਾਂ ਦੇ ਲਈ ਇਹ ਕਰ ਰਹੇ ਹਾਂ । ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਰੀਜਨਾਂ ਲਈ ਬਸਤੀਆਂ ਬਣਾਵਾਂਗੇ, ਧਰਮਸ਼ਾਲਾਵਾਂ ਬਣਾਵਾਂਗੇ, ਉਨ੍ਹਾਂ ਦੇ ਇਲਾਕਿਆਂ ਨੂੰ ਡਿਵੈਲਪ ਕਰਾਂਗੇ । ਮੈਂ ਆਪ ਦੇ ਜ਼ਰੀਏ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 8 ਮਹੀਨੇ ਵਿਚ ਜੋ ਕੁਝ ਅਸੀਂ ਕੀਤਾ ਹੈ ਉਹ ਇਹ 30 ਸਾਲਾਂ ਵਿੱਚ ਹਰੀਜਨਾਂ ਲਈ ਨਹੀਂ ਕਰ ਸਕੇ । ਜਿਹੜੇ ਬੈਕਵਰਡ ਕਲਾਸ ਦੇ ਲੋਕ ਹਨ, ਹਰੀਜਨ ਹਨ, ਸਲੱਮ ਏਰੀਆਜ਼ ਵਿਚ ਰਹਿੰਦੇ ਹਨ ਜਾਂ ਜਿਹੜੇ ਲੋਕ ਆਰਥਿਕ ਦ੍ਰਿਸ਼ਟੀ ਤੋਂ ਕਮਜ਼ੋਰ ਹਨ ਉਨ੍ਹਾਂ ਦੇ ਲਈ ਇਨ੍ਹਾਂ ਨੇ ਕੁਝ ਨਹੀਂ ਕੀਤਾ । ਪਰੰਤੂ ਸਾਡੀ ਸਰਕਾਰ ਨੇ ਇਨ੍ਹਾਂ ਲੋਕਾਂ ਲਈ 6 ਮਹੀਨੇ ਵਿੱਚ ਬਹੁਤ ਕੁਝ ਕਰ ਦਿਖਾਇਆ ਹੈ । ਮੈਂ ਆਪਦੇ ਸਾਹਮਣੇ ਇਸ ਸਬੰਧੀ ਅੰਕੜੇ ਰੱਖਦਾ ਹਾਂ । ਅੰਮ੍ਰਿਤਸਰ ਵਿਚ ਜਦੋਂ ਅਸੀਂ 400 ਸਾਲਾ ਦਿਵਸ ਮਨਾਇਆ ਤਾਂ ਉਹ ਬਸਤੀਆਂ ਜਿਹੜੀਆਂ ਸਲੱਮ ਏਰੀਆਜ਼ ਵਿਚ ਸਨ ਜਿਨ੍ਹਾਂ ਦੀ ਨਰਕ ਨਾਲੋਂ ਵੀ ਬਦਤਰ ਹਾਲਤ ਸੀ ਉਨ੍ਹਾਂ ਦੇ ਵਿਚ ਅਸੀਂ ਡਿਵੈਲਪਮੈਂਟ ਕੀਤੀ ਹੈ। ਉੱਥੇ ਸੜਕਾਂ ਦਿਤੀਆਂ ਹਨ, ਉੱਥੇ ਡਰੇਨੇਜ਼ ਦਿਤੀ ਹੈ, ਉਥੇ ਪਾਣੀ ਦਿਤਾ ਹੈ, ਉਥੇ ਬਿਜਲੀ ਦਿੱਤੀ ਹੈ ਅਤੇ ਆਮ ਸ਼ਹਿਰਾਂ ਵਾਂਗ ਸਾਰੀਆਂ ਸਹੂਲਤਾਂ ਉਨ੍ਹਾਂ ਨੂੰ ਪ੍ਰੋਵਾਈਡ ਕੀਤੀਆਂ ਹਨ । ਇਹ ਲੋਕ 30 ਸਾਲ ਇਨ੍ਹਾਂ ਵਾਸਤੇ ਕੁਝ ਨਹੀਂ ਕਰ ਸਕੇ । ਇਹ ਸਾਡੀ ਸ਼ਰਕਾਰ ਦੀ ਬਿਗੈਸਟ ਅਚੀਵਮੈਂਟ ਹੈ । ਇਸ ਹਾਊਸ ਵਿਚ ਬੈਠ ਕੇ ਸਾਨੂੰ ਪੰਜਾਬ ਦੀ ਜਨਤਾ ਦੇ ਬਾਰੇ ਸੋਚਣਾ ਚਾਹੀਦਾ ਹੈ । ਮੈਂ ਆਪੋਜੀਸ਼ਨ ਦੇ ਮੈਂਬਰਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਅਸੀਂ ਪਿਛਲੇ 30 ਸਾਲ ਆਪੋਜੀਸ਼ਨ ਵਿਚ ਬੈਠੇ ਰਹੇ ਹਾਂ, ਅਸੀਂ ਇਥੇ ਸੁਜੈਸਟ ਕਰਦੇ ਸੀ, ਸਾਡੀ ਕਨਸਟਰੱਕਟਿਵ ਅਪਰੋਚ ਹੁੰਦੀ ਸੀ, ਅਸੀਂ ਕਨਸਟਰੱਕਟਿਵ ਸੁਜੈਸ਼ਨ ਦਿੰਦੇ ਸੀ। ਲੇਕਿਨ ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਮੈਨੂੰ ਇਨ੍ਹਾਂ ਦੀ ਹਾਲਤ ਤੇ ਤਰਸ ਆਉਂਦਾ ਹੈ । ਇਹ ਆਪੋਜੀਸ਼ਨ ਵਿਚ ਪਹਿਲੀ ਦਫਾ ਬੈਠੇ ਹਨ । ਇਹ ਆਪਣੇ ਆਪ ਨੂੰ ਕਨਸੋਲ ਕਰਨ ਲਈ ਮਿੰਟ ਬਾਅਦ ਉਠ ਪੈਂਦੇ ਹਨ, ਜਿਸ ਤਰ੍ਹਾਂ ਕਿ ਇਨ੍ਹਾਂ ਦੇ ਮਨਿਸਟਰ ਵਾਂਗ ਜਵਾਬ ਦੇਣਾ ਹੁੰਦਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਇਨ੍ਹਾਂ ਨੂੰ ਆਪੋਜੀਸ਼ਨ ਦੇ ਨਾਤੇ ਇਕ ਹੈਲਦੀ ਕ੍ਰਿਟੀਸਿਜ਼ਮ ਕਰਨਾ ਚਾਹੀਦਾ ਹੈ, ਹੈਲਦੀ ਅਤੇ ਕਨਸਟਰੱਕਟਿਵ ਅਪ੍ਰੋਚ ਇਨ੍ਹਾਂ ਦੀ ਹੋਣੀ ਚਾਹੀਦੀ ਹੈ ਜਿਸ ਦੇ ਨਾਲ ਇਹ ਸਾਰੇ ਪੰਜਾਬ ਦੇ ਲੋਕਾਂ ਦੇ ਬਾਰੇ ਅੱਛੇ ਤਰੀਕੇ ਨਾਲ ਸੁਜੈਸਟ ਕਰ ਸਕਣ । ਜੇਲ੍ਹਾਂ ਦੇ ਬਾਰੇ, ਚੇਅਰਮੈਨ ਸਾਹਿਬ, ਇਥੇ ਮੱਦ ਆਈ ਹੈ । ਪਿਛਲੇ ਦਿਨਾਂ ਵਿਚ ਜੇਲ੍ਹਾਂ ਵਿਚ ਹਾਲਤ ਇਤਨੀ ਦੁਖਦਾਈ ਸੀ

ਕਿ ਕੋਈ ਗੱਲ ਬਾਤ ਨਹੀਂ ਸੀ ਸੁਣਦਾ। ਉੱਥੇ ਇਨ੍ਹਾਂ ਨੇ ਜਿਸ ਤਰੀਕੇ ਨਾਲ ਸਾਨੂੰ ਆਈਸੋਲੇਟਿਡ ਸੈਲਜ਼ ਵਿਚ ਰੱਖਿਆ, ਸਾਨੂੰ ਉੱਥੇ ਕੋਈ ਸੁਣਨ ਵਾਲਾ ਨਹੀਂ ਸੀ। ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਮੱਦ ਵਿਚ ਜ਼ਿਆਦਾ ਪੈਸੇ ਰੱਖਣੇ ਚਾਹੀਦੇ ਹਨ। ਉਥੇ ਜੇਲ੍ਹਾਂ ਵਿਚ ਵੀ ਸਾਡੇ ਹਿੰਦੁਸਤਾਨ ਦੇ, ਪੰਜਾਬ ਦੇ ਲੋਕ ਹਨ। ਇਸ ਲਈ ਉਥੇ ਰਿਫਾਰਮਜ਼ ਹੋਣੇ ਚਾਹੀਦੇ ਹਨ। ਉਨ੍ਹਾਂ ਨੂੰ ਫੈਸਿਲਟੀਜ਼ ਦੇਣੀਆਂ ਚਾਹੀਦੀਆਂ ਹਨ। ਅੱਜ ਅਸੀਂ ਉਥੇ ਪੱਖੇ ਲਾਏ ਹਨ, ਫਲੈਸ਼ ਸਿਸਟਮ ਦੇਣ ਦਾ ਪ੍ਰਬੰਧ ਕੀਤਾ ਹੈ। ਜਿਹੜੇ ਨੌਜਵਾਨ ਕਿਸੇ ਕਾਰਣ ਕਰਕੇ ਜੇਲ੍ਹਾਂ ਵਿਚ ਚਲੇ ਜਾਂਦੇ ਹਨ, ਉਨ੍ਹਾਂ ਨੂੰ ਥੋੜ੍ਹੀਆਂ ਬਹੁਤੀਆਂ ਫੈਸਿਲਟੀਜ਼ ਇਸ ਸਰਕਾਰ ਨੇ ਪ੍ਰੋਵਾਈਡ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਹੋਰ ਜ਼ਿਆਦਾ ਫੈਸਿਲਟੀਜ਼ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਚੰਗੇ ਸ਼ਹਿਰੀ ਬਣ ਕੇ ਜੇਲ੍ਹ ਤੋਂ ਬਾਹਰ ਨਿਕਲਣ। ਇਥੇ ਕੋਈ ਸੈਟ ਰਿਫਾਰਮੇਟਰੀ ਹੋਣੀ ਚਾਹੀਦੀ ਹੈ। ਰਿਫਾਰਮ ਸਿਸਟਮ ਹੋਣਾ ਚਾਹੀਦਾ ਹੈ ਤਾਂ ਕਿ ਅਗਰ ਕੋਈ ਉਥੇ ਘਟਨਾ ਕਾਰਣ ਜਾਂਦਾ ਹੈ, ਕੋਈ ਮਾੜੇ ਕੰਮ ਕਰਕੇ ਜਾਂਦਾ ਹੈ ਤਾਂ ਉਹ ਚੰਗਾ ਬਣ ਕੇ ਆਵੇ। ਇਕ ਗੱਲ ਮੈਂ ਹੋਰ ਕਹਾਂਗਾ ਕਿ ਜੇਲ੍ਹਾਂ ਵਿਚ ਬੇਇੰਤਿਹਾ ਕੁਰੱਪਸ਼ਨ ਸੀ। ਇਹ ਵੀ ਇਸ ਗੱਲ ਨੂੰ ਸੋਚਣਗੇ ਪਰ ਇਹ ਉਸ ਵੇਲੇ ਸੋਚਣਗੇ ਜਦੋਂ ਈਸ਼ਵਰ ਇਨ੍ਹਾਂ ਨੂੰ ਮੌਕਾ ਦੇਵੇਗਾ। ਤਾਂ ਇਹ ਇਸ ਗੱਲ ਨੂੰ ਮਹਿਸੂਸ ਕਰਨਗੇ। (ਵਿਘਨ)

(ਇਕ ਆਵਾਜ਼ : ਜਲਦੀ ਕਰੋ, ਦੇਰ ਨਹੀਂ ਕਰਨੀ)

ਚੇਅਰਮੈਨ ਸਾਹਿਬ, ਜਦੋਂ ਮੁਲਾਕਾਤਾਂ ਹੁੰਦੀਆਂ ਸਨ, ਮੁਲਾਕਾਤੀਆਂ ਨੂੰ ਕੀ ਕਰਨਾ ਪੈਂਦਾ ਸੀ ਕਿ ਕਲੱਰਕ ਤੋਂ ਲੈ ਕੇ ਉਪਰ ਤੱਕ ਹਜ਼ਾਰਾਂ ਰੁਪਏ ਦੇਣੇ ਪੈਂਦੇ ਸਨ। ਜਿਹੜੇ ਮੁਲਾਕਾਤੀ ਆਉਂਦੇ ਸਨ ਉਨ੍ਹਾਂ ਨੂੰ ਪਹਿਲਾਂ ਪੈਸੇ ਦੇਣੇ ਪੈਂਦੇ ਸਨ। ਇਸ ਲਈ ਕੁਰੱਪਸ਼ਨ ਤਾਂ ਘਰ ਕਰ ਗਈ ਸੀ। ਇਨ੍ਹਾਂ ਦੇ ਰਾਜ ਵਿਚ ਗੰਦ ਹੀ ਗੰਦ ਪੈ ਗਿਆ ਸੀ ਜਿਹੜਾ ਕਿ ਅਸੀਂ ਛੇਤੀ ਛੇਤੀ ਸਾਫ ਕਰ ਰਹੇ ਹਾਂ।

(ਮਾਨਯੋਗ ਮੈਂਬਰ ਸ੍ਰੀ ਹੰਸ ਰਾਜ ਸ਼ਰਮਾ ਵਲੋਂ ਬੈਠੇ ਬੈਠੇ ਵਿਘਨ)

ਚੇਅਰਮੈਨ ਸਾਹਿਬ, ਮੈਂ ਪੁਲਿਸ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਅਗਰ ਲੋਕਾਂ ਨੂੰ ਪ੍ਰੋਟੈਕਟ ਕਰਨ ਵਾਲੀ ਏਜੰਸੀ ਹੈ ਤਾਂ ਦੈਟ ਇਜ਼ ਪੁਲਿਸ। ਪਰ ਪੁਲਿਸ ਵਿਚ ਵੀ ਰਿਫਾਰਮ ਹੋਣੇ ਚਾਹੀਦੇ ਹਨ। ਪਹਿਲਾਂ ਵਰਗੇ ਥਾਣੇ ਨਹੀਂ ਹੋਣੇ ਚਾਹੀਦੇ। ਉਥੇ ਕੋਈ ਸੁਲਝਿਆ ਹੋਇਆ ਐਸ. ਐਚ. ਓ. ਜਾਂ ਇੰਸਪੈਕਟਰ ਹੋਣਾ ਚਾਹੀਦਾ ਹੈ ਤਾਂ ਕਿ ਕੋਈ ਸ਼ਕਾਇਤ ਲੈ ਕੇ ਆਵੇ ਤਾਂ ਉਸ ਦੀ ਮੁਸ਼ਕਲ, ਉਸ ਦੀ ਤਕਲੀਫ ਦੂਰ ਹੋ ਸਕੇ। ਉਹ ਥਾਣੇਦਾਰ ਰਿਸਪੈਕਟੇਬਲ ਹੋਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਮਹਿਸੂਸ ਹੋ ਸਕੇ ਕਿ **there is a visible change.**

ਉਹ ਲੋਕਾਂ ਨਾਲ ਰਿਸਪੈਕਟ ਨਾਲ ਗੱਲ ਕਰਨ। ਪਰ, ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਵੇਲੇ ਦੇ ਸੈਲ ਬਣੇ ਹੋਏ ਹਨ ਔਰ ਅਸੀਂ ਮਹਿਸੂਸ ਕਰਦੇ ਪਏ ਹਾਂ ਕਿ ਉਹ ਸੈਲ ਅਸੀਂ ਅਜੇ ਤੋੜ ਨਹੀਂ ਪਾਏ ਹਾਂ। ਕੁਰੱਪਸ਼ਨ ਨੂੰ ਖਤਮ ਕਰਨ ਵਾਸਤੇ, ਪਹਿਲੇ ਬਣੇ ਸੈਲਾਂ ਨੂੰ ਤੋੜਨ ਵਾਸਤੇ, ਬਦਮਾਸ਼ੀ ਨੂੰ ਦੂਰ ਕਰਨ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਜਦੋਂ ਇਹ ਟੁਟ ਜਾਣਗੇ ਤਾਂ ਲੋਕਾਂ ਨੂੰ ਪਤਾ ਲੱਗੇਗਾ ਕਿ ਕੋਈ ਚੇਂਜ ਆਈ ਹੈ। ਪੁਲਿਸ ਦੇ ਆਦਮੀਆਂ ਨੂੰ ਵੀ ਕਾਫੀ ਤਕਲੀਫਾਂ ਜ਼ਰੂਰ ਹਨ ਪਰ ਜਿਹੜੀ ਪਹਿਲਾਂ ਧੱਕੇ ਸ਼ਾਹੀ ਹੋ ਰਹੀ ਹੈ, ਬੇਇਨਸਾਫੀ ਹੋ ਰਹੀ ਹੈ ਉਸ ਨੂੰ ਅਸੀਂ ਠੀਕ ਕਰਦੇ ਪਏ ਹਾਂ। ਉਨ੍ਹਾਂ ਅਫਸਰਾਂ ਨੇ ਇਹ ਸਮਝਿਆ ਹੋਇਆ ਹੈ ਸੀ ਕਿ ਸਾਨੂੰ ਕੋਈ ਪੁੱਛਣ ਵਾਲਾ ਨਹੀਂ ਹੈ, ਕੋਈ ਕੁਝ ਕਹਿਣ ਵਾਲਾ ਨਹੀਂ ਇਸ ਲਈ ਪੁਲਿਸ ਵਿਚ ਸੁਧਾਰ ਹੋਣਾ ਚਾਹੀਦਾ

[ਸ਼੍ਰੀ ਹਰਬੰਸ ਲਾਲ ਖੰਨਾ]

ਹੈ । ਉਹ ਲੋਕਾਂ ਨਾਲ ਬੈਲੈਂਸਡ ਮਾਈਂਡ ਹੋਣ । ਇਸ ਲਈ ਬਦਲੀ ਦੀ ਲੋੜ ਹੈ। ਅਧਿਕਾਰੀਆਂ ਨੂੰ ਵੀ ਬਦਲਣਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਵਿਸ਼ਵਾਸ਼ ਹੋ ਜਾਵੇ ਕਿ ਕੋਈ ਚੇਂਜ ਆਈ ਹੈ। ਇਹ ਠੀਕ ਹੈ ਕਿ ਪੁਲਿਸ ਦੀਆਂ ਵੀ ਮੁਸ਼ਕਲਾਤਾਂ ਹਨ ਔਰ ਲੋਕਾਂ ਦੀਆਂ ਵੀ ਮੁਸ਼ਕਲਾਤਾਂ ਹਨ । ਲੇਕਿਨ ਅਸੀਂ ਇਥੇ ਮੁਸ਼ਕਲਾਤਾਂ ਨੂੰ ਦੂਰ ਕਰਨ ਲਈ ਬੈਠੇ ਹਾਂ । ਇਸ ਲਈ ਥਾਣਿਆਂ ਨੂੰ ਠੀਕ ਕਰਨਾ ਚਾਹੀਦਾ ਹੈ, ਉਥੇ ਦੇ ਮੁਲਾਜ਼ਮਾਂ ਲਈ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ ਤਾਕਿ ਥਾਣੇ ਵਾਲੇ ਵੀ ਮਹਿਸੂਸ ਕਰ ਸਕਣ ਕਿ ਸਾਡਾ ਵੀ ਸੁਧਾਰ ਹੋ ਰਿਹਾ ਹੈ। ਪੁਲਿਸ ਨੂੰ ਟ੍ਰੇਨਿੰਗ ਦਿੱਤੀ ਹੋਈ ਹੋਵੇ ਔਰ ਸ਼ਹਿਰਾਂ ਵਿਚ ਅਤੇ ਪਿੰਡਾਂ ਵਿਚ ਜਾ ਕੇ ਉਹ ਬੜੇ ਅੱਛੇ ਤਰੀਕੇ ਨਾਲ ਲੋਕਾਂ ਨੂੰ ਟਰੀਟ ਕਰਨ । ਉਹ ਪਿੰਡਾਂ ਵਿਚ ਮਹਿਸੂਸ ਕਰਾਉਣ ਕਿ ਕੋਈ ਚੇਂਜ ਹੋਈ ਹੈ। ਕੋਈ ਸੁਧਾਰ ਹੋਇਆ ਹੈ । ਇਹ ਠੀਕ ਹੈ ਕਿ ਪੁਲਿਸ ਫੋਰਸ ਵਧਾਉਣੀਂ ਚਾਹੀਦੀ ਹੈ । ਪੁਲਿਸ ਫੋਰਸ ਥੋੜ੍ਹੀ ਹੈ । ਅਸੀਂ ਜਿਸ ਵਕਤ ਥਾਣਿਆਂ ਵਿਚ ਜਾਂਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਪੁਲਿਸ ਫੋਰਸ ਘੱਟ ਹੈ । ਔਰ ਫਿਰ ਚੇਅਰਮੈਨ ਸਾਹਿਬ, 24-24 ਘੰਟੇ ਕੰਮ ਕਰਨਾ ਪੈ ਰਿਹਾ ਹੈ ਔਰ ਤਨਖਾਹ ਥੋੜੀ ਮਿਲਦੀ ਹੈ । ਇਸ ਲਈ ਅਗਰ ਅਸੀਂ ਦਿੱਲੀ ਪੈਟਰਨ ਅਡਾਪਟ ਕਰਨਾ ਚਾਹੁੰਦੇ ਹਾਂ ਤਾਂ ਉਹ ਅਡਾਪਟ ਕੀਤਾ ਜਾਵੇ ਤਾਂਕਿ ਲਾਅ ਐਂਡ ਆਰਡਰ ਨੂੰ ਠੀਕ ਤਰੀਕੇ ਨਾਲ ਮੇਨਟੇਨ ਕਰ ਸਕੀਏ ਔਰ ਲੋਕਾਂ ਨੂੰ ਰੀਲੀਫ ਦੇ ਸਕੀਏ ।

ਚੇਅਰਮੈਨ ਸਾਹਿਬ, ਜੇਕਰ ਕੋਈ ਆਦਮੀ ਕੰਮ ਕਰਾਉਣ ਜਾਵੇ ਤਾਂ ਚਪੜਾਸੀ ਤੋਂ ਲੈ ਕੇ ਡਾਇਰੈਕਟਰ ਤੱਕ ਦੇ ਹਿੱਸੇ ਬੱਧੇ ਹੋਏ ਹੁੰਦੇ ਸਨ। ਚਪੜਾਸੀ ਹੈ ਤਾਂ 50 ਰੁਪਏ, ਉਸ ਤੋਂ ਵੱਡਾ ਹੈ ਤਾਂ 100 ਰੁਪਿਆ, ਫਿਰ ਅਫਸਰ ਹੈ ਤਾਂ ਇਸ ਤੋਂ ਜ਼ਿਆਦਾ ਰੁਪਏ ਬੱਧੇ ਹੋਏ ਸਨ। ਇਥੋਂ ਤਕ ਕਿ ਪੰਜ-ਪੰਜ, ਚਾਰ-ਚਾਰ ਹਜ਼ਾਰ ਰੁਪਏ ਉਪਰਲੇ ਅਫਸਰਾਂ ਦੇ ਨਿਸ਼ਚਿਤ ਹੋਏ ਸਨ। ਮੈਂ ਤੁਹਾਨੂੰ, ਚੇਅਰਮੈਨ ਸਾਹਿਬ, ਅੰਮ੍ਰਿਤਸਰ ਦੇ ਬਾਰੇ ਦੱਸਣਾ ਚਾਹੁੰਦਾ ਹਾਂ ।....

**ਸਰਦਾਰ ਬੇਅੰਤ ਸਿੰਘ :** ਤੁਹਾਡਾ ਰੇਟ ਵੱਧ ਗਿਆ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ :** ਨਹੀਂ ਵਧਿਆ । (ਹਾਸਾ) ਚੇਅਰਮੈਨ ਸਾਹਿਬ, ਐਸ. ਪੀ. ਦੀ ਬਦਲੀ ਦਾ ਵੀਹ-ਵੀਹ, ਤੀਹ-ਤੀਹ ਹਜ਼ਾਰ ਰੁਪਿਆ ਰੇਟ ਰਖਿਆ ਹੋਇਆ ਹੁੰਦਾ ਸੀ, ਇਨ੍ਹਾਂ ਦੇ ਰਾਜ ਵਿਚ . . .

**ਸਰਦਾਰ ਬੇਅੰਤ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਮੰਨ ਲਿਆ ਹੈ ਕਿ ਇਨ੍ਹਾਂ ਦੇ ਰਾਜ ਵਿਚ ਵੀ ਰੇਟ ਉਤਨਾ ਹੀ ਹੈ । (ਹਾਸਾ)

**ਸ਼੍ਰੀ ਹਰਬੰਸ ਲਾਲ ਖੰਨਾ :** ਅੱਜ ਕੋਈ ਐਸ. ਐਸ. ਪੀ. ਦੀ ਬਦਲੀ ਦੀ ਕੀਮਤ ਨਹੀਂ ਹੈ, ਟਰਾਂਸਫਰ ਦੀ ਕੀਮਤ ਨਹੀਂ ਹੈ (ਥੰਪਿੰਗ) ਇਹ ਇਸਟੈਬਲਿਸ਼ਡ ਫੈਕਟ ਹੈ । ਜੇਕਰ ਇਹ ਸਪੋਰਟਸਮੈਂਨ ਸਪਿਰਿਟ ਰੱਖਦੇ ਤਾਂ ਇਹ ਜ਼ਰੂਰ ਸਾਡੀ ਇਸ ਗੱਲ ਨੂੰ ਸਪੋਰਟ ਕਰਦੇ । ਪਰ ਇਨ੍ਹਾਂ ਦੀ ਕੀ ਗੱਲ ਹੈ, ਚੇਅਰਮੈਨ ਸਾਹਿਬ ? ਇਨ੍ਹਾਂ ਦੀ ਤਾਂ ਉਹ ਗੱਲ ਹੈ ਕਿ ਆਟਾ ਗੁੰਨਦੀ ਹਿੱਲਦੀ ਕਿਉਂ ਹੈ । ਇਨ੍ਹਾਂ ਨੂੰ ਚਾਹੀਦਾ ਹੈ ਕਿ ਕੋਈ ਠੀਕ ਗੱਲ ਹੋਵੇ ਤਾਂ ਇਹ ਉਸ ਨੂੰ ਠੀਕ ਕਹਿਣ ਜੇਕਰ ਗਲਤ ਹੋਵੇ ਤਾਂ ਗਲਤ ਕਹਿਣ । ਪਰ ਇਨ੍ਹਾਂ ਨੇ ਠੀਕ ਨੂੰ ਵੀ ਗਲਤ ਕਹਿਣਾ ਹੈ । ਅੱਜ ਚੇਂਜ ਆਈ ਹੈ । ਔਰ ਅਗਰ ਕਮੀ ਹੈ ਤਾਂ, ਚੇਅਰਮੈਨ ਸਾਹਿਬ, ਇਹ ਹੈ ਕਿ ਜਿਹੜੇ

ਸਾਡੇ ਬਿਊਰੋਕ੍ਰੇਟਸ ਹਨ, ਸਾਡੇ ਸੈਕਟਰੀ ਹਨ ਡਾਇਰੈਕਟਰ ਹਨ, ਜਾਂ ਦੂਸਰੇ ਜਿਹੜੇ ਅਫਸਰ ਹਨ ਉਨ੍ਹਾਂ ਦੀ ਸੋਚ ਇਹ ਹੈ ਕਿ ਸਰਕਾਰ ਉਨ੍ਹਾਂ ਦੇ ਮੁਤਾਬਿਕ ਚੱਲੇ । ਲੇਕਿਨ ਅੱਜ ਹਾਲਾਤ ਬਦਲ ਗਏ ਹਨ (ਵਿਘਨ) ਅੱਜ ਅਸੀਂ ਬਦਲੇ ਹੋਏ ਹਾਲਾਤ ਵਿਚ ਬੈਠੇ ਹਾਂ । ਸਰਕਾਰ ਬਦਲੀ ਹੈ, ਸਰਕਾਰ ਦੀਆਂ ਨੀਤੀਆਂ ਬਦਲੀਆਂ ਹਨ, ਹਰ ਇਕ ਆਦਮੀ ਵਿਚ ਇਕ ਤਬਦੀਲੀ ਆਈ ਹੈ । ਇਸ ਲਈ ਮੈਂ ਸਾਰੇ ਸੈਕਟਰੀਜ਼ ਨੂੰ ਜਾਂ ਦੂਸਰੇ ਆਈ. ਏ. ਐਸ. ਅਫਸਰਾਂ ਨੂੰ, ਬਿਊਰੋਕ੍ਰੇਟਸ ਨੂੰ ਇਹ ਪ੍ਰਾਰਥਨਾ ਕਰਾਂਗਾ ਕਿ ਉਨ੍ਹਾਂ ਵਿਚ ਵੀ ਬਦਲੀ ਆਉਣੀ ਚਾਹੀਦੀ ਹੈ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ they are the servants of the public. ਉਹ ਆਪਣੇ ਆਪ ਨੂੰ ਜਨਤਾ ਦੇ ਸੇਵਕ ਸਮਝਣ ਅਤੇ ਜਨਤਾ ਦੀਆਂ ਤਕਲੀਫਾਂ ਨੂੰ ਦੂਰ ਕਰਨ ਲਈ ਸਾਡਾ ਸਹਿਯੋਗ ਦੇਣ । ਅਗਰ ਕੋਈ ਲੋਕਾਂ ਵਿਚ ਅਸੰਤੁਸ਼ਟਤਾ ਪੈਦਾ ਕਰ ਰਹੇ ਹਨ, ਲੋਕਾਂ ਨੂੰ ਸਰਕਾਰ ਬਾਰੇ ਭੜਕਾ ਰਹੇ ਹਨ ਤਾਂ ਉਸ ਦਾ ਕਾਰਣ ਇਹ ਹੈ ਕਿ ਉਹ ਕੰਮ ਨਹੀਂ ਕਰਦੇ ਅਤੇ ਫਾਈਲਾਂ ਨੂੰ ਕਦੇ ਇੱਧਰ ਤੇ ਕਦੇ ਉਧਰ ਭੇਜਦੇ ਰਹਿੰਦੇ ਹਨ । ਇਸ ਲਈ ਮੈਂ ਇਹ ਕਹਾਂਗਾ ਕਿ ਇਹ ਚੀਜ਼ ਬੰਦ ਹੋਣੀ ਚਾਹੀਦੀ ਹੈ ਤਾਕਿ ਲੋਕਾਂ ਨੂੰ ਸਹੂਲਤਾਂ ਮਿਲਣ, ਲੋਕਾਂ ਨੂੰ ਮਹਿਸੂਸ ਹੋਵੇ ਕਿ ਕੋਈ ਤਬਦੀਲੀ ਆਈ ਹੈ ।

ਹੁਣ ਮੈਂ ਐਜੂਕੇਸ਼ਨ ਦੇ ਬਾਰੇ ਕਹਾਂਗਾ ਕਿ ਐਜੂਕੇਸ਼ਨ ਵਿਚ ਕੀ ਹੁੰਦਾ ਰਿਹਾ ਹੈ । ਪ੍ਰਾਈਵੇਟ ਕਾਲਜ ਇਸ ਤਰ੍ਹਾਂ ਦੇ ਬਣਾਏ ਹੋਏ ਹਨ that they are political colleges. ਇਸ ਤਰ੍ਹਾਂ ਕੀਤਾ ਜਾਂਦਾ ਰਿਹਾ ਹੈ ਕਿ ਪਹਿਲਾਂ ਇਕ ਸੋਸਾਇਟੀ ਬਣ ਗਈ । ਉਸ ਸੁਸਾਇਟੀ ਨੇ ਲੋਕਾਂ ਤੋਂ ਪੈਸਾ ਇਕੱਠਾ ਕਰ ਲਿਆ, ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਮੁਤਾਬਿਕ ਯੂਨੀਵਰਸਿਟੀ ਤੋਂ ਇਜਾਜ਼ਤ ਲੈ ਲਈ । ਲੱਖਾਂ ਰੁਪਿਆ ਇਕੱਠਾ ਕਰ ਲਿਆ ਅਤੇ ਕਾਲਜ ਦਾ ਨੀਂਹ-ਪੱਥਰ ਕਿਸੇ ਵਜ਼ੀਰ ਨੂੰ ਬੁਲਾ ਕੇ ਰੱਖ ਲਿਆ । ਉਥੇ ਕੋਈ ਮਨਿਸਟਰ ਚਲਾ ਗਿਆ ਅਤੇ ਨੀਂਹ ਪੱਥਰ ਰੱਖ ਆਇਆ। ਦੋ ਸਾਲ ਬਾਦ ਕਹਿ ਦਿਤਾ ਕਿ ਕਾਲਜ ਦੇ ਮਾਲੀ ਹਾਲਾਤ ਬਹੁਤ ਖਰਾਬ ਹੋ ਗਏ, ਸਟੂਡੈਂਟਸ ਨੇ ਹੜਤਾਲ ਕਰ ਦਿਤੀ, ਟੀਚਰਾਂ ਨੂੰ ਪੈਸੇ ਨਹੀਂ ਮਿਲਦੇ ਅਤੇ ਕਹਿ ਦੇਣਾ ਕਿ ਇਸ ਲਈ ਸਰਕਾਰ ਉਸ ਨੂੰ ਟੇਕਓਵਰ ਕਰ ਲਵੇ । It is a vital issue. It is not a political issue. ਇਸ ਲਈ ਮੈਂ ਇਹ ਕਹਾਂਗਾ ਕਿ ਐਜੂਕੇਸ਼ਨ ਦਾ ਮਾਮਲਾ ਬੜਾ ਮਹੱਤਵਪੂਰਣ ਹੈ । ਇਸ ਲਈ ਜਿਹੜੇ ਇਹੋ ਜਿਹੇ ਪੁਲੀਟੀਕਲ ਕਾਲਜ ਹਨ ਉਹ ਬੰਦ ਹੋਣੇ ਚਾਹੀਦੇ ਹਨ । ਸਰਕਾਰ ਨੂੰ ਟੇਕਓਵਰ ਕਰਨ ਲਈ ਕਾਫੀ ਖਰਚ ਆਵੇਗਾ ਅਤੇ ਇਤਨਾ ਸਰਕਾਰ ਨਹੀਂ ਦੇ ਸਕੇਗੀ । ਇਸ ਲਈ ਇਹੋ ਜਿਹੀ ਪਲਾਨਿੰਗ ਹੋਣੀ ਚਾਹੀਦੀ ਹੈ ਕਿ ਇੱਕ ਸੈਂਟਰ ਬਣਾ ਦਿਤਾ ਜਾਵੇ ਦੋ ਤਿੰਨ ਕਾਲਜਾਂ ਦਾ ਜਿਹੜੇ ਕਿ ਇਹੋ ਜਿਹੇ ਹਨ, ਜਿਹੜੇ ਹਾਲਾਤ ਖਰਾਬ ਦੱਸਦੇ ਹਨ, ਉਥੇ ਸਰਕਾਰ ਮੱਦਦ ਕਰੇ ਤਾਕਿ ਸਟੂਡੈਂਟਸ ਦਾ ਵੀ ਕੋਈ ਨੁਕਸਾਨ ਨਾ ਹੋਵੇ । ਸਰਕਾਰ ਉਸ ਕਾਲਜ ਨੂੰ ਏਡ ਦੇਵੇ । ਇਸ ਤਰ੍ਹਾਂ ਨਾਲ ਜਿਹੜੇ ਕਾਲਜ ਪੁਲੀਟੀਕਲ ਅਖਾੜੇ ਬਣੇ ਹੋਏ ਹਨ ਉਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ । ਉਸ ਚੁਣੇ ਹੋਏ ਕਾਲਜ ਨੂੰ ਪੈਸੇ ਮਿਲਣ, ਮੈਨੇਜਮੈਂਟ ਨੂੰ ਪੈਸੇ ਮਿਲਣ । ਉਹ ਗਰਾਂਟ ਦਾ ਪੈਸਾ ਅੱਗੇ ਜਾਵੇਗਾ ਅਤੇ ਡਿਸਟ੍ਰੀਬਿਊਟ ਹੋਵੇਗਾ, ਸਟੂਡੈਂਟਸ ਦਾ ਨੁਕਸਾਨ ਨਹੀਂ ਹੋਵੇਗਾ । ਇਸ ਲਈ ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਜਿਹੜੇ ਪੁਲੀਟੀਕਲ ਕਾਲਜ ਬਣੇ ਹੋਏ ਹਨ, ਉਨ੍ਹਾਂ ਵੱਲ ਸਰਕਾਰ ਨੂੰ ਜਲਦੀ ਤੋਂ ਜਲਦੀ ਧਿਆਨ ਦੇਣਾ ਚਾਹੀਦਾ ਹੈ, ਸਰਕਾਰ ਨੂੰ ਸਰਵੇ ਕਰਨਾ ਚਾਹੀਦਾ ਹੈ ਅਤੇ ਇਹੋ ਜਿਹੇ ਕਾਲਜ ਬੰਦ ਕਰਨੇ ਚਾਹੀਦੇ ਹਨ, ਜਿਹੜੇ ਸੈਂਟਰ ਵਿਚ ਕਾਲਜ ਰੱਖੇ ਜਾਣ ਉਨ੍ਹਾਂ ਨੂੰ ਗਰਾਂਟ ਦਿੱਤੀ ਜਾਵੇ । ਜੇਕਰ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਸ਼ਿਕਸ਼ਾ ਦੇ ਬਾਰੇ ਕੁਝ ਨਹੀਂ ਕੀਤਾ ਜਾਂਦਾ, ਤਾਂ ਸਟੂਡੈਂਟਸ ਵਿਚ ਵੀ ਰਿਜ਼ੈਂਟਮੈਂਟ ਹੋਵੇਗੀ । ਅਤੇ ਸਟੂਡੈਂਟਸ ਦੀ ਰਿਜ਼ੈਂਟਮੈਂਟ ਰੋਕਣ ਵਾਸਤੇ ਅਸੀਂ ਬਹੁਤ ਕੁਝ ਕੀਤਾ ਹੈ । ਇਸ ਲਈ ਇਹ ਜਿਸ ਤਰ੍ਹਾਂ ਮੈਂ ਸੁਝਾਉ ਦਿਤਾ ਹੈ ਇਹ ਵੀ ਹੋਣਾ ਚਾਹੀਦਾ ਹੈ ।.....

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਮੁਰਾਦ ਪੁਲੀਟੀਕਲ ਕਾਲਜਾਂ ਤੋਂ ਕੀ ਹੈ ?

**ਸ਼੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਮੈਂ ਇਹ ਕਹਿ ਰਿਹਾ ਸੀ......

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੇਰੀ ਇਕ ਮਿੰਟ ਗੱਲ ਸੁਣ ਲਓ । ਮੈਂ ਇਹ ਕਹਿੰਦਾ ਹਾਂ ਕਿ ਆਇਆ ਇਨ੍ਹਾਂ ਦੀ ਮੁਰਾਦ ਪੁਲੀਟੀਕਲ ਕਾਲਜਾਂ ਤੋਂ ਉਹ ਕਾਲਜ ਹਨ ਜਿਹੜੇ ਕਿ ਜਨਸੰਘ ਨੇ ਬਣਾਏ ਹੋਏ ਹਨ ਜਾਂ ਜਿਹੜੇ ਖਾਲਸਾ ਕਾਲਜ ਹਨ । ਇਹ ਕਹਿੰਦੇ ਹਨ ਕਿ ਉਹ ਕਾਲਜ ਬੰਦ ਕਰ ਦੇਣੇ ਚਾਹੀਦੇ ਹਨ, ਇਹ ਇਸ ਗੱਲ ਦੀ ਵਜ਼ਾਹਤ ਕਰਨ ਕਿ ਪੁਲੀਟੀਕਲ ਕਾਲਜ ਕਿਹੜੇ ਹਨ ?

**ਸ਼੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਜਿਹੜੇ ਵੀ ਐਸੇ ਕਾਲਜਿਜ਼ ਹਨ ਜਿਹੜੇ ਕਿ 1973-74, 1974-75 ਜਾਂ 1975-76 ਵਿਚ ਖੁਲ੍ਹੇ ਹਨ......

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸ਼੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਸਾਨੂੰ ਆਪਣੇ ਦੇਸ਼ ਦੇ ਜਵਾਨ ਤੇ ਆਸ ਹੈ, ਪਰ ਅੱਜ ਉਹ ਕਿਸੇ ਹੋਰ ਲਾਈਨਜ਼ ਤੇ ਚੱਲ ਰਿਹਾ ਹੈ । ਮੈਂ ਇਸ ਬਾਰੇ ਸਾਰੇ ਹਾਊਸ ਦਾ, ਪਰਟੀਕੂਲਰਲੀ ਹੈਲਥ ਮਨਿਸਟਰ ਸਾਹਿਬ ਦਾ, ਧਿਆਨ ਇਸ ਪਾਸੇ ਵੱਲ ਦਿਵਾਵਾਂਗਾ ਕਿ ਅੱਜ ਦਾ ਸਾਡਾ ਜਵਾਨ ਅਫੀਮ ਦਾ, ਚਰਸ ਦਾ ਅਤੇ ਹੋਰ ਕਈ ਤਰ੍ਹਾਂ ਦੀਆਂ ਨਸ਼ੇ ਵਾਲੀਆਂ ਦਵਾਈਆਂ ਜਿਸ ਤਰ੍ਹਾਂ ਕਿ ਮੈਂਡਰੇਕਸ ਹੈ, ਦਾ ਪ੍ਰਯੋਗ ਕਰ ਰਿਹਾ ਹੈ । ਇਸ ਦੇ ਪ੍ਰਯੋਗ ਕਰਨ ਨਾਲ ਸ਼ਰੀਰਕ ਤੌਰ ਤੇ ਉਸ ਦੀ ਸਿਹਤ ਤੇ ਬਹੁਤ ਫਰਕ ਪੈਂਦਾ ਹੈ ਅਤੇ ਉਨ੍ਹਾਂ ਦੀ ਸਿਹਤ ਅੱਜ ਦਿਨ ਬਦਿਨ ਹੇਠਾਂ ਨੂੰ ਆ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਵੱਲ ਇਮੀਜੇਟਲੀ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ਤਾਕਿ ਸਾਡੇ ਦੇਸ਼ ਦੇ ਜਵਾਨ ਦੀ ਸਿਹਤ ਠੀਕ ਰਹਿ ਸਕੇ ਅਤੇ ਅੱਜ ਜਿਹੜਾ ਉਹ ਸੋਸ਼ਲੀ ਗਿਰ ਰਿਹਾ ਹੈ, ਉਸ ਤੋਂ ਉਸ ਨੂੰ ਰੋਕਿਆ ਜਾ ਸਕੇ । ਮੇਰੇ ਜਵਾਨ ਕਹਿਣ ਦਾ ਮਤਲਬ ਸਿਰਫ ਸਟੂਡੈਂਟ ਨਹੀਂ, ਇਹ ਦੁਕਾਨਦਾਰ ਵੀ ਹੋ ਸਕਦਾ ਹੈ, ਮੁਲਾਜ਼ਮ ਵੀ ਹੋ ਸਕਦਾ ਹੈ, ਹੋਰ ਵੀ ਕਿਸੇ ਕੰਮ ਵਿਚ ਹੋ ਸਕਦਾ ਹੈ, ਇਨ੍ਹਾਂ ਸਾਰਿਆਂ ਨੂੰ ਅੱਜ ਨਸ਼ੇ ਦੀ ਆਦਤ ਪਈ ਹੈ ਅਤੇ ਉਹ ਇਸ ਲਈ ਕਈ ਤਰ੍ਹਾਂ ਦੀਆਂ ਨਸ਼ੇ ਵਾਲੀਆਂ ਚੀਜ਼ਾਂ ਯੂਜ਼ ਕਰਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਵੱਲ ਸਾਨੂੰ ਸਾਰਿਆਂ ਨੂੰ ਧਿਆਨ ਦੇਣਾ ਚਾਹੀਦਾ ਹੈ । ਇਸ ਪਾਸੇ ਵੱਲ ਸਾਡੀ ਜੁਆਇੰਟ ਅਤੇ ਕੁਲੈਕਟਿਵ ਐਪਰੋਚ ਹੋਣੀ ਚਾਹੀਦੀ ਹੈ । ਇਸ ਨਾਲ ਸਿਰਫ ਸਾਡਾ ਪੰਜਾਬ ਦਾ ਹੀ ਫਾਇਦ ਨਹੀਂ, ਬਲਕਿ ਸਾਰੇ ਦੇਸ਼ ਦਾ ਫਾਇਦਾ ਹੈ । ਇਸ ਲਈ ਇਹ ਇਕ ਇੰਪਾਰਟੈਂਟ ਮਸਲਾ ਹੈ ਅਤੇ ਸਾਨੂੰ ਸਾਰਿਆਂ ਨੂੰ ਅਤੇ ਸਾਡੀ ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਇਸ ਦਾ ਸਮਰਥਨ ਕਰਦਾ ਹਾਂ ਅਤੇ ਹਾਊਸ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਡਿਵੈਲਪਮੈਂਟ ਕਰਨ ਵਾਸਤੇ ਸਾਡੇ ਸਾਰਿਆਂ ਦਾ ਸਾਂਝਾ ਹੱਥ ਹੋਵੇ । ਇਹ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**Expunged as ordered by the Chair.

**ਡਾਕਟਰ ਦੇਵ ਰਾਜ ਨਸਰਾਲਾ** (ਸ਼ਾਮਚੁਰਾਸੀ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਸਰਕਾਰ ਦਾ ਧਿਆਨ ਜ਼ਿਲ੍ਹਾ ਹੁਸ਼ਿਆਰਪੁਰ ਵੱਲ ਦਿਵਾਉਣਾ ਚਾਹੁੰਦਾ ਹਾਂ । ਹੁਸ਼ਿਆਰਪੁਰ ਦਾ ਜ਼ਿਲ੍ਹਾ ਚੋਆਂ ਨਾਲ ਘਿਰਿਆ ਹੋਇਆ ਹੈ । ਹਰ ਸਾਲ ਉਥੇ 10, 15 ਹਜ਼ਾਰ ਏਕੜ ਜ਼ਮੀਨ ਇਨ੍ਹਾਂ ਚੋਆਂ ਕਰਕੇ ਬਰਬਾਦ ਹੋ ਜਾਂਦੀ ਹੈ । ਪਿਛਲੇ ਸਾਲਾਂ ਦੇ ਵਿਚ ਇਸ ਜ਼ਿਲ੍ਹੇ ਵਿਚ 5, 5 ਚੋਅ ਇਕੱਠੇ ਕਰ ਦਿਤੇ ਗਏ ਜਿਸ ਕਾਰਣ ਬਰਸਾਤ ਦੇ ਦਿਨਾਂ ਵਿਚ ਕਾਫੀ ਨੁਕਸਾਨ ਹੋਇਆ । ਮੇਰੇ ਜ਼ਿਲ੍ਹੇ ਦੇ ਵਿਚ 15 ਮੌਤਾਂ ਹੋ ਗਈਆਂ ਅਤੇ 20 ਪਸ਼ੂ ਮਰ ਗਏ ਅਤੇ ਹਜ਼ਾਰਾਂ ਹੀ ਮਕਾਨ ਗਿਰ ਗਏ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਚੋਅ ਇਕੱਠੇ ਕੀਤੇ ਗਏ ਹਨ, ਇਹ ਠੀਕ ਨਹੀਂ ਕੀਤਾ ਗਿਆ । ਇਸ ਨਾਲ ਲੋਕਾਂ ਨੂੰ ਬਹੁਤ ਨੁਕਸਾਨ ਹੋਇਆ ਹੈ । ਇਕ ਗੱਲ ਮੈਂ ਹੋਰ ਵੀ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਚੋਆਂ ਕਰਕੇ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਹਾਲੇ ਤੱਕ ਕੋਈ ਮੁਆਵਜ਼ਾ ਨਹੀਂ ਮਿਲਿਆ । ਮੇਰੀ ਬੇਨਤੀ ਹੈ ਕਿ ਸਾਡੀ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਮੁਆਵਜ਼ਾ ਜ਼ਰੂਰ ਦੇਣਾ ਚਾਹੀਦਾ ਹੈ ।

ਇਨ੍ਹਾਂ ਚੋਆਂ ਦੇ ਕਾਰਣ ਮੇਰੇ ਹਲਕੇ ਦੇ ਲੋਕਾਂ ਦੀਆਂ ਜ਼ਮੀਨਾਂ ਵਿਚ 2 ਫੁਟ ਤੋਂ ਲੈ ਕੇ 8 ਫੁਟ ਤੱਕ ਰੇਤ ਪੈ ਗਈ ਹੈ ਅਤੇ ਇਸ ਨਾਲ ਤਕਰੀਬਨ 12 ਹਜ਼ਾਰ ਏਕੜ ਜ਼ਮੀਨ ਬਰਬਾਦ ਹੋਈ ਹੈ, ਮੇਰੀ ਬੇਨਤੀ ਹੈ ਕਿ ਸਾਡੀ ਸਰਕਾਰ ਨੂੰ ਉਨ੍ਹਾਂ ਨੂੰ ਵੀ ਮੁਆਵਜ਼ਾ ਜ਼ਰੂਰ ਦੇਣਾ ਚਾਹੀਦਾ ਹੈ।

ਬਾਕੀ ਸੜਕਾਂ ਦਾ ਹਾਲ ਇਹ ਹੈ ਕਿ ਇਸ ਜ਼ਿਲ੍ਹੇ ਵਿਚ ਸੜਕਾਂ ਸਾਰੀਆਂ ਟੁੱਟੀਆਂ ਹੋਈਆਂ ਹਨ ਅਤੇ ਉਥੋਂ ਲੰਘਣਾ ਮੁਸ਼ਕਲ ਹੋ ਜਾਂਦਾ ਹੈ । ਬਰਸਾਤ ਦੇ ਦਿਨਾਂ ਵਿਚ ਤਾਂ ਇਹ ਹਾਲ ਹੁੰਦਾ ਹੈ ਕਿ ਬੱਸਾਂ ਦਾ ਆਉਣਾ ਜਾਣਾ ਹੀ ਰੁਕ ਜਾਂਦਾ ਹੈ ਅਤੇ ਕਈ ਵਾਰ ਕਿਤੇ ਜਾਣਾ ਹੋਵੇ ਤਾਂ 2-2 ਦਿਨ ਲੱਗ ਜਾਂਦੇ ਹਨ । ਇਸ ਲਈ, ਚੇਅਰਮੈਨ ਸਾਹਿਬ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵੱਲ ਜਲਦੀ ਹੀ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ।

ਬਾਕੀ ਪੁਲਿਸ ਦੇ ਬਾਰੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ 30 ਸਾਲਾਂ ਵਿਚ ਤਾਂ ਇਸ ਵਿਚ ਕੋਈ ਸੁਧਾਰ ਨਹੀਂ ਹੋ ਸਕਿਆ, ਪਰ ਹੁਣ ਵੀ ਇਸ ਪਾਸੇ ਵੱਲ ਕੋਈ ਪ੍ਰਬੰਧ ਠੀਕ ਨਹੀਂ ਜਾਪਦਾ । ਥਾਣੇ ਵਿਚ ਬਗੈਰ ਰਿਸ਼ਵਤ ਦੇ ਕੋਈ ਗੱਲ ਨਹੀਂ ਹੁੰਦੀ । ਮੇਰੀ ਬੇਨਤੀ ਹੈ ਕਿ ਇਨ੍ਹਾਂ ਪੁਲਿਸ ਵਾਲਿਆਂ ਦੀਆਂ ਤਨਖਾਹਾਂ ਹੋਰ ਜ਼ਿਆਦਾ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਇਹ ਲੋਕਾਂ ਦੀਆਂ ਜੇਬਾਂ ਵੱਲ ਤੱਕਣਾ ਛੋੜ ਦੇਣ ।

ਬਾਕੀ ਹਰੀਜਨਾਂ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਦੇ 30 ਸਾਲਾਂ ਦੇ ਵਿਚ ਹਰੀਜਨਾਂ ਨੂੰ ਬੜਾ ਦੱਬਿਆ ਗਿਆ ਹੈ । ਐਮਰਜੈਂਸੀ ਦੇ ਦੌਰਾਨ ਹਰੀਜਨਾਂ ਅਤੇ ਨਾਨ-ਹਰੀਜਨਾਂ ਦੀ ਜਬਰਦਸਤੀ ਨਸਬੰਦੀ ਕੀਤੀ ਜਾਂਦੀ ਰਹੀ ਹੈ ਅਤੇ ਇਸ ਨਾਲ ਕਈ ਮੌਤਾਂ ਵੀ ਹੋਈਆਂ ਹਨ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਐਮਰਜੈਂਸੀ ਦੇ 19 ਮਹੀਨਿਆਂ ਵਿਚ ਜਿਨ੍ਹਾਂ ਨੇ ਹਰੀਜਨਾਂ ਨਾਲ ਜਬਰਨ ਨਸਬੰਦੀ ਕੀਤੀ ਹੈ ਅਤੇ ਜਿਸ ਕਰਕੇ ਮੌਤਾਂ ਹੋਈਆਂ ਹਨ ਉਨ੍ਹਾਂ ਨੂੰ ਵੀ ਜ਼ਰੂਰ ਸਜ਼ਾ ਦੇਣੀ ਚਾਹੀਦੀ ਹੈ ।

ਇਕ ਗੱਲ ਮੈਂ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਦੇ ਬਾਰੇ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਹਰੀਜਨਾਂ ਨੂੰ ਧਰਮਸ਼ਾਲਾ ਬਣਾਉਣ ਲਈ ਦਿੱਤੀ ਜਾਂਦੀ ਹੈ ਉਹ ਬਹੁਤ ਥੋੜ੍ਹੀ ਹੈ । ਸ਼ਹਿਰਾਂ

[ਡਾਕਟਰ ਦੇਵ ਰਾਜ ਨਸਰਾਲੀਆ]

ਵਿਚ ਤਾਂ ਇਕ ਮਰਲੇ ਜ਼ਮੀਨ ਦੀ ਕੀਮਤ 5 ਹਜ਼ਾਰ ਹੈ । ਇਸ ਲਈ, ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਇਹ ਜ਼ਮੀਨ ਸਸਤੀ ਦੇਣੀ ਚਾਹੀਦੀ ਹੈ ਅਤੇ ਘੱਟੋ ਘੱਟ ਇਹ ਜ਼ਮੀਨ 10 ਮਰਲੇ ਜ਼ਰੂਰ ਦੇਣੀ ਚਾਹੀਦੀ ਹੈ ।

ਇਸੇ ਤਰ੍ਹਾਂ ਪਿਛਲੀ ਸਰਕਾਰ ਨੇ ਜਿਹੜੇ ਹਰੀਜਨਾਂ ਨੂੰ ਪਲਾਟ ਦਿੱਤੇ ਸਨ ਉਹ ਟੋਇਆਂ ਵਿਚ ਦੇ ਦਿੱਤੇ ਸਨ ਜਾਂ ਕਬਰਸਤਾਨ ਵਿੱਚ ਦੇ ਦਿਤੇ ਸਨ । ਇਸ ਲਈ ਮੇਰੀ ਬੇਨਤੀ ਹੈ ਕਿ ਹੁਣ ਹਰੀਜਨਾਂ ਨੂੰ ਚੰਗੀਆਂ ਥਾਵਾਂ ਤੇ ਪਲਾਟ ਦੇਣੇ ਚਾਹੀਦੇ ਹਨ ।

ਬਾਕੀ ਪੀ. ਡਬਲਿਯੂ. ਡੀ. ਦੇ ਬਾਰੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ 30 ਸਾਲਾਂ ਦੀ ਇਨਕੁਆਇਰੀ ਕਰਕੇ ਵੇਖ ਲਓ, ਐਸ. ਡੀ. ਓ., ਓਵਰਸੀਅਰ ਅਤੇ ਐਕਸ. ਈ. ਐਨਜ਼ ਨੇ ਬੜੀਆਂ ਵੱਡੀਆਂ ਕੋਠੀਆਂ ਪਾ ਲਈਆਂ ਹਨ ਅਤੇ ਹੁਣ ਤੱਕ ਵੀ ਉਹ ਉਸੇ ਤਰ੍ਹਾਂ ਹੀ ਰਿਸ਼ਵਤਾਂ ਲਈ ਜਾਂਦੇ ਹਨ । ਇਸ ਲਈ ਸਾਡੀ ਸਰਕਾਰ ਨੂੰ ਇਸ ਪਾਸੇ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਮੈਂ ਹੁਸ਼ਿਆਰਪੁਰ ਦੀ ਇਕ ਮਿਸਾਲ ਦਿੰਦਾ ਹਾਂ ਕਿ ਉਥੇ ਇਕ ਮਸ਼ਹੂਰ ਕਾਂਗਰਸੀ ਪ੍ਰਭਾ ਹੈ ਜਿਸ ਨੇ ਰਾਤ ਦੇ 12.00 ਵਜੇ ਇਕ ਸਟਾਫ ਨਰਸ ਨੂੰ ਜਾ ਕੇ ਛੇੜਿਆ ਸੀ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਅਤੇ ਉਸ ਲੜਕੀ ਨੇ ਐਨੀ ਦਲੇਰੀ ਵਿਖਾਈ ਕਿ ਉਸ ਨੇ ਉਸ ਨੂੰ ਫੜ ਲਿਆ ਤੇ ਸ਼ੋਰ ਮਚਾਇਆ । ਇਸ ਤਰ੍ਹਾਂ ਇਹ ਕਾਂਗ੍ਰਸੀ ਹਸਪਤਾਲ ਦੇ ਵਿਚ ਡਾਕਟਰਾਂ ਅਤੇ ਨਰਸਾਂ ਨੂੰ ਕਈ ਤਰ੍ਹਾਂ ਨਾਲ ਤੰਗ ਕਰ ਰਹੇ ਹਨ, ਪਰ ਜਿਹੜਾ ਉਥੋਂ ਦਾ ਸਟਾਫ ਹੈ ਉਹ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੰਦਾ । ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਇਥੋਂ ਜ਼ਰੂਰ ਤਬਦੀਲ ਕਰ ਦੇਣਾ ਚਾਹੀਦਾ ਹੈ ।

ਹੁਣ ਮੈਂ ਕੋਆਪ੍ਰੇਟਿਵ ਸੁਸਾਇਟੀਆਂ ਦੇ ਇਨਸਪੈਕਟਰਾਂ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਕ ਇਨਸਪੈਕਟਰ ਜੇ ਕਿਸੇ ਕੋਲੋਂ 200 ਰੁਪਿਆ ਲੈਂਦਾ ਹੈ ਤਾਂ ਉਸ ਨੂੰ ਤਾਂ ਇਹ ਫੜ ਕੇ ਅੰਦਰ ਦਿਵਾ ਦਿੰਦੇ ਹਨ ਪਰ ਜੇ ਕਿਸੇ ਕੋਲੋਂ 50, 60 ਹਜ਼ਾਰ ਰੁਪਿਆ ਲੈਣਾ ਹੈ ਤਾਂ ਉਸ ਨੂੰ ਨਹੀਂ ਫੜਦੇ, ਉਸ ਨੂੰ ਕੁਝ ਨਹੀਂ ਕਿਹਾ ਜਾਂਦਾ । ਮੇਰੀ ਬੇਨਤੀ ਹੈ ਇਸ ਦਾ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਨ) : ਚੇਅਰਮੈਨ ਸਾਹਿਬ, ਇਹ ਜਿਹੜਾ ਐਪ੍ਰੋ-ਪ੍ਰੀਏਸ਼ਨ ਬਿਲ ਪੇਸ਼ ਹੋਇਆ ਹੈ, ਇਸ ਵਿਚ ਮੈਨੂੰ ਕੋਈ ਐਸੀ ਰਕਮ ਨਜ਼ਰ ਨਹੀਂ ਆਉਂਦੀ ਜਿਹੜੀ ਕਿ ਨਾਜਾਇਜ਼ ਹੋਵੇ । ਪਰ ਫਿਰ ਵੀ ਇਸ ਤੇ ਕਾਫ਼ੀ ਬਹਿਸ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਸਾਡਾ ਸੁਭਾਵ ਇਸ ਤਰ੍ਹਾਂ ਦਾ ਬਣ ਗਿਆ ਹੈ ਕਿ ਅਸੀਂ ਹਰ ਗਲ ਤੇ ਬਹਿਸ ਕਰਨਾ ਸ਼ੁਰੂ ਕਰ ਦਿੰਦੇ ਹਾਂ ਅਤੇ ਇਸ ਨਾਲ ਕਈ ਵਾਰ ਜਿਹੜਾ ਸਾਡਾ ਅਸਲ ਮਕਸਦ ਹੁੰਦਾ ਹੈ ਉਸ ਤੇ ਵੀ ਵਿਚਾਰ ਨਹੀਂ ਹੋ ਸਕਦਾ ।

ਚੇਅਰਮੈਨ ਸਾਹਿਬ, ਇਸ ਹਾਊਸ ਦੇ ਵਿਚ ਬੜੇ ਤਜਰੁਬੇਕਾਰ ਮਨਿਸਟਰ ਅਤੇ ਮੈਂਬਰ ਬੈਠੇ ਹਨ । ਇਸ ਮਤੇ ਲਈ ਇਤਨਾ ਟਾਈਮ ਰੱਖਣਾ, ਮੈਂ ਵਾਜਬ ਨਹੀਂ ਸਮਝਦਾ । ਕਿਉਂਕਿ ਇਤਨੇ ਛੋਟੇ ਛੋਟੇ ਮਸਲਿਆਂ ਲਈ ਇਤਨਾ ਟਾਈਮ ਰੱਖ ਦੇਣਾ ਠੀਕ ਨਹੀਂ ਹੈ । ਕਿਉਂਕਿ ਜਿਹੜੇ ਜ਼ਰੂਰੀ ਮਸਲੇ ਹੁੰਦੇ ਹਨ ਉਨ੍ਹਾਂ ਦੇ ਉਪਰ ਜ਼ਿਆਦਾ ਟਾਈਮ ਰੱਖਣ ਦੀ ਲੋੜ ਹੁੰਦੀ ਹੈ ਪਰ ਉਨ੍ਹਾਂ ਤੇ ਫਿਰ ਟਾਈਮ

ਘੱਟ ਦਿੱਤਾ ਜਾਂਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਹਾਊਸ ਦਾ ਕੀਮਤੀ ਵਕਤ ਜ਼ਾਇਆ ਨਾ ਕੀਤਾ ਜਾਵੇ ਔਰ ਇਸ ਮਤੇ ਨੂੰ, ਇਸ ਬਜਟ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਇਹ ਡੀਮਾਂਡ ਸਰਕਾਰ ਦੀ ਵਾਜਬ ਹੈ । ਇਸ ਦੇ ਉਪਰ ਇਤਨੀ ਲੰਬੀ ਚੌੜੀ ਬਹਿਸ ਦੀ ਜ਼ਰੂਰਤ ਨਹੀਂ ਸੀ। ਇਨ੍ਹਾਂ ਮੰਗਾਂ ਤੇ ਮੇਰਾ ਖਿਆਲ ਹੈ ਕਿ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ । ਜਿਹੜੀ ਆਖਿਰ ਵਿਚ ਆਈਟਮ ਹੜ੍ਹ ਕੰਟਰੋਲ ਦੀ, ਡਰੇਨੇਜ਼ ਦੀ ਹੈ ਉਸ ਬਾਰੇ ਮੈਂ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ । ਜੇਕਰ ਇਨ੍ਹਾਂ ਹੜ੍ਹਾਂ ਦਾ ਕੰਟਰੋਲ ਨਾ ਕੀਤਾ ਜਾਵੇ ਤਾਂ ਸਾਰਿਆਂ ਨੂੰ ਪਤਾ ਹੈ ਕਿ ਇਸ ਦਾ ਕਿੰਨਾ ਬੁਰਾ ਅਸਰ ਪਵੇਗਾ । ਇਹ ਜ਼ਰੂਰੀ ਖਰਚਾ ਹੈ ਜਿਸ ਤੇ ਸਰਕਾਰ ਕਰ ਰਹੀ ਹੈ।

**Sardar Umrao Singh :** Sir, on a point of order. Rule 90(iv) of the Rules of Procedure reads as under :—

"90. Whilst the House is sitting, a member—

x x x x x x x x x x x

(iv) shall not pass between the Chair and any Member who is speaking, nor between the Chair and Table of the House".

ਚੇਅਰਮੈਨ ਸਾਹਿਬ, ਤੁਹਾਡੇ ਬੈਠੇ ਬੈਠੇ 10-12 ਵਾਰੀ ਮਨਿਸਟਰ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਤੇ ਗਏ ਹਨ ਔਰ ਜਦ ਕੋਈ ਮੈਂਬਰ ਸਾਹਿਬਾਨ ਬੋਲ ਰਿਹਾ ਹੁੰਦਾ ਹੈ ਤਾਂ ਉਸ ਦੇ ਅੱਗੇ ਦੀ ਨਿਕਲ ਕੇ ਜਾਂਦੇ ਹਨ । ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਰੂਲਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਮੈਂ ਸਾਰੇ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਹਾਊਸ ਦੇ ਰੂਲਜ਼ ਦੇ ਮੁਤਾਬਿਕ ਚੱਲਣ ਔਰ ਬੈਠੇ ਬੈਠੇ ਮੈਂਬਰ ਨੂੰ ਇੰਟਰੱਪਟ ਨਾ ਕਰਨ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਐਵੇਂ ਹਾਊਸ ਦਾ ਵਕਤ ਜ਼ਾਇਆ ਕਰ ਰਹੇ ਹਨ। ਇਨ੍ਹਾਂ ਦੀ ਗੱਲ ਤੋਂ ਬਗੈਰ ਵੀ ਕੰਮ ਚਲ ਸਕਦਾ ਸੀ। ਪਰ ਮੈਨੂੰ ਬੜਾ ਦੁਖ ਹੁੰਦਾ ਹੈ ਕਿ ਇਤਨੇ ਸੀਨੀਅਰ ਮੈਂਬਰਜ਼ ਬੈਠੇ ਹਨ ਪਰ ਫਿਰ ਵੀ ਹਾਊਸ ਦਾ ਵਕਤ ਜ਼ਾਇਆ ਕਰੀ ਜਾ ਰਹੇ ਹਨ। ਇਸ ਵਕਤ ਨੂੰ ਦੇਸ਼ ਦੀ ਤਰੱਕੀ ਲਈ ਲਗਾਉਣਾ ਚਾਹੀਦਾ ਹੈ । ਡਾਕਟਰ ਕੇਵਲ ਕ੍ਰਿਸ਼ਨ ਜੀ ਆਪੋਜ਼ੀਸ਼ਨ ਵਿਚ ਬੈਠੇ ਹਨ ਉਨ੍ਹਾਂ ਨੇ ਪਹਿਲਾ ਕਾਫ਼ੀ ਹਾਊਸ ਦਾ ਵਕਤ ਜ਼ਾਇਆ ਕੀਤਾ ਸੀ ਜਦ ਕਿ ਉਹ ਇਸ ਹਾਊਸ ਦੇ ਸਪੀਕਰ ਵੀ ਰਹਿ ਚੁਕੇ ਸਨ ਪਰ ਉਹ ਵੀ ਇਤਨੀ ਲੰਬੀ ਤਕਰੀਰ ਲੈ ਗਏ । ਮੈਂ ਅਰਜ ਕਰਦਾ ਹਾਂ ਕਿ ਜਿਹੜੀ ਜ਼ਰੂਰੀ ਗੱਲ ਹੋਵੇ ਉਸ ਦਾ ਹੀ ਇਥੇ ਜ਼ਿਕਰ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਪਤਾ ਤਾਂ ਹੈ ਕਿ ਇਹ ਬਿਲ ਪਾਸ ਹੋ ਜਾਣਾ ਹੈ ਪਰ ਇਹ ਫਿਰ ਵੀ ਇੰਟਰਪਟ ਕਰੀ ਜਾ ਰਹੇ ਹਨ । ਇਹ ਸਾਡੀ ਗੱਲ ਨੂੰ ਚੰਗੀ ਤਰ੍ਹਾਂ ਸੁਣ ਵੀ ਨਹੀਂ ਸਕਦੇ । ਜਿਵੇਂ ਡਰੇਨੇਜ਼ ਮਸਲਾ ਹੈ ਇਸ ਦੇ ਉਪਰ ਬਹਿਸ ਕਰਨ ਦੀ ਲੋੜ ਹੈ। ਮੈਂ ਦੇਖ ਰਿਹਾ ਹਾਂ ਕਿ 5,7 ਮੈਂਬਰ ਇਕੱਠੇ ਹੋ ਕੇ ਬੈਠੇ ਬੈਠੇ ਬੋਲੀ ਜਾ ਰਹੇ ਹਨ । ਇਸ ਤਰ੍ਹਾਂ ਹਾਊਸ ਦੀ ਇਜ਼ਤ ਘੱਟਦੀ ਹੈ ਕੋਈ ਵੱਧਦੀ ਨਹੀਂ ਹੈ । ਇਸ ਲਈ ਸਾਨੂੰ ਇਸ ਪਵਿਤਰ ਹਾਊਸ ਦਾ ਮਾਣ ਕਰਨਾ ਚਾਹੀਦਾ ਹੈ। ਸਾਡੀ ਪਾਰਟੀ ਦੇ ਮੈਂਬਰ ਕਾਫੀ ਗਿਣਤੀ ਵਿਚ ਆਏ। ਸਾਡੇ ਬਹੁਤ ਸਾਰੇ ਮੈਂਬਰਾਂ ਨੇ ਐਮਰਜੈਂਸੀ ਦੇ ਦੌਰਾਨ ਜੇਲ੍ਹਾਂ ਕੱਟੀਆਂ ਔਰ ਅਸੀਂ ਜੇਲ੍ਹਾਂ ਦੀ ਹਾਲਾਤ ਵੇਖੀ ਹੈ, ਚੇਅਰਮੈਨ ਸਾਹਿਬ, ਜੇਲ੍ਹਾਂ ਦੇ ਵਿਚ ਕਾਫੀ ਸੁਧਾਰ ਕਰਨ ਦੀ ਲੋੜ ਹੈ। ਇਸ ਬਾਰੇ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ । ਜੇਲ੍ਹਾਂ ਵਿਚ ਸਾਨੂੰ ਕਈ ਕੈਦੀਆਂ ਨੂੰ ਮਿਲਣ ਦਾ ਮੌਕਾ ਮਿਲਿਆ ਜਿਨ੍ਹਾਂ ਨੂੰ ਦੇਖ ਕੇ ਪਤਾ ਲਗਦਾ ਸੀ ਕਿ ਉਨ੍ਹਾਂ ਨੇ ਕੋਈ ਜੁਰਮ ਨਹੀਂ ਕੀਤਾ ਹੋਣਾ, ਉਹ ਬੇ-ਗੁਨਾਹ ਲਗਦੇ ਸਨ ਪਰ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਫਿਰ ਵੀ ਉਹ ਨਜਾਇਜ਼ ਸਜ਼ਾਵਾਂ ਕੱਟ ਰਹੇ ਸਨ। ਜੇਲ੍ਹਾਂ ਦੇ ਸੁਧਾਰ ਲਈ ਕੋਈ ਐਸਾ ਕਾਨੂੰਨ ਬਣਾਉਣ ਦੀ ਲੋੜ ਹੈ ਜਿਸ ਦੇ ਨਾਲ ਕੈਦੀਆਂ ਨੂੰ ਸਹੂਲਤਾਂ ਮਿਲ ਸਕਣ ਔਰ ਇਸ ਚੀਜ਼ ਦਾ ਪਤਾ ਲਗੇ ਕਿ ਇਸ ਕੈਦੀ ਨੇ ਕੋਈ ਜੁਰਮ ਕੀਤਾ ਸੀ ਜਾਂ ਨਹੀਂ । ਐਸੇ ਕਈ ਕੈਦੀ ਹੋਣਗੇ ਜਿਨ੍ਹਾਂ ਨੂੰ ਨਜਾਇਜ਼ ਸਜ਼ਾ-ਵਾਂ ਹੋਈਆਂ ਹੋਣਗੀਆਂ ਕਿਉਂਕਿ ਝੂਠੇ ਕੇਸਿਜ਼ ਵਿਚ ਉਨ੍ਹਾਂ ਨੂੰ ਫਸਾ ਦਿਤਾ ਜਾਂਦਾ ਹੈ ਸਾਡੇ ਕਾਨੂੰਨ ਦਾ ਰੰਗ ਢੰਗ ਐਸਾ ਚਲ ਰਿਹਾ ਹੈ ਕਿ ਪਰਚਾ ਦਰਜ ਹੁੰਦਾ ਹੈ ਔਰ ਉਸ ਕੇਸ ਵਿਚ ਇਨਸਾਫ ਨਹੀਂ ਮਿਲਦਾ। ਅਸਲੀ ਕਾਤਲ ਨਿਕਲ ਜਾਂਦੇ ਹਨ ਪਰ ਕੇਸ ਦੀ ਕਾਮਯਾਬੀ ਲਈ ਗਲਤ ਬੰਦਿਆਂ ਨੂੰ ਸਜ਼ਾ ਦਿਵਾ ਦਿਤੀ ਜਾਂਦੀ ਹੈ ।ਭਾਵੇਂ ਉਹ ਬੰਦੇ ਬੇ-ਗੁਨਾਹ ਹੁੰਦੇ ਹਨ। ਇਕ ਜੇਲ੍ਹ ਦੇ ਵਿਚ 432 ਦਫਾ ਆਉਂਦੀ ਹੈ ਜਿਸ ਦਾ ਕੋਈ ਮਕਸਦ ਹੈ। ਜੇਕਰ ਕਿਸੇ ਕੈਦੀ ਦੀ ਕੋਈ ਅਪਰੋਚ ਹੁੰਦੀ ਹੈ, ਉਹ ਦਫਾ 432 ਦੇ ਅਧੀਨ ਅਪਰੋਚ ਕਰ ਕੇ ਕੈਦ ਵਿਚੋਂ ਛੁਡਵਾ ਲਿਆ ਜਾਂਦਾ ਹੈ। ਐਸੇ ਕਈ ਆਦਮੀ ਹੋਣਗੇ ਜਿਹੜੇ ਬੇ-ਗੁਨਾਹ ਸਜ਼ਾਵਾਂ ਕੱਟ ਰਹੇ ਹਨ ਔਰ ਉਨ੍ਹਾਂ ਨੂੰ ਕਤਲ ਦੇ ਕੇਸਿਜ਼ ਵਿਚ 20-20 ਸਾਲ ਸਜ਼ਾ ਭੁਗਤਦੇ ਹੋ ਗਏ ਹਨ ਉਨ੍ਹਾਂ ਦੀ ਜ਼ਿੰਦਗੀ ਜੇਲ੍ਹਾਂ ਦੇ ਵਿਚ ਹੀ ਸੜ ਗਈ ਹੈ । ਜਿਨ੍ਹਾਂ ਮੈਂਬਰਾਂ ਨੇ ਜੇਲ੍ਹਾਂ ਕੱਟੀਆਂ ਹਨ ਉਨ੍ਹਾਂ ਨੂੰ ਜੇਲ੍ਹਾਂ ਦੇ ਹਾਲਾਤ ਦੇ ਬਾਰੇ ਪੂਰਾ ਗਿਆਨ ਹੋਵੇਗਾ । ਮੇਰੀ ਸਰਕਾਰ ਨੇ ਜੇਲ੍ਹਾਂ ਦੇ ਸੁਧਾਰ ਵਾਸਤੇ ਖਰਚਾ ਰੱਖਿਆ ਸੀ ਜਿਸ ਕਰ ਕੇ ਮੈਂ ਨੂੰ ਜੇਲ੍ਹਾਂ ਦੇ ਉਤੇ ਆਪਣੇ ਵਿਚਾਰ ਪ੍ਰਗਟ ਕਰਨੇ ਪੈ ਰਹੇ ਹਨ । ਮੈਂ ਸਮਝਦਾ ਹਾਂ ਕਿ ਜੇਲ੍ਹਾਂ ਦੇ ਸਬੰਧ ਵਿਚ ਕਾਫ਼ੀ ਬਹਿਸ ਕਰਨ ਦੀ ਲੋੜ ਹੈ । ਇਕ ਦਿਨ ਜੇਲ੍ਹ ਦੇ ਵਿਚ ਕੈਦੀ ਕਹਿਣ ਲਗੇ ਕਿ ਰਾਤ ਨੂੰ ਜੇਲ੍ਹ ਵਿਚ ਹਵਾਈ ਜਹਾਜ਼ ਆ-ਇਆ। ਅਸੀਂ ਸੋਚਣ ਲਗੇ ਜੇਲ੍ਹ ਵਿਚ ਹਵਾਈ ਜਹਾਜ਼ ਕਿਸ ਤਰ੍ਹਾਂ ਔਰ ਕਿਥੋਂ ਆ ਜਾਵੇਗਾ ਪਰ ਪਤਾ ਲਗਾ ਕਿ ਰਾਤ ਨੂੰ ਜੇਲ੍ਹ ਦੇ ਅੰਦਰ ਨਸ਼ੀਲੀਆਂ ਗੋਲੀਆਂ ਜੇਲ੍ਹ ਦੀ ਦੀਵਾਰ ਵਲੋਂ ਸੁਟੀਆਂ ਜਾਂ-ਦੀਆਂ ਹਨ ਜਿਸ ਨੂੰ ਕੈਦੀ ਖਾ ਕੇ ਸ਼ਰਾਬੀਆਂ ਵਾਂਗ ਪਏ ਰਹਿੰਦੇ ਹਨ । ਉਹ ਕੈਦੀ ਆਪਣੀ ਜ਼ਿੰਦਗੀ ਨੂੰ ਬਰਬਾਦ ਕਰ ਰਹੇ ਹਨ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਸ ਗਲ ਵੱਲ ਧਿਆਨ ਦਿਤਾ ਜਾਵੇ । ਹੁਣ ਸਾਡੀ ਸਰਕਾਰ ਨੇ ਜੇਲ੍ਹਾਂ ਦੇ ਨਾਂ ਨੂੰ ਬਦਲ ਕੇ ਸੁਧਾਰ ਘਰ ਰੱਖ ਦਿਤਾ ਹੈ । ਜੇਲ੍ਹਾਂ ਦੇ ਅੰਦਰ ਲੋਕਾਂ ਨੂੰ ਬੜੀਆਂ ਤਕਲੀਫਾਂ ਹਨ। ਜਿਸ ਨੇ ਜੁਰਮ ਕੀਤਾ ਹੁੰਦਾ ਹੈ ਉਸ ਨੂੰ ਸਜ਼ਾ ਸਖਤ ਨਹੀਂ ਲਗਦੀ ਪਰ ਜਿਸ ਨੇ ਜੁਰਮ ਨਹੀਂ ਕੀਤਾ ਹੁੰਦਾ ਔਰ ਬੇ-ਗੁਨਾਹ ਹੁੰਦਾ ਹੈ ਉਸ ਦੇ ਲਈ ਸਜ਼ਾ ਕਟਣਾ ਬੜਾ ਮੁਸ਼ਕਿਲ ਹੁੰਦਾ ਹੈ। ਹੁਣ ਜਿਹੜਾ ਜੇਲ੍ਹਾਂ ਵਿਚ ਵਾਤਾਵਰਣ ਹੈ ਇਸ ਨੂੰ ਬਦਲਨ ਦੀ ਲੋੜ ਹੈ । ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਜੇਲ੍ਹਾਂ ਦੇ ਵਿਚ ਵੱਧ ਤੋਂ ਵੱਧ ਸਹਾਇਤਾ ਦੇਣ ਦਾ ਯਤਨ ਕੀਤਾ ਜਾਣਾ ਚਾਹੀਦਾ ਹੈ । ਪਿੱਛਲੇ 30 ਸਾਲਾਂ ਦੇ ਵਿਚ ਇਸ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ ਸੀ ਪਰ ਮੇਰੀ ਸਰਕਾਰ ਨੇ ਸਭ ਤੋਂ ਪਹਿਲਾਂ ਇਸ ਦਾ ਨਾਂ ਬਦਲ ਕੇ ਸੁਧਾਰ ਘਰ ਰੱਖ ਦਿਤਾ ਹੈ ਤਾਂ ਕਿ ਕੈਦੀਆਂ ਨੂੰ ਸੁਧਾਰਿਆ ਜਾਵੇ। ਸੁਧਾਰ ਘਰ ਨਾਂ ਰੱਖਣ ਨਾਲ ਜੇਲ੍ਹਾਂ ਅੰਦਰ ਅਸਰ ਪਿਆ । ਸਾਨੂੰ ਲੋਕਾਂ ਦੀਆਂ ਮੁਸ਼ਕਲਾਤ ਨੂੰ ਵੇਖਣਾ ਚਾਹੀਦਾ ਹੈ। ਉਨ੍ਹਾਂ ਦੀਆਂ ਮੁਸ਼ਕਲਾਤ ਦੂਰ ਕਰਨੀਆਂ ਚਾਹੀਦੀਆਂ ਹਨ । ਜਿਵੇਂ ਕਿ ਕਾਲਜਾਂ ਦੇ ਵਿਚ ਪੜ੍ਹਾਈ ਹੁੰਦੀ ਹੈ, ਜੇਲ੍ਹਾਂ ਦੇ ਵਿਚ ਵੀ, ਚੇਅਰਮੈਨ ਸਾਹਿਬ, ਪੜ੍ਹਾਈ ਹੋਣੀ ਚਾਹੀਦੀ ਹੈ । ਉਨ੍ਹਾਂ ਨੂੰ ਸਿਖਿਆ ਦੇਣ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ । ਉਨ੍ਹਾਂ ਨੂੰ ਅਸਾਨੀ ਦੇ ਨਾਲ ਸਿਖਿਆ ਦਿੱਤੀ ਜਾ ਸਕਦੀ ਹੈ। ਉਨ੍ਹਾਂ ਨੂੰ ਇਕਠਿਆਂ ਕਰਨਾ ਬੜਾ ਹੀ ਆਸਾਨ ਹੈ। ਅਸੀਂ ਜੇਲ੍ਹ ਵਿਚ ਗੁਰ-ਪੁਰਬ ਮਨਾਇਆ । ਹਜ਼ਾਰਾਂ ਲੋਕ ਹਾਜ਼ਰ ਸਨ । ਚੇਅਰਮੈਨ ਸਾਹਿਬ, ਉਸ ਦਾ ਅਸਰ ਜੇਲ੍ਹ ਚੋਂ ਬਾਹਰ ਵੀ ਪਿਆ ।

**ਸ੍ਰੀ ਸਭਾਪਤੀ** : ਹੁਣ ਤੁਸੀਂ ਛੇਤੀ ਖਤਮ ਕਰੋ ।

**ਜਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਂਦਾ। ਪਰੈਜ਼ੈਂਟ ਬਜਟ ਦਾ ਜੋ ਪੈਸਾ ਹੈ, ਉਹ 31 ਮਾਰਚ ਤੱਕ ਹੈ। (ਘੰਟੀ) ਹੁਣ ਮੈਂ ਬੇਨਤੀ ਕਰਦਾ ਹਾਂ ਕਿ ਸ਼ਰਦਾਰ

ਉਮਰਾਓ ਸਿੰਘ ਜੀ ਵੀ ਇਸ ਨੂੰ ਪਾਸ ਕਰ ਦੇਣ। ਮੈਂ ਸਭ ਦਾ ਸ਼ੁਕਰੀਆ ਕਰਦਾ ਹਾਂ ਅਤੇ ਬਿਲ ਦਾ ਸਮਰਥਨ ਕਰਦਾ ਹਾਂ।

**ਸ੍ਰੀ ਸਭਾਪਤੀ :** ਵਿੱਤ ਮੰਤਰੀ ਜੀ।

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ):** ਚੇਅਰਮੈਨ ਸਾਹਿਬ, ਹਾਊਸ ਸਾਹਮਣੇ ਐਪਰੋਪਰੀਏਸ਼ਨ ਬਿਲ ਪੇਸ਼ ਹੈ ਔਰ ਇਸ ਐਪਰੋਪਰੀਏਸ਼ਨ ਬਿਲ ਉਤੇ ਅੱਠ ਦੱਸ ਮੈਂਬਰ ਸਾਹਿਬਾਨ ਨੇ ਆਪਣੇ ਖਿਆਲਾਤ ਦੱਸੇ ਹਨ (ਵਿਘਨ) ਜਿਸ ਤਰ੍ਹਾਂ ਕਿ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਸਾਰੇ ਪੈਸੇ 31 ਮਾਰਚ, ਤੱਕ ਖਰਚ ਹੋਣੇ ਹਨ। ਇਸ ਵਿਚ ਬਹੁਤ ਸਾਰੀਆਂ ਮਦਾਂ ਰਖੀਆਂ ਹਨ, ਜੋ ਕਿ ਨਵੀਆਂ ਯੋਜਨਾਵਾਂ ਹਨ। ਬਹੁਤ ਸਾਰੇ ਖਰਚੇ ਐਸੇ ਹਨ ਜੋ ਕਿ ਕਚਿਹਰੀਆਂ ਦੇ ਫੈਸਲਿਆਂ ਕਰਕੇ ਕਰਨੇ ਪੈ ਰਹੇ ਹਨ। ਇਸ ਵਿਚ ਬਹੁਤ ਸਾਰੀਆਂ ਅੱਛੀਆਂ ਮੱਦਾਂ ਵੀ ਹਨ ਜਿਵੇਂ ਕਿ ਪ੍ਰਾਈਵੇਟ ਸਕੂਲਜ਼ ਦੇ ਟੀਚਰਜ਼ ਨੂੰ ਨੌਂ ਐਡੀਸ਼ਨਲ ਡੀ. ਏ. ਦੀਆਂ ਇਨਸਟਾਲਮੈਂਟਾਂ ਦਿਤੀਆਂ ਹਨ ਜਿਹੜੀਆਂ ਕਿ ਬਹੁਤ ਦੇਰ ਤੋਂ ਚਲੀਆਂ ਆ ਰਹੀਆਂ ਸਨ। ਇਹ ਉਨ੍ਹਾਂ ਦੀਆਂ ਜਾਇਜ਼ ਮੰਗਾਂ ਸਨ ਜੋ ਕਿ ਕਾਫ਼ੀ ਦੇਰ ਤੋਂ ਚਲਦੀਆਂ ਆ ਰਹੀਆਂ ਸਨ। ਮੁਲਾਜ਼ਮਾਂ ਨਾਲ਼ ਬੜੀ ਦੇਰ ਤੋਂ ਬੇਇਨਸਾਫੀ ਹੋ ਰਹੀ ਸੀ ਜੋ ਕਿ ਅਸੀਂ ਦੂਰ ਕੀਤੀ ਹੈ ਇਸ ਦੇ ਵਿਚ ਪ੍ਰਾਈਵੇਟ ਸਕੂਲਾਂ ਦੀਆਂ ਮੁਸ਼ਕਲਾਂ ਨੂੰ ਮੁੱਖ ਰੱਖਿਆ ਗਿਆ ਹੈ ਔਰ ਅਸੀਂ ਇਕ ਕੈਬਨਿਟ ਸਬ-ਕਮੇਟੀ ਬਣਾਈ ਹੈ।

5.45 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਸਬ-ਕਮੇਟੀ ਵਿਚ, ਡਿਪਟੀ ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ, ਐਜੂਕੇਸ਼ਨ ਮਨਿਸਟਰ ਅਤੇ ਇੰਡਸਟਰੀ ਮਨਿਸਟਰ ਹਨ। ਇਨ੍ਹਾਂ ਤਿੰਨਾਂ ਦੀ ਸਬ-ਕਮੇਟੀ ਬਣਾਈ ਹੈ। ਜਿਨ੍ਹਾਂ ਚਿਰ ਤਕ ਕਮੇਟੀ ਫਾਈਨਲ ਫੈਸਲਾ ਨਹੀਂ ਕਰਦੀ ਉਨ੍ਹਾਂ ਚਿਰ ਤਕ ਮੌਜੂਦਾ ਕਰਾਈਸਿਜ਼ ਨੂੰ ਮੁੱਖ ਰਖਦੇ ਹੋਏ 50 ਲੱਖ ਰੁਪਿਆ ਐਡਹਾਕ ਤੌਰ ਤੇ ਦੇਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਉਮੀਦ ਹੈ ਕਿ ਕਮੇਟੀ ਕੋਈ ਠੋਸ ਫੈਸਲਾ ਦੇਵੇਗੀ ਜਿਸ ਨਾਲ ਪ੍ਰਾਈਵੇਟ ਸਕੂਲਾਂ ਨੂੰ ਬਹੁਤ ਮੱਦਦ ਮਿਲੇਗੀ।

ਡਿਪਟੀ ਸਪੀਕਰ ਸਾਹਿਬ, ਪੰਜਾਬ ਰੋਡਵੇਜ਼ ਦੀ ਇਹ ਹਾਲਤ ਹੈ ਕਿ ਪਹਿਲਾਂ 800 ਪੁਰਾਣੀਆਂ ਬੱਸਾਂ ਸਨ। 800 ਬੱਸਾਂ ਵਿਚੋਂ 375 ਬੱਸਾਂ ਐਸੀਆਂ ਸਨ ਜਿਹੜੀਆਂ ਕਿ ਚੱਲਦੀਆਂ ਨਹੀ ਸਨ, ਜੋ ਕਿ ਧੱਕੇ ਲਾ ਕੇ ਚਲਦੀਆਂ ਸਨ। ਅਸੀਂ ਬੜਾ ਹੀ ਸੁਧਾਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਉਸ ਦੇ ਵਿਚ ਹੁਣ 183 ਨਵੀਆਂ ਬੱਸਾਂ ਪਾ ਰਹੇ ਹਾਂ (ਥੰਪਿੰਗ) ਪੰਜਾਬ ਟਰਾਂਸਪੋਰਟ ਲਈ ਦੋ ਕਰੋੜ ਰੁਪਿਆ ਮਨਜ਼ੂਰ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, 80 ਬਸਾਂ ਖਰੀਦ ਲਈਆਂ ਔਰ ਬਾਕੀ ਖਰੀਦੀਆਂ ਜਾ ਰਹੀਆਂ ਹਨ। ਇਸ ਕਰ ਕੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗੌਰਮਿੰਟ ਦੀ ਪਾਲਿਸੀ ਅਗਾਂਹ-ਵਧੂ ਹੈ। ਉਨ੍ਹਾਂ ਅਗਾਂਹ ਵਧੂ ਪਾਲਸੀਆਂ ਨੂੰ ਚਾਲੂ ਰੱਖਿਆ ਜਾਵੇਗਾ। ਇਸ ਚੀਜ਼ ਨੂੰ ਮੁੱਖ ਰਖਦੇ ਹੋਏ ਪੈਸੇ ਲੈਣੇ ਹਨ। ਡਿਪਟੀ ਸਪੀਕਰ ਸਾਹਿਬ, ਬਜਟ ਦੀ ਜਨਰਲ ਡਿਸਕਸ਼ਨ ਤੇ ਚਾਰ ਦਿਨ ਲਗਣੇ ਹਨ। ਉਸ ਵੇਲੇ ਸਾਰੀ ਡਿਸਕਸ਼ਨ ਹੋਵੇਗੀ ਔਰ ਸਾਰੇ ਡਿਪਾਰਟਮੈਂਟਾਂ ਦਾ ਜਵਾਬ ਉਦੋਂ ਹੀ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਹੁਣ ਐਪਰੋਪਰੀਏਸ਼ਨ ਬਿਲ ਹਾਊਸ ਨੂੰ ਯੂਨੈਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਬਾਕੀ ਕੰਮਾਂ ਵਾਸਤੇ ਵਿਹਲੇ ਹੋ ਸਕੀਏ।

**Mr. Deputy Speaker : Question is :—**

That the Punjab Appropriation (No 2) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The motion was carried.*

**Clause 3**

**Mr. Deputy Speaker :** Question is—

That clause 3 stands part of the Bill.

*The motion was carried.*

**Schedule**

**Mr. Deputy Speaker:** Question is—

That Schedule stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stands part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill

*The motion was carried.*

**Finance Minister** (Sardar Balwant Singh): Sir, I beg to move—

That the Punjab Appropriation (No 2) Bill be passed.

**Mr. Deputy Speaker :** Motion moved—

That the Punjab Appropriation (No 2) Bill be passed.

**ਸ਼੍ਰੀ ਚਮਨ ਲਾਲ** (ਸੁਜਾਨਪੁਰ) : ਡਿਪਟੀ ਸਪੀਕਰ ਸਾਹਿਬ, ਇਹ ਸਾਡੀ ਖੁਸ਼ਕਿਸਮਤੀ ਹੈ ਕਿ ਹੁਣ ਐਫ. ਐਮ. ਸਾਹਿਬ ਇਥੇ ਬੈਠੇ ਹਨ ਪਹਿਲਾਂ ਇਹ ਇਥੇ ਬੈਠੇ ਨਹੀਂ ਸਨ। ਜਿਹੜੀਆਂ ਬਹੁਤ ਸਾਰੀਆਂ ਮੁਸ਼ਕਲਾਤਾਂ ਹਨ ਉਹ ਮੈਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੁਲਿਸ ਦੇ ਤਿੰਨ ਅਦਾਰੇ ਬਣ ਗਏ ਹਨ। ਇੱਕ ਤਾਂ ਕਤਲ ਦੀ ਤਫਤੀਸ਼ ਕਰਦਾ ਹੈ, ਦੂਜਾ ਰਪਟ ਲਿਖਦਾ ਹੈ ਔਰ ਤੀਜਾ ਜਿਹੜਾ ਪਰਚਾ ਲਿਖਦਾ ਹੈ। ਉਹ ਹਜ਼ਾਰਾਂ ਰੁਪਏ ਰਿਸ਼ਵਤ ਲੈ ਲੈਂਦਾ ਹੈ ਔਰ ਕਤਲ ਦੀ ਜੋ ਤਫਤੀਸ਼ ਕਰਦਾ ਹੈ ਉਸ ਨੂੰ ਵੀ ਉਹ ਹਿੱਸਾ ਦਿੰਦਾ ਹੈ। ਸਾਡੇ ਹਲਕੇ ਵਿਚ ਕਈ ਚਲਾਨ ਹੋਏ ਹਨ ਪਰ ਲਭਿਆ ਕੁਝ ਨਹੀਂ। ਸਾਡੇ ਡਿਸਟ੍ਰਿਕਟ ਵਿਚ 3-4 ਹਰੀਜਨਾਂ ਨੂੰ ਜ਼ਿੰਦਾ ਜਲਾ ਦਿਤਾ ਗਿਆ

ਹੈ ਪਰ ਉਨ੍ਹਾਂ ਦੀਆਂ ਲਾਸ਼ਾਂ ਹਾਲੇ ਤਕ ਬਰਾਮਦ ਨਹੀਂ ਹੋਈਆਂ ਹਨ (ਸ਼ੇਮ, ਸ਼ੇਮ) ਬਾਕੀ ਇਹ ਜਿਹੜੇ ਮੇਰੇ ਵੀਰ ਬੈਠੇ ਹਨ ਇਨ੍ਹਾਂ ਨੇ ਐਮਰਜੈਂਸੀ ਔਰ ਮੀਸਾ ਬਾਰੇ ਕਿਹਾ ਹੈ। ਪਰ ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਮਰਜੈਂਸੀ ਔਰ ਮੀਸਾ ਦੇ ਤਹਿਤ ਜੋ ਕੁਝ ਵੀ ਜ਼ਿਆਦਤੀਆਂ ਹੋਈਆਂ ਹਨ ਉਨ੍ਹਾਂ ਬਾਰੇ ਅਸੀਂ ਮੁਆਫ਼ੀ ਮੰਗ ਲਈ ਹੈ। (ਵਿਘਨ) ਜੋ ਵੀ ਗਲਤੀਆਂ ਹੋਈਆਂ ਹਨ ਉਨ੍ਹਾਂ ਬਾਰੇ ਮੁਆਫ਼ੀ ਮੰਗੀ ਗਈ ਹੈ।

**ਸਰਦਾਰ ਸਰੂਪ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇਟ ਆਫ਼ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ :** ਜਿਨ੍ਹਾਂ ਵੀ ਕਾਂਗਰਸ ਵਿਚ ** ਅਨਸਰ ਸੀ ਉਹ ਨਿਕਲ ਕੇ ਇਨ੍ਹਾਂ ਵਿਚ ਬੈਠ ਗਿਆ ਹੈ (ਵਿਘਨ)।

**ਸ੍ਰੀ ਡਿਪਟੀ ਸਪੀਕਰ :** ਇਹ ** ਲਫ਼ਜ਼ ਐਕਸਪੰਜ ਕਰ ਦਿਤਾ ਜਾਏ।

**ਸ੍ਰੀ ਚਮਨ ਲਾਲ :** ਕਿੰਨੀ ਹੁਣ ਲੁੱਟ ਪਈ ਹੋਈ ਹੈ। ਜਿਹੜੀ ਚੀਜ਼ ਇੱਕ ਰੁਪਏ ਵਿਚ ਮਿਲਣੀ ਚਾਹੀਦੀ ਹੈ ਉਹ ਕਾਫ਼ੀ ਮਹਿੰਗੀ ਮਿਲ ਰਹੀ ਹੈ। (ਵਿਘਨ) ਮੈਂ ਆਪਣੇ ਆਨਰੇਬਲ ਮਨਿਸਟਰ ਜੋ ਕਿ ਲੋਕਲ ਬਾਡੀਜ਼ ਦੇ ਇਨਚਾਰਜ ਹਨ ਉਨ੍ਹਾਂ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਮਿਉਂਸਪਲ ਕਮੇਟੀਆਂ ਵਿਚ ਬਹੁਤ ਅੰਧੇਰ ਗਰਦੀ ਪਈ ਹੋਈ ਹੈ। ਇੱਕ ਇੱਕ ਸੜਕ ਦਾ ਤਿੰਨ ਤਿੰਨ ਵਾਰੀ ਐਸਟੀਮੇਟ ਬਣਿਆ ਹੈ। ਇੱਕ ਇੱਕ ਬਿਲ ਜਿਥੇ ਬਣਨਾ ਚਾਹੀਦਾ ਸੀ ਉਥੇ ਤਿੰਨ ਤਿੰਨ ਵਾਰੀ ਬਿਲ ਬਣੇ ਹਨ। ਕਾਂਗਰਸ ਨਾਲੋਂ ਹੁਣ ਦੀ ਸਰਕਾਰ ਵਿਚ 20 ਗੁਣਾ ਜ਼ਿਆਦਾ ਰਿਸ਼ਵਤ ਲਈ ਜਾਂਦੀ ਹੈ। ਇਹ ਲੋਕਾਂ ਨੇ ਚੰਗੇ ਕੰਮ ਨਹੀਂ ਕੀਤੇ ਹਨ ਇਸੇ ਲਈ ਹੀ ਹੁਣ ਦੀਆਂ ਸਾਊਥ ਵਿਚ ਅਸੈਂਬਲੀ ਦੀਆਂ ਇਲੈਕਸ਼ਨਾਂ ਵਿਚ ਲੋਕਾਂ ਨੇ ਜਨਤਾ ਪਾਰਟੀ ਨੂੰ ਹਾਰ ਦਿੱਤੀ ਹੈ। ਅਸੀਂ ਜੇ ਅੱਗੇ ਮਾੜੇ ਕੰਮ ਕੀਤੇ ਸੀ ਤਾਂ ਸਾਨੂੰ ਸਜ਼ਾ ਮਿਲੀ ਸੀ। ਪਰ ਇਨ੍ਹਾਂ ਨੇ ਵੀ ਚੰਗੇ ਕੰਮ ਨਹੀਂ ਕੀਤੇ ਜਿਸ ਦੀ ਵਜ੍ਹਾ ਕਰ ਕੇ ਇਨ੍ਹਾਂ ਨੂੰ ਹੁਣ ਦੀਆਂ ਅਸੈਂਬਲੀ ਦੀਆਂ ਚੋਣਾਂ ਵਿਚ ਸਾਊਥ ਵਿਚ ਪਿਛਾੜ ਦਿਤਾ ਗਿਆ ਹੈ। (ਥੰਪਿੰਗ) ਮਹਿੰਗਾਈ ਐਨੀ ਵਧ ਗਈ ਹੈ ਕਿ ਜਿਸ ਦਾ ਕੋਈ ਹਿਸਾਬ ਹੀ ਨਹੀਂ ਹੈ। (ਵਿਘਨ) ਘਿਉ ਵਿਚ ਚਰਬੀ ਮਿਲਾ ਕੇ ਵਿਕ ਰਹੀ ਹੈ। ਗਰੀਸ ਮਿਲਾ ਮਿਲਾ ਕੇ ਘੀ ਵੇਚਿਆ ਜਾ ਰਿਹਾ ਹੈ (ਵਿਘਨ) ਇਹ ਜਨ ਸੰਘ ਵਾਲਿਆਂ ਦਾ, ਜੋ ਕਿ ਸਾਹਮਣੇ ਬੈਠੇ ਹਨ ਇਨ੍ਹਾਂ ਦਾ ਕੰਮ ਹੈ। ਬਹੁਤ ਚੋਰ ਬਾਜ਼ਾਰੀ ਹੋ ਰਹੀ ਹੈ (ਵਿਘਨ)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਆਨ ਏ ਪੁਆਇੰਟ ਆਫ ਆਰਡਰ। ਮੈਂਬਰ ਸਾਹਿਬ ਨੇ ਹੁਣੇ ਬੋਲ-ਦਿਆਂ ਹੋਇਆਂ ਕਿਹਾ ਹੈ ਕਿ ਜਨ ਸੰਘ ਸਾਹਮਣੇ ਬੈਠਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਨ ਸੰਘ ਤਾਂ ਮਰਜ ਹੋ ਗਿਆ ਹੈ ਔਰ ਜਨ ਸੰਘ ਦਾ ਹੁਣ ਕੋਈ ਨਾਉਂ ਨਹੀਂ ਰਿਹਾ ਹੈ। ਪਰ ਹਾਲੇ ਤਕ ਇਨ੍ਹਾਂ ਦੇ ਦਿਲੋਂ ਦਿਮਾਗ ਵਿਚ ਜਨ ਸੰਘ ਹੀ ਵੜਿਆ ਹੋਇਆ ਹੈ।

**ਸ੍ਰੀ ਚਮਨ ਲਾਲ :** ਇਨ੍ਹਾਂ ਦੀ ਅਜੇ ਤਕ ਆਪਣੀ ਆਤਮਾਂ ਨਹੀਂ ਬਦਲੀ ਹੈ। ਰਾਸ਼ਟਰੀਆ ਸੋਇਮ ਸੇਵਕ ਸੰਘ ਇਨ੍ਹਾਂ ਦੇ ਨਾਲ ਹੈ।

---

*Expunged as ordered by the Chair.

**प्रिंसिपल ओम प्रकाश बग्गा :** वह पार्टी तो स्वर्गीय हो गई है, मर्ज हो गई है। उसका नाम नहीं लेना चाहिये। जन संघ तो अब है ही नहीं।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ :** ਅਸੀਂ ਉਨ੍ਹਾਂ ਨੂੰ ਆਪਣੀ ਮਾਤਾ ਸਮਝਦੇ ਹਾਂ।

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅਪ ਕਰੋ ਜੀ ।

**ਸਰਦਾਰ ਸਰੂਪ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ :** ਮੈਂ ਇਰੀਗੇਸ਼ਨ ਡਿਪਾਰਟਮੈਂਟ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਕਿੰਨੀ ਅੰਧੇਰ ਗਰਦੀ ਪਈ ਹੋਈ ਹੈ । ਇਹ ਹਾਲਤ ਤਾਂ ਕਾਂਗਰਸ ਵੇਲੇ ਨਹੀਂ ਸੀ ਜੋ ਹੁਣ ਹੋਈ ਹੋਈ ਹੈ। ਜੇ ਕਿਸੇ ਠੇਕੇਦਾਰ ਨੇ ਹੁਣ ਦਸ ਹਜ਼ਾਰ ਦਾ ਕੰਮ ਕੀਤਾ ਹੈ ਤਾਂ ਉਸ ਨੇ ਸਵਾ ਲੱਖ ਰੁਪਏ ਦਾ ਬਿਲ ਬਣਾ ਦਿਤਾ ਹੈ। ਇਸ ਵੇਲੇ ਕੁਰਪਸ਼ਨ ਐਨੀ ਹੈ ਜਿਸ ਦਾ ਕੋਈ ਹਿਸਾਬ ਨਹੀਂ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ। ਇਹ ਪੁਲਿਸ ਵਿਚ ਰਹੇ ਹਨ। ਪੁਲਿਸ ਵਿਚ ਕੀ ਹਾਲਾਤ ਹਨ ਇਨ੍ਹਾਂ ਨੂੰ ਪਤਾ ਹੈ। ਇਸ ਮਹਿਕਮੇਂ ਵਿਚ ਕਿੰਨੀ ਰਿਸ਼ਵਤ ਚਲਦੀ ਹੈ।

**ਸ੍ਰੀ ਡਿਪਟੀ ਸਪੀਕਰ :** ਹੁਣ ਵਾਈਂਡ ਅੱਪ ਕਰੋ ।

**ਸ੍ਰੀ ਚਮਨ ਲਾਲ :** ਇਹ ਤਾਂ ਘੰਟਾ ਘੰਟਾ ਬੋਲਦੇ ਰਹੇ ਹਨ ਔਰ ਤੁਸੀਂ ਇਨ੍ਹਾਂ ਨੂੰ ਵਕਤ ਦੇ ਦਿੰਦੇ ਹੋ ਪਰ ਸਾਡੀ ਵਾਰੀ ਤੁਸੀਂ ਇਸ ਤਰ੍ਹਾਂ ਕਰਨ ਲਗ ਜਾਂਦੇ ਹੋ।

**Mr. Deputy Speaker:** Please wind up now.

**ਸ੍ਰੀ ਚਮਨ ਲਾਲ :** ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਮੰਗੇ ਹਨ । ਤੁਸੀਂ ਉਨ੍ਹਾਂ ਨੂੰ ਇਕ ਇਕ ਘੰਟਾ ਦੇ ਦਿੰਦੇ ਹੋ। (ਵਿਘਨ) ਹੁਣ ਮੈਂ ਬੱਸਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਕਾਂਗਰਸ ਸਰਕਾਰ ਦੀਆਂ ਗੱਲਾਂ ਕਰਦੇ ਹਨ ਪਰ ਮੈਂ ਇਨ੍ਹਾਂ ਦੀ ਗੱਲ ਦੱਸਦਾ ਹਾਂ ਕਿ ਜਿਹੜੀਆਂ ਨਵੀਆਂ ਬੱਸਾਂ ਆਉਂਦੀਆਂ ਹਨ (ਵਿਘਨ) ਜਿਨੀਆਂ ਨਵੀਆਂ ਬੱਸਾਂ ਆਈਆਂ ਹਨ ਜਾਂ ਆਉਂਦੀਆਂ ਹਨ, ਇਨ੍ਹਾਂ ਦੇ ਜਿਹੜੇ ਜੀ, ਐਮ. ਹਨ ਜਾਂ ਵੱਡੇ ਵੱਡੇ ਅਹੁਦੇਦਾਰ ਹਨ, ਉਹ ਬੱਸਾਂ ਦੇ ਨਵੇਂ ਪੁਰਜ਼ੇ ਕੱਢ ਕੇ ਪੁਰਾਣੇ ਪੁਰਜ਼ੇ ਉਨ੍ਹਾਂ ਵਿਚ ਫਿੱਟ ਕਰ ਦਿੰਦੇ ਹਨ।

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ। ਮੈਂ ਮਾਨ ਯੋਗ ਮੈਂਬਰ ਨੂੰ ਰਿਕੁਐਸਟ ਕਰਾਂਗਾ ਕਿ please take your seat. Your time is over.

---

**Expunged as ordered by the Chair.

ਸ੍ਰੀ ਚਮਨ ਲਾਲ: ਡਿਪਟੀ ਸਪੀਕਰ ਸਾਹਿਬ, ਧਾਂਧਲੀ ਮਚੀ ਹੋਈ ਹੈ।

**Mr. Deputy Speaker :** Question is—

That the Punjab Appropriation (No. 2) Bill be passed.

*The motion was carried.*

**Mr. Deputy Speaker:** The House stands adjourned till 9·00 A.M. on Tuesday, the 14th March, 1978.

*6.00 P. M. (*The Sabha then *adjourned till* 9.00 *A. M. on Tuesday, the* 14*th March,* 1978).

---

# PUNJAB VIDHAN SABHA

## DEBATES

*14th March, 1978*

Vol. II—No. 6

## OFFICIAL REPORT

CONTENTS

*Tuesday, the 14th March, 1978*




Punjab Vidhan Sabha Secretariat, Chandigarh.

Price Rs. 2-45

# PUNJAB VIDHAN SABHA

*Tuesday, the 14th March, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### RESERVATION QUOTA FOR PROMOTION AS E. T. OS. FROM EXCISE AND TAXATION INSPECTORS FOR BACKWARD CLASSES

*316. **Doctor Kewal Krishan** : Will the Minister for Excise and Taxation be pleased to state :—

(a) whether the Government according to the instructions issued from time to time, have reserved any quota in promotion from the posts of Excise and Taxation Inspector to A.E.T.O. /E. T. O. for the persons belonging to Backward Classes in the State ;

(b) if the reply to (a) above be in the affirmative, whether the Government have promoted any E. T. Os. from amongst the Excise and Taxation Inspectors during the period from 1972 to December, 1977 ; if so, the details thereof ?

ਸ੍ਰੀ ਹਿੱਤ ਅਭਿਲਾਸ਼ੀ : (ੳ) ਹਾਂ ਜੀ 2% ।

(ਅ) ਹਾਂ ਜੀ, ਇਕ ਸਹਾਇਕ ਆਬਕਾਰੀ ਅਤੇ ਕਰ ਅਫ਼ਸਰ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਬੈਕਵਰਡ ਕਲਾਸਿਜ਼ ਲਈਂ ਇਨੀਸ਼ੀਅਲ ਸਟੇਜ ਤੇ ਭਰਤੀ ਵਿਚ 5% ਰਿਜ਼ਰਵੇਸ਼ਨ ਸਰਕਾਰ ਨੇ ਕੀਤੀ ਹੈ ਜਿਹੜੀ ਕਿ ਅਬਾਦੀ ਦੇ ਮੁਤਾਬਿਕ ਘੱਟ ਹੈ । ਕੀ ਪ੍ਰੋਮੋਸ਼ਨ ਦੇ ਵਿੱਚ ਵੀ ਘੱਟੋ ਘੱਟ 5% ਦੀ ਰਿਜ਼ਰਵੇਸ਼ਨ ਸਰਕਾਰ ਕਰ ਦੇਵੇਗੀ ?

ਮੰਤਰੀ : ਸਪੀਕਰ ਸਾਹਿਬ, 5% ਦਾ ਡਾਕਟਰ ਸਾਹਿਬ ਨੂੰ ਪਤਾ ਨਹੀਂ ਕਿਵੇਂ ਖਿਆਲ ਆਇਆ ਹੈ । 1963 ਤੋਂ ਲੈ ਕੇ ਅਗਸਤ, 1966 ਤਕ 1% ਰਿਜਰਵੇਸ਼ਨ ਸੀ ਅਤੇ ਬਾਅਦ ਵਿਚ 23 ਅਗਸਤ, 1966 ਨੂੰ ਇਹ ਰਿਜ਼ਰਵੇਸ਼ਨ 1% ਤੋਂ ਵਧਾ ਕੇ 2% ਕਰ ਦਿਤੀ ਗਈ ਹੈ ਔਰ ਇਸ ਦੇ ਨਾਲ ਇਹ ਸ਼ਰਤ ਲਗਾ ਦਿਤੀ ਗਈ ਕਿ ਇਕ ਤਾਂ ਇਕ ਨਾਮੀਕਲੀ ਬੈਕਵਰਡ ਲੋਕ ਜਿਨ੍ਹਾਂ ਦੀ ਆਮਦਨੀ 1,000/- ਰੁਪਏ ਸਾਲਾਨਾ ਤੋਂ ਘੱਟ ਹੋਵੇ ਅਤੇ ਦੂਜੇ ਉਹ ਜਿਹੜੇ ਬੈਕਵਰਡ ਕਲਾਸਿਜ਼ ਨਾਲ ਸਬੰਧ ਰਖਦੇ ਹੋਣ ਅਤੇ ਉਨ੍ਹਾਂ ਵਾਸਤੇ ਆਮਦਨੀ ਦੀ ਸ਼ਰਤ 1800/- ਰੁਪਏ ਸਾਲਾਨਾ ਸੀ । 5% ਦਾ ਡਾਕਟਰ ਸਾਹਿਬ ਨੂੰ ਪਤਾ ਨਹੀਂ ਕਿਵੇਂ ਆਈਡੀਆ ਆਇਆ ਹੈ ।

ਚੌਧਰੀ ਸੁੰਦਰ ਸਿੰਘ ; ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਏ. ਈ. ਟੀ, ਓ. ਤੋਂ ਈ. ਟੀ. ਓ. ਪ੍ਰੋਮੋਟ ਕੀਤਾ ਹੈ, ਉਸ ਦਾ ਨਾਮ ਕੀ ਹੈ ?

ਮੰਤਰੀ ; ਸਪੀਕਰ ਸਾਹਿਬ, ਇਸਦੇ ਲਈ ਨੋਟਿਸ ਦੇ ਦੇਣ । ਇਸ ਵੇਲੇ ਮੈਂ ਨਾਮ ਤਾਂ ਨਾਲ ਲੈ ਕੇ ਨਹੀਂ ਆਇਆ ।

ਡਾਕਟਰ ਕੇਵਲ ਕ੍ਰਿਸ਼ਨ : ਇਕ ਬੰਦਾ ਹੈ ਜਿਹੜਾ ਪ੍ਰੋਮੋਟ ਕੀਤਾ ਹੈ ਉਸ ਦਾ ਨਾਮ ਇਹ ਦੱਸ ਸਕਦੇ ਹਨ । (ਵਿਘਨ)

ਸਰਦਾਰ ਦਰਸ਼ਨ ਸਿੰਘ ਕੇ. ਪੀ. : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਗੱਲ ਜਾਣਨਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ 5% ਜੋ ਬੈਕਵਰਡ ਕਲਾਸਿਜ਼ ਲਈ ਰਿਜ਼ਰਵੇਸ਼ਨ ਹੈ ਉਸ ਦੇ ਬਾਰੇ ਮੈਨੂੰ ਪਤਾ ਨਹੀਂ । ਪਹਿਲਾਂ ਸ਼ਡਿਊਲਡ ਕਾਸਟਸ ਦੀ ਰਿਜਰਵੇਸ਼ਨ 20% ਅਤੇ ਬੈਕਵਰਡ ਕਲਾਸਿਜ਼ ਦੀ 2% ਰਿਜਰਵੇਸ਼ਨ ਹੁੰਦੀ ਸੀ। ਪਰ ਮਿਤੀ 3-6-1974 ਨੂੰ ਪੰਜਾਬ ਸਰਕਾਰ ਨੇ ਇਸੇ ਹਾਊਸ ਵਿਚ ਇਹ ਪਾਸ ਕੀਤਾ ਕਿ ਜਿਹੜੇ ਸ਼ਡਿਊਲਡ ਕਾਸਟਸ ਹਨ ਉਨ੍ਹਾਂ ਦੀ ਰਿਜਰਵੇਸ਼ਨ 25% ਅਤੇ ਜਿਹੜੇ ਬੈਕਵਰਡ ਕਲਾਸਿਜ਼ ਦੇ ਲੋਕ ਹਨ ਉਨ੍ਹਾਂ ਦੀ ਰਿਜ਼ਰਵੇਸ਼ਨ 5% ਹੋਵੇਗੀ । ਇਹ ਫੈਸਲਾ ਮਿਤੀ 3-6-1974 ਨੂੰ ਹੋਇਆ ਸੀ । ਕੀ ਮਨਿਸਟਰ ਸਾਹਿਬ ਇਸ ਗੱਲ ਦੇ ਬਾਰੇ ਦੱਸਣਗੇ ਕਿ ਉਹ ਇਹ ਜਾਣਦੇ ਹਨ ਜਾਂ ਨਹੀਂ ਜਾਣਦੇ ?

ਮੰਤਰੀ : ਨੋਟਿਸ ਦੇ ਦਿਓ, ਮੈਂ ਮੁਕੰਮਲ ਤੌਰ ਤੇ ਸਾਰੀ ਜਾਣਕਾਰੀ ਦੇ ਦੇਵਾਂਗਾ।

ਮਾਸਟਰ ਬਾਬੂ ਸਿਘ : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਪ੍ਰੈਜ਼ੈਂਟ ਗੌਰਮਿੰਟ ਦੇ ਵੇਲੇ ਰਿਜ਼ਰਵੇਸ਼ਨ ਦੀ ਕੀ ਪਾਲਿਸੀ ਚਲ ਰਹੀ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਸਵਾਲ ਇਸ ਦੇ ਵਿਚੋਂ ਪੈਦਾ ਨਹੀਂ ਹੁੰਦਾ । ਸਵਾਲ ਇਹ ਸੀ ਕਿ ਆਇਆ ਤੁਸੀਂ ਮਹਿਕਮੇਂ ਵਿਚ ਰਿਜ਼ਰਵੇਸ਼ਨ ਦੇ ਮੁਤਾਬਿਕ ਕੋਈ ਬੰਦਾ ਪ੍ਰੋਮੋਟ ਕੀਤਾ ਹੈ, ਇਸ ਦਾ ਜ਼ਵਾਬ ਮੈਂ ਦੱਸਿਆ ਹੈ ਕਿ ਇਕ ਬੰਦਾ ਪ੍ਰੋਮੋਟ ਕੀਤਾ ਹੈ । ਬਾਕੀ ਜਿਹੜੀ ਡੀਟੇਲ ਇਹ ਚਾਹੁੰਦੇ ਹਨ ਇਸ ਦੇ ਲਈ ਮੈਨੂੰ ਨਵਾਂ ਨੋਟਿਸ ਚਾਹੀਦਾ ਹੈ ।

ਸ੍ਰੀ ਖੁਸ਼ਹਾਲ ਬਹਿਲ : ਸਪੀਕਰ ਸਾਹਿਬ, ਸਵਾਲ ਬੜਾ ਕਲੀਅਰ ਹੈ ਕਿ ਰਿਜ਼ਰਵੇਸ਼ਨ ਜਿਹੜੀ ਬੈਕਵਰਡ ਕਲਾਸਿਜ਼ ਦੀ ਹੈ ਉਹ ਕਿੰਨੇ ਪਰਸੈਂਟ ਹੈ ? ਇਹ ਕਹਿੰਦੇ ਹਨ ਕਿ 2% ਹੈ ਔਰ ਅਸੀਂ ਕਹਿੰਦੇ ਹਾਂ ਕਿ 5% ਹੈ । ਇਸ ਦੇ ਉਤੇ ਕਲੈਰੀਫੀਕੇਸ਼ਨ ਦੇਣ ਕਿ ਕਿਹੜੀ ਠੀਕ ਹੈ ?

**Mr. Speaker** : The Minister has already said that he is not aware of this and he needs notice.

ਕਾਮਰੇਡ ਦਰਸ਼ਨ ਸਿੰਘ ਝਬਾਲ : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਬੈਕਵਰਡ ਕਲਾਸਿਜ਼ ਦੀਆਂ ਅਤੇ ਸ਼ਡਿਊਲਡ ਕਾਸਟਸ ਦੀਆਂ ਜਿਹੜੀਆਂ ਸੀਟਾਂ ਹਨ ਉਹ ਕਾਂਗਰਸ ਰਾਜ ਦੇ ਵਿਚ ਰਿਜ਼ਰਵੇਸ਼ਨ ਦੀ ਪਾਲਿਸੀ ਦੇ ਮੁਤਾਬਿਕ ਪੂਰੀਆਂ ਨਹੀਂ ਹੋਈਆਂ । ਕੀ ਮੌਜੂਦਾ ਸਰਕਾਰ ਉਹ ਰਿਜ਼ਰਵੇਸ਼ਨ ਦੇ ਮੁਤਾਬਿਕ ਪੂਰੀਆਂ ਕਰੇਗੀ ਔਰ ਪੂਰੀਆਂ ਕਰਨ ਲਈ ਕੀ ਉੱਦਮ ਕਰ ਰਹੀ ਹੈ ?

ਮੰਤਰੀ ; ਸਪੀਕਰ ਸਾਹਿਬ, ਉਨ੍ਹਾਂ ਦਾ ਜੋ ਹਿੱਸਾ ਬਣਦਾ ਹੈ ਉਸ ਮੁਤਾਬਿਕ ਸੀਟਾਂ ਉਨ੍ਹਾਂ ਨੂੰ ਅਲਾਟ ਕੀਤੀਆਂ ਜਾਂਦੀਆਂ ਹਨ। ਇਹ ਮੈਂ ਪਹਿਲਾਂ ਹੀ ਅਰਜ ਕਰ ਚੁਕਿਆ ਹਾਂ ਕਿ 2% ਰਿਜਰਵੇਸ਼ਨ ਦੇ ਮੁਤਾਬਕ ਉਨ੍ਹਾਂ ਦਾ 1 ਸੀਟ ਦਾ ਕੋਟਾ ਬਣਦਾ ਸੀ ਅਤੇ ਉਹ ਕੋਟਾ ਉਨ੍ਹਾਂ ਨੂੰ ਦੇ ਦਿੱਤਾ ਗਿਆ ਹੈ। ਇਸ ਦੇ ਵਿਚ ਸੀਟਾਂ ਪੂਰੀਆਂ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜੋ ਕਿਸੇ ਦੇ ਹਿੱਸੇ ਵਿਚ ਆਉਂਦਾ ਹੈ ਉਹ ਦੇ ਦਿੱਤਾ ਜਾਂਦਾ ਹੈ।

ਡਾਕਟਰ ਕੇਵਲ ਕ੍ਰਿਸ਼ਨ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪਹਿਲਾਂ ਬੈਕਵਰਡ ਕਲਾਸਿਜ਼ ਦੀ 1% ਰਿਜ਼ਰਵੇਸ਼ਨ ਹੁੰਦੀ ਸੀ ਅਤੇ ਬਾਅਦ ਵਿਚ ਇਹ 2% ਹੋ ਗਈ ਸੀ। ਅਸੀਂ ਕਹਿੰਦੇ ਹਾਂ ਕਿ ਇਹ 5% ਇਸੇ ਹਾਊਸ ਵਿਚ ਪਾਸ ਹੋ ਚੁਕੀ ਹੈ। ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਸ ਵੇਲੇ ਬੈਕਵਰਡ ਕਲਾਸਿਜ਼ ਦੀ ਰਿਜਰਵੇਸ਼ਨ 5% ਚਲ ਰਹੀ ਹੈ ਜਾਂ ਨਹੀਂ ਚਲ ਰਹੀ ?

ਮੰਤਰੀ : ਸਪੀਕਰ ਸਾਹਿਬ, ਮੈ ਅਰਜ਼ ਕੀਤੀ ਸੀ ਕਿ ਇਸ ਦੇ ਵਾਸਤੇ ਨਵਾਂ ਨੋਟਿਸ ਚਾਹੀਦਾ ਹੈ। ਜਿੰਨਾਂ ਸਵਾਲ ਕੀਤਾ ਸੀ ਉਸ ਦੇ ਮੁਤਾਬਿਕ ਮੈਂ ਜਵਾਬ ਦੇ ਦਿੱਤਾ ਹੈ। 2% ਰਿਜ਼ਰਵੇਸ਼ਨ ਦੇ ਹਿਸਾਬ ਨਾਲ ਇਕ ਸੀਟ ਬਣਦੀ ਸੀ, ਉਹ ਉਨ੍ਹਾਂ ਨੂੰ ਦੇ ਦਿੱਤੀ ਹੈ।

(ਇਸ ਵਕਤ ਕੁਝ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀ ਸਵਾਲ ਕਰਨ ਲਈ ਖੜੇ ਸਨ)

ਸ੍ਰੀ ਸਪੀਕਰ : ਕਾਫੀ ਸਪਲੀਮੈਂਟਰੀਜ਼ ਹੋ ਚੁਕੀਆਂ ਹਨ। ਬਾਕੀ ਦੇ ਸਵਾਲ ਫਿਰ ਰਹਿ ਜਾਂਦੇ ਹਨ। (ਵਿਘਨ)

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸਪੀਕਰ ਸਾਹਿਬ, ਪੰਜਾਬ ਵਿਚ ਬੈਕਵਰਡ ਕਲਾਸਿਜ਼ ਦੀ ਆਬਾਦੀ ਲਗ ਭਗ 15% ਦੇ ਕਰੀਬ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਕੋਟਾ 2% ਹੋਵੇ ਜਾਂ 5% ਹੋਵੇ ਇਹ ਥੋੜ੍ਹਾ ਹੈ, ਕੀ ਪਾਪੂਲੇਸ਼ਨ ਦੇ ਹਿਸਾਬ ਨਾਲ ਇਸ ਨੂੰ ਰਿਵਾਈਜ਼ ਕਰਕੇ ਉਨ੍ਹਾਂ ਲੋਕਾਂ ਨਾਲ ਇਨਸਾਫ਼ ਕਰਾਉਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਬੜਾ ਚੰਗਾ ਸੁਝਾਵ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 302 ਅਤੇ 301

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਕੀਤੇ ਗਏ।)

ਸਰਦਾਰ ਸਰੂਪ ਸਿੰਘ : ਸਪੀਕਰ ਸਾਹਿਬ, ਉਨ੍ਹਾਂ ਨੇ ਅਥਾਰਿਟੀ ਲਿਖ ਕੇ ਭੇਜੀ ਹੈ। (ਵਿਘਨ)

ਸ੍ਰੀ ਸਪੀਕਰ : ਮੇਰੇ ਕੋਲ ਨਹੀਂ ਪਹੁੰਚੀ। I am sorry. Next question.

## METALLING OF ROADS IN THE RAMPURA PHUL ASSEMBLY CONSTITUENCY

*304. **Master Babu Singh** : Will the Minister for Public Works be pleased to state :—

(a) the number of roads metalled in the Rampura Phul Assembly Constituency as on 31st December, 1977 together with the mileage thereof;

(b) the number of roads constructed in the said Constituency during the period from 31st December, 1977 to date and the mileage thereof;

(c) whether the Government propose to metal all the roads in the said Constituency during the current year 1978 ;

(d) whether the earth work on the roads from Neor to Maluka, Ramuwala to Ganji, Ramuwala to Tharaj, Bhai Rupa to Ghandbana, Bhai Rupa to Ninewala have been completed; if so, whether the Government propose to metal all these roads during the current year ?

ਸਰਦਾਰ ਰਣਧੀਰ ਸਿੰਘ ਚੀਮਾ : (ੲ) 28 ਸੜਕਾਂ 169 ਕਿਲੋਮੀਟਰ ਲੰਬੀਆਂ ।

(ਬੀ) ਇਕ ਸੜਕ 6 ਕਿਲੋਮੀਟਰ ਲੰਬੀ ।

(ਸੀ) ਰਾਮਪੁਰਾ ਫੂਲ ਅਸੰਬਲੀ ਹਲਕੇ ਵਿਚ ਪਹਿਲੇ ਲਿੰਕ ਪਹਿਲਾਂ ਹੀ ਮੁਕੰਮਲ ਹੋ ਚੁਕੇ ਹਨ । ਹੇਠ ਲਿਖੀਆਂ ਤਿੰਨ ਦੂਸਰੀਆਂ ਲਿੰਕ ਸੜਕਾਂ ਉਸਾਰੀ ਅਧੀਨ ਹਨ :—

(1) ਭਾਈ ਰੂਪਾ ਤੋਂ ਜਲਾਲ

(2) ਭਾਈ ਰੂਪਾ ਤੋਂ ਚੰਨਾਂ ਗੁਲਾਬ ਸਿੰਘ

(3) ਹੱਟੀ ਜਲਾਲ ਸੜਕ ਤੋਂ ਕੋਠਾ ਗੁਰੂ

ਇਨ੍ਹਾਂ ਸੜਕਾਂ ਨੂੰ ਸਾਲ 1978-79 ਵਿਚ ਪੱਕਿਆਂ ਕਰਨ ਦੀ ਆਸ ਹੈ ।

(ਡੀ) ਕੇਵਲ ਇਕ ਸੜਕ, ਭਾਈ ਰੂਪਾ ਤੋਂ ਨੀਨੋਵਾਲਾ ਸੜਕ ਦਾ ਭਾਗ ਭਾਈ ਰੂਪਾ ਤੋਂ ਚੰਨਾਂ ਗੁਲਾਬ ਸਿੰਘ ਤੇ ਮਿੱਟੀ ਦਾ ਕੰਮ ਪੂਰਾ ਹੋ ਚੁਕਾ ਹੈ । ਇਸ ਸੜਕ ਦੀ ਉਸਾਰੀ ਲਈ ਲੋੜੀਂਦਾ ਮੈਟੀਰੀਅਲ ਇਕੱਠਾ ਕੀਤਾ ਜਾ ਰਿਹਾ ਹੈ ਅਤੇ ਇਸ ਦੀ ਉਸਾਰੀ 1978-79 ਵਿਚ ਮੁਕੰਮਲ ਹੋਣ ਦੀ ਸੰਭਾਵਨਾਂ ਹੈ ।

ਸੜਕ ਦਾ ਭਾਗ ਨੀਨੋਵਾਲਾ ਤੋਂ ਚੰਨਾਂ ਗੁਲਾਬ ਸਿੰਘ ਪਹਿਲਾਂ ਹੀ ਪੱਕਾ ਹੈ । ਬਾਕੀ ਤਿੰਨ ਸੜਕਾਂ ਨਿਓਰ ਤੋਂ ਮਲੂਕਾ, ਰਾਮੂਵਾਲਾ ਤੋਂ ਗੰਜੀ, ਰਾਮੂਵਾਲਾ ਤੋਂ ਥਰਾਜ ਭਾਈ ਰੂਪਾ ਤੋਂ ਘੰਡਬਾਨਾਂ ਇੰਟਰ ਵਿਲੇਜ ਸੜਕਾਂ ਹਨ, ਜਿਨ੍ਹਾਂ ਦੀ ਉਸਾਰੀ ਦਾ ਅਜੇ ਕੋਈ ਪਰੋਗਰਾਮ ਨਹੀਂ ਹੈ ।

ਮਾਸਟਰ ਬਾਬੂ ਸਿੰਘ : ਕੀ ਮਨਿਸਟਰ ਸਾਹਿਬ ਦੇ ਗਿਆਤ ਵਿਚ ਹੈ ਕਿ ਜਦੋਂ ਉਹ ਉਥੇ ਪੱਥਰ ਰੱਖ ਕੇ ਆਏ ਸੀ, ਫਾਊਂਡੇਸ਼ਨ ਸਟੋਨ ਰੱਖ ਕੇ ਆਏ ਸੀ ਤਾਂ ਉਸ ਮੌਕੇ ਤੇ ਇਨ੍ਹਾਂ ਸੜਕਾਂ ਦੀ ਐਡਮਨਿਸਟਰੇਟਿਵ ਅਪਰੂਵਲ ਵਗੈਰਾ ਕੁਝ ਨਹੀਂ ਸੀ ਹੋਈ, ਬਾਅਦ ਵਿਚ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਇੰਟਰ ਲਿੰਕਡ ਸੜਕਾਂ ਹਨ ਉਨ੍ਹਾਂ ਦੇ ਲਈ ਮਾਰਕਿਟ ਕਮੇਟੀਆਂ ਫੰਡਜ਼ ਜਮ੍ਹਾਂ ਕਰਵਾਉਂਦੀਆਂ ਹਨ ਅਤੇ ਉਨ੍ਹਾਂ ਦੀ ਰਿਕਮੈਂਡੇਸ਼ਨਜ਼ ਤੇ ਹੀ ਮਹਿਕਮਾ ਕੰਮ ਕਰਦਾ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਸਾਰੇ ਐਸੇ ਪਿੰਡ ਹਨ ਜਿਨ੍ਹਾਂ ਨੂੰ 2-2, 3-3 ਲਿੰਕ ਸੜਕਾਂ ਬਣੀਆਂ ਹੋਈਆਂ ਹਨ ਅਤੇ ਫਿਰਨੀਆਂ ਪੱਕੀਆਂ ਹੋਈਆਂ ਹੋਈਆਂ ਹਨ ਲੇਕਿਨ ਦੂਸਰੇ ਪਾਸੇ ਪਛੜੇ ਹੋਏ ਇਲਾਕੇ ਅਨੇਕਾਂ ਹਨ ਜਿਨ੍ਹਾਂ ਦੇ ਪਹਿਲੇ ਲਿੰਕ ਵੀ ਨਹੀਂ ਬਣੇ ਅਤੇ ਉਥੇ ਦੀਆਂ ਮਾਰਕਿਟ ਕਮੇਟੀਆਂ ਵੀ ਕਮਜ਼ੋਰ ਹਨ । ਮੇਰਾ ਸਵਾਲ ਇਹ ਹੈ ਕਿ ਕੀ ਜਿੰਨਾ ਚਿਰ ਇਨ੍ਹਾਂ ਪਿੰਡਾਂ ਨੂੰ ਪਹਿਲੇ ਲਿੰਕ ਨਹੀਂ ਮਿਲ ਜਾਂਦੇ ਦੂਜੇ ਪਾਸੇ ਦੂਸਰੇ, ਤੀਸਰੇ ਲਿੰਕਸ ਬੰਦ ਕਰਨ ਦੀ ਕੋਸ਼ਿਸ਼ ਕਰਨਗੇ ਔਰ ਜਿੱਥੇ ਮਾਰਕਿਟ ਕਮੇਟੀਆਂ ਪਾਸ ਪੈਸੇ ਨਹੀਂ ਹਨ ਉਥੇ ਪੈਸੇ ਵੱਧ ਦਿੱਤੇ ਜਾਣਗੇ ਤਾਂ ਕਿ ਜਿਹੜੇ ਪਿੰਡ ਪਿੱਛੇ ਰਹਿ ਗਏ ਹਨ ਉਨ੍ਹਾਂ ਦਾ ਕੁਝ ਮਸਲਾ ਹੱਲ ਹੋ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਦੀ ਪਾਲਿਸੀ ਇਹ ਹੈ ਕਿ ਪਹਿਲੀਆਂ ਲਿੰਕ ਸੜਕਾਂ ਜਿਹੜੀਆਂ ਹਨ ਉਹ ਪਹਿਲਾਂ ਦੇਣੀਆਂ ਹਨ । ਜਿਥੇ ਪਹਿਲੀ ਲਿੰਕ ਬਣ ਚੁੱਕੀ ਹੈ ਔਰ ਅਗਰ ਮਾਰਕਿਟ ਕਮੇਟੀ ਦੂਜੀ ਲਿੰਕ ਬਣਾਉਣਾ ਚਾਹੁੰਦੀ ਹੈ ਤਾਂ ਫੰਡਜ਼ ਜਮ੍ਹਾ ਕਰਾ ਦੇਣ, ਅਸੀਂ ਬਣਾਉਣ ਨੂੰ ਤਿਆਰ ਹਾਂ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਭਾਈ ਰੂਪਾ ਤੋਂ ਦੁਲੇਵਾਲ ਸੜਕ ਬਣ ਰਹੀ ਹੈ ?

**ਮੰਤਰੀ** : ਇਸ ਦਾ ਸਬੰਧ ਇਸ ਦੇ ਨਾਲ ਨਹੀਂ ਹੈ । ਐਮ.ਐਲ.ਏ ਸਾਹਿਬ ਮੇਰੇ ਕੋਲ ਆ ਜਾਣ, ਮੈਂ ਉਨ੍ਹਾਂ ਨੂੰ ਇਨਫਰਮੇਸ਼ਨ ਦੇ ਦਿਆਂਗਾ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਸੜਕਾਂ ਬਣੀਆਂ ਹੋਈਆਂ ਹਨ ਉਨ੍ਹਾਂ ਦੀ ਹਾਲਤ ਬਹੁਤ ਖ਼ਰਾਬ ਹੈ । ਕੀ ਉਨ੍ਹਾਂ ਦੀ ਮੁਰੰਮਤ ਲਈ ਮਾਰਕਿਟ ਕਮੇਟੀਆਂ ਨੂੰ ਕਹਿ ਕੇ ਕੋਈ ਫੰਡਜ਼ ਰੱਖਣਗੇ ?

**ਮੰਤਰੀ** : ਇਹ ਚੀਜ਼ ਪਿਛਲੀ ਸਰਕਾਰ ਦੇ ਵੇਲੇ ਦੀ ਤੁਰੀ ਆ ਰਹੀ ਹੈ । ਜਿੰਨੇ ਵੀ ਵਿਲੇਜ ਲਿੰਕਸ ਹਨ ਉਨ੍ਹਾਂ ਦੀ 5 ਸਾਲਾਂ ਤੋਂ ਕੋਈ ਮੁਰੰਮਤ ਨਹੀਂ ਹੋਈ । ਸਾਡੀ ਸਰਕਾਰ ਇਸ ਦੇ ਲਈ ਉਚੇਚੇ ਫੰਡਜ਼ ਦਾ ਪ੍ਰਬੰਧ ਕਰੇਗੀ ਤਾਕਿ ਉਨ੍ਹਾਂ ਦੀ ਮੁਰੰਮਤ ਕੀਤੀ ਜਾਏ ।

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਬਗੈਰ ਐਡਮਨਿਸਟ੍ਰੇਟਿਵ ਅਪਰੂਵਲ ਤੋਂ ਅਤੇ ਫੰਡਜ ਤੋਂ ਜਿਹੜੇ ਫਾਊਂਡੇਸ਼ਨ ਸਟੋਨਜ਼ ਇਹ ਸਰਕਾਰ ਵੀ ਰੱਖ ਰਹੀ ਹੈ ਅਤੇ ਪਿਛਲੀ ਸਰਕਾਰ ਵੀ ਰਖਦੀ ਰਹੀ ਹੈ, ਕੀ ਇਸ ਤੋਂ ਪਹਿਲਾਂ ਫੰਡਜ਼ ਦਾ ਪ੍ਰਬੰਧ ਕਰਿਆ ਕਰਨਗੇ ਤਾਂਕਿ ਉਥੇ ਇਕੱਲਾ ਫਾਊਂਡੇਸ਼ਨ ਸਟੋਨ ਹੀ ਨਾ ਰਹਿ ਜਾਇਆ ਕਰੇ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਸ ਗੱਲ ਦੇ ਮੱਦੇ ਨਜ਼ਰ ਕਿ ਪਿਛਲੀ ਸਰਕਾਰ ਨੇ ਜੋ ਲਿੰਕ ਰੋਡਜ਼ ਦੇ ਲਈ ਪੈਸੇ ਲਏ ਉਨ੍ਹਾਂ ਦਾ ਸੰਜੇ ਰੋਡ ਰੋਲਰ ਖਰੀਦ ਲਿਆ। (ਵਿਘਨ) ਮਹਿਕਮੇ ਨੇ ਕਿਹਾ ਕਿ ਸਾਢੇ 12 ਕਰੋੜ ਰੁਪਏ ਮੁਰੰਮਤ ਲਈ ਚਾਹੀਦੇ ਹਨ, ਪਰ ਪੈਸਾ ਉਧਰ ਲਾ ਦਿੱਤਾ। (ਵਿਘਨ) ਕੀ ਇਸ ਸਾਰੇ ਮਾਮਲੇ ਦੀ ਪੜਤਾਲ ਕਰਾ ਕੇ ਜਿਹੜੇ ਦੋਸ਼ੀ ਅਫ਼ਸਰ ਹਨ ਉਨ੍ਹਾਂ ਦੇ ਖਿਲਾਫ਼ ਕਾਰਵਾਈ ਕਰਨਗੇ ?

**ਮੰਤਰੀ** : ਮੈਂ ਐਮ. ਐਲ. ਏ. ਸਾਹਿਬ ਨੂੰ ਕਹਾਂਗਾਂ ਕਿ ਉਹ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਜ਼ਰੂਰ ਇਨਕੁਆਇਰੀ ਕਰਾ ਲਵਾਂਗਾ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਪਾਲਿਸੀ ਇਹ ਹੈ ਕਿ ਪਹਿਲਾਂ ਫਸਟ ਲਿੰਕ ਰੋਡਜ਼ ਬਣਾਉਣੀਆਂ ਹਨ। ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਜਦੋਂ ਦੂਸਰੀ ਲਿੰਕ ਰੋਡ ਬਣਾਉਣ ਲਈ ਮਨਿਸਟਰ ਸਾਹਿਬ ਜਾਂਦੇ ਹਨ ਕੀ ਇਹ ਇਸ ਗੱਲ ਵਲ ਵੀ ਧਿਆਨ ਦੇਣਗੇ ਕਿ ਉਥੇ ਦੂਸਰੀ ਲਿੰਕ ਰੋਡ ਦੀ ਜ਼ਰੂਰਤ ਹੈ ਵੀ ਜਾਂ ਨਹੀਂ ? ਦੂਸਰੀ ਗੱਲ ਇਹ ਹੈ ਕਿ ਜੇ ਮਾਰਕਿਟ ਕਮੇਟੀ ਨੇ ਪੈਸਾ ਨਾ ਦਿੱਤਾ ਹੋਵੇ ਤਾਂ ਕੀ ਨੀਂਹ ਪੱਥਰ ਰੱਖਣ ਤੋਂ ਪਹਿਲਾਂ ਮਾਰਕਿਟ ਕਮੇਟੀ ਨੂੰ ਪੈਸਾ ਜਮ੍ਹਾ ਕਰਾਉਣ ਲਈ ਕਹਿਣਗੇ ?

**ਮੰਤਰੀ** : ਮੈਂ ਇਸ ਦਾ ਜਵਾਬ ਪਹਿਲਾਂ ਦੇ ਚੁਕਾ ਹਾਂ ਕਿ ਪਹਿਲਾਂ ਫਸਟ ਲਿੰਕ ਰੋਡ ਬਣਾਉਣੀ ਹੈ ਅਗਰ ਦੂਸਰੀ ਦੀ ਜ਼ਰੂਰਤ ਹੈ ਤਾਂ ਮਾਰਕਿਟ ਕਮੇਟੀ ਰੇਜ਼ੋਲਿਊਸ਼ਨ ਕਰੇ ਅਤੇ ਪੈਸੇ ਜਮ੍ਹਾ ਕਰਾ ਦੇਵੇ।

---

**ਸਰਕਾਰੀ ਮਿਡਲ ਸਕੂਲ (ਸਾਂਝੀ ਵਿਦਿਆ) ਰਾਮਪੁਰਾ ਮੰਡੀ ਨੂੰ ਅਪਗ੍ਰੇਡ ਕਰਨਾ**

*305. **ਮਾਸਟਰ ਬਾਬੂ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਮਿਡਲ ਸਕੂਲ (ਸਾਂਝੀ ਵਿਦਿਆ) ਰਾਮਪੁਰਾ ਮੰਡੀ ਨੂੰ ਇਕ ਸੰਪੂਰਨ ਸਰਕਾਰੀ ਗਰਲਜ਼ ਹਾਈ ਸਕੂਲ, ਰਾਮਪੁਰਾ ਮੰਡੀ ਵਿਚ ਅਪਗ੍ਰੇਡ ਕਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ ਕਿਉਂਕਿ ਨਗਰਪਾਲਿਕਾ ਰਾਮਪੁਰਾ ਫੂਲ ਦੀਆਂ ਹੱਦਾਂ ਦੇ ਅੰਦਰ ਅੰਦਰ ਕੋਈ ਸਰਕਾਰੀ ਗਰਲਜ਼ ਹਾਈ ਸਕੂਲ ਨਹੀਂ ਹੈ। ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਕਦੋਂ ਤੱਕ ਅੰਤਿਮ ਫੈਸਲਾ ਕੀਤੇ ਜਾਣ ਦੀ ਸੰਭਾਵਨਾ ਹੈ ?

(ਇਸ ਸਮੇਂ ਕੋਈ ਵੀ ਮੰਤਰੀ ਸਾਹਿਬ ਉੱਤਰ ਦੇਣ ਲਈ ਨਹੀਂ ਖੜੇ ਹੋਏ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਹੈ ਅਤੇ ਕਨਸਰਡ ਮਨਿਸਟਰ ਸਾਹਿਬ ਹਾਊਸ ਵਿਚ ਨਹੀਂ (ਵਿਘਨ) ਇਹ ਬੜਾ ਸੀਰੀਅਸ ਮਾਮਲਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, 2 ਮਿੰਟ ਹੋ ਗਏ ਹਨ ਤੁਹਾਨੂੰ ਰਿਪਲਾਈ ਦਾ ਇੰਤਜ਼ਾਰ ਕਰਦੇ ਹੋਏ, ਕੋਈ ਜਵਾਬ ਦੇਣ ਲਈ ਤਿਆਰ ਨਹੀਂ ਹੈ।

**Doctor Kewal Krishan** : It is an insult to the House. It is a serious matter. Nobody is going to give a reply to the question.

**Mr. Speaker** : Don't feel worried.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਪਿਛਲੀ ਦਫ਼ਾ ਚੀਮਾ ਸਾਹਿਬ ਨੇ ਅਪਾਲੋਜੀ ਮੰਗੀ ਸੀ ਅਤੇ ਅੱਜ ਐਜੂਕੇਸ਼ਨ ਮਨਿਸਟਰ ਸਾਹਿਬ ਹਾਜ਼ਰ ਨਹੀਂ।

**ਡਾਕਟਰ ਕੇਵਲ ਕ੍ਰਿਸ਼ਨ** : ਇਹ ਬੜਾ ਸੀਰੀਅਸ ਮਾਮਲਾ ਹੈ ਕਿ ਕੁਐਸਚਨ ਆਵਰ ਵਿਚ ਸਬੰਧਤ ਮੰਤਰੀ ਸਾਹਿਬ ਨਾ ਹੋਣ ਔਰ ਸੁਆਲ ਦਾ ਜਵਾਬ ਨਾ ਆਵੇ ।

**ਸ੍ਰੀ ਸਪੀਕਰ** : ਤੁਹਾਨੂੰ ਜਵਾਬ ਚਾਹੀਦਾ ਹੈ, ਉਹ ਮਿਲ ਜਾਂਦਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਤਾਂ ਹਾਊਸ ਦੀ ਇਨਸਲਟ ਹੈ ।

**Chaudhri Bal Ram Jakhar** : You must take action against the Minister. You must protect......(*Noise*) (*interruptions*)

**Mr. Speaker** : Let us have a reply. Then we will see to it.

(The reply was then given by the Chief Minister.)

**ਮੁੱਖ ਮੰਤਰੀ** (ਸ਼ਰਦਾਰ ਪ੍ਰਕਾਸ਼ ਸਿੰਘ ਬਾਦਲ) : ਨਹੀਂ ਜੀ ।

**ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਰਾਮਪੁਰਾ ਫੂਲ ਦੇ ਮਿਊਂਸਪਲ ਏਰੀਆ ਵਿਚ ਜਿੱਥੇ ਕਿ 20, 25 ਹਜ਼ਾਰ ਦੀ ਆਬਾਦੀ ਹੈ ਔਰ ਉਥੇ ਕੋਈ ਗਰਲਜ਼ ਹਾਈ ਸਕੂਲ ਨਹੀਂ ਹੈ, ਕੀ ਉਥੇ ਲੋਕਾਂ ਦੀ ਮੰਗ ਨੂੰ ਔਰ ਏਰੀਆ ਦੀ ਲੋੜ ਨੂੰ ਮੁੱਖ ਰਖਦੇ ਹੋਏ ਸਰਕਾਰ ਗਰਲਜ਼ ਹਾਈ ਸਕੂਲ ਖੋਲ੍ਹਣ ਨੂੰ ਤਿਆਰ ਹੈ ?

**ਮੁੱਖ ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ਅਤੇ ਉਸ ਦੀ ਲੋੜ ਨੂੰ ਮੁੱਖ ਰਖਦੇ ਹੋਏ ਸਕੂਲ ਖੋਲ੍ਹਿਆ ਜਾਏਗਾ ।

**ਸ੍ਰੀ ਸਪੀਕਰ** : ਮੈਂ ਮੁੱਖ ਮੰਤਰੀ ਜੀ ਨੂੰ ਇਸ ਮਸਲੇ ਬਾਰੇ ਆਫੀਸ਼ੀਅਲ ਤੌਰ ਤੇ ਲਿਖਾਂਗਾ ਕਿ ਜੇ ਕੋਈ ਮੰਤਰੀ ਸਾਹਿਬ ਕਿਸੇ ਕਾਰਨ ਨਾ ਆ ਸਕਣ ਤਾਂ ਸੁਆਲਾਂ ਦਾ ਜਵਾਬ ਦੇਣ ਲਈ ਕਿਸੇ ਹੋਰ ਮੰਤਰੀ ਜੀ ਦੀ ਡਿਊਟੀ ਲਾ ਦੇਣ ।

**Comrade Satya Pal Dang** : I want to make my intention clear. I am sending a Privilege Motion.

**Mr. Speaker** : You may send it.

---

EDUCATIONAL ACADEMY OF HIGH STANDARD

*315. **Doctor Kewal Krishan** : Will the Chief Minister be pleased to state :—

(a) whether it is a fact that the Government propose to set up an Educational Academy of a high standard upto the higher secondary level at Anandpur Sahib;

(b) if the reply to part (a) be in the affirmative, the amount proposed to be spent on the building and other equipments and the number of students proposed to be admitted to the said academy ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਉੱਤਰ **ਲਿਖਤੀ ਭੇਜਿਆ ਹੈ ਉਹ ਮੈਂ ਹੁਣ ਥੋੜ੍ਹਾ ਚੇਂਜ ਕਰਨ ਲਗਾ ਹਾਂ ਜੀ ।

**ਸ੍ਰੀ ਸਪੀਕਰ** : ਠੀਕ ਹੈ ਜੀ ।

**Sardar Parkash Singh Badal** (Chief Minister) : (a) While the Government is not setting up this Academy, the Punjab Defence and Security Relief Fund has decided to establish Sri Dasmesh Academy at Anandpur Sahib.

(b) An exact assessment of the expenditure can be made only after the building and architectural plans of the Academy are finalised. This Academy would admit 500 students.

**ਡਾਕਟਰ ਕੇਵਲ ਕ੍ਰਿਸ਼ਨ** : ਮੇਰਾ ਸਪਲੀਮੈਂਟਰੀ ਕੁਐਸਚਨ ਇਹ ਹੈ ਕਿ ਜਿਹੜੀ ਦਸ਼ਮੇਸ਼ ਅਕਾਡਮੀ ਬਣਾਈ ਜਾਏਗੀ, ਉਸ ਨੂੰ ਕੀ ਸੈਂਟਰਲ ਗੌਰਮਿੰਟ, ਪੰਜਾਬ ਗੌਰਮਿੰਟ ਜਾਂ ਕੋਈ ਪ੍ਰਾਈਵੇਟ ਇੰਸਟੀਚਿਊਸ਼ਨ ਰਨ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਇਕ ਟਰੱਸਟ ਬਣ ਗਿਆ ਹੈ । ਸਟੇਟ ਦਾ ਜਿਹੜਾ ਵੀ ਚੀਫ਼ ਮਨਿਸਟਰ ਹੋਵੇਗਾ ਉਹ ਉਸ ਦਾ ਚੇਅਰਮੈਨ ਹੋਵੇਗਾ । ਇਸ ਤੋਂ ਇਲਾਵਾ ਹੋਰ ਵੀ ਆਫੀਸ਼ੀਅਲ ਅਤੇ ਨਾਨ- ਆਫੀਸ਼ੀਅਲ ਮੈਂਬਰਜ਼ ਹੋਣਗੇ । ਕੁਝ ਡਿਫੈਂਸ ਦੇ ਅਤੇ ਕੁਝ ਪੰਜਾਬ ਦੇ ਹੋਣਗੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਚੀਫ਼ ਮਨਿਸਟਰ ਉਸ ਦਾ ਚੇਅਰਮੈਨ ਹੋਵੇਗਾ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਬਾਡੀ ਜਿਹੜੀ ਹੈ ਇਹ ਪਰਮਾਨੈਂਟ ਫੀਚਰ ਹੋਵੇਗੀ ਜਾਂ ਗੌਰਮਿੰਟ ਦੇ ਬਦਲਣ ਦੇ ਨਾਲ ਹੀ ਬਦਲ ਜਾਇਆ ਕਰੇਗੀ ? ਦੂਸਰਾ ਇਹ ਕਿ ਇਸ ਨੂੰ ਫਾਈਨਾਂਸ ਕੌਣ ਕਰੇਗਾ ?

**ਮੁੱਖ ਮੰਤਰੀ** : ਇਹ ਜਿਹੜਾ ਫੰਡ ਹੈ ਇਹ ਦੋ ਕਰੋੜ ਰੁਪਏ ਹੈ । ਬਾਕੀ ਜਦੋਂ ਸਰਕਾਰ ਨੂੰ ਫੰਡਜ਼ ਲਈ ਰਿਕੁਐਸਟ ਕੀਤੀ ਜਾਏਗੀ ਤਾਂ ਸਰਕਾਰ ਰਿਕੁਐਸਟ ਵੇਖ ਕੇ ਫੈਸਲਾ ਕਰੇਗੀ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਵਾਂਗਾ ਕਿ ਇਹ ਜਿਹੜੀ ਬਾਡੀ ਪਾਰਟੀ ਬੇਸਿਜ਼ ਤੇ ਰਖੀ ਹੈ ਕੀ ਇਹ ਬਚਿਆਂ ਦੇ ਹਿੱਤ ਵਿਚ ਹੋਵੇਗੀ? ਕੀ ਇਸ ਤਰ੍ਹਾਂ ਕਰਕੇ ਅਸੀਂ ਪੜ੍ਹਾਈ ਦਾ ਸਤੱਰ ਖਰਾਬ ਨਹੀਂ ਕਰ ਰਹੇ; ਜਿਸ ਤਰ੍ਹਾਂ ਲੁਧਿਆਣਾ ਮੈਡੀਕਲ ਕਾਲਜ ਦੀ ਅਤੇ ਜਲੰਧਰ ਦੀ ਗੱਲ ਹੈ? ਕੀ ਇਸ ਦੇ ਵਾਸਤੇ ਕੋਈ ਪਰਮਾਨੈਂਟ ਫੀਚਰ ਬਣਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਲੀਅਰ ਨਹੀਂ ਹੋ ਸਕਿਆ । ਇਹ ਅਕਾਡਮੀ ਸਰਕਾਰ ਨਹੀਂ ਖੋਲ੍ਹ ਰਹੀ । ਇਹ ਤਾਂ ਡਿਫੈਂਸ ਐਂਡ ਸਿਕਿਉਰਟੀ ਰਿਲੀਫ ਫ਼ੰਡ 1965 ਵਿਚ ਇਕੱਠਾ ਹੋਇਆ ਸੀ । ਉਸ ਦੀ ਯੂਟੀਲਾਈਜੇਸ਼ਨ ਨਹੀਂ ਹੋਈ ਸੀ । ਮਿਲਟਰੀ

---

** ਨਿਸ਼ਾਨ ਵਾਲਾ ਪ੍ਰਸ਼ਨ ਨੰ : 315 ਦਾ ਸਰਕਾਰ ਵਲੋਂ ਪਹਿਲਾਂ ਪ੍ਰਾਪਤ ਹੋਇਆ ਉੱਤਰ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**, (ਮੁੱਖ ਮੰਤਰੀ, ਪੰਜਾਬ) : (ੳ) ਨਹੀਂ ਜੀ ।

(ਅ) ਸਵਾਲ ਨਹੀਂ ਉਠਦਾ ।

ਦੇ ਵੱਡੇ ਵੱਡੇ ਰਿਟਾਇਰਡ ਆਫ਼ੀਸਰਜ਼, ਜਿਸ ਤਰ੍ਹਾਂ ਮੇਜਰ ਜਨਰਲ ਗੁਰਬਖਸ਼ ਸਿੰਘ, ਜਨਰਲ ਸਰਤਾਜ ਸਿੰਘ, ਜਨਰਲ ਗਿਆਨੀ ਆਦਿ, ਨੇ ਕਿਹਾ ਹੈ ਕਿ ਸਾਡੇ ਫੰਡਜ਼ ਦੀ ਪ੍ਰਾਪਰ ਯੂਟੀ-ਲਾਈਜੇਸ਼ਨ ਨਹੀਂ ਹੋ ਰਹੀ। ਇਸ ਲਈ ਇਸ ਫੰਡ ਨਾਲ ਇਕ ਅਕਾਡਮੀ ਬਣਾਉਣੀ ਚਾਹੀਦੀ ਹੈ। ਜਿਸ ਵਿਚ ਫੌਜੀਆਂ ਦੇ ਬੱਚਿਆਂ ਨੂੰ ਪ੍ਰਾਇਰਟੀ ਮਿਲੇ। ਅੱਜ ਕਲ ਕੰਪੀਟੀਸ਼ਨ ਦਾ ਯੁਗ ਹੈ ਔਰ ਅਸੀਂ ਚਾਹੁੰਦੇ ਹਾਂ ਕਿ ਸਰਵਿਸਿਜ਼ ਵਿਚ ਖਾਸ ਤੌਰ ਤੇ ਫੌਜ ਵਿਚ ਫੌਜੀਆਂ ਦੇ ਬੱਚੇ ਜ਼ਿਆਦਾ ਆ ਸਕਣ। ਇਸ ਦੇ ਨਾਲ ਇਹ ਵੀ ਉਨ੍ਹਾਂ ਨੇ ਫੈਸਲਾ ਕੀਤਾ ਕਿ ਆਈ. ਪੀ. ਐਸ., ਆਈ ਏ. ਐਸ. ਆਦਿ ਦੇ ਜਿਹੜੇ ਕੰਪੀਟੀਟਿਵ ਐਗਜ਼ਾਮ ਹਨ ਉਨ੍ਹਾਂ ਲਈ ਵੀ ਇਥੇ ਟਰੇਨਿੰਗ ਦਿੱਤੀ ਜਾਵੇਗੀ। ਇਹ ਇਤਨੀ ਵੱਡੀ ਸਕੀਮ ਹੈ, ਇਸ ਨੂੰ ਵੈਲਕਮ ਕਰਨਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਉਸ ਜ਼ਮੀਨ ਦੇ ਮਾਲਕਾਂ ਬਾਰੇ ਪੁੱਛਣਾ ਚਾਹੁੰਦਾ ਹਾਂ, ਜਿਸ ਇਲਾਕੇ ਵਿਚ ਇਸ ਅਕਾਡਮੀ ਵਾਸਤੇ ਜ਼ਮੀਨ ਸਿਲੈਕਟ ਕੀਤੀ ਗਈ ਹੈ। ਮੈਂ ਉਸ ਇਲਾਕੇ ਵਿਚ ਥੋੜ੍ਹਾ ਬਹੁਤ ਫਿਰਿਆ ਹਾਂ। ਕਈ ਲੋਕਾਂ ਨੇ ਇਹ ਰਿਪ੍ਰੇਜ਼ੈਂਟੇਸ਼ਨ ਕੀਤੀ ਹੈ ਕਿ ਇਸ ਜਗ੍ਹਾ ਤੇ ਸਾਡੀ ਫਰਟਾਈਲ ਜ਼ਮੀਨ ਹੈ। ਉਥੇ ਹੋਰ ਵੀ ਐਸੀ ਕਾਫੀ ਜ਼ਮੀਨ ਪਈ ਹੈ ਜਿਹੜੀ ਕਿ ਕਿਸੇ ਯੂਟੇਲਾਈਜੇਸ਼ਨ ਵਿਚ ਨਹੀਂ ਆ ਰਹੀ। ਇਸ ਲਈ ਅਗਰ ਸਾਈਟ ਚੇਂਜ ਕਰਨੀ ਪਵੇ ਤਾਂ ਕੀ ਚੀਫ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਡੀ. ਸੀ. ਸਾਹਿਬ ਨੂੰ ਇਨਸਟਰੱਕਸ਼ਨਜ਼ ਦੇ ਦਿੱਤੀਆਂ ਗਈਆਂ ਹਨ ਕਿ ਇਸ ਚੀਜ਼ ਦਾ ਧਿਆਨ ਰੱਖਿਆ ਜਾਵੇ ਅਤੇ ਜਿਤਨੀ ਵੱਧ ਤੋਂ ਵੱਧ ਫਰਟਾਈਲ ਜ਼ਮੀਨ ਬਚ ਸਕਦੀ ਹੈ ਉਸ ਨੂੰ ਬਚਾਉਣ ਦਾ ਯਤਨ ਕੀਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਇਹ ਫੈਕਟ ਨਹੀਂ ਕਿ ਸਾਰੇ ਦੇਸ਼ ਵਿਚ ਇਹ ਆਵਾਜ਼ ਉਠ ਰਹੀ ਹੈ ਕਿ ਪਬਲਿਕ ਸਕੂਲ ਬੰਦ ਹੋਣੇ ਚਾਹੀਦੇ ਹਨ ਕਿਉਂਕਿ ਇਹ ਸਕੂਲ ਐਲਾਈਟ ਕਲਾਸ ਪ੍ਰੋਡਿਊਸ ਕਰਦੇ ਹਨ। ਇਹ ਜਿਹੜੀ ਪ੍ਰੋਪੋਜ਼ਡ ਅਕੈਡਮੀ ਹੈ, ਜਿਸ ਢੰਗ ਨਾਲ ਇਹ ਬਣਾਈ ਜਾ ਰਹੀ ਹੈ, ਕਿ ਕੀ ਇਹ ਸੋ-ਕਾਲਡ ਪਬਲਿਕ ਇੰਸਟੀਚਿਊਸ਼ਨ ਨਹੀਂ ਹੋਵੇਗੀ ਅਤੇ ਐਲਾਈਟ ਕਲਾਸ ਨਹੀਂ ਪ੍ਰੋਡਿਊਸ ਕਰੇਗੀ ਕਿਉਂਕਿ ਉਥੇ ਅਫਸਰਾਂ ਦੇ ਮੁੰਡਿਆਂ ਨੂੰ ਹੀ ਟਰੇਨਿੰਗ ਮਿਲੇਗੀ ਅਤੇ ਇਸ ਅਕੈਡਮੀ ਲਈ ਪੈਸੇ ਵੀ ਇਸ ਫੰਡ ਦੇ ਵਿਚੋਂ ਜਾਣੇ ਹਨ ? ਅਖਬਾਰਾਂ ਦੇ ਮੁਤਾਬਿਕ ਸਰਕਾਰ ਨੇ ਇਹ ਫੈਸਲਾ ਕੀਤਾ ਹੈ :

All Government Departments will render service free of charge to this project of public importance.

ਮੈਂ ਚੀਫ ਮਨਿਸਟਰ ਸਾਹਿਬ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਜੇ ਇਹ ਸਿਰਫ ਅਫਸਰਾਂ ਦੇ ਬੱਚਿਆਂ ਲਈ ਹੀ ਅਕੈਡਮੀ ਹੋਵੇਗੀ ਤਾਂ ਕੀ ਇਹ ਨਾਭਾ ਪਬਲਿਕ ਸਕੂਲ ਵਾਂਗ ਪਬਲਿਕ ਇੰਸਟੀਚਿਊਸ਼ਨ ਨਹੀਂ ਹੋਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬਿਲਕੁਲ ਪਬਲਿਕ ਸਕੂਲ ਨਹੀਂ ਹੋਵੇਗਾ। ਅਸੀਂ ਤਾਂ ਇੱਥੋਂ ਤੱਕ ਕਰ ਦਿੱਤਾ ਹੈ ਕਿ ਹਰ ਬਲਾਕ ਨੂੰ ਰਿਪ੍ਰੇਜ਼ੈਂਟੇਸ਼ਨ ਦੇਣੀ ਹੈ। ਜੇ ਇਸਦੇ ਵਿਚ 500 ਲੜਕੇ ਦਾਖਲ ਹੋਣੇ ਹਨ ਤਾਂ ਅਸੀਂ ਕੋਸ਼ਿਸ਼ ਇਹ ਕਰਨੀ ਹੈ ਕਿ ਹਰ ਬਲਾਕ ਨੂੰ ਪਰੈਫਰੈਂਸ ਦਿੱਤੀ ਜਾਵੇ। ਗਰੀਬ ਫੌਜੀਆਂ ਦੇ ਬੱਚੇ ਦਾਖਲ ਹੋਣ। ਇਹ ਪਹਿਲੀ ਦਫਾ ਹੋਇਆ ਹੈ ਕਿ ਗਰੀਬ ਫੌਜੀਆਂ ਦੇ ਬੱਚਿਆਂ ਨੂੰ ਇਤਨੀ ਵਧੀਆ ਤਾਲੀਮ ਦੇਣ ਦਾ ਪੰਜਾਬ ਸਰਕਾਰ ਨੇ ਯਤਨ ਕੀਤਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਗ਼ਰੀਬ ਫੌਜੀਆਂ ਕੋਲ ਸਾਧਨ ਨਹੀਂ ਹੁੰਦੇ। ਜਿਹੜੇ ਗਰੀਬ ਫੌਜੀਆਂ ਦੇ ਬੱਚੇ ਇਥੇ ਦਾਖ਼ਲ ਹੋਣਗੇ ਕੀ ਉਨ੍ਹਾਂ ਦੀ ਪੜ੍ਹਾਈ ਵਾਸਤੇ ਵਜ਼ੀਫੇ ਦੇਣ ਦਾਂ ਸਰਕਾਰ ਪ੍ਰਬੰਧ ਕਰੇਗੀ ਅਤੇ ਇਸ ਚੀਜ਼ ਨੂੰ ਮੁੱਖ ਰਖਦੇ ਹੋਏ ਗ਼ਰੀਬਾਂ ਦੇ ਬੱਚਿਆਂ ਨੂੰ ਇਥੇ ਫਰੀ ਐਜੂਕੇਸ਼ਨ ਦੇਣ ਲਈ ਸਰਕਾਰ ਪ੍ਰਬੰਧ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਭ ਤੋਂ ਵੱਡੀ ਖੂਬੀ ਇਸ ਅਕੈਡਮੀ ਦੀ ਇਹ ਹੈ ਕਿ ਇਥੇ ਗਰੀਬਾਂ ਦੇ ਬੱਚਿਆਂ ਨੂੰ ਮੁਫਤ ਤਾਲੀਮ ਦਿੱਤੀ ਜਾਵੇਗੀ। ਜਿਹੜੀ ਤਾਲੀਮ ਅਮੀਰਾਂ ਦੇ ਬੱਚੇ ਹਜ਼ਾਰ ਹਜ਼ਾਰ ਰੁਪਏ ਮਹੀਨਾ ਦੇ ਕੇ ਲੈਂਦੇ ਹਨ, ਉਹ ਤਾਲੀਮ ਇਥੇ ਗਰੀਬਾਂ ਦੇ ਬੱਚਿਆਂ ਨੂੰ ਮੁਫਤ ਦਿੱਤੀ ਜਾਵੇਗੀ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਸ ਅਕੈਡਮੀ ਵਿਚ 500 ਸਟੂਡੈਂਟਸ ਦਾਖਲ ਹੋਣਗੇ। ਕੀ ਇਹ ਸਾਰੇ ਫੌਜੀਆਂ ਦੇ ਬੱਚੇ ਹੋਣਗੇ ਜਾਂ ਹੋਰ ਵੀ ਲਏ ਜਾਣਗੇ ? ਜੇ ਦੂਸਰੇ ਬੱਚੇ ਲਏ ਜਾਣਗੇ ਤਾਂ ਕਿਸ ਰੇਸ਼ੋ ਦੇ ਹਿਸਾਬ ਨਾਲ ਲਏ ਜਾਣਗੇ ?

**ਮੁੱਖ ਮੰਤਰੀ** : ਇਸ ਦੇ ਵਿਚ 50% ਬੱਚੇ ਫੌਜੀਆਂ ਦੇ ਹੋਣਗੇ। 10% ਇਸ ਫੰਡ ਦੇ ਬੈਨੀਫਿਸ਼ਰੀਜ਼ ਦੇ ਬੱਚੇ ਹੋਣਗੇ ਜਿਵੇਂ ਕਿ ਬੰਬਾਰਡਮੈਂਟ ਨਾਲ ਕਈ ਫੈਮਿਲੀਜ਼ ਨੂੰ ਨੁਕਸਾਨ ਹੋਇਆ ਹੈ ਜਾਂ ਹੋਮ ਗਾਰਡ ਜਾਂ ਪੁਲਿਸ ਵਾਲਿਆਂ ਦੇ ਬੱਚੇ ਹਨ। ਬਾਕੀ 40% ਸੀਟਾਂ ਅਸੀਂ ਉਪਨ ਰਖਾਂਗੇ।

**श्री अ. विश्वनाथन** : स्पीकर साहिब, डांग साहिब के सप्लीमैंटरी का जवाब आना चाहिए। मैं आपके द्वारा मुख्य मन्त्री से यह पूछना चाहता हूँ कि क्या कोई पाबंदी रखी है कि इस रैंक तक के अफसरों के बच्चे इस अकैडमी में दाखिल नही किए जाएंगे? जिन अफसरों के बच्चे नैनीताल डलहौजी, मसूरी में पढ़ते हैं उनके बच्चे इस अकैडमी में दाखिल न हो सकें, इसके लिए क्या प्रबंध किया है?

मुख्य मन्त्री : इस चीज को सामने रखते हुए यह फैसला किया है कि हर बलाक से बच्चे लिए जाएं। हर बलाक में जरनेल, ब्रगेडियर, करनल नहीं होते। हमने तो गरीबों के बच्चों को यहां तालीम देनी है।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜੇ ਲੜਕੇ ਯੂਨੀਵਰਸਿਟੀ ਦੇ ਇਮਤਿਹਾਨਾਂ ਵਿਚ ਟਾਪ ਪੋਜੀਸ਼ਨ ਲੈਂਦੇ ਹਨ, ਚਾਹੇ ਉਹ ਪੰਜਾਬੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ ਜਾਂ ਗੁਰੂ ਨਾਨਕ ਯੂਨੀ-ਵਰਸਿਟੀ ਦੇ ਬੱਚੇ ਹਨ, ਕੀ ਉਨ੍ਹਾਂ ਲੜਕਿਆਂ ਵਾਸਤੇ ਵੀ ਕੋਈ ਪਰੈਫਰੈਂਸ ਦਿੱਤੀ ਜਾਵੇਗੀ, ਬੇਸ਼ਕ ਉਹ ਕਿਸੇ ਵੀ ਯੂਨੀਵਰਸਿਟੀ ਦੇ ਲੜਕੇ ਹੋਣ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਦੁਬਾਰਾ ਕਰ ਦੇਣ। ਮੈਂ ਕਲੀਅਰ ਨਹੀਂ ਹੋਇਆ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀਆਂ ਵਿਚੋਂ ਜਿਹੜੇ ਲੜਕੇ ਫਸਟ ਆਉਂਦੇ ਹਨ ਭਾਵੇਂ ਉਹ 8ਵੀਂ ਦਾ ਇਮਤਿਹਾਨ ਹੋਵੇ, ਪੰਜਵੀ ਦਾ ਇਮਤਿਹਾਨ ਹੋਵੇ, ਦਸਵੀਂ ਦਾ

ਇਮਤਿਹਾਨ ਹੋਵੇ ਜਾਂ ਐਫ. ਏ., ਬੀ. ਏ. ਦਾ ਇਮਤਿਹਾਨ ਹੋਵੇ । ਕੀ ਉਨ੍ਹਾਂ ਨੂੰ ਇਸ ਸਕੂਲ ਵਿਚ ਦਾਖਲ ਕਰਨ ਵਾਸਤੇ ਕੁਝ ਸੀਟਾਂ ਰੀਜ਼ਰਵ ਕੀਤੀਆਂ ਜਾਣਗੀਆਂ, ਜੇ ਉਹ ਲੜਕੇ ਗਰੀਬਾਂ ਦੇ ਹੋਣ ?

**ਸ਼੍ਰੀ ਸਪੀਕਰ** : ਇਹ ਤਾਂ ਸਕੂਲ ਦੀ ਗਲ ਚਲ ਰਹੀ ਹੈ । ਯੂਨੀਵਰਸਿਟੀ ਦੇ ਸਟੂਡੈਂਟਸ ਦਾ ਇਸ ਨਾਲ ਕੀ ਤੁਅੱਲਕ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਇਹ ਗੱਲ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਇਸ ਅਕੈਡਮੀ ਵਿਚ ਅਫ਼ਸਰਾਂ ਦੇ ਬੱਚੇ ਨਹੀਂ ਬਲਕਿ ਛੋਟੇ ਫੌਜੀਆਂ ਦੇ ਬੱਚੇ ਦਾਖ਼ਲ ਕਰਨੇ ਹਨ, ਕੀ ਹਰੀਜਨਾਂ ਅਤੇ ਬੈਕਵਰਡ ਕਲਾਸਾਂ ਦੇ ਬੱਚਿਆਂ ਵਾਸਤੇ ਵੀ, ਜਿਸ ਤਰ੍ਹਾਂ ਬਾਕੀ ਜਗਾ ਵਿਚ ਵੀ 30% ਰਿਜ਼ਰਵੇਸ਼ਨ ਹੈ, ਰਿਜ਼ਰਵੇਸ਼ਨ ਦੇ ਬੇਸਿਜ਼ ਤੇ ਸੀਟਾਂ ਰੱਖੀਆਂ ਜਾਣਗੀਆਂ ?

**ਮੁੱਖ ਮੰਤਰੀ** : ਜ਼ਰੂਰ ਧਿਆਨ ਰਖਾਂਗੇ ਜੀ ।

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਅਤੇ ਡਾਕਟਰ ਕੇਵਲ ਕ੍ਰਿਸ਼ਨ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ਼੍ਰੀ ਸਪੀਕਰ** : ਬਹੁਤ ਸਵਾਲ ਹੋ ਗਏ ਹਨ । (ਵਿਘਨ) ਡਾਂਗ ਸਾਹਿਬ, ਤੁਸੀਂ ਸਪਲੀਮੈਂਟਰੀ ਕਰ ਲਓ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਅਕੈਡਮੀ ਵਿਚ ਗਰੀਬਾਂ ਦੇ ਬੱਚੇ ਦਾਖਲ ਕੀਤੇ ਜਾਣਗੇ ਅਤੇ ਉਨ੍ਹਾਂ ਨੂੰ ਉਹ ਐਜੂਕੇਸ਼ਨ ਦਿੱਤੀ ਜਾਵੇਗੀ ਜਿਹੜੀ ਕਿ ਅਮੀਰਾਂ ਦੇ ਬੱਚੇ ਇਕ, ਇਕ ਹਜ਼ਾਰ ਰੁਪਏ ਖ਼ਰਚ ਕੇ ਲੈ ਸਕਦੇ ਹਨ । ਇਨ੍ਹਾਂ ਨੂੰ ਪੂਰੀ ਵਾਕਫ਼ੀਅਤ ਹੋਵੇਗੀ ਕਿ ਨਾਭੇ ਪਬਲਿਕ ਸਕੂਲ ਵਿਚ ਵੀ ਕੁਝ ਗ਼ਰੀਬਾਂ ਦੇ ਬੱਚੇ ਦਾਖ਼ਲ ਕੀਤੇ ਜਾਂਦੇ ਹਨ । ਪਰ ਉਥੇਐਜੂਕੇਸ਼ਨ ਦੇਣ ਦਾ ਸਿਸਟਮ ਹੀ ਐਸਾ ਹੈ ਕਿ ਜਦੋਂ ਗਰੀਬਾਂ ਦੇ ਬੱਚੇ ਉਸ ਸਕੂਲ ਵਿਚੋਂ ਪੜ੍ਹ ਕੇ ਨਿਕਲਦੇ ਹਨ ਤਾਂ ਉਹ ਗ਼ਰੀਬਾਂ ਦੇ ਦੁਸ਼ਮਨ ਹੁੰਦੇ ਹਨ । ਉਹ ਗ਼ਰੀਬਾਂ ਦੇ ਨੇੜੇ ਬੈਠਣਾ ਵੀ ਪਸੰਦ ਨਹੀਂ ਕਰਦੇ । ਕੀ ਚੀਫ ਮਨਿਸਟਰ ਸਾਹਿਬ ਇਹ ਗੱਲ ਐਨਸ਼ੋਅਰ ਕਰਨਗੇ ਕਿ ਇਸ ਅਕੈਡਮੀ ਵਿਚ ਕਿਸੇ ਨੂੰ ਐਲਾਈਟ ਐਜੂਕੇਸ਼ਨ ਨਹੀਂ ਦਿੱਤੀ ਜਾਵੇਗੀ ? ਕੀ ਉਥੇ ਇਸ ਕਿਸਮ ਦੀ ਐਜੂ-ਕੇਸ਼ਨ ਦਿੱਤੀ ਜਾਵੇਗੀ ਕਿ ਜਦੋਂ ਉਹ ਬਾਹਰ ਨਿਕਲਣ ਤਾਂ ਉਹ ਗਰੀਬਾਂ ਦੀ ਸਰਵਿਸ ਕਰਨ ਵਿਚ ਫ਼ਖ਼ਰ ਮਹਿਸੂਸ ਕਰਨ ਅਤੇ ਇਹ ਨਾ ਸਮਝਣ ਕਿ ਅਸੀਂ ਗ਼ਰੀਬਾਂ ਵਿਚੋਂ ਨਿਕਲ ਕੇ ਉਪਰਲੀ ਕਲਾਸ ਵਿਚ ਚਲੇ ਗਏ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਅਕੈਡਮੀ ਵਿਚ ਜਿਹੜੀ ਐਜੂਕੇਸ਼ਨ ਦਿੱਤੀ ਜਾਣੀ ਹੈ ਇਸ ਦਾ ਵੱਡਾ ਨਿਸ਼ਾਨਾ ਇਹ ਹੈ ਕਿ ਆਮ ਗ਼ਰੀਬਾਂ ਦੇ ਬੱਚੇ ਜਿਹੜੇ ਕਿ ਕੰਪੀਟੀਸ਼ਨਾਂ ਵਿਚ ਗਜ਼ਟਿਡ ਪੋਸਟਾਂ ਲੈਫਟੀਨੈਂਟ, ਨੇਵੀ ਜਾਂ ਏਅਰ ਫੋਰਸ ਵਿਚ, ਆਈ. ਏ. ਐਸ. ਆਈ.ਪੀ.ਐਸ., ਇੰਡੀਅਨ ਫਾਰਨ ਸਰਵਿਸ ਵਿਚ ਨਹੀਂ ਆ ਸਕਦੇ, ਕਿਉਂਕਿ ਉਨ੍ਹਾਂ ਨੂੰ ਅੱਛੇ ਸਟੈਂਡਰਡ ਦੀ ਤਾਲੀਮ ਨਹੀਂ ਮਿਲਦੀ ; ਉਨ੍ਹਾਂ ਨੂੰ ਇਹ ਮਿਲੇ । ਇਸ ਅਕੈਡਮੀ ਵਿਚ ਗਰੀਬਾਂ ਦੇ ਬੱਚਿਆਂ ਨੂੰ ਵੱਡੀਆਂ ਵੱਡੀਆਂ ਪੁਜ਼ੀਸ਼ਨਾਂ ਲੈਣ ਵਾਸਤੇ ਟਰੇਨਿੰਗ ਦਿੱਤੀ ਜਾਵੇਗੀ ।

**ਸਰਦਾਰ ਦਲਬੀਰ ਸਿਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ 1976 ਵਿਚ ਗਰੀਬਾਂ ਨੂੰ ਕਾਨੂੰਨੀ ਸਹੂਲਤ ਦੇਣ ਵਾਸਤੇ ਡਿਪਟੀ ਡਾਇਰੈਕਟਰ ਬਣਾਇਆ ਗਿਆ ਸੀ। ਲੱਖਾਂ ਰੁਪਏ ਖਰਚ ਕੀਤੇ ਜਾਂਦੇ ਹਨ। ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਦ ਉਹ ਡਿਪਟੀ ਡਾਇਰੈਕਟਰ ਗ਼ਰੀਬਾਂ ਦੀ ਸਹੀ ਵਕਾਲਤ ਨਹੀਂ ਕਰ ਸਕਦਾ ਤਾਂ ਕੀ ਉਸ ਨੂੰ ਲਾਹ ਕੇ ਗ਼ਰੀਬਾਂ ਦਾ ਜਾਂ ਕੋਈ ਸ਼ਡਿਊਲਡ ਕਾਸਟ ਅਫਸਰ ਲਾਉਣਗੇ ਅਤੇ ਇਨਸਾਫ ਦੇਣ ਦੀ ਕਿਰਪਾ ਕਰਨਗੇ ?

**ਸ੍ਰੀ ਸਪੀਕਰ** : ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਉਠਦਾ ਨਹੀਂ।

**श्री अ. विश्वनाथन** : अभी मुख्य मन्त्री जी ने कहा है कि इस अकैडमी में गरीबों के बच्चे लिये जायेंगे। जब उसके ट्रस्ट के Ex-officio Chairman Chief Minister खुद होंगे, फाईनांस सैक्रेटरी और दूसरे I.A.S. Officers मैम्बर होंगे, Lieutenets Colonels, Generals मैम्बरज़ होंगे तो गरीबों के बच्चे वहां कैसे दाखल होंगे ? क्या मुख्य मंत्री जी यह आश्वासन देंगे कि गरीबों के रिप्रजैंटेटिवज़ भी इस में लिए जायेंगे और उनकी क्या प्रसैंटेज होगी ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਗ਼ਰੀਬਾਂ ਦਾ ਨੁਮਾਇੰਦਾ ਚੁਣ ਕੇ ਇਥੇ ਆਇਆ ਹਾਂ

---

STARRED QUESTION NO. 184

**Mr. Speaker** : Extension has been asked for in respect of Starred Question No. 184.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਾਰੀ ਇਨਫਰਮੇਸ਼ਨ ਸਕੱਤਰੇਤ ਵਿਚ ਹੈ। ਮੈਂ ਤੁਹਾਡੇ ਧਿਆਨ ਵਿਚ ਇਹ ਗਲ ਲਿਆਉਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਉਨ੍ਹਾਂ ਨੇ ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਹੈ।

---

**ਰਾਜ ਦੇ ਮੈਡੀਕਲ ਕਾਲਜਾਂ ਵਿਚ ਵਿਭਾਗੀ ਮੁੱਖੀਆਂ ਦੀਆਂ ਆਸਾਮੀਆਂ ਖ਼ਤਮ ਕਰਨਾ**

*185. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਇੰਡੀਅਨ ਮੈਡੀਕਲ ਕੌਂਸਲ ਮੈਡੀਕਲ ਕਾਲਜਾਂ ਵਿਚ ਵਿਭਾਗਾਂ ਦੇ ਮੁੱਖੀ ਰੱਖਣ ਦੀ ਪ੍ਰਣਾਲੀ ਨੂੰ ਖ਼ਤਮ ਕਰਨਾ ਚਾਹੁੰਦੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਰਾਜ ਦੇ ਸਰਕਾਰੀ ਮੈਡੀਕਲ ਕਾਲਜਾਂ ਵਿਚੋਂ ਉੱਕਤ ਪ੍ਰਣਾਲੀ ਖ਼ਤਮ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਆਤਮਾ ਸਿਘ (ਵਿਕਾਸ ਅਤੇ ਪੰਚਾਇਤ ਮੰਤਰੀ)** : (ੳ) ਨਹੀਂ ਜੀ।

(ਅ) ਸਵਾਲ ਨਹੀਂ ਉਠਦਾ।

---

For Starred Question No. 184 and reply thereto, please see debate dated 29th March, 1978.

DEEP TUBEWELL IRRIGATION SCHEME FOR KANDI-PALAHI AREA OF DHAR BLOCK

***256. Shri Om Parkash Bhardwaj** : Will the Chief Minister be pleased to state :—

(a) whether the Government has finalised the scheme for deep tube-well irrigation for the Kandi-Palahi Area of Dhar Block;

(b) if the reply to part (a) above be in affirmative, the time by which it is likely to be implemented ?

**Sardar Parkash Singh Badal** : (a) No.

(b) Does not arise.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਇਸ ਵੇਲੇ ਕੋਈ ਸਕੀਮ ਨਹੀਂ। ਕੀ ਆਉਣ ਵਾਲੇ ਦਿਨਾ ਵਿਚ ਜਦੋਂ ਥੀਨ ਡੈਮ ਨੇ ਬਣ ਜਾਣਾ ਹੈ ਅਤੇ ਸ਼ਾਹਪੁਰ ਬੈਰੇਜ ਨੇ ਬਣਨਾ ਹੈ ਤਾਂ ਕੰਡੀ ਦਾ ਇਲਾਕਾ ਖਾਸ ਤੌਰ ਤੇ ਦੋ ਦਰਿਆਵਾਂ ਵਿਚ ਘਿਰ ਜਾਏਗਾ; ਇਕ ਪਾਸੇ ਰਾਵੀ ਦਰਿਆ ਹੋਵੇਗਾ ਅਤੇ ਦੂਜੇ ਪਾਸੇ ਚੱਕੀ ਦਰਿਆ ਹੋਵੇਗਾ, ਕੀ ਇਸ ਇਲਾਕੇ ਦੇ ਪਿੰਡਾਂ ਨੂੰ ਲਿਫਟ ਇਰੀਗੇਸ਼ਨ ਰਾਹੀਂ ਪਾਣੀ ਦੇਣ ਵਾਸਤੇ ਕੋਈ ਸਕੀਮ ਬਣਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਪੁਛਿਆ ਸੀ ਕਿ ਕੀ ਕੋਈ ਸਕੀਮ ਫਾਈਨੇਲਾਈਜ਼ ਹੋ ਗਈ ਹੈ ਜਾਂ ਨਹੀਂ ਹੋਈ। ਇਕ ਸਕੀਮ ਟਿਊਬਵੈਲ ਕਾਰਪੋਰੇਸ਼ਨ ਬਣਾ ਰਹੀ ਹੈ ਅਤੇ ਇਹ ਅੰਡਰ ਪਰੇਪਰੇਸ਼ਨ ਹੈ। ਜਦੋਂ ਸਕੀਮ ਪਰੀਪੇਅਰ ਹੋ ਗਈ ਤਾਂ ਬੋਰਡ ਆਫ ਡਾਇਰੈਕਟਰਜ਼ ਕੋਲ ਜਾਵੇਗੀ। ਫਾਇਨਾਨਸ਼ੀਅਲ ਇਨਸਟੀਚਿਊਸ਼ਨਜ਼ ਦੇ ਜ਼ਰੀਏ ਐਗਰੀਕਲਚਰਲ ਰੀਫਾਇਨਾਂਸ ਕਾਰਪੋਰੇਸ਼ਨ ਕੋਲ ਫੰਡਜ਼ ਵਾਸਤੇ ਭੇਜੀ ਜਾਵੇਗੀ। ਫੰਡਜ਼ ਮਿਲਣ ਤੋਂ ਬਾਅਦ ਸਕੀਮ ਚਾਲੂ ਕਰ ਦਿੱਤੀ ਜਾਵੇਗੀ।

**ਸ੍ਰੀ ਓਮ ਪਰਕਾਸ਼ ਭਾਰਦਵਾਜ** : ਮੈਂ, ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਤਨਾ ਸਮਾਂ ਇਸ ਸਕੀਮ ਨੂੰ ਚਾਲੂ ਕਰਨ ਲਈ ਲੱਗ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਤਾਂ ਪੰਜਾਬ ਸਰਕਾਰ ਦਾ ਅਤੇ ਟਿਊਬਵੈਲ ਕਾਰਪੋਰੇਸ਼ਨ ਦਾ ਤੁਅੱਲਕ ਹੈ, ਅਸੀਂ ਜਲਦੀ ਕਰਾਂਗੇ। ਪਰ ਕਿਉਂਕਿ ਇਹ ਕੇਸ ਉਪਰ ਜਾਣਾ ਹੈ, ਇਸ ਵਾਸਤੇ ਅਸੀਂ ਕੋਸ਼ਿਸ਼ ਕਰਾਂਗੇ, ਯਤਨ ਕਰਾਗੇ ਲੇਕਿਨ ਇਹ ਚੀਜ਼ ਡਿਪੈਂਡ ਕਰਦੀ ਹੈ ਐਗਰੀਕਲਚਰਲ ਰੀਫਾਈਨਾਂਸ ਕਾਰਪੋਰੇਸ਼ਨ ਤੇ ਕਿ ਉਹ ਕਿਤਨੀ ਕੁ ਜਲਦੀ ਕਰਦੇ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਭਾਰਦਵਾਜ ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ ਹੈ ਕਿ ਸਾਡੇ ਇਲਾਕੇ ਬਲਾਚੌਰ ਔਰ ਗੜ੍ਹਸ਼ੰਕਰ ਵਗੈਰਾ ਵਿਚ ਇਸ ਤਰ੍ਹਾਂ ਦੇ ਟਿਊਬਵੈਲ ਲਗਾਏ ਗਏ ਔਰ ਉਹ ਫੇਲ੍ਹ ਹੋ ਰਹੇ ਹਨ। ਉਹ ਸਿੰਜਾਈ ਪੂਰੀ ਨਹੀਂ ਕਰ ਸਕਦੇ। ਜੇਕਰ ਇਹ ਲਿਫਟ ਇਰੀਗੇਸ਼ਨ ਦੀ ਸਕੀਮ ਦੀ ਗੱਲ ਕਰਦੇ ਤਾਂ ਤੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਸਮਝ ਆਉਂਦੀ । ਦਰਅਸਲ ਸਾਡੇ ਇਲਾਕਿਆਂ ਵਿਚ ਰੋਪੜ ਜਾਂ ਹੁਸ਼ਿਆਰਪੁਰ ਵਿਚ ਜਿਹੜੇ ਟਿਊਬਵੈਲ ਲੱਗੇ ਹਨ ਕੀ ਮੁੱਖ ਮੰਤਰੀ ਸਾਹਿਬ ਪਹਿਲਾਂ ਉਨ੍ਹਾਂ ਦੀ ਇਨਕੁਆਇਰੀ ਕਰਾਉਣਗੇ ਕਿ ਆਇਆ ਉਹ ਵਾਇਬਲ ਹਨ, ਇਲਾਕੇ ਦੀ ਪਾਣੀ ਦੀ ਘਾਟ ਨੂੰ ਪੂਰਾ ਕਰਦੇ ਹਨ ਜਾਂ ਨਹੀਂ ਕਰਦੇ, ਜੇਕਰ ਨਹੀਂ ਕਰਦੇ ਤਾਂ ਕਿਉਂ ਨਹੀਂ ਕਰਦੇ ? ਕੀ ਇਹ ਇਸ ਤਰ੍ਹਾਂ ਦੀ ਪਹਿਲਾਂ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਮੇਰੇ ਨੋਟਿਸ ਵਿਚ ਆਈ ਹੈ ਕਿ ਜਿਤਨੇ ਅੱਛੇ ਤਰੀਕੇ ਨਾਲ ਉਨ੍ਹਾਂ ਟਿਊਬਵੈਲਾਂ ਨੂੰ ਕੰਮ ਕਰਨਾ ਚਾਹੀਦਾ ਹੈ ਔਰ ਜਿਤਨਾ ਏਰੀਆ ਸੈਰਾਬ ਕਰਨਾ ਚਾਹੀਦਾ ਹੈ ਉਹ ਨਹੀਂ ਕਰ ਰਹੇ । ਮੈਂ ਉਸ ਦੇ ਫੈਕਟਸ ਮੰਗਵਾਏ ਹਨ ਕਿ ਕਿਤਨਾ ਖਰਚਾ ਹੋਇਆ ਹੈ ਔਰ ਕਿਤਨਾ ਏਰੀਆ ਸੈਰਾਬ ਹੁੰਦਾ ਹੈ । ਮੈਂ ਜ਼ਰੂਰ ਫਰਦਰ ਇਸ ਤਰ੍ਹਾਂ ਦੀਆਂ ਸਕੀਮਾਂ ਬਣਾਉਣ ਤੋਂ ਪਹਿਲਾਂ ਇਹ ਚੀਜ਼ ਧਿਆਨ ਵਿਚ ਰਖਾਂਗਾ ।

**ਸ੍ਰੀ ਗਿਆਨ ਚੰਦ ਵੈਦ ;** ਸਪੀਕਰ ਸਾਹਿਬ, ਸੰਨ 1969-70 ਵਿਚ ਭੀਮਪੁਰ ਵਾਸਤੇ ਸਕੀਮ ਮਨਜ਼ੂਰ ਹੋਈ ਸੀ, ਉਸ ਸਕੀਮ ਨੂੰ ਕਦੋਂ ਤਕ ਚਾਲੂ ਕਰ ਦੇਣਗੇ ?

**ਸ੍ਰੀ ਸਪੀਕਰ :** ਵੈਦ ਸਾਹਿਬ, ਮਾਈਕ ਨੂੰ ਨੇੜੇ ਕਰ ਲਵੋ । ਤੁਹਾਡਾ ਸਵਾਲ ਸੁਣਿਆ ਨਹੀਂ ।

**ਸ੍ਰੀ ਗਿਆਨ ਚੰਦ ਵੈਦ :** ਸਪੀਕਰ ਸਾਹਿਬ, ਜਦੋਂ ਸੰਨ 1969-70 ਵਿਚ ਇਹ ਮੁੱਖ ਮੰਤਰੀ ਸਨ ਤਾਂ ਪਹਿਲੀ ਵਾਰੀ ਨਹਿਰ ਉਪਰ ਭੀਮਪੁਰ ਦੇ ਸਥਾਨ ਤੇ ਲਿਫਟ ਇਰੀਗੇਸ਼ਨ ਸਕੀਮ ਚਾਲੂ ਹੋਈ ਸੀ । ਉਥੇ ਮਸ਼ੀਨਰੀ ਪਈ ਹੈ ਪਰ ਚਲ ਨਹੀਂ ਰਹੀ । ਇਸ ਲਈ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਸਕੀਮ ਨੂੰ ਕਦੋਂ ਤਕ ਚਾਲੂ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ :** ਇਸ ਸਵਾਲ ਵਿਚੋਂ ਤਾਂ, ਸਪੀਕਰ ਸਾਹਿਬ, ਇਨ੍ਹਾਂ ਦਾ ਇਹ ਸਵਾਲ ਨਹੀਂ ਉਠਦਾ । ਲੇਕਿਨ ਮੈਂ ਇਸ ਬਾਰੇ ਵਾਕਫੀਅਤ ਲੈ ਲਵਾਂਗਾ । ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਮੇਰੇ ਕੋਲ ਆ ਜਾਣ ।

**प्रिंसिपल ओम प्रकाश बग्गा :** स्पीकर साहिब, कलेरम से दादा तक जितने ट्यूबवैल हैं उन में से एक आधे के सिवाय सभी खराब पड़े हैं । क्या उनकी मुरम्मत का प्रबन्ध किया जाएगा ? दूसरा यह कि जहां कांग्रेस सरकार ने ट्यूबवैलों का सामान पहले लगाया और बाद में वह उस सामान को उठा कर चले गए, क्या वह सामान भी वापिस लिया जाएगा और वहां लगाया जाएगा ताकि लोग और डन्गर जो छपड़ों से पानी पीते हैं वह अच्छा पानी पी सकें ना कि वह छपड़ों से ही पानी पीते रहें ?

(कोई उत्तर नहीं आया)

---

LAND DAMAGED DUE TO WATER-LOGGING IN VILLAGE JHOKE SARKARI, SAIDOKE AHAL, DISTRICT FARIDKOT

*273. **Sardar Manmohan Singh Brar** : Will the Chief Minister be pleased to state:—

(a) whether the lands of villages Jhoke Sarkari, Saidoke Ahal

etc., district Faridkot have been damaged due to water-logging because of breaches in the lining of Bikaner Canal at different places if so, the steps being taken by the Government to save the land from water-logging;

(b) whether the Government propose to take any steps for taking over the work of repair etc., of the lining of the said canal ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । ਬੀਕਾਨੇਰ ਨਹਿਰ ਦੀ ਟੁੱਟੀ ਹੋਈ ਲਾਈਨਿੰਗ ਤੋਂ ਪਾਣੀ ਸਿੰਮਣ ਦੇ ਕਾਰਨ ਪਿੰਡ ਝੋਕੇ ਸਰਕਾਰੀ ਅਤੇ ਸੈਦੋਕੇ ਅਹਿਲ ਆਦਿ ਜੋ ਜ਼ਿਲ੍ਹਾ ਫਰੀਦਕੋਟ ਵਿਚ ਪੈਂਦੇ ਹਨ, ਦੀ ਜ਼ਮੀਨ ਸੇਮ ਦੇ ਫਲਸਰੂਪ ਬਰਬਾਦ ਹੋ ਗਈ ਹੈ । ਬੀਕਾਨੇਰ ਨਹਿਰ ਦੇ ਬਰਾਬਰ ਇਕ ਨਵੀਂ ਪੱਕੀ ਨਹਿਰ ਉਸਾਰਨ ਦੀ ਤਜਵੀਜ਼ ਖੋਜ ਅਧੀਨ ਹੈ

(ਅ) ਜਿੱਥੇ ਕਿਤੇ ਸੰਭਵ ਹੋਵੇ, ਟੁੱਟੀ ਹੋਈ ਲਾਈਨਿੰਗ ਦੀ ਮੁਰੰਮਤ ਕਰ ਦਿੱਤੀ ਜਾਂਦੀ ਹੈ ।

**ਸਰਦਾਰ ਪ੍ਰਿਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸੇਮ ਨਾਲ ਜਿਹੜੀ ਕਿਸਾਨਾਂ ਦੀ ਫਸਲ ਖ਼ਰਾਬ ਹੋਈ ਹੈ ਅਤੇ ਜ਼ਮੀਨ ਖਰਾਬ ਹੋਈ ਹੈ ਆਇਆ ਉਨ੍ਹਾਂ ਨੂੰ ਸਰਕਾਰ ਮੁਆਵਜ਼ਾ ਦੇਣ ਲਈ ਤਿਆਰ ਹੈ ?

**ਮੁੱਖ ਮੰਤਰੀ** : ਇਸ ਤਰ੍ਹਾਂ ਦੀ ਕੋਈ ਵੀ ਸਕੀਮ ਇਸ ਵੇਲੇ ਸਰਕਾਰ ਦੇ ਜ਼ੇਰੇ ਗੌਰ ਨਹੀਂ ਹੈ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਨਹਿਰ ਬੀਕਾਨੇਰ ਦੇ ਲਾਗੇ ਲਾਗੇ ਈਸਟਰਨ ਕੈਨਾਲ ਜਾਂਦੀ ਹੈ । ਦੋ ਨਹਿਰਾਂ ਹਨ । ਉਨ੍ਹਾਂ ਦੇ ਲਾਗੇ ਲਾਗੇ ਜ਼ਮੀਨਾਂ ਦਾ ਨੁਕਸਾਨ ਹੁੰਦਾ ਹੈ । ਉਹ ਨਹਿਰ ਕੱਚੀ ਸੀ ਔਰ ਇਕ ਸਕੀਮ ਬਣੀ ਸੀ ਕਿ ਉਸ ਨਹਿਰ ਨੂੰ ਪੱਕਾ ਬਣਾਇਆ ਜਾਵੇਗਾ । ਕੀ ਮੁੱਖ ਮੰਤਰੀ ਸਾਹਿਬ ਉਸ ਸਕੀਮ ਤੇ ਰੋਸ਼ਨੀ ਪਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਜਿਹੜੀ ਸੀ, ਮੈਂਬਰ ਸਾਹਿਬ ਖੁਦ ਜਾਣਦੇ ਹਨ ਕਿ ਇਸ ਦਾ ਸਬੰਧ ਦੂਸਰੇ ਸੂਬੇ ਨਾਲ ਹੈ । ਮੈਂ ਪਿਛਲੇ ਦਿਨਾਂ ਵਿਚ ਉਨ੍ਹਾਂ ਦੇ ਮਨਿਸਟਰ ਸਾਹਿਬ ਨਾਲ ਗੱਲ ਬਾਤ ਕੀਤੀ ਸੀ । ਉਨ੍ਹਾਂ ਨੇ ਦੱਸਿਆ ਸੀ ਕਿ ਸਾਡਾ ਨੁਕਸਾਨ ਹੋ ਰਿਹਾ ਹੈ ਇਸ ਲਈ ਨਹਿਰ ਨੂੰ ਪੱਕਿਆਂ ਕਰ ਦਿੱਤਾ ਜਾਵੇ । ਪੱਕੇ ਤੌਰ ਤੇ ਨਹੀਂ ਕਿਹਾ ਜਾ ਸਕਦਾ ਪਰ ਮੇਰੀ ਇਨਫਰਮੇਸ਼ਨ ਹੈ ਕਿ ਉਨ੍ਹਾਂ ਨੇ ਬੱਜਟ ਵਿਚ ਪੈਸਾ ਰੱਖਿਆ ਹੈ । ਇਹ ਮੇਰੀ ਇਨਫਰਮੇਸ਼ਨ ਹੈ ਲੇਕਿਨ ਪੱਕੇ ਤੌਰ ਤੇ ਇਸ ਬਾਰੇ ਨਹੀਂ ਕਿਹਾ ਜਾ ਸਕਦਾ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਲੰਗਿਆਣਾ ਡਰੇਨ ਹੈ । ਉਥੋਂ ਇਕ ਲਾਈਨ ਕੱਢੀ ਗਈ ਹੈ । ਉਥੇ ਹਜ਼ਾਰਾਂ ਏਕੜ ਜ਼ਮੀਨ ਦਾ ਨੁਕਸਾਨ ਹੋ ਗਿਆ ਹੈ । ਮੈਂ ਐਸ. ਈ. ਨੂੰ ਮੌਕਾ ਵਿਖਾਇਆ, ਐਸ. ਡੀ. ਓ., ਓਵਰਸੀਅਰ ਨੇ ਉਥੇ ਹੋਏ ਨੁਕਸਾਨ ਬਾਰੇ ਮੌਕਾ ਵੇਖਿਆ ਹੈ । ਛੋਲਿਆਂ ਦੀ ਫਸਲ ਹਜ਼ਾਰਾਂ ਏਕੜ ਜ਼ਮੀਨ ਵਿਚ ਤਬਾਹ ਹੋ ਗਈ ਹੈ, ਕਣਕ ਦੀ ਫਸਲ ਤਬਾਹ ਹੋ ਗਈ ਹੈ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੀ ਜਿਸ ਅਫਸਰ ਦੀ ਅਣਗਹਿਲੀ ਨਾਲ ਇਹ ਨੁਕਸਾਨ ਹੋਇਆ ਹੈ, ਹਜ਼ਾਰਾਂ ਏਕੜ ਜ਼ਮੀਨ ਤਬਾਹ ਹੋ ਗਈ ਹੈ, ਉਸ ਦੇ ਖਿਲਾਫ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਮੇਰੇ ਨੋਟਿਸ ਵਿਚ ਐਮ.ਐਲ.ਏ. ਸਾਹਿਬ ਨੇ ਲਿਆਂਦੀ ਸੀ । ਮੈਂ ਫੌਰਨ ਹੀ ਚੀਫ਼ ਇੰਜੀਨੀਅਰ ਨੂੰ ਕਹਿ ਦਿੱਤਾ ਸੀ ਕਿ ਲੰਗਿਆਣਾ ਡਰੇਨ ਨੂੰ ਠੀਕ ਕਰਨ ਵਾਸਤੇ ਜਲਦੀ ਹੀ ਕਦਮ ਚੁਕੇ ਜਾਣ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਇਕ ਪਾਸੇ ਈਸਟਰਨ ਕੈਨਾਲ ਔਰ ਦੂਸਰੇ ਪਾਸੇ ਗੰਗ ਕੈਨਾਲ, ਜਿਸ ਨੂੰ ਬੀਕਾਨੇਰ ਕੈਨਾਲ ਵੀ ਕਹਿ ਦਿੰਦੇ ਹਾਂ, ਇਹ ਦੋਨੋਂ ਫਿਰੋਜ਼ਪੁਰ ਤੋਂ ਨਿਕਲ ਕੇ ਕਦੇ ਦੋ, ਦੋ ਤੇ ਕਦੇ ਚਾਰ, ਚਾਰ ਮੀਲਾਂ ਦੀ ਵਿਥ ਤੇ ਚਲਦੀਆਂ ਹਨ । ਇਨ੍ਹਾਂ ਦਾ ਜਿਹੜਾ ਵਿਚਲਾ ਏਰੀਆ ਹੈ ਇਹ ਤਕਰੀਬਨ 50-60 ਕਿਲੋਮੀਟਰ ਦਾ ਹੈ ਜਿਸ ਵਿਚ ਕਿ ਪਾਣੀ ਆਉਂਦਾ ਹੈ, ਉਥੇ ਪਾਣੀ ਭਰ ਜਾਂਦਾ ਹੈ, ਦੋਹਾਂ ਵਿਚੋਂ ਲੀਕੇਜ ਹੁੰਦੀ ਰਹਿੰਦੀ ਹੈ । ਇਸ ਕਰਕੇ ਉਹ ਏਰੀਆ ਪਾਣੀ ਨਾਲ ਭਰ ਜਾਂਦਾ ਹੈ । ਇਸ ਲਈ ਇਸ ਚੀਜ਼ ਦਾ ਜ਼ਰੂਰੀ ਪ੍ਰਬੰਧ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ ਜੀ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੇਰੀ ਮੁੱਖ ਮੰਤਰੀ ਸਾਹਿਬ ਦੀ ਸੇਵਾ ਵਿਚ ਅਰਜ਼ ਹੈ ਕਿ ਜਿਹੜਾ ਫਾਲਤੂ ਪਾਣੀ ਨਹਿਰ ਅਤੇ ਸੇਮ ਦੇ ਕਾਰਨ ਆਉਂਦਾ ਹੈ, ਉਥੇ ਸੇਮ ਪੈ ਰਹੀ ਹੈ, ਆਇਆ ਉਸ ਨੂੰ ਹਟਾ ਦੇਣ ਦਾ ਪ੍ਰਬੰਧ ਕਰਨਗੇ ? ਦੂਸਰਾ ਮੇਰਾ ਸਵਾਲ ਇਹ ਹੈ ਕਿ..

**ਸ੍ਰੀ ਸਪੀਕਰ** : ਇਕੋ ਹੀ ਸਵਾਲ ਕਰੋ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਸਵਾਲ ਤਾਂ ਇਕੋ ਹੀ ਹੈ ਜੀ । ਮੈਂ ਤਾਂ ਇਹ ਹੀ ਪੁੱਛਣਾ ਚਾਹੁੰਦਾ ਹਾਂ..

**ਸ੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਓ, ਮੈਂ ਤੁਹਾਨੂੰ ਫਿਰ ਅਲਾਓ ਕਰ ਦੇਵਾਂਗਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਮੇਰੇ ਧਿਆਨ ਵਿਚ ਹੈ ਕਿ ਨਹਿਰਾਂ ਦੇ ਦਰਮਿਆਨ ਦਾ ਜਿਹੜਾ ਇਲਾਕਾ ਹੈ ਉਸ ਦਾ ਪਾਣੀ ਨੇ ਨੁਕਸਾਨ ਕੀਤਾ ਹੈ । ਇਸ ਲਈ ਦੋ ਤਿੰਨ ਸਕੀਮਾਂ ਬਣਾਈਆਂ ਗਈਆਂ ਹਨ । ਇਕ ਤਾਂ ਇਹ ਹੈ ਕਿ ਬੀਕਾਨੇਰ ਕੈਨਾਲ ਜਿਥੋਂ ਟੁੱਟਦੀ ਹੈ ਉਥੇ ਪੈਚਿਜ਼ ਲਗਾ ਕੇ ਉਸ ਨੂੰ ਠੀਕ ਕੀਤਾ ਜਾਵੇ । ਦੂਸਰਾ ਇਹ ਕਿ ਮਹਿਕਮੇ ਨੂੰ ਕਿਹਾ ਗਿਆ ਹੈ ਕਿ ਜਿਹੜਾ ਨਹਿਰਾਂ ਦੇ ਵਿਚਾਲੇ ਏਰੀਆ ਹੈ ਉਥੋਂ ਦਾ ਪਾਣੀ ਕੱਢਣ ਲਈ ਡਰੇਨਾਂ ਦਾ ਪ੍ਰਬੰਧ ਕੀਤਾ ਜਾਵੇ ਤਾਕਿ ਉਥੋਂ ਦੀ ਜ਼ਮੀਨ ਬਚਾਈ ਜਾ ਸਕੇ ਔਰ ਲੋਕਾਂ ਨੂੰ ਆਰਾਮ ਮਿਲ ਸਕੇ । ਤੀਸਰਾ ਇਹ ਹੈ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸ ਚੁਕਾ ਹਾਂ, ਕਿ ਇਕ ਪੇਰਲਲ ਨਹਿਰ ਕੱਢਣ ਦੀ ਸਕੀਮ ਹੈ ਪਰ ਉਸ ਦਾ ਸਬੰਧ ਦੂਸਰੇ ਸੂਬੇ ਨਾਲ ਹੈ । ਉਸ ਮਸਲੇ ਨੂੰ ਹੱਲ ਕਰਾਂਗੇ ਤਾਂ ਇਹ ਠੀਕ ਹੋ ਜਾਵੇਗਾ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਇਸ ਕੁਐਸਚਨ ਦਾ ਜਵਾਬ ਦਿੰਦੇ ਹੋਏ ਚੀਫ਼ ਮਨਿਸਟਰ ਸਾਹਿਬ ਨੇ ਪੰਜਾਬੀ ਦੀ ਟੈਕਨਾਲੋਜੀ ਤੋਂ ਕੰਮ ਲਿਆ ਹੈ ਕਿ "ਗੱਡੇ ਨਾਲ ਕੱਟਾ ਬੱਝਾ ਹੋਇਆ ਹੈ" । ਉਥੇ, ਸਪੀਕਰ ਸਾਹਿਬ, ਰੌਲਾ ਇਹ ਹੈ ਕਿ ਸੇਮ ਦੇ ਨਾਲ ਫਸਲ

ਤਬਾਹ ਹੋ ਜਾਂਦੀ ਹੈ । ਦੂਸਰੇ ਇਹ ਕਿ ਉਹ ਪਾਣੀ ਰਾਜਸਥਾਨ ਨੂੰ ਜਾਂਦਾ ਹੈ। ਜਦੋਂ ਤਕ ਉਹ ਐਗਰੀਮੈਂਟ ਐਗਜ਼ਿਸਟ ਕਰਦਾ ਹੈ, ਅਸੀਂ ਉਹ ਪਾਣੀ ਨਹੀਂ ਰੋਕ ਸਕਦੇ । ਉਹ ਆਪਣੀ ਆਪਸ਼ਨ ਨਾਲ ਰੁਪਏ ਖ਼ਰਚ ਕਰਨਗੇ । ਉਹ ਸਾਨੂੰ ਚਾਟਾ ਦੇ ਦਿੰਦੇ ਹਨ 20-30 ਹਜ਼ਾਰ ਰੁਪਏ ਦਾ । ਕੀ ਮੁੱਖ ਮੰਤਰੀ ਸਾਹਿਬ ਕਿਸੇ ਟੈਕਨੀਕਲ ਕਮੇਟੀ ਕੋਲੋਂ ਇਹ ਸਰਵੇ ਕਰਵਾ ਸਕਦੇ ਹਨ ਕਿ the Canal has outlived its life, ਉਸ ਦੀ ਉਮਰ ਪੁੱਗ ਚੁੱਕੀ ਹੈ । ਸਾਡੀ ਸਰਕਾਰ ਰਾਜਸਥਾਨ ਗੌਰਮਿੰਟ ਤੇ ਜ਼ੋਰ ਨਹੀਂ ਦੇ ਸਕਦੀ ਕਿ ਤੁਸੀਂ ਨਹਿਰਾਂ ਪੱਕੀਆਂ ਕਰੋ, ਈਸਟਨ ਕੈਨਾਲ ਨੂੰ ਪੱਕਿਆਂ ਕਰੋ ? ਉਥੇ ਦੇ ਪਾਣੀ ਨੂੰ ਕੰਪਾਊਂਡ ਕਰਕੇ ਉਸ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਵੇ ।.....

**ਸ੍ਰੀ ਸਪੀਕਰ** : ਇਹ ਤਾਂ ਤੁਹਾਡਾ ਸੁਝਾਉ ਹੈ, ਸਵਾਲ ਤਾਂ ਨਾ ਹੋਇਆ । ਬਹੁਤ ਮੇਹਰਬਾਨੀ ਜੀ, ਬੈਠੋ । Next questton.

---

**ਚੌਧਰੀ ਬਲਰਾਮ ਜਾਖੜ** : ਇਹ ਸਵਾਲ ਬੜਾ ਜ਼ਰੂਰੀ ਹੈ, ਜੀ ।

**Mr. Speaker** : I am sor ry.

---

BUILDING OF THE GOVERNMENT GIRLS HIGHER SECONDARY SCHOOL, FARIDKOT.

*272. **Sardar Manmohan Singh Brar** : Will the Minister for Education be pleased to state :—

(a) whether it is a fact that the building of the Government Girls Higher Secondary School, Faridkot was declared unsafe seven years ago;

(b) whether the land for the building of the school mentioned in part (a) above was allotted during the year 1972-73;

(c) whether it is a fact that a sum of Rs. 8,52,300 has been sanctioned for the construction of the building of the said school and the building plan there of has also been prepared; if so, the reasons for not starting the construction of building of the said school;

(d) the additional expenditure estimated to be incurred out of the State Exchequer on account of the increase in prices during the delay of seven years, in constructing the said building ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੲ) ਜੀ ਨਹੀਂ; ਸਕੂਲ ਦੇ ਕੇਵਲ ਕੁਝ ਕਮਰੇ ਹੀ ਅਨਸੇਫ਼ ਕਰਾਰ ਦਿੱਤੇ ਗਏ ਸਨ ।

(ਬੀ) ਜੀ ਹਾਂ ।

[ਵਿਦਿਆ ਮੰਤਰੀ]

(ਸੀ) ਜੀ ਹਾਂ । ਉਸਾਰੀ ਦਾ ਕੰਮ ਇਸ ਲਈ ਸ਼ੁਰੂ ਨਹੀਂ ਸੀ ਕੀਤਾ ਜਾ ਸਕਿਆ ਕਿਉਂਜੋ ਫਰੀਦਕੋਟ ਵਿਖੇ ਪਾਣੀ ਦਾ ਪੱਧਰ ਅਚਾਨਕ ਬਹੁਤ ਉਪਰ ਆ ਗਿਆ ਸੀ ਜਿਸ ਦੇ ਫਲਸਰੂਪ ਇਮਾਰਤਾਂ ਦੀਆਂ ਨੀਹਾਂ ਨਹੀਂ ਭਰੀਆਂ ਜਾ ਸਕਦੀਆਂ ਸਨ ।

(ਡੀ) ਨੀਹਾਂ ਦੇ ਡੀਜ਼ਾਈਨਾਂ ਲਈ ਹੁਣ ਇਕ ਨਵਾਂ ਫਾਰਮੂਲਾ ਬਣਾਇਆ ਗਿਆ ਹੈ ਅਤੇ ਸਕੂਲ ਦੀ ਬਿਲਡਿੰਗ ਦੀ ਉਸਾਰੀ ਲਈ 15,26,000 ਰੁਪਏ ਦੇ ਨਵੇਂ ਅਨੁਮਾਨ ਤਿਆਰ ਕੀਤੇ ਗਏ ਹਨ । ਲੋੜੀਂਦੀ ਰਕਮ ਦੀ ਪ੍ਰਵਾਨਗੀ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰ ਦਿਆਂ ਕਿ ਕੁਝ ਮਜਬੂਰੀ ਕਾਰਨ ਹਾਊਸ ਵਿਚ ਕੁਝ ਲੇਟ ਪਹੁੰਚਿਆ ਹਾਂ । ਇਸ ਕਰਕੇ ਮੈਂ ਤੁਹਾਡੇ ਤੋਂ ਵੀ ਅਤੇ ਸਾਰੇ ਹਾਊਸ ਤੋਂ ਮੁਆਫੀ ਮੰਗਦਾ ਹਾਂ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ 7 ਸਾਲ ਪਹਿਲ ਬਿਲਡਿੰਗ ਨੂੰ ਅਨਸੇਫ਼ ਕਰਾਰ ਦਿਤਾ ਗਿਆ ਸੀ । ਇਸ ਲਈ 7 ਸਾਲ ਤੋਂ ਲੈ ਕੇ ਹੁਣ ਤਕ ਜਿਹੜਾ ਕੀਮਤਾਂ ਵਿਚ ਫਰਕ ਪਿਆ ਹੈ ਅਤੇ ਇਸ ਕਾਰਨ ਹੁਣ ਜ਼ਿਆਦਾ ਪੈਸੇ ਖ਼ਰਚ ਆਉਣਗੇ, ਉਸ ਲਈ ਕੌਣ ਜ਼ਿਮੇਂਵਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਉਸ ਬਿਲਡਿੰਗ ਦੇ ਕੁਝ ਕਮਰੇ ਹੀ ਅਨਸੇਫ਼ ਕਰਾਰ ਦਿਤੇ ਗਏ ਸਨ । ਫਿਰ ਉਸ ਤੋਂ ਬਾਅਦ ਜਗ੍ਹਾਂ ਐਕੁਆਇਰ ਕੀਤੀ ਗਈ ਔਰ ਉਸ ਵੇਲੇ ਤਕ ਕੁਝ ਪਾਣੀ ਦਾ ਪੱਧਰ ਵੀ ਉੱਚਾ ਹੋ ਗਿਆ । ਜਿਹੜੀ ਸਕੀਮ ਬਣਾਈ ਸੀ ਉਹ ਸਮੇਂ ਸਿਰ ਲਾਗੂ ਨਾ ਹੋ ਸਕੀ । ਇਹ ਸਾਰੀਆਂ ਗੱਲਾਂ ਸਨ ਜਿਸ ਕਰਕੇ ਇਹ ਬਿਲਡਿੰਗ ਨਹੀਂ ਬਣ ਸਕੀ । ਪਰ ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਹੈ, ਇਸ ਲਈ ਮੈਂ ਸਮਝਦਾ ਹਾ ਕਿ ਕੋਈ ਸੈਪਰੇਟ ਨੋਟਿਸ ਦੇ ਦੇਣ ਤਾਂ ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਸ ਬਿਲਡਿੰਗ ਵਾਸਤੇ ਪਹਿਲੇ ਪੈਸਾ ਮਨਜ਼ੂਰ ਹੋਇਆ ਸੀ ਤਾਂ ਉਹ 8,52,300 ਰੁਪਿਆ ਸੀ । ਪਰ ਹੁਣ ਜਦੋਂ ਨਵੀਂ ਸਕੀਮ ਬਣੀ ਹੈ ਤਾਂ ਇਹ ਰਕਮ 15 ਲੱਖ ਰੁਪਏ ਦੀ ਹੋ ਗਈ ਹੈ । ਕੀ ਹੁਣ ਪਾਣੀ ਦਾ ਲੈਵਲ ਜ਼ਿਆਦਾ ਨੀਚੇ ਚਲਾ ਗਿਆ ਹੈ ਜਿਸ ਕਰਕੇ ਇਹ ਪੈਸੇ ਵੱਧ ਰੱਖੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਦਾ ਜਵਾਬ ਦਿੱਤਾ ਹੈ ਜੇ ਇਹ ਉਸ ਨੂੰ ਚੰਗੀ ਤਰ੍ਹਾਂ ਨਾਲ ਪੜ੍ਹ ਲੈਣ ਤਾਂ ਇਹ ਸਵਾਲ ਕਰਨ ਦੀ ਲੋੜ ਨਾ ਪੈਂਦੀ । ਮੈਂ ਆਪਣੇ ਜਵਾਬ ਵਿਚ ਕਿਹਾ ਹੈ ਕਿ ਉਸਾਰੀ ਦਾ ਕੰਮ ਇਸ ਲਈ ਸ਼ੁਰੂ ਨਹੀਂ ਕੀਤਾ ਜਾ ਸਕਿਆ ਸੀ ਕਿਉਂਕਿ ਫਰੀਦਕੋਟ ਵਿਚ ਪਾਣੀ ਦਾ ਪੱਧਰ ਅਚਾਨਕ ਬਹੁਤ ਉਪਰ ਆ ਗਿਆ ਸੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਵੀ ਪਿੰਡਾਂ ਵਿਚ ਬਹੁਤ ਸਾਰੇ ਸਕੂਲਾਂ ਦੀਆਂ ਬਿਲਡਿੰਗਾਂ ਗੈਰ-ਮਹਿਫੂਜ਼ ਹਨ । ਇਸ ਲਈ ਕੀ ਮਨਿਸਟਰ ਸਾਹਿਬ 2 ਸਾਲ ਜਾਂ 4 ਸਾਲ ਬਾਅਦ ਇਨ੍ਹਾਂ ਸਕੂਲਾਂ ਦੀ ਇਨਸਪੈਕਸ਼ਨ ਕਰਵਾ ਕੇ ਇਨ੍ਹਾਂ ਸਕੂਲਾਂ ਦੀਆਂ ਬਿਲਡਿੰਗਜ਼ ਨੂੰ ਮਹਿਫੂਜ਼ ਕਰਨ ਲਈ ਤਿਆਰ ਹਨ ?

**ਮੰਤਰੀ** : ਇਸ ਗੱਲ ਤੇ ਹਾਊਸ ਵਿਚ ਕਈ ਵਾਰ ਵਿਚਾਰ ਹੋ ਚੁਕਾ ਹੈ । ਪੰਜਾਬ ਵਿਚ 15 ਹਜ਼ਾਰ ਤੋਂ ਵੱਧ ਸਕੂਲ ਹਨ । ਪਹਿਲੇ ਤਾਂ ਸਕੂਲਾਂ ਦੀਆਂ ਬਿਲਡਿੰਗਾਂ ਪੰਚਾਇਤਾਂ ਹੀ ਬਣਾਉਂਦੀਆਂ ਸਨ । ਹੁਣ ਅਸੀਂ ਸਕੂਲਾਂ ਨੂੰ ਵੇਖ ਰਹੇ ਹਾਂ ਕਿ ਇਨ੍ਹਾਂ ਦੀ ਬਿਲਡਿੰਗਾਂ ਦੀ ਹਾਲਤ ਕਾਫੀ ਮਾੜੀ ਹੈ। ਇਸ ਲਈ ਅਸੀਂ ਯਕਦਮ ਤਾਂ ਕਾਰਵਾਈ ਨਹੀਂ ਕਰ ਸਕਦੇ, ਪਰ 5 ਸਾਲਾਂ ਵਿਚ ਅਸੀਂ ਕੋਸ਼ਿਸ਼ ਕਰਾਂਗੇ ਕਿ ਇਨ੍ਹਾਂ ਸਕੂਲਾਂ ਦੀ ਹਾਲਤ ਬੇਹਤਰ ਬਣਾਈ ਜਾ ਸਕੇ ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਪਿੰਡਾਂ ਦੀਆਂ ਪੰਚਾਇਤਾਂ ਬਿਲਡਿੰਗਾਂ ਬਣਾਉਂਦੀਆਂ ਸਨ ਅਤੇ ਇਹ ਸਕੂਲ ਖੋਲ੍ਹ ਦਿੰਦੇ ਸਨ । ਪਰ ਬਾਅਦ ਵਿਚ ਜਦੋਂ ਸਕੂਲ ਨੂੰ ਟੇਕ ਓਵਰ ਕੀਤਾ ਜਾਂਦਾ ਹੈ ਤਾਂ ਉਹ ਬਿਲਡਿੰਗ ਪੀ. ਡਬਲਿਊ. ਡੀ. ਵਾਲਿਆਂ ਨੇ ਲੈਣੀ ਹੁੰਦੀ ਹੈ । ਇਸ ਲਈ ਫਿਰ ਜਦੋਂ ਬਿਲਡਿੰਗ ਦੀ ਮੁਰੰਮਤ ਦੀ ਲੋੜ ਪੈਂਦੀ ਹੈ ਤਾਂ ਪੰਚਾਇਤਾਂ ਪੀ. ਡਬਲਿਊ. ਡੀ. ਨੂੰ ਕਹਿੰਦੀਆਂ ਹਨ, ਪਰ ਪੀ. ਡਬਲਿਊ. ਡੀ. ਵਾਲੇ ਕਹਿੰਦੇ ਹਨ ਕਿ ਅਸੀਂ ਹਾਲੇ ਟੇਕ ਓਵਰ ਨਹੀਂ ਕੀਤੀ । ਇਸ ਲਈ ਮੇਰਾ ਸਵਾਲ ਇਹ ਹੈ ਕਿ ਜਿਹੜੇ ਸਕੂਲ ਇਹ ਟੇਕ ਓਵਰ ਕਰ ਲੈਂਦੇ ਹਨ ਉਨ੍ਹਾਂ ਦੀਆਂ ਬਿਲਡਿੰਗਾਂ ਦੀ ਹਾਲਤ ਨੂੰ ਇਹ ਠੀਕ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਸਕੂਲ ਦੀਆਂ ਜਿਹੜੀਆਂ ਬਿਲਡਿੰਗਜ਼ ਹਨ ਉਨ੍ਹਾਂ ਤੇ ਪੰਚਾਇਤਾਂ ਨੂੰ ਅਧਿਕਾਰ ਹੋਵੇ । ਉਹ ਇਨ੍ਹਾਂ ਬਿਲਡਿੰਗਜ਼ ਨੂੰ ਆਪਣੀ ਪ੍ਰਾਪਰਟੀ ਸਮਝਣ । ਇਸ ਵਾਸਤੇ ਅਸੀਂ ਤਾਂ ਪਿੰਡਾਂ ਵਿਚ ਪੇਰੈਂਟ ਟੀਚਰਜ਼ ਐਸੋਸੀਏਸ਼ਨਾਂ ਵੀ ਬਣਾਈਆਂ ਹਨ ਤਾਂਕਿ ਪਿੰਡਾਂ ਦੇ ਵਿਚ ਜਿਹੜੇ ਸਕੂਲ ਹਨ ਉਨ੍ਹਾਂ ਦੀਆਂ ਬਿਲਡਿੰਗਾਂ ਦੀ ਅਤੇ ਉਨ੍ਹਾਂ ਦੇ ਇਕੁਇਪਮੈਂਟ ਦੀ ਉਹ ਆਪ ਨਿਗਰਾਨੀ ਕਰ ਸਕਣ ਅਤੇ ਉਹ ਯਤਨ ਕਰਨ ਕਿ ਇਸ ਵਿਚ ਸੁਧਾਰ ਹੋਵੇ ।

**ਸਾਥੀ ਰੂਪ ਲਾਲ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਮੋਗੇ ਵਿਚ ਗਰਲਜ਼ ਸਕੂਲ ਦੀ ਹਾਲਤ ਬਹੁਤ ਮਾੜੀ ਹੈ, ਇਸ ਲਈ ਉਸ ਨੂੰ ਬਣਾਉਣ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੋਗੇ ਲੜਕੀਆਂ ਦੇ ਸਕੂਲ ਵਿਚ ਆਪ ਗਿਆ ਸੀ । ਸਾਥੀ ਜੀ ਵੀ ਮੇਰੇ ਨਾਲ ਸਨ । ਬਿਲਡਿੰਗ ਵੇਖਣ ਤੋਂ ਬਾਅਦ ਇਹ ਪਰਪੋਜ਼ਲ ਬਣਾਈ ਸੀ । ਇਸ ਸਕੂਲ ਦੀ ਬਿਲਡਿੰਗ ਸ਼ਹਿਰ ਦੇ ਵਿਚ ਹੈ । ਇਸ ਲਈ ਜੇ ਇਸ ਨੂੰ ਇੰਪਰੂਵਮੈਂਟ ਟਰੱਸਟ ਨੂੰ ਵੇਚਕੇ, ਕਿਉਂਕਿ ਇਥੋਂ ਪੈਸੇ ਵੱਧ ਮਿਲ ਜਾਣਗੇ, ਸ਼ਹਿਰ ਤੋਂ ਬਾਹਰ ਜਗ੍ਹਾ ਲੈ ਲਈ ਜਾਵੇ ਤਾਂ ਉਥੇ ਇਨ੍ਹਾਂ ਪੈਸਿਆਂ ਨਾਲ ਚੰਗੀ ਬਿਲਡਿੰਗ ਬਣ ਸਕਦੀ ਹੈ । ਇਸ ਪ੍ਰਪੋਜ਼ਲ ਨੂੰ ਸਾਥੀ ਜੀ ਨੇ ਵੀ ਠੀਕ ਮੰਨਿਆ ਸੀ ਅਤੇ ਸਾਥੀ ਜੀ ਨੂੰ ਇਸ ਕੰਮ ਦੀ ਜ਼ਿਮੇਵਾਰੀ ਸੌਂਪੀ ਗਈ ਸੀ । ਇਸ ਲਈ ਹੁਣ ਸਾਥੀ ਜੀ ਹੀ ਦੱਸ ਸਕਦੇ ਹਨ ਕਿ ਉਹ ਪਰਪੋਜ਼ਲ ਕਿਸ ਸਟੇਜ ਤੇ ਹੈ ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਥੇ 50-50 ਸਾਲ ਦੇ ਪੁਰਾਣੇ ਪ੍ਰਾਇਮਰੀ ਸਕੂਲ ਹਨ, ਅਗਰ ਉਥੇ ਪੰਚਾਇਤਾਂ ਬਿਲਡਿੰਗਾਂ ਬਣਾਉਣ ਲਈ ਜਗ੍ਹਾ ਦੇਣ ਤਾਂ ਕੀ ਇਹ ਉਥੇ ਸਕੂਲ ਬਣਾ ਦੇਣਗੇ ?

**ਸ੍ਰੀ ਸਪੀਕਰ** : ਇਹ ਸਵਾਲ ਇਸ ਵਿਚੋਂ ਨਹੀਂ ਉਠਦਾ ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਤਾਂ ਸਕੂਲਾਂ ਦੀਆਂ ਬਿਲਡਿੰਗਾਂ ਪੰਚਾਇਤਾਂ ਬਣਾਉਂਦੀਆਂ ਹਨ ਪਰ ਸ਼ਹਿਰਾਂ ਵਿਚ ਇਹ ਆਪ ਬਣਾਉਂਦੇ ਹਨ । ਪਰ ਜਿਹੜੀਆਂ ਬਿਲਡਿੰਗਾਂ ਪਿੰਡਾ ਵਾਲੇ ਬਣਾਉਂਦੇ ਹਨ ਕੀ ਇਹ ਉਸ ਦੀ ਸੰਭਾਲ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਸ਼ਹਿਰਾਂ ਵਿਚ ਸਕੂਲ ਬਹੁਤ ਘੱਟ ਬਣਾਏ ਹਨ, ਔਰ ਜਿਹੜਾ ਜ਼ਿਆਦਾ ਐਜੂਕੇਸ਼ਨ ਦਾ ਵਿਕਾਸ ਹੋਇਆ ਹੈ ਉਹ ਪਿੰਡਾਂ ਵਿਚ ਹੀ ਹੋਇਆ ਹੈ । ਗਿਆਨੀ ਜੀ ਦਾ ਸਵਾਲ ਬਹੁਤ ਮਹੱਤਵਪੂਰਣ ਹੈ । ਚਾਹੀਦਾ ਤਾਂ ਇਹ ਹੈ ਕਿ ਜਿਹੜੇ ਸ਼ਹਿਰਾਂ ਵਿਚ ਸਕੂਲ ਖੁਲ੍ਹਦੇ ਹਨ ਉਸ ਵਿਚ ਸ਼ਹਿਰ ਵਾਲੇ ਵੀ ਕੰਟਰੀਬਿਊਟ ਕਰਨ । ਪਰ ਅਸੀਂ ਇਸ ਵਾਸਤੇ ਕੋਈ ਸਕੀਮ ਸੋਚ ਰਹੇ ਹਾਂ । ਜਦੋਂ ਇਹ ਸਕੀਮ ਫਾਈਨੇਲਾਈਜ਼ ਹੋ ਜਾਵੇਗੀ ਤਾਂ ਲੋਕਾਂ ਨੂੰ ਪਤਾ ਲਗ ਜਾਵੇਗਾ । ਪਰੰਤੂ ਇਸ ਵੇਲੇ ਇਹ ਸਟੇਜ ਨਹੀਂ ਕਿ ਮੈਂ ਇਸ ਸਕੀਮ ਦੇ ਬਾਰੇ ਹਾਊਸ ਦੇ ਸਾਹਮਣੇ ਕੁਝ ਰੱਖ ਸਕਾਂ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਹਿਰਾਂ ਵਿਚ ਸਕੂਲ ਹੁੰਦੇ ਹਨ ਉਥੇ ਬੱਚਿਆਂ ਦੇ ਬੈਠਣ ਵਾਸਤੇ ਡੈਸਕ ਅਤੇ ਕੁਰਸੀਆਂ ਆਦਿ ਹੁੰਦੀਆਂ ਹਨ ਪਰ ਪਿੰਡਾਂ ਵਿਚ ਬੱਚਿਆਂ ਦੇ ਬੈਠਣ ਵਾਸਤੇ ਉਹ ਬੋਰੀ ਵੀ ਘਰੋਂ ਲੈਕੇ ਆਉਂਦੇ ਹਨ । ਉਨ੍ਹਾਂ ਵਾਸਤੇ ਕੀ ਕੋਈ ਤੱਪੜ ਆਦਿ ਦਾ ਇੰਤਜ਼ਾਮ ਕਰਨਗੇ ?

**ਸ੍ਰੀ ਸਪੀਕਰ** : ਇਸ ਗੱਲ ਦਾ ਜਵਾਬ ਹੁਣੇ ਹੀ ਮਨਿਸਟਰ ਸਾਹਿਬ ਨੇ ਦਿੱਤਾ ਹੈ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਸਾਡੇ ਵਿਦਿਆ ਮੰਤਰੀ ਸਾਹਿਬ ਨੇ ਦਸਿਆ ਹੈ ਕਿ ਸਕੂਲਾਂ ਦੀ ਚੰਗੀ ਤਰ੍ਹਾਂ ਦੇਖ ਭਾਲ ਕਰਨ ਵਾਸਤੇ ਪੇਰੈਂਟ ਟੀਚਰਜ਼ ਐਸੋਸੀਏਸ਼ਨ ਬਣਾਈਆਂ ਹਨ । ਪਿਛੇ ਇਨ੍ਹਾਂ ਨੇ ਇਕ ਪੇਰੈਂਟ ਟੀਚਰਜ਼ ਐਸੋਸ਼ੀਏਸ਼ਨ ਨੂੰ 2000 ਰੁਪਏ ਆਪਣੇ ਡਿਸਕ੍ਰਿਸ਼ਨਰੀ ਫੰਡ ਵਿਚੋਂ ਦੇਣ ਲਈ ਅਨਾਊਂਸ ਕੀਤਾ ਸੀ । ਪਰ ਬਾਅਦ ਵਿਚ ਚਿੱਠੀ ਚਲੀ ਗਈ ਕਿ ਉਨ੍ਹਾਂ ਨੂੰ ਇਹ ਪੈਸਾ ਨਹੀਂ ਮਿਲ ਸਕਦਾ । ਕੀ ਮਨਿਸਟਰ ਸਾਹਿਬ, ਇਸ ਦੀ ਪੁਜ਼ੀਸ਼ਨ ਵਾਜ਼ੇਹ ਕਰਨਗੇ ?

**ਸ੍ਰੀ ਸਪੀਕਰ** : ਇਹ ਸਵਾਲ ਤਾਂ ਇਸ ਵਿਚੋਂ ਅਰਾਈਜ਼ ਨਹੀਂ ਹੁੰਦਾ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਾਰਡਰ ਦਾ ਏਰੀਆ ਜਿਹੜਾ ਪਾਕਿਸਤਾਨ ਦੇ ਨਾਲ ਲਗਦਾ ਹੈ ਔਰ ਸੱਤਲੁਜ ਦਰਿਆ ਦੇ ਨਾਲ ਲਗਦਾ ਹੈ, ਦੋ ਵਾਰ ਪਾਕਿਸਤਾਨ ਦੇ ਹਮਲੇ ਨਾਲ ਉਹ ਲੋਕ ਉਜੜੇ ਹਨ । ਹਜ਼ਾਰਾਂ ਦੀ ਆਬਾਦੀ ਉਥੇ ਵਸਦੀ ਹੈ, ਉਥੇ ਇਕ ਵੀ ਮਿਡਲ ਸਕੂਲ ਨਹੀਂ ਹੈ, ਬਿਲਡਿੰਗ ਕੋਈ ਨਹੀਂ ਹੈ । ਇਸ ਇਲਾਕੇ ਦੇ 12 ਪਿੰਡ ਹਨ ਪਰ ਉਹ ਬਿਲਡਿੰਗ ਨਹੀਂ ਬਣਾ ਸਕਦੇ । ਕੀ ਵਿਦਿਆ ਮੰਤਰੀ ਉਸ ਬਾਰਡਰ ਦੇ ਏਰੀਆ ਵਿਚ ਮਿਡਲ ਸਕੂਲ ਮਨਜ਼ੂਰ ਕਰਕੇ ਉਸ ਦੀ ਬਿਲਡਿੰਗ ਬਣਾਉਣ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਵੱਲ ਖਾਸ ਤੌਰ ਤੇ ਵਿਚਾਰ ਕਰਨ ਅਤੇ ਸੋਚਣ ਦੀ ਲੋੜ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਸਕੂਲ ਦੀ ਬਿਲਡਿੰਗ ਬਣਾ ਦਿਤੀ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਡੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਆਪ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਨ ਸਿਹਤ ਵਿਭਾਗ ਪਾਣੀ ਦਾ ਲੈਵਲ ਠੀਕ ਕਰ ਰਿਹਾ ਹੈ। ਪਾਣੀ ਦਾ ਲੇਵਲ ਠੀਕ ਹੋਣ ਤੋਂ ਬਾਅਦ ਕੀ ਮਨਿਸਟਰ ਸਾਹਿਬ ਨੇ ਕੋਈ ਪਲਾਨ ਬਣਾਈ ਹੋਈ ਹੈ ਜਿਸ ਅਧੀਨ ਸਕੂਲਾਂ ਦੀਆਂ ਬਿਲਡਿੰਗਾਂ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਦਾ ਮੈਨੂੰ ਪਤਾ ਨਹੀਂ ਲਗਾ ਪਰ ਮੈਂ ਕਿਹਾ ਸੀ ਕਿ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਜਦੋਂ ਸਕੀਮ ਬਣ ਜਾਵੇਗੀ ਐਂਰ ਐਫ. ਡੀ. ਦੀ ਮਨਜ਼ੂਰੀ ਮਿਲ ਜਾਵੇਗੀ, ਉਸ ਤੋਂ ਬਾਅਦ ਵਿਚਾਰ ਕਰ ਲਵਾਂਗੇ

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸਕੂਲਾਂ ਦੀ ਮੈਨੇਜਮੈਂਟ ਕਮੇਟੀ ਮਤਾ ਪਾਸ ਕਰ ਦਿੰਦੀ ਹੈ ਐਂਰ ਸਰਕਾਰ ਸਕੂਲ ਟੇਕ-ਓਵਰ ਕਰ ਲੈਂਦੀ ਹੈ। ਉਸ ਤੋਂ ਬਾਦ ਪੀ. ਡਬਲਿਊ. ਡੀ. ਵਾਲੇ ਸਰਟੀਫਿਕੇਟ ਦਿੰਦੇ ਹਨ ਕਿ ਬਿਲਡਿੰਗ ਠੀਕ ਹੈ। ਸਕੂਲ ਨੂੰ ਟੇਕ-ਓਵਰ ਕਰਨ ਤੋਂ ਬਾਅਦ ਉਸ ਦੀ ਮੁਰੰਮਤ ਕਰਵਾਉਣਾ ਐਂਰ ਦੇਖ ਭਾਲ ਕਰਨਾ ਸਰਕਾਰ ਦੀ ਜ਼ਿਮੇਵਾਰੀ ਬਣ ਜਾਂਦੀ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦੇ ਸੈਂਟੀਮੈਂਟਸ ਨੋਟ ਕਰ ਲਏ ਹਨ। ਇਹ ਸਮੱਸਿਆ ਸਾਰੇ ਪੰਜਾਬ ਦੀ ਹੈ। ਇਹ ਸਮੱਸਿਆ ਤਾਂ ਹੱਲ ਹੋ ਸਕਦੀ ਹੈ ਜੇਕਰ ਸਾਰੇ ਸਾਨੂੰ ਸਹਿਯੋਗ ਦੇਣ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਪ੍ਰਾਈਵੇਟ ਸਕੂਲਾਂ ਨੂੰ ਟੇਕ-ਓਵਰ ਤਾਂ ਕਰ ਲਵੇ ਐਂਰ ਸਕੂਲ ਸਰਕਾਰੀ ਬਣ ਜਾਣ ਤੋਂ ਬਾਅਦ ਫਿਰ ਸਰਕਾਰ ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਦੀ ਮੁਰੰਮਤ ਆਦਿ ਨਾ ਕਰਵਾਏ ਐਂਰ ਦੇਖ ਭਾਲ ਨਾ ਕਰੇ, ਕੀ ਇਹ ਸਰਕਾਰ ਦੀ ਜ਼ਿਮੇਵਾਰੀ ਨਹੀਂ ਹੈ ? ਇਸ ਕੰਮ ਦੇ ਵਿਚ ਸਰਕਾਰ ਲੋਕਾਂ ਤੋਂ ਸਹਾਇਤਾ ਲੈ ਸਕਦੀ ਹੈ।

**ਸ਼੍ਰੀ ਸਪੀਕਰ** : ਮੈਂ ਸਮਝਦਾ ਹਾਂ ਕਿ ਇਸ ਸਵਾਲ ਤੇ ਕਾਫੀ ਸਪਲੀਮੈਂਟਰੀਜ਼ ਹੋ ਚੁੱਕੀਆਂ ਹਨ। ਇਸ ਦਾ ਜਵਾਬ ਪਹਿਲਾਂ ਆ ਚੁੱਕਾ ਹੈ।

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਕੂਲ ਤਾਂ ਅਸੀਂ ਟੇਕ ਓਵਰ ਕਰ ਲੈਂਦੇ ਹਾਂ ਪਰ ਸਰਕਾਰੀ ਨਹੀਂ ਬਣਾਉਂਦੇ ਕਿਉਂਕਿ ਫਿਰ ਪੰਚਾਇਤ ਦ ਫੰਡ ਉਸ ਦੇ ਵਿਚ ਯੂਟੇਲਾਈਜ਼ ਨਹੀਂ ਹੋ ਸਕਦੇ। ਜਿਹੜੇ ਪਿੰਡਾਂ ਦੇ ਵਿਚ ਸਕੂਲ ਹਨ ਉਨ੍ਹਾਂ ਸਕੂਲਾਂ ਦੇ ਉਪਰ ਪੰਚਾਇਤ ਦੇ ਡਿਵੈਲਪਮੈਂਟ ਫੰਡਜ਼ ਵਿਚੋਂ ਇਨਵੈਸਟਮੈਂਟ ਕੀਤੀ ਜਾ ਸਕਦੀ ਹੈ। ਪੰਜਾਬ ਸਰਕਾਰ ਆਪਣੇ ਡਿਸਕਰੀਸ਼ਨਰੀ ਫੰਡਜ਼ ਦੇ ਵਿਚੋਂ ਵੀ ਗਰਾਂਟ ਦਿੰਦੀ ਹੈ। ਮੈਂ ਦਸਦਾ ਹਾਂ ਕਿ ਸਕੂਲਾਂ ਦੀ ਮੁਰੰਮਤ ਲਈ ਫੰਡਜ਼ ਬਹੁਤ ਥੋੜੇ ਹੁੰਦੇ ਹਨ। ਇਨ੍ਹਾਂ ਫੰਡਜ਼ ਦੇ ਵਿਚੋਂ ਜਿਹੜੇ ਖਾਸ, ਖਾਸ ਅਤੇ ਜ਼ਰੂਰੀ ਸਕੂਲ ਹੁੰਦੇ ਹਨ ਉਨ੍ਹਾਂ ਤੇ ਪੈਸਾ ਖਰਚ ਹੋ ਜਾਂਦਾ ਹੈ। ਜੇਕਰ ਟੇਕ ਓਵਰ ਕੀਤੇ ਸਕੂਲਾਂ ਨੂੰ ਸਰਕਾਰੀ ਸਕੂਲ ਬਣਾਉਣਾ ਹੈ ਤਾਂ ਇਸ ਲਈ ਫਿਰ ਪੰਚਾਇਤ ਐਕਟ ਦੇ ਵਿਚ ਤਰਮੀਮ ਕਰਨ ਦੀ ਲੋੜ ਪਵੇਗੀ। ਇਸ ਲਈ ਮੈਂ ਹਾਊਸ ਦੇ ਸੈਂਟੀਮੈਂਟ ਨੋਟ ਕਰ ਲਏ ਹਨ। ਉਮੀਦ ਹੈ ਕਿ ਅਗਲੇ 5 ਸਾਲਾਂ ਦੇ ਵਿਚ ਇਹ ਕੰਮ ਕਰ ਦੇਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਪੰਜਵੀਂ ਜਮਾਤ ਤਕ ਦੇ ਸਕੂਲਾਂ ਲਈ ਪੰਚਾਇਤਾਂ ਆਪਣੇ ਪੈਸੇ ਵਿਚੋਂ ਗ੍ਰਾਂਟ ਦੇ ਸਕਦੀਆਂ ਹਨ ਲੇਕਿਨ ਉਸ ਤੋਂ ਵੱਡੇ ਸਕੂਲਾਂ ਦੇ ਲਈ ਡਾਇਰੈਕਟਰ ਪੰਚਾਇਤਸ ਦੀ ਮਨਜ਼ੂਰੀ ਲੈਣੀ ਪੈਂਦੀ ਹੈ ਜਿਸ ਦੇ ਵਿਚ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਮੈਂ ਕਹਿੰਦਾ ਹਾਂ ਕਿ ਕੀ ਇਨ੍ਹਾਂ ਸਕੂਲਾਂ ਦੀਆਂ ਬਿਲਡਿੰਗਜ਼ ਨੂੰ ਠੀਕ ਕਰਨ ਦੇ ਇਖਤਿਆਰ ਪੰਚਾਇਤਾਂ ਨੂੰ ਦੇਣ ਲਈ ਤਿਆਰ ਹਨ ਜਿਸ ਦੇ ਨਾਲ ਸਕੂਲਾਂ ਦੀ ਮੁਰੰਮਤ ਠੀਕ ਤਰੀਕੇ ਨਾਲ ਸਮੇਂ ਸਿਰ ਹੋ ਸਕੇ । ਕੀ ਮਨਿਸਟਰ ਸਾਹਿਬ ਇਸ ਵੱਲ ਧਿਆਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਪੰਚਾਇਤਾਂ ਨੂੰ ਕਾਫੀ ਇਖਤਿਆਰ ਹਨ । ਮੈਂ ਡਿਵੈਲਪਮੈਂਟ ਮਨਿਸਟਰ ਦੇ ਨਾਲ ਵਿਚਾਰ ਵਟਾਂਦਰਾ ਕਰਕੇ ਇਨ੍ਹਾਂ ਮੁਸ਼ਕਲਾਂ ਨੂੰ ਦੂਰ ਕਰਨ ਦੇ ਯਤਨ ਕਰਾਂਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕੀ ਮਨਿਸਟਰ ਸਾਹਿਬ ਇਸ ਗੱਲ ਉਤੇ ਕੋਈ ਵਿਚਾਰ ਕਰਨਗੇ ਕਿ ਜਿਥੇ ਸ਼ਹਿਰਾਂ ਦੇ ਵਿਚ ਨਵੀਂਆਂ ਕਲੋਨੀਜ਼ ਭਾਵੇਂ ਉਹ ਇੰਪਰੂਵਮੈਂਟ ਟ੍ਰਸਟਾਂ ਜਾਂ ਹਾਉਸਿੰਗ ਬੋਰਡ ਵਲੋਂ ਬਣਾਈਆਂ ਜਾ ਰਹੀਆਂ ਹਨ ਕੀ ਉਨ੍ਹਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਉਥੇ ਸਕੂਲਾਂ ਲਈ ਗਰਾਊਂਡ ਦਾ ਕੋਈ ਪ੍ਰਬੰਧ ਕਰਨ ?

(ਕੋਈ ਉੱਤਰ ਨਹੀਂ ਆਇਆ)

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਸਕੂਲ ਪਾਤੜਾਂ ਦਾ ਹੈ, ਉਥੇ ਸਕੂਲ ਵਾਲਿਆਂ ਨੇ ਦੁਕਾਨਾਂ ਬਣਾਈਆਂ ਹੋਈਆਂ ਸਨ। ਉਨ੍ਹਾਂ ਦੁਕਾਨਾਂ ਦੀ ਆਮਦਨੀ ਸਕੂਲ ਨੂੰ ਜਾਂਦੀ ਸੀ । ਹੁਣ ਜਦੋਂ ਦੀ ਨੋਟੀਫਾਈਡ ਏਰੀਆ ਕਮੇਟੀ ਬਣੀ ਹੈ ਉਨ੍ਹਾਂ ਦੁਕਾਨਾਂ ਦੀ ਆਮਦਨੀ ਕਮੇਟੀ ਨੂੰ ਜਾਣ ਲਗ ਗਈ ਹੈ । ਕੀ ਮਨਿਸਟਰ ਸਾਹਿਬ ਇਸ ਦੇ ਲਈ ਉਚੇਰੇ ਕਦਮ ਚੁਕਣ ਲਈ ਤਿਆਰ ਹਨ ਤਾਂ ਕਿ ਇਨ੍ਹਾਂ ਦੁਕਾਨਾਂ ਦੀ ਆਮਦਨੀ ਸਕੂਲ ਦੇ ਉਪਰ ਹੀ ਲਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਇਸ ਨਾਲ ਕੋਈ ਸਬੰਧ ਨਹੀਂ ਹੈ । ਇਸ ਲਈ ਵੱਖਰਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ ।

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਾਰਡਰ ਦੇ ਏਰੀਆ ਵਿਚ ਸਕੂਲ ਹਨ ਉਥੇ ਸਕੂਲਾਂ ਦੇ ਬੱਚਿਆਂ ਨੂੰ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਕੀ ਮਨਿਸਟਰ ਸਾਹਿਬ ਬੱਚਿਆਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਕੋਈ ਚੰਗਾ ਪ੍ਰਬੰਧ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਕੋ ਕਿਸਮ ਦੇ ਕਾਫੀ ਸਵਾਲ ਹੋ ਰਹੇ ਹਨ । ਮੈਂ ਫਿਰ ਕਹਿੰਦਾ ਹਾਂ ਕਿ ਇਕ ਸਕੀਮ ਬਣਾਈ ਜਾ ਰਹੀ ਹੈ ਜਿਸ ਦੇ ਵਿਚ ਹਾਉਸ ਦੇ ਸਾਰੇ ਮੈਂਬਰਾਂ ਦੇ ਸਹਿਯੋਗ ਦੀ ਲੋੜ ਹੈ । ਇਨ੍ਹਾਂ ਦੀ ਗੱਲ ਨੂੰ ਧਿਆਨ ਵਿਚ ਰੱਖਾਂਗੇ ।

**ਸ਼੍ਰੀ ਸਪੀਕਰ** : ਮੈਂ ਮਹਿਸੂਸ ਕਰਦਾ ਹਾਂ ਕਿ ਇਹ ਸਵਾਲ ਬੜਾ ਅਹਿਮ ਹੈ ਜਿਸ ਕਰਕੇ ਜ਼ਿਆਦਾ ਸਪਲੀਮੈਂਟਰੀਜ਼ ਹੋ ਰਹੀਆਂ ਹਨ ।

ਸਰਦਾਰ ਗੁਰਦੇਵ ਸਿੰਘ ਬਾਦਲ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਇਕ ਪਿੰਡ ਦਾ ਸਕੂਲ ਅਪਗਰੇਡ ਕੀਤਾ ਗਿਆ ਹੈ ਪਰ ਉਸ ਸਕੂਲ ਦੇ ਵਿਚ ਨਾ ਤੱਪੜ ਹਨ ਅਤੇ ਨਾ ਉਥੇ ਇਨ੍ਹਾਂ ਨੂੰ ਰੱਖਣ ਦੀ ਕੋਈ ਥਾਂ ਹੈ ! ਇਸ ਇਲਾਕੇ ਵਿਚ ਕਾਫੀ ਮਾਤਰਾ ਵਿਚ ਰਾਏ ਸਿਖ ਰਹਿੰਦੇ ਹਨ। ਨਾ ਹੀ ਉਸ ਪਿੰਡ ਦੀ ਪੰਚਾਇਤ ਦੇ ਕੋਲ ਪੈਸੇ ਹਨ ਜਿਸ ਨਾਲ ਬਿਲਡਿੰਗ ਬਣਾ ਲੈਣ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਬਾਰਸ਼ਾਂ ਆਉਣ ਵਾਲੀਆਂ ਹਨ । ਇਨ੍ਹਾਂ ਮੁਸ਼ਕਿਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਕੀ ਮਨਿਸਟਰ ਸਾਹਿਬ ਉਥੇ ਬਿਲਡਿੰਗ ਬਣਾਉਣ ਲਈ ਕੋਈ ਯਤਨ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ ਅਲੱਗ ਅਲੱਗ ਸਵਾਲ ਦਾ ਜਵਾਬ ਦੇਣਾ ਮੇਰੇ ਲਈ ਬੜਾ ਮੁਸ਼ਕਲ ਹੈ ਕਿਉਂਕਿ ਰਾਜ ਵਿਚ 15 ਹਜ਼ਾਰ ਤੋਂ ਵੱਧ ਸਕੂਲ ਹਨ । ਮੈਂ ਇਤਨੀ ਅਰਜ਼ ਕਰ ਦਿੰਦਾ ਹਾਂ ਕਿ ਬਾਦਲ ਸਾਹਿਬ ਮੇਰੇ ਨਾਲ ਆ ਕੇ ਗੱਲ ਬਾਤ ਕਰ ਲੈਣ ।

Mr. Speaker : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਿੱਖਿਆ ਦਾ ਮਾਧਿਅਮ

*291. ਸ੍ਰੀ ਹਰਬੰਸ ਲਾਲ ਖੰਨਾ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਿਭਾਗ ਰਾਜ ਦੇ ਸਾਰੇ ਨਾ-ਮਾਨਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਹਿੰਦੀ ਤੋਂ ਪੰਜਾਬੀ ਵਿਚ ਬਦਲਣ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਰਿਹਾ ਹੈ, ਜੇਕਰ ਅਜਿਹਾ ਹੋਵੇ ਤਾਂ ਕਿਸ ਤਾਰੀਖ ਤੋਂ ?

ਸਰਦਾਰ ਸੁਖਜਿੰਦਰ ਸਿੰਘ ਖੈਰਾ : ਨਹੀਂ ਜੀ । ਗੈਰ-ਮਨਜ਼ੂਰ-ਸ਼ੁਦਾ ਪ੍ਰਾਈਵੇਟ ਸਕੂਲਾਂ ਤੇ ਸਰਕਾਰ ਦਾ ਕੋਈ ਨਿਯਮ ਲਾਗੂ ਨਹੀਂ ਹੁੰਦਾ ਅਤੇ ਨਾ ਹੀ ਮਾਧਿਅਮ ਬਾਰੇ ਸਰਕਾਰ ਉਨ੍ਹਾਂ ਨੂੰ ਕੋਈ ਹਦਾਇਤ ਜਾਰੀ ਕਰਦੀ ਹੈ ।

---

### ਪਿੰਡ ਰਾਮ ਦਿਤੇ ਵਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬੱਸ ਦੁਰਘਟਨਾ

*298. ਸ੍ਰੀ ਹਰਬੰਸ ਲਾਲ ਖੰਨਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਪਿੰਡ ਰਾਮ ਦਿਤੇ ਵਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 18 ਫਰਵਰੀ, 1978 ਨੂੰ ਕੋਈ ਬੱਸ ਦੁਰਘਟਨਾ ਵਾਪਰੀ ; ਜੇਕਰ ਅਜਿਹਾ ਹੋਵੇ ਤਾਂ ਇਸ ਵਿੱਚ ਮਰੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਉਨ੍ਹਾਂ ਦੇ ਆਸ਼ਰਿਤਾਂ ਨੂੰ ਸਹਾਇਤਾ ਦੀ ਕਿੰਨੀ ਰਕਮ ਦਿੱਤੀ ਗਈ ;

ਅ) ਕੀ ਕੋਈ ਜਾਂਚ ਪੜਤਾਲ ਕਰਵਾਈ ਗਈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਸਿੱਟੇ ਨਿਕਲੇ ?

ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ) : (ੳ) ਹਾਂ ਜੀ, ਪੀ. ਪਾਰ. ਟੀ. ਸੀ. ਦੀ ਬੱਸ ਨੰ: ਪੀ. ਯੂ. ਪੀ. 2950 ਪਿੰਡ ਰਾਮ ਦਿਤੇ ਵਾਲੇ ਨੇੜੇ ਪਿੰਡ ਦੇ ਛੱਪੜ ਵਿਚ ਮਿਤੀ 18 ਫਰਵਰੀ, 1978 ਨੂੰ ਡਿੱਗੀ ਸੀ। 5 ਵਿਅਕਤੀ ਜਿਨ੍ਹਾਂ ਦੇ ਨਾਂ ਅਤੇ ਪਤੇ ਹੇਠ ਲਿਖੇ ਹਨ, ਇਸ ਬੱਸ ਦੁਰਘਟਨਾ ਵਿੱਚ ਮਰੇ ਸਨ—

1. ਜੋਗਿੰਦਰ ਸਿੰਘ ਪੁੱਤਰ ਬਚਨ ਸਿੰਘ, ਪਿੰਡ ਮੂਸਾ, ਜ਼ਿਲ੍ਹਾ ਬਠਿੰਡਾ।
2. ਹਾਕਿਮ ਸਿੰਘ ਪੁੱਤਰ ਪ੍ਰੀਤਮ ਸਿੰਘ, ਪਿੰਡ ਦਾਲੀਆਂ ਵਾਲਾ, ਜ਼ਿਲ੍ਹਾ ਬਠਿੰਡਾ।
3. ਸਾਧੂ ਰਾਮ ਪੁੱਤਰ ਬਚਨਾ ਰਾਮ ਪੰਡਿਤ, ਪਿੰਡ ਮਾਖਾ, ਜ਼ਿਲ੍ਹਾ ਬਠਿੰਡਾ।
4. ਗੁਰਦੇਵ ਸਿੰਘ ਪੁੱਤਰ ਕਰਮ ਸਿੰਘ, ਪਿੰਡ ਮੂਸਾ, ਜ਼ਿਲ੍ਹਾ ਬਠਿੰਡਾ।
5. ਬੂਰਾ ਰਾਮ ਪੁੱਤਰ ਬਚਨਾ ਰਾਮ, ਪਿੰਡ ਦਾਲੀਆਂ ਵਾਲਾ, ਜ਼ਿਲ੍ਹਾ ਬਠਿੰਡਾ।

ਕਾਰਪੋਰੇਸ਼ਨ ਵਲੋਂ 2,000 ਰੁਪਏ ਅਤੇ ਰੈਡ ਕਰਾਸ ਵਿਚੋਂ ਵੀ 2,000 ਰੁਪਏ ਹਰ ਮਰਨ ਵਾਲੇ ਦੇ ਵਾਰਸਾਂ ਨੂੰ ਸੈਂਕਸ਼ਨ ਕੀਤੇ ਗਏ ਹਨ।

(ਅ) ਡੀ. ਸੀ. ਬਠਿੰਡਾ ਨੇ ਇਸ ਮਾਮਲੇ ਦੀ ਮੈਜਿਸਟ੍ਰੇਟੀ ਪੜਤਾਲ ਦੇ ਆਦੇਸ਼ ਦਿੱਤੇ ਹਨ। ਇਹ ਪੜਤਾਲ ਐਸ. ਡੀ. ਐਮ. ਮਾਨਸਾ ਕਰ ਰਹੇ ਹਨ।

---

## UNSTARRED QUESTIONS AND ANSWERS

### MAN-DAYS LOST ON ACCOUNT OF STRIKES AND LOCK OUTS IN INDUSTRIAL ESTABLISHMENTS IN THE STATE.

80. **Comrade Satya Pal Dang** : Will the Minister of State for Labour and Employment be pleased to state:—

(a) the total number of man-days lost on account of strikes in industrial establishments in the State during the period from 1st April, 1977 to 31st January, 1978 as also during each of the years 1975-76 and 1976-77;

(b) the total number of man-days lost during the said period on account of lock-outs in the industrial establishments ?

ਸਾਥੀ ਧਰਮ ਪਾਲ ਸੱਭਰਵਾਲ : ਲੋੜੀਂਦੀ ਸੂਚਨਾ ਨਾਲ ਨੱਥੀ "ਅਨੁਲੱਗ ਏ" ਵਿਚ ਦਿੱਤੀ ਜਾਂਦੀ ਹੈ ।

'ਅਨੁਲੱਗ ਏ'

| | ਸਮਾਂ | ਕਿੰਨੀਆਂ ਦਿਹਾੜੀਆਂ ਖਰਾਬ ਹੋਈਆਂ |
|---|---|---|
| (ੳ) ਹੜਤਾਲਾਂ | 1-4-75 ਤੋਂ 31-3-76 | 59,193 |
| | 1-4-76 ਤੋਂ 31-3-77 | 1,04,709 |
| | 1-4-77 ਤੋਂ 31-1-78 | 1,96,175 |
| (ਅ) ਤਾਲਾਬੰਦੀਆਂ | 1-4-75 ਤੋਂ 31-3-76 | 20,029 |
| | 1-4-76 ਤੋਂ 31-3-76 | 649 |
| | 1-4-77 ਤੋਂ 31-1-78 | 6 800 |

UNSTARRED QUESTION NO. 81**

(Extension has been asked for in respect of Unstarred Question No. 81.)

— — —

ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਸਟਾਈਪੈਂਡਜ਼

82. ਕਮਾਰੇਡ ਸੱਤ ਪਾਲ ਡਾਂਗ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਕਾਲਜਾਂ ਅਤੇ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਸਕੂਲਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਕਈ ਮਹੀਨਿਆਂ ਦੇ ਸਟਾਈਪੈਂਡਜ਼, ਜਿਨ੍ਹਾਂ ਦੇ ਉਹ ਹੱਕਦਾਰ ਹਨ, ਨਹੀਂ ਮਿਲੇ, ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਮਹੀਨਿਆਂ ਦੇ, ਅਤੇ ਇਸ ਦੇ ਕੀ ਕਾਰਨ ਹਨ;

(ਅ) ਉਨ੍ਹਾਂ ਨੂੰ ਸਾਰੇ ਬਕਾਏ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ;

(ੲ) ਭਵਿੱਖ ਵਿੱਚ ਇਹ ਯਕੀਨੀ ਬਣਾਉਣ ਲਈ ਕਿ ਉਨ੍ਹਾਂ ਨੂੰ ਸਟਾਈਪੰਡ ਠੀਕ ਹੀ ਹਰ ਮਹੀਨੇ ਬਕਾਇਦਾ ਤੌਰ ਤੇ ਦਿੱਤੇ ਜਾਂਦੇ ਰਹਿਣ, ਕੀ ਕਾਰਵਾਈ ਕੀਤੀ ਜਾਣ ਦੀ ਤਜਵੀਜ਼ ਹੈ ?

**For Unstarred Question No. 81 and reply thereto please see Appendix to this Debate.

ਸਰਦਾਰ ਸੁਖਜਿੰਦਰ ਸਿੰਘ ਖੈਰਾ : (ੳ) ਹਾਂ ਜੀ । ਕਾਲਜ ਡਾਇਰੈਕਟੋਰੇਟ ਦੇ ਪੱਧਰ ਤੇ ਕੋਈ ਢਿੱਲ ਨਹੀਂ ਕਿਉਂ ਜੋ ਕਾਲਜਾਂ ਵਿਚ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੀ ਵਜ਼ੀਫੇ ਦੀ ਰਕਮ ਡਾਇਰੈਕਟੋਰੇਟ ਵਲੋਂ ਆਰ. ਟੀ. ਆਰ, ਬੈਂਕ ਡਰਾਫਟ ਰਾਹੀਂ ਸੰਸਥਾਵਾਂ ਦੇ ਮੁਖੀਆਂ ਨੂੰ ਭੇਜੀ ਜਾਂਦੀ ਹੈ ਅਤੇ ਸੰਸਥਾਵਾਂ ਦੇ ਮੁੱਖੀਆਂ ਨੇ ਆਪਣੀ ਪੱਧਰ ਤੇ ਹੀ ਸਬੰਧਤ ਵਿਦਿਆਰਥੀਆਂ ਨੂੰ ਅਦਾਇਗੀ ਕਰਨੀ ਹੁੰਦੀ ਹੈ । ਜਿਥੋਂ ਤਕ ਕਿੰਨੇ ਸਮੇਂ ਅਤੇ ਕਿਨ੍ਹਾਂ ਕਾਰਨਾਂ ਕਰਕੇ ਵਜ਼ੀਫਿਆਂ ਦੀ ਵੰਡ ਨਹੀਂ ਕੀਤੀ ਗਈ, ਦਾ ਸਬੰਧ ਹੈ, ਸੂਚਨਾ ਮੁਖਤਲਿਫ ਕਾਲਜਾਂ ਤੋਂ ਅਜੇ ਤਕ ਪ੍ਰਾਪਤ ਨਹੀਂ ਹੋਈ ।

ਜਿਥੋਂ ਤੱਕ ਸਕੂਲਾਂ ਦਾ ਸਬੰਧ ਹੈ, ਸਰਕਾਰੀ ਅਤੇ ਏਡਿਡ ਸਕੂਲਾਂ ਦੇ ਵਿਦਿਆਰਥੀਆਂ ਨੂੰ ਹਰ ਸਾਲ ਸਤੰਬਰ ਤੋਂ ਬਾਦ ਵਜ਼ੀਫੇ ਰੈਗੂਲਰਲੀ ਮਿਲਣੇ ਅਰੰਭ ਹੋ ਜਾਂਦੇ ਹਨ । ਕਾਰਨ ਇਹ ਹੈ ਕਿ ਵਿਦਿਆਰਥੀਆਂ ਨੇ ਅਗਲੀ ਸ਼੍ਰੇਣੀ ਵਿਚ ਦਾਖਲੇ ਤੋਂ ਬਾਅਦ ਵਜ਼ੀਫੇ ਲਈ ਬੇਨਤੀ-ਪੱਤਰ ਦੇਣੇ ਹੁੰਦੇ ਹਨ, ਜਿਵੇਂ ਹਰ ਸਾਲ ਅਪਰੈਲ ਵਿਚ ਛੇਵੀਂ, ਸੱਤਵੀਂ, ਅੱਠਵੀਂ ਅਤੇ ਦਸਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਦੇ ਬਿਨੈ-ਪੱਤਰ ਉਨ੍ਹਾਂ ਕੋਲੋਂ ਮਈ ਦੇ ਮਹੀਨੇ ਦੇ ਪਹਿਲੇ ਹਫਤੇ ਵਿਚ ਇਕੱਠੇ ਕੀਤੇ ਜਾਂਦੇ ਹਨ ਅਤੇ ਇਹ ਜ਼ਿਲ੍ਹਾ ਸਿਖਿਆ ਅਫ਼ਸਰ ਦੇ ਦਫ਼ਤਰ ਹਰ ਸਾਲ ਮਈ ਦੇ ਮੱਧ ਵਿਚ ਪਹੁੰਚਾ ਦਿਤੇ ਜਾਂਦੇ ਹਨ ਜ਼ਿਲ੍ਹਾ ਸਿਖਿਆ ਅਫ਼ਸਰ ਇਨ੍ਹਾਂ ਨੂੰ ਚੈਕ ਕਰਕੇ ਮਨਜ਼ੂਰੀ ਜੁਲਾਈ ਦੇ ਅਖੀਰ ਜਾਂ ਅਗਸਤ ਦੇ ਸ਼ੁਰੂ ਵਿਚ ਜਾਰੀ ਕਰ ਦਿੰਦਾ ਹੈ । ਇਸ ਸਬੰਧ ਵਿਚ ਸ਼ਕੂਲਾਂ ਵਲੋਂ ਬਿਲ ਬਣਾਏ ਜਾਂਦੇ ਹਨ ਅਤੇ ਹਰ ਵਿਦਿਆਰਥੀ ਦੀ ਹਰ ਮਹੀਨੇ ਦੀ ਪੂਰੀ ਜਾਣਕਾਰੀ ਦੇ ਕੇ ਖ਼ਜ਼ਾਨਾ ਅਫ਼ਸਰ ਜਾਂ ਅਧੀਨ ਖ਼ਜ਼ਾਨਾ ਅਫ਼ਸਰ ਪਾਸੋਂ ਪਾਸ ਕਰਵਾਏ ਜਾਂਦੇ ਹਨ । ਨੌਵੀਂ ਅਤੇ ਗਿਆਰਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਦੇ ਕੇਸਾਂ ਵਿਚ ਫਾਰਮ ਅਪਰੈਲ ਜਾਂ ਜੂਨ ਵਿੱਚ ਨਤੀਜਾ ਨਿਕਲਣ ਤੋਂ ਬਾਅਦ ਭੇਜੇ ਜਾਂਦੇ ਹਨ। ਜ਼ਿਲ੍ਹਾ ਸਿੱਖਿਆ ਅਫ਼ਸਰ ਦਾ ਦਫ਼ਤਰ ਛਾਣ-ਬੀਣ ਕਰਕੇ ਮਨਜ਼ੂਰੀ ਜਾਰੀ ਕਰਦਾ ਹੈ । ਇਸ ਲਈ ਆਮ ਤੌਰ ਤੇ ਵਿਦਿਆਰਥੀ ਸਤੰਬਰ ਤੋਂ ਹੀ ਵਜ਼ੀਫਾ ਲੈਣਾ ਸ਼ੁਰੂ ਕਰ ਦਿੰਦੇ ਹਨ ।

(ਅ) ਕਾਲਜਾਂ ਦੇ ਵਿਦਿਆਰਥੀਆਂ ਨੂੰ ਅਪਰੈਲ ਦੇ ਅਖੀਰ ਤੱਕ ਅਤੇ ਸਕੂਲਾਂ ਦੇ ਵਿਦਿਆਰਥੀਆਂ ਨੂੰ ਮਾਰਚ ਦੇ ਅਖੀਰ ਤਕ ਵਜ਼ੀਫਿਆਂ ਦੇ ਬਕਾਏ ਦੀ ਅਦਾਇਗੀ ਕਰ ਦਿੱਤੀ ਜਾਂਦੀ ਹੈ ।

(ੲ) ਜਿਥੋਂ ਤਕ ਕਾਲਜਾਂ ਦਾ ਸਬੰਧ ਹੈ, ਇਸ ਬਾਰੇ ਇਹ ਫੈਸਲਾ ਕੀਤਾ ਗਿਆ ਹੈ ਕਿ ਹਰ ਸਾਲ ਕਾਲਜਾਂ ਦੀ 6 ਮਹੀਨੇ ਦੀ ਲੋੜ ਦੇ ਬਰਾਬਰ, ਰਕਮ ਜਿਹੜੀ ਕਿ ਪਿਛਲੇ ਸਾਲ ਕਾਲਜਾਂ ਨੂੰ ਭੇਜੀ ਗਈ ਰਕਮ ਦੇ ਅਧਾਰ ਤੇ ਨਿਰਧਾਰਤ ਕੀਤੀ ਜਾਵੇਗੀ, ਐਡਵਾਂਸ ਦੇ ਰੂਪ ਵਿੱਚ ਭੇਜ ਦਿੱਤੀ ਜਾਇਆ ਕਰੇ ਤਾਂ ਕਿ ਕਾਲਜਾਂ ਵਲੋਂ ਯੋਗ ਵਿਦਿਆਰਥੀਆਂ ਨੂੰ ਦਾਖ਼ਲੇ ਤੋਂ ਤੁਰੰਤ ਪਿਛੋਂ ਹਰ ਮਹੀਨੇ ਵਜ਼ੀਫੇ ਦੀ ਅਦਾਇਗੀ ਕੀਤੀ ਜਾ ਸਕੇ । ਕਾਲਜ ਡਾਇਰੈਕਟੋਰੇਟ ਵਲੋਂ ਵਜ਼ੀਫਿਆਂ ਦੀ ਵੰਡ ਦੇ ਕੰਮ ਦੀ ਨਿਗਰਾਨੀ ਦਾ ਪ੍ਰਬੰਧ ਵੀ ਕੀਤਾ ਜਾ ਰਿਹਾ ਹੈ ।

---

### ਰਾਜ ਵਿਚ ਸੰਸਕ੍ਰਿਤ ਅਧਿਆਪਕਾਂ ਦਾ ਤਨਖਾਹ ਸਕੇਲ

83. ਕਾਮਰੇਡ ਸੱਤ ਪਾਲ ਡਾਂਗ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਸਰਕਾਰੀ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਦੇ ਸੰਸਕ੍ਰਿਤ ਅਧਿਆਪਕਾਂ ਨੂੰ ਮਿਲਣਯੋਗ ਤਨਖਾਹ ਸਕੇਲ ਕੀ ਹੈ;

(ਅ) ਉਨ੍ਹਾਂ ਦਾ ਤਨਖਾਹ ਸਕੇਲ ਪਿਛਲੀ ਵਾਰ ਕਿਸ ਤਾਰੀਖ ਨੂੰ ਸੋਧਿਆ ਗਿਆ ;

(ੲ) ਕੀ ਅਜਿਹੇ ਅਧਿਆਪਕਾਂ ਦੀ ਉਨ੍ਹਾਂ ਦੇ ਤਨਖਾਹ ਸਕੇਲ ਵਿਚ ਵਾਧਾ ਕਰਨ ਲਈ ਸੋਧ ਕਰਨ ਦੀ ਕੋਈ ਮੰਗ ਸਰਕਾਰ ਪਾਸ ਪੈਂਡਿੰਗ ਪਈ ਹੈ;

(ਸ) ਉਨ੍ਹਾਂ ਦੁਆਰਾ ਆਪਣੀ ਮੰਗ ਦੇ ਸਮਰੱਥਨ ਵਿਚ ਦਿੱਤੇ ਗਏ ਕਾਰਨ;

(ਹ) ਸਰਕਾਰੀ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਵਿਚ ਪੜ੍ਹਾ ਰਹੇ ਅਜਿਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਥੇਰਾ :** (ੳ) 170—7—240/10— 350 ਦਾ ਸਕੇਲ ਜਮ੍ਹਾਂ ਪੰਜ ਅਗੇਤਰੀਆਂ ਤਰੱਕੀਆਂ ਦਿੱਤੀਆਂ ਜਾਂਦੀਆਂ ਹਨ ।

(ਅ) ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਮਿਤੀ 1 ਨਵੰਬਰ, 1971 ਤੋਂ ਅਤੇ ਪ੍ਰਾਈਵੇਟ ਸਰਕਾਰ ਵਲੋਂ ਏਡਿਡ ਸਕੂਲਾਂ ਦੇ ਅਧਿਆਪਕਾਂ ਦੇ ਮਿਤੀ 1 ਅਪਰੈਲ, 1972 ਤੋਂ।

(ੲ) ਹਾਂ ਜੀ।

(ਸ) ਜਿਵੇਂ ਨੱਥੀ ਅਨੁਲੱਗ 'ੲ' ਵਿੱਚ।

(ਹ) ਸਰਕਾਰੀ ਸਕੂਲਾਂ ਵਿੱਚ ਗਿਣਤੀ = 157
ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਵਿਚ ਗਿਣਤੀ = 116

## ਅਨੁਲੱਗ—ੲ

ਪੰਜਾਬ ਦੇ ਸਰਕਾਰੀ ਅਤੇ ਗੈਰ ਸਰਕਾਰੀ ਸਕੂਲਾਂ ਵਿਚ ਕੰਮ ਕਰ ਰਹੇ ਸੰਸਕ੍ਰਿਤ ਅਧਿਆਪਕਾਂ (ਸ਼ਾਸਤਰੀ ੳ. ਟੀ) ਨੂੰ ਬੀ. ਏ. ਬੀ ਐਡ. ਦਾ ਗਰੇਡ (220— 500) ਦਿੱਤਾ ਜਾਵੇ ।

ਕਿਉਂਕਿ :—

(1) ਸਿਖਿਆ ਮੰਤਰਾਲਯ ਭਾਰਤ ਸਰਕਾਰ ਦੀ ਚਿੱਠੀ ਨੰ: ਐਫ-46-1/63 ਯੂ.ਐਸ, ਮਿਤੀ 23 ਜਨਵਰੀ, 1964 ਦੇ ਅਨੁਸਾਰ ਸ਼ਾਸਤਰੀ ਪਰੀਖਿਆ ਨੂੰ ਬੀ. ਏ. ਦੇ ਬਰਾਬਰ ਮਨਕੇ ਉਸਨੂੰ ਸਕੂਲਾਂ ਵਿਚ ਬੀ. ਏ., ਬੀ. ਐਡ ਦੇ ਬਰਾਬਰ ਤਨਖਾਹ ਦੇਣ ਲਈ ਸਾਰੀਆਂ ਰਾਜ ਸਰਕਾਰਾਂ ਨੂੰ ਕਿਹਾ ਗਿਆ ਹੈ ।

(2) ਪੰਜਾਬ ਸਰਕਾਰ ਨੇ ਆਪਣੇ ਪੱਤਰ ਨੰ: 3737-ਈ. ਡੀ. 2 (4ਈ)-63/15299, ਮਿਤੀ 29 ਜੂਨ, 1968 ਦੇ ਅਨੁਸਾਰ ਭਾਰਤ ਸਰਕਾਰ ਦੀ ਚਿੱਠੀ ਅਨੁਸਾਰ ਰਾਜ ਸਰਕਾਰ ਦੀਆਂ ਨੌਕਰੀਆਂ ਵਾਸਤੇ ਸ਼ਾਸਤਰੀ ਨੂੰ ਬੀ. ਏ. ਦੇ ਬਰਾਬਰ ਮੰਨਿਆ ਹੈ ।

(3) ਭਾਰਤ ਸਰਕਾਰ ਦੀ ਸੁਪਰੀਮ ਕੋਰਟ ਨੇ ਸਿਵਲ ਅਪੀਲ ਨੰ : 2019 ਸੰਨ 1972 ਦਾ ਫੈਸਲਾ ਦਿੰਦੇ ਹੋਏ 22 ਸਤੰਬਰ, 1975 ਨੂੰ ਆਪਣੇ ਫੈਸਲੇ ਵਿਚ ਸ਼ਾਸਤਰੀ ਨੂੰ ਬੀ.ਏ. ਦੇ ਬਰਾਬਰ ਮੰਨਕੇ ਬੀ. ਏ., ਬੀ. ਐਡ. ਦੇ ਬਰਾਬਰ ਗਰੇਡ ਦੇਣ ਦੀ ਪ੍ਰੋੜ੍ਹਤਾ ਕੀਤੀ ਹੈ ।

[ਵਿਦਿਆ ਮੰਤਰੀ]

(4) ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਰਿੱਟ ਨੰ: 2447 ਸੰਨ 1976 ਦਾ ਫੈਸਲਾ ਦਿੰਦੇ ਹੋਏ 1 ਅਕਤੂਬਰ, 1976 ਨੂੰ ਆਪਣੇ ਫੈਸਲੇ ਦੇ ਪੰਨਾ ਨੰਬਰ 9 ਤੇ ਸ਼ਾਸਤਰੀ ਅਧਿਆਪਕ ਨੂੰ ਬੀ. ਏ., ਬੀ. ਐਡ. ਦੇ ਬਰਾਬਰ ਗਰੇਡ ਦੇਣ ਦੀ ਪ੍ਰੋੜ੍ਹਤਾ ਕੀਤੀ ਹੈ।

(5) ਭਾਰਤ ਸਰਕਾਰ ਦੀ ਚਿੱਠੀ ਦੀ ਪਾਲਣਾ ਕਰਦੇ ਹੋਏ ਸਾਡੇ ਪੜੌਸੀ ਰਾਜ ਹਰਿਆਣਾ ਨੇ ਸ਼ਾਸਤਰੀ ਅਧਿਆਪਕਾਂ ਨੂੰ 4 ਮਈ, 1968 ਤੋਂ ਬੀ. ਏ., ਬੀ. ਐਡ. ਦੇ ਬਰਾਬਰ 220—500 ਦਾ ਗਰੇਡ ਦੇ ਦਿੱਤਾ ਹੈ।

(6) ਪੰਜਾਬ ਸਰਕਾਰ ਆਪਣੇ ਗਜ਼ਟ ਅਧਿਸੂਚਨਾ 21 ਅਕਤੂਰਬ, 1960 ਦੇ ਅਨੁਸਾਰ ਪੰਜਾਬ ਦੀ ਵਿਧਾਨ ਪ੍ਰੀਸ਼ਦ ਦੀਆਂ ਵੋਟਾਂ ਵਾਸਤੇ ਸ਼ਾਸਤਰੀ ਨੂੰ ਗਰੇਜੂਏਟ ਮੰਨਿਆ ਗਿਆ ਹੈ।

(7) ਜਿਵੇਂ ਬੀ. ਏ., ਬੀ. ਐਡ. ਮਾਸਟਰ ਹਾਈ ਸਕੂਲਾਂ ਵਿਚ ਦੋ ਵਿਸ਼ੇ ਪੜ੍ਹਾਉਂਦੇ ਹਨ ਉਂਝ ਹੀ ਸ਼ਾਸਤਰੀ ਅਧਿਆਪਕ ਵੀ ਦੋ ਵਿਸ਼ੇ ਹਿੰਦੀ ਅਤੇ ਸੰਸਕ੍ਰਿਤ ਪੜ੍ਹਾਉਣ ਲਈ ਸਿੱਖਿਆ ਵਿਭਾਗ ਵਲੋਂ ਸਮਰੱਥ ਹਨ ਤੇ ਉਹ ਮਾਸਟਰ ਗਰੇਡ ਲੈਣ ਦੇ ਹੱਕਦਾਰ ਹਨ।

ਉਪਰੋਕਤ ਤੱਥਾਂ ਨੂੰ ਮੁੱਖ ਰਖਦੇ ਹੋਏ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਦੇ ਸ਼ਾਸਤਰੀ ਅਧਿਆਪਕਾਂ ਨੂੰ ਬੀ. ਏ., ਬੀ. ਐਡ. ਦਾ ਗਰੇਡ ਦੇ ਕੇ ਲੰਬੇ ਸਮੇਂ ਤੋਂ ਚਲੇ ਆ ਰਹੇ ਵਿਤਕਰੇ ਨੂੰ ਦੂਰ ਕੀਤਾ ਜਾਵੇ। ਇਸ ਗਰੇਡ ਦੇ ਦੇਣ ਨਾਲ ਪੰਜਾਬ ਸਰਕਾਰ ਦੇ ਖ਼ਜ਼ਾਨੇ ਤੇ ਕੋਈ ਬਹੁਤਾ ਭਾਰ ਨਹੀਂ ਪਵੇਗਾ।

ਅਸੀਂ ਹਾਂ ਤੁਹਾਡੇ ਸ਼ੁਭ ਚਿੰਤਕ,
ਪੰਜਾਬ ਸੰਸਕ੍ਰਿਤ ਪਰਿਸ਼ਦ ਦੇ ਮੈਂਬਰ।

---

## QUESTION OF PRIVILEGE

**Mr. Speaker**: Shri Bal Ram Jakhar, Leader of the Opposition and Dr. Kewal Krishan have given notice of a Privilege Motion wherein they have alleged that the Finance Minister in his speech on the floor of the House on the 6th July, 1977 had categorically mantioned that the previous Government had given Rs. 2 crores as grants to various Institutions outside the State whereas in reply to Starred Question No. 21 answered on the floor of the House in the last Session the total expenditure on the grants given outside the State in five years was stated to be Rs. 64,25,425/-. They have alleged that this false statement by the Finance Minister has affected the privilege of the Members of the House.

As per past practice, I am writing a letter to the Minister concerned for clarification. On receipt of clarification, I will give my ruling.

**ਚੌਧਰੀ ਬਲ ਰਾਮ ਜਾਖੜ**: ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ)

ਸ੍ਰੀ ਸਪੀਕਰ : ਚੌਧਰੀ ਜੀ, ਤੁਸੀਂ ਪੁਆਇੰਟ ਆਫ ਆਰਡਰ ਤੇ ਬੋਲਣਾ ਚਾਹੁੰਦੇ ਹੋ ?

ਚੌਧਰੀ ਬਲ ਰਾਮ ਜਾਖੜ : ਹਾਂ ਜੀ । ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ 8 ਤਾਰੀਖ਼ ਨੂੰ ਵੀ ਚਲੇ ਗਏ ਸਨ ਜਦੋਂ ਕਿ ਮੈਂ ਬੋਲਿਆ ਸੀ । ਸ਼ਾਇਦ ਉਨ੍ਹਾਂ ਦੇ ਨੋਟਿਸ ਵਿਚ ਨਾ ਹੋਵੇ । ਮਿਤੀ 7 ਫਰਵਰੀ, 1978 ਨੂੰ ਪੱਤਰ ਵੀ ਲਿਖਿਆ ਸੀ ਕਿ ਸਪਰੇ ਇਨ-ਸੈਕਟੇਸਾਈਡਜ਼ ਦੀ ਪੂਰੀ ਜਾਂਚ ਪੜਤਾਲ ਕਰੋ ।

ਸ੍ਰੀ ਸਪੀਕਰ : ਇਹ ਹੁਣੇ ਹੀ ਮੇਰੇ ਕੋਲ ਆਈ ਹੈ । I have received it only at 9.20 A.M. I am having the matter examined.

**Chaudhri Bal Ram Jakhar**. That is regarding my friend, Sardar Balwinder Singh Ji.

**Mr. Speaker**. Chaudhri Sahib, it is a matter regarding dubious purchase of insecticides by the Agriculture Department during 1977. I am having the matter examined. I would request you not to waste the time of the House.

ਡਾਕਟਰ ਕੇਵਲ ਕ੍ਰਿਸ਼ਨ : ਸਪੀਕਰ ਸਾਹਿਬ, ਇਕ ਪ੍ਰਿਵੇਲਿਜ ਮੋਸ਼ਨ ਹਾਊਸ ਦੇ ਸ਼ੁਰੂ ਹੋਣ ਤੋਂ ਪਹਿਲਾਂ ਦਿੱਤੀ ਹੈ ।

**Mr. Speaker** : That is under examination. I will let you know about it.

ਸਰਦਾਰ ਸਰੂਪ ਸਿੰਘ : ** ** **

ਸ੍ਰੀ ਸਪੀਕਰ : ਮੈਨੂੰ ਮੁਆਫ ਕਰਨਾ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

(ਇਸ ਵੇਲੇ ਆਪੋਜ਼ੀਸ਼ਨ ਬੈਂਚਾਂ ਵਲੋਂ ਕਈ ਮਾਨਯੋਗ ਮੈਂਬਰਜ਼ ਬੈਠੇ ਬੈਠੇ ਹੀ ਬੋਲ ਰਹੇ ਸਨ । )

ਸਰਦਾਰ ਬੇਅੰਤ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ ।

ਸ੍ਰੀ ਸਪੀਕਰ : ਸਰਦਾਰ ਬੇਅੰਤ ਸਿੰਘ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

ਸਰਦਾਰ ਬੇਅੰਤ ਸਿੰਘ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਮਵਾਸਨਾ ਦੀ ਜੋ ਗੱਲ ਕੀਤੀ ਗਈ ਹੈ, ਇਹ ਚੰਗੀ ਗੱਲ ਨਹੀਂ ਹੈ । ਮੈਂ, ਸਪੀਕਰ ਸਾਹਿਬ, ਅਰਜ਼ ਕਰਾਂ ਕਿ ਮੈਂ ਇਕ ਕਾਲ ਅਟੈਨਸ਼ਨ ਨੋਟਿਸ ਦਿੱਤੀ ਸੀ ਜੋ ਕਿ ਨਰਮਾ ਔਰ ਕਪਾਹ ਦੀ ਸਿਚੂਏਸ਼ਨ ਗਿਦੜਵਾਹੇ ਅਤੇ ਮਲੋਟ ਬਾਰੇ ਸੀ ।

---

**Expunged as ordered by the Chair.

**ਸ੍ਰੀ ਸਪੀਕਰ:** ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਉਥੇ ਗਲ ਕਰ ਲਵਾਂਗੇ, ਜੇਕਰ ਮੈਂ ਮੁਨਾਸਿਬ ਸਮਝਾਂਗਾ ਤਾਂ ਅਲਾਉ ਕਰ ਦਿਆਂਗਾ ।

(ਇਸ ਵੇਲੇ ਸਰਦਾਰ ਉਮਰਾਓ ਸਿੰਘ ਜੀ ਬੋਲਣ ਲਈ ਖੜੇ ਸਨ)

**ਸ੍ਰੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਜੇਕਰ ਤੁਹਾਨੂੰ ਕਿਸੇ ਕਿਸਮ ਦੀ ਕੋਈ ਸ਼ਿਕਾਇਤ ਹੈ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ । ਇਸ ਵੇਲੇ ਬਜਟ ਡਿਸਕਸ਼ਨ ਹੋਣੀ ਹੈ, ਚੌਧਰੀ ਬਲਰਾਮ ਜੀ ।

---

## GENERAL DISCUSSION ON THE BUDGET ESTIMATES FOR THE YEAR 1978-79

**चौधरी बलराम जाखड़ (अबोहर):** स्पीकर साहिब, मैं सरकार द्वारा पेश किये गये बजट पर कुछ कहने के लिए खड़ा हुआ हूँ । स्पीकर साहिब, मैंने बजट पढ़ने और देखने की कोशिश की परन्तु उसमें से कुछ नहीं मिला । मुझे बहुत ही अफसोस हुआ और बाद में यह नज़र आया कि वित्त मंत्री साहिब बजाये पंजाब की इज्ज़त बढ़ाने की कोशिश करते उन्होंने पंजाब के ऊपर कीचड़ उछालने की कोशिश की है । अगर गल्त फिगर्ज़ देकर पंजाब को ऊँचा बना सकते हैं तो इसमें मुझे कोई एतराज़ नहीं है । लेकिन यहां चीज़ ही कुछ और है और नई रंगत दी गई है । हमें तो कुछ समझ नहीं आया । सरकारें आती रहती हैं और जाती रहती हैं । अगर कल यह हमारे हाथ में थी तो आज यह इन्हीं के हाथ में है और कल को फिर यह हमारे हाथ में आ सकती है । यह प्रासैस तो चलता ही रहता है । (विघ्न) यह ऐसी चीज़ है जो कि हमेशा एक के हाथ में नहीं रहती है । हमारे आनरेबल फाईनांस मिनिस्टर साहिब ने यहां से शुरू किया कि पंजाब की इकानोमी बिल्कुल दरहम बरहम हो चुकी है । इसके लिये इन्होंने यह बताया कि पिछले सालों में पंजाब की इकानोमी खराब हो गई है । इन्डस्ट्री ने कोई तरक्की नहीं की है और न ही कोई तरक्की ज़रायत ने की है । स्पीकर साहिब, इस सिलसिले में मैं आंकड़े देना चाहता हूँ । यह आंकड़े स्टैटिस्टिकस के आधार पर हैं । पंजाब का बच्चा बच्चा इसको जानता है पर फिर भी इन्होंने कहा है कि मुझे पता नहीं है । स्पीकर साहिब, इस स्टेट में बाकी सारी स्टेटों से कलटीवेबल एरीया ज्यादा है । प्रसैंटेज के हिसाब से अगर देखा जाए कि कलटीवेबल एरिया किस स्टेट का ज्यादा है तो सिवाए यू. पी. के जोकि हमारी स्टेट से बहुत ज्यादा बड़ी है, बाकी सारी स्टेटों से हमारी स्टेट का कलटीवेबल एरिया ज्यादा है । सब स्टेटों से हम पंजाब में ज्यादा गन्दम पैदा करते हैं । संसार भर में इस संबंध में हमारा नाम ऊंचा है और यह भी सब को पता है कि हमने किस तरह से इस स्टेट का नाम और सारी स्टेटों से ऊपर बठाया है । ऐग्रीकल्चरल प्रोडक्शन के इंडैक्स के हिसाब से अगर देखा जाए तो पता लगता है कि 1961–62 में यह सिर्फ 107 था जब कि 1966–67 में यह 379 तक पहुंच गया । इसके बाद फर्टेलाईज़र की पुजीशन ले लो । 1971–72 तक इसका इन्डैक्स 213 था और फिर हमने इसको बढ़ा कर 375 कर दिया । मैं अर्ज़ करना चाहता हूँ कि फारैस्ट की पुजीशन आप देख लें । 1972 तक इसका एरिया 5,913 एकड़ था और हमने इसको बढ़ा कर के 11 हज़ार एकड़ कर दिया । यह स्पीकर साहिब, मैं पासिंग रैफरैंस दे रहा हूँ कि असल में क्या पिक्चर थी और इन्होंने तोड़ मोड़ कर क्या पिक्चर दी है । मैंने बड़ी खोज की

है और माईक्रोस्कोपिक तरीके से इन्स्पैक्शन की है । 1972 तक 84 लाख 97 हज़ार घोड़े थे और 1966 में यह केवल 4 लाख 1 हज़ार थे । (विघ्न) तो मैं यह बताना चाहता हूँ कि इन्होंने गधे बढ़ाने की कोशिश की थी। स्पीकर साहिब, यहां ही खत्म नहीं होता मैं आप को और भी कई मिसालें पेश करना चाहता हूँ । 1972 तक 6,570 गांवों में बिजली पहुँच गई थी जबकि हमारे वक्त में यह 12,273 गांवों में जा चुकी थी । इन्डस्ट्रीयल प्रोडक्शन के बारे में मैं अर्ज़ करना चाहता हूँ कि 1970 में इस सम्बन्ध में प्रोडक्शन 13 लाख 26 हज़ार थी और हमारे समय में यह काफी बढ़ी । एग्रीकल्चरल मशीन टूलज़ 1974-75 में 3619 लाख की कीमत के बनते थे और इस को हमने बढ़ा कर के 1975-76 में 4410 लाख कर दिया ।

इस से यह पता लगता है कि हमारे फाईनांस मिनिस्टर साहिब ने किस तरह से बजट को तोड़ मोड़ कर पेश किया है । इन्डस्ट्री के मैदान में जो हमने तरक्की की उसके आंकड़े मैं बताना चाहता हूँ । और उनको देख कर पता लगेगा कि हमारे समय में इस सम्बन्ध में कितनी तरक्की हुई थी :

> "Taking the annual value of production into consideration, Sugar industry is an important industry of the State. Its production increased from Rs. 1607 lakh in 1974-75 to Rs. 2068 lakh in 1975-76 showing an increase of 28.7 per cent. The production of agricultural implements and machine tools and sewing machines and parts also increased from Rs. 3619 lakh and Rs. 592 lakh in 1974-75 to Rs. 4410 lakh and 712 lakh in 1975-76 respectively showing an increase of 21.6 and 20.3 per cent. The output of power-loom weaving, woollen taxtiles, hosiery and cycles and cycle parts registered an inerense of 16.7, 14.0, 13.1, and 13.1 per cent respectively in 1975-76 over 1974-75.

मैं आपको अर्ज़ करना चाहता हूँ कि एग्रीकल्चरल प्रोडक्शन, जो कि पहले 72 लाख मीट्रक टन थी उसको बढ़ा करके हमने 90 लाख मीट्रक टन से भी ज्यादा कर दिया ।

स्पीकर साहिब, इसके बाद मैं बैंक डिपाज़ट्स के बारे में बताना चाहता हूँ । 1969 में बैंक डिपाज़िटस 20 लाख के थे और हमें इस में से 5.81 लाख मिलता था । यह 1975 तक की फिगर्ज़ हैं । इस के बाद हमारे समय में यह डिपाज़िटस 66.94 लाख के करीब थे और इसमें हमें जो हिस्सा मिला वह 25.47 लाख था यह मैं पासिंग रैफरैंस कर रहा हूँ और बाद में शर्मा जी इस के बारे में बताएंगे ।

इसके बाद मैं सिंचाई की सुविधाओं के बारे में अर्ज़ करना चाहता हूँ । यह सिंचाई की फैसिल्टी भी हमने काफी बढ़ाई है । यह सब कुछ होने के बाद भी अगर यह कहा जाए कि पंजाब की इकानोमी हम ने खराब की है तो यह बहुत बुरी बात है और इनकी ओर से बड़ा गलत कदम उठाया गया है । इस से पंजाब की हेठी होती है और पंजाब की हानी होती है । यह जो हर सैक्टर में तरक्की हुई है इसके लिये जो बेस बना है वह हमारे समय में ही बना है ।

हमारे फाईनांस मिनिस्टर साहिब ने बजट को बड़े गलत तरीके से तोड़ मोड़ कर पेश करने की कोशिश की है । इन्होंने पर कैपिटा इन्कम गोआ, दमन, दियो और दिल्ली की ली है। यह सब यूनियन टैरिट्रीज़ हैं । इस सम्बन्ध में इन्होंने पंजाब का दिल्ली के साथ मुकाबला करने की कोशिश की है । जहां तक हमारी स्टेट का सम्बन्ध है, हम ऊपर थे और आज भी ऊपर हैं । 1975-76 में हमारी पर कैपिटा इन्कम 1600 रुपये थी and we

[चौधरी बलराम जाखड़]

have maintained that. आज भी वही है । मुझे समझ नहीं आ रहा कि यह किस बात की शाबाश लेना चाहते हैं । हमारी कीमत पर ही कांग्रेस का मज़ाक उड़ाया जा रहा है । इस बात की हमें समझ नहीं आ रही। They have put the things in a perverted form and have hoodwinked the people. This is not correct पंजाब की तरक्की का जो हमने बेस बनाया था उसी पर वे चल रहे हैं । इस बात की तो उन्हें हमें शाबाश देनी चाहिए थी। अगर गालिएं निकालने से पंजाब की भलाई हो सकती है तो यह कह के देख लें मगर इस से भलाई नहीं होगी । यह फैक्टस को डिस्टार्ट करते हैं । (विघ्न) यह कहते हैं कि आज पंजाब तीसरे नंबर पर चला गया है । आज चला गया है तो और बात है । (विघ्न) इन्होंने जो ग्रोथ रेट निकाली उसका इन्होंने अपनी मर्ज़ी का बेस बनाया । इन्होंने 1976-77 का बेस नहीं बनाया । फैक्टस को डिस्टार्ट करने से आदमी बड़ा नहीं होता । कुछ काम करके दिखाएं तब हम मानेंगे । नैगेटिव एप्रोच नहीं होनी चाहिए । There should be positive approach and this is for the people and not for the Opposition or Treasury Benches to judge. मैं साफ साफ कह देना चाहता हूँ कि वरङज आफ जगलरी यहाँ नहीं होनी चाहिए । पंजाब की भलाई के लिये कुछ करना चाहिए । इनका एक हिस्सा महंत सेवा दास को व्रत पर बिठा देता है और दूसर हिस्सा जाकर उस को व्रत से उठा देता है । यह जगलरी, मदारीपन क्या है ? यह तो वही बात हुई कि एक आदमी तो कहता है कि बेटा चढ़ जा सूली पर राम भली करेगा । (विघ्न) इस तरह की मदारीपन की बातें ठीक नहीं हैं। । अगर वह मरन व्रत नहीं रख सकते तो इस में हमारा क्या दोष है ? यह जगलरी नहीं होनी चाहिए। इस तरह पंजाब के लोगों के साथ मज़ाक किया गया है यह ठीक नहीं है। (तालियां) (विघ्न) स्पीकर साहिब, आप इस तरह क्यों नहीं सोचते कि—

दुआ हम को दो मिट कर मुहब्बत तो सिखाई आपको,
या हम मिटें, मुहब्बत आपको सिखा दी (विघ्न)

वे सैंटर की तर्फ ज्यादा जाते हैं । सरदार बलवंत सिंह दिल्ली के चक्कर ज्यादा लगाते हैं । उनको कुछ तजरबा हो गया है । इन्होंने वहां का बजट देख लिया और जैसे कहा जाता है:

बड़े मियां सो बड़े मियां
छोटे मियां सुभान अल्ला ।

यह नकल करने की कोशिश करते हैं मगर नकल ठीक नहीं होती । (विघ्न) जब हमारे पास पैसे के भंडार हों, फारेन ऐक्सचेंज हो तो फिर यह कहना कि हम सोना बेचेंगे यह बात ठीक नहीं है । इस तरह की बातें सुन कर मुझे हिन्दुस्तान के भविष्य के बारे में डर लगता है । मुझे डर लगता है कि किन लोगों के हाथ में ताकत आ गई है । स्पीकर साहिब, हाथ से सब काम होते हैं, हाथ से दवाइयें बनती हैं, हाथ से किसमत बनती है, (विघ्न) मुझे प्रेशानी इस बात की है कि यह सरकार किस तरीके से चल रही है ।

बाहर के मुलक जब इनकी बातें सुनेंगे तो वे क्या कहेंगे । इनकी बात तो वही हुई, जैसे एक भला आदमी था । उसने कहा अल्लाह ताला तू ने मुझे अकेले को क्यों न बुला लिया। मुझे बुला लेता तो मैं तुम्हें अकल दे देता (विघ्न) भगवान ने इन्हीं को क्यों न बुला लिया । (हंसी) (विघ्न) इन की सोचनी पर मुझे डर लगता है । इनकी सोचनी की इन्हें मुबारकबाद । जब बाहरले मुलकों के लोग इन की बातें सुनते होंगे तो क्या कहते होंगे? यह हिन्दुस्तान की किस्मत का नक्शा बदलने जा रहे हैं । मैं कहता हूँ कि बड़ी मुश्किल से हिन्दुस्तान एक बना है । सिक्कम कोई दूसरा हिस्सा नहीं था, गोआ कोई दूसरा हिस्सा नहीं था । मगर आज हमारे प्रधान मन्त्री इसे के उलट कहते हैं । इस तरह कल को वह काशमीर के बारे में भी कह सकते हैं । (विघ्न)

ਸ੍ਰੀ ਸਪੀਕਰ : ਇਹ ਤਾਂ ਬੱਜਟ ਤੇ ਡਿਸਕਸ਼ਨ ਚਲ ਰਹੀ ਹੈ । ਇਸ ਲਈ ਤੁਸੀਂ ਰੈਲੇਵੈਂਟ ਰਹੋ ।

चौधरी बलराम जाखड़ : अगर मुलक नहीं रहेगा तो बात किस तरह बनेगी । अगर मुलक नहीं रहेगा तो किस चीज़ का बजट बनाएंगे । (विघ्न) They should be more careful about it. जिस देश को हम ने बड़ी कुर्बानियां देकर इकट्ठा किया है उस के अब वे टुकड़े न कर दें । (विघ्न) हमें उन्हें सोचने के लिए मजबूर करना है । हमारे जो देश के नेता हैं उन के अपने विचार क्या हो सकते हैं, यह अलैहदा बात है लेकिन देश के बारे में जो उन के विचार होने चाहिएं, वे सभी के एक होने चाहिएं । हमें देश के लिये कुछ करना है । हमें देश के लिए कुछ सोचना है ।

स्पीकर साहिब, इस लिए मैं आगे कुछ नहीं कहना चाहता, मैं सिर्फ इतना कहना चाहता हूँ कि मैंने जब यह बजट पढ़ा तो बड़ा हैरान हुआ इस बात को देख कर कि एग्रीकल्चर के लिए 100 में से 12 पैसे खर्च करने हैं । जो प्लैन इस के लिये रखा है उस में केवल 12 पैसे इस के लिये रखे गए हैं । और सब से बड़ी बात तो यह है, कि इस में एम्पलाईमैंट और लेबर के लिये कितनी दरिया दिल्ली दिखाई है कि इस के लिए एक पैसा भी नहीं रखा है । अनएम्पलाईमैंट भी दूर हो गई और लेबर की बात भी हो गई । रखा क्या गया है ? रखा गया है अनएम्पलाईमैंट अलाऊंस और वह भी देंगे Subject to the Central Government's approval, कह दिया कि अनएम्पलाईमैंट अलाऊंस देंगे और वह भी तब देंगे जब सैंट्रल गवर्नमैंट से इनको 50 प्रतिशत आयेगा । अगर सैंटर की सरकार से इनको कुछ आयेगा तब यह देंगे । (विघ्न)

ਇਕ ਆਵਾਜ਼ : ਇਹ ਨਹੀਂ ਲਿਖਿਆ ਹੋਇਆ, ਤੁਸੀਂ ਧਿਆਨ ਨਾਲ ਪੜ੍ਹੋ ।

चौधरी बलराम जाखड़ : अगर आप कहें तो मैं पढ़ कर सुना देता हूँ । (विघ्न) मैं अभी आप को पढ़ कर सुना देता हूँ ।

**Finance Minister** : Sir, on a Point of Order, The Hon'ble Member has misinformed the House. This Employment Allowance is not conditional or subject to Centeral Government's approval.

चौधरी बलराम जाखड़ : मैंने जो पढ़ा है वह मैंने आपको बताया है । मैं आपको पढ़ कर सुना देता हूँ ।

**Mr. Speaker**: You should confine yourself to your speech. You Should address the Chair.

चौधरी बलराम जाखड़ : स्पीकर साहिब, इसमें लिखा है कि राज्य सरकार इस परियोजना पर 50: 50 के आधार पर उपदान प्राप्त करने के लिये केन्द्रीय सरकार के साथ बात चीत करने हेतु उत्सुक है ।

ਵਿੱਤ ਮੰਤਰੀ : ਅਗਲੀ ਲਾਈਨ ਵੀ ਪੜ੍ਹੋ । (ਵਿਘਨ)

चौधरी बलराम जाखड़ : मैंने आगे नहीं पढ़ा । मैंने जो पढ़ा है वह बता दिया है । चलो हम आप की बात मान लेते हैं ।

**Finance Minister**: It is not subject to the approval of the Government of India.

ਸ੍ਰੀ ਸਪੀਕਰ : ਤੁਸੀਂ ਮਿਹਰਬਾਨੀ ਕਰਕੇ ਬਹਿਸੋ ਬਹਿਸੀ ਵਿਚ ਨਾ ਪਵੋ, ਜਿਹੜੀ ਗੱਲ ਤੁਸੀਂ ਕਹਿਣੀ ਹੈ ਉਹ ਕਹਿ ਲਓ । ਟਰੈਜ਼ਰੀ ਬੈਂਚਿਜ਼ ਵਾਲੇ ਬਾਅਦ ਵਿਚ ਤੁਹਾਡੀ ਗੱਲ ਦਾ ਜਵਾਬ ਦੇ ਦੇਣਗੇ ।

चौधरी बलराम जाखड़ : स्पीकर साहिब, मैं यह कहना चाहता हूँ कि कन्सप्ट बहुत अच्छा है अगर इसे लौजीकल अैंड तक ले जाएं तो । प्रैक्टीकेबल और इम्प्रैक्टीकेबल में बहुत अन्तर है । चलो इन्होंने यह कह दिया कि सैंटर से कोई पैसा मिले या न मिले कोई बात नहीं मगर इन्होंने यह कह दिया कि जिन की 5 साल तक की रजिस्ट्रेशन है उनको दिया जाएगा । कितने लोग ऐसे हैं जिनको यह पैसे मिल सकेंगे? मैंने सारी फिगर्ज़ देखी हैं । 1 लाख 84 हज़ार और कुछ लोग हैं जिन को यह पैसे मिलने हैं । अगर आप 40 रुपये के हिसाब से भी देते हैं तो 3 अरब 50 करोड़ रुपये के करीब बनता है । इतना पैसा कहां से लायेंगे ? यह कदम तो इनका अच्छा है, अगर लोगों को इतना पैसा दे सकें तो बहुत अच्छी बात है । अगर हम लोगों के सामने दिखावा करें, आंख पोंछने की कोशिश करें और उस में सुरमां न डालें तो कोई बात नहीं बनती । अगर 5 हजार को यह पैसा मिल गया तो बाकी क्या करेंगे ? इन को प्रैक्टीकेबल होना चाहिए । प्रैक्टीकेबल जो बातें है वह करनी चाहिए (विघ्न)

स्पीकर साहिब, इन्होंने कहा है कि हमनें स्टेट बैंक का लोन वापस कर दिया । स्पीकर साहिब, बजट जो है वह एक मुनीम की चीज़ नहीं है । मुनीम तो 200 रुपये का रखा जा सकता है । जो 25 रुपये आएं और 24 रुपये 95 पैसे खर्च हो जायें और उसका हिसाब दे दे तो यह बजट नहीं है । इस को बजट नहीं कहते । अगर ऐसा कोई कर दे तो इसको कोई बड़ी बात नहीं कहते । हमारा काम स्टेट की इकानोमी को आगे लेकर जाना है । एक क्लर्क होता है और एक मैनेजिंग डायरैक्टर होता हैं । इन दोनों में अन्तर है । एक का 5 हज़ार रुपये का प्रोजैक्ट होता है और किसी दूसरे का 10 लाख रुपये के काम का बजट होता है । और वह सोचता है कि इसको 20 लाख कैसे करना है । कैसे इकानोमी को बढ़ावा देना है । हम ने

ऐसा किया है। स्टेट बैंक का पैसा लोगों का था और हम ने इस से काम चलाया है। हम इससे पंजाब को आगे ले गए। सैंटर की सरकार से पैसा लेकर उन का कर्ज़ चुका देना यह कोई बड़ी बात नहीं है। या तो मिनिस्टर साहिब इस बात की अशोरेंस दें कि यह हमें ग्रांट मिली है और यह पैसा हम ने सैंट्रल गवर्नमैंट को वापस नहीं करना। नहीं तो यह बात तो ऐसी हो गई कि नैयर साहिब का कर्ज़ा टंडन साहिब से लेकर चुका दिया और अगले हफते टंडन साहिब का कर्ज़ा किसी और से लेकर चुका दिया। और इसी तरह से किसी से लेकर किसी का कर्ज़ा चुका दिया तो यह कोई बात नहीं बनती। ~~This is no management.~~ This is no intelligent point. यह कोई बात नहीं कि सैंट्रल गवर्नमैंट से पैसे लेकर आप उन्हें वापस करें। आप कुछ पंजाब की डिवैलपमैंट की बात करें। हम ने 257 करोड़ रुपये की स्कीमें बनाई थीं। वह चलाते। वे तो इन से चली नहीं और अब 260 करोड़ रुपये की प्लैन ले आए हैं। तो, स्पीकर साहिब, मैं आपकी मार्फत मिनिस्टर साहिब, को यह अर्ज़ करना चाहता हूँ कि या तो यह इस बात की अशोरेंस दें कि यह पैसा जो सैंट्रल गवर्नमैंट से लेना है यह बतौर ग्रांट है। I will just salute him and pay my respects to him on the floor of the House. But this is a loan. This is mis-management. We can take money. We should manipulate so that the economy of the State gets a forward leap. This is what. That is why.

स्पीकर साहिब, मैं आगे चलना चाहता हूँ जो पैन्शनज़ दी गई हैं उनके लिये इन्होंने एक मद नई रखी है। स्पीकर साहिब, मुझे यह देख कर हैरानी हुई है। एक वक्त तो ऐसा था जब हिन्दुस्तान में जबर था, ज़ुलम था और यह सब कुछ था, तब सरदार भगत सिंह शहीद जसे सर फिरोश पैदा हुए, लाला लाजपत राय, इशफाक उल्ला, शहीद ऊधम सिंह और मदन लाल ढींगरा जैसे देश -भक्त पैदा हुए। जिनके नाम गिनते चलें तो गिनती खत्म नहीं होती, उन्होंने देश के लिये अपनी जानें कुर्बान कर दीं। (विघ्न)

एक आवाज़ : आप इनकी लिस्ट में नज़र नहीं आते।

चौधरी बलराम जाखड़ : और आज एक पार्टी इस बात पर ज़ोर देकर अपने राज में पुलिटीकली ब्राईब देकर यह सोचती है कि हमारा राज्य बचा हुआ है। अगर आप पुलिटीकली ब्राईब देना चाहें तो कल को इस देश का क्या होगा। ऐसे तो यह काम चलने वाला नहीं है। स्पीकर साहिब, यहां ऐसे ऐसे आदमी हैं, मैं चीफ मिनिस्टर साहिब को अर्ज़ करना चाहता हूँ उन को तो पता होगा इस बात का कि यहां ऐसे ऐसे आदमी बैठे हैं जो भारत सरकार में मंत्री हैं और यहां खड़े होकर एलानिया कहते हैं कि करनाटक में 22 गाड़ियां उड़ा दी गई। हज़ारों बेगुनाहों की जानें ले ली गई। क्या हम इन को इस बात का कोई सरोपा दें ? मगर इन्होंने सरोपा दे रखा है। इज़राईल में कुछ लोग मार दिये। 'ट्रिब्यून' में इसके बारे में लिखा है —

> "..but whosoever collaborated in the mass killing of sightseers ought to feel ashamed of this act of barbarism."

This is barbarism of the first degree.

[चौधरी बलराम जाखड़]

बेगुनाहों के खून से जिनके हाथ रंगे हों और वह मंत्री हों और उनके खिलाफ कोई बात न हो, यह भी कोई तरीका है ?

**Mr. Speaker**: Chaudhri Sahib, how much time you would like to take ?

**Chaudhri Bal Ram Jakhar**: Ten minutes, Sir

स्पीकर साहिब, मैं यह कहना चाहता हूँ कि इस तरीके की अगर छोटी सोच आ जाये तो पुलिटीकल बेस खत्म हो जायेगा, मारेलिटी खत्म हो जायेगी। कोई पार्टी आ गई और कोई एजीटेशन हो गया उसके बाद इस तरह पैन्शनें दी जायें यह ठीक नहीं। यह अंग्रेज़ों के ज़माने में मुरब्बे देने की प्रथा थी। यह तो उस ज़माने की बात है। आज यह फिर क्यों शुरू कर दिया, जब कि हमने गुलामी की जंजीरे तोड़ डालीं हैं, आज गुलामी का ज़माना नहीं। यहां प्रजातन्त्र है, इस में यह नई दास्तां कहां से आ गई। स्पीकर साहिब, मैं आपकी मार्फत अर्ज़ करना चाहता हूँ कि it is an insult to the freedom fighters who laid down their lives.

मैं यह कहना चाहता हूँ और गोशगवार करना चाहता हूँ कि यह प्रैसीडैंट गल्त है। मैं तो यह कहूँगा कि यह काम तो देश पर नीम कुठाराघात है। आने वाली नसलें यह कहेंगी कि हमारे कैसे बज़ुर्ग थे जो अपनी पार्टी के लिये वज़ीफे देकर एक परपेचुअल काम कर गए। We shall be liable to answer to our future generation.

स्पीकर साहिब यह एम्पलाइमैंट देने की बात करते हैं। मैं समझता हूँ कि अच्छी बात है लोगों को एम्पलाइमैंट मिलनी चाहिए। लेकिन यह कहां का तरीका है कि जिन लोगों को एस.एस.एस. बोर्ड ने चुन लिया था और उनका नाम पैनल में रख दिया गया था उनकी छुट्टी कर दी। ठीक है कि बोर्ड की आप ने छुट्टी कर दी लेकिन पैनल तो रहना चाहिए था। इसी तरह जो एडहाक लोग लगे हुए थे उनको हटा दिया और उन के स्थान पर दूसरों को लगा दिया, यह कोई एम्पलाइमैंट देने का तरीका है। एक का सिर काट दिया और दूसरे का लगा दिया। यह गल्त नीति है।

स्पीकर साहिब, थीन डैम की बात की गई। बड़ी खुशी की बात है कि पंजाब में आया है लेकिन जिस कीमत पर आया है हम उसके खिलाफ थे और हैं। We did not want to barter away the interests of the State and that is why we did not agree. अगर थीन डैम आया और इस हिसाब से आया कि हमारे हैड वर्कस चले जायें और नंगल टाऊनशिप चला जाये और हरियाणा वाले यह कहते हैं कि टैक्नीकल अप्रूवल तभी दी है कि हमारा उस में हिस्सा है तो हमें यह मन्जूर नहीं है। सब कुछ देकर अगर ऐसा हो तो हमें इस की कोई खुशी नहीं। मैं समझता हूँ कि कुछ नहीं हुआ। (विघ्न)

मैं, स्पीकर साहिब, पानी की बात पर आता हूँ। हमारे खिलाफ फैसले हुए। हम मानते हैं और यह कहते हैं कि एमरजैंसी के दौरान जो ज़्यादतियां हुईं उनको ठीक करना है। हमने

कहा और खास तौर पर अपील की है कि हमारे साथ ज़्यादतियां हुई हैं उन को भी ठीक करना चाहिए । लेकिन कोई नहीं पूछता । मैं चीफ़ मिनिस्टर साहिब को भरोसा दिलाना चाहता हूँ कि जो ज़्यादतियां हुई हैं उनकी जांच कराई जाये और हमारी पार्टी उनके साथ शाना बशाना चलेगी । हमारे साथ अन्याय हुआ है । मैं तो मीनार पर खड़े होकर कह सकता हूँ कि हमारे साथ अन्याय हुआ है । (विघ्न)

ਮੁੱਖ ਮੰਤਰੀ: ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

चौधरी बलराम जाखड़ : पंजाब का जो पार्टिशन एक्ट बना था हम ने नहीं माना था, इन्होंने करवाया था । उस वक्त यह थे । हम ने उस फैसले के खिलाफ प्रोटैस्ट किया था । जहां तक हमारी ताकत थी हम उसके खिलाफ लड़ते रहे, सुप्रीम कोर्ट तक जाने के लिये तैयार थे । स्पीकर साहिब, मैं अर्ज़ करना चाहता हूँ कि यहां तक ही बस नहीं एग्रीकल्चरल कमाडिटीज़ के मुताल्लिक बहुत शोर किया गया है कि इनकी ठीक प्राईस देंगे । लेकिन उसके बारे में जो किया है वह पिछले 30 सालों में नहीं हुआ । नर्मे का क्या हुआ, इनको सब पता है । मैं कहता हूँ कि यह काटन कार्पोरेशन के खिलाफ आवाज़ क्यों नहीं उठाते ? स्पीकर साहिब, कहा गया है कि सप्रे से प्रोडक्शन बढ़ जाती है लेकिन इन्होंने तो हम पर ही सप्रे शुरू कर दिया । । यह तो कीड़े मारने की बात करते हैं इन्होंने हमें मारना शुरू कर दिया । एक शेअर याद आ गया :

"जनाज़ा रोक कर बोले बड़े अन्दाज़ से,

हम ने तो कूचा ही कहा था तुम तो दुनिया छोड़ चले ।

हमने तो सप्रे करने के लिये कहा था मगर इन्होंने तो सारे किसानों का सफाया कर दिया । किसी के पास एक पैसा नहीं रहा । स्पीकर साहिब,लाखों करोड़ों के घपले हो गए पर इनके कान पर एक जूं तक नहीं रेंगी । दूसरे की आंख में तो इन्हें तिनका भी नज़र आ जाता है लेकिन अपनी आंख में शतीर तक नहीं दिखाई देता । इन्होंने वीट सकैंडल के बारे में कहा है । मैं कहता हूँ कि जो भी कसूरवार है उसे पकड़ो । जो बेईमान है या कुरप्ट है उसे पकड़ो । I will never defend them. स्पीकर साहिब. बहुत शोर हुआ कि मटौर सैशन में पैसे इकट्ठे कर लिये इस लिए इनके खिलाफ एकशन लिया जाये । लेकिन मैं कहता हूँ कि अब भी इन्होंने पैसे इकट्ठे किए, इसके बारे में कोई आवाज़ नहीं, कोई कारवाई नहीं, हमारे पास सबूत हैं । This is a curse to the Society. मैं तो कहता हूँ कि दोनों को एक ही कटहरे में खड़ा कर देना चाहिए । जो भी बेईमान या कुरप्ट चाहे कांग्रेस में हैं, चाहे अकालियों में हैं, चाहे जनता में है, उन सबको एक ही कटहरे में खड़ा करना चाहिए । यह न हो कि एक को छोड़ दो और दूसरे को पकड़ लो । सरकार अन्धी नहीं होनी चाहिए । सरकार को तमीज होनी चाहिए । यह तमीज़ न हो कि कांग्रेसियों को पकड़ लिया जाये और दूसरों को छोड़ दिया जाये ।

** Expunged as ordered by the Chair.

[चौधरी बलराम जाखड़]

स्पीकर साहिब, पलैनिंग कमिश्न के बारे में कहा गया है कि हम एक मोड़ लाये हैं। पहिली दफ़ा नया आदमी लेकर आये हैं। मुझे पता नहीं कि वह कौन है ? वह 62 वर्षीय है, उनके पहले भी तुअल्लकात थे। उस पर ज्यादा पैसे खर्च होंगे। मुझे समझ नहीं आती कि what sort of progress we are going to make. मैं आपकी मार्फत यह कहना चाहता हूँ कि यह सारी नैपोटिज़म, फेवरटिज़म, कुरुप्शन, कुन्बापरवरी कहां तक चलेगी। मैं सारे हाऊस को बता देना चाहता हूँ कि हाऊस के हर मैम्बर के लिये एक ही मियार होनी चाहिए। यह जो ऐडमनिस्ट्रेशन में दखल देने की बात है, चाहे हमारी तरफ से थी, चाहे इनकी तरफ से है यह बिल्कुल गल्त है। इसके लिये आने वाली जैनरेशन क्षमा नहीं करेगी। ऐडमिनिस्ट्रेशन में पार्टी को दखल देने से हम डैमोक्रेसी की जो जड़ें काट रहे हैं, आने वाली नसलें यह कहेंगी कि हमारे बजुर्ग कैसे थे जो ऐसा कर गये। हम ने गल्ती की है तो उसकी हमें सज़ा मिली है और हम इधर बैठे हैं, आप करेंगे तो आपको भी भुगतना पड़ेगा। लेकिन यह कोई सबक लेने के लिए तैयार नहीं। आंखें बंद करके चल रहे हैं। सवाल यह है कि ऐडमिनिस्ट्रेशन में पैसे कैसे खर्चने की कोशिश की जा रही है। अगर इसी तरह लोगों को न्याय मिलना है, तो फिर क्या बात है। मेरे पास फोटो है। वहां पर गुरुद्वारे गिरा दिए। किस तरीके से काम चल रहा है। खटकल कलां में कांग्रेस की जमीन है। वहां पर हमेशा सरदार भगत सिंह का मेला लगता है। सारी की सारी फरद हमारे पास है। चीफ़ मिनिस्टर को हम ने यह भेज दी। परन्तु अकालियों ने वहां अपना झंडा गाड़ दिया। यह कैसा कानून है। गरीब हरीजनों से जाकर उनकी हालत पूछो। मैंने उस दिन भी चीफ़ मिनिस्टर को अर्ज़ की थी। आज फिर कह रहा हूँ। मैं हैरान हूँ इस बात पर। आज वे यहां बैठे हैं। मैं यह बात कर रहा हूँ। क्या यह झूठ है ? अगर यह झूठ है तो वह भी झूठ है। मैंने एक आदमी को पुलिस के चुंगल से छुड़ाया। पुलिस ने थाने में उसकी पिटाई की। मैंने इसकी शिकायत चीफ़ मिनिस्टर साहिब से की। लेकिन उसके खिलाफ कोई एक्शन नहीं लिया गया। अगर यह बात झूठ है तो सचाई क्या है ? मैंने उसका मुआयना कराया मैंने चीफ मिनिस्टर साहिब से कहा था कि मुज़ारों को गोलियां मारी गईं। सेठ को निकाल दिया गया। अगर इन्होंने राज करना है तो इन लोगों को ठीक करें। इस तरह का अन्याय नहीं चलना चाहिए। आज इस बात की यह पड़ताल कर लें। कुइयां सरवर थाने की मैं बात कर रहा हूँ। वहां पर पिछले आठ महीनों में 107/151 के नाजायज़ केस दर्ज हुए हैं। वहां हमारे राज्य में पांच साल क्या हुआ था, यह खुद मुकाबला कर लें।

हर जगह एक बहुत बड़ी लिस्ट बनी हुई है। आप पंजाब के मालिक हैं। पंजाब हमारा है। यह हमारी धरती है। मैं पूछना चाहता हूँ कि कौन इस बात से इन्कार कर सकता है ? यह ज्यादतियां कब तक हम बर्दाशत करते रहेंगे। आप इन्सैक्टीसाईडज़ वाली बात देख लें। मैंने इस सम्बन्ध में डांग साहिब को, ढिलों साहिब को और विश्वानाथन जी को पत्र लिखे It is the interest of the State, not my individual interest. This does not augurs well for the future of the State. स्पीकर साहिब, सारी बातें हो गईं। यह जो टैक्स लगाए हैं, इससे क्या होगा। ट्रक वाले क्या करेंगे, बस वाले क्या करेंगे। मुझे उनकी कोई प्रवाह नहीं। लेकिन गरीब क्या करेंगे। सैंटर ने 20 प्रतिशत टैक्स लगा दिए, नीचे इन्होंने बढ़ा दिये। मैं कहता

हूँ कि 'जियो और जीने दो ।' कोई ऐसा काम करो जिससे बात बन जाए । लेबरर्ज़ के भले की बात करो । रोज़ यहां पर जलसे होते हैं, जलूस निकलते हैं । यह सरकारी कर्मचारियों से बात क्यों नहीं करते । इस बारे में सोचते क्यों नहीं । यह सोच कर कोई ऐसा तरीका निकालें जिस से पंजाब तरक्की करे और हम कन्धे से कन्धा मिला कर इन का साथ दें । इतना कहता हुआ मैं आपका धन्यवाद करता हूँ ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਨੇ ਆਪਣੀ ਬਜਟ ਸਪੀਚ ਵਿਚ ਇਹ ਗਲ ਕਹੀ ਸੀ ਕਿ ਇਹ ਬਜਟ ਮੁੱਮਣੀ ਅਕਾਲੀ ਦਲ ਅਤੇ ਜਨਤਾ ਪਾਰਟੀ ਦੇ ਅਲੈਕਸ਼ਨ ਮੈਨੀਫੈਸਟੋ ਤੇ ਅਧਾਰਤ ਹੈ। ਉਨ੍ਹਾਂ ਨੇ ਇਹ ਗੱਲ ਵੀ ਕਹੀ ਸੀ ਕਿ ਪੰਜਾਬ ਦੀ ਇਕਾਨਮੀ ਨੂੰ ਜਿਸ ਹਾਲਤ ਵਿਚ ਕਾਂਗਰਸ ਵਾਲੇ ਛੱਡ ਕੇ ਗਏ ਹਨ ਉਸ ਵਿਚੋਂ ਨਿਕਲਣਾ ਕੋਈ ਸੌਖਾ ਕੰਮ ਨਹੀਂ । ਉਨ੍ਹਾਂ ਨੇ ਇਹ ਗਲ ਵੀ ਕਹੀ ਸੀ ਕਿ ਅਸੀਂ ਕਿਸੇ ਹੱਦ ਤਕ ਉਸ ਵਿਚੋਂ ਨਿਕਲਣ ਦੀ ਕੋਸ਼ਿਸ਼ ਕੀਤੀ ਹੈ । ਲੇਕਿਨ ਅਜੇ ਤਕ ਪੰਜਾਬ ਬਦਸਤੂਰ ਇਕਨਾਮਿਕ ਕਰਾਈਸਿਜ਼ ਦਾ ਸਾਹਮਣਾ ਕਰ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਹ ਵੀ ਇਕ ਕਾਰਨ ਹੋ ਸਕਦਾ ਹੈ ਜਿਸ਼ ਕਾਰਨ ਬਜਟ ਵਿਚ ਆਮ ਲੋਕਾਂ ਨੂੰ ਸਬਸਟਾਂਸ਼ੀਅਲ ਰਿਆਇਤ ਨਹੀਂ ਮਿਲ ਸਕੀ । ਲੇਕਿਨ ਫਿਰ ਵੀ ਜੋ ਅਟੈਂਪਟਸ ਕੀਤੀਆਂ ਹਨ ਉਨ੍ਹਾਂ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ । ਮਿਸਾਲ ਦੇ ਤੌਰ ਤੇ ਪੰਜਾਬ ਦੀ ਇਕਾਨਮੀ ਨੂੰ ਸ਼ਿਫਟ ਦੇਣੀ ਇੰਡਸਟਰੀਜ਼ ਦੀ ਤਰਫ ਅਤੇ ਥੀਨ ਡੈਮ ਦੀ ਉਸਾਰੀ, ਹੈਡ ਵਰਕਸ ਤੇ ਪੰਜਾਬ ਗੌਰਮਿੰਟ ਦਾ ਸਟੈਂਡ, ਮੋਰ ਪਾਵਰਜ਼ ਟੂ ਸਟੇਟਸ ਦੇ ਸਵਾਲ ਤੇ ਪੰਜਾਬ ਗੌਰਮਿੰਟ ਦਾ ਸਟੈਂਡ ਅਤੇ ਪ੍ਰਿੰਸੀਪਲੀ ਅਨਇੰਪਲਾਇਮੈਂਟ ਦੇ ਅਸੂਲ ਨੂੰ ਮੰਨ ਲੈਣਾ, ਮੈਂ ਸਮਝਦਾ ਹਾਂ ਕਿ ਬਹੁਤ ਵੱਡੀ ਗਲ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਜੇ ਅਨਇੰਪਲਾਇਮੈਂਟ ਅਲਾਊਂਸ ਥੋੜ੍ਹੇ ਆਦਮੀਆਂ ਨੂੰ ਮਿਲੇਗਾ । ਮੈਂ ਪੰਜਾਬ ਗੌਰਮਿੰਟ ਨੂੰ ਅਪੀਲ ਕਰਾਂਗਾ ਕਿ ਉਹ ਜ਼ਰੂਰ ਐਸੇ ਸਾਧਨ ਪੈਦਾ ਕਰਨ ਤਾਂ ਕਿ ਜਿਹੜੇ ਬੇਰੁਜ਼ਗਾਰ ਨੌਜਵਾਨ, ਜਿਨ੍ਹਾਂ ਨੇ ਅਪਣੇ ਨਾਂ ਇੰਪਲਾਇਮੈਂਟ ਐਕਸਚੇਂਜਾਂ ਵਿਚ ਰਜਿਸਟਰ ਨਹੀਂ ਕਰਾਏ ਪਰ ਉਹ ਕਈ ਸਾਲਾਂ ਤੋਂ ਬੇਰੁਜ਼ਗਾਰ ਹਨ ਉਨ੍ਹਾਂ ਨੂੰ ਜ਼ਰੂਰ ਅਨਇੰਪਲਾਇਮੈਂਟ ਅਲਾਊਂਸ ਦੇਣ ਦਾ ਕੋਈ ਰਾਹ ਸਰਕਾਰ ਨੂੰ ਕੱਢਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਸ ਤਰੀਕੇ ਨਾਲ ਨੌਜਵਾਨਾਂ ਦੇ ਮਨ ਤੇ ਕਾਫੀ ਚੰਗਾ ਅਸਰ ਪਵੇਗਾ ।

ਸਪੀਕਰ ਸਾਹਿਬ, ਇਕ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਨੇ ਬੜੇ ਭਰੋਸੇ ਨਾਲ ਇਹ ਕਿਹਾ ਕਿ ਜਿਸ ਪਰੈਜੈਂਟ ਕਰਾਈਸਿਜ਼ ਵਿਚ ਅਸੀਂ ਫਸੇ ਹਾਂ, ਅਸੀਂ ਉਸ ਵਿਚੋਂ ਜ਼ਰੂਰ ਨਿਕਲ ਜਾਵਾਂਗੇ । ਇਸ ਦੇ ਲਈ ਮੈਂ ਕੁਝ ਸੁਝਾਓ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ । ਜਦੋਂ ਤਕ ਸਰਕਾਰ ਇਸ ਤਰਫ਼ ਧਿਆਨ ਨਹੀਂ ਦੇਵੇਗੀ, ਇਸ ਕਰਾਈਸਿਜ਼ ਵਿਚੋਂ ਨਿਕਲਣਾ ਬੜਾ ਮੁਸ਼ਕਲ ਹੈ । ਪਹਿਲੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਗੌਰਮਿੰਟ. ਜਿਸ ਦੀ ਵਰਕਿੰਗ ਵਿਚ ਸੂਬੇ ਦੀ ਆਮ ਜਨਤਾ, ਮਜ਼ਦੂਰਾਂ ਦਾ ਪੱਖ ਹਾਵੀ ਨਹੀਂ, ਉਨ੍ਹਾਂ ਦੇ ਸਾਹਮਣੇ ਮਜ਼ਦੂਰਾਂ, ਕਿਸਾਨਾਂ ਅਤੇ ਵਰਕਿੰਗ ਕਲਾਸ ਦਾ ਭਲਾ ਨਹੀਂ, ਉਹ ਲੋਕ ਪੱਖੀ ਪਾਲਿਸੀਆਂ ਨੂੰ ਲੋਕਾਂ ਦੇ ਹੱਕ ਵਿਚ ਨਹੀਂ ਮੋੜ ਸਕੇਗੀ । ਇਹ ਗੱਲ ਕਦੇ ਨਹੀਂ ਭੁਲਣੀ ਚਾਹੀਦੀ । ਅਗਰ ਅੱਗੇ ਤੋਂ ਪੰਜਾਬ ਦੀ ਇਕਾਨਮੀ ਨੂੰ ਦਰੁਸਤ ਜਗ੍ਹਾ ਤੇ ਖੜਾ ਕਰਨਾ ਚਾਹੁੰਦੇ ਹੋ ਤਾਂ ਪੰਜਾਬ ਦੇ ਮਿਹਨਤਕਸ਼ ਲੋਕਾਂ ਦੇ ਮੁਫਾਦ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਰਖੋ । ਇਸ ਤੋਂ ਬਗੈਰ ਉਹ ਇਹ ਟਰਨ

[ਕਾਮਰੇਡ ਦਲੀਪ ਸਿਘ ਟਪਿਆਲਾ]

ਨਹੀਂ ਦੇ ਸਕਣਗੇ । ਹੁਣ ਮੈਂ ਟੈਕਸੇਸ਼ਨ ਦੇ ਬਾਰੇ ਜਿਆਦਾ ਤਫਸੀਲ ਵਿਚ ਨਾ ਜਾਂਦਾ ਹੋਇਆ ਇਕ ਦੋ ਗੱਲਾਂ ਕਰਾਂਗਾ । ਅੰਗਰੇਜ਼ ਤਾਂ ਇਥੋਂ ਚਲੇਗਏ ਪਰ ਇਕ ਬੜੀ ਵੱਡੀ ਬਿਮਾਰੀ ਇਥੇ ਛੱਡ ਗਏ । ਅੰਗਰੇਜ਼ਾਂ ਦੇ ਰਾਜ ਵਿਚ ਜਿਆਦਾ ਜ਼ੋਰ ਡਾਇਰੈਕਟ ਟੈਕਸਾਂ ਤੇ ਸੀ । ਪਰ ਹੁਣ ਇਥੇ ਇਨਡਾਇਰੈਕਟ ਟੈਕਸਾਂ ਤੇ ਜ਼ੋਰ ਦਿਤਾ ਜਾ ਰਿਹਾ ਹੈ । ਇਨ-ਡਾਇਰੈਕਟ ਟੈਕਸ ਆਮ ਜਨਤਾ, ਆਮ ਆਦਮੀ ਤੇ ਆ ਕੇ ਪੈਂਦੇ ਹਨ । ਇਸ ਪੁਆਇੰਟ ਤੇ ਮੈਂ ਆਪ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ । ਭਾਵੇਂ ਲੱਖ ਯਤਨ ਕਰਨ, ਫਾਇਨਾਂਸ ਮਨਿਸਟਰ ਸਾਹਿਬ, ਇਨਡਾਇਰੈਕਟ ਟੈਕਸਾਂ ਦੇ ਅਸੂਲ ਨੂੰ ਮੰਨ ਕੇ ਇਕ ਆਮ ਆਦਮੀ ਨੂੰ ਉਸ ਦੀ ਮਾਰ ਤੋਂ ਇਹ ਨਹੀਂ ਬਚਾ ਸਕਦੇ, ਇਸਦੇ ਲਈ ਇਨ੍ਹਾਂ ਨੂੰ ਸੋਚਣਾ ਪਵੇਗਾ । ਮੈਂ ਮਿਸਾਲ ਦੇ ਤੌਰ ਤੇ ਮੰਡੀ ਟੈਕਸ, ਮਾਰਕਿਟ ਫੀਸ ਦੀ ਗੱਲ ਦਸਦਾ ਹਾਂ। ਭਾਵੇਂ ਉਹ ਲੱਖ ਕਹਿਣ ਕਿ ਆਮ ਕਿਸਾਨਾਂ ਤੇ ਇਸ ਦਾ ਅਸਰ ਨਹੀਂ ਪੈਣਾ ਪਰ ਇਸ ਦਾ ਅਸਰ ਕਿਸਾਨ ਤੇ ਪਵੇਗਾ । ਕੱਲ ਇਥੇ ਗਲ ਚਲ ਰਹੀ ਸੀ । ਮੈਂ ਇਹ ਗਲ ਇਨ੍ਹਾਂ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਇਕਾਨੋਮੀ ਦੇ ਕਰਾਈਸੇਜ਼ ਵਿਚੋਂ ਨਿਕਲਣ ਲਈ ਆਮ ਲੋਕਾਂ ਉਤੇ ਸੰਕਟ ਦਾ ਬੋਝ ਪਾਉਣਾ, ਇਨਡਾਇਰੈਕਟ ਟੈਕਸਾਂ ਦਾ ਰਸਤਾ ਅਪਨਾਉਣਾ ਠੀਕ ਨਹੀਂ । ਇਸ ਤੋਂ ਬਚਣਾ ਜ਼ਰੂਰੀ ਹੈ। ਅਗਰ ਅਸੀਂ ਇਹ ਰਸਤਾ ਅਖਤਿਆਰ ਕਰਾਂਗੇ ਤਾਂ ਇਸ ਵਿਚੋਂ ਨਿਕਲਣਾ ਮੁਸ਼ਕਲ ਹੋਵੇਗਾ।

ਸਪੀਕਰ ਸਾਹਿਬ, ਤੀਸਰੀ ਗਲ ਮੈਂ ਮੌਜੂਦਾ ਐਡਮਨਿਸਟਰੇਟਿਵ ਸਟ-ਅੱਪ, ਐਡਮਨਿਸ-ਟਰੇਟਿਵ ਢਾਂਚੇ ਬਾਰੇ ਕਹਿਣਾ ਚਾਹੁੰਦਾ ਹਾਂ । ਅਗਰ ਇਸ ਐਡਮਨਿਸਟਰੇਟਿਵ ਢਾਂਚੇ ਦੇ ਬਲਬੋਤੇ ਤੇ ਕੋਈ ਲੋਕ ਪੱਖੀ ਨੀਤੀ ਚਲਾਉਣ ਦਾ ਯਤਨ ਕਰੋਗੇ ਤਾਂ ਕਾਮਯਾਬ ਹੋਣਾ ਮੁਸ਼ਕਲ ਹੈ । ਜਦੋਂ ਤਕ ਤੁਸੀਂ ਐਡਮਨਿਸਟਰੇਟਿਵ ਢਾਂਚੇ ਨੂੰ ਬਦਲ ਨਹੀਂ ਦਿੰਦੇ, ਤੁਹਾਡਾ ਕੰਮ ਠੀਕ ਨਹੀਂ ਹੋਣਾ । ਇਥੇ ਇਕ ਦੂਸਰੇ ਨੂੰ ਬੁਰਾ ਭਲਾ ਕਹਿਣ ਜਾਂ ਇਕ ਦੂਸਰੇ ਨੂੰ ਧਮਕੀਆਂ ਦੇਣ ਨਾਲ ਮਸਲਾ ਹੱਲ ਨਹੀਂ ਹੋਣਾ, ਇਸ ਨਾਲ ਹੱਲ ਨਹੀਂ ਨਿਕਲਣਾ। ਇਸ ਲਈ ਯਤਨ ਕਰਨਾ ਚਾਹੀਦਾ ਹੈ ਕਿ ਐਡਮਨਿਸਟਰੇਟਿਵ ਢਾਂਚੇ ਨੂੰ ਤਬਦੀਲ ਕੀਤਾ ਜਾਵੇ । ਸਪੀਕਰ ਸਾਹਿਬ, ਡਿਵੈਲਪਮੈਂਟ ਬਾਰੇ ਮੀਟਿੰਗ ਹੋ ਰਹੀ ਸੀ । ਡਿਵੈਲਪਮੈਂਟ ਦੀ ਮੀਟਿੰਗ ਵਿਚ ਨਹਿਰਾਂ ਦੇ ਮੁਤਅਲਕ ਵੀ ਡਿਸਕਸ਼ਨ ਸੀ । ਚੀਫ ਮਨਿਸਟਰ ਸਾਹਿਬ ਨੇ ਇਕ ਕਮੇਟੀ ਦਾ ਐਲਾਨ ਕੀਤਾ । ਉਸ ਕਮੇਟੀ ਦਾ ਮੈਂ ਮੈਂਬਰ ਸਾਂ ਔਰ ਸਰਦਾਰ ਸ਼ਸ਼ਪਾਲ ਸਿੰਘ ਜੀ ਵੀ ਮੈਂਬਰ ਸਨ। ਚੀਫ ਇੰਜੀਨੀਅਰ, ਕੈਨਾਲਜ਼ ਉਸ ਕਮੇਟੀ ਦੇ ਸੈਕਟਰੀ ਸਨ । ਉਨ੍ਹਾਂ ਨੇ ਕਿਹਾ ਸੀ ਕਿ ਇਹ ਕਮੇਟੀ ਇਰੀਗੇਸ਼ਨ ਸਿਸਟਮ ਨੂੰ ਸਿੰਪਲੀ-ਫਾਈ ਕਰਨ ਲਈ ਜਲਦੀ ਹੀ ਆਪਣੀ ਰਿਪੋਰਟ ਦੇਵੇਗੀ ਔਰ ਕਿਹਾ ਗਿਆ ਸੀ ਕਿ ਇਕ ਮਹੀਨੇ ਦੇ ਅੰਦਰ ਅੰਦਰ ਰਿਪੋਰਟ ਦੇਵੇਗੀ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਉਸ ਕਮੇਟੀ ਦੀ ਮੀਟਿੰਗ ਬੁਲਾਉਣ ਲਈ ਚੀਫ ਇੰਜੀਨੀਅਰ ਨੇ ਤਕਲੀਫ ਤੱਕ ਨਹੀਂ ਕੀਤੀ । ਮੈਂ ਇਹ ਗੱਲ ਇਸ ਲਈ ਕਹਿ ਰਿਹਾ ਹਾਂ ਕਿ ਇਸ ਦਾ ਕਾਰਨ ਕੀ ਹੈ ?

ਚੀਫ਼ ਇੰਜੀਨੀਅਰ ਨੂੰ ਪੁੱਛੋ ਤਾਂ ਉਹ ਕਹਿੰਦਾ ਹੈ ਕਿ ਤੁਹਾਨੂੰ ਨਹੀਂ ਪਤਾ ਹੈ ਕਿ ਹਕੂਮਤ ਦਾ ਸਿਸਟਮ ਕਿਸ ਤਰ੍ਹਾਂ ਵਰਕ ਕਰਦਾ ਹੈ। ਜਿਥੋਂ ਫ਼ੈਸਲਾ ਲਿਆ ਗਿਆ ਸੀ ਉਹ ਫ਼ੈਸਲਾ ਕਿਤਨੇ ਹੀ ਪੜਾਵਾਂ ਤੋਂ ਲੰਘ ਕੇ ਸਾਡੇ ਪਾਸ ਆਉਣਾ ਸੀ। ਇਸ ਲਈ ਉਹ ਪੜਾਅ ਲੰਘ ਕੇ ਸਾਡੇ ਪਾਸ ਨਹੀਂ ਪੁੱਜਿਆ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਸਰਕਾਰ ਨੂੰ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਜਦੋਂ ਤਕ ਤੁਸੀਂ ਐਡਮਨਿਸਟਰੇਟਿਵ ਢਾਂਚੇ ਨੂੰ ਸਿੰਪਲੀਫਾਈ ਨਹੀਂ ਕਰੋਗੇ, ਬਿਉਰੋਕ੍ਰੇਟਿਕ ਢਾਂਚੇ ਨੂੰ ਠੀਕ ਨਹੀਂ ਕਰੋਗੇ, ਉਸ ਪੁਰਾਣੇ ਢਾਂਚੇ ਦੀ ਥਾਂ ਤੇ ਨਵਾਂ ਢਾਂਚਾ ਨਹੀਂ ਲਿਆਉਗੇ, ਤੁਹਾਡਾ ਕੰਮ ਨਹੀਂ ਚਲਣਾ। ਮੇਰੀ ਇਸ ਗੱਲ ਦਾ ਤੁਸੀਂ ਗਲਤ ਮਾਇਨਾ ਨਾ ਕੱਢੋ। ਮੈਂ ਇਕ ਗੱਲ ਦੱਸਦਾ ਹਾਂ ਕਿ ਦੋ ਅਫ਼ਸਰ ਆਪਸ ਵਿਚ ਗੱਲਾਂ ਕਰ ਰਹੇ ਸਨ। ਇਕ ਅਫ਼ਸਰ ਦੂਸਰੇ ਨੂੰ ਪੁੱਛਦਾ ਹੈ ਕਿ ਪੰਜਾਬ ਗੌਰਮਿੰਟ ਦਾ ਕੀ ਹਾਲ ਹੈ। ਉਹ ਕਹਿੰਦਾ ਹੈ ਕਿ ਬੜੀ ਅੱਛੀ ਤਰ੍ਹਾਂ ਚਲ ਰਹੀ ਹੈ। ਪਾਲਿਸੀ ਅਸੀਂ ਬਣਾਉਂਦੇ ਹਾਂ, ਇੰਪਲੀਮੈਂਟ ਵੀ ਅਸੀਂ ਕਰਦੇ ਹਾਂ। ਉਹ ਅਫ਼ਸਰ ਅਗੋਂ ਕਹਿੰਦਾ ਹੈ ਕਿ ਫਿਰ ਵਜ਼ੀਰ ਸਾਹਿਬ ਕੀ ਕਰਦੇ ਹਨ। ਉਹ ਦੱਸਦਾ ਹੈ ਕਿ ਇਕ ਦੋ ਨੂੰ ਛੱਡ ਕੇ ਬਾਕੀ ਸਾਰੇ ਮੁੰਡੇ ਕੁੜੀਆਂ ਦੀਆਂ ਬਦਲੀਆਂ ਵਿਚ ਲੱਗੇ ਹੋਏ ਹਨ। (ਹਾਸਾ) ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਕ੍ਰਿਟੀਸਿਜ਼ਮ ਪਾਜ਼ੇਟਿਵ ਸੈਂਸ ਵਿਚ ਲੈਣਾ ਚਾਹੀਦਾ ਹੈ। . . . .

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਮੁੰਡਿਆਂ ਨੂੰ ਕੁੜੀਆਂ ਅਤੇ ਕੁੜੀਆਂ ਨੂੰ ਮੁੰਡੇ ਬਣਾਉਣ ਤੇ ਵਜ਼ੀਰ ਸਾਹਿਬ ਲੱਗੇ ਹੋਏ ਹਨ। (ਹਾਸਾ)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਸਪੀਕਰ ਸਾਹਿਬ, ਮੇਰਾ ਖਿਆਲ ਸੀ ਕਿ ਸ਼ਾਇਦ ਇਹ (ਸਰਦਾਰ ਉਮਰਾਓ ਸਿੰਘ ਜੀ ਵੱਲ ਇਸ਼ਾਰਾ ਕਰਦੇ ਹੋਏ) ਸਾਲ ਡੇਢ ਸਾਲ ਖਾਮੋਸ਼ੀ ਨਾਲ ਬੈਠਣਗੇ ਪਰ ਇਹ ਤਾਂ ਤਿੰਨ ਚਾਰ ਮਹੀਨਿਆਂ ਵਿਚ ਹੀ ਉਤਾਵਲੇ ਹੋ ਗਏ ਹਨ। ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਸਾਰਾ ਪਿੰਡ ਮਰ ਜਾਵੇ ਪਰ ਤੁਸੀਂ ਨੰਬਰਦਾਰ ਨਹੀਂ ਬਣਨਾ। (ਹਾਸਾ) (ਥੰਪਿੰਗ)

**ਸ੍ਰੀ ਹੰਸ ਰਾਜ ਸ਼ਰਮਾ :** ਤੁਸੀਂ ਆਪਣੀ ਸਪੀਚ ਜਾਰੀ ਰੱਖੋ ਜੀ, ਇਹ ਉਮਰਾਓ ਸਿੰਘ ਦੀ ਗਲਤੀ ਹੈ।

**ਕਾਮਰੇਡ ਦਲੀਪ ਸਿੰਘ ਟਪਿਆਲਾ :** ਸਪੀਕਰ ਸਾਹਿਬ, ਇਹ ਖੇਤੀ ਬਾੜੀ ਕਰਨ ਵਾਲਾ ਦੇਸ਼ ਹੈ। ਇਥੇ ਐਗਰੇਰੀਅਨ ਅਕਾਨੋਮੀ ਪ੍ਰਧਾਨ ਹੈ। ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਆਪਣੀ ਤਕਰੀਰ ਵਿਚ ਕਿਤੇ ਵੀ ਐਗਰੇਰੀਅਨ ਰਿਫਾਰਮਜ਼ ਵਾਸਤੇ, ਮੁਜ਼ਾਰਿਆਂ ਵਾਸਤੇ ਹਜ਼ਾਰਾਂ ਏਕੜ ਸ਼ਰਪੱਲਸ ਲੈਂਡ ਵੰਡਣ ਦੇ ਸਵਾਲ ਬਾਰੇ ਕੁਝ ਨਹੀਂ ਕਿਹਾ। ਸਪੀਕਰ ਸਾਹਿਬ, ਨਿਕਾਸੀ ਜ਼ਮੀਨ ਦਾ ਸਵਾਲ ਜਿਹੜਾ ਹੈ ਇਹ ਬੜੀ ਹੀ ਦੇਰ ਤੋਂ ਉਠ ਰਿਹਾ ਹੈ। ਉਹ ਗੱਲ ਇਥੇ ਬਿਲਕੁਲ ਨਜ਼ਰ ਨਹੀਂ ਆ ਰਹੀ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਆਮ ਸਵਾਲ ਹੈ। ਹੋ ਸਕਦਾ ਹੈ ਕਿ ਸਾਡੇ ਵਿਚੋਂ ਕਿਸੇ ਭਰਾ ਦੇ ਜਾਂ ਕਿਸੇ ਵਜ਼ੀਰ ਦੇ ਦਿਮਾਗ ਵਿਚ ਇਹ ਗੱਲ ਆ ਗਈ ਹੋਵੇ ਕਿ ਜ਼ਮੀਨ ਦਾ ਮਸਲਾ ਹੱਲ ਹੋ ਚੁਕਿਆ ਹੈ। ਅਗਰ ਕੋਈ ਐਸੀ ਗੱਲ ਕਿਸੇ ਦੇ ਦਿਮਾਗ ਵਿਚ ਹੋਵੇ ਤਾਂ he is living in fools paradise (ਥੰਪਿੰਗ) ਅਗਰ ਇਹ ਸਵਾਲ ਨਜ਼ਰਅੰਦਾਜ਼ ਹੋਇਆ ਹੈ ਤਾਂ ਹੁਣ ਉਸਦੇ ਲਈ ਦੋ ਗੱਲਾਂ ਕਰ ਦਿਓ। ਇਕ ਤਾਂ ਇਹ ਕਿ ਜਿਹੜਾ ਨਿਕਾਸੀ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਜ਼ਮੀਨ ਦਾ ਮਸਲਾ ਹੈ ਉਸ ਨੂੰ ਹੱਲ ਕਰੋ, । ਦੂਸਰਾ ਇਹ ਕਿ ਜਿਹੜੀ ਸਰਪਲੱਸ ਜ਼ਮੀਨ ਡਿਕਲੇਅਰ ਹੋਈ ਹੈ, ਉਹ ਬੇਜ਼ਮੀਨਿਆਂ ਵਿਚ, ਮੁਜ਼ਾਰਿਆਂ ਵਿਚ ਵੰਡ ਦਿਓ। ਇਸ ਬਾਰੇ ਪਤਾ ਨਹੀਂ ਕਿ ਸਰਦਾਰ ਬਲਵੰਤ ਸਿੰਘ ਨੇ ਕਿਉਂ ਨਹੀਂ ਜ਼ਿਕਰ ਕੀਤਾ । ਇਹ ਆਪ ਤਾਂ ਵੱਡੇ ਲੈਂਡਲਾਰਡ ਨਹੀਂ । ਇਹ ਆਪ ਦੱਸ ਦੇਣਗੇ ਕਿ ਆਇਆ ਇਹ ਗੱਲ ਇਨ੍ਹਾਂ ਦੇ ਦਿਮਾਗ ਵਿਚ ਨਹੀਂ ਆਈ ਜਾਂ ਸਰਕਾਰ ਦੀ ਕੀ ਪਾਲਿਸੀ ਹੈ ।

ਦੂਸਰੀ ਗਲ ਇਹ ਕਿ ਜਿੱਥੋਂ ਤਕ ਖੇਤ ਮਜ਼ਦੂਰਾਂ ਦਾ ਤੁਅੱਲਕ ਹੈ, ਇਹ ਤਬਕਾ ਪਿੰਡਾਂ ਦੇ ਅੰਦਰ ਸਭ ਤੋਂ ਜ਼ਿਆਦਾ ਦੱਬਿਆ ਹੋਇਆ ਹੈ । ਇਨ੍ਹਾਂ ਭਾਈਆਂ (ਵਿਰੋਧੀ ਧਿਰ ਵੱਲ ਇਸ਼ਾਰਾ ਕਰਦੇ ਹੋਏ) ਨੇ ਸਕੀਮ ਬਣਾਈ ਸੀ ਉਨ੍ਹਾਂ ਨੂੰ ਪਲਾਟ ਦੇਣ ਵਾਸਤੇ ਪਰ ਉਹ ਸਕੀਮ ਵਿੱਚ ਹੀ ਛੱਡ ਕੇ ਚਲੇ ਗਏ ਹਨ । ਉਹ ਸਕੀਮ ਅਧੂਰੀ ਪਈ ਹੈ । ਇਸ ਵਿੱਚ ਸ਼ੱਕ ਨਹੀਂ ਹੈ ਕਿ ਸਰਦਾਰ ਬਲਵੰਤ ਸਿੰਘ ਨੇ ਕਿਹਾ ਹੈ ਕਿ ਮਿਉਂਸਪਲ ਏਰੀਆ ਵਿਚ ਦੋ ਮਰਲੇ ਦੇ ਹਿਸਾਬ ਨਾਲ ਜਗ੍ਹਾ ਦਿੱਤੀ ਜਾਵੇਗੀ ਪਰ ਮੈਂ ਨਾਲ ਹੀ ਇਹ ਗੱਲ ਕਹਾਂਗਾ ਕਿ ਪਿੰਡਾਂ ਵਿਚ ਵੀ ਖੇਤ ਮਜ਼ਦੂਰਾਂ ਨੂੰ ਜਗ੍ਹਾ ਦਿੱਤੀ ਜਾਵੇ, ਉਨ੍ਹਾਂ ਨੂੰ ਰਿਲੀਫ ਦਿੱਤੀ ਜਾਵੇ । ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ, ਧਿਆਨ ਵਿਚ ਰੱਖਣੀ ਹੀ ਨਹੀਂ ਚਾਹੀਦੀ ਬਲਕਿ ਗੌਰਮਿੰਟ ਨੂੰ ਆਪਣੇ ਇਨੀਸ਼ੀਏਟਿਵ ਤੇ ਪਿੰਡਾਂ ਦੀਆਂ ਬਸਤੀਆਂ ਲਈ ਆਪਣੇ ਖ਼ਜ਼ਾਨੇ ਵਿਚੋਂ ਖਰਚ ਕਰਕੇ ਉਨ੍ਹਾਂ ਲੋਕਾਂ ਨੂੰ ਉਥੇ ਵਸਾਉਣ ਦਾ ਯਤਨ ਕਰਨਾ ਚਾਹੀਦਾ ਹੈ । ਮੈਂ ਬੜੇ ਹੀ ਅਦਬ ਨਾਲ ਬੇਨਤੀ ਕਰਾਂਗਾ ਕਿ ਬੇਟ ਏਰੀਆ ਦਾਂ ਸਵਾਲ ਹੈ । ਉਥੇ ਲੋਕ ਬੈਠੇ ਹਨ ਜਿਨ੍ਹਾਂ ਨੇ ਕਾਨਿਆਂ ਵਾਲੀ ਜ਼ਮੀਨ ਪੁੱਟੀ ਹੈ, ਸੱਪਾਂ ਦੀਆਂ ਸਿਰੀਆਂ ਮਿੱਧ ਕੇ ਉਥੇ ਜ਼ਮੀਨ ਆਬਾਦ ਕੀਤੀ ਹੈ ਪਰ ਉਨ੍ਹਾਂ ਪਾਸੋਂ 20 ਜਾਂ 30 ਗੁਣਾਂ ਖਰਚਾ ਵਸੂਲ ਕਰਨਾ ਮੈਂ ਸਮਝਦਾ ਹਾਂ ਠੀਕ ਨਹੀਂ ਹੈ । ਇਹ ਗੱਲ ਰੋਕਣੀ ਚਾਹੀਦੀ ਹੈ । ਮੈਂ ਬਾਦਲ ਸਾਹਿਬ ਨੂੰ ਗੁਜ਼ਾਰਿਸ਼ ਕੀਤੀ ਸੀ ਕਿ ਇਹ ਬੋਝ ਉਨ੍ਹਾਂ ਲੋਕਾਂ ਤੋਂ ਲਾਹ ਦਿਓ ।

ਸਪੀਕਰ ਸਾਹਿਬ, ਜਿੱਥੋਂ ਤਕ ਮੰਡੀ ਦੀ ਲੁੱਟ ਦਾ ਸਵਾਲ ਹੈ, ਇਸ ਦੇ ਬਾਰੇ ਮੈਂ ਨਹੀਂ ਕਹਿਣਾ ਚਾਹੁੰਦਾ ਲੇਕਿਨ ਸਾਰੇ ਭਰਾ ਜਾਣਦੇ ਹਨ ਕਿ ਪਿਛਲੇ ਝੋਨੇ ਦੀ ਫਸਲ ਵੇਲੇ ਕਿਸਾਨ ਕਿਸ ਤਰ੍ਹਾਂ ਲੁਟਿਆ ਗਿਆ ਹੈ । ਲੇਕਿਨ ਮੈਨੂੰ, ਸਪੀਕਰ ਸਾਹਿਬ, ਇਕ ਗੱਲ ਤੇ ਹਾਸਾ ਆਉਂਦਾ ਹੈ ਕਿ ਪੰਜਾਬ ਸਰਕਾਰ ਦਾ ਹੀ ਮਾਰਕਫੈਡ ਹੈ, ਸੈਂਟਰਲ ਗੌਰਮਿੰਟ ਦੀ ਐਫ. ਸੀ. ਆਈ. ਹੈ, ਇਹ ਵੀ ਖਰੀਦ ਕਰਦੇ ਹਨ, ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਕ ਆਰਡੋਨਰੀ ਆੜ੍ਹਤੀ ਤਾਂ 60-70 ਹਜ਼ਾਰ ਰੁਪਿਆ ਕਮਾ ਲੈਂਦਾ ਹੈ ਪਰ ਇਹ ਜਿਹੜੇ ਇਨ੍ਹਾਂ ਦੇ ਆਪਣੇ ਅਦਾਰੇ ਹਨ ਉਹ ਘਾਟੇ ਵਿਚ ਜਾ ਰਹੇ ਹਨ । ਇਸ ਚੀਜ਼ ਦੀ ਪ੍ਰੋਬ ਕਰਨ ਦੀ ਜ਼ਰੂਰਤ ਹੈ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਨਾਲ ਸਕੀਮ ਬਣਾਈ ਜਾਵੇ ਜਿਸ ਨਾਲ ਕਿ ਕਿਸਾਨ ਲੁਟਿੱਆ ਨਾ ਜਾ ਸਕੇ ।

11.09 ਵਜੇ ਸਵੇਰੇ (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਡਿਪਟੀ ਸਪੀਕਰ ਸਾਹਿਬ, ਵੇਖਣ ਵਾਲੀ ਗੱਲ ਹੈ ਕਿ ਇਕ ਆਰਡੋਨਰੀ ਦੁਕਾਨਦਾਰ 200 ਰੁਪਏ ਦਾ ਸੌਦਾ ਪਾਕੇ ਬੈਠ ਜਾਂਦਾ ਹੈ, ਉਹ ਸਾਲ ਪਿੱਛੋਂ ਕਮਾਉਂਦਾ ਹੈ, ਪਰ ਇਹ ਸ਼ੁਰੂ ਵਿਚ ਹੀ ਘਾਟੇ ਵਿਚ ਜਾ ਰਹੇ ਹਨ । ਇਸ ਲਈ ਮੈਂ ਕਹਾਂਗਾ ਕਿ ਜਿਹੜੇ

ਲੋਕ ਇਸ ਦੇ ਉਪਰ ਬੈਠੇ ਹੋਏ ਹਨ ਉਨ੍ਹਾਂ ਦੇ ਦਿਮਾਗ ਦਰੁੱਸਤ ਕਰੋ ਜਾਂ ਉਨ੍ਹਾਂ ਨੂੰ ਕੱਢੋ ਤੇ ਨਵਾਂ ਸੈਟ-ਅੱਪ ਲਿਆਵੋ ।

ਇਸੇ ਤਰ੍ਹਾਂ ਹੀ ਟਰਾਂਸਪੋਰਟ ਦੀ ਹਾਲਤ ਹੈ । ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਈਵੇਟ ਓਪ੍ਰੇਟਰਜ਼ ਜਿਹੜੇ ਹਨ ਉਹ ਤਾਂ ਮੁਨਾਫੇ ਵਿਚ ਜਾ ਰਹੇ ਹਨ ਪਰ ਜਿੰਨੇ ਵੀ ਸਰਕਾਰੀ ਅਦਾਰੇ ਹਨ ਉਹ ਘਾਟੇ ਵਿਚ ਜਾ ਰਹੇ ਹਨ । ਪੰਜਾਬ ਰੋਡਵੇਜ਼ ਨੂੰ ਵੇਖ ਲਓ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਵੇਖ ਲਓ । ਹਰ ਸਾਲ 40-50 ਲੱਖ ਰੁਪਏ ਦਾ ਘਾਟਾ ਪੈ ਰਿਹਾ ਹੈ । ਇਸ ਦਾ ਕੀ ਕਾਰਨ ਹੈ ਜਦ ਕਿ ਲੋਕ ਅੱਜ ਕੱਲ ਟਰੈਵਲਿੰਗ ਮਾਈਂਡਿਡ ਹੋ ਰਹੇ ਹਨ । ਬਸਾਂ ਫੁੱਲ ਹੁੰਦੀਆਂ ਹਨ, ਬੱਸਾਂ ਦੀਆਂ ਛੱਤਾਂ ਤੇ ਲੋਕ ਬੈਠੇ ਹੁੰਦੇ ਹਨ, ਫਿਰ ਘਾਟੇ ਦਾ ਕੀ ਕਾਰਨ ਹੈ ? ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਟਰੈਫਿਕ ਤੇ ਹੋਰ ਕੰਟਰੋਲ ਕਰਨਾ ਚਾਹੀਦਾ ਹੈ । ਇਸ ਵਿਚ ਕੋਈ ਬੁਨਿਆਦੀ ਤਬਦੀਲੀ ਲਿਆਉਣੀ ਚਾਹੀਦੀ ਹੈ ਤਾਂ ਹੀ ਇਸ ਵਿਚ ਕੋਈ ਸੁਧਾਰ ਹੋ ਸਕਦਾ ਹੈ ਔਰ ਜੇ ਇਸ ਵਿਚ ਸੁਧਾਰ ਹੋ ਗਿਆ ਤਾਂ ਸਰਕਾਰ ਨੂੰ ਕਰੋੜਾਂ ਰੁਪਏ ਦੀ ਆਮਦਨ ਹੋ ਸਕਦੀ ਹੈ ।

ਇਕ ਗੱਲ ਮੈਂ ਹੋਰ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਰ ਇਹ ਸਰਕਾਰ ਚਾਹੁੰਦੀ ਹੈ ਕਿ ਪੰਜਾਬ ਦੇ ਲੋਕਾਂ ਦਾ ਸਹੀ ਮਾਅਨਿਆਂ ਵਿਚ ਭਲਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਸਾਡਾ ਪੰਜਾਬ ਦਾ ਜਿਹੜਾ ਸੈਟ-ਅੱਪ ਹੈ । ਇਸ ਨੂੰ ਬਦਲਣਾ ਪਵੇਗਾ । ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਕੋਸ਼ਿਸ਼ ਕਰੋ ਅਤੇ ਜਿੰਨੀਆਂ ਵੀ ਪੁਰਾਣੀਆਂ ਐਡਮਿਨਸਟਰੇਟਿਵ ਪਾਲਿਸੀਆਂ ਹਨ ਉਨ੍ਹਾਂ ਵਿਚ ਸੁਧਾਰ ਲਿਆਓ ਤਾਂ ਲੋਕਾਂ ਦਾ ਕਾਫੀ ਭਲਾ ਹੋ ਸਕੇਗਾ । ਜਿੰਨੀਆਂ ਵੀ ਗਲਤ ਪਾਲਿਸੀਆਂ ਹਨ ਉਨ੍ਹਾਂ ਨੂੰ ਰੂਟਆਊਟ ਕਰਨ ਦੀ ਕੋਸਿਸ਼ ਕਰਨੀ ਚਾਹੀਦੀ ਹੈ । ਇਹ ਗੌਰਮਿੰਟ ਜਦੋਂ ਪਾਵਰ ਵਿਚ ਆਈ ਤਾਂ ਪਹਿਲੇ 2,3 ਮਹੀਨੇ ਤਾਂ ਕੁਰਪੱਟ ਐਲੀਮੈਂਟ ਇਸ ਤੋਂ ਬਹੁਤ ਡਰਿਆ ਅਤੇ ਇਥੇ ਵੀ ਸਨਾਟਾ ਛਾਇਆ ਰਹਿੰਦਾ ਸੀ ਮਗਰ ਹੁਣ ਹਾਲਤ ਇਹ ਹੋ ਰਹੀ ਹੈ ਕਿ ਜਿਹੜੀਆਂ ਨੈਗੇਟਿਵ ਫੋਰਸਿਜ਼ ਹਨ ਉਹ ਇੰਟੇਗਰੇਟ ਹੋ ਰਹੀਆਂ ਹਨ ਅਤੇ ਜਿੰਨੀਆਂ ਵੀ ਪਾਜ਼ੇਟਿਵ ਫੋਰਸਿਜ਼ ਹਨ ਉਹ ਡਿਸਇਨਟੈਗਰੇਟ ਹੋ ਰਹੀਆਂ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਵਲ ਸਾਡੀ ਸਰਕਾਰ ਨੂੰ ਹੋਰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਅਤੇ ਹੋਰ ਚੰਗੇ ਤਰੀਕੇ ਨਾਲ ਇਸ ਪਾਸੇ ਵੱਲ ਫੰਕਸ਼ਨ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਮੈ ਤਾਂ ਸਮਝਦਾ ਹਾਂ ਕਿ ਇਹ ਜਿਹੜੀ ਇਸ ਵੇਲੇ ਪੰਜਾਬ ਵਿਚ ਰਿਸ਼ਵਤਖੋਰੀ ਦਾ ਜ਼ੋਰ ਚਲ ਰਿਹਾ ਹੈ ਇਸ ਨੂੰ ਖਤਮ ਕਰਨ ਵਾਸਤੇ ਚਾਹੇ ਕੋਈ ਜੱਥੇਬੰਦੀਆਂ ਖੜੀਆਂ ਕਰੋ ਜਾਂ ਹੋਰ ਕਿਸੇ ਦਿਆਨਤ-ਦਾਰੀ ਦੇ ਤਰੀਕੇ ਨਾਲ ਕੰਮ ਕਰੋ ਲੇਕਿਨ ਇਸ ਨੂੰ ਖਤਮ ਕਰਨ ਦੀ ਕੋਸ਼ਿਸ਼ ਜਰੂਰ ਕਰਨੀ ਚਾਹੀਦੀ ਹੈ । ਇਸ ਵਾਸਤੇ ਮੈਂ ਵਜ਼ੀਰ ਸਾਹਿਬਾਨ ਨੂੰ ਇਹ ਕਹਾਂਗਾ ਕਿ ਇਹ ਜਿਹੜੇ ਦੌਰੇ ਕਰਦੇ ਹਨ, ਇਹ ਦੌਰੇ ਕਿਸੇ ਮਕਸਦ ਵਾਸਤੇ ਕੀਤੇ ਜਾਂਦੇ ਹਨ, ਅਗਰ ਇਨ੍ਹਾਂ ਦੌਰਿਆਂ ਦੇ ਦੌਰਾਨ ਕੁਰੱਪਟ ਐਲੀਮੈਂਟ ਤੇ ਛਾਪੇ ਮਾਰੇ ਜਾਣ ਤਾਂ ਇਸ ਰਿਸ਼ਵਤ-ਖੋਰੀ ਨੂੰ ਖ਼ਤਮ ਕੀਤਾ ਜਾ ਸਕਦਾ ਹੈ । ਅਗਰ ਇਨ੍ਹਾਂ ਨੇ ਬਾਹਰ ਜਾਕੇ ਚੱਕਰ ਕੱਟ ਕੇ ਫਿਰ ਚੰਡੀਗੜ੍ਹ ਆ ਜਾਣਾ ਹੈ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ । ਅੱਜ ਥਾਣਿਆਂ ਦੇ ਵਿਚ ਹਾਹਾਕਾਰ ਮੱਚੀ ਹੋਈ ਹੈ, ਉਥੇ ਰਿਸ਼ਵਤ ਆਮ ਚਲਦੀ ਹੈ ।

[ਕਾਮਰੇਡ ਦਲੀਪ ਸਿੰਘ ਟਪਿਆਲਾ]

ਅਗਰ ਕੋਈ ਥਾਣਾ ਬਹੁਤ ਇਮਾਨਦਾਰ ਹੈ ਤਾਂ ਉਹ ਸਿਰਫ ਇਹ ਵੇਖਦਾ ਹੈ ਕਿ ਉਸ ਹਲਕੇ ਦੇ ਐਮ. ਐਲ. ਏ. ਦੀ ਕੀ ਖਾਹਿਸ਼ ਹੈ। ਉਸ ਨੂੰ ਪੂਰਾ ਕਰ ਦਿੱਤਾ ਜਾਵੇ। ਇਸ ਤੋਂ ਇਲਾਵਾ ਇਨ੍ਹਾਂ ਥਾਣਿਆਂ ਵਿਚ ਰਿਸ਼ਵਤ ਦਾ ਜ਼ੋਰ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਖਤਮ ਕਰਨ ਵਾਸਤੇ ਕੋਈ ਪੁਲੀਸ ਦੀਆਂ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਇਸ ਰਿਸ਼ਵਤ ਖੋਰੀ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਨ।

ਇਸ ਲਈ ਅੰਤ ਵਿਚ ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਪਹਿਲੀ ਗੱਲ ਤਾਂ ਸਰਕਾਰ ਨੂੰ ਇਹ ਕਰਨੀ ਚਾਹੀਦੀ ਹੈ ਕਿ ਮਹਿੰਗਾਈ ਨੂੰ ਖਤਮ ਕੀਤਾ ਜਾਵੇ। ਦੂਸਰਾ ਇਹ ਕਿ ਕੁਰਪਸ਼ਨ ਨੂੰ, ਰਿਸ਼ਵਤ ਖੋਰੀ ਨੂੰ ਕਿਸ ਤਰ੍ਹਾਂ ਰੋਕਿਆ ਜਾ ਸਕਦਾ ਹੈ ਅਤੇ ਤੀਜਾ ਇਹ ਕਿ ਅਨਇੰਪਲਾਇਮੈਂਟ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ। ਲੇਕਿਨ ਇਸ ਤੋਂ ਇਲਾਵਾ ਮੈਂ ਇਹ ਗਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਜਦੋਂ ਤੁਸੀਂ ਦੌਰੇ ਕਰੋ ਤਾਂ ਸਭ ਤੋਂ ਵੱਡਾ ਕੰਮ ਇਹ ਹੋਣਾ ਚਾਹੀਦਾ ਹੈ ਕਿ ਰਿਸ਼ਵਤ ਖੋਰੀ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾਵੇ। ਇਸ ਵਾਸਤੇ ਮੌਕੇ ਤੇ ਜਾਕੇ ਜਿਹੜੇ ਚੰਗੇ ਅਫਸਰ ਹਨ ਉਨ੍ਹਾਂ ਨੂੰ ਹੱਲਾਸ਼ੇਰੀ ਦਿਓ ਅਤੇ ਜਿਹੜੇ ਮਾੜੇ ਅਫਸਰ ਹਨ ਉਨ੍ਹਾਂ ਨੂੰ ਲੋਕਾਂ ਦੇ ਸਾਹਮਣੇ ਖਿਚੋ, ਤਾਕਿ ਲੋਕਾਂ ਨੂੰ ਪਤਾ ਲਗ ਜਾਵੇ ਕਿ ਰਿਸ਼ਵਤ ਖੋਰੀ ਦੀ ਕੀ ਸਜ਼ਾ ਹੁੰਦੀ ਹੈ, ਤਦ ਜਾਕੇ ਇਹ ਰਿਸ਼ਵਤ ਖੋਰੀ ਖਤਮ ਹੋ ਸਕਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਵਲ ਸਾਡੀ ਸਰਕਾਰ ਨੂੰ ਖਾਸ ਤਵੱਜੋ ਦੇਣੀ ਚਾਹੀਦੀ ਹੈ। ਮੇਰਾ ਖਿਆਲ ਹੈ ਕਿ ਜਿਹੜੀ ਮੈਂ ਗਲ ਕਹੀ ਹੈ ਇਸ ਦੇ ਨਾਲ ਇਹ ਜਿਹੜਾ ਸਾਡੇ ਪੰਜਾਬ ਤੇ ਸੰਕਟ ਆ ਰਿਹਾ ਹੈ ਇਹ ਖਤਮ ਹੋ ਸਕਦਾ ਹੈ। ਇਸ ਸੰਕਟ ਨੂੰ ਖਤਮ ਕਰਨ ਵਾਸਤੇ ਇਕ ਗਲ ਮੈਂ ਇਹ ਵੀ ਜ਼ਰੂਰ ਕਹਾਂਗਾ ਕਿ ਇਹ ਜਿਹੜਾ ਪਰੈਜ਼ੈਂਟ ਸੈਟ ਅੱਪ ਹੈ, ਇਸ ਦੇ ਨਾਲ ਇਹ ਸੰਕਟ ਖਤਮ ਹੋਣਾ ਮੁਸ਼ਕਲ ਹੈ। ਇਸ ਵਾਸਤੇ ਮੈਂ ਇਹ ਕਹਾਂਗਾ ਕਿ ਜਦੋਂ ਤਕ ਇਸ ਸੂਬੇ ਨੂੰ ਹੋਰ ਪਾਵਰਜ਼ ਨਹੀਂ ਮਿਲਦੀਆਂ ਉਦੋਂ ਤਕ ਤੁਸੀਂ ਪੰਜਾਬ ਦਾ ਸੰਕਟ ਹਲ ਨਹੀਂ ਕਰ ਸਕੋਗੇ। ਇਹ ਇਕ ਐਸਾ ਸਵਾਲ ਹੈ ਜਿਹੜਾ ਅੱਜ ਜੇ ਪੂਰਾ ਨਾ ਹੋਇਆ, ਤਾਂ ਆਉਣ ਵਾਲੇ ਸਮੇਂ ਵਿਚ ਇਹ ਸਭ ਤੋਂ ਪਹਿਲੇ ਅਜੰਡੇ ਵਿੱਚ ਹੋਵੇਗਾ। (ਤਾੜੀਆਂ) ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਸੰਕਟ ਸੂਬਿਆਂ ਤੇ ਆ ਰਿਹਾ ਹੈ ਇਸ ਨੂੰ ਖਤਮ ਕਰਨ ਦੀ ਕੋਸ਼ਿਸ ਕਰੋ, ਨਹੀਂ ਤਾਂ ਜਿਸ ਤਰ੍ਹਾਂ ਸਾਊਥ ਵਿਚ ਇੰਦਰਾ ਗਾਂਧੀ ਦੀ ਜਿੱਤ ਹੋਈ ਹੈ, ਉਹ ਹਾਲ ਇਥੇ ਵੀ ਦੋਬਾਰਾ ਹੋ ਸਕਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜੇ ਸਾਡੀ ਸਟੇਟ ਨੂੰ ਹੋਰ ਪਾਵਰਜ਼ ਮਿਲ ਗਈਆਂ ਤਾਂ ਇਹ ਜਿਹੜਾ ਸੰਕਟ ਹੈ, ਇਸ ਨੂੰ ਅਸੀਂ ਠੀਕ ਕਰ ਸਕਾਂਗੇ।

ਇਕ ਹੋਰ ਮੈਂ ਆਪਣੀ ਗੌਰਮਿੰਟ ਨੂੰ ਅਪੀਲ ਕਰਨੀ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਗੌਰਮਿੰਟ ਇੰਪਲਾਈਜ਼ ਵਲ ਜਿਹੜਾ ਹੁਣ ਤਕ ਸਾਡੀ ਸਰਕਾਰ ਦਾ ਰਵੱਈਆ ਹੈ, ਇਹ ਬਿਲਕੁਲ ਠੀਕ ਨਹੀਂ। ਇਸ ਨੂੰ ਦਰੁਸਤ ਕਰਨ ਦੀ ਲੋੜ ਹੈ। ਇਲੈਕਸ਼ਨਾਂ ਦੇ ਵੇਲੇ ਡੈਮੋਕਰੇਸੀ ਦੀ ਗਲ ਨੂੰ ਲੈਕੇ ਤੁਸੀਂ ਲੋਕਾਂ ਤੋਂ ਵੋਟਾਂ ਲਈਆਂ ਔਰ ਉਸ ਡੈਮੋਕਰੇਸੀ ਦੇ ਵਿਧਾਨ ਦੇ ਮੁਤਾਬਕ ਹਰ ਇਕ ਨੂੰ ਪੁਰ ਅਮਨ ਤਰੀਕੇ ਨਾਲ ਹੜਤਾਲ ਕਰਨ ਦਾ ਪੂਰਾ ਹੱਕ ਹੈ। ਪਰੰਤੂ ਇਸ ਹੜਤਾਲ ਦੇ ਵਿਚ ਜਿਨ੍ਹਾਂ ਇੰਪਲਾਈਜ਼ ਨੇ ਹਿੱਸਾ ਲਿਆ, ਉਨ੍ਹਾਂ ਦੀ 30,35 ਸਾਲ ਦੀ ਸਰਵਿਸ ਹੋਣ ਦੇ ਬਾਵਜੂਦ

ਉਨ੍ਹਾਂ ਦੀ ਸਰਵਿਸ ਵਿਚ ਬਰੇਕ ਪਾ ਦਿੱਤੀ । ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਦਾ ਸਟੈਪ ਦੁਨੀਆਂ ਦੀ ਹਿਸਟਰੀ ਵਿਚ ਕਿਤੇ ਨਜ਼ਰ ਨਹੀਂ ਆਉਂਦਾ । ਜਿਥੋਂ ਤਕ ਸਵਾਲ ਹੈ ਕੁਰੱਪਸ਼ਨ ਦਾ ਇਥੇ ਕਿਹਾ ਜਾਂਦਾ ਹੈ ਕਿ ਮਾਸਟਰ ਬਚਿਆਂ ਨੂੰ ਪੜ੍ਹਾਉਂਦੇ ਨਹੀਂ ਇੰਪਲਾਈਜ਼ ਰਿਸ਼ਵਤਾਂ ਲੈਂਦੇ ਹਨ ਜਾਂ ਕੁਰੱਪਟ ਹਨ, ਇਸ ਦੇ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ entire society is going to dogs. ਇਸ ਨੂੰ ਦਰੁਸਤ ਕਰਨ ਦੀ ਲੋੜ ਹੈ। ਲੇਕਿਨ ਇਸ ਬਹਾਨੇ ਦੇ ਨਾਲ ਉਨ੍ਹਾਂ ਦੇ ਹੱਕ ਖੋਹਣ ਦੀ ਕੋਸ਼ਿਸ਼ ਨਾ ਕਰੋ । ਮੈਂ ਚੀਫ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਇਹ ਜਿਹੜਾ ਫ਼ੈਸਲਾ ਕੀਤਾ ਹੈ ਇਸ ਨੂੰ ਰੱਦ ਕਰਨਾ ਚਾਹੀਦਾ ਹੈ ਅਤੇ ਪੰਜਾਬ ਦੇ ਇੰਪਲਾਈਜ਼ ਦੀ ਗੁਡਵਿਲ ਹਾਸਲ ਕਰਨੀ ਚਾਹੀਦੀ ਹੈ । ਇਹ ਇੰਪਲਾਈ ਉਹ ਹਨ ਜਿਨ੍ਹਾਂ ਨੇ ਤੁਹਾਨੂੰ ਇਲੈਕਸ਼ਨ ਦੇ ਵਿੱਚ ਮਦਦ ਦਿੱਤੀ ਹੈ । ਉਨ੍ਹਾਂ ਨਾਲ ਹੁਣ ਵਿਕਟੇਮਾਈਜੇਸ਼ਨ ਕਰਨਾ ਠੀਕ ਨਹੀਂ । ਉਨ੍ਹਾਂ ਲੋਕਾਂ ਨੂੰ ਹੁਣ ਮੌਕਾ ਨਾ ਦਿਓ ਕਿ ਉਹ ਤੁਹਾਡੇ ਤੋਂ ਦੂਰ ਹੋਣ ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਕੇ ਖ਼ਤਮ ਕਰਾਂਗਾ ਕਿ ਜਿਹੜੇ ਮੈਂ ਸੁਝਾਵ ਦਿੱਤੇ ਹਨ ਉਨ੍ਹਾਂ ਸਾਰਿਆਂ ਸੁਝਾਵਾਂ ਨੂੰ ਸਾਹਮਣੇ ਰਖ ਕੇ ਮਸਲੇ ਹਲ ਕਰਨ ਦੀ ਕੋਸ਼ਿਸ਼ ਕਰੋ । ਲੋਕਾਂ ਨੂੰ ਮੌਕਾ ਨਾ ਦਿਓ ਕਿ ਉਹ ਤੁਹਾਡੇ ਤੇ ਨੁਕਤਾਚੀਨੀ ਕਰਨ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** (ਤਲਵੰਡੀ ਸਾਬੋ): ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਾਲ ਦੀ ਬਜਟ ਸਪੀਚ ਜੋ ਫਾਇਨਾਂਸ ਮਨਿਸਟਰ ਸਾਹਿਬ ਨੇ ਦਿੱਤੀ ਹੈ, ਲਈ ਉਨ੍ਹਾਂ ਦਾ ਧੰਨਵਾਦ ਕਰਨ ਲਈ ਖੜਾ ਹੋਇਆਂ ਹਾਂ । ਇਸ ਸਪੀਚ ਨੂੰ ਕੋਈ ਵੀ ਪੜ੍ਹਨ ਵਾਲਾ ਜਾਂ ਸੁਣਨ ਵਾਲਾ ਇਹ ਨਹੀਂ ਕਹਿ ਸਕਦਾ ਕਿ ਇਹ ਕਿਸੇ ਐਸੇ ਆਦਮੀ ਦੀ ਸਪੀਚ ਹੈ ਜਿਸ ਨੂੰ ਕਿਸੇ ਦੇਸ਼ ਨਾਲ, ਸੂਬੇ ਨਾਲ ਜਾਂ ਕਿਸੇ ਪਾਰਟੀ ਨਾਲ ਪਿਆਰ ਨਾ ਹੋਵੇ । ਇਸ ਨੂੰ ਪੜ੍ਹਨ ਤੇ ਇੰਝ ਲਗਦਾ ਹੈ ਕਿ ਕਿਸੇ ਬਹੁਤ ਸਿਆਣੇ ਈਕਨਾਮਿਸਟ ਨੇ ਆਪਣੀ ਸੂਝ ਬੂਝ ਦੇ ਨਾਲ, ਜੋ ਇਲੈਕਸ਼ਨ ਵੇਲੇ ਲੋਕਾਂ ਦੇ ਨਾਲ ਵਾਇਦੇ ਕੀਤੇ ਸਨ, ਉਨ੍ਹਾਂ ਦਾ ਖਿਆਲ ਰਖ ਕੇ ਇਸ ਨੂੰ ਤਿਆਰ ਕੀਤਾ ਹੈ । ਬਜਟ ਦਾ ਅੰਦਾਜ਼ਾ ਇਨ੍ਹਾਂ ਅੰਕੜਿਆਂ ਤੋਂ ਲਗ ਸਕਦਾ ਹੈ । ਮੈਨੂੰ ਬੜਾ ਅਫ਼ਸੋਸ ਹੈ ਕਿ ਇਥੇ ਮੇਰੇ ਵੱਡੇ ਭਾਈ ਆਪੋਜ਼ੀਸ਼ਨ ਦੇ ਲੀਡਰ ਚੌਧਰੀ ਸਾਹਿਬ ਨੇ ਬੋਲਦਿਆਂ ਹੋਇਆਂ ਇਹ ਗੱਲ ਕਹੀ ਕਿ ਫਾਇਨਾਂਸ ਮਨਿਸਟਰ ਸਾਹਿਬ ਨੇ ਇਸ ਸਪੀਚ ਵਿਚ ਆਂਕੜੇ ਗਲਤ ਦੱਸ ਕੇ ਟਾਲ ਮਟੋਲ ਕਰਨ ਦੀ ਕੋਸ਼ਿਸ਼ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਐਸਾ ਸੁਲਝਿਆ ਹੋਇਆ ਸਿਆਣਾ ਆਦਮੀ, ਬੇਸ਼ਕ ਆਪੋਜ਼ੀਸ਼ਨ ਦਾ ਲੀਡਰ ਹੋਵੇ, ਉਸ ਨੂੰ ਐਸੀ ਗੱਲ ਕਰਨੀ ਚੰਗੀ ਨਹੀਂ ਲਗਦੀ । ਜਿਹੜੇ ਆਕੜੇ ਫਾਇਨਾਂਸ ਮਨਿਸਟਰ ਸਾਹਿਬ ਨੇ ਦਿੱਤੇ ਹਨ ਉਨ੍ਹਾਂ ਦੀਆਂ ਕਿਤਾਬਾਂ ਉਨ੍ਹਾਂ ਨੇ ਤੁਹਾਨੂੰ ਦਿੱਤੀਆਂ ਹਨ । ਤੁਸੀਂ ਉਹ ਆਕੜੇ ਵੇਖ ਸਕਦੇ ਹੋ ਅਗਰ ਉਹ ਤੁਹਾਨੂੰ ਗਲਤ ਨਜ਼ਰ ਆਉਂਦੇ ਹਨ ਤਾਂ ਤੁਸੀਂ ਉਸ ਤੇ ਪ੍ਰਿਵੇਲਿਜ ਮੋਸ਼ਨ ਮੂਵ ਕਰ ਸਕਦੇ ਹੋ ।

ਚੌਧਰੀ ਸਾਹਿਬ ਨੇ ਜਿਹੜੇ ਆਕੜੇ ਦਿਤੇ ਹਨ, ਉਹ ਕਦੇ ਦਿਲੀ ਦੇ ਆਂਕੜੇ ਦੇ ਦਿੰਦੇ ਸਨ । ਜੇ ਕੋਈ ਗੱਲ ਨਹੀਂ ਬਣੀ ਤਾਂ ਫਿਰ ਕਹਿਣ ਲਗੇ ਕਿ ਮੇਰਾ ਅੰਦਾਜ਼ਾ ਹੈ ਕਿ ਆਂਕੜੇ ਘੱਟ ਹਨ । ਫਿਰ ਕਹਿਣ ਲੱਗੇ ਕਿ ਸ਼ਰਮਾ ਜੀ ਕਲ ਆਪਣੀ ਬਜਟ ਸਪੀਚ ਤੇ ਪੂਰੇ ਆਕੜੇ ਦੇਣਗੇ । ਮੈਨੂੰ ਬੜਾ ਅਫ਼ਸੋਸ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਇਸ ਤਰ੍ਹਾਂ ਦੀ ਗੱਲ ਹਾਊਸ ਵਿਚ ਕਹੇ । ਮੈਂ ਸਮਝਦਾ ਹਾਂ ਕਿ ਜਿਤਨੀ ਇਸ ਹਾਊਸ ਨੂੰ ਚਲਾਉਣ ਦੀ ਜ਼ਿੰਮੇਵਾਰੀ ਲੀਡਰ ਆਫ਼ ਦੀ ਹਾਊਸ ਦੀ ਬਣਦੀ ਹੈ ਉਤਨੀ ਹੀ ਜ਼ਿੰਮੇਵਾਰੀ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਲੀਡਰ ਆਫ ਦੀ ਆਪੋਜ਼ੀਸ਼ਨ ਦੀ ਬਣ ਜਾਂਦੀ ਹੈ। ਜਦੋਂ ਸਾਡੇ ਮੁਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਲੀਡਰ ਆਫ ਦੀ ਆਪੋਜ਼ੀਸ਼ਨ ਵਿਚ ਹੁੰਦੇ ਸਨ ਤਾਂ ਉਹ ਜਿਹੜੀ ਗੱਲ ਕਰਦੇ ਸਨ, ਬੜੀ ਜ਼ਿਮੇਵਾਰੀ ਨਾਲ ਠੋਸ ਗੱਲ ਕਰਦੇ ਸਨ। ਜਦੋਂ ਇਸ ਹਾਊਸ ਦੇ ਵਿਚ ਭ੍ਰਿਸ਼ਟਾਚਾਰ ਦੀ ਗੱਲ ਕੀਤੀਂ ਗਈ ਤਾਂ ਸਾਡੇ ਲੀਡਰ ਨੇ ਪਹਿਲ ਕੀਤੀ। ਜਦੋਂ ਵੀਟ ਸਕੈਂਡਲ ਦੀ ਗੱਲ ਬਾਦਲ ਸਾਹਿਬ ਦੇ ਧਿਆਨ ਵਿਚ ਆਈ ਤਾਂ ਉਨ੍ਹਾਂ ਨੇ ਸ਼ਾਰਟ ਨੋਟਿਸ ਕੁਅਸ਼ਚਨ ਦੇ ਰਾਹੀਂ ਸਵਾਲ ਉਠਾਇਆ। ਜਦੋਂ ਦਿੱਲੀ ਦੇ ਵਿਚ ਪਾਣੀ ਦਾ ਸਮਝੌਤਾ ਹੋਇਆ ਤਾਂ ਉਸ ਦੇ ਵਿਚ ਬਾਦਲ ਸਾਹਿਬ ਨੇ ਇਨ੍ਹਾਂ ਦੀ ਸਰਕਾਰ ਨੂੰ ਨੰਗਾ ਕੀਤਾ। ਭਾਵੇਂ ਉਸ ਸਮੇਂ ਅਸੀਂ ਘੱਟ ਗਿਣਤੀ ਵਿਚ ਬੈਠੇ ਹੋਏ ਸਾਂ ਪਰ ਆਪੋਜ਼ੀਸ਼ਨ ਵਿਚ ਹੋਣ ਦੇ ਕਾਰਨ ਸਾਡਾ ਜਿਹੜਾ ਫਰਜ਼ ਬਣਦਾ ਸੀ ਉਸ ਨੂੰ ਅਸੀਂ ਪੂਰਾ ਕਰਦੇ ਰਹੇ ਹਾਂ। ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦੇ ਕਾਰਨਾਮਿਆਂ ਨੂੰ, ਜਿਹੜੇ ਗਲਤ ਹੁੰਦੇ ਸਨ, ਉਨ੍ਹਾਂ ਨੂੰ ਬਾਦਲ ਸਾਹਿਬ ਨੰਗਾ ਕਰਦੇ ਰਹੇ ਹਨ। ਮੈਂ ਗਿਆਨੀ ਜ਼ੈਲ ਸਿੰਘ ਜੀ ਦਾ ਬੜਾ ਸਤਿਕਾਰ ਕਰਦਾ ਹਾਂ ਉਹ ਮੇਰੇ ਰਿਸ਼ਤੇ ਵਿਚ ਮਾਸੜ ਵੀ ਲਗਦੇ ਹਨ ਕਿਉਂਕਿ ਉਨ੍ਹਾਂ ਦੀ ਲੜਕੀ ਮੇਰੇ ਪਿੰਡ ਵਿਚ ਵਿਆਹੀ ਹੋਈ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਡਿਪਟੀ ਸਪੀਕਰ ਸਾਹਿਬ, ਰੂਲਜ਼ ਦੇ ਮੁਤਾਬਿਕ ਮੈਂਬਰ ਸਾਹਿਬ ਨੂੰ ਬੋਲਣਾ ਚਾਹੀਦਾ ਹੈ ਕਿਉਂਕਿ ਜਿਹੜਾ ਮੈਂਬਰ ਇਸ ਹਾਊਸ ਦੇ ਵਿਚ ਨਾ ਹੋਵੇ ਉਸਦੇ ਖਿਲਾਫ਼ ਐਲੀਗੇਸ਼ਨ ਨਹੀਂ ਲਗਾਉਣੇ ਚਾਹੀਦੇ। ਇਕ ਐਕਸ-ਚੀਫ਼ ਮਨਿਸਟਰ ਦੇ ਖਿਲਾਫ਼ ਐਲੀਗੇਸ਼ਨ ਲਗਾ ਰਹੇ ਹਨ। ਇਹ ਹਾਊਸ ਦੇ ਰੂਲਜ਼ ਦੇ ਖਿਲਾਫ਼ ਹੈ।

**Sardar Sukhdev Singh Dhillon :** I know better rules than Dr. Kewal Krishan. He is a former Speaker of this House who proved a failure and I know my job better.

**ਸ੍ਰੀ ਡਿਪਟੀ ਸਪੀਕਰ:** ਢਿੱਲੋਂ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਿਹੜਾ ਆਦਮੀ ਇਥੇ ਹਾਊਸ ਵਿਚ ਨਾ ਹੋਵੇ ਔਰ ਆਪਣੇ ਆਪ ਨੂੰ ਡਿਫ਼ੈਂਡ ਨਾ ਕਰ ਸਕੇ ਉਸ ਦੇ ਬਾਰੇ ਜ਼ਿਕਰ ਨਹੀਂ ਕੀਤਾ ਜਾ ਸਕਦਾ।

**ਸਰਦਾਰ ਸੁਖਦੇਵ ਸਿੰਘ ਢਿੱਲੋਂ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਿਛਲੇ ਚੀਫ਼ ਮਨਿਸਟਰ ਅਤੇ ਲੀਡਰ ਆਫ਼ ਦੀ ਆਪੋਜ਼ੀਸ਼ਨ ਦਾ ਜ਼ਿਕਰ ਕਰ ਰਿਹਾ ਸੀ ਅਤੇ ਹੁਣ ਦੇ ਚੀਫ਼ ਮਨਿਸਟਰ ਅਤੇ ਲੀਡਰ ਆਫ ਦੀ ਆਪੋਜ਼ੀਸਨ ਦਾ ਜ਼ਿਕਰ ਕਰ ਰਿਹਾ ਸੀ। ਚੌਧਰੀ ਸਾਹਿਬ ਨੇ ਬਜਟ ਸਪੀਚ ਤੇ ਬੋਲਣ ਲਈ ਸਭ ਤੋਂ ਪਹਿਲਾਂ ਟਾਈਮ ਲੈ ਲਿਆ ਪਰ ਉਨ੍ਹਾਂ ਨੂੰ ਆਕੜਿਆਂ ਦਾ ਪਤਾ ਨਹੀਂ ਸੀ। ਫਿਰ ਕਹਿਣ ਲੱਗੇ ਕਿ ਸ਼ਰਮਾ ਜੀ ਆਕੜੇ ਪੇਸ਼ ਕਰਨਗੇ। ਮੈਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ। ਜੇਕਰ ਆਂਕੜੇ ਇਕੱਠੇ ਨਹੀਂ ਕਰ ਸਕੇ ਤਾਂ ਫਿਰ ਬੋਲਣ ਦੀ ਲੋੜ ਹੀ ਨਹੀਂ ਸੀ। ਬਿਮਾਰ ਪੈ ਜਾਂਦੇ, ਹਸਪਤਾਲ ਵਿਚ ਦਾਖਲ ਹੋ ਜਾਂਦੇ। ਚੌਧਰੀ ਸਾਹਿਬ, ਮੇਰੇ ਪੁਰਾਣੇ ਸਾਥੀ ਰਹੇ ਹਨ, ਮੇਰੇ ਵੱਡੇ ਭਾਈ ਵੀ ਹਨ। [illegible] ਜ਼ਿਆਦਾ ਸਰਦਾਰ ਬਲਵੰਤ ਸਿੰਘ ਦੀ ਤਾਰੀਫ਼ ਨਹੀਂ ਕਰ ਰਿਹਾ ਹਾਂ। ਇਹ ਤਾਂ ਸ਼ਰਮਾ ਸਾਹਿਬ, ਜਿਹੜੇ ਖੁਦ ਫਾਈਨੈਂਸ ਮਨਿਸਟਰ ਰਹਿ ਚੁਕੇ ਹਨ, ਉਨ੍ਹਾਂ ਨੇ ਮੰਨਿਆ ਹੈ ਕਿ ਸਰਦਾਰ ਬਲਵੰਤ ਸਿੰਘ ਇਕ ਲਾਇਕ ਫ਼ਾਈਨੈਂਸ ਮਨਿਸਟਰ ਹਨ ਅਤੇ ਇਕ ਚੰਗੇ ਇਕਾਨੋਮਿਸਟ ਹਨ। ਮੇਰੇ ਕੋਲ ਪਿਛਲੇ ਗਵਰਨਰ ਦੇ ਭਾਸ਼ਣ ਦੀ ਕਾਪੀ ਪਈ ਹੋਈ ਹੈ ਜਿਸ ਤੇ ਬੋਲਦੇ ਹੋਏ ਸ਼ਰਮਾ ਸਾਹਿਬ ਨੇ ਇਹ ਵਿਚਾਰ ਪ੍ਰਗਟ ਕੀਤੇ

ਸਨ ਕਿ ਇਸ ਦੇ ਵਿਚ ਕੁਝ ਗੱਲਾਂ ਚੰਗੀਆਂ ਪੇਸ਼ ਕੀਤੀਆਂ ਗਈਆਂ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਤੁਹਾਡੇ ਇਕ ਲਾਇਕ ਮਨਿਸਟਰ ਦੇ ਇਹ ਵਿਚਾਰ ਪੇਸ਼ ਕੀਤੇ ਹੋਏ ਹਨ। ਸ਼ਰਮਾ ਸਾਹਿਬ ਕਹਿੰਦੇ ਸਨ ਕਿ ਮੈਨੂੰ ਇਸ ਦੇ ਵਿਚ ਕਈ ਚੰਗੀਆਂ ਗੱਲਾਂ ਲਗਦੀਆਂ ਹਨ, ਇਸ਼ਾਰਾ ਉਨ੍ਹਾਂ ਦਾ ਸਰਦਾਰ ਬਲਵੰਤ ਸਿੰਘ ਵੱਲ ਸੀ। ਕੀ ਉਹ ਗੱਲਾਂ ਅੱਜ ਇਨ੍ਹਾਂ ਦੀ ਪਾਰਟੀ ਭੁਲ ਗਈ ਹੈ ਕਿ ਇਸ ਬਜਟ ਨੂੰ ਬਣਾਉਣ ਵਾਲਾ ਸਰਦਾਰ ਬਲਵੰਤ ਸਿੰਘ ਹੀ ਹੈ। ਇਹ ਇਕੱਲੀ ਜ਼ਿੰਮੇਵਾਰੀ ਉਨ੍ਹਾਂ ਦੀ ਨਹੀਂ ਹੈ, ਇਹ ਜੁਆਇੰਟ ਜ਼ਿੰਮੇਵਾਰੀ ਹੈ। ਸਾਡੀ ਪਾਰਟੀ ਦੀ ਜ਼ਿੰਮੇਵਾਰੀ ਹੈ। ਚੀਫ਼ ਮਨਿਸਟਰ ਸਾਹਿਬ ਦੀ ਸਭ ਤੋਂ ਪਹਿਲੀ ਜ਼ਿੰਮੇਵਾਰੀ ਹੈ। ਇਸ ਲਈ, ਮੈਂ ਕਹਿੰਦਾ ਹਾਂ ਕਿ ਜਦ ਇਹ ਗੱਲ ਮੰਨ ਗਏ ਹਨ ਕਿ ਸਰਦਾਰ ਬਲਵੰਤ ਸਿੰਘ ਵਰਗਾ ਬਜਟ ਹੋਰ ਕੋਈ ਨਹੀਂ ਪੇਸ਼ ਕਰ ਸਕਦਾ ਔਰ ਇਕ ਬੜੇ ਲਾਇਕ ਫਾਈਨੈਂਸ ਮਨਿਸਟਰ ਹਨ ਜਿਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਹੈ, ਇਹ ਸ਼ਲਾਘਾ ਸਾਰਾ ਹਾਊਸ ਕਰ ਰਿਹਾ ਹੈ ਮੈਂ ਇਕੱਲਾ ਸ਼ਲਾਘਾ ਨਹੀਂ ਕਰ ਰਿਹਾ ਹਾਂ..

**ਚੌਧਰੀ ਕਾਂਸ਼ੀ ਰਾਮ :** * ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਤਾਂ ਨਹੀਂ ਦੇਣਾ ਚਾਹੁੰਦਾ। ਪਿਛਲੀਆਂ ਸਰਕਾਰਾਂ ਜਿਹੜੀਆਂ ਬਜਟ ਪੇਸ਼ ਕਰਦੀਆਂ ਰਹੀਆਂ ਹਨ, ਜਦੋਂ ਉਨ੍ਹਾਂ ਨੇ ਆਮਦਨੀ ਵਧਾਉਣ ਦੇ ਯਤਨ ਕੀਤੇ ਤਾਂ ਉਨ੍ਹਾਂ ਨੇ ਕੇਵਲ ਅਮੀਰਾਂ ਦੇ ਵਲ ਧਿਆਨ ਦਿਤਾ, ਗ਼ਰੀਬਾਂ ਵਲ ਕੋਈ ਧਿਆਨ ਨਹੀਂ ਦਿਤਾ, ਜਿਸ ਦੀ ਸਜ਼ਾ ਅੱਜ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਭੁਗਤ ਰਹੇ ਹਨ। ਹੁਣ ਇਹ ਥੋੜੀ ਗਿਣਤੀ ਵਿਚ ਨਜ਼ਰ ਆ ਰਹੇ ਹਨ। ਇਨ੍ਹਾਂ ਨੇ ਕੇਵਲ ਅਪਣੇ ਬੱਚਿਆਂ ਨੂੰ ਪਾਲਣ ਵਲ ਧਿਆਨ ਦਿਤਾ। ਡਾਂਗ ਸਾਹਿਬ ਬੈਠੇ ਹਨ, ਉਹ ਗਰੀਬਾਂ ਦੀਆਂ ਗੱਲਾਂ ਸਾਡੇ ਨਾਲ ਕਰਦੇ ਹੁੰਦੇ ਸਨ। ਜਦੋਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਹੋਈਆਂ ਤਾਂ ਇਨ੍ਹਾਂ ਕਾਂਗਰਸੀ ਭਰਾਵਾਂ ਨੇ 18 ਰਾਜੇ ਮਹਾਰਾਜਿਆਂ ਨੂੰ ਟਿਕਟਾਂ ਦਿਤੀਆਂ। ਇਕ ਮੇਰੇ ਜ਼ਿਲ੍ਹੇ ਪਟਿਆਲੇ ਦੇ ਮਹਾਰਾਜੇ ਨੂੰ ਖੜਾ ਕਰ ਦਿਤਾ ਜਿਸ ਕਰਕੇ ਹੁਣ ਇਹ ਥੋੜ੍ਹੇ ਰਹਿ ਗਏ ਹਨ। ਜਨਤਾ ਨੇ ਇਹਨਾਂ ਨੂੰ ਸਜ਼ਾ ਦਿਤੀ ਹੈ। ਹੁਣ ਇਹ ਕਹਿੰਦੇ ਹਨ ਕਿ ਸਰਦਾਰ ਬਲਵੰਤ ਸਿੰਘ ਨ ਕੋਈ ਚੰਗਾ ਬਜਟ ਨਹੀਂ ਬਣਾਇਆ। ਜਦੋਂ ਸਾਡੀ ਪਹਿਲਾਂ ਸਰਕਾਰ ਹੁੰਦੀ ਸੀ ਉਦੋਂ ਸਾਡੀ ਸਟੇਟ ਦੀ ਪਰ ਕੈਪੀਟਾ ਇਨਕਮ ਇਕ ਨੰਬਰ ਤੇ ਸੀ ਜਦੋਂ ਕਿ 5-6 ਸਾਲਾਂ ਬਾਅਦ ਇਹ ਪਰ ਕੈਪੀਟਾ ਇਨਕਮ ਨੂੰ 3-4 ਨੰਬਰ ਤੇ ਸਟੇਟ ਨੂੰ ਲੈ ਗਏ ਸਨ। ਜਿਹੜਾ ਸਾਡਾ ਗਰੋਥ ਰੇਟ ਹੈ, ਉਹ ਬਹੁਤ ਘੱਟ ਹੋ ਗਿਆ ਹੈ। ਇਹ ਕਹਿੰਦੇ ਹਨ ਕਿ ਐਗਰੀਕਲਚਰ ਦੇ ਖੇਤਰ ਵਿਚ ਅਸੀਂ ਬੜਾ ਮਹਾਨ ਕੰਮ ਕੀਤਾ ਹੈ। ਮੈਂ ਪੁਛਦਾ ਹਾਂ ਕਿ ਕੀ ਮਹਾਨ ਕੰਮ ਕੀਤਾ ਹੈ ? ਇਨ੍ਹਾਂ ਦੀ ਸਰਕਾਰ ਨੇ ਪਿਛਲੇ 5 ਸਾਲਾਂ ਦੇ ਵਿਚ ਸਾਡੇ ਗਰੋਥ ਰੇਟ ਨੂੰ ਬਹੁਤ ਥੱਲੇ ਲੈ ਆਂਦਾ ਹੈ। 1971-72 ਦੇ ਵਿਚ ਸਾਡੀ ਸਰਕਾਰ ਨੇ ਗਰੋਥ ਰੇਟ ਨੂੰ ਵਧਾਇਆ ਸੀ। 1971-72 ਤੋਂ 1976-77 ਤਕ ਗਰੋਥ ਰੇਟ ਘਟ ਕੇ 2.4 ਰਹਿ ਗਿਆ ਹੈ ਜਦ ਕਿ 1972 ਦੇ ਵਿਚ ਇਹ 7.5 ਸੀ। ਹੁਣ ਮੇਰੀ ਸਰਕਾਰ ਨੇ ਇਸ ਨੂੰ ਵਧਾਉਣ ਦਾ ਯਤਨ ਕੀਤਾ ਹੈ। ਪਲਾਨਜ਼ ਬਣਾਈਆਂ ਜਾ ਰਹੀਆਂ ਹਨ ਔਰ ਡਿਵੈਲਪਮੈਂਟ ਦੀਆਂ ਸਕੀਮਾਂ ਤਿਆਰ ਕੀਤੀਆਂ ਜਾ ਰਹੀਆਂ ਹਨ। ਸਾਡੀ ਸਰਕਾਰ ਬਣ ਜਾਣ ਤੋਂ ਬਾਅਦ ਅਸੀਂ ਅੰਨ-ਭੰਡਾਰ ਵਿਚ ਕਿੰਨਾ ਵਾਧਾ ਕੀਤਾ ਹੈ। ਅਨਾਜ ਵਿਚ ਵਾਧਾ

**Expunged as ordered by the Chair.

[ਸਰਦਾਰ ਸੁਖਦੇਵ ਸਿੰਘ ਢਿੱਲੋਂ]

9.34 ਮਿਲੀਅਨ ਟਨ ਹੋ ਗਿਆ ਹੈ। ਇਸ ਦਾ ਮਤਲਬ ਹੈ ਕਿ 9 ਪ੍ਰਤੀਸ਼ਤ ਵਾਧਾ ਹੋ ਗਿਆ ਹੈ ਜਦ ਕਿ ਸਾਰੇ ਦੇਸ਼ ਦਾ 5 ਪ੍ਰਤੀਸ਼ਤ ਅਨਾਜ ਦਾ ਵਾਧਾ ਹੈ। ਅਸੀਂ ਇਕ ਸਾਲ ਦੇ ਵਿਚ ਇਤਨੀ ਤਰੱਕੀ ਕੀਤੀ ਹੈ। ਅਸੀਂ ਗਰੋਥ ਰੇਟ ਨੂੰ 2.4 ਪ੍ਰਤੀਸ਼ਤ ਤੋਂ 9 ਪ੍ਰਤੀਸ਼ਤ ਤਕ ਲੈ ਗਏ ਹਾਂ। ਜਦੋਂ ਸਰਦਾਰ ਬਲਵੰਤ ਸਿੰਘ ਜੀ ਨੇ 1972 ਦੇ ਵਿਚ ਬਜਟ ਸਪੀਚ ਇਸ ਹਾਊਸ ਦੇ ਵਿਚ ਦਿਤੀ ਸੀ ਤਾਂ ਉਸ ਵੇਲੇ ਇਨ੍ਹਾਂ ਨੇ ਆਪਣੀ ਬਜਟ ਸਪੀਚ ਵਿਚ ਖਦਸ਼ਾ ਜਾਹਿਰ ਕੀਤਾ ਸੀ ਕਿ ਜੇਕਰ ਅਸੀਂ ਇੰਡਸਟਰੀਅਲਾਈਜ਼ੇਸ਼ਨ ਨਾ ਕੀਤੀ ਤਾਂ ਅਸੀਂ ਦੇਸ਼ ਵਿਚ ਪਰ ਕੈਪੀਟਾ ਇਨਕਮ ਦੇ ਹਿਸਾਬ ਨਾਲ ਇਕ ਨੰਬਰ ਤੋਂ ਘੱਟ ਕੇ ਹੇਠਾਂ ਵਲ ਨੂੰ ਚਲੇ ਜਾਵਾਂਗੇ। ਸਰਦਾਰ ਬਲਵੰਤ ਸਿੰਘ ਨੇ ਇਹ ਵਾਰਨਿੰਗ ਦਿਤੀ ਸੀ ਜਿਸ ਦੀ ਇਨ੍ਹਾਂ ਨੇ ਪ੍ਰਵਾਹ ਨਹੀਂ ਕੀਤੀ ਸੀ ਜਿਸ ਦੇ ਕਾਰਨ ਪਰ ਕੈਪੀਟਾ ਇਨਕਮ ਘਟਦੀ ਚਲੀ ਗਈ। ਇਹ ਵੱਡੇ ਵੱਡੇ ਖਿਤਾਬ ਲੈਣ ਵਾਲੇ ਇਤਨੀ ਮਹਾਨ ਗੱਲ ਇਤਨੀ ਜਲਦੀ ਕਿਸ ਤਰ੍ਹਾਂ ਸਮਝ ਸਕਦੇ ਸਨ। ਹੋਰ ਤਾਂ ਹੋਰ ਇਨ੍ਹਾਂ ਨੇ ਸੰਜੇ ਗਾਂਧੀ ਨੂੰ ਪੰਜਾਬ ਦਾ ਜਵਾਈ ਬਣਾ ਦਿਤਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਪਕਾਸ਼ ਸਿੰਘ ਮਜੀਠਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

ਮੈਂ ਸਾਰੇ ਮੈਂਬਰ ਸਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ ਜਿਹੜੇ ਵਿਅਕਤੀ ਹਾਊਸ ਵਿਚ ਬੈਠੇ ਨਹੀਂ ਹਨ ਉਨ੍ਹਾਂ ਬਾਰੇ ਗਲ ਨਾ ਕੀਤੀ ਜਾਵੇ ਔਰ ਮੈਂ ਆਸ ਕਰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਇਸ ਗਲ ਤੇ ਗੌਰ ਕਰਨਗੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਗਿਆਨੀ ਜੀ ਨੂੰ ਮਾਸੜ ਹੀ ਸਮਝਦਾ ਹਾਂ, ਕੀ ਇਹ ਜਵਾਈ ਸਮਝਦੇ ਹਨ ? ਇਨ੍ਹਾਂ ਨੇ ਤਾਂ ਸੰਜੇ ਗਾਂਧੀ ਨੂੰ ਪੰਜਾਬ ਦਾ ਜਵਾਈ ਬਣਾਇਆ (ਸ਼ੇਮ ਸ਼ੇਮ)

**ਸ੍ਰੀ ਡਿਪਟੀ ਸਪੀਕਰ** : ਢਿੱਲੋਂ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਦੂਰ-ਅੰਦੇਸ਼ੀ ਦੀ ਗੱਲ ਕਰਦਾ ਹਾਂ। ਸਾਡੇ ਸੂਬੇ ਦੀ ਇੰਡਸਟਰੀਅਲ ਪਰੋਡਕਸ਼ਨ ਤੋਂ ਆਮਦਨ 1975-76 ਦੇ ਵਿਚ ਸਿਰਫ 12 ਪ੍ਰਤੀਸ਼ਤ ਰਹਿ ਗਈ ਸੀ, ਜਦ ਕਿ ਮਹਾਂਰਾਸ਼ਟਰ ਦੇ ਵਿਚ ਇਹ 26 ਪ੍ਰਤੀਸ਼ਤ ਸੀ ਔਰ ਸਾਰੇ ਦੇਸ਼ ਦੀ ਐਵਰੇਜ 16 ਪ੍ਰਤੀਸ਼ਤ ਸੀ। ਲੇਕਿਨ ਇਸ ਰਾਜ ਵਿਚ ਉਸ ਵੇਲੇ ਇਹ ਸਿਰਫ 12 ਪ੍ਰਤੀਸ਼ਤ ਸੀ। ਲੋਕਾਂ ਦੀ ਆਹ ਇਨ੍ਹਾਂ ਨੂੰ ਮਾਰ ਗਈ ਇਸ ਲਈ ਹੁਣ ਆਪੋਜ਼ੀਸ਼ਨ ਵਿਚ ਬੈਠੇ ਹਨ।

---

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਲੇਬਰ ਇੰਪਲਾਈ ਇਕ ਲੱਖ ਦੀ ਆਬਾਦੀ ਪਿਛੇ ਸਾਡੇ ਰਾਜ ਵਿਚ ਉਸ ਵੇਲੇ 800 ਸੀ ਜਦੋਂ ਕਿ ਤਾਮਲਨਾਡੂ ਅਤੇ ਬੰਗਾਲ ਦੇ ਵਿਚ ਇਹ ਸੰਖਿਆ 2000 ਦੇ ਲਗਭਗ ਸੀ । ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਜੋ ਵੀ ਆਈਟਮਾਂ ਇਨ੍ਹਾਂ ਦੇ ਮੈਨੀਫੈਸਟੋ ਦੇ ਵਿਚ ਸਨ, ਉਨ੍ਹਾਂ ਨੂੰ ਵੱਧ ਤੋਂ ਵੱਧ ਪੂਰਾ ਕੀਤਾ ਗਿਆ ਹੈ । ਪਿਛਲੇ ਪੰਜ ਸਾਲਾਂ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਜਦੋਂ ਇਨ੍ਹਾਂ ਨੇ ਰਾਜ ਭਾਗ ਸੰਭਾਲਿਆ ਤਾਂ ਉਸ ਵੇਲੇ ਔਸਤ ਖਪਤਕਾਰ ਕੀਮਤ ਸੂਚਕ ਅੰਕ 136 ਸੀ । ਚਾਰ ਪੰਜ ਸਾਲ ਇਨ੍ਹਾਂ ਨੇ ਰਾਜ ਕੀਤਾ ਔਰ ਇਹ ਵੱਧ ਕੇ 220 ਤਕ ਹੋ ਗਿਆ । ਜਦੋਂ ਸਾਡੀ ਸਰਕਾਰ ਬਣੀ ਤਾਂ ਉਸ ਵੇਲੇ ਜੂਨ, 1977 ਵਿਚ ਇਹ 220, ਜੁਲਾਈ 1977 ਦੇ ਵਿਚ ਇਹ 224, ਅਗਸਤ, 1977 ਦੇ ਵਿਚ 227, ਸਤੰਬਰ, 1977 ਦੇ ਵਿਚ 228 ਹੋ ਗਿਆ ਅਤੇ ਹੁਣ ਜਨਵਰੀ, 1978 ਦੇ ਵਿਚ ਇਹ ਘੱਟ ਕੇ 227 ਰਹਿ ਗਿਆ ਹੈ । ਇਸ ਬਾਰੇ ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਔਰ ਗੌਰਮਿੰਟ ਨੂੰ ਵਧਾਈ ਦੇਂਦਾ ਹਾਂ। ਬੜੀਆਂ ਮੁਸ਼ਕਲਾਂ ਸਨ, ਉਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਇਨ੍ਹਾਂ ਨੂੰ ਕਰਨਾ ਪਿਆ । ਅਸੀਂ ਕਿਸੇ ਨਾਲ ਧੱਕਾ ਨਹੀਂ ਕਰਨਾ ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਰਾਈਸ ਪਰੋਡਕਸ਼ਨ ਦੀ ਗੱਲ ਕਰਦਾ ਹਾਂ । ਪਿਛਲੇ ਛੇ ਮਹੀਨਿਆਂ ਦੇ ਵਿਚ ਜੋ ਵਾਧਾ ਹੋਇਆ ਹੈ ਉਹ ਤੁਹਾਨੂੰ ਪਤਾ ਹੈ । ਪਿਛਲੀ ਸਰਕਾਰ ਤਾਂ ਕਦੇ ਬਿਜਲੀ ਦਾ ਬਹਾਨਾ ਅਤੇ ਕਦੇ ਮੀਂਹ ਦਾ ਬਹਾਨਾ ਲਾਉਂਦੀ ਸੀ ਔਰ ਗਿਆਨੀ ਜੀ ਬੜੀਆਂ ਲੱਛੇਦਾਰ ਸਪੀਚਾਂ ਦਿੰਦੇ ਸਨ । ਜੇ ਉਨ੍ਹਾਂ ਤੋਂ ਕੋਈ ਗੱਲ ਰਹਿ ਜਾਂਦੀ ਸੀ ਤਾਂ ਸ਼ਰਮਾ ਜੀ ਅੱਖਾਂ ਦੇ ਵਿਚ ਧੂਲ ਪਾਉਂਦੇ ਸਨ ਔਰ ਅਸੀਂ ਹਮੇਸ਼ਾਂ ਅਪੋਜ਼ ਕਰਦੇ ਰਹੇ, ਭਾਵੇਂ ਸਾਡੀ ਗਿਣਤੀ ਥੋੜ੍ਹੀ ਸੀ । ਮੈਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿੰਦਾ ਹਾਂ ਕਿ ਅਗੋਂ ਤੋਂ ਕੋਈ ਚੰਗਾ ਕੰਮ ਕਰੋ । ਮੇਰੇ ਵੀਰ ਟਪਿਆਲਾ ਜੀ ਨੇ ਬੜੀ ਅੱਛੀ ਗੱਲ ਕਹੀ ਹੈ । ਉਨ੍ਹਾਂ ਨੇ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਨੂੰ ਫਤਵਾ ਦਿਤਾ ਹੈ ਕਿ ਭਾਵੇਂ ਸਾਰਾ ਪਿੰਡ ਮਰ ਜਾਏ ਪਰ ਨੰਬਰਦਾਰੀ ਤੁਹਾਨੂੰ ਨਹੀਂ ਮਿਲਣੀ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਰਾਈਸ ਦੀ ਪ੍ਰੋਡਕਸ਼ਨ 1976-77 ਵਿਚ 26.34 ਲੱਖ ਮੀਟਰਕ ਟਨ ਸੀ ਅਤੇ ਇਸ ਸਾਲ ਇਹ 36.75 ਲੱਖ ਮੀਟਰਕ ਟਨ ਹੋ ਗਈ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਿਆਦਾ ਵਾਧਾ ਕੀਤਾ ਗਿਆ ਹੈ । ਇਸ ਗੱਲ ਦੀ ਮੈਂ ਫਾਇਨਾਂਸ ਮਨਿਸਟਰ ਸਾਹਿਬ ਅਤੇ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਜੋ ਅਕਾਲੀ-ਜਨਤਾ ਸਰਕਾਰ ਦੇ ਮੈਨੀਫ਼ੈਸਟੋਜ਼ ਸਨ, ਉਨ੍ਹਾਂ ਮੈਨੀਫੈਸਟੋਜ਼ ਨੂੰ ਪੰਜ ਸਾਲਾਂ ਅੰਦਰ ਪੂਰਾ ਕਰਨਾ ਸੀ, ਲੇਕਿਨ ਅਸੀਂ ਪਹਿਲੇ ਸਾਲ ਵਿਚ ਹੀ ਤਕਰੀਬਨ 80 ਪ੍ਰਤੀਸ਼ਤ ਵਾਇਦੇ ਪੂਰੇ ਕਰ ਦਿਤੇ ਹਨ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, 1978-79 ਦੀ ਸਲਾਨਾ ਯੋਜਨਾ 260 ਕਰੋੜ ਰੁਪਏ ਦੀ ਹੈ । ਜਦੋਂ ਕਿ ਇਹ ਰਕਮ ਪਹਿਲਾਂ 212 ਕਰੋੜ ਰੁਪਏ ਦੀ ਸੀ । ਸੋਧੀ ਯੋਜਨਾ 48 ਕਰੋੜ ਰੁਪਏ ਵੱਧ ਹੈ । ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ, ਇੰਡਸਟਰੀ, ਐਜੂਕੇਸ਼ਨ ਆਦਿ ਇਕੱਲੇ ਇਕੱਲੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਖੇਤੀਬਾੜੀ ਬਾਰੇ ਤਾਂ ਸਾਰਿਆਂ ਨੂੰ ਪਤਾ ਹੀ ਹੈ ਔਰ ਆਂਕੜੇ ਗਵਰਨਰ ਐਡਰੈਸ ਦੇ ਵਿਚ ਦਿਤੇ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਹ ਚਾਰ ਪੰਜ ਸਾਲਾਂ ਦੇ ਵਿਚ ਚੌਲਾਂ ਦੀ ਪੈਦਾਵਾਰ ਨੂੰ ਥੱਲੇ ਹੀ ਲੈ ਗਏ ਔਰ ਅਸੀਂ ਹੁਣ ਚੌਲਾਂ ਦੀ ਪੈਦਾਵਾਰ ਵਿਚ 40 ਪ੍ਰਤੀਸ਼ਤ ਵਾਧਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਜੋ ਕੱਲਰ, ਸ਼ੋਰੇ ਵਾਲੀ ਜ਼ਮੀਨ ਹੈ ਉਸ ਨੂੰ ਵਰਤੋਂ ਵਿਚ ਲਿਆਉਣਾ ਹੈ ਔਰ ਉਸ ਦੇ ਲਈ ਅਸੀਂ ਟਾਰਗੈਟ ਰਖਿਆ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਜਿਪਸਮ 17000 ਟਨ ਕੱਲਰ ਜ਼ਮੀਨ ਵਿਚ ਪਾਉਣ ਦੇ ਮੁਕਾਬਲੇ ਵਿਚ ਅਗਲੇ ਸਾਲ ਲਈ ਸਾਡਾ 60,000 ਟਨ ਦਾ ਟੀਚਾ ਹੈ। ਡਿਪਟੀ ਸਪੀਕਰ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਸਾਹਿਬ, ਇਸ ਸਾਲ 9,000/- ਹੈਕਟੇਅਰ ਜ਼ਮੀਨ ਰੀਕਲੇਮ ਕਰਨ ਦੇ ਮੁਕਾਬਲੇ ਵਿਚ ਅਸੀਂ 80,000/- ਹੈਕਟੇਅਰ ਜ਼ਮੀਨ ਅਗਲੇ ਸਾਲ ਇਸ ਸਕੀਮ ਅਧੀਨ ਰੀਕਲੇਮ ਕਰ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਅੰਦਾਜ਼ਾ ਲਗਾਓ ਅਸੀਂ ਕਿਸ ਤੇਜ਼ੀ ਨਾਲ ਤਰੱਕੀ ਕਰ ਰਹੇ ਹਾਂ। ਜਿਸ ਜ਼ਮੀਨ ਤੇ ਦਾਣਾ ਪੈਦਾ ਨਹੀਂ ਹੁੰਦਾ ਸੀ ਉਸਨੂੰ ਸਾਡੀ ਸਰਕਾਰ ਉਪਜਾਊ ਬਣਾ ਰਹੀ ਹੈ ਔਰ ਇਤਨੀ ਉਪਜਾਊ ਬਣਾ ਰਹੀ ਹੈ ਕਿ ਹੋਰ ਜ਼ਮੀਨ ਨਾਲੋਂ ਵੀ ਵੱਧ ਅਨਾਜ ਉਸ ਕੱਲਰ ਵਾਲੀ ਜ਼ਮੀਨ ਵਿਚ ਪੈਦਾ ਹੋਵੇ। ਡਿਪਟੀ ਸਪੀਕਰ ਸਾਹਿਬ, ਇਹ ਅਸਲ ਬਜਟ ਹੈ, ਅਸੀਂ ਜੋ ਵਾਅਦੇ ਲੋਕਾਂ ਦੇ ਨਾਲ ਕਰਕੇ ਆਏ ਹਾਂ, ਉਹ ਪੂਰੇ ਕਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ ਅਸੀਂ ਖਾਲਾਂ ਦੀ ਟੁੱਟ ਭੱਜ ਤੋਂ ਬਚਣ ਲਈ ਖਾਲੇ ਪੱਕੇ ਕਰਨ ਦਾ ਪਰੋਗਰਾਮ ਬਣਾਇਆ ਹੈ ਤਾਂ ਕਿ ਪਾਣੀ ਜ਼ਾਇਆ ਨਾ ਜਾਵੇ ਡਿਪਟੀ ਸਪੀਕਰ ਸਾਹਿਬ, ਜੋ ਬਿਆਸ ਰਾਵੀ ਦੇ ਪਾਣੀ ਦੀ ਵੰਡ ਹੋਈ ਹੈ ਉਹ ਮੈਂ ਤੁਹਾਨੂੰ ਦੱਸ ਹੀ ਦੇਵਾਂ।

ਡਿਪਟੀ ਸਪੀਕਰ ਸਾਹਿਬ, ਰਾਵੀ-ਬਿਆਸ ਵਾਟਰ ਦੀ ਗਲ ਚੱਲੀ ਸੀ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇੰਟਰਨੈਸ਼ਨਲ ਲਾਅ ਲੈ ਲਈਏ (ਵਿਘਨ)

**ਚੌਧਰੀ ਕਾਂਸ਼ੀ ਰਾਮ:** ** ** **

**ਸ਼੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ:** ਡਿਪਟੀ ਸਪੀਕਰ ਸਾਹਿਬ, ਮੈਂ ਰਾਵੀ-ਬਿਆਸ ਦੀ ਡਿਸਟ੍ਰੀਬਿਊਸ਼ਨ ਆਫ਼ ਵਾਟਰ ਦੀ ਗਲ ਕਰ ਰਿਹਾ ਸੀ। ਇਨ੍ਹਾਂ ਨੇ 72 ਲੱਖ ਕਿਊਸਿਕਸ ਵਿਚੋਂ 2 ਲੱਖ ਕਿਊਸਿਕਸ ਦਿੱਲੀ ਨੂੰ ਪਾਣੀ ਦਿੱਤਾ ਔਰ 35 ਲੱਖ ਕਿਊਸਿਕਸ ਹਰਿਆਣਾ ਨੂੰ ਪਾਣੀ ਦਿੱਤਾ ਔਰ ਬਾਕੀ ਦਾ ਰਹਿੰਦਾ ਪਾਣੀ ਪੰਜਾਬ ਨੂੰ ਦਿੱਤਾ ਗਿਆ। ਇਸ ਤੇ ਸ਼ਰਤ ਇਹ ਮੰਨੀ ਗਈ ਕਿ ਜੇ ਪਾਣੀ ਘਟਦਾ ਹੈ ਔਰ ਘਟ ਕੇ 65 ਲੱਖ ਕਿਊਸਿਕਸ ਜਾਂ 60 ਲੱਖ ਕਿਊਸਿਕਸ ਵੀ ਹੋ ਸਕਦਾ ਹੈ ਤਾਂ ਇਸ ਸ਼ਕਲ ਵਿਚ ਦਿੱਲੀ ਔਰ ਹਰਿਆਣਾ ਨੂੰ ਪਾਣੀ ਦੀ ਜ਼ਰਾ ਨਹੀਂ ਘਟੇਗੀ ਔਰ ਉਸ ਦਾ ਨੁਕਸਾਨ ਪੰਜਾਬ ਨੂੰ ਹੀ ਹੋਏਗਾ। ਔਰ ਅਗਰ ਪਾਣੀ ਵੱਧਦਾ ਹੈ ਤਾਂ ਉਸ ਵਿਚੋਂ ਸ਼ੇਅਰ ਦਿੱਲੀ ਔਰ ਹਰਿਆਣਾ ਨੂੰ ਵੀ ਮਿਲੇਗਾ। ਇਸ ਤੋਂ ਇਨ੍ਹਾਂ ਦੀ ਵਫ਼ਾਦਾਰੀ ਦਾ ਅੰਦਾਜ਼ਾ ਲਗਾ ਲਓ। ਕਿਉਂਕਿ ਰਾਵੀ-ਬਿਆਸ ਦਾ ਰੈਫ਼ਰੈਂਸ ਆ ਗਿਆ ਸੀ, ਇਸ ਲਈ ਮੈਨੂੰ ਇਸ ਸਬੰਧ ਵਿਚ ਗਲ ਕਰਨੀ ਪਈ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਖਾਲਾਂ ਪੱਕੀਆਂ ਕਰਨ ਬਾਰੇ ਗਲ ਕਰਨਾ ਚਾਹੁੰਦਾ ਹਾਂ। 1270 ਕਿਲੋ ਮੀਟਰ ਖਾਲਾਂ ਪੱਕੀਆਂ ਕਰਨ ਬਾਰੇ ਟੀਚਾ ਰਖਿਆ ਸੀ ਪਰ ਕੰਮ ਦੋ ਹਜ਼ਾਰ ਕਿੱਲੋ ਮੀਟਰ ਦਾ ਹੋ ਗਿਆ ਹੈ। ਅਗਰੇ ਸਾਲ 4 ਹਜ਼ਾਰ ਕਿੱਲੋ ਮੀਟਰ ਹੋਰ ਖਾਲਾਂ ਪੱਕੀਆਂ ਕਰਨੀਆਂ ਹਨ। ਇਸ ਲਈ ਬਜਟ ਵਿਚ 16.90 ਕਰੋੜ ਰੁਪਏ ਯਾਨੀ ਕੋਈ 17 ਕਰੋੜ ਰੁਪਏ ਦੇ ਕਰੀਬ ਰਕਮ ਰਖੀ ਗਈ ਹੈ ਜੋ ਕਿ ਅਸੀਂ ਇਸ ਕੰਮ ਤੇ ਖਰਚ ਕਰਨਾ ਹੈ।

ਡਿਪਟੀ ਸਪੀਕਰ ਸਾਹਿਬ, ਐਗਰੀਕਲਚਰਲ ਪਰੋਡਕਸ਼ਨ ਦੇ ਬਾਰੇ ਵਿਚ ਮੈਂ ਹੁਣ ਗਲ ਕਰਨਾ ਚਾਹੁੰਦਾ ਹਾਂ। ਪਹਿਲਾਂ ਇਸ ਲਈ ਬਜਟ ਵਿਚ 16.64 ਕਰੋੜ ਰੁਪਏ ਦਾ ਪਰੋਵੀਜ਼ਨ ਸੀ ਔਰ ਐਤਕੀਂ ਇਹ ਵਧਾ ਕੇ 19.08 ਕਰੋੜ ਰੁਪਏ ਕਰ ਦਿਤਾ ਗਿਆ ਹੈ ਕਿਉਂਕਿ

** Expunged as ordered by the Chair.

ਪੰਜਾਬ ਖੇਤੀ ਬਾੜੀ ਦਾ ਸੂਬਾ ਹੈ ਅੌਰ ਇਥੇ 80% ਲੋਕਾਂ ਦਾ ਇਨਹਸਾਰ ਖੇਤੀ ਬਾੜੀ ਤੇ ਹੀ ਹੈ ।

ਡੇਅਰੀ ਡਿਵੈਲਪਮੈਂਟ ਦੀ ਗਲ ਸੀ । ਵਾਈਟ ਰੈਵੋਲਿਊਸ਼ਨ ਦੀ ਇਹ ਆਮ ਗਲ ਕਰਦੇ ਰਹੇ ਹਨ । ਪਹਿਲਾਂ ਇਨ੍ਹਾਂ ਵੇਲੇ ਜੋ ਡੇਅਰੀ ਡਿਵੈਲਪਮੈਂਟ ਦੇ ਮਨਿਸ ਰ ਸਨ ਉਹ ਬੜੀ ਆਪਣੀ ਦਾੜ੍ਹੀ ਬੰਨ੍ਹ ਕੇ ਇਥੇ ਆਉਂਦੇ ਸੀ ਅੌਰ ਬੜਾ ਲੱਛੇਦਾਰ ਲੈਕਚਰ ਕਰਦੇ ਹੁੰਦੇ ਸੀ ਅੌਰ ਆਪਣੇ ਆਪ ਨੂੰ ਬੜਾ ਇਮਾਨਦਾਰ ਕਹਿੰਦੇ ਸੀ । ਪਰ ਬਾਹਰ ਜੋ ਉਨ੍ਹਾਂ ਦਾ ਹਾਲ ਹੁੰਦਾ ਸੀ ਉਸ ਬਾਰੇ ਜੋ ਹੁਣ ਉਨ੍ਹਾਂ ਦੇ ਹਲਕੇ ਵਿਚੋਂ ਚੁਣ ਕੇ ਮੈਂਬਰ ਸਾਹਿਬਾਨ ਆਏ ਹਨ ਉਹ ਹੀ ਦਸ ਸਕਦੇ ਹਨ । ਜੋ ਉਨ੍ਹਾਂ ਵੇਲੇ ਚੌਲਾਂ ਵਿਚ ਖਰੀਦੋ ਫ਼ਰੋਖ਼ਤ ਹੋਈ (ਵਿਘਨ)

**Chaudhri Bal Ram Jakhar** : On a point of Order, Sir.

**Mr. Deputy Speaker**: What is your point of order?

**Chaudhri Bal Ram Jakhar** : ** ** **

**Mr. Deputy Speaker**: He is not mentioning the name of the Minister. So, this is no point of order.

ਸਰਦਾਰ ਸੁਖਦੇਵ ਸਿੰਘ ਢਿੱਲੋਂ : ਮੈਂ ਤਾਂ ਆਪ ਉਨ੍ਹਾਂ ਦਾ ਨਾਉਂ ਨਹੀਂ ਲੈਣਾ ਚਾਹੁੰਦਾ (ਵਿਘਨ) ਤੁਹਾਡਾ ਤਾਂ ਇਹ ਹਾਲ ਹੈ ਕਿ ਜੇ ਸੰਜੇ ਦਾ ਸਵਾਲ ਆ ਗਿਆ ਤਾਂ ਤੁਸੀਂ ਉਸ ਨੂੰ ਹੁਣ ਭੁਲ ਗਏ ਹੋ ਪਰ ਮੈਂ ਇਸ ਤਰ੍ਹਾਂ ਨਹੀਂ ਕਰਦਾ ਹਾਂ (ਵਿਘਨ) ਡੇਅਰੀ ਡਿਵੈਲਪਮੈਂਟ ਲਈ ਇਨ੍ਹਾਂ ਨੇ ਕੀ ਸੋਚਿਆ ਸੀ ? ਕੁਝ ਗਾਈਆਂ ਚੰਗੀ ਨਸਲ ਦੀਆਂ ਬਾਹਰੋਂ ਇਨ੍ਹਾਂ ਵੇਲੇ ਮੰਗਾਈਆਂ ਗਈਆਂ ਸਨ । ਜਿਹੜਾ ਏਰੀਆ ਸੰਗਰੂਰ, ਪਟਿਆਲਾ, ਫ਼ਿਰੋਜ਼ਪੁਰ ਅੌਰ ਫ਼ਰੀਦਕੋਟ ਦਾ ਸੀ ਜਿਥੋਂ ਕਿ ਉਸ ਵੇਲੇ ਆਪੋਜ਼ੀਸ਼ਨ ਦੇ ਮੈਂਬਰ ਚੁਣ ਕੇ ਆਏ ਸੀ ਉਹ ਚੰਗੀ ਨਸਲ ਦੇ ਜਾਨਵਰ ਉਨ੍ਹਾਂ ਏਰੀਆਜ਼ ਨੂੰ ਨਹੀਂ ਦਿਤੇ ਗਏ । ਬਲਕਿ ਉਨ੍ਹਾਂ ਨੂੰ ਵੇਚੀਆਂ ਹੋਈਆ ਦਿਖਾ ਕੇ ਆਪ ਹੀ ਲੈ ਗਏ । ਪਰ ਹੁਣ ਮੈਂ ਫ਼ਾਈਨਾਂਸ ਮਨਿਸਟਰ ਸਾਹਿਬ ਨੂੰ ਅੌਰ ਤਲਵੰਡੀ ਸਾਹਿਬ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਹ ਫੈਸਲਾ ਕੀਤਾ ਹੈ ਕਿ ਅਜਿਹੀਆਂ ਗਾਈਆਂ, ਵੱਛੀਆਂ ਪਿੰਡਾਂ ਵਿਚ ਲੋਕਾਂ ਨੂੰ ਦੇਣੀਆਂ ਹਨ । ਪੰਚਾਇਤਾਂ ਵਿੱਚ, ਸਰਕਾਰੀ ਸੈਂਟਰਾਂ ਵਿਚ ਇਨ੍ਹਾਂ ਜਾਨਵਰਾਂ ਨੂੰ ਦਿਤੇ ਤਾਂਕਿ ਉਥੇ ਦੁੱਧ ਦੀ ਮਿਕਦਾਰ ਵੱਧੇ ਅੌਰ ਲੋਕਾਂ ਨੂੰ ਕੰਮ ਕਾਜ ਵੀ ਮਿਲੇ । ਪਰ ਉਦੋਂ ਇਹ ਰੂਲ ਭੁਲ ਗਏ ਸੀ ਅੌਰ ਇਨ੍ਹਾਂ ਵੇਲੇ ਇਹ ਫੈਸਲਾ ਹੋਇਆ ਸੀ ਕਿ ਜਿੰਨੀਆਂ ਵੀ ਚੰਗੀ ਨਸਲ ਦੀਆਂ ਵੱਛੀਆਂ ਹੋਣਗੀਆਂ ਉਹ ਪੰਜਾਬ ਵਿਚ ਨਹੀਂ ਵਿੱਕ ਸਕਣਗੀਆਂ, ਕਿਸੇ ਪੰਜਾਬੀ ਨੂੰ ਉਹ ਨਹੀਂ ਦਿਤੀਆਂ ਜਾਣਗੀਆਂ । ਉਹ ਕਿਸ ਨੂੰ ਉਦੋਂ ਦਿਤੀਆਂ ਜਾ ਸਕਦੀਆਂ ਸਨ ? ਉਹ ਮਹਾਰਾਸ਼ਟਰਾ ਨੂੰ, ਹਰਿਆਣਾ ਨੂੰ ਦਿਤੀਆਂ ਗਈਆਂ ਜਿਥੇ ਲਈ ਸੰਜੇ ਦਾ ਹੁਕਮ ਆ ਜਾਂਦਾ ਸੀ ਉਥੇ ਹੀ ਦੇ ਦਿੱਤੀਆਂ ਜਾਂਦੀਆਂ ਸਨ । ਦਾਣਾ ਤਾਂ ਅਸੀਂ ਉਨ੍ਹਾਂ ਨੂੰ ਪਾਉਂਦੇ ਸੀ ਪਰ ਦੁੱਧ ਕੋਈ ਹੋਰ ਸੂਬੇ ਵਾਲੇ ਪੀਂਦੇ ਸੀ । ਪਰ ਹੁਣ ਦੀ ਸਰਕਾਰ ਨੇ ਇਹ ਫ਼ੈਸਲਾ ਕੀਤਾ ਹੈ ਕਿ ਇਹ ਚੰਗੀ ਨਸਲ ਦੇ ਜਾਨਵਰ ਪੰਜਾਬੀਆਂ ਨੂੰ ਹੀ ਦਿਤੇ ਜਾਇਆ ਕਰਨਗੇ ।

ਹੁਣ ਇਕ ਬੀੜ ਬਣਾਇਆ ਗਿਆ ਹੈ ਜਿਸ ਵਿਚ 600 ਏਕੜ ਦਾ ਫ਼ਾਰਮ ਬਣਾਇਆ ਗਿਆ ਹੈ । 100 ਪੜ੍ਹੇ ਲਿਖੇ ਆਦਮੀਆਂ ਨੂੰ ਪੰਜ ਪੰਜ ਏਕੜ ਜ਼ਮੀਨ ਦੇ ਕੇ 100, 100 ਪਸ਼ੂ ਦੇ ਕੇ ਸੈਂਟਰ ਬਣਾਉਣੇ ਹਨ । ਉਹ ਉਨ੍ਹਾਂ ਦਾ ਦੁੱਧ ਵੇਚਣਗੇ । ਇਸ

**Expunged as ordered by the Chair.

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਤਰ੍ਹਾਂ ਦੀ ਨਵੀਂ ਸਕੀਮ ਬਣਾਈ ਗਈ ਹੈ। ਇਸ ਤਰ੍ਹਾਂ ਕਰਕੇ ਸਾਰੇ ਪੰਜਾਬ ਵਿਚ ਸਕੀਮ ਬਣਾਈ ਗਈ ਹੈ ਜਿਸ ਨਾਲ ਕਿ ਇਥੇ ਵ੍ਹਾਈਟ ਰੈਵੋਲਿਊਸ਼ਨ ਆਵੇਗਾ। ਇਸ ਗਲ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਕੋਆਪ੍ਰੇਸ਼ਨ ਦੇ ਸਿਲਸਿਲੇ ਵਿਚ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਬੈਂਕਾਂ ਨੂੰ ਰੀ-ਆਰਗੇਨਾਈਜ਼ ਕਰਨ ਦੀ ਗਲ ਕੀਤੀ ਹੈ। ਇੰਟਰੈਸਟ ਦਾ ਰੇਟ ਘਟਾਉਣ ਦੀ ਗਲ ਕੀਤੀ ਹੈ। ਇਸ ਬਾਰੇ ਉਹ ਆਪ ਦਸਣਗੇ। ਇਸ ਸਾਲ ਅੰਦਰ 200 ਸੈਂਟਰ ਪਿੰਡ ਲੈਵਲ ਤੇ ਖੋਲ੍ਹ ਰਹੇ ਹਾਂ। 500 ਟਨ ਜਿਨਸ ਰੱਖਣ ਲਈ ਗੋਡਾਊਨਜ਼ ਬਣਨਗੇ ਤਾਂ ਕਿ ਲੋਕ ਅਨਾਜ ਔਰ ਫ਼ਰਟੇਲਾਈਜ਼ਰ ਉਥੇ ਰਖ ਸਕਣ। ਅੱਗੇ ਇਹ ਫ਼ਰਟੇਲਾਈਜ਼ਰ ਲੈਕੇ ਵਰਾਂਡ੍ਹਿਆਂ ਵਿਚ ਰਖ ਦਿੰਦੇ ਸੀ ਔਰ ਬਾਰਸ਼ ਆਉਣ ਤੇ ਉਹ ਖਰਾਬ ਹੋ ਜਾਂਦਾ ਸੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਤਾਂ ਪੀ.ਏ.ਸੀ. ਦੇ ਚੇਅਰਮੈਨ ਹੋ, ਤੁਹਾਨੂੰ ਤਾਂ ਇਸ ਬਾਰੇ ਸਭ ਕੁਝ ਪਤਾ ਹੈ। ਪਰ ਸਾਡੀ ਸਰਕਾਰ ਨੇ ਇਹ ਕੀਤਾ ਹੈ ਕਿ 200 ਪਿੰਡ ਪਹਿਲਾਂ ਲੈ ਲਏ ਹਨ ਔਰ ਕੁਝ ਫਿਰ ਬਾਅਦ ਵਿਚ ਲੈ ਲਏ ਜਾਣਗੇ ਤਾਂ ਕਿ ਉਥੇ ਅਨਾਜ ਅਤੇ ਹੋਰ ਚੀਜ਼ਾਂ ਰਖੀਆਂ ਜਾ ਸਕਣ ਅਤੇ ਉਹ ਮੀਂਹ ਆਦਿ ਵਿਚ ਖਰਾਬ ਨਾ ਹੋਣ। ਇਸ ਪਾਸੇ ਕਾਫ਼ੀ ਪੈਸਾ ਰਖਿਆ ਗਿਆ ਹੈ।

ਹੁਣ ਮੈਂ ਇਰੀਗੇਸ਼ਨ ਦੀ ਗਲ ਕਰਨਾ ਚਾਹੁੰਦਾ ਹਾਂ। ਜਿਥੇ ਖਾਲਾਂ ਪੱਕੀਆਂ ਕਰਨ ਦੀ ਗਲ ਕੀਤੀ ਹੈ ਉਥੇ ਸੂਏ ਪੱਕੇ ਕਰਨ ਬਾਰੇ ਵੀ ਸਕੀਮ ਹੈ। 500 ਕਿਲੋ ਮੀਟਰ ਸੂਏ ਪੱਕੇ ਕਰਨ ਦਾ ਪ੍ਰੋਗਰਾਮ ਹੈ, ਜਦੋਂ ਕਿ ਇਨ੍ਹਾਂ ਨੇ 30 ਸਾਲਾਂ ਅੰਦਰ ਸਿਰਫ 480 ਕਿਲੋ ਮੀਟਰ ਪੱਕੇ ਕੀਤੇ ਸੀ। ਇਸ ਤੋਂ ਤੁਸੀਂ ਅੰਦਾਜ਼ਾ ਲਗਾ ਲਓ ਕਿ ਸਾਡੀ ਸਰਕਾਰ ਲੋਕਾਂ ਦਾ ਭਲਾ ਕਰਨ ਲਈ ਕਿੰਨੀ ਇੱਛੁਕ ਹੈ ਔਰ ਉਨ੍ਹਾਂ ਲਈ ਪਾਣੀ ਦਾ ਕਿਸ ਤਰ੍ਹਾਂ ਨਾਲ ਪਰਬੰਧ ਕਰ ਰਹੀ ਹੈ। ਇਹ 500 ਕਿੱਲੋ ਮੀਟਰ ਸੂਏ ਪੱਕੇ ਹੋਣ ਤੇ 1600 ਹੈਕਟੇਅਰ ਜ਼ਮੀਨ ਨੂੰ ਪਾਣੀ ਮਿਲੇਗਾ। ਇਹ ਚੀਜ਼ ਵੀ ਸਾਡੇ ਮੈਨੀਫ਼ੈਸਟੋ ਵਿਚ ਸੀ ਜੋ ਕਿ ਪੂਰੀ ਕੀਤੀ ਜਾ ਰਹੀ ਹੈ। ਇਹ ਸਾਰਾ ਕੰਮ ਲੋਕਾਂ ਦੀ ਭਲਾਈ ਵਾਸਤੇ ਕੀਤਾ ਜਾ ਰਿਹਾ ਹੈ।

ਥੀਨ ਡੈਮ ਦਾ ਇਨ੍ਹਾਂ ਨੇ ਆਪਣੇ ਵੇਲੇ ਇੱਕ ਤਮਾਸ਼ਾ ਬਣਾਇਆ ਹੋਇਆ ਸੀ। ਕਦੀ ਇਹ ਉਸ ਲਈ ਬਜਟ ਵਿਚ ਪੈਸਾ ਰਖ ਲੈਂਦੇ ਸੀ ਔਰ ਕਦੀ ਗਵਰਨਰ ਦੇ ਭਾਸ਼ਣ ਵਿਚ ਲਿਖ ਦਿੰਦੇ ਸੀ ਔਰ ਕਦੇ ਇੱਕ ਚੀਫ਼ ਇੰਜੀਨੀਅਰ ਇਸ ਕੰਮ ਲਈ ਰਖ ਲੈਂਦੇ ਸੀ। ਪਰ ਉਹ ਕਾਗਜ਼ਾਂ ਵਿਚ ਹੀ ਰਹਿੰਦਾ ਸੀ ਔਰ ਕੰਮ ਕਾਜ ਉਹ ਕੁਝ ਵੀ ਨਹੀਂ ਕਰਦਾ ਸੀ। ਉਹ ਬਜਟ ਵਿਚ ਰਖਿਆ ਹੋਇਆ ਰੁਪਿਆ ਲੈਪਸ ਹੋ ਜਾਂਦਾ ਸੀ। ਇਸ ਤਰ੍ਹਾਂ ਦੇ ਕੰਮ ਇਹ ਕਰਦੇ ਰਹੇ ਹਨ। ਪਰ ਹੁਣ ਬਾਦਲ ਸਾਹਿਬ ਨੇ, ਸਾਡੀ ਸਰਕਾਰ ਨੇ ਸਭ ਤੋਂ ਪਹਿਲਾਂ ਇਸ ਇਸ਼ੂ ਨੂੰ ਸਿਰੇ ਚੜ੍ਹਾਇਆ ਹੈ ਜਿਸ ਲਈ ਕਿ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਇਹ ਨੈਸ਼ਨਲ ਪਰਾਬਲਮ ਸੀ ਔਰ ਇਸ ਨਾਲ 100 ਕਰੋੜ ਰੁਪਏ ਇਨ੍ਹਾਂ ਨੇ ਪਾਕਿਸਤਾਨ ਨੂੰ ਬਤੌਰ ਕੰਪਨਸੇਸ਼ਨ ਦਿੱਤੇ ਸਨ। ਪਤਾ ਨਹੀਂ ਉਸ ਵੇਲੇ ਜਦੋਂ ਥੀਨ ਡੈਮ ਦਾ ਸਵਾਲ ਆਉਂਦਾ ਸੀ ਤਾਂ ਇਨ੍ਹਾਂ ਦੇ ਪੈਨ ਵਿਚੋਂ ਸਿਆਹੀ ਮੁਕ ਜਾਂਦੀ ਸੀ। ਇਹ ਗਲ ਹੁਣ ਸਾਡੀ ਸਰਕਾਰ ਨੇ ਪੂਰੀ ਕਰਕੇ ਇਸ ਕੰਮ ਨੂੰ ਸਿਰੇ ਚੜ੍ਹਾਇਆ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ, ਬਾਦਲ ਸਾਹਿਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਹੁਣ ਦੀ ਸਰਕਾਰ ਨੇ ਪਾਵਰ ਵਿਚ ਵੀ ਵਾਧਾ ਕੀਤਾ ਹੈ। ਨਵੇਂ ਪਰਾਜੈਕਟ ਲਾਉਣ ਦੀ ਸਕੀਮ ਲਿਆਂਦੀ ਹੈ। ਉਹ ਪਰਾਜੈਕਟ ਵੀ ਅੱਜ ਚੰਗੀ ਤਰ੍ਹਾਂ ਨਾਲ ਚਲ ਰਹੇ ਹਨ ਜੋ

ਕਿ ਇਨ੍ਹਾਂ ਦੇ ਵੇਲੇ ਇਨ੍ਹਾਂ ਦੇ ਖੁਸ਼ਾਮਦੀ ਇਨ੍ਹਾਂ ਦੀਆਂ ਭੈਣਾਂ ਭਰਾਵਾਂ ਨੂੰ ਉਥੇ ਇਲੈਕਟ੍ਰਿਸਿਟੀ ਬੋਰਡ ਵਿਚ ਲਗਾਉਣ ਦੀ ਕੋਸ਼ਿਸ਼ ਕਰਦੇ ਸੀ । ਇਨ੍ਹਾਂ ਦਾ ਜਦੋਂ ਭੋਗ ਪਿਆ ਤਾਂ ਉਸ ਵੇਲੇ ਇੰਡਸਟਰੀ ਵਾਸਤੇ ਪਾਵਰ ਦੀ 40% ਕੱਟ ਲਗੀ ਹੋਈ ਸੀ ਔਰ ਟਿਊਬਵੈਲਾਂ ਲਈ 66% ਕੱਟ ਲਗੀ ਹੋਈ ਸੀ । ਪਰ ਹੁਣ ਉਸ ਚੀਜ਼ ਨੂੰ ਰੀ-ਆਰਗੇਨਾਈਜ਼ ਕਰਕੇ ਉਸ ਵਿਚ ਸੁਧਾਰ ਕਰਕੇ ਉਹ ਜੋ ਪਹਿਲਾਂ ਪਾਵਰ ਵਿਚ ਕੱਟਸ ਹੁੰਦੇ ਸੀ ਉਹ ਹੁਣ ਬੰਦ ਹੋ ਗਏ ਹਨ । ਇਸ ਲਈ ਮੈਂ ਆਪਣੀ ਬਾਦਲ ਸਾਹਿਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ । ਹੁਣ ਕਿਸੇ ਦੀ ਬਿਜਲੀ ਨਹੀਂ ਬੁਝੇਗੀ । ਪੰਜਾਬ ਦੀ ਇੰਡਸਟਰੀ ਵਿਚ ਬਿਜਲੀ ਬੰਦ ਨਹੀਂ ਹੋਵੇਗੀ, ਟਿਊਬਵੈਲਜ਼ ਦੀ ਬਿਜਲੀ ਬੰਦ ਨਹੀਂ ਹੋਵੇਗੀ । ਇਸ ਤਰ੍ਹਾਂ ਪੰਜਾਬ ਦੀ ਡਿਵੈਲਪਮੈਂਟ ਹੋਵੇਗੀ । (ਤਾੜੀਆਂ) ਪਰ, ਡਿਪਟੀ ਸਪੀਕਰ ਸਾਹਿਬ, ਇਸ ਨਾਲ ਵੀ ਸਾਡੀ ਤਸੱਲੀ ਨਹੀਂ ਹੁੰਦੀ । ਅਸੀਂ ਬਠਿੰਡੇ ਵਿਚ ਅਗਲੇ ਸਾਲ ਵਿਚ ਥਰਮਲ ਪਲਾਂਟ ਦਾ 110 ਮੈਗਾਵਾਟ ਦਾ ਯੂਨਿਟ ਚਾਲੂ ਕਰਨ ਲਈ ਵਚਨਬੱਧ ਹਾਂ । ਕਾਂਗਰਸੀ ਭਰਾ ਕਿਤੇ ਇਹ ਨਾ ਕਹਿੰਦੇ ਹੋਣ ਕਿ ਬਾਦਲ ਸਾਹਿਬ ਆਪਣੇ ਹਲਕੇ ਵਿਚ ਅਜਿਹੀਆਂ ਸਕੀਮਾਂ ਚਲਾ ਰਹੇ ਹਨ । ਪਰ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਬਾਦਲ ਸਾਹਿਬ ਵਾਸਤੇ ਚਾਹੇ ਕੋਈ ਇੰਗਲੈਂਡ ਵਿਚ ਪੰਜਾਬੀ ਰਹਿੰਦਾ ਹੈ ਜਾਂ ਸਾਊਥ ਵਿਚ ਹੈ, ਸਾਰਿਆਂ ਨਾਲ ਇਨ੍ਹਾਂ ਦਾ ਇਕੋ ਜਿਹਾ ਪਿਆਰ ਹੈ । ਇਸੇ ਤਰ੍ਹਾਂ ਹੀ ਰੋਪੜ ਵਿਚ 1 ਹਜ਼ਾਰ ਮੈਗਾਵਾਟ ਦਾ ਥਰਮਲ ਪਲਾਂਟ ਲੱਗਣਾ ਹੈ । ਇਸ ਤਰ੍ਹਾਂ ਪੰਜਾਬ ਕਾਫ਼ੀ ਤਰੱਕੀ ਕਰੇਗਾ । (ਤਾੜੀਆਂ) ਇਹ ਹਰਿਆਣਾ ਦੀਆਂ ਗੱਲਾਂ ਵਾਰ ਵਾਰ ਕਹਿ ਕੇ ਇਰੀਟੇਟ ਕਰਨ ਦੀ ਕੋਸ਼ਿਸ਼ ਕਰਦੇ ਹਨ । (ਵਿਘਨ) ਜੇ ਇਨ੍ਹਾਂ ਭਰਾਵਾਂ ਦੀ ਗਲਤੀ ਨਾਲ ਕੋਈ ਚੀਜ਼ ਉਧਰ ਚਲੀ ਗਈ ਤਾਂ ਅਸੀਂ ਪਿਆਰ ਨਾਲ ਉਨ੍ਹਾਂ ਕੋਲੋਂ ਵਾਪਿਸ ਲੈ ਲਵਾਂਗੇ । ਅਸੀਂ ਗਵਾਂਢੀ ਸੂਬੇ ਨਾਲ ਅੱਛੇ ਸਬੰਧ ਕਾਇਮ ਕੀਤੇ ਹਨ । ਗਿਆਨੀ ਜੀ ਤਾਂ ਇਥੇ ਕਹਿੰਦੇ ਸੀ ਕਿ ਮੈਂ ਹਿਮਾਚਲ ਦੇ ਚੀਫ਼ ਮਨਿਸਟਰ ਨੂੰ ਮਿਲਿਆ, ਮੈਂ ਕਸ਼ਮੀਰ ਦੇ ਸ਼ੇਖ ਨੂੰ ਮਿਲਿਆ, ਮੈਂ ਰਾਜਿਸਥਾਨ ਗਿਆ । ਉਹ ਅਜਿਹੀਆਂ ਗੱਲਾਂ ਕਹਿੰਦੇ ਹੀ ਰਹੇ ਪਰ ਅਸਲ ਵਿਚ ਕੀਤਾ ਕੁਝ ਵੀ ਨਹੀਂ । ਚੀਫ਼ ਮਨਿਸਟਰ ਜਿਥੇ ਮਰਜ਼ੀ ਹੈ ਜਾਏ ਕੋਈ ਉਸ ਨੂੰ ਰੋਕਦਾ ਹੈ ? ਪਰ ਇਹ ਕਾਂਗਰਸੀ ਭਰਾ ਅਜਿਹੀਆਂ ਗੱਲਾਂ ਕਰਕੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਂਦੇ ਰਹੇ ਅਤੇ ਕੀਤਾ ਕੁਝ ਨਹੀਂ । ਇਹ ਜਿਹੜਾ ਰੋਪੜ ਵਿਚ 1 ਹਜ਼ਾਰ ਮੈਗਾਵਾਟ ਦਾ ਥਰਮਲ ਪਲਾਂਟ ਲਗਣਾ ਹੈ, ਇਸ ਦੀ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ 1977-78 ਵਿਚ 28 ਹਜ਼ਾਰ ਟਿਊਬਵੈਲਜ਼ ਨੂੰ ਕੁਨੈਕਸ਼ਨ ਦਿਤੇ ਗਏ ਹਨ । ਅਗਲੇ ਸਾਲ ਵਿਚ 37,500 ਟਿਊਬਵੈਲਜ਼ ਨੂੰ ਕੁਨੈਕਸ਼ਨ ਦੇਣੇ ਹਨ । (ਤਾੜੀਆਂ) ਹੁਣ ਇਨ੍ਹਾਂ ਕਾਂਗਰਸੀ ਭਰਾਵਾਂ ਨੂੰ ਕਿਸੇ ਨੇ ਵੋਟ ਨਹੀਂ ਪਾਉਣੀ । ਸਾਡੀ ਪਾਰਟੀ ਵਲੋਂ ਜਨਤਾ ਦੀ ਕੀਤੀ ਗਈ ਸੇਵਾ ਨਜ਼ਰਅੰਦਾਜ਼ ਨਹੀਂ ਹੋ ਸਕਦੀ । ਡਿਪਟੀ ਸਪੀਕਰ ਸਾਹਿਬ, ਟਿਊਬਵੈਲਜ਼ ਦੀ ਗੱਲ ਨੂੰ ਸੁਣ ਕੇ ਕਿਤੇ ਇਹ ਭਾਈ ਇਹ ਨਾ ਕਹਿਣ ਲੱਗ ਜਾਣ ਕਿ ਇਹ ਸਰਕਾਰ ਸਿਰਫ਼ ਜੱਟਾਂ ਦੀ ਹੀ ਗੱਲ ਕਰਦੀ ਹੈ ਜਾਂ ਸਿਰਫ ਖੇਤੀਬਾੜੀ ਬਾਰੇ ਹੀ ਕੁਝ ਕਰ ਰਹੀ ਹੈ । ਮੈਂ ਕਹਿੰਦਾ ਹਾਂ ਕਿ 15% ਲੋਕ ਜਿਹੜੇ ਸ਼ਹਿਰਾਂ ਵਿਚ ਰਹਿੰਦੇ ਹਨ ਉਨ੍ਹਾਂ ਦੀ ਇੰਡਸਟਰੀ ਵੱਲ ਵੀ ਇਸ ਸਰਕਾਰ ਨੇ ਧਿਆਨ ਦਿੱਤਾ ਹੈ । ਉਨ੍ਹਾਂ ਨੂੰ ਇੰਡਸਟਰੀਅਲ ਕੁਨੈਕਸ਼ਨ ਦਿਤੇ ਹਨ । ਉਨ੍ਹਾਂ ਨੂੰ ਇਸ ਸਾਲ 1 ਲੱਖ 28 ਹਜ਼ਾਰ ਕੁਨੈਕਸ਼ਨ ਦਿਤੇ ਹਨ ਅਤੇ ਅਗਲੇ ਸਾਲ ਵਿਚ 1 ਲੱਖ 53 ਹਜ਼ਾਰ ਕੁਨੈਕਸ਼ਨ ਦੇਣੇ ਹਨ । (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਇਹ ਹੈ ਅਸਲੀ ਆਜ਼ਾਦੀ ਦੀ ਰੂਪ ਰੇਖਾ । ਇਨ੍ਹਾਂ ਵਾਂਗ ਨਹੀਂ ਕਿ ਪੰਜਾਬ ਨੂੰ ਟਰੇ ਵਿਚ ਰੱਖਕੇ ਵੇਚ ਦਿੱਤਾ । (ਵਿਘਨ)

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਇਸ ਤੋਂ ਅੱਗੇ ਰੋਡਜ਼ ਅਤੇ ਬ੍ਰਿਜਿਜ਼ ਦੀ ਗੱਲ ਆਉਂਦੀ ਹੈ। ਡਿਪਟੀ ਸਪੀਕਰ ਸਾਹਿਬ, 9,367 ਪਿੰਡਾਂ ਨੂੰ ਸੜਕਾਂ ਦਿੱਤੀਆਂ ਹਨ ' ਸਾਡੇ 12,188 ਪਿੰਡ ਹਨ ਅਤੇ ਇਨ੍ਹਾਂ ਬਾਕੀ ਰਹਿੰਦੇ ਪਿੰਡਾਂ ਨੂੰ ਅਗਲੀ ਆਉਣ ਵਾਲੀ ਵਿਸਾਖੀ ਤੱਕ ਹਰ ਪਿੰਡ ਨੂੰ ਲਿੰਕ ਰੋਡ ਨਾਲ ਜੋੜ ਦਿਤਾ ਜਾਵੇਗਾ । (ਤਾੜੀਆਂ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ 10 ਮਿੰਟਾਂ ਵਿਚ ਖ਼ਤਮ ਕਰ ਦਿਆਂਗਾ ।

**ਸਰਦਾਰ ਬੇਅੰਤ ਸਿੰਘ** ; ** ** **

**Mr. Deputy Speaker**: This is no point of order.

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਇਹ ਕੋਈ ਤੁਹਾਡੇ ਵਾਂਗਰ ਨਹੀਂ ਕਿ ਰੋਡ ਰੋਲਰ ਫੇਰ ਦਿਤਾ ਅਤੇ ਕਹਿ ਦਿਤਾ ਕਿ ਸੜਕ ਬਣ ਗਈ ਹੈ । ਪਿਛਲੇ ਸਾਲ ਅਸੀਂ ਇਸ ਕੰਮ ਵਾਸਤੇ 14.12 ਕਰੋੜ ਰੁਪਿਆ ਰੱਖਿਆ ਸੀ ਅਤੇ ਇਸ ਬੱਜਟ ਵਿਚ ਹੁਣ ਇਸ ਕੰਮ ਲਈ 20 ਕਰੋੜ ਰੁਪਿਆ ਰੱਖਿਆ ਹੈ ਜਿਸ ਦੇ ਨਾਲ ਇਹ ਕੰਮ ਪੂਰਾ ਕਰਾਂਗੇ । ਇਹ ਕੋਈ ਮੂੰਹ ਜ਼ਬਾਨੀ ਗੱਲਾਂ ਨਹੀਂ ਹਨ । ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਬੋਲਣ ਲੱਗੇ ਕਿਸੇ ਸਿਆਣੇ ਨੂੰ ਪੁੱਛ ਲਿਆ ਕਰੋ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** ; ਇਹ ਜੋ ਕੁਝ ਬੈਠੇ ਬੈਠੇ ਬੋਲ ਰਹੇ ਹਨ, this should not be recorded.

**ਸ੍ਰੀ ਚਮਨ ਲਾਲ** : ** ** **

**Mr. Deputy Speaker** : This is no point of order.

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇਲੈਕਟਰੋਨਿਕਸ, ਸ਼ੂਗਰ ਮਿੱਲਜ਼ ਲਈ ਅਤੇ ਹੋਰ ਇੰਡਸਟਰੀਜ਼ ਦੇ ਲਾਈਸੈਂਸ ਲਿਆਂਦੇ ਹਨ । ਇਸ ਤਰ੍ਹਾਂ ਪੰਜਾਬ ਦੀ ਪਰੋਡਕਸ਼ਨ ਵਿਚ ਬਹੁਤ ਸਾਰਾ ਵਾਧਾ ਹੋਵੇਗਾ । ਇਸ ਦੇ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ ।

ਹੁਣ ਮੈਂ ਐਜੂਕੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ । 1977-78 ਵਿਚ ਇਸ ਲਈ 75.34 ਕਰੋੜ ਰੁਪਿਆ ਰੱਖਿਆ ਸੀ ਅਤੇ ਐਤਕੀਂ 79.25 ਕਰੋੜ ਰੁਪਿਆ ਰੱਖਿਆ ਗਿਆ ਹੈ । ਇਹ ਇਕੱਲੀ ਸੱਭ ਤੋਂ ਵੱਡੀ ਆਈਟਮ ਹੈ ਜਿਸ ਵਾਸਤੇ ਬਹੁਤ ਸਾਰਾ ਰੁਪਿਆ ਰੱਖਿਆ ਗਿਆ ਹੈ। ਪੰਜਾਬ ਦੀ ਹਰ ਕੰਸਟੀਚਿਊਐਂਸੀ ਵਿਚ, ਹਰ ਬਲਾਕ ਵਿਚ 2 ਸਕੂਲ, ਜ਼ਿਲ੍ਹੇ ਦੇ ਅੰਦਰ ਇਕ ਕਾਲਜ ਮਾਡਰਨ ਕਿਸਮ ਦੇ ਬਣਾ ਰਹੇ ਹਾਂ । ਮਾਡਰਨ ਇੰਸਟੀਚਿਊਸ਼ਨਜ਼ ਹੋਣਗੇ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀਆਂ ਨੇ ਪ੍ਰਾਇਮਰੀ ਡਾਇਰੈਕਟੋਰੇਟ ਦੇ ਬਾਰੇ ਹਾਊਸ ਵਿਚ ਤਿੰਨ ਚਾਰ ਵਾਰੀ ਕਿਹਾ ਕਿ ਹੁਣੇ ਹੀ ਬਣਾ ਦਿਆਂਗੇ । ਇਥੋਂ ਤੱਕ

**Not recorded/expunged as ordered by the Chair.

ਕਿਹਾ ਕਿ ਇਕ ਕਮੇਟੀ ਬਣਾ ਦਿਤੀ ਗਈ ਹੈ ਪਰ ਉਹ ਕੰਮ ਵੀ ਪੂਰਾ ਨਹੀਂ ਹੋਇਆ। ਪਰ ਹੁਣ ਇਸ ਸਰਕਾਰ ਨੇ ਜਿਹੜਾ ਲੋਕਾਂ ਨਾਲ ਵਾਅਦਾ ਕੀਤਾ ਸੀ ਉਸ ਨੂੰ ਪੂਰਾ ਕੀਤਾ ਹੈ ਅਤੇ ਪ੍ਰਾਇਮਰੀ ਡਾਇਰੈਕਟੋਰੇਟ ਬਣਾ ਕੇ ਉਸ ਦਾ ਕੰਮ ਚਾਲੂ ਕਰ ਦਿਤਾ ਹੈ। (ਤਾੜੀਆਂ)

ਹੁਣ ਮੈਂ ਮੈਡੀਕਲ ਐਜੂਕੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਪਾਸੇ ਇਸ ਸਰਕਾਰ ਨੇ ਕਾਫ਼ੀ ਧਿਆਨ ਦਿੱਤਾ ਹੈ। ਸਾਡੀ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ 25 ਬਿਸਤਰਿਆਂ ਦਾ ਹਰ ਬਲਾਕ ਵਿਚ ਹਸਪਤਾਲ ਹੋਵੇਗਾ। 50 ਬਿਸਤਰਿਆਂ ਦਾ ਹਸਪਤਾਲ ਤਹਿਸੀਲ ਵਿਚ ਹੋਵੇਗਾ। ਜੇ ਕਿਸੇ ਜ਼ਿਲ੍ਹੇ ਵਿਚ ਪਹਿਲਾਂ ਨਾ ਹੋਵੇ ਤਾਂ 100 ਬਿਸਤਰਿਆਂ ਦਾ ਹਸਪਤਾਲ ਹਰ ਜ਼ਿਲ੍ਹੇ ਵਿਚ ਹੋਵੇਗਾ ਤਾਂਕਿ ਲੋਕਾਂ ਨੂੰ ਮੈਡੀਕਲ ਦੀ ਫੈਸਿਲਟੀ ਦਿਤੀ ਜਾਵੇ ਅਤੇ ਉਨ੍ਹਾਂ ਦੀ ਸਿਹਤ ਦਾ ਖਿਆਲ ਕੀਤਾ ਜਾਵੇ।

ਹੁਣ ਮੈਂ ਵਾਟਰ ਸਪਲਾਈ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, 8 ਸ਼ਹਿਰਾਂ ਵਿਚ ਵਾਰ ਫੁੱਟਿੰਗ ਤੇ ਕੰਮ ਸ਼ੁਰੂ ਕੀਤਾ ਹੈ। 67 ਕਰੋੜ ਰੁਪਏ ਦੀ ਸਕੀਮ ਬਣਾ ਕੇ ਸੀਵਰੇਜ ਦਾ ਪ੍ਰੋਗਰਾਮ ਸ਼ੁਰੂ ਕੀਤਾ ਹੈ। ਵਰਲਡ ਬੈਂਕ, ਜੋ ਅੰਡਰ ਡਿਵੈਲਪਡ ਕੰਟਰੀਜ਼ ਨੂੰ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਪੈਸੇ ਦਿੰਦਾ ਹੈ, ਤੋਂ ਉਸ ਸਕੀਮ ਅਧੀਨ 50% ਪੈਸੇ ਲੈ ਕੇ, ਮਤਲਬ ਕਿ 67 ਕਰੋੜ ਦੀ ਰਕਮ ਨਾਲ ਇਹ ਸਕੀਮ ਸ਼ੁਰੂ ਕੀਤੀ ਹੈ।

ਇਸੇ ਤਰ੍ਹਾਂ ਹੀ ਹਾਊਸਿੰਗ ਬੋਰਡ ਨੇ ਮਕਾਨ ਬਣਾ ਕੇ ਦੇਣੇ ਹਨ। 46 ਸੌ ਰੁਪਏ ਨਾਲ ਇਕ ਇਕ ਮਾਡਲ ਮਕਾਨ ਬਣਾ ਕੇ ਉਨ੍ਹਾਂ ਗਰੀਬ ਲੋਕਾਂ ਨੂੰ ਦੇਣਾ ਹੈ। ਮਕਾਨ ਬਣਾ ਕੇ ਉਨ੍ਹਾਂ ਗਰੀਬਾਂ ਨੂੰ ਚਾਬੀਆਂ ਦਿਆਂਗੇ ਕਿ ਆਓ ਤੁਸੀਂ 3 ਕਮਰਿਆਂ ਵਾਲੇ ਮਕਾਨ ਵਿਚ ਚਲੋ। ਇਨ੍ਹਾਂ ਕਾਂਗਰਸੀਆਂ ਵਾਂਗਤ ਨਹੀਂ ਕਿ ਉਨ੍ਹਾਂ ਗਰੀਬ ਲੋਕਾਂ ਲਈ ਮਕਾਨ ਕਾਗਜ਼ਾਂ ਵਿਚ ਹੀ ਕੱਟ ਦਿਤੇ ਦਿਖਾ ਦਿਤੇ ਅਤੇ ਕੀਤਾ ਕਰਾਇਆ ਕੁਝ ਵੀ ਨਹੀਂ। (ਵਿਘਨ) ਇਥੇ ਪਹਿਲੇ ਇਕ ਬੀਬੀ ਜੀ ਇਸ ਮਹਿਕਮੇ ਦੇ ਵਜ਼ੀਰ ਹੁੰਦੇ ਸੀ ਅਤੇ ਉਨ੍ਹਾਂ ਕੋਲੋਂ ਇਹ ਭਰਾ ਝੂਠੇ ਬਿਆਨ ਦਿਵਾ ਦਿੰਦੇ ਹੁੰਦੇ ਸੀ ਕਿ ਗਰੀਬਾਂ ਵਾਸਤੇ ਇਹ ਕਰ ਦਿਤਾ, ਉਹ ਕਰ ਦਿਤਾ। (ਵਿਘਨ) ਹੁਣ ਪਤਾ ਲੱਗਦਾ ਹੈ ਕਿ ਹਰੀਜਨਾਂ ਨਾਲ, ਗਰੀਬਾਂ ਨਾਲ ਝੂਠ ਹੀ ਮਾਰਿਆ ਗਿਆ।

ਮੈਂ ਸਿਵਲ ਸਪਲਾਈ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, 3.65 ਕਰੋੜ ਰੁਪਏ ਲਾ ਕੇ 2 ਹਜ਼ਾਰ ਦੁਕਾਨਾਂ ਚਲਾਈਆਂ ਜਾ ਰਹੀਆਂ ਹਨ, ਜਿਨ੍ਹਾਂ ਰਾਹੀਂ ਲੋਕਾਂ ਨੂੰ ਸਸਤੇ ਭਾਅ ਤੇ ਦਾਲਾਂ, ਘੀ ਅਤੇ ਅਨਾਜ ਦਿਤਾ ਜਾ ਰਿਹਾ ਹੈ। (ਵਿਘਨ)

ਹੁਣ ਮੈਂ ਇੰਪਲਾਇਮੈਂਟ ਦੀ ਗੱਲ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ ਅਨਇੰਪਲਾਇਮੈਂਟ ਦੂਰ ਕਰਾਂਗੇ ਅਤੇ ਅਨਇੰਪਲਾਇਡ ਲੋਕਾਂ ਨੂੰ ਇੰਪਲਾਇਮੈਂਟ ਦਿਆਂਗੇ। ਡਿਪਟੀ ਸਪੀਕਰ ਸਾਹਿਬ, ਨੌਕਰੀਆਂ ਤਾਂ ਕਿਸੇ ਸਾਧਨ ਨਾਲ ਹੀ ਦੇ ਸਕਦੇ ਹਾਂ, ਪ੍ਰੋਗਰਾਮ ਬਣਾ ਕੇ ਦੇ ਸਕਦੇ ਹਾਂ। ਇਸ ਬਾਰੇ ਬੱਜਟ ਵਿਚ ਬਹੁਤ ਕੁਝ ਰੱਖਿਆ ਗਿਆ ਹੈ। ਕਿੰਨੇ ਲੋਕਾਂ ਨੂੰ ਇੰਪਲਾਇਮੈਂਟ ਦਿਤੀ ਗਈ ਹੈ। ਪੜ੍ਹੇ ਲਿਖੇ ਬੇਰੁਜ਼ਗਾਰ ਵਰਗ ਦੀ ਰਿਜ਼ੈਂਟਮੈਂਟ ਨੂੰ ਦੂਰ ਕੀਤਾ ਗਿਆ ਹੈ। ਉਨ੍ਹਾਂ ਦੀ ਇਹ ਰਿਜ਼ੈਂਟਮੈਂਟ ਪਹਿਲੀ ਵਾਰ ਇਸ ਸਰਕਾਰ ਨੇ ਹੱਲ ਕੀਤੀ ਹੈ। ਉਨ੍ਹਾਂ ਨੂੰ ਵਿਹਲੇ ਰਹਿਣ ਦਾ ਅਲਾਊਂਸ ਦਿਤਾ ਗਿਆ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇਸ ਦੇ ਲਈ ਅਸੀਂ ਖੁੱਲ੍ਹੇ ਹਿਰਦੇ ਦੇ ਨਾਲ ਪ੍ਰੋਗਰਾਮ ਬਣਾਇਆ ਹੈ । ਮੈਂ ਇਸ ਦੇ ਲਈ ਆਪਣੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਅੱਛੀ ਗਲ ਕੀਤੀ ਗਈ ਹੈ। ਪਰ ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਟੋਕਨ ਅਮਾਊਂਟ ਹੈ, ਇਹ ਉਨ੍ਹਾਂ ਲੋਕਾਂ ਨੂੰ ਅਸੀਂ ਆਪਣਾ ਪਿਆਰ ਦਸਿਆ ਹੈ, ਉਨ੍ਹਾਂ ਨਾਲ ਥੋੜ੍ਹਾ ਜਿਹਾ ਅਮਾਊਂਟ ਦੇ ਕੇ ਸਿੰਪਥੀ ਸ਼ੋਅ ਕੀਤੀ ਹੈ । ਇਹ ਪੈਸਾ ਜਿਹੜਾ ਹੈ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਹੋਰ ਵਧਾਉਣਾ ਚਾਹੀਦਾ ਹੈ । ਇਸ ਸਾਲ ਜੇ ਪੋਜ਼ੀਸ਼ਨ ਟਾਈਟ ਹੈ ਤਾਂ ਅਗਲੇ ਸਾਲ 40 ਰੁਪਏ ਅਤੇ 50 ਰੁਪਏ ਤੋਂ ਹੋਰ ਜ਼ਿਆਦਾ ਅਮਾਊਂਟ ਵਧਾਈ ਜਾਵੇ ਔਰ ਇਹ ਜਿਹੜਾ 5 ਸਾਲ ਦਾ ਵਕਫਾ ਰਖਿਆ ਹੈ....(ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਆਪ ਕੁਝ ਅਸੰਤੁਸ਼ਟਤਾ ਪ੍ਰਗਟ ਕੀਤੀ ਹੈ । ਵੈਸੇ ਜੇ ਇਮਾਨਦਾਰੀ ਨਾਲ ਖਰਚਣੇ ਹੋਣ ਅਤੇ ਦਿਨ੍ਹਾਂ ਵਾਂਗ ਸ਼ਰਾਬਾਂ ਪੀ ਕੇ ਹੋਟਲਾਂ ਵਿਚ ਨਾ ਜਾਣਾ ਹੋਵੇ ਤਾਂ 40-50 ਰੁਪਏ ਦੇ ਨਾਲ ਉਹ ਆਪਣਾ ਕੁਝ ਕੰਮ ਚਲਾ ਸਕਦੇ ਹਨ ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਵੱਡੀ ਗਲ ਜਿਹੜੀ ਇਸ ਸਰਕਾਰ ਨੇ ਕੀਤੀ ਹੈ ਜਿਸ ਦੇ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ਉਹ ਇਹ ਹੈ ਕਿ ਬੈਕਵਰਡ ਕਲਾਸਿਜ਼ ਅਤੇ ਸ਼ਡਿਊਲਡ ਕਾਸਟਸ ਦੇ ਲੋਕ ਜਿਹੜੇ ਬਾਹਰਲੇ ਮੁਲਕਾਂ ਵਿਚ ਜਾ ਕੇ ਆਪਣਾ ਕੋਈ ਕੰਮ ਕਾਰ ਕਰਨਾ ਚਾਹੁੰਦੇ ਹਨ ਪਰ ਗਰੀਬੀ ਦੀ ਹਾਲਤ ਵਿਚ ਕਿਰਾਇਆ ਉਨ੍ਹਾਂ ਕੋਲ ਨਾ ਹੋਣ ਕਾਰਨ ਜਾ ਨਹੀਂ ਸੀ ਸਕਦੇ, ਉਨ੍ਹਾਂ ਦੇ ਲਈ ਇਸ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਬਾਹਰ ਜਾਣ ਦੇ ਲਈ ਸੈਂਟ-ਪਰ-ਸੈਂਟ ਪੈਸੇ ਸਰਕਾਰ ਵਲੋਂ ਦਿਤੇ ਜਾਣ । ਇਹ ਇੰਟਰੈਸਟ ਫਰੀ ਲੋਨ ਦੀ ਸ਼ਕਲ ਵਿਚ ਦੇਣੇ ਹਨ ਤਾਂ ਕਿ ਜਿਹੜੇ ਲੋਕ ਬਾਹਰ ਜਾਣ ਦੀ ਇੱਛਾ ਪ੍ਰਗਟ ਕਰਦੇ ਹਨ ਅਤੇ ਬਾਹਰ ਆਪਣਾ ਕੋਈ ਕਾਰੋਬਾਰ ਕਰਨਾ ਚਾਹੁੰਦੇ ਹਨ ਅਤੇ ਬਾਹਰਲੇ ਮੁਲਕਾਂ ਵਿਚ ਜਾਣ ਦੇ ਲਈ ਉਨ੍ਹਾਂ ਕੋਲ ਕਿਰਾਏ ਵਾਸਤੇ ਪੈਸੇ ਨਹੀਂ ਹੁੰਦੇ ਉਨ੍ਹਾਂ ਨੂੰ ਇਹ ਪੈਸੇ ਦੇਣੇ ਹਨ । ਇਹ ਬੜੀ ਚੰਗੀ ਗਲ ਇਸ ਸਰਕਾਰ ਨੇ ਕੀਤੀ ਹੈ ।ਉਨ੍ਹਾਂ ਲੋਕਾਂ ਨੂੰ ਇਹ ਪੈਸਾ ਇੰਟਰੈਸਟ ਫਰੀ ਲੋਨ ਦੀ ਸ਼ਕਲ ਵਿਚ ਦੇ ਕੇ ਉਤਸ਼ਾਹਤ ਕੀਤਾ ਹੈ ਅਤੇ ਕਿਹਾ ਹੈ ਕਿ ਬਾਹਰ ਜਾ ਕੇ ਜਦੋਂ ਤੁਸੀਂ ਆਪਣੇ ਪੈਰਾਂ ਤੇ ਖੜੇ ਹੋ ਜਾਓ ਤਾਂ ਪੈਸੇ ਵਾਪਸ ਦੇ ਦਿਓ ।

ਡਿਪਟੀ ਸਪੀਕਰ ਸਾਹਿਬ, ਮੈਂ ਇੰਪਲਾਈਜ਼ ਦੀ ਗਲ ਕਰਨੀ ਬੜੀ ਜ਼ਰੂਰੀ ਸਮਝਦਾ ਹਾਂ । ਇੰਪਲਾਈਜ਼ ਨਾਲ ਅਸੀਂ ਬੜੇ ਵਾਅਦੇ ਕੀਤੇ ਹਨ ਔਰ ਅਸੀਂ ਜਿੰਨੀ ਗਲ

** Expunged as ordered by the Chair.

ਕੀਤੀ ਸੀ ਉਹ ਸਾਰੀ ਅਸੀਂ ਪੂਰੀ ਕੀਤੀ ਹੈ । ਇਨ੍ਹਾਂ ਨੇ ਸਾਡੇ ਮੈਨੀਫੈਸਟੋ ਦਾ ਜ਼ਿਕਰ ਕੀਤਾ ਹੈ ; ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਇੰਪਲਾਈਜ਼ ਨਾਲ ਜਿਹੜੇ ਆਪਣੇ ਮੈਨੀਫੈਸਟੋ ਵਿਚ ਵਾਅਦੇ ਕੀਤੇ ਸੀ ਉਹ ਸਾਰੇ ਪੂਰੇ ਕੀਤੇ ਹਨ । ਸਾਡਾ ਪਹਿਲਾ ਵਾਅਦਾ ਪੇ ਕਮਿਸ਼ਨ ਮੁਕੱਰਰ ਕਰਨ ਦਾ ਸੀ ਉਹ ਅਸੀਂ ਮੁਕੱਰਰ ਕਰ ਦਿਤਾ ਹੈ । ਐਡੀਸ਼ਨਲ ਡੀਅਰਨੈਂਸ ਅਲਾਊਂਸ ਦੀ ਸੈਂਟਰਲ ਪੈਟਰਨ ਤੇ ਕਿਸ਼ਤ ਦੇਣ ਦਾ ਸਵਾਲ ਆਇਆ ਸੀ, ਉਹ ਅਸੀਂ ਆਪਣੇ ਮੁਲਾਜ਼ਮਾਂ ਨੂੰ ਦੇ ਦਿਤੀ ਹੈ । ਫਰੀ ਮੈਡੀਕਲ ਏਡ ਪੈਨਸ਼ਨਰਜ਼ ਨੂੰ ਦੇਣ ਦਾ ਫ਼ੈਸਲਾ ਕੀਤਾ ਹੈ । ਫ਼ਰੀ ਡੈਂਟਲ ਮੈਡੀਕਲ ਏਡ ਦੇਣ ਦਾ ਫੈਸਲਾ ਕੀਤਾ ਹੈ । ਫਿਰ ਸਾਡਾ ਰੋਡਵੇਜ਼ ਦੇ ਕਰਮਚਾਰੀਆਂ ਨੂੰ 8.33% ਬੋਨਸ ਦੇਣ ਦਾ ਵਾਅਦਾ ਸੀ, ਉਹ ਵੀ ਅਸੀਂ ਦਿਤਾ ਹੈ । ਕਾਰਪੋਰੇਸ਼ਨਾਂ ਦੇ ਬਾਰੇ ਸਾਡਾ ਵਾਅਦਾ ਸੀ, ਅਸੀਂ ਉਨ੍ਹਾਂ ਨੂੰ ਵੀ 8.33% ਬੋਨਸ ਦਿਤਾ ਹੈ ਅਤੇ ਇਸ ਤਰ੍ਹਾਂ ਸਾਰੇ ਵਾਅਦੇ ਪੂਰੇ ਕੀਤੇ ਹਨ । ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੀਆਂ 9 ਇਨਸਟਾਲਮੈਂਟਸ ਐਡੀਸ਼ਨਲ ਡੀਅਰਨੈਂਸ ਅਲਾਊਂਸ ਦੀਆਂ ਪੂਰੀਆਂ ਕੀਤੀਆਂ ਹਨ । ਜਿਹੜੇ ਕਰਮਚਾਰੀ ਆਪਣੀ ਰਿਟਾਇਰਮੈਂਟ ਤੋਂ ਪਹਿਲਾਂ ਛੁਟੀ ਨਹੀਂ ਲੈਂਦੇ ਉਨ੍ਹਾਂ ਨੂੰ 6 ਮਹੀਨੇ ਦੀ ਛੁੱਟੀ ਤਕ ਦੀ ਤਨਖਾਹ ਦੇਣ ਦਾ ਫੈਸਲਾ ਕੀਤਾ ਹੈ । ਸਭ ਤੋਂ ਵੱਡੀ ਗਲ, ਡਿਪਟੀ ਸਪੀਕਰ ਸਾਹਿਬ, ਜਿਹੜੀ ਇਸ ਸਰਕਾਰ ਨੇ ਕੀਤੀ ਹੈ ਉਹ ਇਹ ਹੈ ਕਿ ਪੁਲਿਸ ਨੂੰ ਇਹ ਸਾਰਾ ਦਿਨ ਭਜਾਉਂਦੇ ਰਹਿੰਦੇ ਸਨ ਪਰ ਉਨ੍ਹਾਂ ਦੀ ਰੋਟੀ ਦਾ ਕੋਈ ਪ੍ਰਬੰਧ ਨਹੀਂ ਸੀ । ਕਦੇ ਕਿਸੇ ਦੁਕਾਨ ਤੋਂ ਖਾਂਦੇ ਸੀ ਅਤੇ ਕਦੇ ਕਿਥੋਂ ਖਾਂਦੇ ਸੀ । ਉਨ੍ਹਾਂ ਦੇ ਲਈ ਇਸ ਸਰਕਾਰ ਨੇ 50% ਥਾਵਾਂ ਤੇ ਫ਼ਰੀ ਮੈਸਿਜ਼ ਦਾ ਇੰਤਜ਼ਾਮ ਕੀਤਾ ਹੈ । (ਵਿਘਨ) ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਸਾਡਾ ਇਨ੍ਹਾਂ ਦੇ ਨਾਲੋਂ ਜ਼ਿਆਦਾ ਮੁਲਾਜ਼ਮਾਂ ਦੇ ਨਾਲ ਹਿੱਤ ਹੈ। ਜੇ ਕੋਈ ਸ਼ਰਾਰਤੀ ਬੰਦੇ ਦੇ ਮੂਹਰੇ ਲਗ ਕੇ ਜੁਤੀਆਂ ਖਾ ਲਏ ਤਾਂ ਅਸੀਂ ਇਸ ਦੇ ਵਿਚ ਕੁਝ ਨਹੀਂ ਕਰ ਸਕਦੇ । (ਵਿਘਨ) (ਸ਼ੋਰ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਬੜੇ ਅਨਪਾਰਲੀਮੈਂਟਰੀ ਲਫ਼ਜ਼ ਕਿ ਜੁਤੀਆਂ ਖਾ ਲੈਣਗੇ, ਵਰਤੇ ਹਨ । ਜਾਂ ਤਾਂ ਤੁਸੀਂ ਇਹ ਲਫ਼ਜ਼ ਐਕਸਪੰਜ ਕਰਵਾਓ ਜਾਂ ਇਹ ਵਾਪਸ ਕਰਵਾਓ । (ਵਿਘਨ) (ਸ਼ੋਰ) ਐਮ.ਐਲ.ਏ. ਨੂੰ ਵੀ ਕਹਿ ਦਿਤਾ ਕਿ ਜੁੱਤੀਆਂ ਖਾ ਲਈਆਂ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਇੰਪਲਾਈਜ਼ ਵਾਸਤੇ ਬਿਲਕੁਲ ਨਹੀਂ ਕਿਹਾ। ਮੈਂ ਇਹ ਗਲ ਕਲੀਅਰ ਕਰ ਦੇਵਾਂ ਕਿ ਉਨ੍ਹਾਂ ਨੇ ਇੰਪਲਾਈਜ਼ ਵਾਸਤੇ ਬਿਲਕੁਲ ਨਹੀਂ ਕਿਹਾ, ਉਨ੍ਹਾਂ ਨੇ ਸ਼ਰਾਰਤੀ ਅਨਸਰ ਬਾਰੇ ਗਲ ਕਹੀ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਜੇ ਮੈਂ ਕਿਹਾ ਹੈ ਤਾਂ ਮੈਂ ਵਾਪਸ ਲੈ ਲੈਂਦਾ ਹਾਂ । (ਵਿਘਨ) (ਸ਼ੋਰ)

(ਇਸ ਵਕਤ ਕੁਝ ਮਾਨਯੋਗ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲ ਰਹੇ ਸਨ) ਪਰ ਸਦਨ ਵਿਚ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦਿੱਤਾ ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਅਗੇ ਬੇਨਤੀ ਕਰਾਂਗਾ ਕਿ ਸਾਨੂੰ ਤੋੜ ਮੋੜ ਕੇ ਕੋਈ ਗਲ ਨਹੀਂ ਕਰਨੀ ਚਾਹੀਦੀ । ਉਨ੍ਹਾਂ ਨੇ ਇੰਪਲਾਈਜ਼ ਦੇ ਬਾਰੇ ਬਿਲਕੁਲ ਨਹੀਂ ਕਿਹਾ । ਸਾਨੂੰ ਇਕ ਦੂਜੇ ਨੂੰ ਇਰੀਟੇਟ ਨਹੀਂ ਕਰਨਾ ਚਾਹੀਦਾ । (ਵਿਘਨ)

**ਕਾਮਰੇਡ ਸਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਜਦੋਂ ਉਨ੍ਹਾਂ ਨੇ ਲਫਜ਼ ਵਾਪਸ ਲੈ ਲਏ ਹਨ ਤਾਂ ਤੁਸੀਂ ਕਾਹਨੂੰ ਸਫਾਈ ਪੇਸ਼ ਕਰ ਰਹੇ ਹੋ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਾਡੀ ਪਾਰਟੀ ਉਨ੍ਹਾਂ ਨੂੰ ਜ਼ਿਆਦਾ ਪਿਆਰ ਕਰਦੀ ਹੈ। ਸਾਡੀ ਪਾਰਟੀ ਦਾ ਉਨ੍ਹਾਂ ਨਾਲ ਜ਼ਿਆਦਾ ਹਿੱਤ ਹੈ । ਮੈਂ ਕਿੰਨੀਆਂ ਆਈਟਮਾਂ ਪੜ੍ਹਕੇ ਦੱਸੀਆਂ ਹਨ ਜਿਹੜੀਆਂ ਕਿ ਸਾਡੀ ਪਾਰਟੀ ਦੀ ਸਰਕਾਰ ਨੇ ਉਨ੍ਹਾਂ ਦੇ ਲਈ ਕੀਤੀਆਂ ਹਨ। ਜੇ ਇਹ ਲਫਜ਼ਾਂ ਨੂੰ ਬਦਲਣਾ ਚਾਹੁੰਦੇ ਹਨ ਤਾਂ ਮੈਂ 10 ਵਾਰੀ ਵਾਪਸ ਲੈਣ ਨੂੰ ਤਿਆਰ ਹਾਂ ਪਰ ਮੈਂ ਇੰਪਲਾਈਜ਼ ਦੇ ਬਾਰੇ ਨਹੀਂ ਕਿਹਾ । (ਵਿਘਨ) ਅਸੀਂ ਇਨ੍ਹਾਂ ਦੀ * * ਲੀਡਰੀ ਨਹੀਂ ਚਲਣ ਦੇਵਾਂਗੇ ।

**ਸ੍ਰੀ ਡਿਪਟੀ ਸਪੀਕਰ** : ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਗਲ ਜ਼ਰੂਰ ਕਰਨੀ ਚਾਹੁੰਦਾ ਹਾਂ । ਮੈਂ ਪਿਛਲੀ ਵਾਰੀ ਵੀ ਇਹ ਗਲ ਕੀਤੀ ਸੀ । ਵੀਟ ਸਕੈਂਡਲ ਦੀ ਗਲ ਚਲ ਰਹੀ ਹੈ । ਹੋਰ ਕੁਰੱਪਸ਼ਨ ਦੀ ਗਲ ਇਥੇ ਚਲ ਰਹੀ ਹੈ । ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਕਾਂਗਰਸ ਭਵਨ ਨਹੀਂ ਇਕ ਕੁਰੱਪਸ਼ਨ ਭਵਨ ਬਣਾਇਆ। ਇਨ੍ਹਾਂ ਨੇ ਟਾਮੀ ਬੱਚਾ ਬਣਾਇਆ ਹੈ । ਅੱਜ ਇਹ ਕੁਰੱਪਸ਼ਨ ਦੀ ਗਲ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀਆਂ ਕਈ ਗਲਾਂ ਤੇ ਇਨਕੁਆਇਰੀ ਚਲ ਰਹੀ ਹੈ। (ਵਿਘਨ)

**ਇਕ ਆਵਾਜ਼** : ਹੋਰ ਕਰੋ ਇਨਕੁਆਇਰੀਆਂ । (ਵਿਘਨ) ਆਪਣੀ ਮੰਜੀ ਹੇਠਾਂ ਵੀ ਸੋਟਾ ਫੇਰੋ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਜਿਹੜੇ ਸੀ.ਪੀ.ਆਈ. ਨਾਲ ਰਲ ਕੇ ਸਰਕਾਰ ਚਲਾਉਂਦੇ ਸਨ ਲੋਕ ਇਹ ਕਹਿੰਦੇ ਸਨ ਕਿ ਚੋਰ ਤੇ ਕੁੱਤੀ ਰਲ ਗਏ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਸਬਕ ਸਿਖਾਓ, ਜਿਸ ਜਿਸ ਨੇ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਨੂੰ ਸਬਕ ਸਿਖਾ ਦਿਓ । ਇਹ ਕਰੋੜਾਂ ਰੁਪਏ ਖਰਚਣ ਦੀ ਕੋਸ਼ਿਸ਼ ਕਰਨਗੇ ਔਰ ਮੈਂ ਬਾਦਲ ਸਾਹਿਬ ਨੂੰ ਦਸਿਆ ਹੈ ਕਿ ......(ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕੁਝ ਪੁਛ ਨਹੀਂ ਸਕਦੇ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** ; ਡਿਪਟੀ ਸਪੀਕਰ ਸਾਹਿਬ, ਸਾਡੇ ਮੈਨੀਫੈਸਟੋ ਵਿਚ ਹੈ ਅਤੇ ਇਸ ਦੇ ਵਿਚ ਵੀ ਕਲਾਜ਼ ਹੈ ਕਿ ਕੁਰਪਸ਼ਨ ਵਾਸਤੇ ਕੋਈ ਸ਼ਿਕਾਇਤ ਹੋਵੇ ਉਹ ਸਾਨੂੰ ਦਿਓ ਉਸ ਦੇ ਲਈ ਇੰਨਕੁਆਇਰੀ ਕਮਿਸ਼ਨ ਬਣਾ ਦਿਆਂਗੇ ।

---

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਨੇ ਟੈਕਸਿਜ਼ ਲਾਉਣ ਬਾਰੇ ਕਿਹਾ ਹੈ ਕਿ ਇਹ ਗਲਤ ਲਗਾ ਦਿਤੇ ਹਨ ਮੈਂ ਅਰਜ਼ ਕਰਦਾ ਹਾਂ ਕਿ ਇਹ ਟੈਕਸ ਤਾਂ ਟਰੱਕਾਂ, ਬੱਸਾਂ ਜਾਂ ਸਿਨਮਿਆਂ ਤੇ ਲਗਾਏ ਹਨ । ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਉਹ ਮਹਿਸੂਸ ਕਰਦੇ ਹਨ ਤਾਂ ਆਪਣੀ ਪਾਰਟੀ ਵਿਚ ਬੈਠ ਕੇ ਵੇਖ ਲੈਣ ਮੈਂ ਕਹਿੰਦਾ ਹਾਂ ਕਿ ਇਤਨਾ ਪੈਸਾ ਤਾਂ ਇਨ੍ਹਾਂ ਟੈਕਸਾਂ ਰਾਹੀਂ ਨਹੀਂ ਬਣਨਾ ਜਿਤਨਾ ਇਨ੍ਹਾਂ ਚੰਦਿਆਂ ਰਾਹੀਂ ਇਕੱਠਾ ਕੀਤਾ ਹੋਣਾ ਹੈ । ਜਿਹੜੀ ਇਹ ਸਟੈਂਪ ਡਿਊਟੀ ਵਧਾਈ ਹੈ ਜੇਕਰ ਉਹ ਮੁਨਾਸਬ ਸਮਝਣ ਤਾਂ ਘੱਟਾ ਦੇਣ ਭਾਵੇਂ ਜਿਹੜੀ ਸਾਨੂੰ ਸਬਸਿਡੀ ਮਿਲਦੀ ਹੈ ਉਹ ਘੱਟ ਕਰ ਦੇਣ ।

**ਸ੍ਰੀ ਚਮਨ ਲਾਲ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇਕ ਹੋਰ ਗਲ ਹੈ ਕਿ ਇਥੇ ਸਾਡੇ ਪੰਜਾਬ ਵਿਚ ਜਿਥੇ ਬੜੀ ਜ਼ੋਰਾਂ ਨਾਲ ਤਰੱਕੀ ਹੋ ਰਹੀ ਹੈ, ਉਥੇ ਕੋਈ ਨਾ ਕੋਈ ਆਫਤ ਆ ਜਾਂਦੀ ਹੈ । ਕਦੇ ਗੜ੍ਹੇ ਪੈ ਗਏ, ਕਦੇ ਫਲੱਡਜ਼ ਆ ਗਏ । ਇਸ ਦੇ ਲਈ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕੋਈ ਪੱਕਾ ਫੰਡ ਕਰੀਏਟ ਕਰੇ, ਜਦੋਂ ਕੋਈ ਆਫਤ ਆਵੇ ਤਾਂ ਮੁਆਵਜ਼ਾ ਫਟਾ ਫਟ ਉਸ ਵਿਚੋਂ ਦਿਤਾ ਜਾਏ ਅਤੇ ਸਾਨੂੰ ਪਲਾਨ ਵਿਚ ਕੱਟ ਨਾ ਕਰਨੀ ਪਵੇ। ਡਿਪਟੀ ਸਪੀਕਰ ਸਾਹਿਬ, ਸਾਡੇ ਬਜਟ ਵਿਚ ਐਤਕੀ ਕੋਈ ਨਵਾਂ ਟੈਕਸ ਨਹੀਂ ਲਗਾਇਆ ਗਿਆ । ਜਿਹੜੇ ਅਗੇ ਟੈਕਸ ਲਗੇ ਹੋਏ ਹਨ ਉਨ੍ਹਾਂ ਵਿਚ ਥੋੜ੍ਹਾ ਥੋੜ੍ਹਾ ਵਾਧਾ ਕੀਤਾ ਹੈ । ਸਟੇਟ ਨੂੰ ਹੋਰ ਜ਼ਿਆਦਾ ਫਾਇਨਾਂਸ਼ਲ ਪਾਵਰਜ਼ ਦੇਣ ਲਈ ਸੈਂਟਰਲ ਸਰਕਾਰ ਨਾਲ ਗੱਲ ਬਾਤ ਚਲ ਰਹੀ ਹੈ । ਤਰੀਪੁਰਾ, ਵੈਸਟ-ਬੰਗਾਲ ਅਤੇ ਤਾਮਿਲਨਾਡੂ ਨੇ ਵੀ ਇਸ ਬਾਰੇ ਕਿਹਾ ਹੈ । ਪਰ ਸਾਡੀ ਪਾਰਟੀ ਸਾਰਿਆਂ ਨਾਲੋਂ ਅਗੇ ਹੈ। ਸਾਡੀ ਪਾਰਟੀ ਨੇ ਤਾਂ ਅਨੰਦਪੁਰ ਸਾਹਿਬ ਵਿਚ ਵੀ ਇਸ ਬਾਰੇ ਰੈਜ਼ੋਲਿਊਸ਼ਨ ਪਾਸ ਕੀਤਾ ਸੀ । ਸਾਡੀ ਪਾਰਟੀ, ਖਾਸ ਕਰਕੇ ਸ੍ਰੋਮਣੀ ਅਕਾਲੀ ਦਲ ਅਤੇ ਜਨਤਾ ਪਾਰਟੀ, ਜਿਹੜੀਆਂ ਕਿ ਹਿੰਦੁਸਤਾਨ ਦੀਆਂ ਵਫਾਦਾਰ ਪਾਰਟੀਆਂ ਹਨ, ਪਰ ਇਹ (ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਤਾਂ ਦੇਸ਼ ਦੇ ਕਦੇ ਵੀ ਵਫਾਦਾਰ ਨਹੀਂ ਰਹੇ। ਅਸੀਂ ਕੋਈ ਐਸੀ ਗਲ ਨਹੀਂ ਕਰਾਂਗੇ ਜਿਸ ਨਾਲ ਕਿ ਕੋਈ ਐਕਸਪਲਾਇਟੇਸ਼ਨ ਹੋਵੇ । ਪੁਲਿਟੀਕਲ ਪਾਵਰਜ਼ ਲੈਣੀਆਂ ਜ਼ਰੂਰੀ ਹੁੰਦੀਆਂ ਹਨ । 1947—48 ਵਿਚ ਡਾਕਟਰ ਰਾਜਿੰਦਰ ਪ੍ਰਸ਼ਾਦ ਦੀ ਪ੍ਰਧਾਨਗੀ ਹੇਠ ਜੋ ਰੈਜ਼ੋਲਿਊਸ਼ਨ ਇਸ ਬਾਰੇ ਪਾਸ ਕੀਤਾ ਸੀ ਅਸੀਂ ਉਸੇ ਆਧਾਰ ਤੇ ਚਲ ਰਹੇ ਹਾਂ । ਮੈਂ ਬਾਦਲ ਸਾਹਿਬ ਨੂੰ ਅਤੇ ਫਾਇਨਾਂਸ ਮਨਿਸਟਰ ਸਾਹਿਬ ਨੂੰ ਇਕ ਵਾਰੀ ਫਿਰ ਵਧਾਈ ਦਿੰਦਾ ਹਾ ਅਤੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਬੱਜਟ ਪਾਸ ਕੀਤਾ ਜਾਏ । ਧੰਨਵਾਦ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਬੱਜਟ ਵਿਚ ਕਿਹਾ ਸੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਜੋ ਇਸ ਬੱਜਟ ਵਿੱਚ ਚੰਗੀਆਂ ਗਲਾਂ ਹਨ ਮੈਂ ਉਨ੍ਹਾਂ ਨੂੰ ਜੀ ਆਇਆਂ ਕਹਾਂਗਾ । ਫਾਇਨਾਂਸ ਮਨਿਸਟਰ ਸਾਹਿਬ ਨੇ ਪਹਿਲੇ ਕਦਮ ਉਤੇ ਕਿਸਾਨਾਂ ਨੂੰ ਜਿਹੜੇ ਕਰਜ਼ੇ ਦਿਤੇ ਜਾਂਦੇ ਹਨ ਉਸ ਦੇ ਉਤੇ ਜਿਹੜੀ ਸੂਦ ਦੀ ਦਰ ਹੈ ਉਹ 2% ਘਟਾਈ ਹੈ । ਇਸ ਗਲ ਦਾ ਮੈਂ ਸੁਆਗਤ ਕਰਦਾ ਹਾਂ । ਨੌਜਵਾਨ ਅਤੇ

**Expunged as ordered by the Chair.

[ਕਾਮਰੇਡ ਸਤ ਪਾਲ ਡਾਂਗ]

ਵਿਦਿਆਰਥੀ ਬਹੁਤ ਦੇਰ ਤੋਂ ਮੰਗ ਕਰਦੇ ਸਨ ਅਤੇ ਸਾਡੀ ਪਾਰਟੀ ਵੀ ਬੜੀ ਦੇਰ ਤੋਂ ਮੰਗ ਕਰ ਰਹੀ ਸੀ ਕਿ ਬੇਕਾਰੀ ਅਲਾਂਊਂਸ ਦੇਣਾ ਚਾਹੀਦਾ ਹੈ। ਬੰਗਾਲ ਦੀ ਖਬੂ-ਮਹਾਜ਼ ਸਰਕਾਰ ਨੇ ਇਸ ਗਲ ਦੇ ਵਿਚ ਸਾਰੇ ਦੇਸ਼ ਵਿਚ ਪਹਿਲ ਕਦਮੀ ਕਰਕੇ ਪੜ੍ਹੇ ਲਿਖੇ ਨੌਜਵਾਨਾਂ ਲਈ ਬੇਕਾਰੀ ਅਲਾਊਂਸ ਦੀ ਇਕ ਸਕੀਮ ਅਨਾਊਂਸ ਕੀਤੀ। ਸਾਡੇ ਬਜਟ ਵਿਚ ਵੀ ਇਹ ਸਕੀਮ ਲਿਆਂਦੀ ਗਈ ਹੈ। ਮੈਂ ਇਸ ਨੂੰ ਜੀ ਆਇਆਂ ਕਹਿੰਦਾ ਹਾਂ। (ਥੰਪਿੰਗ) ਇਹ ਇਕ ਅਸੂਲ ਹੈ ਜਿਹੜਾ ਕਿ ਠੀਕ ਮੰਨਿਆ ਗਿਆ ਹੈ। ਇਹ ਗਲ ਕੋਈ ਸ਼ਕ ਵਾਲੀ ਨਹੀਂ ਕਿ ਇਨ੍ਹਾਂ ਨੇ ਲਿਸਟਾਂ ਇੰਪਲਾਇਮੈਂਟ ਐਕਸਚੇਂਜਾਂ ਤੋਂ ਲੈਣੀਆਂ ਹਨ। ਇਹ ਜਿਹੜੀਆਂ ਇੰਪਲਾਇਮੈਂਟ ਐਕਸਚੇਂਜਾਂ ਹਨ ਉਹ ਜਾਂ ਤੇ ਬੜੇ ਬੜੇ ਸ਼ਹਿਰਾਂ ਵਿਚ ਹਨ ਅਤੇ ਜਾਂ ਖਾਸ ਖਾਸ ਕਸਬਿਆਂ ਵਿਚ ਹਨ ਔਰ ਪਿੰਡਾਂ ਦੇ ਬਹੁਤ ਸਾਰੇ ਪੜ੍ਹੇ ਲਿਖੇ ਨੌਜਵਾਨਾਂ ਨੇ ਨਾਂ ਤਕ ਨਹੀਂ ਲਿਖਾਏ ਹੋਣੇ। ਦੂਸਰਾ ਇਹ ਵੀ ਹੈ ਕਿ ਹਰ ਸਾਲ ਕਾਰਡ ਰਿਨਿਊ ਹੋਣਾ ਚਾਹੀਦਾ ਹੈ ਜਿਹੜਾ ਕਿ ਹਰ ਇਕ ਰਿਨਿਊ ਨਹੀਂ ਕਰਾਉਂਦਾ। 5 ਸਾਲ ਦੇ ਜਿਹੜੇ ਅੰਦਰਾਜ ਹੋਣਗੇ ਉਹ ਵੀ ਬਹੁਤ ਥੋੜ੍ਹੇ ਹੀ ਹੋਣਗੇ। ਇਸ ਤੋਂ ਇਲਾਵਾ ਜਿਹੜੇ ਅੰਡਰ ਮੈਟ੍ਰਿਕ ਹਨ ਜਾਂ 8ਵੀਂ ਪੜ੍ਹੇ ਹੋਏ ਹਨ ਉਹ ਵੀ ਇਸ ਸਕੀਮ ਹੇਠ ਨਹੀਂ ਆਉਂਦੇ। ਚਲੋ ਕੁਝ ਸਕੀਮ ਤਾਂ ਆਈ। ਇਹ ਵੀ ਬੜੀ ਸਾਡੀ ਜਦੋਂ ਜਹਿਦ ਦੇ ਬਾਅਦ ਹੋਈ ਹੈ ਅਤੇ ਬਾਕੀ ਲਈ ਹੋਰ ਜਦੋਂ ਜਹਿਦ ਕਰ ਲਵਾਂਗੇ। ਇਹ ਜਿੰਨੀ ਗਲ ਹੈ ਮੈਂ ਇਸ ਨੂੰ ਜੀ ਆਇਆਂ ਆਖਦਾ ਹਾਂ।

ਸ਼ਹਿਰਾਂ ਵਿਚ ਮੁਫਤ ਪਲਾਟ ਗਰੀਬਾਂ ਨੂੰ, ਹਰੀਜਨਾਂ ਨੂੰ ਦੋ ਦੋ ਮਰਲੇ ਦੇ ਦੇਣੇ ਹਨ। ਮੈਂ ਇਸ ਸਕੀਮ ਨੂੰ ਵੀ ਜੀ ਆਇਆਂ ਕਹਿੰਦਾ ਹਾਂ। ਭਾਵੇਂ ਫਾਇਨਾਂਸ ਮਨਿਸਟਰ ਹੀ ਲੋਕਲ ਬਾਡੀਜ਼ ਦੇ ਮਨਿਸਟਰ ਹਨ। ਇਹ ਜਿਹੜੀਆਂ ਮਿਉਂਸਪਲ ਕਮੇਟੀਆਂ ਹਨ ਔਰ ਉਨ੍ਹਾਂ ਦੇ ਬਾਈ ਲਾਜ਼ ਹਨ ਉਨ੍ਹਾਂ ਦੇ ਮੁਤਾਬਿਕ ਦੋ ਮਰਲੇ ਦੇ ਪਲਾਟ ਉਤੇ ਕਿਸੇ ਕਮੇਟੀ ਨੇ ਮਕਾਨ ਬਣਾਉਣ ਲਈ ਨਕਸ਼ਾ ਪਾਸ ਨਹੀਂ ਕਰਨਾ ਕਮੇਟੀ ਦੇ ਬਾਈ ਲਾਜ਼ ਮੁਤਾਬਿਕ ਘੱਟੋ ਘੱਟ ਪਲਾਟ ਦਾ ਸਾਈਜ਼ ਮੁਕਰਰ ਹੈ ਅਤੇ ਜੇਕਰ ਇਹ ਸਾਈਜ਼ ਉਸ ਦੇ ਮੁਤਾਬਿਕ ਵਧਾ ਦੇਣ ਤਾਂ ਅੱਛੀ ਗਲ ਹੈ ਤਾਂ ਕਿ ਮਕਾਨ ਜਿਹੜਾ ਬਣਾਇਆ ਜਾਏ ਉਹ ਰਿਹਾਇਸ਼ ਦੇ ਕਾਬਲ ਹੋਵੇ। ਮੈਂ ਤਾਂ ਕਹਿੰਦਾ ਹਾਂ ਕਿ ਕੁਝ ਰੂਲਜ਼ ਅਮੈਂਡ ਕਰ ਦਿਉ ਤਾਂ ਕਿ ਮਸਲਾ ਹੱਲ ਹੋ ਜਾਵੇ।

ਪੈਨਸ਼ਨਰਾਂ ਨੂੰ ਰਿਲੀਫ ਦਿਤੀ ਹੈ ਇਹ ਗਲ ਵੀ ਚੰਗੀ ਹੈ। ਡਿਪਟੀ ਸਪੀਕਰ ਸਾਹਿਬ, ਅਕਸਰ ਇਹ ਹੁੰਦਾ ਹੈ ਕਿ ਪਹਿਲਾਂ ਥੋੜ੍ਹਾ ਕੌੜਾ ਘੁੱਟ ਭਰਨਾ ਪੈਂਦਾ ਹੈ, ਜੇ ਮਿਠੀ ਗੋਲੀ ਲੈਣੀ ਹੋਵੇ।

ਮੈਂ ਕਹਿੰਦਾ ਹਾਂ ਕਿ ਇਨ੍ਹਾਂ ਚੀਜ਼ਾਂ ਪਿਛੇ ਅਗਰ ਬਜਟ ਨੂੰ ਬੁਨਿਆਦੀ ਤੌਰ ਤੇ ਵੇਖਿਆ ਜਾਏ ਤਾਂ ਤਸਵੀਰ ਬਿਲਕੁਲ ਸਾਫ ਤੌਰ ਤੇ ਨਜ਼ਰ ਆਉਂਦੀ ਹੈ। ਬਜਟ ਦੇ ਮੁਤਅੱਲਕ ਫਾਇਨਾਂਸ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਵਿਚ ਕੁਝ ਗਲਤ ਦਾਅਵੇ ਕੀਤੇ ਹਨ ਅਤੇ ਉਨ੍ਹਾਂ ਨੂੰ ਢਿੱਲੋਂ ਸਾਹਿਬ ਨੇ ਬੱਜਟ ਤੇ ਵਧਾਈ ਦਿਤੀ ਹੈ। ਉਨ੍ਹਾਂ ਨੇ ਕਿਹਾ ਕਿ 6, 7 ਸਾਲ ਪਹਿਲਾਂ ਵਾਰਨਿੰਗ ਦਿਤੀ ਸੀ ਕਿ ਅਗਰ ਪੰਜਾਬ ਨੂੰ ਇੰਡਸਟਰੀਅਲਾਈਜ਼ ਨਹੀਂ ਕਰੋਗੇ ਤਾਂ ਕੰਮ ਖਰਾਬ ਹੋ ਜਾਵੇਗਾ। ਅਗਰ ਪੰਜਾਬ ਵਿਚ ਵੱਡੀ ਇੰਡਸਟਰੀ ਨਾ ਲੱਗੀ ਤਾਂ ਛੋਟੀ ਇੰਡਸਟਰੀ ਵੀ ਤਬਾਹ ਹੋ ਜਾਵੇਗੀ ਅਤੇ ਖੇਤੀ ਬਾੜੀ ਦੀ ਤਰੱਕੀ ਵੀ ਇਕ ਸਟੇਜ ਤੇ ਆਕੇ ਰੁੱਕ ਜਾਵੇਗੀ। ਇਸ ਲਈ ਕਿਹਾ ਗਿਆ ਹੈ ਕਿ ਬੱਜਟ ਵਿਚ ਇੰਡਸਟਰੀ ਨੂੰ ਪ੍ਰਾਇਰਿਟੀ ਦਿਤੀ ਜਾ ਰਹੀ ਹੈ। ਪੰਜਾਬ ਨੂੰ

ਇੰਡਸਟਰੀਅਲਾਈਜ਼ ਕਰਨ ਵਾਸਤੇ ਬਹੁਤ ਪੈਸਾ ਰਖਿਆ ਹੈ। ਇਸ ਦੇ ਨਾਲ ਹੀ ਇੰਡਸਟਰੀ ਸੈਕਟਰੀ ਨੇ ਆਪਣੇ ਮੈਮੋਰੰਡਮ ਵਿਚ ਦਾਅਵਾ ਕੀਤਾ ਹੈ। ਇਹ ਦੋਵੇਂ ਕਲੇਮ ਗਲਤ ਹਨ। ਸਾਨੂੰ ਇਕ ਛੋਟੀ ਜਿਹੀ ਪੁਸਤਕ 'ਪੰਜਾਬ ਐਟ ਏ ਗਲਾਂਸ' ਦਿਤੀ ਹੈ। ਉਸ ਦੇ ਸਫਾ 20 ਉਤੇ ਜਿਹੜਾ ਪਲਾਨ ਦਿਤਾ ਹੈ ਇੰਡਸਟਰੀ ਐਂਡ ਮਿਨਰਲਜ਼ ਦੇ ਥੱਲੇ ਉਸ ਦੀਆਂ ਫਿਗਰਜ਼ ਇਹ ਹਨ।

1947-75 ਵਿਚ 660.78 ਕਰੋੜ, ਕੁਲ ਦਾ 5.20%, 1975-76 ਵਿਚ 687.89 ਕਰੋੜ, ਕੁੱਲ ਦਾ 4.14%, 1976-77 ਵਿਚ 1117.09, ਕੁੱਲ ਦਾ 5.03%, 1977-78 ਵਿਚ 1163.00, ਕਰੋੜ ਕੁਲ ਦਾ 5.49% ਅਤੇ 1978-79 ਵਿਚ 1250.00 ਕਰੋੜ ਕੁਲ ਦਾ 4.81% ਜਿਹੜਾ ਕਿ ਇਸ ਸਾਲ ਨਾਲੋਂ ਵੀ ਘੱਟ ਹੋਵੇਗਾ ਅਤੇ 1976-77 ਨਾਲੋਂ ਵੀ ਘੱਟ ਹੋਵੇਗਾ ਅਤੇ 1974-75 ਨਾਲੋਂ ਘੱਟ ਵੀ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਇਹ ਦਾਅਵਾ ਕਰਨ ਕਿ ਮੈਂ ਇਸ ਦੇ ਰਾਹੀਂ ਪੰਜਾਬ ਨੂੰ ਇੰਡਸਟਰੀਅਲਾਈਜ਼ ਕਰਨ ਲੱਗਾ ਹਾਂ। ਮੈਨੂੰ ਖੁਸ਼ੀ ਹੁੰਦੀ ਜੇ ਇਨ੍ਹਾਂ ਵਿਚ ਹਿੰਮਤ ਹੁੰਦੀ। ਜਨਤਾ ਪਾਰਟੀ ਦੀ ਤਾਂ ਪਾਲਿਸੀ ਹੈ ਕਿ ਅਸੀਂ ਕੋਈ ਵੱਡੀ ਇੰਡਸਟਰੀ ਨਹੀਂ ਲਾਉਣੀ। ਜੋ ਇਨ੍ਹਾਂ ਨੇ ਬੱਜਟ ਰੱਖਿਆ ਹੈ ਅਤੇ ਕਲੇਮ ਕੀਤਾ ਹੈ, ਉਸ ਦੇ ਮੁਤਾਬਿਕ ਇਸ ਵਿਚ ਪੈਸਾ ਨਹੀਂ ਰਖਿਆ। ਗਲਤ ਕਲੇਮ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਕਿਤਾਬ ਦੇ ਸਫਾ 12 ਤੇ ਐਕਸਪੈਂਡੀਚਰ ਆਫ ਸੋਸ਼ਲ, ਕਮਿਊਨਿਟੀ ਐਂਡ ਇਕਨਾਮਿਕ ਸਰਵਿਸਿਜ਼ ਦੇ ਸਬ-ਹੈਡ, ਇਕਨਾਮਿਕ ਸਰਵਿਸਿਜ਼ ਦੇ ਹੇਠਾਂ ਇੰਡਸਟਰੀ ਬਾਰੇ ਜੋ ਫਿਗਰਜ਼ ਦਿੱਤੀਆਂ ਹਨ, ਮੈਂ ਉਨ੍ਹਾਂ ਦੀ ਜ਼ਿਆਦਾ ਤਫਸੀਲ ਵਿਚ ਜਾ ਕੇ ਆਪ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਟੰਡਨ ਸਾਹਿਬ ਨੇ ਕਲ ਇਥੇ ਇੰਡਸਟਰੀਅਲ ਪਾਲਿਸੀ ਦਾ ਐਲਾਨ ਕੀਤਾ ਹੈ। ਪੁਰਾਣੀ ਸ਼ਰਾਬ ਨਵੀਆਂ ਬੋਤਲਾਂ ਵਿਚ ਰੱਖ ਦਿਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਸ ਤਰੀਕੇ ਨਾਲ ਅਸੀਂ ਪੰਜਾਬ ਨੂੰ ਇੰਡਸਟਰੀਅਲਾਈਜ਼ ਕਰ ਸਕਦੇ ਹਾਂ ਪਰ ਇਹ ਕਿਸ ਤਰੀਕੇ ਨਾਲ ਕਾਮਯਾਬ ਹੋ ਸਕਦੇ ਹਨ ਜੇ ਉਸਦੇ ਵਿਚ ਹਿਊਮਨ ਫੈਕਟਰ ਯਾਨੀ ਲੇਬਰ ਦਾ ਕੋਈ ਜ਼ਿਕਰ ਨਹੀਂ ਕਰਦੇ। ਨਾ ਟੰਡਨ ਸਾਹਿਬ ਦੀ ਤਕਰੀਰ ਵਿਚ, ਨਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਅਤੇ ਨਾ ਹੀ ਬਜਟ ਸਪੀਚ ਵਿਚ ਲੇਬਰ ਦੇ ਭਲੇ ਬਾਰੇ ਕੋਈ ਜ਼ਿਕਰ ਆਇਆ ਹੈ। ਉਨ੍ਹਾ ਦੀਆਂ ਮੰਗਾਂ ਬਾਰੇ ਕੋਈ ਜ਼ਿਕਰ ਨਹੀਂ ਆਇਆ। ਫਿਰ ਪੰਜਾਬ ਦੇ ਵਿਚ ਇੰਡਸਟਰੀ ਕਿਸ ਤਰ੍ਹਾਂ ਡਿਵੈਲਪ ਕਰੇਗੀ। ਮੈਂ ਇਸ ਦੇ ਬਾਰੇ ਹੋਰ ਬਹੁਤ ਕੁਝ ਨਾ ਕਹਿੰਦਾ ਹੋਇਆ, ਇਕ ਹੋਰ ਜਿਹੜਾ ਇਨ੍ਹਾਂ ਨੇ ਗਲਤ ਕਲੇਮ ਕੀਤਾ ਹੈ, ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਲੇਮ ਕੀਤਾ ਹੈ ਕਿ ਅਸੀਂ ਕੀਮਤਾਂ ਨੂੰ ਹੇਠਾਂ ਲਿਆ ਰਹੇ ਹਾਂ। ਇਨ੍ਹਾਂ ਦੇ ਆਪਣੇ ਅੰਕੜੇ ਦਸਦੇ ਹਨ। 1966 ਨੂੰ ਬੇਸ ਮੰਨ ਕੇ 100 ਪੁਆਇੰਟ ਲੈ ਕੇ ਜਦੋਂ ਇਨ੍ਹਾਂ ਦੀ ਸਰਕਾਰ ਆਈ ਜੁਲਾਈ, 1977 ਵਿਚ ਤਾਂ ਉਦੋਂ ਵਰਕਿੰਗ ਕਲਾਸ ਦਾ ਪ੍ਰਾਈਸ ਇੰਡੈਕਸ 220 ਸੀ ਅਤੇ ਹੁਣ ਇਹ ਆਪ ਮੰਨਦੇ ਹਨ ਕਿ ਇਹ 227 ਹੋ ਗਿਆ ਹੈ। ਫਰਵਰੀ ਅਤੇ ਮਾਰਚ ਵਿਚ ਕੀ ਹੋਇਆ ਹੈ ? ਸੈਂਟਰਲ ਬਜਟ ਤੋਂ ਬਾਅਦ ਦੇ ਅੰਕੜੇ ਅਜੇ ਇਨ੍ਹਾਂ ਕੋਲ ਆਏ ਨਹੀਂ ਹਨ। ਮੈਂ ਇਕ ਹੋਰ ਗਲ ਕਹਿਣਾ ਚਾਹੁੰਦਾ ਹਾਂ ਕਿ ਇਹ ਆਂਕੜੇ ਕਿਸ ਤਰ੍ਹਾਂ ਇਕੱਠੇ ਕਰਦੇ ਹਨ। ਇਹ ਕਹਿੰਦੇ ਹਨ ਕਿ ਅਸੀਂ ਪਨਸੱਪ ਦੀਆਂ ਦੁਕਾਨਾਂ ਖੋਲ੍ਹ ਦਿੱਤੀਆਂ ਹਨ। ਉਨ੍ਹਾਂ ਦੁਕਾਨਾਂ ਵਿਚੋਂ ਚੀਜ਼ਾਂ ਦੇ ਭਾਅ ਲੈ ਕੇ ਆਂਕੜੇ

[ਕਾਮਰੇਡ ਸੱਤ ਪਾਲ ਡਾਂਗ]

ਬਣਾਉਂਦੇ ਹਨ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਉਨ੍ਹਾਂ ਦਕਾਨਾਂ ਤੋਂ ਕਿਤਨੇ ਲੋਕਾਂ ਨੂੰ ਬਨਾਸਪਤੀ, ਆਟਾ ਅਤੇ ਦਾਲਾਂ ਮਿਲਦੀਆਂ ਹਨ, ਜੇ ਉਨ੍ਹਾਂ ਦੇ ਭਾਅ ਲੈ ਕੇ ਆਂਕੜੇ ਇਨ੍ਹਾਂ ਨੇ ਬਣਾਏ ਹਨ, ਫਿਰ ਇਹ ਕਹਿਣਾ ਕਿ ਆਪੋਜ਼ੀਸ਼ਨ ਵਾਲੇ ਐਵੇਂ ਹੀ ਕਹਿੰਦੇ ਹਨ, ਪ੍ਰਾਈਸਜ਼ ਕੋਈ ਨਹੀਂ ਵਧੀਆਂ, ਚੀਜ਼ਾਂ ਕੋਈ ਨਹੀਂ ਮਹਿੰਗੀਆਂ ਹੋਈਆਂ, ਗਲਤ ਗੱਲ ਹੈ। ਦਰਅਸਲ ਇਸ ਤਰ੍ਹਾਂ ਇਹ ਲੋਕਾਂ ਨਾਲ ਧੋਖਾ ਕਰ ਰਹੇ ਹਨ। ਇਹ ਕਹਿੰਦੇ ਹਨ ਕਿ ਅਸੀਂ ਪਨਸੱਪ ਦੀਆਂ ਦੁਕਾਨਾਂ ਤੇ ਚੀਜ਼ਾਂ ਸਬਸੀਡਾਇਜ਼ ਕਰਕੇ ਦੇ ਰਹੇ ਹਨ। ਪ੍ਰਾਈਸ ਇੰਡੈਕਸ ਦੀਆਂ ਫਿਗਰਜ਼ ਬਣਾਉਣ ਵੇਲੇ ਇਨ੍ਹਾਂ ਨੂੰ ਮਾਰਕਿਟ ਦੀਆਂ ਪ੍ਰਾਈਸਜ਼ ਨੂੰ ਲੈਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਜਿਹੜੇ ਹੁਣ ਨਵੇਂ ਟੈਕਸ ਲਾਏ ਹਨ, ਇਨ੍ਹਾਂ ਦਾ ਇਨਫਲੇਸ਼ਨਰੀ ਅਫੈਕਟ ਕੀ ਹੋਵੇਗਾ। 17, 18 ਕਰੋੜ ਦੇ ਟੈਕਸਾਂ ਵਿਚੋਂ ਸਭ ਤੋਂ ਜ਼ਿਆਦਾ ਦੋ ਚੀਜ਼ਾਂ ਤੇ ਟੈਕਸ ਲਾ ਕੇ ਇਹ ਪੈਸਾ ਇਕੱਠਾ ਹੋਣਾ ਹੈ। 8 ਕਰੋੜ ਰੁਪਿਆ ਤਾਂ ਮਾਰਕਿਟ ਫੀਸ ਦੇ ਵਾਧੇ ਨਾਲ ਆਉਣਾ ਹੈ। ਜਿਸਦੇ ਨਾਲ ਕੀਮਤਾਂ ਵੱਧਣੀਆਂ ਹਨ ਅਤੇ ਉਸ ਤੇ ਅਸਰ ਜ਼ਰੂਰ ਪਵੇਗਾ। ਇਸ ਸਬੰਧ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ। ਇਹ ਕਹਿੰਦੇ ਹਨ ਕਿ ਪਨਸੱਪ ਦੀਆਂ ਦੁਕਾਨਾਂ ਰਾਹੀਂ ਵਸਤਾਂ ਦੇਣ ਲਈ ਅਸੀਂ 3.65 ਕਰੋੜ ਰੁਪਏ ਦੀ ਸਬਸਿਡੀ ਰਖੀ ਹੈ। ਇਹ ਅੱਛੀ ਗੱਲ ਹੈ। ਮਹਿੰਗਾਈ ਦੇ ਮਸਲੇ ਨੂੰ ਹੱਲ ਕਰਨ ਲਈ ਬੁਨਿਆਦੀ ਨੀਤੀਆਂ ਵਿਚ ਤਬਦੀਲੀ ਕਰਨ ਦੀ ਲੋੜ ਹੈ। ਅਨਾਜ ਦਾ, ਦਾਲਾਂ ਦਾ ਹਰ ਚੀਜ਼ ਦਾ ਥੋਕ ਵਪਾਰ ਸਰਕਾਰੀ ਹੋਵੇ। ਕਪੜੇ ਦੀਆਂ ਮਿਲਾਂ, ਦਵਾਈਆਂ ਦੀਆਂ ਮਿਲਾਂ, ਬਨਸਪਤੀ ਦੀਆਂ ਮਿਲਾਂ ਨੂੰ ਕੌਮੀ ਕੀਤਾ ਜਾਵੇ। ਲੇਕਿਨ ਇਹ ਸਰਕਾਰ ਇਸ ਦੇ ਉਲਟ ਚਲ ਰਹੀ ਹੈ। ਜਨਤਾ ਪਾਰਟੀ ਖੁਲ੍ਹਾ ਵਪਾਰ ਕਰਨ ਦੇ ਹੱਕ ਵਿਚ ਹੈ। ਇਸ ਤਰੀਕੇ ਨਾਲ 3 ਕਰੋੜ ਰੁਪਏ ਦੀ ਸਬਸਿਡੀ ਦੇਣ ਨਾਲ ਕੀਮਤਾਂ ਕੰਟਰੋਲ ਨਹੀਂ ਹੋਣਗੀਆਂ। ਇਸ ਕਰਕੇ ਮਹਿਕਮਾ ਫੂਡ ਐਂਡ ਸਪਲਾਈ ਵਾਲੇ ਜਿਹੜੀਆਂ ਫਿਗਰਜ਼ ਇਨ੍ਹਾਂ ਨੂੰ ਦਿੰਦੇ ਹਨ ਉਹੀ ਇਹ ਇਥੇ ਦੱਸ ਦਿੰਦੇ ਹਨ। ਪਿਛਲੀ ਪ੍ਰਧਾਨ ਮੰਤਰੀ ਵਾਂਗ ਇਹ ਵੀ ਕਹਿਣ ਲੱਗ ਗਏ ਹਨ ਕਿ ਪ੍ਰਾਈਸ ਰਾਈਜ਼ ਇੰਟਰਨੈਸ਼ਨਲ ਫਿਨਾਮਿਨਨ ਹੈ। ਸਾਡੇ ਵੱਸ ਦੀ ਗੱਲ ਨਹੀਂ। ਇਹ ਪ੍ਰਾਈਸਜ਼ ਸਾਰੀ ਦੁਨੀਆਂ ਵਿਚ ਵੱਧ ਰਹੀਆਂ ਹਨ। ਹੋਰ ਕਿਸੇ ਨੂੰ ਪਤਾ ਹੋਵੇ ਜਾਂ ਨਾ ਹੋਵੇ ਪਰ ਸਰਦਾਰ ਬਲਵੰਤ ਸਿੰਘ ਨੂੰ ਇਹ ਜ਼ਰੂਰ ਪਤਾ ਹੈ ਕਿ ਪ੍ਰਾਈਸ ਰਾਈਜ਼ ਇੰਟਰ-ਨੈਸ਼ਨਲ ਫਿਨਾਮਿਨਨ ਨਹੀਂ। ਜਿਥੇ ਸੋਸ਼ਲਿਸਟ ਇਕਾਨਮੀ ਹੈ, ਉਥੇ ਕੀਮਤਾਂ ਨਹੀਂ ਵੱਧਦੀਆਂ। ਜਿਥੇ ਖੁਲ੍ਹਾ ਵਪਾਰ ਹੈ, ਕੈਪੀਟਲਿਸਟਿਕ ਇਕਾਨਮੀ ਹੈ ਉਥੇ ਕੀਮਤਾਂ ਵਧਦੀਆਂ ਹਨ, ਭਾਵੇਂ ਉਹ ਦੇਸ਼ ਅਮਰੀਕਾ ਹੋਵੇ ਜਾਂ ਹਿੰਦੁਸਤਾਨ ਹੋਵੇ। ਡਿਪਟੀ ਸਪੀਕਰ ਸਾਹਿਬ, ਇਸ ਲਈ ਇਹ ਗੱਲ ਬਿਲਕੁਲ ਗਲਤ ਹੈ ਕਿ ਬੇਸਿਕ ਨਸੈਸਟੀਜ਼ ਦੀਆਂ ਕੀਮਤਾਂ ਨਹੀਂ ਵਧੀਆਂ। ਇਹ ਝੂਠੇ ਅਤੇ ਫਾਲਸ ਕਲੇਮ ਕੀਤੇ ਗਏ ਹਨ। ਇਸ ਦੇ ਪਿਛੇ ਕੁਝ ਰਿਐਲਟੀ ਹੈ। ਉਸ ਰਿਐਲਟੀ ਦੀ ਇਕ ਸ਼ਕਲ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਟੈਕਸਾਂ ਦਾ ਮਸਲਾ ਹੀ ਲੈ ਲਓ। ਜਿਹੜੀਆਂ ਕਿਤਾਬਾਂ ਸਾਨੂੰ ਦਿੱਤੀਆਂ ਹਨ, ਇਨ੍ਹਾਂ ਵਿਚੋਂ ਸਭ ਤੋਂ ਵੱਡੀ ਕਿਤਾਬ ਹੈ 'ਸਟੈਟਿਸਟੀਕਲ ਐਬਸਟ੍ਰੈਕਟ'। ਉਸ ਦੇ ਵਿਚੋਂ ਫਿਗਰਜ਼ ਮੈਂ ਤੁਹਾਨੂੰ ਦਸਦਾ ਹਾਂ। ਟੈਕਸ ਦੋ ਤਰ੍ਹਾਂ ਦੇ ਹੁੰਦੇ ਹਨ, ਡਾਇਰੈਕਟ ਟੈਕਸ ਅਤੇ ਇਨ-ਡਾਇਰੈਕਟ ਟੈਕਸ। ਇਨਡਾਇਰੈਕਟ ਟੈਕਸਾਂ ਨਾਲ ਲੋਕਾਂ ਤੇ ਸੱਟ ਵੱਜਦੀ ਹੈ। ਡਾਇਰੈਕਟ ਟੈਕਸ ਬਹੁਤੇ ਅਮੀਰਾਂ ਤੇ ਲਗ ਸਕਦੇ ਹਨ। ਉਸ ਕਿਤਾਬ ਦੇ ਮੁਤਾਬਿਕ 1976-77 ਦੇ ਵਿੱਚ ਪੰਜਾਬ ਦੇ ਵਿਚ ਡਾਇਰੈਕਟ ਟੈਕਸ ਦਾ ਰੇਟ 11.60 ਰੁਪਏ ਹੈ ਪ੍ਰਤੀ ਜੀਅ। ਇਹ

ਸਾਰੇ ਹਿੰਦੁਸਤਾਨ ਵਿਚ ਸਭ ਨਾਲੋਂ ਘੱਟ ਹੈ। ਅਮੀਰਾਂ ਤੇ ਟੈਕਸ ਲਾਉਣ ਵਿਚ ਅਸੀਂ ਹਿੰਦੁਸਤਾਨ ਵਿਚ 3 ਸੂਬਿਆਂ ਨੂੰ ਛੱਡ ਕੇ, ਹਿਮਾਚਲ ਪ੍ਰਦੇਸ਼, ਜੰਮੂ ਐਂਡ ਕਸ਼ਮੀਰ ਅਤੇ ਉੜੀਸਾ, ਜਿਹੜੇ ਕਿ ਅਮੀਰਾਂ ਤੇ ਟੈਕਸ ਲਾਉਣ ਵਿਚ ਸਾਡੇ ਨਾਲੋਂ ਪਿਛੇ ਹਨ, ਬਾਕੀ ਸਾਰਿਆਂ ਸੂਬਿਆਂ ਨਾਲੋਂ ਅਸਾਂ ਪਿਛੇ ਹਾਂ। ਪਰ ਜਿਹੜੇ ਇਨਡਾਇਰੈਕਟ ਟੈਕਸ ਹਨ ਜਿਨ੍ਹਾਂ ਦਾ ਬੋਝ ਆਮ ਲੋਕਾਂ ਤੇ ਪੈਂਦਾ ਹੈ, ਉਸਦੀ ਤਸਵੀਰ ਬਿਲਕੁਲ ਉਲਟ ਹੈ। ਪੰਜਾਬ ਇਸ ਵਿਚ ਬਾਕੀ ਸੂਬਿਆਂ ਨਾਲੋਂ ਟਾਪ ਤੇ ਹੈ। ਆਮ ਲੋਕਾਂ ਤੇ ਇਨਡਾਇਰੈਕਟ ਟੈਕਸਾਂ ਦਾ ਬੋਝ ਪ੍ਰਤੀ ਜੀਅ 143.29 ਰੁਪਏ ਹੈ। ਮਹਾਰਾਸ਼ਟਰ ਜਿਹੜਾ ਸਾਡੇ ਨਾਲੋਂ ਕਿਤੇ ਜ਼ਿਆਦਾ ਡਿਵੈਲਪਡ ਹੈ, ਉਥੇ ਲੋਕਾਂ ਤੇ ਇਨਡਾਇਰੈਕਟ ਟੈਕਸਾਂ ਦਾ ਬੋਝ ਪ੍ਰਤੀ ਜੀਅ 119 ਰੁਪਏ ਦੇ ਕਰੀਬ ਹੈ। ਯੂ. ਪੀ. ਵਿਚ ਇਹ 49.12 ਰੁਪਏ ਹੈ ਅਤੇ ਰਾਜਸਥਾਨ ਵਿਚ 58.36 ਰੁਪਏ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਨਾਲੋਂ ਇਨਡਾਇਰੈਕਟ ਟੈਕਸ ਜ਼ਿਆਦਾ ਲਾਉਂਦਾ ਹੈ। ਇਨ੍ਹਾਂ ਨੇ ਇਨਡਾਇਰੈਕਟ ਟੈਕਸ ਵਧਾਉਣ ਦੀ ਕੋਸ਼ਿਸ਼ ਕੀਤੀ ਹੈ। ਜਿਹੜੇ ਇਸ ਬਜੱਟ ਵਿਚ ਇਨ੍ਹਾਂ ਦੇ ਟੈਕਸੇਸ਼ਨ ਮਈਅਰਜ਼ ਹਨ ਇਨ੍ਹਾਂ ਰਾਹੀਂ 17 ਕਰੋੜ ਰੁਪਿਆ ਇਕੱਠਾ ਹੋਣਾ ਹੈ। ਇਨ੍ਹਾਂ ਵਿਚੋਂ ਦੋ ਟੈਕਸ ਹੀ ਲੈ ਲਓ। 8 ਕਰੋੜ ਰੁਪਏ ਤਾਂ ਮਾਰਕਿਟ ਫੀਸ ਦੇ ਵਾਧੇ ਵਿਚੋਂ ਆਉਣੇ ਹਨ। ਸਰਦਾਰ ਬਲਵੰਤ ਸਿੰਘ ਨੂੰ ਪਤਾ ਹੈ ਕਿ ਡਾਇਰੈਕਟ ਟੈਕਸ ਕੀ ਹੁੰਦੇ ਹਨ ਅਤੇ ਇਨਡਾਇਰੈਕਟ ਟੈਕਸ ਕੀ ਹੁੰਦੇ ਹਨ। ਇਸ ਦੇ ਨਾਲ ਇਨਫਲੇਸ਼ਨਰੀ ਅਫੈਕਟ ਹੋਵੇਗਾ। ਸਿਨਮਿਆਂ ਤੇ ਡਿਊਟੀ ਲਾਈ ਹੈ। ਇਸ ਨੂੰ ਬੇਸ਼ਕ ਇਹ ਡਾਇਰੈਕਟ ਟੈਕਸ ਕਹਿ ਦੇਣ। ਗਰੀਬਾਂ ਨੇ ਹੀ ਸਿਨਮਾ ਵੇਖਣ ਜਾਣਾ ਹੁੰਦਾ ਹੈ। ਇਸ ਤੋਂ ਵੀ 1.33 ਕਰੋੜ ਰੁਪਏ ਦੀ ਆਮਦਨ ਹੈ। ਇਸ ਤਰੀਕੇ ਨਾਲ 17 ਕਰੋੜ ਰੁਪਏ ਵਿਚੋਂ 9.33 ਕਰੋੜ ਰੁਪਏ ਤਾਂ ਇਨ੍ਹਾਂ ਦੋ ਟੈਕਸਾਂ ਵਿਚੋਂ ਹੀ ਆਉਣੇ ਹਨ। ਬਾਕੀ ਛੋਟੇ ਛੋਟੇ ਟੈਕਸ ਹਨ। ਇਕ ਹੋਰ ਵੱਡਾ ਟੈਕਸ ਹੈ, ਉਸ ਦੇ ਵਿਚ ਵੀ ਬਥੇਰੇ ਆਮ ਲੋਕ ਹੀ ਲਪੇਟ ਵਿਚ ਆਉਂਦੇ ਹਨ। ਮੁਜ਼ਾਰਿਆਂ ਨੂੰ ਬੇਦਖਲ ਕੀਤਾ ਜਾਂਦਾ ਹੈ। ਛੋਟੇ ਕਿਸਾਨ ਹੀ ਜ਼ਮੀਨਾਂ ਵੇਚਦੇ ਹਨ। ਉਨ੍ਹਾਂ ਨੂੰ ਮਜ਼ਬੂਰੀਆਂ ਹੁੰਦੀਆਂ ਹਨ। ਜਿਹੜਾ ਟੈਕਸ ਰਜਿਸਟਰੇਸ਼ਨ ਫੀਸ ਵਧਾ ਕੇ ਲਾਇਆ ਹੈ, ਇਸ ਵਿਚੋਂ ਵੀ 3 ਕਰੋੜ ਰੁਪਏ ਦੀ ਆਮਦਨ ਹੋਣੀ ਹੈ। ਇਸ ਲਈ ਇਹ ਕਲੇਮ ਕਰਨ ਕਿ ਮੈਂ ਕੋਈ ਨਵਾਂ ਟੈਕਸ ਨਹੀਂ ਲਾਇਆ, ਇਹ ਗਲਤ ਕਲੇਮ ਹੈ। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਜੇ ਇਹ ਕਹਿੰਦੇ ਕਿ ਅਸੀਂ ਗਰੀਬਾਂ ਤੇ ਕੋਈ ਟੈਕਸ ਨਹੀਂ ਲਾਉਣਾ। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਜੇ ਇਹ ਅਮੀਰਾਂ ਉਤੇ ਟੈਕਸ ਲਾਕੇ ਆਮਦਨ ਵਧਾਉਂਦੇ। ਇਸ ਤਰੀਕੇ ਨਾਲ ਅਮੀਰਾਂ ਤੇ ਟੈਕਸ ਲਾ ਕੇ ਜੇ ਇਹ ਆਮਦਨ ਵਧਾਉਣ ਨਾਲ ਪੰਜਾਬ ਦੀ ਡਿਵੈਲਪਮੈਂਟ ਲਈ ਕੋਸ਼ਿਸ਼ ਕਰਦੇ ਤਾਂ ਮੈਂ ਵਧਾਈ ਦਿੰਦਾ। ਰਿੱਚ ਪੀਜ਼ੈਂਟਰੀ, ਰੂਰਲ ਵੈਸ਼ਟਡ ਇੰਟਰੈਸਟਸ, ਲੈਂਡਲਾਰਡਾਂ ਤੇ ਇਹ ਟੈਕਸ ਲਾਉਣ ਲਈ ਤਿਆਰ ਨਹੀਂ। ਇਹ ਕਹਿੰਦੇ ਹਨ ਕਿ ਪੰਜਾਬ ਦੀ ਡਿਵੈਲਪਮੈਂਟ ਲਈ ਰਿਸੋਰਸਿਜ਼ ਨਹੀਂ ਲੱਭੇ ਜਾ ਸਕਦੇ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਅਗਰ ਇਸ ਬਜੱਟ ਨੂੰ ਮਜ਼ਮੂਈ ਤੌਰ ਤੇ ਲਿਆ ਜਾਵੇ ਤਾਂ ਇਹ ਬਜੱਟ ਡੈਕਲੇਰੇਸ਼ਨ ਆਫ ਵੈਸਟਡ ਇੰਟਰੈਸਟਸ ਹੈ। ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਤੁਹਾਡਾ ਅਸੀਂ ਧਿਆਨ ਰੱਖਾਂਗੇ। ਇਹ ਬੱਜਟ ਉਸ ਦਾ ਸਬੂਤ ਹੈ।

ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਸਿਰਫ ਸੈਂਟਰ-ਸਟੇਟ ਰਿਲੇਸ਼ਨਜ਼ ਦਾ ਹੀ ਨਹੀਂ ਹੈ। ਮਸਲਾ ਇਹ ਹੈ ਕਿ ਆਇਆ ਵੈਸਟਡ ਇੰਟਰੈਸਟਸ ਤੇ ਇਹ ਟੈਕਸ ਲਾਉਣ ਲਈ ਤਿਆਰ ਹਨ। ਜਿਹੜੀ ਉਨ੍ਹਾਂ ਦੀ ਹਿਊਜ ਆਮਦਨ ਹੈ, ਉਸ ਤੇ ਟੈਕਸ ਲਾਉਣ

[ਕਾਮਰੇਡ ਸੱਤ ਪਾਲ ਡਾਂਗ]

ਲਈ ਤਿਆਰ ਹਨ। ਪਰ ਜੇ ਇਸ ਮਸਲੇ ਦਾ ਜਵਾਬ ਇਹ ਨਾਂਹ ਵਿਚ ਦੇਣ ਤਾਂ ਇਹ ਮਸਲਾ ਹੱਲ ਨਹੀਂ ਹੋਵੇਗਾ। ਜਿਥੋਂ ਤਕ ਸੈਂਟਰ-ਸਟੇਟ ਰਿਲੇਸ਼ਨਜ਼ ਦਾ ਸਵਾਲ ਹੈ, ਸਾਡੀ ਪਾਰਟੀ ਇਸ ਦੇ ਹੱਕ ਵਿਚ ਹੈ। ਸੂਬਿਆਂ ਨੂੰ ਅਖਤਿਆਰ ਹੋਰ ਜ਼ਿਆਦਾ ਮਿਲਣੇ ਚਾਹੀਦੇ ਹਨ। ਫਾਈਨਾਂਸ਼ਲ ਪਾਵਰਜ਼ ਹੋਰ ਮਿਲਣੀਆਂ ਚਾਹੀਦੀਆਂ ਹਨ। ਦੂਸਰੀਆਂ ਪਾਵਰਜ਼ ਵੀ ਮਿਲਣੀਆਂ ਚਾਹੀਦੀਆਂ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਚੀਫ਼ ਮਨਿਸਟਰ ਬਾਸੂ ਦੀ ਇਹ ਗੱਲ ਕਿਉਂ ਨਹੀਂ ਮੰਨਦਾ ? ਜਦੋਂ ਅੱਜ ਕਈ ਸੂਬਿਆਂ ਵਿਚੋਂ ਇਹ ਮੰਗ ਹੋ ਰਹੀ ਹੈ, ਜਿਨ੍ਹਾਂ ਸੂਬਿਆਂ ਵਿਚ ਜਨਤਾ ਪਾਰਟੀ ਦੀ ਸਰਕਾਰ ਹੈ ਉਥੇ ਇਹ ਮੰਗ ਹੋ ਰਹੀ ਹੈ, ਜਿਯੋਤੀ ਬਾਸੂ ਕਹਿ ਰਿਹਾ ਹੈ ਕਿ ਇਸ ਮਸਲੇ ਤੇ ਕੌਮੀ ਪੱਧਰ ਤੇ ਬਹਿਸ ਹੋਣੀ ਚਾਹੀਦੀ ਹੈ ਤਾਂ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਇਹ ਕਹੇ ਕਿ ਮੈਂ ਇਹ ਬਹਿਸ ਨਹੀਂ ਹੋਣ ਦੇਣੀ, ਇਸ ਗਲ ਦੀ ਸਮਝ ਨਹੀਂ ਆਉਂਦੀ। ਕੇਰਲਾ, ਬੰਗਾਲ, ਆਂਧਰਾ, ਪੰਜਾਬ ਅਤੇ ਕਸ਼ਮੀਰ ਇਹ ਮੰਗ ਕਰਦਾ ਹੈ, ਤਾਂ ਫਿਰ ਕਿਉਂ ਨਾ ਕੌਮੀ ਪੱਧਰ ਤੇ ਇਸ ਤੇ ਬਹਿਸ ਹੋਵੇ। ਇਹ ਇਸ ਗੱਲ ਦਾ ਤੌਖਲਾ ਨਾ ਕਰਨ। ਅਸੀਂ ਇਸ ਦੀ ਵਿਰੋਧਤਾ ਨਹੀਂ ਕਰਦੇ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਆਪ ਇਸ ਦੀ ਬੜੀ ਮੁਖ਼ਾਲਫ਼ਤ ਕਰਦਾ ਹੈ ਜਿਸ ਨੂੰ ਕਿ ਤੁਸੀ ਓਵਰ-ਕਮ ਕਰਨਾ ਹੈ। ਡਿਪਟੀ ਸਪੀਕਰ ਸਾਹਿਬ, ਰਾਸ਼ਟਰਪਤੀ ਤਾਂ ਇਸਦੇ ਹੱਕ ਵਿਚ ਹੈ। (ਵਿਘਨ) ਇਸ ਕਰਕੇ ਅਖਬਾਰਾਂ ਵਿਚ ਖਬਰਾਂ ਆ ਰਹੀਆਂ ਹਨ ਕਿ ਪ੍ਰਾਇਮ ਮਨਿਸਟਰ ਰਾਸ਼ਟਰਪਤੀ ਕੋਲੋਂ ਬੜਾ ਔਖਾ ਹੈ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਬੇਨਤੀ ਕਰਦਾ ਹਾਂ ਕਿ ਕਿਉਂ ਨਾ ਰਲ ਕੇ ਸਾਰੇ ਦੇਸ਼ ਵਿਚ ਇਕ ਮਾਹੌਲ ਪੈਦਾ ਕਰੀਏ ਕਿ ਇਸ ਉਤੇ ਇਕ ਡਿਬੇਟ ਹੋਵੇ। (ਥੰਪਿੰਗ) ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਕਾਲੀ ਪਾਰਟੀ ਕੋਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਇਸ ਸਵਾਲ ਦੇ ਉਤੇ ਵਾਜਬ ਰੋਲ ਤਾਂ ਹੀ ਅਦਾ ਕਰ ਸਕਦੀ ਹੈ ਅਗਰ ਇਹ ਆਪਣੇ ਅੰਦਰੋਂ ਸੈਪੇਰੇਟਿਜ਼ਮ ਦੀ ਆਵਾਜ਼ ਬੰਦ ਕਰਨ।

**ਇਕ ਆਵਾਜ਼:** ਹੋ ਗਈ ਹੈ।

**ਕਾਮਰੇਡ ਸੱਤ ਪਾਲ ਡਾਂਗ** : ਮੈਨੂੰ ਖੁਸ਼ੀ ਹੈ ਅਗਰ ਇਹ ਬੰਦ ਹੋ ਗਈ ਹੈ।

**ਮਾਲ ਮੰਤਰੀ :** ** ** **

**Mr. Deputy Speaker** : No explanation please. This is no point of order.

**ਚੌਧਰੀ ਕਾਂਸ਼ੀ ਰਾਮ :** ** ** **

**ਸ੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਸ਼ਾਇਰੋ ਸ਼ਾਇਰੀ ਵਿਚ ਨਾ ਪਵੋ ਜੀ। This is no point of order. (Interruption)

**ਸਾਥੀ ਰੂਪ ਲਾਲ :** ** ** **

**Mr. Deputy Speaker** . This is no point of order.

---

** Expunged as ordered by the Chair.

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਇਨ੍ਹਾਂ ਤੋਂ ਪੁੱਛ ਨਹੀਂ ਸਕਦੇ, ਆਪਣਾ ਪੁਆਇੰਟ ਆਫ ਆਰਡਰ ਰੇਜ਼ ਕਰੋ ।

**ਸਰਦਾਰ ਬੇਅੰਤ ਸਿੰਘ :** ** **

**Mr. Deputy Speaker :** This is no point of order. ਸਰਦਾਰ ਬੇਅੰਤ ਸਿੰਘ ਜੀ, ਭਾਸ਼ਣ ਨਾਂ ਕਰੋ (ਵਿਘਨ)

**ਸਰਦਾਰ ਬੇਅੰਤ ਸਿੰਘ** ** ** **

**Mr. Deputy Speaker :** No, this is not a valid point of order.

**ਸਰਦਾਰ ਸ਼ਸ਼ਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਰੂਲ 97 ਲਿਆਉਂਦਾ ਹਾਂ । ਜਿਥੇ ਮੈਂਬਰ ਦਾ ਬੀਹੇਵੀਅਰ ਗਰਾਸ ਡਿਸਆਰਡਰਲੀ ਹੋ ਜਾਵੇ ਤਾਂ ਤੁਸੀਂ ਉਸ ਨੂੰ ਵਿਦਡਰਾਅ ਕਰਨ ਵਾਸਤੇ ਫੈਸਲਾ ਕਰ ਸਕਦੇ ਹੋ । ਹਾਊਸ ਦਾ ਪੁਰਾਣਾ ਰਿਕਾਰਡ ਵੇਖ ਲਵੋ ਇਨ੍ਹਾਂ ਨੇ ਘੱਟੋ ਘੱਟ ਡੇਢ ਸੌ ਪੁਆਇੰਟ ਆਫ ਆਰਡਰ ਉਠਾਏ ਹਨ, ਜਿਨ੍ਹਾਂ ਨਾਲ ਹਾਊਸ ਦੀਆਂ ਪ੍ਰੋਸੀਡਿੰਗਜ਼ ਆਬਸਟਰੱਕਟ ਹੋਈਆਂ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਇਨ੍ਹਾਂ ਦਾ ਬੀਹੇਵੀਅਰ ਹੈ ਇਹ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਸਮੂਥਲੀ ਨਹੀਂ ਚਲਣ ਦਿੰਦਾ । ਇਸ ਕਰਕੇ action must be taken. This is against the rules.

**ਸ੍ਰੀ ਡਿਪਟੀ ਸਪੀਕਰ :** ਮੈਂ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਅਗਰ ਵੈਲਿਡ ਪੁਆਇੰਟ ਆਫ ਆਰਡਰ ਹੋਵੇ ਤਾਂ ਉਠਾਇਆ ਜਾਵੇ । ਅਨਨਸੈਸਰਲੀ ਪੁਆਇੰਟ ਆਫ ਆਰਡਰ ਨਾ ਉਠਾਏ ਜਾਣ ।

**Shri Hans Raj Sharma :** ** ** **

**Mr. Deputy Speaker :** This is no point of order.

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਪਿੱਛੇ ਨਹੀਂ ਵੇਖਣਾ ਚਾਹੀਦਾ, ਅੱਗੇ ਵੇਖਣਾ ਚਾਹੀਦਾ ਹੈ । ਸੈਪੇਰੇਟਿਜ਼ਮ ਦੀ ਆਵਾਜ਼ ਨਾ ਉਠੇ, ਸਾਨੂੰ ਖੁਸ਼ੀ ਹੈ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ * * ਹੋਰਾਂ ਨੂੰ ਚੁੱਪ ਕਰਵਾ ਦਿਤਾ ਜਾਵੇ, ਉਸ ਦੇ ਨਾਲ ਸੈਪੇਰੇਟਿਜ਼ਮ ਨੂੰ ਖ਼ਤਮ ਕਰਨ ਲਈ ਮਦੱਦ ਮਿਲੇਗੀ ।

**ਸ੍ਰੀ ਡਿਪਟੀ ਸਪੀਕਰ :** ਇਕ ਗੱਲ ਮੈਂ ਤੁਹਾਡੇ ਧਿਆਨ ਵਿਚ ਲਿਆਵਾਂਗਾ ਕਿ ਮੈਂ ਬਾਰ ਬਾਰ ਇਸ ਮਾਮਲੇ ਵਲ ਆਨਰੇਬਲ ਮੈਂਬਰਜ਼ ਦਾ ਧਿਆਨ ਲਿਆਂਦਾ ਹੈ ਕਿ ਜਿਹੜੇ ਸੱਜਣ ਪੰਜਾਬ ਦੇ ਵਾਸੀ ਹਨ ਔਰ ਹਾਊਸ ਵਿਚੋਂ ਬਾਹਰ ਬੈਠੇ ਹਨ ਮੈਂ ਉਨ੍ਹਾਂ ਦੇ ਵੀ ਹੱਕਾਂ ਦਾ ਕਸਟੋਡੀਅਨ ਹਾਂ । ਮੈਂ ਨਹੀਂ ਚਾਹਵਾਂਗਾ ਕਿ ਉਨ੍ਹਾਂ ਦੇ ਜਜ਼ਬਾਤ ਇਥੇ ਇੰਜਰ

**Expunged as ordered by the Chair.

[ਸ੍ਰੀ ਡਿਪਟੀ ਸਪੀਕਰ]

ਹੋਣ। (ਥੰਪਿੰਗ) ਇਸ ਕਰਕੇ ਮੈਂ ਤੁਹਾਡੇ ਅੱਗੇ ਪ੍ਰਾਰਥਨਾ ਕਰਾਂਗਾ ਕਿ ਜਿਹੜੇ ਸੱਜਣ ਇਥੋਂ ਬਾਹਰ ਬੈਠੇ ਹਨ ਉਨ੍ਹਾਂ ਦਾ ਨਾਮ ਨਾ ਲਿਆ ਜਾਵੇ। ਜੋ * * ਨਾਮ ਲਿਆ ਹੈ that should be expunged from the proceedings of the House.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਇਸ ਬੱਜਟ ਦੇ ਵਿਚ ਇਸ ਗੱਲ ਦਾ ਜ਼ਿਕਰ ਨਹੀਂ ਹੈ। ਸੰਤ ਲੌਂਗੋਵਾਲ ਜੀ ਨੇ ਬਿਆਨ ਦਿੱਤਾ ਹੈ ਕਿ ਅੱਗੇ ਨੂੰ ਵੀ ਅਗਰ ਕੋਈ ਕੁਰੱਪਸ਼ਨ ਕਰੇ ਤਾਂ ਪੜਤਾਲ ਕਰਾਈ ਜਾਵੇ, ਇਸ ਲਈ ਇਕ ਪਰਮਾਨੈਂਟ ਕਮਿਸ਼ਨ ਹੋਣਾ ਚਾਹੀਦਾ ਹੈ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਸ ਬਾਰੇ ਹਮਦਰਦੀ ਨਾਲ ਗੌਰ ਕਰ ਰਹੇ ਹਾਂ। ਲੋਕਾਂ ਨੂੰ ਆਸ ਸੀ ਕਿ ਇਸ ਦੇ ਬਾਰੇ ਐਲਾਨ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਕੁਰੱਪਸ਼ਨ ਜਿਹੜੀ ਹੋਈ ਹੈ, ਸਾਨੂੰ ਖੁਸ਼ੀ ਹੈ ਕਿ ਅਗਰ ਇਲਜ਼ਾਮ ਸਾਬਤ ਹੋਣ ਤਾਂ ਕਾਰਵਾਈ ਕੀਤੀ ਜਾਵੇ। ਇਹ ਠੀਕ ਹੈ, ਪਰ ਡਿਪਟੀ ਸਪੀਕਰ ਸਾਹਿਬ, ਇਸ ਦਾ ਮਕਸਦ ਕੀ ਹੈ ? ਕੀ ਮਕਸਦ ਇਹ ਹੈ ਕਿ ਸਜ਼ਾ ਦਿੱਤੀ ਜਾਵੇ ? ਨਹੀਂ, ਮੁੱਖ ਮਕਸਦ ਇਹ ਹੈ ਕਿ ਇਹ ਚੀਜ਼ ਅਗੋਂ ਤੋਂ ਨਾ ਹੋਵੇ। ਪਰ ਜੇਕਰ ਇਹ ਸਮਝੇ ਕਿ ਅਗੋਂ ਵਾਸਤੇ ਰਾਹ ਖੁਲ੍ਹਾ ਹੈ, ਤਾਂ ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਦਾ ਮਸਲਾ ਹੱਲ ਨਹੀਂ ਹੋਵੇਗਾ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਗੁਰਦੇਵ ਸਿੰਘ ਕਮਿਸ਼ਨ ਨਿਯੁਕਤ ਕੀਤਾ ਹੈ। ਪਰ ਅਸੀਂ ਤਾਂ ਲਭਦੇ ਰਹੇ ਹਾਂ ਕਿ ਉਹ ਅਥਾਰਿਟੀ ਫੰਕਸ਼ਨ ਕਿੱਥੋਂ ਕਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਕੋਈ ਥਾਂ ਨਹੀਂ, ਕੋਈ ਜਗਾਹ ਨਹੀਂ, ਕੋਈ ਕਮਰਾ ਨਹੀਂ ਹੈ। ਹਾਲੇ ਤਾਂ ਇਹ ਵੀ ਨਹੀਂ ਕੀਤਾ ਔਰ ਅਗੋਂ ਲਈ ਬਣਾਇਆ ਨਹੀਂ ਹੈ। ਅੱਜੇ ਤਕ ਤਾਂ ਉਹ ਫੰਕਸ਼ਨ ਨਹੀਂ ਕਰਨ ਲੱਗਾ। ਕਿਤੇ ਇਹ ਗੱਲ ਨਾ ਬਣਦੀ ਹੋਵੇ ਕਿ ਇਨ੍ਹਾਂ (ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਨਾਲ ਗੱਲ ਕਰ ਲਈ ਹੋਵੇ ਕਿ ਤੁਸੀਂ ਸਾਨੂੰ ਕੁਝ ਨਾ ਕਹਿਓ ਔਰ ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ। (ਹਾਸਾ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਕਮਿਸ਼ਨ ਰੈਗੂਲਰ ਬਣਾਇਆ ਜਾਵੇ। ਉਸਦਾ ਹਾਈ ਕੋਰਟ ਦਾ ਜੱਜ ਪ੍ਰੀਜ਼ਾਇਡਿੰਗ ਅਫ਼ਸਰ ਹੋਵੇ। ਇਸ ਤਰ੍ਹਾਂ ਦਾ ਕਮਿਸ਼ਨ ਹੋਣਾ ਚਾਹੀਦਾ ਹੈ ਤਾਕਿ ਕਿਸੇ ਐਮ. ਐਲ. ਏ. ਦੇ ਖਿਲਾਫ਼, ਕਿਸੇ ਵਜ਼ੀਰ ਦੇ ਖਿਲਾਫ਼ ਕਿਸੇ ਸ਼ਹਿਰੀ ਨੇ ਸ਼ਿਕਾਇਤ ਕਰਨੀ ਹੋਵੇ ਤਾਂ ਉਹ ਕਰ ਸਕੇ। ਮੈਂ ਤਾਂ ਇਹ ਮੰਗ ਕਰ ਰਿਹਾ ਹਾਂ ਕਿ ਸੰਤ ਲੌਂਗੋਵਾਲ ਜੀ ਨੇ ਜੋ ਮੰਗ ਕੀਤੀ ਹੈ ਔਰ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਤੇ ਹਮਦਰਦੀ ਨਾਲ ਗੌਰ ਕਰਾਂਗੇ, ਇਸ ਲਈ ਇਹ ਕਮਿਸ਼ਨ ਬਣਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਮਿਸਾਲ ਦੇਣੀ ਚਾਹੁੰਦਾ ਹਾਂ ਕੁਰੱਪਸ਼ਨ ਦੀ। ਲੁਧਿਆਣੇ ਵਿਚ ਸਟੇਨਲੈਸ ਸਟੀਲ ਦਾ ਸਕੈਂਡਲ ਹੋਇਆ ਹੈ। ਦੋ ਹਜਾਰ ਜਾਂ 1800 ਰੁਪਏ ਰੇਟ ਸੀ, ਜਿਸ ਰੇਟ ਤੇ ਲਿਆ ਗਿਆ ਔਰ 20 ਹਜ਼ਾਰ ਰੁਪਏ ਨੂੰ ਵੇਚ ਦਿੱਤਾ ਗਿਆ। ਇਹ ਜ਼ੈਲ ਸਿੰਘ ਦੀ ਮਨਿਸਟਰੀ ਦਾ ਵਕਤ ਸੀ। ਉਹ ਸਟੀਲ ਸਾਰੇ ਦਾ ਸਾਰਾ ਬਲੈਕ ਵਿਚ ਵਿਕਿਆ। ਮਗਰੋਂ ਉਸ ਕੇਸ ਬਾਰੇ ਰੌਲਾ ਪੈ ਗਿਆ। ਦੋ ਚਾਰ ਬੰਦੇ ਆਪਸ ਵਿਚ ਲੜ ਪਏ। ਝਗੜਾ ਖੜਾ ਹੋ ਗਿਆ। ਪਰ ਫ਼ਿਰ ਕੀ ਹੋਇਆ ? ਡਿਪਟੀ ਸਪੀਕਰ ਸਾਹਿਬ, ਪੰਜ ਲੱਖ ਰੁਪਿਆ ਮਟੌਰ ਸੈਸ਼ਨ ਫੰਡ ਵਿਚ ਦੇ ਦਿੱਤਾ ਅਤੇ ਕੇਸ ਠੱਪ ਹੋ ਗਿਆ।

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਬਣੀ, ਲੋਕਾਂ ਨੇ ਮੰਗ ਕੀਤੀ ਕਿ ਕੇਸ ਨੂੰ ਮੁੜ ਕੇ ਚੁਕਿਆ ਜਾਵੇ। ਕੇਸ ਮੁੜ ਕੇ ਚੁਕ ਲਿਆ ਗਿਆ। 4 ਗ੍ਰਿਫਤਾਰੀਆਂ ਵੀ ਹੋਈਆਂ, ਲੇਕਿਨ, ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਕੇਸ ਫਿਰ ਠੱਪ ਹੋ ਗਿਆ ਕਿਉਂਕਿ ਉਸ ਵਿਚ ਕਈ ਜਨਤਾ ਪਾਰਟੀ ਦੇ ਲੀਡਰ ਇਨਵਾਲਵਡ ਸਨ

** **

1.25 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

## EXTENSION OF TIME OF THE SITTING

**ਸ੍ਰੀ ਸਪੀਕਰ** : ਤੁਸੀਂ ਬੈਠੋ, ਮੈਨੂੰ ਇਕ ਮਿੰਟ ਦਿਓ। ਅਸੀਂ ਇਸ ਗਲ ਨੂੰ ਨਿਪਟਾ ਦਿੰਦੇ ਹਾਂ। ਕਿਉਂਕਿ ਇਹ ਮੈਟਰ ਐਸਾ ਹੈ ਕਿ ਸਾਰੇ ਮੈਂਬਰ ਸਾਹਿਬਾਨ ਇਸ ਦੇ ਉਤੇ ਐਜੀਟੇਟਿਡ ਹਨ; ਜੇ ਹਾਊਸ ਦੀ ਆਗਿਆ ਹੋਵੇ ਤਾਂ ਹਾਊਸ ਦਾ ਸਮਾਂ 15 ਮਿੰਟ ਐਕਸਟੈਂਡ ਕਰ ਦਿੱਤਾ ਜਾਵੇ ਤਾਕਿ ਅਸੀਂ ਕਿਸੇ ਟੀਚੇ ਤੇ ਪਹੁੰਚ ਸਕੀਏ। Is it the pleasure of the House that the time be extended by 15 minutes ?

(Voices : Yes, yes.)

**Mr. Speaker** : The time of the sitting of the House is extended up to 1.45 P.M.

## GENERAL DISCUSSION ON THE BUDGET ESTIMATES FOR THE YEAR 1978-79 (*Resumption*)

** ** **

**Mr. Speaker** The entire debate relating to the allegations against the Minister stand expunged from the proceedings of the House.

** ** **

## RESOLUTION RE. LEVELLING OF ALLEGATIONS AGAINST A MINISTER

**Chief Minister** (Sardar Parkash Singh Badal): Sir, I would like to move a resolution.

**Mr. Speaker** : If you want to move a resolution I cannot stop you.

**Chief Minister** : Sir, I beg to move—

> This House condemns the act of Comrade Satya Pal Dang in levelling false allegations against a Minister without proper verification and thus bringing the conduct of the Minister into dis repute.

**Mr. Speaker** : Motion moved—

> This House condemns the act of Comrade Satya Pal Dang in levelling false allegations against a Minister without proper verification and thus bringing the conduct of the Minister into dis repute.

** Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਰੂਲਜ਼ ਬੜੇ ਕਲੀਅਰ ਹਨ ਕਿ ਜਿਸ ਵੇਲੇ ਸਪੀਕਰ ਆਪਣੀ ਰੂਲਿੰਗ ਦੇ ਦਵੇ ਔਰ ਤੁਸੀਂ ਉਸ ਪੋਰਸ਼ਨ ਨੂੰ ਐਕਸਪੰਜ ਕਰ ਚੁਕੇ ਹੋਵੋ ਤਾਂ ਉਸ ਦੇ ਬਾਰੇ ਲੀਡਰ ਆਫ ਦੀ ਹਾਊਸ ਰੈਜ਼ੋਲਿਊਸ਼ਨ ਮੂਵ ਕਰਨ ਇਹ ਮੁਨਾਸਿਬ ਨਹੀਂ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ (ਵਿਘਨ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਦੇ ਸਾਹਮਣੇ ਇਕ ਮੋਸ਼ਨ ਲਿਆਂਦੀ ਹੈ, ਪਤਾ ਨਹੀਂ ਉਸ ਮੋਸ਼ਨ ਦੀ ਇਜਾਜ਼ਤ ਤੁਸੀਂ ਦਿਤੀ ਹੈ ਜਾਂ ਨਹੀਂ ਦਿਤੀ। (ਵਿਘਨ) ਸਪੀਕਰ ਸਾਹਿਬ, ਮੋਸ਼ਨ ਦੇ ਮੁਤੱਲਕ ਰੂਲ 67 ਹੈ —

'Every notice required by the Rules shall be given in writing addressed to the Secretary and shall be delivered at the Vidhan Sabha (Assembly) Office. If it is delivered between 10.00 A.M. and 3.00 P.M. on a day when the office is open it shall be treated as delivered on that day. If it is delivered at any later time or on any holiday it shall be treated as delivered on the day on which the office next opens. A notice or communication which is not legibly written may, and if it is not signed by the member sending it, shall be rejected.

ਸੋ, ਸਪੀਕਰ ਸਾਹਿਬ, ਗੁਜ਼ਾਰਿਸ਼ ਇਹ ਹੈ ਕਿ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਉਸਦਾ ਕੋਈ ਨੋਟਿਸ ਨਹੀਂ ਹੈ, ਨਾ ਸਾਨੂੰ ਦਸਿਆ ਗਿਆ ਹੈ ਕਿ ਇਹ ਰੈਜ਼ੋਲਿਊਸ਼ਨ ਜਿਹੜਾ ਹੈ ਇਸ ਦਾ ਨੋਟਿਸ ਦਿਤਾ ਗਿਆ ਹੈ। ਤੁਸੀਂ ਪਰਮਿਸ਼ਨ ਦਿਤੀ ਹੈ ਜਾਂ ਨਹੀਂ ਦਿਤੀ ਰੂਲਜ਼ ਦੇ ਮੁਤਾਬਿਕ ਉਹ ਮੂਵ ਹੋ ਸਕਦਾ ਹੈ ਜਾਂ ਨਹੀਂ ਹੋ ਸਕਦਾ....

**Mr. Speaker:** I have received notice. After examination I have allowed him to move the motion at short notice. ਮੈਂ ਸ਼ਾਰਟ ਨੋਟਿਸ ਉਤੇ ਮੋਸ਼ਨ ਮੂਵ ਕਰਨ ਵਾਸਤੇ ਪਰਮਿਸ਼ਨ ਦੇ ਦਿਤੀ ਹੈ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਤੁਸੀਂ ਹਾਊਸ ਨੂੰ ਨਹੀਂ ਦਸਿਆ, ਸਾਨੂੰ ਨਹੀਂ ਪਤਾ ਕਿ ਕਦੋਂ ਇਜਾਜ਼ਤ ਮੰਗੀ ਗਈ ਹੈ ਅਤੇ ਕਦੋਂ ਇਜਾਜ਼ਤ ਦਿਤੀ ਗਈ ਹੈ (ਵਿਘਨ)

**Chaudhri Bal Ram Jakhar :** This motion is against a thing which does not exist. ਇਹ ਠੀਕ ਨਹੀਂ ਹੈ। ਜੇ ਇਹ ਚਾਹੁੰਦੇ ਹਨ ਕਿ ਜ਼ਰੂਰੀ ਤੌਰ ਤੇ ਕਿਸੇ ਨੂੰ ਬਚਾਉਣਾ ਹੈ ਤਾਕਿ ਉਸ ਦੀ ਔਨਰ ਤੇ ਕਦੇ ਧੱਕਾ ਨਾ ਲਗੇ let the Chief Minister come out with some sort of commission ਜਿਸ ਦੇ ਸਾਹਮਣੇ ਸਾਰੀ ਗਲ ਹੋਵੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ ਆਰਡਰ, ਸਰ! ਮੇਰੀ ਬੇਨਤੀ ਇਹ ਹੈ ਕਿ 2 ਦਫਾ ਰੂਲਿੰਗ ਹੋ ਚੁਕੀ ਹੈ। ਡਾਂਗ ਸਾਹਿਬ ਦੀ ਮਨਸ਼ਾ

ਇਹ ਨਹੀਂ ਸੀ । ਇਕ ਵਾਰ ਡਿਪਟੀ ਸਪੀਕਰ ਸਾਹਿਬ ਨੇ ਕਟਵਾਇਆ ਅਤੇ ਦੂਜੀ ਦਫਾ ਆਪ ਨੇ ਉਹ ਪੋਰਸ਼ਨ ਕਟਵਾਇਆ ਹੈ । ਇਸ ਹਾਲਤ ਵਿਚ ਮੁੜ ਕੇ ਗੱਲ ਨੂੰ ਚੁਕਣਾ, ਮਤਾ ਲਿਆਉਣਾ ਜਾਂ ਕੋਈ ਹੋਰ ਕਰਨਾ ਤਾਂ ਇਹ ਠੀਕ ਗੱਲ ਨਹੀਂ ਹੈ । ਇਹ ਕੋਈ ਚੰਗੀ ਪ੍ਰੰਪਰਾ ਨਹੀਂ ਹੈ ।

**ਕਾਮਰੇਡ ਸਰਵਣ ਸਿੰਘ ਚੀਮਾ :** ਡਾਂਗ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਦਾ ਵੀ ਇਹ ਮਨਸ਼ਾ ਨਹੀਂ ਸੀ, ਕਨੇਡੀਅਨ ਸਾਹਿਬ ਵੀ ਕਹਿੰਦੇ ਹਨ ਕਿ ਸਾਡਾ ਇਹ ਮਨਸ਼ਾ ਨਹੀਂ। ਮੈਂ ਕਹਿੰਦਾ ਹਾਂ ਕਿ ਸਿੱਧੇ ਤੌਰ ਤੇ ਇਨ੍ਹਾਂ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਗ਼ਲਤ ਗੱਲ ਹੋਈ ਹੈ । ਇਸ ਗੱਲ ਨਾਲ ਸਾਰਾ ਝਗੜਾ ਖਤਮ ਹੋ ਜਾਂਦਾ ਹੈ । ਇਹ ਕਹਿੰਦੇ ਹਨ ਕਿ ਚਿੱਠੀ ਆਈ ਸੀ ਉਹ ਕਨਫਰਮ ਨਹੀਂ ਕੀਤੀ । ਮੈਂ ਕਹਿੰਦਾ ਹਾਂ ਕਿ ਗਲ ਵਾਪਸ ਲੈਣ ਵਿਚ ਕੋਈ ਹਰਜ ਨਹੀਂ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੇਰੀ ਹੰਬਲ ਰਿਕੁਐਸਟ ਮੇਰੇ ਮੋਹਤਰਮ ਦੋਸਤ ਕੋਲ ਇਹ ਹੈ ਕਿ ਜੋ ਵੀ ਗੱਲ ਸੀ ਉਹ ਇਨ੍ਹਾਂ ਨੇ ਕਹਿ ਦਿਤੀ । ਪਰ ਇਕ ਗੱਲ ਇਹ ਰਹਿ ਗਈ ਹੈ ਕਿ ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ । ਇਨ੍ਹਾਂ ਨੇ ਇਸ ਗੱਲ ਲਈ ਫਾਲਸ ਪ੍ਰੈਸਟਿਜ ਬਣਾਇਆ ਹੋਇਆ ਹੈ । ਇਤਨਾ ਰੌਲਾ ਪਿਆ । ਦੋ ਵਾਰ ਰੂਲਿੰਗ ਆਈ । ** **
ਇਹ ਇਤਨੇ ਲਫਜ਼ ਕਹਿ ਦੇਣ ਕਿ ਮੇਰੇ ਲਫਜ਼ਾਂ ਨਾਲ ਉਨ੍ਹਾਂ ਦੇ ਜਜ਼ਬਾਤ ਇੰਜਰ ਹੋਏ ਹਨਇਸ ਲਈ ਮੈਂ ਇਸ ਗੱਲ ਨੂੰ ਵਾਪਸ ਲੈਂਦਾ ਹਾਂ। ਇਸ ਨੂੰ ਪ੍ਰੈਸਟਿਜ ਦਾ ਸਵਾਲ ਬਣਾ ਕੇ ਬੈਠ ਜਾਣਾ ਇਹ ਕੋਈ ਸ਼ੋਭਾ ਨਹੀਂ ਦਿੰਦਾ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਕਲੀਅਰਲੀ ਇਹ ਗੱਲ ਵਾਪਸ ਲੈ ਲੈਣੀ ਚਾਹੀਦੀ ਹੈ ।

## EXTENSION OF TIME OF THE SITTING

**Mr. Speaker :** If it is the pleasure of the House, the time of the sitting of the House may be extended up to 2.00 P.M. ?

**Voices :** Yes, yes.

**Mr. Speaker :** The Time of the sitting of the House is extended upto 2.00 P.M. ?

## RESOLUTION REGARDING LEVELLING OF ALLEGATIONS AGAINST A MINISTER (*Resumption*)

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਰੂਲ 71 ਦੀ ਪਰੋਵਾਈਜ਼ੋ ਪੜ੍ਹ ਦਿੰਦਾ ਹਾਂ :

"Provided that the Speaker may in his discretion, allow a motion or amendment to be moved at shorter notice or without notice."

**Mr. Speaker :** I have given the permission.

** Expunged as ordered by the Chair.

**Sardar Dalip Singh Pandhi** : Rule 93 of the Rules of Procedure and Conduct of Business in the Punjab Vidhan Sabha (Punjab Legislative Assembly) reads as under :—

(1) The matter of every speech shall be strictly relevant to the matter before the House.

(2) A member while speaking shall not—

~~(i) to (v)~~ XXX XXX XXX

(vi) make a personal charge against a Member.

Rules are very clear.

ਜੋ ਲੀਡਰ ਆਫ ਦੀ ਹਾਊਸ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਇਸ ਨੂੰ ਪਾਸ ਕਰਨਾ ਚਾਹੀਦਾ ਹੈ ਅਤੇ ਜੋ ਜਨਾਬ ਨੇ ਰੂਲਿੰਗ ਦਿਤੀ ਹੈ ਉਹ ਠੀਕ ਹੈ। ਇਸ ਪਵਿੱਤਰ ਸਦਨ ਦਾ ਨਾਂ ਉੱਚਾ ਰਹਿਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਅਦਬ ਨਾਲ ਬੇਨਤੀ ਕਰਨਾ ਚਾਹਵਾਂਗਾ ਕਿ ਜੋ ਕੁਝ ਅੱਜ ਇਸ ਹਾਊਸ ਵਿਚ ਹੋਇਆ ਹੈ ਉਹ ਨਹੀਂ ਹੋਣਾ ਚਾਹੀਦਾ ਸੀ। ਮੈਂ ਮੰਨਦਾ ਹਾਂ ਕਿ ਉੱਘੇ ਪਾਰਲੀਮੈਂਟੇਰੀਅਨ ਤੋਂ ਵੀ ਗ਼ਲਤੀ ਹੋ ਸਕਦੀ ਹੈ। ਡਾਂਗ ਸਾਹਿਬ ਨੇ ਕਿਹਾ ਹੈ ਕਿ ਜੋ ਗ਼ਲਤੀ ਹੋਈ ਹੈ ਉਹ ਉਸਨੂੰ ਮੰਨਦੇ ਹਨ। (ਵਿਘਨ)

ਮੈਂ ਸਦਨ ਨੂੰ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਬਗੈਰ ਵੈਰੀਫਿਕੇਸ਼ਨ ਦੇ ਕਿਸੇ ਬੰਦੇ ਤੇ ਹਾਊਸ ਵਿਚ ਐਲੀਗੇਸ਼ਨਜ਼ ਨਹੀਂ ਲਾਉਣੇ ਚਾਹੀਦੇ। ਹਰ ਆਦਮੀ ਦੀ ਹਾਊਸ ਵਿਚ ਵੀ ਅਤੇ ਹਾਊਸ ਦੇ ਬਾਹਰ ਵੀ ਇਜ਼ਤ ਹੁੰਦੀ ਹੈ। ਬਾਹਰਲੇ ਮੁਲਕਾਂ ਦੇ ਵਿਚ ਵੀ ਇਜ਼ਤ ਹੁੰਦੀ ਹੈ। ਉਸ ਦੀ ਇਜ਼ਤ ਨੂੰ ਮਹਿਫੂਜ਼ ਰਖਣਾ ਚਾਹੀਦਾ ਹੈ। ਸਾਡਾ ਮਕਸਦ ਵੀ ਇਹੀ ਹੈ। ਇਸ ਲਈ ਮੈਂ ਲੀਡਰ ਆਫ ਦੀ ਹਾਊਸ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਮੋਸ਼ਨ ਉਨ੍ਹਾਂ ਨੇ ਮੂਵ ਕੀਤੀ ਹੈ ਉਹ ਜੇ ਛੱਡ ਦੇਣ ਤਾਂ ਉਨ੍ਹਾਂ ਦੀ ਬੜੀ ਕ੍ਰਿਪਾ ਹੋਵੇਗੀ। ਜਮਹੂਰੀਅਤ ਦੇ ਤਰੀਕੇ ਨੂੰ ਕਾਇਮ ਰੱਖਣ ਵਾਸਤੇ ਕਈ ਵਾਰੀ ਜ਼ਿਮੇਵਾਰ ਆਦਮੀ ਨੂੰ ਕੌੜਾ ਘੁੱਟ ਭਰਨਾ ਪੈਂਦਾ ਹੈ ਤਾਂ ਕਿ ਕਾਰਡਿਅਲ ਵਾਤਾਵਰਣ ਰਹੇ ਅਤੇ ਸਰਕਾਰ ਦਾ ਕੰਮ ਠੀਕ ਤਰ੍ਹਾਂ ਨਾਲ ਚਲੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਆਪ ਜੀ ਦਾ ਜੋ ਹੁਕਮ ਹੈ ਅਤੇ ਜੋ ਰੂਲਿੰਗ ਹੈ ਉਸ ਨੂੰ ਸਾਰਾ ਸਦਨ ਮੰਨਦਾ ਹੈ। ਤੁਸੀਂ ਕਹਿ ਦਿਤਾ ਹੈ ਕਿ ਡਾਂਗ ਸਾਹਿਬ ਦੇ ਜਿਹੜੇ ਵਰਡਜ਼ ਹਨ, ਉਹ ਰਿਗਰੈਟ ਮਹਿਸੂਸ ਕਰਦੇ ਹਨ ਅਤੇ ਗਲਤੀ ਮਹਿਸੂਸ ਕਰਦੇ ਹਨ। ਸਾਡਾ ਵੀ ਇਹੀ ਭਾਵ ਸੀ ਕਿ ਉਹ ਗਲਤੀ ਮਹਿਸੂਸ ਕਰ ਲੈਣ ਅਤੇ ਅਸੀਂ ਰੈਜ਼ੋਲਿਊਸ਼ਨ ਵਾਪਸ ਲੈ ਲਈਏ। ਮੈਂ ਰੈਜ਼ੋਲਿਊਸ਼ਨ ਵਾਪਸ ਲੈਂਦਾ ਹਾਂ।

**Mr. Speaker** : Is it the pleasure of the House that the resolution be withdrawn ?

**Voices** : Yes, yes.

**Mr. Speaker** : The resolution stands withdrawn.

The entire debate relating to the allegations made against a Minister is expunged. I am grateful to all Members of the House.

The House stands adjourned till 9.00 A.M. on Wednesday, the 15th March, 1978.

* 1.47 P.M.

*(The Sabha then *adjourned till 9.00 A.M. on Wednesday, the 15th March, 1978.)*

581—11-7-78—286 ਕਾਪੀਆਂ—ਗੌਰਮਿੰਟ ਪਰੈਸ, ਪਟਿਆਲਾ ।

APPENDIX

To

# PUNJAB VIDHAN SABHA DEBATES

*Dated, the 14th March, 1978*

Vol. II—No. 6

## DOCTORS WORKING ON AD-HOC BASIS IN GOVERNMENT DISPENSARIES.

81. **Comrade Satya Pal Dang** : Will the Minister for Health be pleased to state :—

(a) the number of doctors working on ad-hoc basis in Government dispensaries as on 1st January, 1978;

(b) the number of doctors referred to in part (a) above who had not been paid their salaries for 3 months or more as on the said date ;

(c) the number of doctors referred to in part (a), who had not been paid their salaries for 6 months or more as on the said date ?

ਸ੍ਰੀ ਦੇਸ ਰਾਜ : (ਏ) .. 308

(ਬੀ) .. 308

(ਸੀ) .. 308

ਤਦ-ਅਰਥ ਆਧਾਰ ਤੇ ਲੱਗੇ ਡਾਕਟਰਾਂ ਵਿਚੋਂ ਦੋ ਨੂੰ ਛੱਡ ਕੇ ਬਾਕੀ ਸਾਰੇ ਡਾਕਟਰਾਂ ਨੂੰ ਫਰਵਰੀ, 78 ਤਕ ਤਨਖਾਹਾਂ ਦੇ ਦਿਤੀਆਂ ਗਈਆਂ ਹਨ। ਇਨ੍ਹਾਂ ਦੋਵਾਂ ਡਾਕਟਰਾਂ ਨੂੰ ਤਦ-ਅਰਥ ਨਿਯੁਕਤੀ ਵਿਚ ਵਾਧਾ ਦੇਣ ਬਾਰੇ ਸਰਕਾਰੀ ਸੈਕਸ਼ਨ ਜਾਰੀ ਹੋ ਚੁਕੀ ਹੈ ਤੇ ਉਨ੍ਹਾਂ ਦੀਆਂ ਤਨਖਾਹਾਂ ਦੀ ਅਦਾਇਗੀ ਵੀ ਜਲਦੀ ਕਰ ਦਿੱਤੀ ਜਾਵੇਗੀ। ਉਹ ਡਾਕਟਰ, ਜ ਗੈਰ-ਹਾਜ਼ਰ ਹਨ ਜਾਂ ਨੇ ਜਿਨ੍ਹਾਂ ਅਸਤੀਫ਼ਾ ਦੇ ਦਿੱਤਾ ਹੈ, ਦੀਆਂ ਤਨਖਾਹਾਂ ਦੀ ਅਦਾਇਗੀ ਰੋਕ ਲਈ ਗਈ ਹੈ।

———

581-11-7-78-286 ਕਾਪੀਆਂ—ਗੌਰਮਿੰਟ ਪਰੈਸ, ਪਟਿਆਲਾ।

# Punjab Vidhan Sabha Debates

*15th March, 1978*

Vol. II No.7

OFFICIAL REPORT

CONTENTS

*Wednesday, the 15th March, 1978.*




Punjab Vidhan Sabha Secretariat, Chandigarh.

Price:

Rs. 30.50 Paise

## PUNJAB VIDHAN SABHA

*Wednesday, the 15th March, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**ਸ੍ਰੀ ਸਪੀਕਰ** : ਇੱਕ ਕੋਰੀਜੈਂਡਮ ਇਸ਼ੂ ਹੋਇਆ ਹੈ ਅੱਜ ਦੇ ਸਵਾਲਾਂ ਦੇ ਮੁਤੱਲਕ, ਦੋ ਸਵਾਲ ਹਨ, 307 ਅਤੇ 344, ਇਹ ਗਲਤੀ ਨਾਲ ਪ੍ਰਿੰਟ ਹੋ ਗਏ ਸਨ। ਇਹ ਕਿਸੇ ਹੋਰ ਤਾਰੀਖ਼ ਵਿੱਚ ਆ ਜਾਣਗੇ। ਇਸ ਲਈ ਮੈਂ ਖਿਮਾਂ ਚਾਹੁੰਦਾ ਹਾਂ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 376**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਮਕਾਨ ਬਣਾਉਣ ਲਈ ਸਰਕਾਰੀ ਕਰਮਚਾਰੀਆਂ ਨੂੰ ਕਰਜ਼ਾ**

*345. **ਮਾਸਟਰ ਬਾਬੂ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਮਕਾਨ ਬਣਾਉਣ/ਬਣੇ ਹੋਏ ਮਕਾਨਾਂ ਵਿਚ ਵਾਧਾ ਕਰਨ ਲਈ ਸਰਕਾਰ ਦੁਆਰਾ ਆਪਣੇ ਕਰਮਚਾਰੀਆਂ ਨੂੰ ਕਰਜ਼ੇ ਦਿੱਤੇ ਜਾਂਦੇ ਹਨ ; ਜੇਕਰ ਦਿੱਤੇ ਜਾਂਦੇ ਹਨ ਤਾਂ ਇਨ੍ਹਾਂ ਲਈ ਕੀ ਕਸੌਟੀ ਰੱਖੀ ਗਈ ਹੈ ;

(ਅ) ਮਾਲੀ ਸਾਲ 1975-76 ਦੇ ਦੌਰਾਨ ਅਤੇ ਅੱਜ ਤੱਕ ਕੁਲ ਕਿੰਨੇ ਵਿਅਕਤੀਆਂ ਨੂੰ ਅਜਿਹੇ ਕਰਜ਼ੇ ਮਨਜ਼ੂਰ ਕੀਤੇ ਗਏ ਅਤੇ ਇਸ ਤਰ੍ਹਾਂ ਕੁਲ ਕਿੰਨੀ ਰਕਮ ਦਿੱਤੀ ਗਈ ;

(ੲ) ਉਨ੍ਹਾਂ ਸਰਕਾਰੀ ਕਰਮਚਾਰੀਆਂ ਦੀ ਜ਼ਿਲ੍ਹਾ-ਵਾਰ ਕੁਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਉਕਤ ਸਮੇਂ ਦੇ ਦੌਰਾਨ ਉਕਤ ਕਰਜ਼ੇ ਮਨਜ਼ੂਰ ਕਰਵਾਉਣ ਲਈ ਬਿਨੈ-ਪੱਤਰ ਦਿੱਤੇ ;

(ਸ) ਉਨ੍ਹਾਂ ਸਰਕਾਰੀ ਕਰਮਚਾਰੀਆਂ ਦੀ ਜ਼ਿਲ੍ਹਾ ਵਾਰ ਗਿਣਤੀ ਕੁਲ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਸਮੇਂ ਦੇ ਦੌਰਾਨ ਕਰਜ਼ੇ ਅਸਲ ਵਿਚ ਮਨਜ਼ੂਰ ਕੀਤੇ ਗਏ ;

(ਹ) ਅੱਜ ਤੱਕ ਅਜਿਹੇ ਕੁਲ ਕਿੰਨੇ ਕੇਸ ਪੈਂਡਿੰਗ ਪਏ ਹਨ ?

**ਸਰਦਾਰ ਬਲਵੰਤ ਸਿੰਘ** : (ੳ) ਜੀ ਹਾਂ। ਕਰਜ਼ਾ ਦੇਣ ਲਈ ਨਿਮਨ ਲਿਖਤ ਕਸੌਟੀ ਹੈ :—

**(ੳ) ਮਕਾਨ ਉਸਾਰੀ**

| | |
|---|---|
| (1) 500 ਰੁਪਏ ਤਕ ਤਨਖਾਹ ਲੈਣ ਵਾਲੇ ਕਰਮਚਾਰੀ | 100 ਮਹੀਨੇ ਦੀ ਤਨਖਾਹ ਬਰਾਬਰ ਵੱਧ ਤੋਂ ਵੱਧ 45,000 ਰੁਪਏ, 180 ਕਿਸ਼ਤਾਂ ਵਿਚ ਮੋੜਣਾ। |

[ਵਿੱਤ ਮੰਤਰੀ]

| | |
|---|---|
| (2) 500 ਰੁਪਏ ਅਤੇ ਇਸ ਤੋਂ ਵੱਧ ਤਨਖਾਹ ਲੈਣ ਵਾਲੇ ਕਰਮਚਾਰੀ | 60 ਮਹੀਨੇ ਦੀ ਤਨਖਾਹ ਘੱਟ ਤੋਂ ਘੱਟ 45,000 ਅਤੇ ਵੱਧ ਤੋਂ ਵੱਧ 70,000 ਰੁਪਏ ਜਿਹੜਾ ਕਿ 150 ਕਿਸ਼ਤਾਂ ਵਿਚ ਮੋੜਨਾ ਹੈ। |
| (ਅ) **ਮਕਾਨਾਂ ਵਿਚ ਵਾਧਾ** | 10 ਮਹੀਨੇ ਦੀ ਤਨਖਾਹ ਦੇ ਬਰਾਬਰ ਜਿਹੜਾ ਕਿ 96 ਕਿਸ਼ਤਾਂ ਵਿਚ ਮੋੜਨਾ । |

(ਅ)

| ਸਮਾਂ | | ਕਰਮਚਾਰੀਆਂ ਦੀ ਗਿਣਤੀ | ਦਿਤੀ ਗਈ ਰਕਮ |
|---|---|---|---|
| | | | ਰੁਪਏ |
| 1975-76 | ... | 635 | 85,96,447.00 |
| 1976-77 ਤੇ ਉਸ ਤੋਂ ਬਾਅਦ | ... | 2,526 | 3,50,18,773.00 |
| ਕੁੱਲ | ... | 3,161 | 4,36,15,220.00 |

(ੲ) ਜ਼ਿਲ੍ਹੇਵਾਰ ਵੇਰਵਾ ਨਹੀਂ ਰਖਿਆ ਜਾਂਦਾ ਹੈ, ਪਰ 3,492 ਕਰਮਚਾਰੀਆਂ ਨੇ ਕਰਜ਼ੇ ਲਈ ਬਿਨੈ-ਪੱਤਰ ਦਿਤੇ ।

(ਸ) ਜ਼ਿਲ੍ਹੇ ਵਾਰ ਵੇਰਵਾ ਨਹੀਂ ਰਖਿਆ ਜਾਂਦਾ, ਪਰ 3,161 ਕਰਮਚਾਰੀਆਂ ਨੂੰ ਕਰਜ਼ਾ ਦਿਤਾ ਗਿਆ ।

(ਹ) 331.

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਜਿਹੜੇ 331 ਕੇਸ ਪੈਂਡਿੰਗ ਹਨ, ਉਨ੍ਹਾਂ ਨੂੰ ਲੋਨ ਕਦੋਂ ਤਕ ਦੇ ਦਿਤਾ ਜਾਵੇਗਾ ? ਜਿਹੜਾ ਇਨ੍ਹਾਂ ਨੂੰ ਲੋਨ ਨਹੀਂ ਦਿੱਤਾ ਗਿਆ ਕੀ ਇਹ ਫੰਡਜ਼ ਦੀ ਸ਼ਾਰਟੇਜ ਦੀ ਵਜ੍ਹਾ ਕਾਰਨ ਨਹੀਂ ਦਿੱਤਾ ਗਿਆ ਜਾਂ ਕੋਈ ਹੋਰ ਟੈਕਨੀ-ਕਲ ਗਰਾਊਂਡਜ਼ ਤੇ ਨਹੀਂ ਦਿਤਾ ਗਿਆ ?

**ਮੰਤਰੀ:** ਸਪੀਕਰ ਸਾਹਿਬ, ਹਰ ਸਾਲ ਫੰਡਜ਼ ਐਲੋਕੇਟ ਕੀਤੇ ਜਾਂਦੇ ਹਨ । ਇਹ 331 ਐਪਲੀਕੇਸ਼ਨਾਂ ਅਜੇ ਅੰਡਰ ਕੰਸਿਡਰੇਸ਼ਨ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਇਹ ਕਿਰਪਾ ਕਰ ਕੇ ਦੱਸਣਗੇ ਕਿ ਇਹ 331 ਐਪਲੀਕੇਸ਼ਨਾਂ ਕਿਸ ਸਮੇਂ ਤੋਂ ਪੈਂਡਿੰਗ ਪਈਆਂ ਹਨ ? ਦੂਸਰਾ ਮੈਂ ਇਹ

ਪੁੱਛਣਾ ਚਾਹੁੰਦਾ ਹਾਂ ਕਿ ਹੋਰ ਜਿਹੜੇ ਗਰੀਬ, ਮੁੱਫਸਲ ਸਬ-ਤਹਿਸੀਲਾਂ, ਜ਼ਿਲ੍ਹਾ ਹੈਡ-ਕੁਆਟਰਜ਼ ਅਤੇ ਸਬ-ਡਵੀਜ਼ਨਾਂ ਵਿਚ ਇਹ ਲੋਨ ਲੈਣਾ ਚਾਹੁੰਦੇ ਹਨ, ਜੇ ਉਹ ਲੋਕ ਵੀ ਅਰਜ਼ੀਆਂ ਦੇਣ ਤਾਂ ਕੀ ਉਨ੍ਹਾਂ ਨੂੰ ਵੀ ਲੋਨ ਦਿਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਫਾਈਨੈਂਸ ਡਿਪਾਰਟਮੈਂਟ ਵਿੱਚ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਸ਼ਡਿਊਲਡ ਕਾਸਟਸ ਅਤੇ ਬੈਕਵੈਰਡ ਕਲਾਸਾਂ ਦੇ ਲੋਕ ਹਨ, ਕਲਾਸ ਫੋਰ ਇੰਪਲਾਈਜ਼ ਹਨ, ਇਨ੍ਹਾਂ ਨੂੰ ਪ੍ਰਾਇਰਟੀ ਦੇਣੀ ਹੈ । ਬਲਕਿ ਇਨ੍ਹਾਂ ਵਾਸਤੇ ਤਾਂ ਅਸੀਂ ਰਿਜ਼ਰਵੇਸ਼ਨ ਵੀ ਕੀਤੀ ਹੈ । ਸ਼ਡਿ-ਊਲਡ ਕਾਸਟਸ ਲਈ 20 ਫੀਸਦੀ ਰੁਪਿਆ ਅਤੇ ਬੈਕਵਰਡ ਕਲਾਸਾਂ ਲਈ 5 ਫੀਸਦੀ ਰੁਪਿਆ ਇਸ ਵਿੱਚੋਂ ਰਿਜ਼ਰਵ ਰਖਿਆ ਹੈ। ਕਲਾਸ ਫੋਰ ਇੰਪਲਾਈਜ਼ ਨੂੰ ਵੀ ਅਸੀਂ ਪ੍ਰਾਇਰਟੀ ਦਿਤੀ ਹੈ। ਜਿਹੜੀਆਂ ਐਪਲੀਕੇਸ਼ਨਾਂ ਪੈਂਡਿੰਗ ਹਨ, ਇਹ ਇਸ ਸਾਲ ਵਿਚ ਕੰਸਿਡਰ ਕਰ ਲਈਆਂ ਜਾਣਗੀਆਂ।

---

**Starred Question No. **306**

**Mr. Speaker** : Extension has been asked for in respect of Starred Question No. 306.

---

**Starred Question No. †333**

**Mr. Speaker** : Extension has been asked for in respect of Starred Question No. 333.

---

**ਪ੍ਰਾਈਵੇਟ ਕਾਲਜਾਂ ਨੂੰ ਸਰਕਾਰੀ ਅਧਿਕਾਰ ਹੇਠ ਲੈਣਾ**

*303. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ :ਕਿ—

(ੳ) ਜਨਵਰੀ, 1974 ਤੋਂ ਹੁਣ ਤਕ ਦੇ ਦੌਰਾਨ ਸਰਕਾਰ ਦੁਆਰਾ ਆਪਣੇ ਅਧਿਕਾਰ ਹੇਠ ਲਏ ਗਏ ਪ੍ਰਾਈਵੇਟ ਕਾਲਜਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ;

(ਅ) ਉਕਤ ਕਾਲਜਾਂ ਨੂੰ ਸਰਕਾਰੀ ਅਧਿਕਾਰ ਹੇਠ ਲੈਣ ਸਮੇਂ ਉਨ੍ਹਾਂ ਵਿਚ ਕੰਮ ਕਰ ਰਹੇ ਪ੍ਰਿੰਸੀਪਲਾਂ ਦੀ ਗਿਣਤੀ ਕਿੰਨੀ ਸੀ ਅਤੇ ਉਹ ਕਿਸ ਕਾਡਰ ਵਿਚ ਰੱਖੇ ਗਏ ਸਨ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਅਜਿਹੇ ਕਾਲਜਾਂ ਦੀ ਗਿਣਤੀ ਸੱਤ ਹੈ। ਕਾਲਜਾਂ ਦੇ ਨਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਸਰਕਾਰੀ ਅਧਿਕਾਰ ਹੇਠ ਲੈਣ ਸਮੇਂ ਉਨ੍ਹਾਂ ਵਿਚ ਪ੍ਰਿੰਸੀਪਲਾਂ ਦੀ ਕੁਲ ਗਿਣਤੀ ਸੱਤ ਸੀ। ਇਨ੍ਹਾਂ ਨੂੰ ਆਪਣੀ ਯੋਗਤਾ ( suitability ) ਅਤੇ ਤਨਖਾਹ ਸਕੇਲ ਦੇ ਆਧਾਰ ਤੇ ਬਤੌਰ ਪ੍ਰਿੰਸੀਪਲ ਜਾਂ ਸੀਨੀਅਰ ਲੈਕਚਰਾਰ ਜਾਂ ਲੈਕਚਰਾਰ ਲਗਾਇਆ ਗਿਆ ਸੀ।

---

**Starred Question No. 306 and reply thereto appear in the Punjab Vidhan Sabha Debates, dated 29th March, 1978.

†Starred Question No. 333 and reply thereto appear in the Punjab Vidhan Sabha Debates, dated 29th March, 1978.

[ਵਿਦਿਆ ਮੰਤਰੀ]

**ਕਾਲਜਾਂ ਦੇ ਨਾਵਾਂ ਦੀ ਸੂਚੀ**

1. ਐਸ. ਜੀ. ਟੀ. ਬੀ. ਕਾਲਜ, ਸਠਿਆਲਾ (ਅੰਮ੍ਰਿਤਸਰ)।
2. ਐਸ. ਜੀ. ਏ. ਡੀ. ਕਾਲਜ, ਤਰਨ ਤਾਰਨ (ਅੰਮ੍ਰਿਤਸਰ)।
3. ਗੁਰੂ ਨਾਨਕ ਕਾਲਜ, ਕਾਲਾ ਅਫਗਾਨਾ (ਗੁਰਦਾਸਪੁਰ)।
4. ਐਲ. ਐਲ. ਆਰ. ਸੀ. ਕਾਲਜ, ਢੁਡੀਕੇ (ਫਰੀਦਕੋਟ)।
5. ਕੀਰਤੀ ਕਾਲਜ, ਨਿਆਲ ਪਾਤੜਾਂ (ਪਟਿਆਲਾ)।
6. ਜੇ. ਐਲ. ਐਨ. ਐਮ. ਕਾਲਜ (ਇਸਤਰੀਆਂ), ਮੰਡੀ ਗੋਬਿੰਦ ਗੜ੍ਹ (ਪਟਿਆਲਾ)।
7. ਐਸ. ਯੂ. ਐਸ. ਕਾਲਜ, ਸੁਨਾਮ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੱਤਾਂ ਵਿਚੋਂ ਕਿਤਨੇ ਐਜ਼ ਪ੍ਰਿੰਸੀਪਲ ਰਖੇ ਗਏ ਹਨ ਅਤੇ ਕਿਤਨੇ ਸੀਨੀਅਰ ਲੈਕਚਰਾਰ ਜਾਂ ਲੈਕਚਰਾਰ ਰਖੇ ਗਏ ਹਨ ?

**ਮੰਤਰੀ** : ਇਨ੍ਹਾਂ ਸੱਤਾਂ ਵਿੱਚੋਂ ਇੱਕ ਨੂੰ ਕਾਲਜ ਦੇ ਪ੍ਰਿੰਸੀਪਲ ਨੇ ਸਰਕਾਰੀ ਨੌਕਰੀ ਲੈਣੀ ਮੰਨੀ ਨਹੀਂ। ਇੱਕ ਗੋਬਿੰਦਗੜ੍ਹ ਮੰਡੀ ਦਾ ਕਾਲਜ ਹੈ, ਉਥੇ ਦੀ ਪ੍ਰਿੰਸੀਪਲ ਸਾਹਿਬਾ ਅੰਡਰ ਸਸਪੈਨਸ਼ਨ ਹੈ ਅਤੇ ਉਸ ਦਾ ਕੇਸ ਚਲ ਰਿਹਾ ਹੈ। ਬਾਕੀ ਪੰਜਾਂ ਵਿਚੋਂ ਇੱਕ ਨੂੰ ਪ੍ਰਿੰਸੀਪਲ ਲੈ ਲਿਆ ਗਿਆ ਹੈ ਅਤੇ ਬਾਕੀਆਂ ਨੂੰ ਸੀਨੀਅਰ ਲੈਕਚਰਾਰ ਜਾਂ ਲੈਕਚਰਾਰ ਰਖਿਆ ਗਿਆ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਿੰਸੀਪਲ ਨਿਯੁਕਤ ਕੀਤੇ ਗਏ ਹਨ ਉਨ੍ਹਾਂ ਦਾ ਦੂਜਿਆਂ ਦੀ ਕੁਆਲੀਫਿਕੇਸ਼ਨ ਤੋਂ ਕੋਈ ਫਰਕ ਸੀ ਅਤੇ ਦੂਜਿਆਂ ਨੂੰ ਪ੍ਰਿੰਸੀਪਲ ਨਿਯੁਕਤ ਨਾ ਕਰਨ ਦੇ ਕੀ ਕਾਰਨ ਸਨ ?

**ਮੰਤਰੀ** : ਉਨ੍ਹਾਂ ਦੀਆਂ ਵਿਦਿਅਕ ਯੋਗਤਾਵਾਂ ਨੂੰ ਮੁੱਖ ਰਖਿਆ ਜਾਂਦਾ ਹੈ। ਪਬਲਿਕ ਸਰਵਿਸ ਕਮਿਸ਼ਨ ਇਨ੍ਹਾਂ ਦੇ ਕੇਸ ਪ੍ਰਾਸੈਸ ਕਰਦਾ ਹੈ। ਉਨ੍ਹਾਂ ਦੇ ਪੁਰਾਣੇ ਸਕੇਲ ਵੇਖੇ ਜਾਂਦੇ ਹਨ। ਉਨ੍ਹਾਂ ਦੀ ਲੈਂਗਥ ਆਫ਼ ਸਰਵਿਸ ਵੇਖੀ ਜਾਂਦੀ ਹੈ, ਜਿਹੜੇ ਪੇ ਸਕੇਲ ਉਹ ਡਰਾਅ ਕਰ ਰਹੇ ਹੁੰਦੇ ਹਨ ਉਹ ਵੇਖੇ ਜਾਂਦੇ ਹਨ। ਸਾਰੀਆਂ ਗੱਲਾਂ ਵੇਖਣ ਤੋਂ ਬਾਅਦ ਇਕਲੀ ਗੌਰਮਿੰਟ ਇਸ ਦਾ ਫੈਸਲਾ ਨਹੀਂ ਕਰਦੀ ਬਲਕਿ ਪਬਲਿਕ ਸਰਵਿਸ ਕਮਿਸ਼ਨ ਨਾਲ ਗਲ ਬਾਤ ਕਰਨ ਤੋਂ ਬਾਅਦ ਹੀ ਫੈਸਲਾ ਕੀਤਾ ਜਾਂਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਗਲ ਸਾਫ਼ ਨਹੀਂ ਕੀਤੀ। ਕਿਸ ਆਧਾਰ ਤੇ ਇੱਕ ਨੂੰ ਪ੍ਰਿੰਸੀਪਲ ਲਿਆ ਗਿਆ ਅਤੇ ਬਾਕੀਆਂ ਨੂੰ ਨਹੀਂ ਲਿਆ ਗਿਆ। ਜੇ ਉਨ੍ਹਾਂ ਦੀ ਯੋਗਤਾ ਪੂਰੀ ਹੁੰਦੀ ਹੈ ਤਾਂ ਹੀ ਉਨ੍ਹਾਂ ਨੂੰ ਪ੍ਰਿੰਸੀਪਲ ਬਣਾਇਆ ਜਾਂਦਾ ਹੈ ਅਤੇ ਕਾਲਜ ਟੇਕ-ਓਵਰ ਕਰਨ ਤੋਂ ਪਹਿਲਾਂ ਬਣਾਇਆ ਗਿਆ ਸੀ। ਕੀ ਇਹ ਗਲ ਮਨਿਸਟਰ ਸਾਹਿਬ ਸਾਫ ਕਰਨਗੇ ?

**ਮੰਤਰੀ** : ਜਦੋਂ ਕਾਲਜ ਦੀ ਰਿਕੁਗਨੀਸ਼ਨ ਹੋ ਜਾਂਦੀ ਹੈ ਫਿਰ ਉਨ੍ਹਾਂ ਨੂੰ ਏਡ ਦਿਤੀ ਜਾਂਦੀ ਹੈ। ਜਿਸ ਵੇਲੇ ਸਰਕਾਰ ਇਨ੍ਹਾਂ ਕਾਲਜਾਂ ਨੂੰ ਟੇਕ-ਓਵਰ ਕਰਦੀ ਹੈ ਫਿਰ ਸਰਕਾਰ ਨੂੰ ਉਨ੍ਹਾਂ ਪਰੋਫੈਸਰਾਂ ਨੂੰ ਵੀ ਨੌਕਰ ਕਰਨਾ ਹੁੰਦਾ ਹੈ। ਇਸ ਲਈ ਸਾਨੂੰ ਪਬਲਿਕ ਸਰਵਿਸ ਕਮਿਸ਼ਨ ਤੋਂ ਅਪਰੂਵਲ ਲੈਣੀ ਪੈਂਦੀ

ਹੈ। ਪਬਲਿਕ ਸਰਵਿਸ ਕਮਿਸ਼ਨ ਸਾਰੀਆਂ ਕੰਡੀਸ਼ਨਾਂ ਵੇਖਣ ਤੋਂ ਬਆਦ ਹੀ ਆਪਣੀ ਰਾਇ ਦਿੰਦਾ ਹੈ। ਇਹ ਰਾਇ ਲੈਣ ਤੋਂ ਬਆਦ ਹੀ ਇੱਕ ਨੂੰ ਅਸੀਂ ਪ੍ਰਿੰਸੀਪਲ ਰੱਖ ਲਿਆ ਹੈ। ਬਾਕੀਆਂ ਨੂੰ ਸੀਨੀਅਰ ਜਾਂ ਜੂਨੀਅਰ ਲੈਕਚਰਾਰ ਲਾ ਦਿਤਾ ਹੈ। ਜਿਸ ਵੇਲੇ ਕਾਲਜ ਟੇਕ-ਓਵਰ ਕਰਨ ਲਗਦੇ ਹਾਂ ਤਾਂ ਮੈਨੇਜਮੈਂਟ ਕਈਆਂ ਪ੍ਰਿੰਸੀਪਲਾਂ ਜਾਂ ਲੈਕਚਰਾਰਾਂ ਨੂੰ ਇੱਕ ਦੋ ਦਿਨ ਪਹਿਲਾਂ ਹੀ ਗਰੇਡ ਦੇ ਦਿੰਦੀ ਹੈ ਤਾਂ ਕਿ ਉਨ੍ਹਾਂ ਨੂੰ ਸੀਨੀਆਰਟੀ ਮਿਲ ਜਾਵੇ। ਇਸ ਕਰਕੇ ਸਾਰੀਆਂ ਗੱਲਾਂ ਨੂੰ ਮੁੱਖ ਰਖ ਕੇ ਇਹ ਗਲ ਕੀਤੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਜਿਹੜੇ ਕਾਲਜ ਟੇਕ-ਓਵਰ ਕੀਤੇ ਹਨ ਇਨ੍ਹਾਂ ਦੀਆਂ ਬਿਲਡਿੰਗਾਂ ਬਿਲਕੁਲ ਇਨਕੰਪਲੀਟ ਹਨ ਖਾਸ ਕਰ ਕੇ ਜਿਹੜਾ ਪੰਜ ਨੰਬਰ ਤੇ ਕਾਲਜ ਹੈ ਮੰਡੀ ਗੋਬਿੰਦਗੜ੍ਹ ਦਾ। ਇਥੋਂ ਦੇ ਕਾਲਜ ਦੀ ਪ੍ਰਿੰਸੀਪਲ ਅੰਡਰ ਸਸਪੈਨਸ਼ਨ ਹੈ। ਇਸ ਦੇ ਕੇਸ ਦਾ ਫੈਸਲਾ ਕਦੋਂ ਤਕ ਹੋ ਜਾਵੇਗਾ ? ਜਿਹੜੇ ਕਾਲਜਾਂ ਦੀਆਂ ਬਿਲਡਿੰਗਾਂ ਅਜੇ ਤਕ ਕੰਪਲੀਟ ਨਹੀਂ ਹਨ ਅਤੇ ਉਹ ਸਾਰੀਆਂ ਸਹੂਲਤਾਂ ਸਟੂਡੈਂਟਸ ਨੂੰ ਨਹੀਂ ਦੇ ਸਕਦੇ, ਉਨ੍ਹਾਂ ਦੇ ਬਾਰੇ ਸਰਕਾਰ ਦਾ ਕੀ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਕਲੀਅਰ ਨਹੀਂ ਹੈ। ਜਿਹੜਾ ਇਨ੍ਹਾਂ ਨੇ ਸਵਾਲ ਪੁਛਿਆ ਹੈ, ਕੀ ਇਹ ਜਿਹੜੇ ਕਾਲਜ ਟੇਕ-ਓਵਰ ਕਰ ਲਏ ਗਏ ਹਨ, ਉਨ੍ਹਾਂ ਬਾਰੇ ਪੁਛਿਆ ਹੈ ?

**ਸਰਦਾਰ ਦਲੀਪ ਸਿੰਘ ਪਾਂਧੀ** : ਇਨ੍ਹਾਂ ਕਾਲਜਾਂ ਦੀਆਂ ਹੀ ਬਿਲਡਿੰਗਾ ਇਨਕੰਪਲੀਟ ਹਨ।

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਜੇ ਮੈਂਬਰ ਸਾਹਿਬ ਸੈਪਰੇਟ ਨੋਟਿਸ ਦੇ ਦੇਣ ਤਾਂ ਮੈਂ ਇਸ ਦਾ ਬੇਹਤਰ ਜਵਾਬ ਦੇ ਸਕਾਂਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਆਪ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਕਾਲਜ ਟੇਕ ਓਵਰ ਕੀਤੇ ਗਏ ਹਨ, ਇਨ੍ਹਾਂ ਨੂੰ ਟੇਕ-ਓਵਰ ਕਰਨ ਵੇਲੇ ਕਿਹੜੇ ਅਸੂਲ ਜਾਂ ਕੰਡੀਸ਼ਨਜ਼ ਨੂੰ ਸਾਹਮਣੇ ਰਖਿਆ ਗਿਆ ਅਤੇ ਕੀ ਕਰਾਈਟੇਰੀਆ ਰਖਿਆ ਗਿਆ ਹੈ ? ਜੇ ਕੋਈ ਕਾਲਜ ਐਸਾ ਹੋਵੇ ਜਿਥੇ ਲੋੜ ਵੀ ਬੇਹੱਦ ਹੋਵੇ ਅਤੇ ਮੈਨੇਜਮੈਂਟ ਵੀ ਚਾਹੁੰਦੀ ਹੋਵੇ ਕਿ ਸਰਕਾਰ ਕਾਲਜ ਨੂੰ ਟੇਕ-ਓਵਰ ਕਰ ਲਵੇ ਜਿਸ ਤਰ੍ਹਾਂ ਕਿ ਮੇਰੇ ਇਲਾਕੇ ਵਿੱਚ ਗੜ੍ਹ ਸ਼ੰਕਰ ਦਾ ਕਾਲਜ ਹੈ, ਇਹ ਪਛੜਿਆ ਹੋਇਆ ਇਲਾਕਾ ਹੈ, ਕੀ ਉਸ ਨੂੰ ਟੇਕ-ਓਵਰ ਕਰਨਗੇ ?

**ਸ੍ਰੀ ਸਪੀਕਰ** : ਇਹ ਮਸਲਾ ਤਾਂ ਪਹਿਲਾਂ ਵੀ ਕਈ ਵਾਰੀ ਆ ਚੁਕਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਸਰਕਾਰ ਨੂੰ ਕਾਲਜ ਟੇਕ-ਓਵਰ ਕਰਨ ਨਾਲ ਖੜਾ ਪੈਸਾ ਖਰਚਣਾ ਪੈਂਦਾ ਹੈ। ਕੀ ਕਾਲਜ ਦੀ ਪੜ੍ਹਾਈ ਨੂੰ ਮੁੱਖ ਰਖਦੇ ਹੋਏ, 95 ਫੀ ਸਦੀ ਖਰਚ ਦਾ ਘਾਟਾ ਦੇਣ ਵਾਸਤੇ ਸਰਕਾਰ ਤਿਆਰ ਹੈ ਤਾਂ ਕਿ ਟੇਕ-ਓਵਰ ਦਾ ਮਸਲਾ ਹੀ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਵੀ ਆਪ ਦੀ ਹਾਜ਼ਰੀ ਵਿੱਚ ਗਲ ਹੋਈ ਹੈ। ਇਸ ਲਈ 50 ਲੱਖ ਰੁਪਏ ਦੀ ਗਰਾਂਟ ਦੇਣ ਲਈ ਸਰਕਾਰ ਸੋਚ ਰਹੀ ਹੈ। ਇਨ੍ਹਾਂ ਕਾਲਜਾਂ ਵਿੱਚ ਜੋ ਫਾਈਨੈਂਸ਼ਲ ਕਰਾਈਸਿਜ਼ ਹੈ ਉਸ ਨੂੰ ਹੱਲ ਕਰਨ ਵਾਸਤੇ ਸਰਕਾਰ ਸੋਚ ਰਹੀ ਹੈ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅੱਪਗਰੇਡ ਕੀਤੇ ਸੀ, ਮੇਰੇ ਹਲਕੇ ਵਿੱਚ ਦੋ ਮਿਡਲ ਸਕੂਲ ਕਰਨੇ ਸਨ । ਇੱਕ ਪਿੰਡ ਸਾਂਗੁਣਾਂ ਦਾ ਸਕੂਲ ਹੈ, ਉਹ ਅਪੱਗਰੇਡ ਨਹੀਂ ਕੀਤਾ ਗਿਆ । ਕੀ ਉਹ ਸਕੂਲ ਅੱਪਗਰੇਡ ਕੀਤਾ ਜਾਵੇਗਾ ? ਸਾਰੇ ਐਮ. ਐਲ. ਏਜ਼. ਦੇ ਹਲਕਿਆਂ ਵਿੱਚ ਸਕੂਲ ਅੱਪਗਰੇਡ ਕੀਤੇ ਗਏ ਹਨ। ਮੇਰੇ ਹਲਕੇ ਵਿੱਚ ਕਿਉਂ ਨਹੀਂ ਕੀਤੇ ਗਏ ਕੀ ਇਸ ਦਾ ਕਾਰਨ ਮਨਿਸਟਰ ਸਾਹਿਬ ਦਸਣਗੇ ?

**ਸ੍ਰੀ ਸਪੀਕਰ** : ਇਹ ਤਾਂ ਕਾਲਜਾਂ ਦੇ ਟੇਕ-ਓਵਰ ਕਰਨ ਬਾਰੇ ਗਲ ਚਲ ਰਹੀ ਹੈ, ਸਕੂਲਾਂ ਬਾਰੇ ਨਹੀਂ ।

---

## Villages covered under the Harijan Basti Environmental Development Scheme

***338. Doctor Kewal Krishan:** Will the Minister for Welfare be pleased to state :—

(a) the total number and names of villages in Mukerian, Talwara and Dasuya Blocks, District Hoshiarpur, which were covered under the Harijan Basti Environmental Development scheme upto 31st January, 1978, together with the details of expenditure incurred or being incurred thereon ;

(b) the total number of villages in the Blocks mentioned in part (a) above upto 31st January, 1978, after their being surveyed under the said scheme, the estimates about which were prepared together with the number of such villages as have been covered under the said Scheme stating also the time by which the remaining villages are likely to be covered by the said schemes ;

(c) the details of remaining villages mentioned in part (b) above and the amount of expenditure proposed to be incurred thereon;

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਮੁਕੇਰੀਆਂ, ਤਲਵਾੜਾ ਤੇ ਦਸੂਹਾ ਦੇ ਉਹ ਬਲਾਕ ਜਿਨ੍ਹਾਂ ਨੂੰ ਹਰੀਜਨ ਬਸਤੀ ਸੁਧਾਰ ਸਕੀਮ ਅਧੀਨ ਕਵਰ ਕੀਤਾ ਗਿਆ ਹੈ ਜਾਂ ਕੀਤਾ ਜਾਣਾ ਹੈ ਦੇ ਖਰਚੇ ਦੇ ਵੇਰਵੇ 31 ਜਨਵਰੀ, 1978 ਤੱਕ ਨਾਲ ਲੱਗੇ ਅਨੁਲਗ 'ੳ' ਵਿਚ ਦਿਤੇ ਗਏ ਹਨ ।

(ਅ) ਹੁਸ਼ਿਆਰਪੁਰ ਜ਼ਿਲ੍ਹੇ ਦੇ ਮੁਕੇਰੀਆਂ, ਤਲਵਾੜਾ ਤੇ ਦਸੂਹਾ ਬਲਾਕ ਦੇ ਪਿੰਡਾਂ ਦੀ ਗਿਣਤੀ ਜਿਨ੍ਹਾਂ ਦੇ ਅਨੁਮਾਨ ਜਨ-ਸਿਹਤ ਵਿਭਾਗ ਵਲੋਂ 31 ਜਨਵਰੀ, 1978 ਤੱਕ ਪ੍ਰਾਪਤ ਹੋ ਚੁਕੇ ਹਨ ਦਾ ਵੇਰਵਾ ਨਾਲ ਨੱਥੀ ਅਨੁਲਗ "ਅ" ਵਿਚ ਦਿਤਾ ਜਾਂਦਾ ਹੈ। ਇਨ੍ਹਾਂ ਪਿੰਡਾਂ ਨੂੰ ਮਨਜ਼ੂਰੀ ਵਾਸਤੇ ਉਸ ਸਮੇਂ ਵਿਚਾਰਿਆ ਜਾਵੇਗਾ ਜਦੋਂ ਵੀ ਫੰਡਜ਼ ਉਪਲੱਬਧ ਹੋਣਗੇ। ਇਸ ਸਟੇਜ ਤੇ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਦਾ ।

(ੲ) ਹੁਸ਼ਿਆਰਪੁਰ ਜ਼ਿਲ੍ਹੇ ਦੇ ਮੁਕੇਰੀਆਂ, ਤਲਵਾੜਾ ਤੇ ਦਸੂਹਾ ਬਲਾਕਾਂ ਦੇ ਬਾਕੀ ਦੇ ਪਿੰਡਾਂ ਦਾ ਵੇਰਵਾ ਅਨੁਲਗ (ੲ) ਵਿਚ ਦਿੱਤਾ ਹੋਇਆ ਹੈ । ਇਨ੍ਹਾਂ ਪਿੰਡਾਂ ਨੂੰ ਇਸ ਸਕੀਮ ਅਧੀਨ ਲਿਆਉਣ ਲਈ

ਕਿੰਨਾ ਖਰਚਾ ਆਵੇਗਾ ਇਸ ਦਾ ਵੇਰਵਾ ਜਨ ਸਿਹਤ ਵਿਭਾਗ ਤੋਂ ਅਨੁਮਾਨ ਪ੍ਰਾਪਤ ਹੋਣ ਉਪਰੰਤ ਅਤੇ ਸਰਵੇ ਕਰਨ ਤੋਂ ਬਾਅਦ ਹੀ ਦੱਸਿਆ ਜਾਵੇਗਾ।

## ANNEXURE 'A'

**List of villages covered under Harijan Basti Sudhar Scheme upto 31st January, 1978 in respect of Mukerian, Talwara and Dasuya Block**

| Serial No. | Year | Name of the village | Amount sanctioned | Expenditure |
|---|---|---|---|---|
| | | **MUKERIAN BLOCK** | | |
| | | | Rs | Rs |
| 1. | 1973-74 | .. Mehtabpur | 11,953 | 9,866 |
| 2. | 1973-74 | .. Duggan | 22,000 | 27,363 |
| 3. | 1976-77 | .. Mushabpur | 40,800 | 16,492 |
| 4. | 1976-77 | .. Khichian | 22,000 | 12,614 |
| 5. | 1976-77 | .. Bhamnal | 49,525 | 10,899 |
| 6. | 1976-77 | .. Bariuwal | 42,069 | 38,302 |
| | | **TALWARA BLOCK** | | |
| 1. | 1973-74 | .. Hajipur | 15,890 | 12,403 |
| 2. | 1975-76 | .. Bariana | 48,962 | 42,544 |
| 3. | 1976-77 | .. Dohar | 37,000 | 37,000 |
| | | **DASUYA BLOCK** | | |
| 1. | 1972-73 | .. Jhinger Khurd | 33,018 | 33,515 |
| 2. | 1973-74 | .. Halar | 20,440 | 12,103 |
| 3. | 1973-74 | .. Kuloya | 49,962 | 39,111 |
| 4. | 1974-75 | .. Bhikhowal | 9,964 | 11,003 |
| 5. | 1974-75 | .. Sohian | 25,746 | 8,195 |
| 6. | 1975-76 | .. Khuda | 44,112 | 59,712 |
| 7. | 1976-77 | .. Ballagan | 44,758 | 43,133 |
| 8. | 1977-78 | .. Badla | 99,900 | .. |

[ਭਲਾਈ ਮੰਤਰੀ]

## ANNEXURE 'B'

**List of villages in respect of Mukerian, Talwara, and Dasuya Blocks which have been surveyed and expenditure received from Public Health Department**

| Serial No. | Name of village | Proposed Expenditure |
|---|---|---|
| | MUKERIAN BLOCK | Rs |
| 1. | Bhagowal | 20,000 |
| 2. | Badial .. | 52,200 |
| 3. | Gujar Katrala .. | 76,000 |
| | TALWARA BLOCK | |
| 1. | Datarpur .. | 1,31,100 |
| | DASUYA BLOCK | |
| 1. | Sughal .. | 30,989 |
| 2. | Khural Khurd .. | 43,826 |
| 3. | Mehar Bhatoli .. | 51,225 |
| 4. | Dehlon .. | 1,313 |
| 5. | Bhagora .. | 91,200 |
| 6. | Rajpur .. | 61,600 |
| 7. | Makha .. | 1,00,403 |
| 8. | Sahaura Kandi .. | 20,300 |
| 9. | Duta .. | 19,400 |
| 10. | Barehha .. | 86,000 |

## ANNEXURE 'C

List of villages not covered under the Harijan Basti Sudhar Scheme of Dassuya Block.

| *Serial No.* | *Name of village* | *Serial No.* | *Name of village* |
|---|---|---|---|
| 1. | Alampur | 8 | Sud |
| 2. | Mannuwal | 9 | Barrowal |
| 3. | Aghlaur | 10 | Nandewal |
| 4. | Adhochak | 11 | Bhogia |
| 5. | Jagal | 12 | Badhu Barket |
| 6. | Aima Mangat | 13 | Budhaya |
| 7. | Begpur | 14 | Kalewal |

| Serial No. | Name of village | Serial No. | Name of village |
|---|---|---|---|
| 15. | Khepur | 46. | Dadial |
| 16. | Naichak | 47. | Dalowal |
| 17. | Saidowal | 48. | Dhadar |
| 18. | Chhawarian | 49. | Jalal Chak |
| 19. | Kathana | 50. | Jeo Chak |
| 20. | Bhuchian | 51. | Katowal |
| 21. | Dholia | 52. | Dugri |
| 22. | Bissochak | 53. | Nihalpur |
| 23. | Bodal | 54. | Kotli Khera |
| 24. | Bassoa | 55. | Devi Dass |
| 25. | Balhada | 56. | Dulmiwal |
| 26. | Jhiglapind | 57. | Ratre |
| 27. | Bangalipur | 58. | Kolian |
| 28. | Bahbowal | 59. | Fathegarh |
| 29. | Kalian | 60. | Chak Q[illegible]am |
| 30. | Baja Chak | 61. | Gangian |
| 31. | Rajpur | 62. | Bajwa |
| 32. | Chhangla | 63. | Ghogra |
| 33. | Chak Mehra | 64. | Gorsian |
| 34. | Chak Bamoon | 65. | Gambowal |
| 35. | Chanaulta | 66. | Gaunspur |
| 36. | Kang | 67. | Gug Sultan |
| 37. | Kathana | 68. | Mian Ka Pind |
| 38. | Chak Phala | 69. | Gagjallo |
| 39. | Salohran | 70. | Ghazi Bhatoli |
| 40. | Ambowara | 71. | Sundia |
| 41. | Tandial | 72. | Hardo Neknama |
| 42. | Chhangial | 73. | Bannandpur |
| 43. | Sanghwal | 74. | Himatpur |
| 44. | Chhawarian | 75. | Hardothala |
| 45. | Taqipur | 76. | Hamza |
| 44. | Mundian | 77. | Jandaur |
| 45. | Dugal Dawakhsri | 78. | Jalota |

[ਭਲਾਈ ਮੰਤਰੀ]

| Serial No. | Name of village | Serial No. | Name of village |
|---|---|---|---|
| 79. | Chandi Dass | 112. | Teli Chak |
| 80. | Jhinger Kalan | 113. | Mangat |
| 81. | Jand | 114. | Ludhiani |
| 82. | Khun Khun Kalan | 115. | Morian |
| 83. | Kumpur | 116. | Ranghowal |
| 84. | Khun Khun Khurd | 117. | Makowal |
| 85. | Kala Jhinger | 118. | Mehdipur |
| 86. | Khun Khun Shariqi | 119. | Mehar Bhatoli |
| 87. | Bhander | 120. | Mir Pur |
| 88. | Gurjeli | 121. | Hira Pur |
| 89. | Kolar | 122. | Kotli |
| 90. | Kallowal | 123. | Bija Bhatoli |
| 91. | Banial | 126. | Kalewal |
| 92. | Kherabad | 127. | Makhowal Narain Garh |
| 93. | Asrif Pur | 128. | Nangal Bihalan |
| 94. | Kotli Khurd | 129. | Ransonta |
| 95. | Ghian | 130. | Neknama Sanso |
| 96. | Fatehullapur | 131. | Basas |
| 97. | Kaulpur | 132. | Nangal |
| 98. | Kakoya | 133. | Raju Dawa Khari |
| 99. | Bhatoli | 134. | Tur |
| 100 | Kalyan Pur | 135. | Odhra |
| 101. | Nangal | 136. | Passi Bet |
| 102. | Khokhar Dwkhari | 137. | Kotli |
| 103. | Kaira | 138. | Phulesra |
| 104. | Kewan | 139. | Gallowal |
| 105. | Bhaini Mirza Khan | 140. | Chhawrian |
| 106. | Miani Mewan | 141. | Bhoja |
| 107. | Langarpur | 142. | Diampur |
| 108. | Lamin | 143. | Pawen |
| 109. | Lalewal | 144. | Panwan |
| 110. | Mand | 145. | Pandori Arian |
| 111. | Sajan | 146. | Chak Akam |

| Serial No. | Name of Village | Serial No. | Name of Village |
|---|---|---|---|
| 147. | Khokhar | 181. | Manak |
| 148 | Pandori | 182. | Bhatti ka Pind |
| 149. | Jamal Pur Kalan | 183. | Sehrak |
| 150. | Pind Sahibka | 184. | Tilluwal |
| 151. | Langah | 185. | Jakhowal |
| 152. | Ali Pur | 186. | Thakhar |
| 153. | Rachhpalwan | 187. | Teo Makhuwal |
| 154. | Nagre | 188. | Sadopunj |
| 155. | Randhawa | 189. | Tarkiana |
| 156. | Missa | 190. | Tihara |
| 157. | Ranwan | 191. | Rai Chak |
| 158. | Ralhan | 192. | Biru Chak |
| 159 | Rajpur | 193. | Uchi Bassi |
| 160. | Aki Tunda | 194. | Usman Shahid |
| 161. | Chak Suleman | 195. | Umar Pur |
| 162. | Mohala | 196. | Alih |
| 163. | Ram Pur Haler | 197. | Sihan |
| 164. | Sadarpur | 198. | Jamal Pur Wala |
| 165. | Safdarpur | | BLOCK TALWARA |
| 166. | Sagran | 1. | Amroh |
| 167. | Sadhu Ka Pind | 2. | Basantpur |
| 168. | Sansar Pur | 3. | Mangu Majre |
| 169. | Kalowal | 4. | Asifpur |
| 170. | Sahora Talke Khandi | 5. | Badhalian |
| 171. | Sahora Dadial Mawa | 6. | Sekha Mata |
| 172. | Ban Budhatheh | 7. | Beh Dulo |
| 173. | Jhakhrawal Bhaoch | 8. | Nathuwal |
| 174. | Tughal Shah | 9. | Beh Chuhar |
| 175. | Shah Pur | 10. | Beh Atta |
| 176. | Keharwali | 11. | Beh Khushala |
| 177. | Sanchak | 12. | Beh Lakhan |
| 178. | Sehge | 13. | Beh Kito |
| 179. | Ganga Chak | 14. | Beh Ranga |
| 180. | Sarih Pur | 15. | Bhati Shakarpur |

[ਭਲਾਈ ਮੰਤਰੀ]

| Serial No. | Name of Village | Serial No. | Name of Village |
|---|---|---|---|
| 16. | Bari | 49. | Fatehpur |
| 17. | Batwara | 50. | Shri Pandian |
| 18. | Alera | 51. | Gera |
| 19. | Beh Jogan | 52. | Chakrial |
| 20. | Sathwan | 53. | Ledhiari |
| 21. | Neh Nangal | 54. | Hir Beh |
| 22. | Bering | 55. | Hindwal |
| 23. | Bhambotar | 56. | Lalota |
| 24. | Bhamnaur | 57. | Ulaha |
| 25. | Bhatoli | 58. | Jugial |
| 26. | Biringli | 59. | Bartha |
| 27. | Neh Mawa | 60. | Gagar |
| 28. | Bhera | 61. | Jharera |
| 29. | Beh Daria | 62. | Khangwal |
| 30. | Beh Bidia | 63. | Kotli |
| 31. | Beh Fato | 64. | Laloti |
| 32 | Bhol Badmanian | 65. | Tung |
| 33. | Chamuhi | 66. | Kartoli |
| 34. | Sukhchanpur | 67. | Sikri |
| 35. | Kahar pur | 68. | Namoli |
| 36. | Chaheran | 69. | Gwaljak |
| 37. | Adampur | 70. | Bhatoli |
| 38. | Mahotian | 71. | Nangal Khanoran |
| 39. | Chak Mirpur | 72. | Norangpur |
| 40. | Rauli | 73. | Pehari |
| 41. | Banbindra Ban | 74. | Labar |
| 42. | Depur | 75. | Niku Chak |
| 43. | Dhade Katwal | 76. | Plahar |
| 44. | Ajmer | 77. | Bholo Kalota |
| 45. | Dhar | 78. | Palli |
| 46. | Bankaranpur | 79. | Passi Karora |
| 47. | Dharampur | 80. | Badala |
| 48. | Ram Nagal | 81. | Narnaul |

Serial No. Name of Village

82. Kando Karora
83. Gwaljakha Jasso
84. Pathar
85. Tohlu
86. Dhulal
87. Gugral
88. Rajwal
89. Repur
90. Kathigar
91. Sandhwal
92. Siprian
93. Sawar
94. Prelian
95. Talwara

BLOCK MUKERIAN

1. Abdulapur
2. Barota
3. Arthewal
4. Lidhar
5. Allobhati
6. Nathuwal
7. Budhawal
8. Bariah
9. Nasota
10. Barnala
11. Bhagran
12. Singhpur
13. Sundarpur
14. Bhangala
15. Ranga
16. Bhatian Jattan
17. Bigowal
18. Kasrawan
19. Budhabar

Serial No. Name of Village

20. Pandori Mussa
21. Badhupur
22. Bariana
23. Badhan
24. Dewal
25. Jiwanwal
26. Beg Pur Kamluh
27. Zahidpur
28. Bambowal
29. Ittian
30. Behdal Manj
31. Bishanpur
32. Chak labax
33. Chak Sarwani
34. Balo Chohan
35. Chakwal
36. Chak Kalan
37. Sher Chak
38. Chanaur
39. Chham Nand Singh
40. Chananghamel
41. Chhangla
42. Samrawan
43. Dhola Khera
44. Daghan
45. Dhamian
46. Mohari Chak
47. Dugri
48. Kajla
49. Saroa
50. Dhanoa
51. Dalowal
52. Bahliwal
53. Dhal

[ਭਲਾਈ ਮੰਤਰੀ]

| Serial No. | Name of Village | Serial No. | Name of Village |
|---|---|---|---|
| 54. | Dhirowal | 87. | Latifpur |
| 55. | Barota or Puro Nangal | 88. | Khizepur |
| 56. | Fatehpur | 89. | Kolian |
| 57. | Puro Chak | 90. | Kolian |
| 58. | Ferozepur | 91. | Haler Daipat |
| 59. | Batala | 92. | Haler Janardhan |
| 60. | Mahmud Pur | 93. | Kotli Khas |
| 61. | Fattuwal | 94. | Bhatian Raipuran |
| 62. | Kala Mani | 95. | Kalabagh |
| 63. | Tikhowal | 96. | Ghillian |
| 64. | Ghasitpur | 97. | Kharak Balhra |
| 65. | Piru Chak | 98. | Lole |
| 66. | Dhido Katrala | 99. | Tagar Khurd |
| 67. | Gurdaspur | 100. | Did |
| 68. | Harchand | 101. | Ladh Pur |
| 69. | Golra | 102. | Chak Bhayan |
| 70. | Kals | 103. | Latil Pur |
| 71. | Gahirian | 104. | Pandori Baghel Singh |
| 72. | Hardo Khundpur | 105. | Mehandipur |
| 73. | Hayatpur | 106. | Bagrohi |
| 74. | Harse Mansar | 107. | Mehtabpur |
| 75. | Jandwal | 108. | Manipur |
| 76. | Jahanpur | 109. | Muradpur |
| 77. | Jalala | 110. | Mohiuldinpur Dalel |
| 78. | Jhang | 111. | Musahibpur |
| 79. | Jamalpur | 112. | Mahad Pur |
| 80. | Jharerian | 113. | Mansur Pur |
| 81. | Kalowal | 114. | Mahiuldin Pur Goli |
| 82. | Jhiring | 115. | Nahar Pur |
| 83. | Kaluchang | 116. | Malkowal |
| 84. | Kaulpur Kalan | 117. | Patiala |
| 85. | Kaulpur Khurd | 118. | Mehatpur |
| 86. | Khanpur | 119. | Muradpur Jattan |

| Serial No. | Name of Village |
|---|---|
| 120. | Mujowal |
| 121. | Mauli |
| 122. | Man |
| 123. | Ghanian Kalan |
| 124. | Noshehra Simli |
| 125. | Saido |
| 126. | Noshehra |
| 127. | Chhant |
| 128. | Chhant |
| 129. | Nangal (Awana) |
| 130. | Plaki |
| 131. | Panjdhera Kalan |
| 132. | Panjdhera Ghazi |
| 133. | Potli |
| 134. | Chima |
| 135. | Purika |
| 136. | Pandori |
| 137. | Mir Pur |
| 138. | Panj Dhera Rai |
| 139. | Papin |
| 140. | Boo Pur |
| 141. | Amir Pur |
| 142. | Reli |
| 143. | Saidullapur Kalota |
| 144. | Kalijpur Kotla |
| 145. | Hoshiarpur Kalota |
| 146. | Salehrian Kalan |
| 147. | Chhanirai |
| 148. | Idekhan |
| 149. | Sari ana |
| 150. | Bela Sariana |
| 151. | Sherpur |

| Serial No. | Name of Village |
|---|---|
| 152. | Singhowal |
| 153. | Sanyal |
| 154. | Motla |
| 155. | Sibbochak |
| 156. | Khush Nagar |
| 157. | Sabhali |
| 158. | Ghullowal |
| 159. | Saroa |
| 160. | Bachhowali |
| 161. | Sehrakwal |
| 162. | Singho Katrala |
| 163. | Sadharian |
| 164. | Dhesian |
| 165. | Sahota |
| 166. | Raj Pur |
| 167. | Salehrian Khurd |
| 168. | Salhowal |
| 169. | Simli |
| 170. | Tagar Kalan |
| 171. | Talwandi Khurd |
| 172. | Tanda Ram Sahai |
| 173. | Tarangalian |
| 174. | Rara Pur |
| 175. | Tanda Churia |
| 176. | Tour |
| 177. | Tallowal |
| 178. | Talwandi Kalan |
| 179. | Pawar |
| 180. | Ukam |
| 181. | Waziran |
| 182. | Gode |
| 183. | Monula |
| 184. | Zahidpur |

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਜਵਾਬ ਦਿੱਤਾ ਹੈ ਕਿ 17 ਪਿੰਡਾਂ ਵਿਚ ਕੰਮ ਹੋਇਆ ਹੈ ਔਰ 14 ਪਿੰਡਾਂ ਦਾ ਐਸਟੀਮੇਟ ਬਣਿਆ ਹੋਇਆ ਹੈ। 477 ਪਿੰਡ ਅਜੇ ਬਾਕੀ ਰਹਿੰਦੇ ਹਨ ਜਿੱਥੇ ਕਿ ਹਰੀਜਨ ਬਸਤੀ ਸੁਧਾਰ ਸਕੀਮ ਹੇਠ ਕੰਮ ਹੋਣਾ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਪੰਜਾਂ ਸਾਲਾਂ ਵਿਚ ਇਨ੍ਹਾਂ ਪਿੰਡਾਂ ਵਿਚ ਸੁਧਾਰ ਦਾ ਕੰਮ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਬੜੀ ਅੱਛੀ ਗੱਲ ਕੀਤੀ ਹੈ। ਪਰ ਮੈਨੂੰ ਇਸ ਗਲ ਦਾ ਅਫਸੋਸ ਵੀ ਮਹਿਸੂਸ ਹੋਇਆ ਹੈ ਕਿ ਜਿਸ ਵੇਲੇ ਇਨ੍ਹਾਂ ਦੀ ਸਰਕਾਰ ਸੀ ਤਾਂ ਉਸ ਸਰਕਾਰ ਨੇ ਛੇ ਸਾਲ ਮਾਣ ਨਾਲ ਰਾਜ ਕੀਤਾ ਹੈ, ਇਹ ਉਸ ਵੇਲੇ ਸਪੀਕਰ ਸਨ। ਉਸ ਵੇਲੇ ਅਗਰ ਇਹ ਆਪਣੇ ਹਲਕੇ ਦੇ ਪਿੰਡਾਂ ਦਾ ਕੰਮ ਨਹੀਂ ਕਰਵਾ ਸਕੇ ਤਾਂ ਇਸ ਸਰਕਾਰ ਨੂੰ ਇਨ੍ਹਾਂ ਨੇ ਖਜ਼ਾਨਾ ਵੀ ਖਾਲੀ ਕਰ ਕੇ ਦਿੱਤਾ ਹੈ, ਫਿਰ ਕਿਸ ਤਰ੍ਹਾਂ ਇਤਨੀ ਜਲਦੀ ਇਹ ਸਰਕਾਰ ਕੰਮ ਕਰ ਸਕਦੀ ਹੈ ? (ਥੰਪਿੰਗ)

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ। ਮੈਂ ਤਾਂ ਇਹ ਸਵਾਲ ਕੀਤਾ ਸੀ ਕਿ ਆਇਆ ਆਉਣ ਵਾਲੇ ਚਾਰ ਸਾਲਾਂ ਵਿਚ ਜਾਂ ਇਨ੍ਹਾਂ ਦੀ ਟੈਨਿਉਰ ਵਿਚ ਇਹ ਰਹਿੰਦੇ ਪਿੰਡ ਬਸਤੀ ਸੁਧਾਰ ਸਕੀਮ ਹੇਠ ਕਵਰ ਹੋ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਤਾਂ ਚਾਹੁੰਦੇ ਹਾਂ ਕਿ ਸਾਰੇ ਪੰਜਾਬ ਦੇ ਪਿੰਡਾਂ ਨੂੰ ਹਰੀਜਨ ਬਸਤੀ ਸੁਧਾਰ ਹੇਠ ਚੰਗਾ ਬਣਾ ਦੇਈਏ ਪਰ ਫੰਡਜ਼ ਨੂੰ ਮੁੱਖ ਰਖਣਾ ਪੈਂਦਾ ਹੈ। ਅਸੀਂ ਚਾਹੁੰਦੇ ਹਾਂ ਕਿ ਪਿੰਡ ਸਾਫ਼ ਸੁਥਰੇ ਹੋਣੇ ਚਾਹੀਦੇ ਹਨ। ਅਸੀਂ ਫੰਡਜ਼ ਨੂੰ ਮੁੱਖ ਰਖਦੇ ਹੋਏ ਤੇਜ਼ੀ ਨਾਲ ਹਰੀਜਨ ਬਸਤੀ ਸੁਧਾਰ ਸਕੀਮ ਲਾਗੂ ਕਰਾਂਗੇ।

**ਸਰਦਾਰ ਚਰਨਜੀਤ ਸਿੰਘ :** ਸਪੀਕਰ ਸਾਹਿਬ, ਹਰੀਜਨ ਸੁਧਾਰ ਸਕੀਮ ਦੇ ਤਹਿਤ ਜਿਹੜੇ ਹਰੀਜਨਾਂ ਨੂੰ ਮਕਾਨ ਬਣਾ ਕੇ ਦੇਣੇ ਹਨ ਉਨ੍ਹਾਂ ਦੇ ਵਾਸਤੇ ਹਰੀਜਨਾਂ ਪਾਸ ਜ਼ਮੀਨ ਨਹੀਂ ਹੈ...... (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਹਰੀਜਨਾਂ ਨੂੰ ਜ਼ਮੀਨ ਦੇਣ ਦਾ ਨਹੀਂ ਬਸਤੀ ਸੁਧਾਰ ਦਾ ਸਵਾਲ ਹੈ।

**ਸਰਦਾਰ ਚਰਨਜੀਤ ਸਿੰਘ :** ਠੀਕ ਹੈ ਜੀ। ਪਰ ਮੇਰਾ ਸਵਾਲ ਇਹ ਹੈ ਕਿ ਹਰੀਜਨਾਂ ਪਾਸ ਜ਼ਮੀਨ ਨਹੀਂ ਹੁੰਦੀ, ਹਰੀਜਨਾਂ ਨੂੰ ਦੇਣ ਵਾਸਤੇ ਕਈਆਂ ਪੰਚਾਇਤਾਂ ਕੋਲ ਵੀ ਜ਼ਮੀਨ ਨਹੀਂ ਹੁੰਦੀ, ਔਰ ਕਈਆਂ ਪੰਚਾਇਤਾਂ ਪਾਸ ਜ਼ਮੀਨ ਹੋਵੇ ਤਾਂ ਵੀ ਉਹ ਹਰੀਜਨਾਂ ਨੂੰ ਦੇਣ ਲਈ ਤਿਆਰ ਨਹੀਂ ਹੁੰਦੀਆਂ। ਮੈਂ ਵਜ਼ੀਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਆਪ ਜ਼ਮੀਨ ਲੈ ਕੇ ਬਸਤੀਆਂ ਬਣਾ ਕੇ ਉਨ੍ਹਾਂ ਲੋਕਾਂ ਨੂੰ ਦੇਣ ਲਈ ਤਿਆਰ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਾਸਤੇ ਸੈਪੇਰੇਟ ਨੋਟਿਸ ਚਾਹੀਦਾ ਹੈ ਜੀ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਹਰੀਜਨ ਬਸਤੀ ਸੁਧਾਰ ਸਕੀਮ ਚਲਾਈ ਗਈ ਹੈ। ਅਸੀਂ ਬਠਿੰਡੇ ਵਿਚ ਇਕ ਬਸਤੀ ਨੂੰ ਚੈਕ ਕੀਤਾ ਹੈ। ਉਥੇ ਇਕ ਲੱਖ ਰੁਪਿਆ ਪਿਛਲੀ ਸਰਕਾਰ ਨੇ ਮਨਜ਼ੂਰ ਕੀਤਾ ਸੀ। ਉਹ ਪਰਸਰਾਮ ਵਾਲੀ ਬਸਤੀ ਵੱਜਦੀ ਹੈ। ਉਥੇ ਹਰੀਜਨਾਂ ਦੇ ਮੁਹੱਲੇ ਇਕ ਇੱਟ ਵੀ ਨਹੀਂ ਲੱਗੀ ਔਰ ਸਵਰਨ ਜਾਤੀਆਂ ਦੇ ਪਾਸੇ ਸਾਰਾ ਕੰਮ ਹੋਇਆ ਹੈ। ਕੀ ਮਨਿਸਟਰ ਸਾਹਿਬਾ ਇਸ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਕਮੇਟੀਆਂ ਬਣਾਈਆਂ ਹੋਈਆਂ ਹਨ । ਉਹ ਇਸ ਵਾਸਤੇ ਹੀ ਬਣਾਈਆਂ ਹੋਈਆਂ ਹਨ ਕਿ ਪਿਛਲੀ ਸਰਕਾਰ ਦੇ ਕੰਮ ਚੈਕ ਕੀਤੇ ਜਾਣ। ਜਿੱਥੇ ਗਲਤ ਕੰਮ ਹੋਇਆ ਹੋਵੇਗਾ, ਕਾਰਵਾਈ ਕੀਤੀ ਜਾਵੇਗੀ ਔਰ ਜੋ ਦੋਸ਼ੀ ਹੋਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ।

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਪੰਜਾਂ ਸਾਲਾਂ ਵਿਚ ਕਿਤਨੇ ਪਿੰਡਾਂ ਦਾ ਸੁਧਾਰ ਬਸਤੀ ਸੁਧਾਰ ਸਕੀਮ ਹੇਠ ਕੀਤਾ ਗਿਆ ਹੈ ?

**ਮੰਤਰੀ :** 880 ਪਿੰਡ ਹਰੀਜਨ ਬਸਤੀ ਸੁਧਾਰ ਸਕੀਮ ਹੇਠ ਲਏ ਗਏ ਸਨ। 611 ਪਿੰਡਾਂ ਵਿਚ ਕੰਮ ਕੰਪਲੀਟ ਹੋ ਚੁਕਿਆ ਹੈ ਔਰ ਬਾਕੀਆਂ ਦਾ ਕੰਮ ਚਲ ਰਿਹਾ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਪੀਕਰ ਸਾਹਿਬ, ਬਸਤੀ ਸੁਧਾਰ ਦਾ ਰੁਪਿਆ ਸੋਸ਼ਲ ਵੈਲਫੇਅਰ ਮਹਿਕਮੇਂ ਦਾ ਹੁੰਦਾ ਹੈ ਔਰ ਪਬਲਿਕ ਹੈਲਥ ਵਾਲੇ ਕੰਮ ਕਰਵਾ ਰਹੇ ਹਨ। ਕੀ ਮਨਿਸਟਰ ਸਾਹਿਬਾ ਨੇ ਇਹ ਗੱਲ ਦੀ ਇਨਕੁਆਇਰੀ ਕੀਤੀ ਹੈ ਕਿ ਕਿਤਨਾ ਕੁ ਸਮਾਂ ਹੋਰ ਲਗੇਗਾ, ਕੀ ਕਦੇ ਇਹ ਐਸ-ਟੀਮੇਟ ਲਗਾਇਆ ਹੈ ਕਿ ਕਿਤਨੇ ਸਮੇਂ ਤਕ ਇਹ ਕੰਮ ਕੰਪਲੀਟ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਪੀਕਰ ਸਾਹਿਬ, ਮੈਂ ਤਾਂ ਪੁਛਿਆ ਹੈ ਕਿ ਕਿਤਨਾ ਸਮਾਂ ਹੋਰ ਲੱਗੇਗਾ ?

**ਇੱਕ ਆਵਾਜ਼:** ਪੈਸਾ ਚਾਹੀਦਾ ਹੈ ।

**ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਪੈਸਾ ਚਾਹੀਦਾ ਹੈ ਔਰ ਟਾਈਮ ਚਾਹੀਦਾ ਹੈ। ਤੁਹਾਡੀ ਆਪਣੀ ਸਰਕਾਰ ਵਿਚ ਬੜੇ ਤਕੜੇ ਠੇਕੇਦਾਰ ਹੁੰਦੇ ਸਨ। ਵੈਸੇ ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦੀ । (ਵਿਘਨ) ਬਾਕੀ ਸਪੀਕਰ ਸਾਹਿਬ, ਛੇ ਸਾਲ ਇਨ੍ਹਾਂ ਨੇ ਰਾਜ ਕੀਤਾ ਹੈ ਔਰ ਉਸ ਵੇਲੇ ਦੇ ਸਪੀਕਰ ਸਾਹਿਬ ਦਾ ਇਹ ਸਵਾਲ ਸੀ। ਉਸ ਵੇਲੇ ਸਾਡੇ ਨਾਲ ਕਾਫੀ ਧੱਕਾ ਕਰਦੇ ਰਹੇ ਹਨ ਔਰ ਹੁਣ ਵੀ ਇਹ ਸਾਡੇ ਨਾਲ ਧੱਕਾ ਕਰਨਾ ਚਾਹੁੰਦੇ ਹਨ। ਪਰ ਸਪੀਕਰ ਸਾਹਿਬ, ਸਾਡੀ ਸਰਕਾਰ ਕਿਸੇ ਨਾਲ ਧੱਕਾ ਨਹੀਂ ਕਰਨਾ ਚਾਹੁੰਦੀ ।

**ਸ੍ਰੀ ਹੰਸ ਰਾਜ ਸ਼ਰਮਾ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਹਾਊਸ ਦਾ ਇਕ ਮਨਿਸਟਰ ਅਗਰ ਲਗਾਤਾਰ ਈਵੇਸਿਵ ਰਿਪਲਾਈ ਦਈ ਜਾਵੇ, ਹਰ ਸਵਾਲ ਦੇ ਜਵਾਬ ਵਿਚ ਉਹ ਹੀ ਇਕ ਗੱਲ ਕਹੀ ਜਾਵੇ, ਜੇਕਰ ਹਾਊਸ ਨੂੰ ਕੋਈ ਇਨਫਰਮੇਸ਼ਨ ਨਾ ਦੇਵੇ ਤਾਂ ਮੈਂ ਦਰਖਾਸਤ ਕਰਾਂਗਾ ਕਿ ਤੁਸੀਂ ਉਸ ਨੂੰ ਇਸ ਤਰ੍ਹਾਂ ਕਰਨ ਤੋਂ ਰੋਕ ਸਕਦੇ ਹੋ।

**Mr. Speaker :** This is no supplementary. ਸਵਾਲ ਦਾ ਜਵਾਬ ਤਾਂ ਦਿੱਤਾ ਹੈ। ਇਹ ਗੱਲ ਤਾਂ ਮੇਰਾ ਖਿਆਲ ਹੈ ਉਹ ਵੀ ਨਹੀ ਕਹਿ ਸਕਦੇ ਕਿ ਬਾਕਾਇਦਾ ਤੌਰ ਤੇ ਕਿਤਨਾਂ ਟਾਈਮ ਇਸ ਸਕੀਮ ਵਾਸਤੇ ਹੋਰ ਲੱਗੇਗਾ। That is why she is asking for time.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰਾ ਹਲਕਾ ਪਛੜਿਆ ਹੋਇਆ ਔਰ ਗਰੀਬ ਹਲਕਾ ਹੈ । ਉਥੇ ਕੋਈ ਕੰਮ ਨਹੀਂ ਹੋਇਆ । ਇਸ ਬਾਰੇ ਵੀ ਸ਼ਾਇਦ ਮਨਿਸਟਰ ਸਾਹਿਬ ਕਹਿ ਦੇਣਗੇ ਕਿ ਤੁਸੀਂ ਵੀ ਪਹਿਲੀ ਸਰਕਾਰ ਤੋਂ ਕਰਵਾ ਲੈਂਦੇ (ਹਾਸਾ) ਹਕੀਕਤ ਇਹ ਹੈ ਕਿ ਮੇਰੇ ਹਲਕੇ ਵਿਚ ਕੋਈ ਵੀ ਕੰਮ ਕਾਂਗਰਸੀਆਂ ਨੇ ਇਸ ਸਕੀਮ ਹੇਠ ਨਹੀਂ ਕੀਤਾ । ਦੋ ਪਿੰਡਾਂ ਦਾ ਸ਼ੁਰੂ ਕੀਤਾ ਸੀ ਪਰ ਉਹ ਵੀ ਵਿਚੇ ਹੀ ਰਹਿ ਗਿਆ ਹੈ .........

**ਸ੍ਰੀ ਸਪੀਕਰ** : ਤੁਸੀਂ ਵੀ, ਕਨੇਡੀਅਨ ਸਾਹਿਬ, ਸਾਡੇ ਵਰਗੇ ਹੀ ਹੋ । ਤੁਹਾਡਾ ਹਲਕਾ ਵੀ ਸਾਡੇ ਵਰਗਾ ਹੀ ਹੈ। ਸਾਡੇ ਹਲਕੇ ਦਾ ਵੀ ਨਾਉਂ ਨਾਲ ਦੀ ਨਾਲ ਲੈ ਦਿਆ ਕਰੋ। (ਹਾਸਾ) ਤੁਸੀਂ ਬੈਠੋ ਹੁਣ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਪਿਛਲੇ ਸਾਲ ਲਿਸਟ ਮੰਗੀ ਗਈ ਸੀ ਪਰ ਪਿਛਲੇ ਸਾਲ ਅਸੀਂ ਖਾਲੀ ਹੱਥ ਰਹਿ ਗਏ ਹਾਂ। ਕੀ ਵਜ਼ੀਰ ਸਾਹਿਬਾ ਇਸ ਸਾਲ ਮੇਰੇ ਹਲਕੇ ਦਾ ਧਿਆਨ ਰੱਖਣਗੇ ?

**ਮੰਤਰੀ** : ਜ਼ਰੂਰ ਧਿਆਨ ਰੱਖਿਆ ਜਾਵੇਗਾ ਜੀ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਬਸਤੀ ਸੁਧਾਰ ਸਕੀਮ ਤਹਿਤ ਫਗਵਾੜੇ ਕਸਬੇ ਦੇ ਅੰਦਰ ਛੇ ਲੱਖ ਰੁਪਿਆ ਦਿੱਤਾ ਗਿਆ ਔਰ 14 ਲੱਖ ਰੁਪਏ ਦੀ ਸਕੀਮ ਹੈ। ਜਿਹੜਾ ਮਿਉਂਨਿਸਪਲ ਕਮੇਟੀ ਦਾ ਛੱਪੜ ਹੈ ਉਸ ਨੂੰ ਪੂਰਨਾ ਹੈ। ਮੈਂ ਵਜ਼ੀਰ ਸਾਹਿਬਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਹਰੀਜਨਾਂ ਦੀ ਭਲਾਈ ਵਾਸਤੇ ਹੈ ਉਥੇ ਕਿਉਂ ਖਰਚ ਕੀਤਾ ਗਿਆ ਹੈ, ਆਇਆ ਇਹ ਇਸ ਗੱਲ ਦੀ ਇਨ-ਕੁਆਇਰੀ ਕਰਾਉਣਗੇ ?

**ਮੰਤਰੀ** : ਇਸ ਦੇ ਵਾਸਤੇ ਸੈਪੇਰੇਟ ਨੋਟਿਸ ਚਾਹੀਦਾ ਹੈ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਇਸ ਬਸਤੀ ਸੁਧਾਰ ਸਕੀਮ ਥੱਲੇ ਜਿਥੇ ਵੀ ਸਕੀਮਾਂ ਬਣਾਈਆਂ ਜਾਂਦੀਆਂ ਹਨ, ਉਥੇ ਇਹ ਵੇਖਿਆ ਗਿਆ ਹੈ ਕਿ ਪਾਣੀ ਦਾ ਨਿਕਾਸ ਠੀਕ ਢੰਗ ਨਾਲ ਨਹੀਂ ਹੋ ਰਿਹਾ। ਪਾਣੀ ਦਾ ਨਿਕਾਸ ਛੱਪੜ ਵਗੈਰਾ ਨੂੰ ਜਾਣਾ ਹੁੰਦਾ ਹੈ ਪਰ ਉਹ ਤਾਂ ਉਲਟਾ ਹਰੀਜਨਾਂ ਦੇ ਮੁਹੱਲੇ ਵਿਚ ਪਾ ਦਿੱਤਾ ਜਾਂਦਾ ਹੈ । ਕੀ ਇਸ ਚੀਜ਼ ਵੱਲ ਵਜ਼ੀਰ ਸਾਹਿਬਾ ਧਿਆਨ ਦੇਣਗੇ ? ਕੀ ਪਾਣੀ ਦਾ ਠੀਕ ਨਿਕਾਸ ਕੀਤਾ ਜਾਵੇਗਾ ?

**ਮੰਤਰੀ** : ਹਾਂ ਜੀ, ਠੀਕ ਨਿਕਾਸ ਕੀਤਾ ਜਾਵੇਗਾ।

**ਕਾਮਰੇਡ ਦਰਸ਼ਨ ਸਿੰਘ** ਝਬਾਲ : ਸਪੀਕਰ ਸਾਹਿਬ, ਪਿਛਲੇ ਕੰਮਾਂ ਬਾਰੇ ਵੈਲਫੇਅਰ ਮਹਿਕਮਾ ਵਾਲਿਆਂ ਨੇ ਰਿਪੋਰਟ ਦਿੱਤੀ ਹੈ ਕਿ ਉਹ ਕੰਪਲੀਟ ਹੋ ਗਏ ਹਨ ਪਰ ਮੌਕੇ ਤੇ ਵੇਖਿਆਂ ਪਤਾ ਲਗਦਾ ਹੈ ਕਿ ਕੰਮ ਨਹੀਂ ਹੋਏ। ਇਸ ਲਈ ਮੈਂ ਵਜ਼ੀਰ ਸਾਹਿਬਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਧਿਕਾਰੀਆਂ ਦੀ ਅਣਗਹਿਲੀ ਨਾਲ ਇਹ ਕੰਮ ਨਹੀਂ ਹੋਏ, ਪੈਸੇ ਵਿਚ ਗੜਬੜ ਹੋਈ ਹੈ, ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ** : ਇਸ ਦਾ ਜਵਾਬ ਤਾਂ ਮੈਂ ਦੇ ਚੁੱਕੀ ਹਾਂ। ਮੈਂ ਕਿਹਾ ਹੈ ਕਿ ਐਕਸ਼ਨ ਲਿਆ ਜਾਵੇ-ਗਾ ।

**ਸ਼੍ਰੀ ਸਪੀਕਰ :** ਅਸਲ ਵਿਚ ਗੱਲ ਇਹ ਹੈ ਕਿ ਇਹ ਮਸਲਾ ਕਾਫ਼ੀ ਅਹਿਮ ਹੈ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਤੁਅੱਲਕ ਰੱਖਦਾ ਹੈ। ਇਸ ਕਰਕੇ ਮੈਨੂੰ ਲਗਦਾ ਹੈ ਕਿ ਮੈਂਬਰ ਸਾਹਿਬਾਨ ਕਾਫ਼ੀ ਐਜੀ-ਟੇਟਿਡ ਹਨ। ਜੇ ਮੁਨਾਸਬ ਹੋਵੇ ਤਾਂ 2-4 ਸਵਾਲ ਹੋਰ ਕਰ ਲਏ ਜਾਣ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਬਸਤੀ ਸੁਧਾਰ ਸਕੀਮ ਅਧੀਨ ਕੁੱਝ ਪਿੰਡ ਰੱਖੇ ਸਨ ਜਿਹੜੇ ਕਿ ਹੁਣ ਤੱਕ ਅਧੂਰੇ ਪਏ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪਿੰਡਾਂ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ?

**ਮੰਤਰੀ :** ਟਾਈਮ ਤਾਂ ਮੈਂ ਨਹੀਂ ਦੱਸ ਸਕਦੀ ਪਰ ਵਿਸ਼ਵਾਸ ਦਿਵਾਇਆ ਜਾ ਸਕਦਾ ਹੈ ਕਿ ਜਿਹੜੇ ਪਿੰਡ ਅਧੂਰੇ ਹਨ ਜਾਂ ਜਿਥੇ ਕੰਮ ਨਹੀਂ ਹੋਇਆ, ਉਨ੍ਹਾਂ ਨੂੰ ਕੰਪਲੀਟ ਕਰ ਦਿੱਤਾ ਜਾਵੇਗਾ।

**ਹਾਜੀ ਅਨਵਰ ਅਹਿਮਦ ਖਾਨ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਸਤੀ ਸੁਧਾਰ ਸਕੀਮ ਅਧੀਨ 1978-79 ਵਿਚ ਸੰਗਰੂਰ ਅਤੇ ਮਲੇਰਕੋਟਲਾ ਵਿਚ ਕਿੰਨਾ ਪੈਸਾ ਖਰਚਿਆ ਜਾਵੇਗਾ ?

**ਮੰਤਰੀ :** ਇਸ ਵਾਸਤੇ ਤਾਂ ਸੈਪਰੇਟ ਨੋਟਿਸ ਦੇਣਾ ਪਵੇਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਸਪੀਕਰ ਸਾਹਿਬ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਹਰੀਜਨ ਬਸਤੀਆਂ ਸਕੀਮ ਅਧੀਨ ਕੰਮ ਕੀਤਾ ਜਾਂਦਾ ਹੈ ਉਥੇ ਹਰੀਜਨ ਆਬਾਦੀ ਦੀ ਹਦ ਨਿਸ਼ਚਿਤ ਕੀਤੀ ਹੋਈ ਹੈ। ਜਿਥੇਂ ਇਕ ਹਜ਼ਾਰ ਹਰੀਜਨਾਂ ਦੀ ਆਬਾਦੀ ਹੋਵੇਗੀ ਉਥੇ ਇਸ ਸਕੀਮ ਹੇਠਾਂ ਕੰਮ ਕੀਤਾ ਜਾਂਦਾ ਹੈ। ਮੈਂ ਇਹ ਪੁੱਛਦਾ ਹਾਂ ਕਿ ਕੀ ਇਸ ਹੱਦ ਨੂੰ ਹਟਾਉਣ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਹਰੀਜਨ ਬਸਤੀ ਸੁਧਾਰ ਸਕੀਮ ਅਧੀਨ ਜਿਹੜੀ ਨਿਸ਼ਚਿਤ ਹੱਦ ਸੀ ਉਸ ਨੂੰ ਤਾਂ ਪਹਿਲ ਦਿੱਤੀ ਜਾਵੇਗੀ। ਪਹਿਲੇ ਇਹ ਹੱਦ ਇਕ ਹਜ਼ਾਰ ਦੀ ਹੁੰਦੀ ਸੀ ਅਤੇ ਫਿਰ 750 ਦੀ ਕਰ ਦਿੱਤੀ। ਜਦੋਂ ਇਹ ਕੰਮ ਇਨ੍ਹਾਂ ਬਸਤੀਆਂ ਵਿਚ ਪੂਰਾ ਹੋ ਗਿਆ, ਫਿਰ ਇਸ ਪਾਬੰਦੀ ਨੂੰ ਹਟਾ ਕੇ ਸਾਰੀਆਂ ਬਸਤੀਆਂ ਨੂੰ ਪੱਕਾ ਕੀਤਾ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਿਹਾ ਹੈ ਕਿ 17 ਪਿੰਡਾਂ ਵਿਚ 1976-77 ਵਿਚ ਕੰਮ ਹੋਇਆ ਹੈ ਅਤੇ 1977-78 ਵਿਚ ਹਾਲੇ ਕੋਈ ਕੰਮ ਨਹੀਂ ਹੋ ਸਕਿਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਇਸ ਸਕੀਮ ਅਧੀਨ ਮੇਰੇ ਹਲਕੇ ਮੁਕੇਰੀਆਂ ਅਤੇ ਦਸੂਆ ਦੇ ਕਿੰਨੇ ਪਿੰਡਾਂ ਵਿਚ ਇਹ ਕੰਮ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਸ ਸਾਲ ਵਿਚ ਬੈਕਵਰਡ ਜ਼ਿਲ੍ਹਿਆਂ ਨੂੰ ਧਿਆਨ ਵਿਚ ਜ਼ਰੂਰ ਰਖਿਆ ਜਾਵੇਗਾ।

---

## Damage to the Toria by Bhangu Kuta in District Gurdaspur

***308. Doctor Jodh Singh :** Will the Minister for Agriculture and Forests be pleased to state :—

(a) the extent of loss suffered by the farmers in Gurdaspur District, due to damage to their Toria Crop caused by "Bhangu Kuta during the year 1977-78.

[Doctor Jodh Singh]

(b) Whether any relief was paid to the affected farmers ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਸਾਲ 1977-78 ਵਿੱਚ ਜ਼ਿਲ੍ਹਾ ਗੁਰਦਾਸਪੁਰ ਵਿੱਚ ਭੱਬੂ ਕੁੱਤਾ ਬੀਮਾਰੀ ਨੇ 512 ਹੇਕਟੇਅਰ ਵਿੱਚ ਤੋਰੀਏ ਦੀ ਫਸ਼ਲ ਨੂੰ ਨੁਕਸਾਨ ਪਹੁੰਚਾਇਆ । ਇਹ ਨੁਕਸਾਨ ਤਕਰੀਬਨ 25% ਤੋਂ 50% ਤੱਕ ਸੀ ।

(ਅ) ਨਹੀਂ ਜੀ ।

**ਡਾਕਟਰ ਜੋਧ ਸਿੰਘ :** ਸਪੀਕਰ ਸਾਹਿਬ, ਜਿਨ੍ਹਾਂ ਦਾ ਨੁਕਸਾਨ ਹੋਇਆ ਹੈ, ਉਸ ਦਾ ਮੁਆਵਜ਼ਾ ਉਨ੍ਹਾਂ ਨੂੰ ਮਿਲਣਾ ਹੈ, ਜਾਂ ਨਹੀਂ ? ਸਰਕਾਰ ਹੁਣ ਕੀ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜ਼ਿਲ੍ਹਾ ਗੁਰਦਸਾਪੁਰ ਵਿਚ ਕੁਲ 2,000 ਏਕੜ ਰਕਬਾ ਸੀ ਜਿਥੇ ਤੋਰੀਆ ਸੀ । ਉਸ ਵਿਚੋਂ 900 ਏਕੜ ਰਕਬੇ ਤੇ ਬਿਮਾਰੀ ਪਈ ਸੀ । ਇਸ 900 ਏਕੜ ਰਕਬੇ ਤੇ ਸਪਰੇ ਕੀਤਾ ਗਿਆ । 25 ਫੀ ਸਦੀ ਸਬਸਿਡੀ ਵੀ ਦਿਤੀ ਗਈ ਜਿਹੜੀ ਕਿ 6, 7 ਹਜ਼ਾਰ ਰੁਪਏ ਬਣਦੀ ਹੈ । ਇਨ੍ਹਾਂ ਸਾਧਨਾਂ ਦੇ ਬਾਵਜੂਦ 400 ਏਕੜ ਤੇ ਨੁਕਸਾਨ ਹੋਇਆ ਅਤੇ 500 ਏਕੜ ਰਕਬਾ ਬਚ ਗਿਆ ਜਿਸ ਰਕਬੇ ਵਿਚ ਨੁਕਸਾਨ ਹੋਇਆ ਹੈ ਉਹ 25 ਫੀ ਸਦੀ ਤੋਂ 50 ਫੀ ਸਦੀ ਤੱਕ ਦਾ ਹੋਇਆ ਹੈ । ਹੁਣ ਉਸ ਦੀਆਂ ਗਿਰਦਾਵਰੀਆਂ ਕਰਵਾਈਆਂ ਜਾ ਰਹੀਆਂ ਹਨ, ਇਸ ਤੋਂ ਬਾਅਦ ਨੁਕਸਾਨ ਦਾ ਅੰਦਾਜ਼ਾ ਲਾਕੇ ਮੁਆਵਜ਼ਾ ਦੇਣ ਦੇ ਬਾਰੇ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇਸ ਬਿਮਾਰੀ ਨਾਲ ਸਿਰਫ ਗੁਰਦਾਸਪੁਰ ਜ਼ਿਲ੍ਹੇ ਵਿਚ ਹੀ ਨਹੀਂ, ਬਲਕਿ ਸਾਰੇ ਪੰਜਾਬ ਵਿਚ ਨੁਕਸਾਨ ਹੋਇਆ ਹੈ । ਇਸ ਬਿਮਾਰੀ ਵਾਸਤੇ ਪਹਿਲੇ ਤਾਂ ਸਰਕਾਰ ਮੁਫਤ ਦਵਾਈ ਦਿੰਦੀ ਸੀ ਅਤੇ ਸਪਰੇ ਵੀ ਕਰਦੀ ਸੀ । ਪਿਛਲੇ ਸਾਲ ਬਜਟ ਦੇ ਵਿਚ ਇਸ ਵਾਸਤੇ 5 ਲੱਖ ਰੁਪਿਆ ਵੀ ਰਖਿਆ ਸੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦਵਾਈ ਕਦੋਂ ਖਰੀਦੀ ਗਈ ਅਤੇ ਕਿਥੇ ਕਿਥੇ ਵਰਤੀ ਗਈ ?

**ਮੰਤਰੀ :** ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਤਾਂ ਸਿਰਫ ਗੁਰਦਾਸਪੁਰ ਦਾ ਨੁਕਸਾਨ ਆਇਆ ਹੈ । ਹੁਣ ਮੈਂਬਰ ਸਾਹਿਬ ਕਹਿੰਦੇ ਹਨ ਕਿ ਸਾਰੇ ਪੰਜਾਬ ਵਿਚ ਨੁਕਸਾਨ ਹੋਇਆ ਹੈ । ਇਸ ਦੀ ਅਸੀਂ ਹੁਣ ਪੜਤਾਲ ਕਰਵਾ ਲਵਾਂਗੇ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਇਸ ਵਾਸਤੇ 5 ਲੱਖ ਰੁਪਏ ਦੀ ਬਜਟ ਵਿਚ ਪਰੋਵੀਜ਼ਨ ਹੈ ।

**ਸ੍ਰੀ ਸਪੀਕਰ :** ਇਹ ਬਜਟ ਤਾਂ ਹਾਲੇ ਪਾਸ ਹਣਾ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਨਹੀਂ ਜੀ, ਇਹ ਤਾਂ ਪਿਛਲੇ ਸਾਲ ਪੈਸਾ ਰਖਿਆ ਸੀ ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਹ ਕੁਐਸਚਨ ਹੈ, ਇਹ ਸਿਰਫ਼ ਗੁਰਦਾਸਪੁਰ ਦੇ ਨਾਲ ਤੁਅਲਕ ਰੱਖਦਾ ਹੈ । ਬਾਕੀ ਜੋ ਕੁੱਝ ਇਹ ਹੋਰ ਪੁਛਣਾ ਚਾਹੁੰਦੇ ਹਨ ਤਾਂ ਇਹ ਸੈਪਰੇਟ ਨੋਟਿਸ ਦੇ ਦੇਣ ਅਸੀਂ ਸਾਰੀ ਡੀਟੇਲ ਦੱਸ ਦੇਵਾਂਗੇ ।

**ਸਰਦਾਰ ਨੱਥਾ ਸਿੰਘ ਦਾਲਮ :** ਸਪੀਕਰ ਸਾਹਿਬ. ਪੰਜਾਬ, ਦੇ ਕਿਸਾਨਾਂ ਦਾ ਹਰ ਸਾਲ ਕੁਦਰਤੀ ਆਫ਼ਤਾਂ ਕਾਰਣ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ । ਇਸ ਲਈ ਕੀ ਖੇਤੀ ਬਾੜੀ ਮੰਤਰੀ ਇਸ ਨੁਕਸਾਨ ਨੂੰ ਪੂਰਾ ਕਰਨ ਲਈ ਕਰਾਪ ਇੰਸ਼ੋਰੈਂਸ ਦੀ ਸਕੀਮ ਲਾਗੂ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੁਦਰਤੀ ਆਫਤਾਂ ਕਾਰਣ ਕਰੋੜਾਂ ਰੁਪਏ ਦਾ ਨੁਕਸਾਨ ਹੁੰਦਾ ਹੈ । ਇਹ ਨੁਕਸਾਨ ਪਰਟੀਕੁਲਰਲੀ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਦੀਆਂ ਹੋਰ ਸਟੇਟਸ ਵਿਚ ਵੀ ਹੁੰਦਾ ਹੈ । ਇਸ ਵਾਸਤੇ ਹਰ ਸਾਲ ਸਟੇਟ ਗੌਰਮਿੰਟ ਕੁੱਝ ਨਾ ਕੁੱਝ ਮੁਆਵਜ਼ਾ ਵੀ ਦਿੰਦੀ ਹੈ । ਹੁਣੇ ਜਦੋਂ ਹੁਸ਼ਿਆਰਪੁਰ ਵਿਚ ਫਲਡਜ਼ ਆਏ ਤਾਂ ਇਹ ਪਹਿਲੀ ਸਰਕਾਰ ਹੈ ਜਿਸ ਨੇ 1200 ਕਿੱਲੇ ਦੇ ਨੁਕਸਾਨ ਦੇ ਵਾਸਤੇ 18 ਲੱਖ ਰੁਪਏ ਦਾ ਮੁਆਵਜ਼ਾ ਦਿੱਤਾ। ਇਸੇ ਤਰ੍ਹਾਂ ਉਥੇ ਹੜ੍ਹ ਵੀ ਆਏ ਅਤੇ ਉਸ ਵਾਸਤੇ ਵੀ ਸਟੇਟ ਗੌਰਮਿੰਟ ਸਹਾਇਤਾ ਕਰਦੀ ਰਹੀ ਹੈ। ਬਾਕੀ ਜਿੱਥੋਂ ਤੱਕ ਕਰਾਪ ਇੰਸ਼ੋਰੈਂਸ ਦਾ ਸਵਾਲ ਹੈ, ਇਸ ਵਾਸਤੇ ਅਸੀਂ ਸੈਂਟਰਲ ਗੌਰਮਿੰਟ ਨੂੰ ਲਿਖ ਰਹੇ ਹਾਂ, ਕਿਉਂਕਿ ਇਹ ਸਕੀਮ ਉਨ੍ਹਾਂ ਨੇ ਲਾਗੂ ਕਰਨੀ ਹੈ । ਜਦੋਂ ਵੀ ਉਥੋਂ ਜਵਾਬ ਆ ਗਿਆ, ਅਸੀਂ ਵਿਚਾਰ ਕਰ ਲਵਾਂਗੇ।

**ਸਰਦਾਰ ਮਹਿੰਦਰ ਸਿੰਘ ਸਰੂਪਵਾਲੀ :** ਸਪੀਕਰ ਸਾਹਿਬ, ਇਨ੍ਹਾਂ ਨੇ ਰਲੀਫ ਦੇਣ ਬਾਰੇ ਆਪਣੇ ਜਵਾਬ ਵਿਚ ਨਾਂਹ ਦੇ ਵਿਚ ਜਵਾਬ ਦਿੱਤਾ ਹੈ। ਫਿਰ ਕਿਹਾ ਹੈ ਕਿ ਗਿਰਦਾਵਰੀਆਂ ਆਉਣ ਤੇ ਫੈਸਲਾ ਕੀਤਾ ਜਾਵੇਗਾ। ਮੈਂ ਇਹ ਕਹਿੰਦਾ ਹਾਂ ਕਿ ਇਸ ਵਿਚ ਤਾਂ ਪਹਿਲੇ ਹੀ ਕਾਫੀ ਦੇਰ ਹੋ ਗਈ ਹੈ। ਉਨ੍ਹਾਂ ਦਾ ਨੁਕਸਾਨ 50 ਫੀ ਸਦੀ ਤੋਂ ਵੀ ਜ਼ਿਆਦਾ ਹੋਇਆ ਹੈ। ਉਹ ਗਰੀਬ ਕਿਸਾਨ ਹਨ, ਇਸ ਲਈ ਮੈਂ ਇਹ ਪੁੱਛਦਾ ਹਾਂ ਕਿ ਇਹ ਉਨ੍ਹਾਂ ਨੂੰ ਕਦੋਂ ਤਕ ਸਹਾਇਤਾ ਦੇਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਐਗਰੀਕਲਚਰ ਡਿਪਾਰਟਮੈਂਟ ਜਿਹੜੇ ਸਾਧਨ ਕਰ ਸਕਦਾ ਸੀ ਉਹ ਕੀਤੇ ਹਨ, ਦਵਾਈ ਵੀ ਉਥੇ ਦਿੱਤੀ ਹੈ ਅਤੇ ਸਪਰੇ ਵੀ ਕੀਤਾ ਹੈ। ਇਸ ਦੇ ਬਾਵਜੂਦ ਵੀ ਜਿਹੜਾ 400 ਏਕੜ ਰਕਬੇ ਦਾ ਨੁਕਸਾਨ ਹੋਇਆ ਹੈ ਉਸ ਵਾਸਤੇ ਗਿਰਦਾਵਰੀਆਂ ਹੋ ਰਹੀਆਂ ਹਨ, ਇਹ ਗਿਰਦਾਵਰੀਆਂ ਹੁਣ ਮਾਲ ਮਹਿਕਮੇਂ ਕੋਲ ਆਉਣਗੀਆਂ ਅਤੇ ਫਿਰ ਮਾਲ ਮੰਤਰੀ ਇਹ ਮਸਲਾ ਜਦੋਂ ਕੇਬਨਿਟ ਵਿਚ ਲੈ ਆਉਣਗੇ ਤਾਂ ਇਸ ਤੇ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਉਜਾਗਰ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਗਿਰਦਾਵਰੀਆਂ ਆਉਣ ਤੇ ਵਿਚਾਰ ਕਰਾਂਗੇ ਅਤੇ ਇਹ ਵੀ ਦੱਸਿਆ ਹੈ ਕਿ ਉਨ੍ਹਾਂ ਦਾ ਨੁਕਸਾਨ 25 ਫੀ ਸਦੀ ਤੋਂ 50 ਫੀ ਸਦੀ ਤੱਕ ਦਾ ਹੋਇਆ ਹੈ। ਮੈਂ ਦੱਸਦਾ ਹਾਂ ਕਿ ਉਨ੍ਹਾਂ ਦਾ ਬਹੁਤ ਤਕੜਾ ਨੁਕਸਾਨ ਹੋਇਆ ਹੈ ਅਤੇ ਉਥੇ ਤਾਂ ਕੁੱਝ ਨਜ਼ਰ ਹੀ ਨਹੀਂ ਆਉਂਦਾ। ਉਹ ਗਰੀਬ ਜ਼ਿਮੀਂਦਾਰ ਹਨ, ਉਨ੍ਹਾਂ ਦਾ ਸਾਰਾ ਤੋਰੀਆ ਖਰਾਬ ਹੋ ਗਿਆ ਹੈ, ਇਸ ਲਈ ਇਹ ਮੁਆਵਜ਼ਾ ਦੇਣ ਵਾਸਤੇ ਜਲਦੀ ਪ੍ਰਬੰਧ ਕਰਨਾ ਚਾਹੀਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਬਿਲਕੁਲ ਸਪੱਸ਼ਟ ਗੱਲ ਕਹੀ ਹੈ ਕਿ 900 ਏਕੜ ਰਕਬਾ ਖਰਾਬ ਹੋਇਆ ਸੀ ਅਤੇ ਸਪਰੇ ਕਰਨ ਦੇ ਬਾਅਦ 500 ਏਕੜ ਰਕਬਾ ਬਚਾ ਲਿਆ ਅਤੇ 400 ਏਕੜ ਤੇ 25 ਫੀ ਸਦੀ ਤੋਂ 50 ਫੀ ਸਦੀ ਤੱਕ ਦਾ ਨੁਕਸਾਨ ਹੋਇਆ ਹੈ। ਹੁਣ ਇਹ ਕਹਿੰਦੇ ਹਨ ਕਿ ਜ਼ਿਆਦਾ ਨੁਕਸਾਨ ਹੋਇਆ ਹੈ। ਗਿਰਦਾਵਰੀਆਂ ਆ ਜਾਣ ਗੀਆਂ ਜੇ ਜ਼ਿਆਦਾ ਨੁਕਸਾਨ ਹੋਇਆ ਹੈ ਤਾਂ ਉਸ ਤੇ ਵਿਚਾਰ ਕਰ ਲਿਆ ਜਾਵੇਗਾ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਫਸਲਾਂ ਦਾ ਨੁਕਸਾਨ ਹੋਇਆ ਸੀ ਔਰ ਸਰਕਾਰ ਵੱਲੋਂ 1976 ਦੇ ਵਿਚ ਉਸ ਤੇ ਆਬਿਆਨਾ ਮੁਆਫ਼ ਕੀਤਾ ਗਿਆ। ਇਹ ਪਿਛਲੀ ਸਰਕਾਰ ਦਾ ਐਲਾਨ ਸੀ ਪਰ ਹੁਣ ਉਹ ਆਬਿਆਨਾ ਜ਼ਬਰਦਸਤੀ ਕਿਸਾਨਾਂ ਦੇ ਕੋਲੋਂ ਲਿਆ ਜਾ ਰਿਹਾ ਹੈ। ਕੀ ਇਸ ਨੂੰ ਬੰਦ ਕਰਨ ਦਾ ਹੁਕਮ ਮਨਿਸਟਰ ਸਾਹਿਬ ਦੇਣ ਲਈ ਤਿਆਰ ਹਨ ? ਇਹ ਇਲਾਕਾ ਫਾਜ਼ਿਲਕਾ ਜ਼ੀਰਾ ਸਬ-ਤਹਿਸ਼ੀਲ ਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਇਹ 1976 ਦਾ ਨੁਕਸਾਨ ਹੋਇਆ ਹੈ ਔਰ ਪਿਛਲੀ ਸਰਕਾਰ ਨੇ ਕੋਈ ਐਲਾਨ ਕੀਤਾ ਹੋਇਆ ਹੈ। ਜੇਕਰ ਇਹ ਕਾਗਜ਼ਾਂ ਦੇ ਵਿਚ ਆਬਿਆਨਾ ਮੁਆਫ ਕੀਤਾ ਹੋਇਆ ਤਾਂ ਵੇਖ ਲਵਾਂਗੇ ਜੇਕਰ ਪਿਛਲੀ ਸਰਕਾਰ ਨੇ ਜ਼ਬਾਨੀ ਐਲਾਨ ਕੀਤਾ ਹੋਇਆ ਤਾਂ ਫਿਰ ਕੀ ਹੋ ਸਕਦਾ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਿਹੜੀ ਗੱਲ ਪੁੱਛਣਾ ਚਾਹੁੰਦਾ ਸੀ ਉਸ ਦਾ ਜਵਾਬ ਮੇਰਾ ਨਹੀਂ ਆਇਆ ਹੈ। ਇਸ ਲਈ ਇਹ ਮੇਰੇ ਸਵਾਲ ਦਾ ਜਵਾਬ ਦੇ ਦੇਣ। ਇਸ ਦਵਾਈ ਦੇ ਲਈ ਸਰਕਾਰ ਨੇ 5 ਲੱਖ ਰੁਪਿਆ ਰੱਖਿਆ ਸੀ, ਪਰ ਉਹ ਦਵਾਈ ਵੰਡੀ ਹੀ ਨਹੀਂ ਗਈ ।

**ਸ੍ਰੀ ਸਪੀਕਰ** : ਢਿੱਲੋਂ ਸਾਹਿਬ, ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਕੋਲ ਜਿਨਾਂ ਕੁ ਜਵਾਬ ਤਿਆਰ ਸੀ, ਉਹ ਉਨ੍ਹਾਂ ਨੇ ਦੇ ਦਿੱਤਾ ਹੈ। ਬਾਕੀ ਜੇਕਰ ਤੁਸੀਂ ਕੋਈ ਸਪੈਸੀਫਿਕ ਸਵਾਲ ਪੁਟ ਕਰਨਾ ਚਾਹੁੰਦੇ ਹੋ ਤਾਂ ਇਕ ਅਲੱਗ ਨੋਟਿਸ ਦੇ ਦਿਓ। ਉਹ ਜਵਾਬ ਦੇ ਦੇਣਗੇ ।

(ਕੋਈ ਜਵਾਬ ਨਹੀਂ ਆਇਆ)

**Mr. Speaker** : He wants a notice on that. He is not prepared to answer. I do not agree with you. I am sorry.

**ਸਰਦਾਰ ਸੰਤ ਸਿੰਘ ਧੂਰੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੇ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਫਸਲਾਂ ਪਿਛੇ ਮਰ ਗਈਆਂ ਉਸ ਦਾ ਤਾਂ ਇਹ ਮੁਆਵਜ਼ਾ ਦੇ ਦੇਣਗੇ ਪਰ ਜਿਹੜੀਆਂ ਫਸਲਾਂ ਹੁਣ ਮਰ ਰਹੀਆਂ ਹਨ ਜਿਵੇਂ ਗੰਨੇ ਦੀ ਫਸਲ ਹੈ, ਇਤਨੀ ਫਸਲ ਮਿੱਲ ਵਾਲਿਆਂ ਨੇ ਚੁੱਕਣੀ ਨਹੀਂ ਹੈ ਔਰ ਗੰਨਾ ਸੜ ਜਾਵੇਗਾ। ਕੀ ਮੰਤਰੀ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਵਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਨ੍ਹਾਂ ਦੇ ਇਸ ਸਵਾਲ ਦੇ ਨਾਲ ਸਬੰਧ ਨਹੀਂ ਰੱਖਦੀ ਹੈ ਪਰ ਚੂੰਕਿ ਇਸ ਸਵਾਲ ਦਾ ਸਬੰਧ ਕਿਸਾਨੀ ਦੇ ਨਾਲ ਹੈ ਇਸ ਲਈ ਮੈਂ ਇਤਨਾ ਕਹਿ ਦਿੰਦਾ ਹਾਂ ਕਿ ਜਿੰਨੀ ਕਪੈਸਿਟੀ ਮਿੱਲ ਵਾਲਿਆਂ ਦੀ ਗੰਨਾ ਚੁੱਕਣ ਦੀ ਹੋਵੇਗੀ ਉਤਨਾ ਉਹ ਜ਼ਰੂਰ ਚੁੱਕਣਗੇ ਬਾਕੀ ਕੋਸ਼ਿਸ਼ ਕਰਾਂਗੇ ਕਿ ਵੱਧ ਤੋਂ ਵੱਧ ਗੰਨਾ ਮਿੱਲ ਵਾਲੇ ਚੁੱਕ ਲੈਣ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਵਾਲ ਦੇ ਸਬੰਧ ਵਿਚ ਤੋਰੀਏ ਦੀ ਫਸਲ ਦਾ ਜ਼ਿਕਰ ਕੀਤਾ ਗਿਆ ਹੈ ਪਰ ਮੈਂ ਪੁੱਛਦਾ ਹਾਂ ਕਿ ਕੀ ਇਹ ਸਰਸੋਂ ਦੀ ਫਸਲ ਤੇ ਵੀ ਮੁਆਵਜ਼ਾ ਦੇਣ ਲਈ ਤਿਆਰ ਹਨ ਜਿਥੇ ਨੁਕਸਾਨ ਹੋਇਆ ਹੈ ਕਿਉਂਕਿ ਇਹ ਤੇਲ ਦੇ ਬੀਜਾਂ ਦੇ ਵੱਲ ਜ਼ਿਆਦਾ ਜ਼ੋਰ ਦੇ ਰਹੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ। ਇਸ ਲਈ ਇਹ ਵੱਖਰਾ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ ।

## Increase in the Bus Fare

***195. Comrade Satya Pal Dang** : Will the Minister of State for Transport and Civil Aviation be pleased to state whether the bus fare for passengers going to Amritsar, from Pathankot-Gurdaspur Batala has been

increased by the Punjab Roadways and the Private Transporters after the presentMinistry assumed office ? If so, the date from and the extent to which it has been increased and the reasons therefor ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਪਠਾਨਕੋਟ ਤੋਂ ਅੰਮ੍ਰਿਤਸਰ ਲਈ ਸਵਾਰੀਆਂ ਦਾ ਬੱਸ ਦਾ ਕਰਾਇਆ (ਪੈਸੰਜਰ ਟੈਕਸ ਸਮੇਤ) 9 ਦਸੰਬਰ, 1977 ਤੋਂ 10 ਪੈਸੇ, ਭਾਵ 5.90 ਰੁਪਏ ਤੋਂ 6.00 ਰੁਪਏ ਵਧਾਇਆ ਹੈ, ਕਿਉਂਕਿ ਉਸ ਰੂਟ ਦੀ ਲੰਬਾਈ ਜ਼ਿਲ੍ਹਾ ਮੈਜਿਸਟਰੇਟ ਵੱਲੋਂ ਅਧਿਸੂਚਨਾ ਜਾਰੀ ਕਰਨ ਨਾਲ ਵੱਧ ਗਈ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਠਾਨਕੋਟ ਵੀ ਆਪਣੀ ਥਾਂ ਤੇ ਹੈ ਔਰ ਅੰਮ੍ਰਿਤਸਰ ਵੀ ਆਪਣੀ ਥਾਂ ਤੇ ਹੈ। ਪਰ ਡੀ. ਸੀ. ਸਾਹਿਬ ਦੇ ਨੋਟੀਫੀਕੇਸ਼ਨ ਨਾਲ ਬੱਸ ਬਾਈ-ਪਾਸ ਵੱਲ ਨੂੰ ਜਾਂਦੀ ਹੈ, ਇਸ ਲਈ ਰੂਟ ਵੱਧ ਗਿਆ ਹੈ, ਜਿਸ ਕਰਕੇ ਕਿਰਾਇਆ ਵੱਧਾ ਦਿੱਤਾ ਗਿਆ ਹੈ। ਇਸ ਦੇ ਕੀ ਕਾਰਣ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ ਬਸ ਦਾ ਕਿਰਾਇਆ ਕਿਲੋਮੀਟਰਾਂ ਦੇ ਹਿਸਾਬ ਨਾਲ ਲਿਆ ਜਾਂਦਾ ਹੈ ਕਿਉਂਕਿ ਕਿਲੋ ਮੀਟਰ ਵੱਧ ਗਏ ਹਨ, ਇਸ ਲਈ ਕਿਰਾਇਆ ਵੱਧ ਗਿਆ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਦੀਆਂ ਦੋ ਏਜੰਸੀਆਂ ਹਨ ਇਕ ਸਰਕਾਰੀ ਏਜੰਸੀ ਹੈ ਔਰ ਦੂਜੀ ਪ੍ਰਾਈਵੇਟ ਏਜੰਸੀ ਹੈ। ਕੀ ਦੋਨਾਂ ਏਜੰਸੀਆਂ ਦੇ ਵਿਚ ਬੱਸਾਂ ਦੇ ਕਿਰਾਏ ਵਿਚ ਕੋਈ ਫ਼ਰਕ ਹੈ ? ਜੇ ਕੋਈ ਅੰਤਰ ਹੈ, ਤਾਂ ਕੀ ਸਰਕਾਰ ਨੇ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਹੈ, ਜਾਂ ਕੋਈ ਚਲਾਣ ਵਗੈਰਾ ਕੀਤਾ ਹੈ ਜਿਹੜੀਆਂ ਵੱਧ ਕਿਰਾਇਆ ਵਸੂਲ ਕਰਦੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਿਰਾਇਆ ਇੱਕੋ ਜਿੰਨਾ ਹੈ। ਜਿਥੇ ਸਾਨੂੰ ਕੋਈ ਸ਼ਿਕਾਇਤ ਆਉਂਦੀ ਹੈ ਉਥੇ ਅਸੀਂ ਕਾਰਵਾਈ ਕਰਦੇ ਹਾਂ। ਬਾਕੀ ਜੇਕਰ ਮੈਂਬਰ ਸਾਹਿਬ ਕੋਈ ਪ੍ਰਾਈਵੇਟ ਕੰਪਨੀ ਬੱਸ ਦਾ ਕਿਰਾਇਆ ਵੱਧ ਲੈਂਦੀ ਹੈ ਤਾਂ ਉਹ ਸਾਨੂੰ ਲਿਖ ਕੇ ਭੇਜ ਦੇਣ ਅਸੀਂ ਕਾਰਵਾਈ ਕਰ ਲਵਾਂਗੇ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਦਾ ਬੱਸ ਕਿਰਾਇਆ ਦੂਜੀਆਂ ਸਟੇਟਾਂ ਦੇ ਬੱਸ ਕਿਰਾਏ ਨਾਲੋਂ ਵੱਧ ਹੈ ? ਜੇ ਵੱਧ ਹੈ, ਤਾਂ ਇਸ ਦੇ ਕੀ ਕਾਰਣ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚੋਂ ਸਾਡੇ ਪੰਜਾਬ ਵਿਚ ਬੱਸ ਕਿਰਾਇਆ ਘੱਟ ਹੈ ।

**ਸਰਦਾਰ ਮਹਿੰਦਰ ਸਿੰਘ ਸਰੂਪਵਾਲੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਬੱਸਾਂ ਹੁਣ ਬਾਈ ਪਾਸ ਜਾਣ ਲਗ ਗਈਆਂ ਹਨ ਔਰ ਕਿਲੋਮੀਟਰ ਵੀ ਘੱਟ ਗਏ ਹਨ, ਕੀ ਉਥੇ ਬੱਸ ਦਾ ਕਿਰਾਇਆ ਘੱਟ ਕਰਨ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇਕਰ ਡੀ. ਸੀ. ਨੇ ਨੋਟੀਫੀਕੇਸ਼ਨ ਕਰ ਦਿੱਤੀ ਹੈ ਕਿ ਬੱਸ ਬਾਈ-ਪਾਸ ਜਾਂਦੀ ਹੈ ਔਰ ਕਿਲੋ ਮੀਟਰ ਘੱਟ ਗਏ ਹਨ । ਜਿਥੇ ਇਸ ਤਰ੍ਹਾਂ ਹੋਵੇ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲੈ ਆਉਣ, ਵੇਖ ਲਵਾਂਗੇ। ਕਿਰਾਇਆ ਘੱਟ ਕਰ ਦੇਵਾਂਗੇ ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਗੌਰਮਿੰਟ ਨੇ ਬੱਸਾਂ ਦੀਆਂ ਸੀਟਾਂ ਤੇ ਜ਼ਿਆਦਾ ਟੈਕਸ ਲਗਾ ਦਿਤਾ ਹੈ। ਕੀ ਹੁਣ ਬੱਸਾਂ ਦੇ ਮਾਲਕ ਬੱਸਾਂ ਦਾ ਕਿਰਾਇਆ ਵੀ ਵਧਾ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਬੱਸਾਂ ਦੇ ਕਿਰਾਏ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**Starred Question No. **331**

**Mr. Speaker :** Extension has been asked for in respect of Starred Question No. 331.

---

**Payment of Canal Water Charges**

*309. **Doctor Jodh Singh :** Will the Chief Minister be pleased to state.

(a) whether it is a fact that in the areas, which are covered by canal irrigation, the farmers, who have installed tubewells and irrigated their lands only by their Tubewells, have to pay canal water charges ; if so, the reasons there- for ;

(b) whether the Government propose to remove this injustice being done to the said farmers ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹੀਂ ਜੇਕਰ ਵੱਖਰੇ ਚੈਨਲਜ਼ ਦੀ ਵਰਤੋਂ ਕੀਤੀ ਜਾਵੇ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਾਰਦਰਨ ਇੰਡੀਆ ਕਨਾਲ ਐਕਟ ਦੇ ਰਾਹੀਂ ਜਿਹੜਾ ਨਹਿਰ ਦਾ ਪਾਣੀ ਜਾਂ ਟਿਊਬ-ਵੈਲਜ਼ ਦਾ ਪਾਣੀ ਲਗਦਾ ਹੈ ਉਥੇ ਮੁਆਵਜ਼ਾ ਦਿੱਤਾ ਜਾਂਦਾ ਹੈ ਔਰ ਜਿਥੇ ਇਹ ਨਹੀਂ ਲਗਦਾ ਉਥੇ ਮੁਆਵਜ਼ਾ ਨਹੀਂ ਦਿੱਤਾ ਜਾਂਦਾ। ਕੀ ਉਥੇ ਵੀ ਚੀਫ਼ ਮਨਿਸਟਰ ਸਾਹਿਬ ਛੋਟ ਦੇਣ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੇਕਰ ਵੱਖਰੀ ਖਾਲ ਹੋਵੇ ਔਰ ਟਿਊਬ ਵੈਲ ਨਾ ਲਗਦਾ ਹੋਵੇ ਜਾਂ ਫਿਰ ਜਿਥੇ ਨਹਿਰ ਲਗਦੀ ਹੋਵੇ ਉਥੇ ਤਾਂ ਮੁਆਵਜ਼ਾ ਦਿੱਤਾ ਜਾਂਦਾ ਹੈ ਪਰ ਜਿਥੇ ਨਹੀਂ ਲਗਦੀ ਉਥੇ ਕਿਸ ਤਰ੍ਹਾਂ ਦੇ ਸਕਦੇ ਹਾਂ। ਇਸ ਦਾ ਕੋਈ ਅਲੱਗ ਤਰੀਕਾ ਨਹੀਂ ਲੱਭ ਸਕਦੇ।

**ਸਰਦਾਰ ਨੱਥਾ ਸਿੰਘ ਦਾਲਮ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕੈਨਾਲ ਐਕਟ ਸਾਡਾ ਹੈ ਉਹ ਬਹੁਤ ਪੁਰਾਣਾ ਹੈ ਔਰ ਅੰਗਰੇਜ਼ਾਂ ਦਾ ਬਣਾਇਆ ਹੋਇਆ ਹੈ। ਇਸ ਦੇ ਵਿਚ ਕਈ ਨੁਕਸ ਹਨ। ਕੀ ਚੀਫ਼ ਮਨਿਸਟਰ ਸਾਹਿਬ ਇਸ ਐਕਟ ਦੇ ਵਿਚ ਸਮੇਂ ਦੀ ਲੋੜ ਅਨੁਸਾਰ ਸੋਧ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੈਨਾਲ ਐਕਟ ਸਾਡਾ ਬਹੁਤ ਪੁਰਾਣਾ ਹੈ। ਇਸ ਦੇ ਵਿਚ ਸੋਧ ਕਰਨ ਦੀ ਬਹੁਤ ਭਾਰੀ ਲੋੜ ਹੈ। ਇਸ ਲਈ ਇਕ ਅਫਸਰਾਂ ਦੀ ਕਮੇਟੀ ਬਣਾਈ ਹੋਈ ਹੈ ਔਰ ਇਸ ਕਮੇਟੀ ਦੇ ਵਿੱਚ ਜਿਹੜੇ ਮੈਂਬਰ ਸਾਹਿਬ ਸਬੰਧ ਰੱਖਦੇ ਹਨ ਉਨ੍ਹਾਂ ਨੂੰ ਇਸ ਕਮੇਟੀ ਦੇ

---

**Starred Question No. 331 and reply thereto appear in the Punjab Vidhan Sabha Dabate dated 29th March, 1978.

ਵਿਚ ਲਿਆ ਜਾਵੇਗਾ । ਜੋ ਉਨ੍ਹਾਂ ਦੀਆਂ ਰਿਕਮੈਂਡੇਸ਼ਨਜ਼ ਹੋਣਗੀਆਂ ਉਨ੍ਹਾਂ ਤੇ ਵਿਚਾਰ ਕੀਤਾ ਜਾਵੇਗਾ ਔਰ ਐਕਟ ਦੇ ਵਿਚ ਤਰਮੀਮ ਕਰ ਦਿੱਤੀ ਜਾਵੇਗੀ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਕੀ ਚੀਫ ਮਨਿਸਟਰ ਸਾਹਿਬ, ਇਸ ਐਕਟ ਵਿਚ ਸੋਧ ਕਰਨ ਵਾਸਤੇ ਤਰਮੀਮੀ ਬਿਲ ਇਸ ਸੈਸ਼ਨ ਵਿਚ ਲੈ ਆਉਣਗੇ ਜਾਂ ਅਗਲੇ ਸੈਸ਼ਨ ਵਿਚ ਲਿਆਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸੈਸ਼ਨ ਵਿਚ ਤਾਂ ਨਹੀਂ ਆ ਸਕਦਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਫਸਲ ਦੇ ਵਿਚ ਸੂਆ ਟੁੱਟ ਜਾਵੇ, ਨਹਿਰ ਟੁੱਟ ਜਾਵੇ ਤਾਂ ਕੀ ਕਿਸਾਨ ਨੂੰ ਉਸ ਦਾ ਮੁਆਵਜ਼ਾ ਦਿੱਤਾ ਜਾਵੇਗਾ ।

**ਸ੍ਰੀ ਸਪੀਕਰ** : ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਕੋਈ ਤੁਅੱਲਕ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਰਿਪਰੈਜ਼ੈਂਟੇਸ਼ਨ ਦਿੱਤੀ ਸੀ ਕਿ ਕਈ ਥਾਵਾਂ ਤੇ ਕੈਨਾਲ ਦਾ ਪਾਣੀ ਲਗਿਆ ਹੀ ਨਹੀਂ ਹੈ। ਕੀ ਉਨ੍ਹਾਂ ਬਾਰੇ ਕੋਈ ਚੀਫ਼ ਮਨਿਸਟਰ ਸਾਹਿਬ ਕਾਰਵਾਈ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਮੈਨੂੰ ਦੁਬਾਰਾ ਰਿਪਰੈਜ਼ੈਂਟੇਸ਼ਨ ਦੇ ਦੇਣ ਔਰ ਮੈਂ ਜ਼ਰੂਰ ਗੌਰ ਕਰਾਂਗਾ ਤਾਂ ਕਿ ਕਿਸਾਨ ਨੂੰ ਕਿਸੇ ਕਿਸਮ ਦਾ ਨੁਕਸਾਨ ਨਾ ਹੋਵੇ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜੇਕਰ ਉਨ੍ਹਾਂ ਨੂੰ ਨਹਿਰੀ ਪਾਣੀ ਮਿਲੇ ਤਾਂ ਉਨ੍ਹਾਂ ਤੇ ਮਾਲੀਆ ਲਾਇਆ ਜਾਂਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਆਪਣੇ ਟਿਊਬਵੈਲ ਵਿਚ ਪਾਣੀ ਵਰਤੇ ਤਾਂ ਕੀ ਫਿਰ ਵੀ ਮਾਮਲਾ ਲਾਇਆ ਜਾਂਦਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਟਿਊਬਵੈਲ ਕਾਫੀ ਲੱਗੇ ਹੋਏ ਹਨ, ਉਥੋਂ ਨਹਿਰੀ ਪਾਣੀ ਲਗਦਾ ਹੈ। ਜੇਕਰ ਟਿਊਬਵੈਲ ਜਾਂ ਖਾਲ ਤੋਂ ਪਾਣੀ ਲਗੇ ਜਾਂ ਨਹਿਰ ਤੋਂ ਲਗੇ ਤਾਂ ਮਾਮਲਾ ਜ਼ਰੂਰ ਲਗਦਾ ਹੈ।

**ਸਰਦਾਰ ਸੰਤ ਸਿੰਘ ਧੂਰੀ** : ਸਪੀਕਰ ਸਾਹਿਬ, ਜੇਕਰ ਨਹਿਰ ਦਾ ਖਾਲ ਦੇ ਵਿਚੋਂ ਪਾਣੀ ਲੰਘੇ ਤਾ ਮਾਮਲਾ ਲਗਦਾ ਹੈ । ਖਾਲ ਵਿਚੋਂ ਅਗਰ ਆਪਣੇ ਟਿਊਬਵੈਲ ਦਾ ਵੀ ਪਾਣੀ ਲੰਘੇ ਤਾਂ ਵੀ ਸਰਕਾਰ ਮਾਮਲਾ ਲੈਂਦੀ ਹੈ ਇਹ ਠੀਕ ਨਹੀਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਧੂਰੀ ਜੀ ਬੜੇ ਪੁਰਾਣੇ ਮੈਂਬਰ ਹਨ, ਮੈਂ ਆਨਰੇਬਲ ਮੈਂਬਰ ਨੂੰ ਇਸ ਦੇ ਵਿਚ ਸ਼ਾਮਲ ਕਰਾਂਗਾ । ਸਪੀਕਰ ਸਾਹਿਬ ਅਫਸਰਾਂ ਦੀ ਇੱਕ ਕਮੇਟੀ ਬਣਾਕੇ ਜ਼ਰੂਰ ਇਸ ਦਾ ਹੱਲ ਕਰਾਂਗੇ ਤਾਂ ਕਿ ਕਿਸੇ ਕਿਸਾਨ ਨਾਲ ਵੀ ਬੇਇਨਸਾਫੀ ਨਾ ਹੋਵੇ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਨਹਿਰ ਦਾ ਪਾਣੀ ਚਲਦਾ ਹੈ । ਉਸ ਦਾ ਅੱਧੇ ਖੇਤ

[ਸਰਦਾਰ ਸਵਰਣ ਸਿੰਘ]
ਨੂੰ ਪਾਣੀ ਲਗ ਜਾਂਦਾ ਹੈ ਅਤੇ ਅੱਧੇ ਖੇਤ ਨੂੰ ਪਾਣੀ ਨਹੀਂ ਲਗਦਾ। ਕੀ ਮੁੱਖ ਮੰਤਰੀ ਸਾਹਿਬ ਇਸ ਦਾ ਖਿਆਲ ਕਰਨਗੇ ?

**ਸ੍ਰੀ ਸਪੀਕਰ** : ਉਹ ਤਾਂ ਗੱਲ ਕਰ ਲਈ ਹੈ। ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਸ ਵੇਲੇ ਜਨਤਾ ਪਾਰਟੀ ਦਾ ਕੋਈ ਵੀ ਲੀਡਰ ਨਹੀਂ ਹੈ। ਕੀ ਉਹ ਛੱਡ ਗਏ ਹਨ ? (ਵਿਘਨ)

------

## ਰਾਜ ਵਿਚ ਧਾਰਮਿਕ ਸਥਾਨਾਂ ਦਾ ਸੁਧਾਰ

*310. **ਸ੍ਰੀ ਰਮੇਸ਼ ਚੰਦਰ (ਸਰਦਾਰ ਸੁਖਦੇਵ ਸਿੰਘ ਢਿਲੋਂ ਦੁਆਰਾ ਪੁੱਛਿਆ ਗਿਆ)** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਰਾਜ ਵਿਚ ਜੂਨ, 1977 ਤੋਂ ਜਗ੍ਹਾ-ਵਾਰ ਸਰਕਾਰ ਨੇ ਧਾਰਮਿਕ ਸਥਾਨਾਂ ਦੀ ਭਲਾਈ ਅਤੇ ਸੁਧਾਰ ਲਈ ਕਿੰਨੀ ਰਕਮ ਖਰਚ ਕੀਤੀ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ (ਮਾਲ ਮੰਤਰੀ)** : ਜਿਥੋਂ ਤੱਕ ਮਾਲ ਵਿਭਾਗ ਦਾ ਸਬੰਧ ਹੈ, ਜੂਨ, 1977 ਤੋਂ ਅਜ ਤੱਕ ਕਿਸੇ ਧਾਰਮਿਕ ਸਥਾਨ ਦੀ ਭਲਾਈ ਅਤੇ ਸੁਧਾਰ ਲਈ ਪੰਜਾਬ ਵਿੱਚ ਕਿਤੇ ਵੀ ਕੋਈ ਮਾਲੀ ਸਹਾਇਤਾ ਨਹੀਂ ਦਿੱਤੀ ਗਈ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਜਿਸ ਤਰ੍ਹਾਂ ਅਨੰਦਪੁਰ ਸਾਹਿਬ ਅਤੇ ਫਤਹਿਗੜ੍ਹ ਸਾਹਿਬ ਵਿੱਚ ਧਾਰਮਿਕ ਉਤਸਵਾਂ ਨੂੰ ਤਰੱਕੀ ਦੇਣ ਲਈ ਕੰਮ ਕੀਤਾ ਗਿਆ ਹੈ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਤਲਵੰਡੀ ਸਾਬੋ ਲਈ ਵੀ ਉਸੇ ਤਰ੍ਹਾਂ ਕੋਈ ਕਮੇਟੀ ਬਣਾਉਣ ਦਾ ਫੈਸਲਾ ਕਰਨਗੇ ?

**ਮੰਤਰੀ** : ਇਸ ਦਾ ਵਿਭਾਗ ਨਾਲ ਸਪੀਕਰ ਸਾਹਿਬ, ਕੋਈ ਸਬੰਧ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕੀ ਰੈਵੇਨਿਊ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਸਵਾਲ ਧਾਰਮਿਕ ਸਥਾਨਾਂ ਨੂੰ ਰਿਪਰੈਜੈਂਟ ਕਰਦਾ ਹੈ ; ਇਸ ਸਵਾਲ ਵਿੱਚ ਜੋ ਜ਼ਿਕਰ ਕੀਤਾ ਗਿਆ, ਕੀ ਜਨਤਾ ਪਾਰਟੀ ਵਾਲੇ ਯਾਤਰਾ ਕਰਨ ਤਾਂ ਨਹੀਂ ਚਲੇ ਗਏ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਸਵਾਲ ਪੁੱਛਿਆ ਗਿਆ ਸੀ ਕਿ ਧਾਰਮਿਕ ਸਥਾਨਾਂ ਦੀ ਇੰਪਰੂਵਮੈਂਟ ਲਈ ਪੈਸੇ ਦਿੱਤੇ ਗਏ ਕਿ ਨਹੀਂ ਪਰ, ਸਪੀਕਰ ਸਾਹਿਬ, ਜਵਾਬ ਦਿੱਤਾ ਗਿਆ ਕਿ ਇਸ ਦਾ ਰੈਵੇਨਿਊ ਡਿਪਾਰਟਮੈਂਟ ਨਾਲ ਕੋਈ ਤੁਅੱਲਕ ਨਹੀਂ ਹੈ।

**ਸ੍ਰੀ ਸਪੀਕਰ** : ਇਹ ਰੈਲੇਵੈਂਟ ਹੈ। ਕਨੇਡੀਅਨ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਕੋਈ ਪੈਸਾ ਨਹੀਂ ਦਿੱਤਾ ਧਾਰਮਿਕ ਉਤਸਵਾਂ ਵਾਸਤੇ। ਉਮਰਾਨੰਗਲ ਜੀ ਤੁਹਾਨੂੰ ਦੱਸ ਦਿੰਦੇ ਹਨ ਕਿ ਤੁਹਾਨੂੰ ਰੀਪਰੀਜ਼ੈਂਟ ਕਰਨਾ ਚਾਹੀਦਾ ਹੈ, ਗੱਲ ਡਿਪਾਰਟਮੈਂਟ ਦੀ ਨਹੀਂ ਹੁੰਦੀ ਬਲ ਕਿ ਸਰਕਾਰ ਦੀ ਹੁੰਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਮੈਨੂੰ ਸਵਾਲ ਰੈਫਰ ਹੋਇਆ ਹੈ, ਉਸ ਬਾਰੇ ਮੈਂ ਆਪਣੇ ਮਹਿਕਮੇ ਦੀ ਗੱਲ ਦੱਸੀ ਹੈ ।

**ਸ੍ਰੀ ਸਪੀਕਰ** : ਤੁਸੀਂ ਉਮਰਾ ਨੰਗਲ ਜੀ ਸਰਕਾਰ ਵੱਲੋਂ ਜਵਾਬ ਦਿੰਦੇ ਹੋ ਮਹਿਕਮੇ ਵੱਲੋਂ ਨਹੀਂ ।

---

**ਬਲਾਕ ਸੰਮਿਤੀ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਨੂੰ ਕਾਰਨ ਦੱਸੋ ਨੋਟਿਸ**

*186. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਕਾਸ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਜੇ ਪਿਛਲੇ ਦੋ ਮਹੀਨਿਆਂ ਦੇ ਦੌਰਾਨ ਬਲਾਕ ਸੰਮਿਤੀ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਨੂੰ ਕੋਈ ਕਾਰਨ ਦੱਸੋ ਨੋਟਿਸ ਜਾਂ ਕੋਈ ਜਵਾਬ ਤਲਬੀ ਨੋਟਿਸ ਜਾਰੀ ਕੀਤਾ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ;

(ਅ) ਕੀ ਉਕਤ ਬਲਾਕ ਸੰਮਿਤੀ ਨੇ ਕੋਈ ਜਵਾਬ ਭੇਜਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਆਤਮਾ ਸਿੰਘ** : (ੳ) ਹਾਂ ਜੀ । ਮਿਤੀ 28 ਫਰਵਰੀ, 1978 ਨੂੰ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਉਸ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਇਸ ਸੰਮਿਤੀ ਵੱਲੋਂ ਕੋਈ ਜਵਾਬ ਨਹੀਂ ਆਇਆ ।

ਨੋਟਿਸ

ਰਜਿਸਟਰਡ

ਵੱਲੋਂ

ਵਿਕਾਸ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ,
ਵਿਕਾਸ ਅਤੇ ਪੰਚਾਇਤ ਵਿਭਾਗ ।

ਸੇਵਾ ਵਿਖੇ,

ਕਾਰਜ ਸਾਧਕ ਅਫਸਰ,
ਪੰਚਾਇਤ ਸੰਮਤੀ, ਕਲਾਨੌਰ
ਜ਼ਿਲ੍ਹਾ ਗੁਰਦਾਸਪੁਰ ।

ਨੰ: ਡੀ. ਪੀ. ਈ. –2–78/8970

ਮਿਤੀ : 28 ਫਰਵਰੀ, 1978 ।

ਵਿਸ਼ਾ :—ਪੰਚਾਇਤ ਸੰਮਿਤੀ, ਕਲਾਨੌਰ, ਦੀ ਮੀਟਿੰਗ ਮਿਤੀ 4 ਅਕਤੂਬਰ, 1977 ਵਿੱਚ ਪਾਸ ਕੀਤੇ ਮਤਾ ਨੰ: 19 ਨੂੰ ਪੰਜਾਬ ਪੰਚਾਇਤ ਸੰਮਿਤੀਜ਼ ਅਤੇ ਜ਼ਿਲ੍ਹਾ ਪ੍ਰੀਸ਼ਦਜ਼ ਐਕਟ, 1961 ਦੀ ਧਾਰਾ 102(2) ਅਧੀਨ ਰੱਦ ਕਰਨ ਬਾਰੇ ।

[ਵਿਕਾਸ ਮੰਤਰੀ]

ਡਿਪਟੀ ਕਮਿਸ਼ਨਰ ਗੁਰਦਾਸਪੁਰ ਨੇ ਆਪਣੇ ਪੱਤਰ ਮਿਤੀ 13 ਦਸੰਬਰ, 1977 ਰਾਹੀਂ ਸੂਚਿਤ ਕੀਤਾ ਹੈ ਕਿ ਪੰਚਾਇਤ ਸੰਮਿਤੀ ਕਲਾਨੌਰ ਨੇ ਆਪਣੇ ਮਤਾ ਨੰ: 19, ਮੀਟਿੰਗ ਮਿਤੀ 4 ਅਕਤੂਬਰ, 1977 ਦੁਆਰਾ ਸਰਕਾਰ ਦੀ ਵਿਰੋਧਤਾ ਅਤੇ ਅਲੋਚਨਾ ਕੀਤੀ ਹੈ । ਅਜਿਹਾ ਕਰ ਕੇ, ਪੰਚਾਇਤ ਸੰਮਿਤੀ ਨੇ ਪੰਜਾਬ ਪੰਚਾਇਤ ਸੰਮਿਤੀਜ਼ ਅਤੇ ਜ਼ਿਲ੍ਹਾ ਪ੍ਰੀਸ਼ਦਜ਼ (ਕੰਡਕਟ ਆਫ ਪ੍ਰੋਸੀਡਿੰਗਜ਼) ਰੂਲਜ਼, 1961 ਦੇ ਰੂਲ 17(3) ਦੀ ਉਲੰਘਣਾ ਕੀਤੀ ਹੈ ।

2. ਪੰਚਾਇਤ ਸੰਮਿਤੀ ਨੂੰ ਪੰਜਾਬ ਪੰਚਾਇਤ ਸੰਮਿਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਐਕਟ ਦੀ ਧਾਰਾ 102(2) ਅਧੀਨ "ਕਾਰਨ ਦਸੋ ਨੋਟਿਸ" ਦਿੱਤਾ ਜਾਂਦਾ ਹੈ ਕਿ ਕਿਉਂ ਨਾ ਇਸ ਮਤੇ ਨੂੰ ਰੱਦ ਕੀਤਾ ਜਾਵੇ ।

3. ਪੰਚਾਇਤ ਸੰਮਿਤੀ ਦਾ ਇਸ ਸਬੰਧ ਵਿਚ ਉਤਰ ਮਤੇ ਦੇ ਰੂਪ ਵਿੱਚ ਇਸ ਨੋਟਿਸ ਦੇ ਜਾਰੀ ਹੋਣ ਤੋਂ 30 ਦਿਨਾਂ ਦੇ ਅੰਦਰ ਅੰਦਰ ਡਾਇਰੈਕਟਰ ਪੰਚਾਇਤ ਰਾਜ ਅਤੇ ਸਮੂਹਿਕ ਵਿਕਾਸ, ਪੰਜਾਬ, ਸ਼ਾਪ-ਕੱਮ-ਦਫਤਰ ਨੰ: 49, ਸੈਕਟਰ 17-ਈ, ਚੰਡੀਗੜ੍ਹ, ਵਿਖੇ ਪੁਜ ਜਾਣਾ ਚਾਹੀਦਾ ਹੈ । ਆਪ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਇਸ ਨੋਟਿਸ ਦਾ ਉਤਰ ਦੇਣ ਲਈ ਪੰਚਾਇਤ ਸੰਮਿਤੀ ਦੀ ਮੀਟਿੰਗ ਬੁਲਾਉਣ ਦਾ ਪ੍ਰਬੰਧ ਕੀਤਾ ਜਾਵੇ । ਆਪ ਨੂੰ ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਜੇ ਪੰਚਾਇਤ ਸੰਮਿਤੀ ਦਾ ਉੱਤਰ ਨਿਸ਼ਚਿਤ ਸਮੇਂ ਵਿਚ ਪ੍ਰਾਪਤ ਨਾ ਹੋਇਆ ਤਾਂ ਇਸ ਸਬੰਧ ਵਿੱਚ ਪੰਚਾਇਤ ਸੰਮਿਤੀ ਨੂੰ ਆਪਣਾ ਪੱਖ ਸਪੱਸ਼ਟ ਕਰਨ ਦਾ ਹੋਰ ਕੋਈ ਮੌਕਾ ਨਹੀਂ ਦਿੱਤਾ ਜਾਵੇਗਾ ਅਤੇ ਇਸ ਸਬੰਧ ਵਿੱਚ ਇਕ ਤਰਫਾ ਕਾਰਵਾਈ ਕੀਤੀ ਜਾਵੇਗੀ ।

ਸਹੀ/-
ਉਪ-ਡਾਇਰੈਕਟਰ, ਪੰਚਾਇਤ,
ਵਾ: ਵਿਕਾਸ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ,
ਵਿਕਾਸ ਅਤੇ ਪੰਚਾਇਤ ਵਿਭਾਗ ।

ਪਿੱਠ ਅੰਕਣ ਨੰ: ਡੀ. ਪੀ. ਈ. -2-78/8971 ਮਿਤੀ 28 ਫਰਵਰੀ, 1978 ।

ਉਪਰੋਕਤ ਦੀ ਇਕ ਨਕਲ ਡਿਪਟੀ ਕਮਿਸ਼ਨਰ, ਗੁਰਦਾਸਪੁਰ ਨੂੰ ਉਨ੍ਹਾਂ ਦੇ ਅ: ਸ: ਪੱਤਰ ਨੰ: ਐਸ ਸੀ/40645/ਡੀ. ਏ. ਮਿਤੀ 13 ਦਸੰਬਰ, 1977 ਦੇ ਹਵਾਲੇ ਵਿੱਚ ਸੂਚਨਾ ਅਤੇ ਲੋੜੀਂਦੀ ਕਾਰਵਾਈ ਲਈ ਭੇਜੀ ਜਾਂਦੀ ਹੈ ।

ਸਹੀ/-
ਉਪ-ਡਾਇਰੈਕਟਰ, ਪੰਚਾਇਤ,
ਵਾ: ਵਿਕਾਸ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ,
ਵਿਕਾਸ ਅਤੇ ਪੰਚਾਇਤ ਵਿਭਾਗ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਰੈਜ਼ੋਲਿਊਸ਼ਨ ਬਾਰੇ ਸੰਮਿਤੀਆਂ ਨੂੰ ਨੋਟਿਸ ਦਿੱਤਾ ਹੈ, ਉਹ ਰੈਜੋਲਿਊਸ਼ਨ ਕੀ ਹੈ, ਔਰ ਉਹ ਕਾਹਦੇ ਬਾਰੇ ਹੈ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਉਸ ਮਤੇ ਰਾਹੀਂ ਆਪਣੇ ਅਧਿਕਾਰਾਂ ਦੀ ਕੁਵਰਤੋਂ ਕੀਤੀ ਗਈ ਹੈ । ਇਹ ਬੁਰੀ ਚੀਜ਼ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਉਹ ਮਤਾ ਕੀ ਹੈ ? ਕਿਸ ਵਾਸਤੇ ਹੈ ਔਰ ਸਰਕਾਰ ਨੇ ਉਸ ਉਤੇ ਕੀ ਨੁਕਤਾ-ਚੀਨੀ ਕੀਤੀ ਹੈ ? ਜੇਕਰ ਕੋਈ ਮਤਾ ਮਹਿੰਗਾਈ ਬਾਰੇ ਹੋਵੇ ਕਿ ਕੋਈ ਚੀਜ਼ ਵੀ ਨਹੀਂ ਲੱਭਦੀ ਕਿ ਇਸ ਤਰ੍ਹਾਂ ਦਾ ਉਹ ਮਤਾ ਹੈ ?

**ਸ੍ਰੀ ਸਪੀਕਰ** : ਡਾਂਗ ਸਾਹਿਬ ;ਜੋ ਤੁਸੀਂ ਸਵਾਲ ਕੀਤਾ ਹੈ, ਉਸ ਵਿਚ ਤਾਂ ਮਤੇ ਬਾਰੇ ਨਹੀਂ ਪੁੱਛਿਆ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਸਵਾਲ ਉਸ ਵਿਚੋਂ ਅਰਾਈਜ਼ ਹੁੰਦਾ ਹੈ, ਉਸ ਦਾ ਕਨਟੈਕਸਟ ਕੀ ਹੈ ?

**ਸ੍ਰੀ ਸਪੀਕਰ** : ਮੈਂ ਇਸ ਨਾਲ ਐਗਰੀ ਕਰਦਾ ਹਾਂ ।

**ਮੰਤਰੀ** : ਜੋ ਰੂਲ ਹੈ । ਉਹ ਇਸ ਤਰ੍ਹਾਂ ਹੈ :—

"17. (3) The resolutions shall not contain arguments, inferences, ironical expressions or defamatory statements nor they shall refer to the conduct or character of persons except in their official or public capacity ."

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਅਕਾਲੀ-ਦਲ ਅਤੇ ਜਨਤਾ ਪਾਰਟੀ ਦਾ ਮੈਨੀਫੈਸਟੋ ਹੈ ਕਿ ਰਾਜਾਂ ਨੂੰ ਵਧੇਰੇ ਅਧਿਕਾਰ ਦਿੱਤੇ ਜਾਣ । ਸਪੀਕਰ ਸਾਹਿਬ, ਅਸੀਂ ਵੀ ਮੰਗ ਕਰਦੇ ਹਾਂ ਕਿ ਇਹ ਅਧਿਕਾਰ ਜ਼ਿਆਦਾ ਹੋਣੇ ਚਾਹੀਦੇ ਹਨ ।

**ਸ੍ਰੀ ਸਪੀਕਰ** : ਤੁਹਾਡਾ ਸਵਾਲ ਕੀ ਹੈ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸੰਮਿਤੀ ਨੇ ਜਾਂ ਕੋਈ ਹੋਰ ਕਮੇਟੀ ਇਹ ਕਹੇ ਕਿ ਮਹਿੰਗਾਈ ਹੈ ਔਰ ਚੀਜ਼ਾਂ ਦੇ ਭਾਅ ਵੱਧ ਗਏ ਹਨ ਤਾਂ ਕੀ ਸਰਕਾਰ ਨੂੰ ਸ਼ੋਭਾ ਦਿੰਦਾ ਹੈ ਕਿ ਉਸਨੂੰ ਮੁਅੱਤਲ ਕਰ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਅਜੇ ਮੁਅੱਤਲ ਨਹੀਂ ਕੀਤਾ ਗਿਆ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ ਜੇਕਰ ਕੋਈ ਰੇਜ਼ੋਲਿਊਸ਼ਨ ਪਾਸ ਹੋਕੇ ਆ ਜਾਵੇ ਤਾਂ ਕੀ ਉਹ ਰੇਜ਼ੋਲਿਊਸ਼ਨ ਰਿਜੈਕਟ ਵੀ ਹੋ ਜਾਂਦਾ ਹੈ ? ਇਹ ਵੀ ਦੱਸਿਆ ਜਾਏ ਕਿ ਇਹ ਚਾਰਜਿਜ਼ ਕਿਸ ਰੂਲ ਦੇ ਮੁਤਾਬਿਕ ਲਾਏ ਗਏ ਹਨ ਅਤੇ ਚਾਰਜ-ਸ਼ੀਟ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਇਨਕੁਆਇਰੀ ਚਲ ਰਹੀ ਹੈ ।

---

### Cases of theft registered in the Police Station Ghagga, District Patiala

*318. **Comrade Baldev Singh Loomba** : Will the Chief Minister be pleased to state whether any cases of thefts were registered in the police station Ghagga, District Patiala, during the year 1976-77 and upto 26th January, 1978 ; if so, the number thereof alongwith the present position of the said cases ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਉਕਤ ਸਮੇਂ ਵਿਚ ਥਾਣਾ ਘੱਗਾ ਵਿਚ ਦਰਜ ਹੋਏ ਕੇਸਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| | ਦਰਜ ਹੋਏ | ਅਦਾਲਤਾਂ ਵਿਚ ਜ਼ੇਰੇ ਸਮਾਇਤ | ਅਦਮ ਪਤਾ ਭੇਜੇ ਗਏ | ਜ਼ੇਰੇ ਤਫਤੀਸ਼ |
|---|---|---|---|---|
| 1. 1-4-76 ਤੋਂ 31-3-77 ਤੱਕ | 12 | 6 | 5 | 1 |
| 2. 1-4-77 ਤੋਂ 26-1-78 ਤੱਕ | 11 | 1 | 2 | 8 |

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, 1976-1977 ਵਿਚ ਕਾਂਗਰਸ ਸਰਕਾਰ ਸੀ ਉਦੋਂ ਇਨ੍ਹਾਂ ਨੇ ਦੱਸਿਆ ਹੈ ਕਿ 12 ਕੇਸ ਦਰਜ ਹੋਏ, 5 ਕੇਸਾਂ ਦਾ ਪਤਾ ਨਹੀਂ ਲੱਗਿਆ, ਔਰ ਇੱਕ ਕੇਸ ਜ਼ੇਰੇ ਤਫਤੀਸ਼ ਹੈ। ਉਸ ਦੇ ਬਾਅਦ 1977-78 ਵਿਚ 11 ਕੇਸ ਦਰਜ ਹੋਏ, ਇੱਕ ਕੇਸ ਅਦਾਲਤ ਵਿਚ ਜ਼ੇਰੇ ਸਮਾਇਤ ਹੈ, 2 ਕੇਸਾਂ ਦਾ ਪਤਾ ਨਹੀਂ ਲੱਗਿਆ ਔਰ 8 ਕੇਸ ਜ਼ੇਰੇ ਤਫਤੀਸ਼ ਹਨ। ਇਹ ਮਾਮਲਾ, ਸਪੀਕਰ ਸਾਹਿਬ, ਬੜਾ ਗੰਭੀਰ ਹੈ। ਕਿਸੇ ਦੀ ਚੋਰੀ ਹੁੰਦੀ ਹੈ ਤਾਂ ਦਰਜ ਨਹੀਂ ਕਰਦੇ ਅਤੇ ਉਹ ਕਾਗਜ਼ਾਂ ਵਿਚ ਹੀ ਲੱਗੇ ਰਹਿੰਦੇ ਹਨ। ਮੁੱਖ ਮੰਤਰੀ ਸਾਹਿਬ, ਨੇ ਕਿਹਾ ਹੈ ਕਿ 8/9 ਕੇਸਾਂ ਦਾ ਪਤਾ ਨਹੀਂ ਲੱਗਿਆ ਕੀ ਮੁੱਖ ਮੰਤਰੀ ਸਾਹਿਬ ਇਨ੍ਹਾਂ ਵੱਲ ਧਿਆਨ ਦੇਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਵੱਲ ਜ਼ਰੂਰ ਧਿਆਨ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਚੀਫ਼ ਮਨਿਸਟਰ ਸਾਹਿਬ ਨੂੰ ਪਤਾ ਹੋਣਾ ਹੈ ਕਿ ਬਹੁਤ ਚਿਰ ਤੋਂ ਇਹ ਰਵਾਇਤ ਚਲੀ ਆ ਰਹੀ ਹੈ ਕਿ ਪੁਲਿਸ ਵਾਲੇ ਜੁਰਮਾਂ ਲਈ ਕੇਸਿਜ਼ ਦਰਜ ਨਹੀਂ ਕਰਦੇ ਹਨ ਔਰ ਵੱਖਰੇ ਕਾਗਜ਼ਾਂ ਤੇ ਲਿਖ ਲੈਂਦੇ ਹਨ ਔਰ ਜੇ ਤਾਂ ਕੋਈ ਮਾਮਲਾ ਬਣ ਜਾਂਦਾ ਹੈ ਤਾਂ ਤੇ ਰਿਕਾਰਡ ਤੇ ਲੈ ਆਉਂਦੇ ਹਨ ਨਹੀਂ ਤਾਂ ਉਸ ਨੂੰ ਪਾੜ ਦਿੰਦੇ ਹਨ। ਕੀ ਇਸ ਸਬੰਧੀ ਸੀ, ਐਮ. ਸਾਹਿਬ ਕੋਈ ਹਦਾਇਤਾਂ ਜਾਰੀ ਕਰਾਉਣਗੇ ਕਿ ਜੋ ਵੀ ਮੁਦੱਈ ਰਿਪੋਟ ਲਿਖਾਉਣ ਜਾਵੇ ਉਸ ਦੀ ਰਿਪੋਟ ਰੋਜ਼ ਨਾਮਚੇ ਵਿਚ ਲਿਖੀ ਜਾਵੇ ? ਇਸ ਬਾਰੇ ਪੁਲਿਸ ਦੀ ਜ਼ਿਮੇਵਾਰੀ ਹੋਣੀ ਚਾਹੀਦੀ ਹੈ। ਕੀ ਇਸ ਬਾਰੇ ਚੀਫ ਮਨਿਸਟਰ ਸਾਹਿਬ ਕੋਈ ਹਦਾਇਤਾਂ ਜਾਰੀ ਕਰਾਉਣਗੇ ?

**ਮੁੱਖ ਮੰਤਰੀ :** ਇਨ੍ਹਾਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਅਸੀਂ ਤਾਂ ਅੱਗੇ ਹੀ ਸਾਰਾਂ ਸਿਸਟਮ ਬਦਲ ਦਿੱਤਾ ਹੈ ਔਰ ਇਸ ਵੇਲੇ ਰਿਪੋਟ ਦਰਜ ਕਰਨ ਵਾਲੇ ਵੱਖਰੇ ਹਨ ਔਰ ਤਫਤੀਸ਼ ਕਰਨ ਵਾਲੇ ਵੱਖਰੇ ਹਨ ਔਰ ਜੇ ਕੋਈ ਰਿਪੋਟ ਦਰਜ ਕਰਾਉਣਾ ਆਉਂਦਾ ਹੈ ਤਾਂ ਉਹਦੀ ਰਿਪੋਟ ਫੌਰਨ ਦਰਜ ਹੁੰਦੀ ਹੈ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ :** ਪੁਲਿਸ ਆਪਣੀਆਂ ਫਿਗਰਜ਼ ਨੂੰ ਬੜ੍ਹਾਉਣ ਵਾਸਤੇ ਝੂਠੇ ਕੇਸਿਜ਼ ਬਣਾ ਦਿੰਦੀ ਹੈ ਜਿਵੇਂ ਕਿ ਨਾਜਾਇਜ਼ ਸ਼ਰਾਬ ਪੀਣ ਦੇ ਕੇਸਿਜ਼ ਬਣਾ ਲੈਂਦੇ ਹਨ ਔਰ ਆਪਣਾ ਫਿਗਰ ਵਰਕ ਪੂਰਾ ਕਰਕੇ ਮਹਿਕਮੇ ਨੂੰ ਰਿਪੋਰਟ ਦੇ ਦਿੰਦੇ ਹਨ। ਅਤੇ ਅਸਲ ਰਿਪੋਟ ਦਰਜ ਕਰਨ ਨੂੰ ਉਹ ਤਿਆਰ ਨਹੀਂ ਹਨ। ਕੀ ਇਸ ਬਾਰੇ ਵਿਚ ਚੀਫ ਮਨਿਸਟਰ ਸਾਹਿਬ ਕੋਈ ਹਦਾਇਤਾਂ ਜਾਰੀ ਕਰਾਉਣਗੇ ਤਾਂ ਕਿ ਇਸ ਕੰਮ ਵਿਚ ਸੁਧਾਰ ਆ ਸਕੇ ?

**ਮੁੱਖ ਮੰਤਰੀ :** ਉਨ੍ਹਾਂ ਨੂੰ ਕਿਹਾ ਹੋਇਆ ਹੈ ਕਿ ਪੁਲਿਸ ਵਾਲੇ ਠੀਕ ਤਰ੍ਹਾਂ ਨਾਲ ਕੰਮ ਕਰਨ ਔਰ ਸੱਚੇ ਕੇਸਿਜ਼ ਜ਼ਰੂਰ ਦਰਜ ਕਰਨ।

**ਸਰਦਾਰ ਦਲੀਪ ਸਿੰਘ ਪਾਂਧੀ :** ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੁਲਿਸ ਦੀ ਰੀ-ਆਰਗੇ-ਨਾਈਜ਼ੇਸ਼ਨ ਕੀਤੀ ਹੈ। ਪਰ ਫਿਰ ਵੀ ਇਨਵੈਸਟੀਗੇਸ਼ਨ ਵਿਚ ਕਾਫੀ ਸਮਾਂ ਲੱਗ ਜਾਂਦਾ ਹੈ। ਕੀ ਇਹ ਇਸ ਕਿਸਮ ਦਾ ਕੋਈ ਪ੍ਰਬੰਧ ਕਰਨਗੇ ਜਿਸ ਨਾਲ ਕਿ ਕੇਸ ਬਹੁਤੀ ਦੇਰ ਲਮਕਦਾ ਨਾ ਰਹੇ। ਇਸ ਬਾਰੇ ਕੋਈ ਸਪੈਸ਼ਲ ਸੈਲ ਪੁਲਿਸ ਦਾ ਬਣਾਉਣਾ ਚਾਹੀਦਾ ਹੈ ਔਰ ਉਨ੍ਹਾਂ ਨੂੰ ਹਦਾਇਤਾਂ ਹੋਣੀਆਂ ਚਾਹੀਦੀਆ ਹਨ ਕਿ ਠੀਕ ਸਮੇਂ ਸਿਰ ਚਲਾਣ ਹੋ ਜਾਣ ਔਰ ਇਨਵੈਸਟੀਗੇਸ਼ਨ ਕਰਨ ਵਿਚ ਜ਼ਿਆਦਾ ਸਮਾਂ ਨਹੀਂ ਲੱਗਣਾ ਚਾਹੀਦਾ ਹੈ।

**ਮੁੱਖ ਮੰਤਰੀ :** ਅਸੀਂ ਤਾਂ ਅੱਗੇ ਹੀ ਤਫਤੀਸ਼ੀ ਸਟਾਫ ਅਲਹਿਦਾ ਕਰ ਦਿੱਤਾ ਹੈ ਤਾਂ ਕਿ ਜੋ ਵੀ ਜੁਰਮ ਹੋਵੇ ਉਸ ਦੀ ਤਫਤੀਸ਼ ਸਮੇਂ ਸਿਰ ਹੋ ਸਕੇ। ਔਰ ਇਸ ਸਿਸਟਮ ਨਾਲ ਕਾਫੀ ਅੱਗੇ ਨਾਲੋਂ ਫਰਕ ਪਿਆ ਹੈ।

**ਮਾਸਟਰ ਬਾਬੂ ਸਿੰਘ :** ਇਸ ਦੇ ਵਿਚ ਦੋ ਕੇਸਿਜ਼ ਬਾਰੇ ਅਨਟ੍ਰੇਸੇਬਲ ਕਿਹਾ ਗਿਆ। ਦੋ ਮਹੀਨੇ ਬਾਅਦ ਅਨਟ੍ਰੇਸੇਬਲ ਕਹਿਕੇ ਉਨ੍ਹਾਂ ਕੇਸਾਂ ਨੂੰ ਖਾਰਜ ਕਰ ਦੇਣਾ, ਇਹ ਠੀਕ ਗੱਲ ਨਹੀਂ ਹੈ। ਕੀ ਇਸ ਸਬੰਧ ਵਿਚ ਦੁਬਾਰਾ ਇਨਕੁਆਇਰੀ ਕਰਾਈ ਜਾਏਗੀ ਤਾਕਿ ਇਸ ਤਰ੍ਹਾਂ ਨਾ ਹੋਵੇ ਕਿ ਪੁਲਿਸ ਵਾਲੇ ਪੱਖਪਾਤ ਤੋਂ ਕੰਮ ਲੈ ਰਹੇ ਹੋਣ ?

**ਮੁੱਖ ਮੰਤਰੀ :** ਜਿਹੜੇ ਦੋ ਕੇਸਿਜ਼ ਬਾਰੇ ਅਦਮ ਪਤਾ ਕਿਹਾ ਗਿਆ ਹੈ ਇਹਦੇ ਵਿਚ 850 ਰੁਪਏ ਦੀ ਚੋਰੀ ਇਨਵਾਲਵਡ ਹੈ। ਜੋ ਹੁਣ ਸੁਝਾਓ ਦਿੱਤਾ ਗਿਆ ਹੈ, ਉਸ ਬਾਰੇ ਮੈਂ ਆਪਣੀ ਸੈਟਿਸਫੈਕਸ਼ਨ ਕਰਾਂਗਾ ਕਿ ਇਨ੍ਹਾਂ ਕੇਸਾਂ ਨੂੰ ਅਦਮ ਪਤਾ ਕਿਉਂ ਕੀਤਾ ਗਿਆ ਹੈ।

**ਸਰਦਾਰ ਸਰਦਾਰ ਸਿੰਘ ਕੋਹਲੀ :** ਐਮਰਜੈਂਸੀ ਦੇ ਸਮੇਂ ਵਿਚ ਜਦੋਂ ਕਿ ਮੈਂ ਜੇਲ੍ਹ ਵਿਚ ਸਾਂ ਉਦੋਂ ਮੇਰੇ ਚੋਰੀ ਹੋ ਗਈ ਔਰ ਉਸ ਬਾਰੇ ਮੈਂ ਦਰਖਾਸਤਾਂ ਜੇਲ੍ਹ ਸੁਪਰਡੈਂਟ ਰਾਹੀਂ ਡੀ. ਸੀ., ਕਮਿਸ਼ਨਰ, ਐਸ. ਐਸ. ਪੀ., ਡੀ. ਆਈ. ਜੀ, ਔਰ ਆਈ. ਜੀ. ਔਰ ਮੁਖ ਮੰਤਰੀ ਸਾਹਿਬ ਨੂੰ ਦਿੱਤੀਆਂ ਸਨ (ਵਿਘਨ) ਪਰ ਹਾਲੇ ਤੱਕ ਉਸਦਾ ਕੋਈ ਪਤਾ ਨਹੀਂ ਲੱਗਿਆ ਹੈ। ਮੇਰੀ ਚੋਰੀ ਦੀ ਵੀ ਤਫਤੀਸ਼ ਕਰਾਉਣੀ ਚਾਹੀਦੀ ਹੈ (ਵਿਘਨ) ਇਸ ਬਾਰੇ ਵੀ ਕੋਈ ਕਾਰਵਾਈ ਕਰਨੀ ਚਾਹੀਦੀ ਹੈ।

**ਸ੍ਰੀ ਸਪੀਕਰ :** ਇਸ ਗੱਲ ਲਈ ਇਹ ਵੇਲਾ ਨਹੀਂ ਹੈ।

**ਸਰਦਾਰ ਸਰਦਾਰ ਸਿੰਘ ਕੋਹਲੀ :** ਮੇਰੀ ਚੋਰੀ ਦੀ ਪੜਤਾਲ ਕਰਾਈ ਜਾਵੇ ਔਰ ਮੈਨੂੰ ਇਨਸਾਫ ਦਿਲਾਇਆ ਜਾਵੇ (ਵਿਘਨ)

---

**Suicide committed by students of the Medical Colleges in the State**

*325. **Sardar Darshan Singh K. P. :** Will the Chief Minister be pleased to state:—

(a) the number of the cases of suicide committed by the students of the Medical Colleges in the State, since June, 1977 to-date ;

[Sardar Darshan Singh, K. P.]

(b) the date of the suicide; the name of the student who committed suicide and the name of the College ;

(c) whether any of the students was a Harijan; if so ; how many ;

(d) the circumstances in which the suicide was committed in each case ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਇਕ ।

(ਅ) 6.10.1977, ਕੁਮਾਰੀ ਬਲਬੀਰ ਕੌਰ, ਵਿਦਿਆਰਥਣ, ਐਮ.ਬੀ.ਬੀ.ਐਸ., ਗੌਰਮਿੰਟ ਮੈਡੀਕਲ ਕਾਲਜ, ਪਟਿਆਲਾ ।

(ੲ) ਹਾਂ ਜੀ; ਇਕ ।

(ਸ) ਇਮਤਿਹਾਨ ਵਿਚ ਫੇਲ੍ਹ ਹੋਣ ਦੇ ਕਾਰਣ, ਉਕਤ ਬਲਬੀਰ ਕੌਰ ਨੇ ਰੇਲ ਗੱਡੀ ਹੇਠ ਆ ਕੇ ਆਤਮ ਹੱਤਿਆ ਕੀਤੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਲੜਕੀ ਦੇ ਵਾਰਸ ਹੁਸ਼ਿਆਰਪੁਰ ਨੱਠੇ ਭੱਜੇ ਫਿਰਦੇ ਰਹੇ ਹਨ। ਉਸ ਲੜਕੀ ਨੇ ਆਤਮ ਹੱਤਿਆ ਨਹੀਂ ਕੀਤੀ। ਕੀ ਇਸ ਸਿਲਸਿਲੇ ਵਿਚ ਉੱਚ ਪੱਧਰੀ ਸੀ. ਆਈ. ਡੀ. ਤੋਂ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜੋ ਇਸ ਕੇਸ ਦੀ ਤਫਤੀਸ਼ ਹੋਈ ਹੈ ਉਸ ਮੁਤਾਬਿਕ ਮਿਤੀ 6 ਅਕਤੂਬਰ, 1977 ਨੂੰ ਬਲਬੀਰ ਕੌਰ ਨੇ ਜੋ ਕਿ ਮੈਡੀਕਲ ਕਾਲਜ, ਪਟਿਆਲਾ ਦੀ ਵਿਦਿਆਰਥਣ ਸੀ ਉਸ ਨੇ ਸੂਆਸਾਈਡ ਕਮਿਟ ਕਰ ਲਈ ਸੀ। ਸੂਆਸ਼ਾਈਡ ਕਰਨ ਤੋਂ ਪਹਿਲਾਂ ਉਸ ਨੇ ਆਪਣੇ ਘਰ ਵਾਲਿਆਂ ਨੂੰ ਚਿੱਠੀ ਲਿਖੀ ਸੀ ਕਿ ਕਿਉਂਕਿ ਮੈਂ ਫੇਲ੍ਹ ਹੋ ਗਈ ਹਾਂ ਇਸ ਲਈ ਮੈਂ ਸੂਆਸਾਈਡ ਕਮਿਟ ਕਰ ਲਈ ਹੈ। ਉਥੇ ਉਹਦੇ ਭਾਈ ਅਤੇ ਫਾਦਰ ਪਹੁੰਚੇ ਪਰ ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਉਸ ਨੇ ਸੂਆਸਾਈਡ ਕਮਿਟ ਕਰ ਲਈ ਸੀ। ਤਫਤੀਸ਼ ਦੇ ਦੌਰਾਨ ਉਸ ਦੇ ਮਾਪਿਆਂ ਨੇ ਕੋਈ ਇਹੋ ਜਿਹਾ ਸ਼ੱਕ ਦਾ ਪਰਗਟਾਵਾ ਨਹੀਂ ਕੀਤਾ।

**ਸਰਦਾਰ ਦਲੀਪ ਸਿੰਘ ਪਾਂਧੀ :** ਇਸ ਲੜਕੀ ਦੇ ਮਾਪਿਆਂ ਨੇ ਕਈਆਂ ਨੂੰ ਚਿੱਠੀਆਂ ਲਿਖੀਆਂ ਔਰ ਉਸ ਬਾਰੇ ਚਿੱਠੀਆਂ ਸਾਨੂੰ ਵੀ ਲਿਖੀਆਂ ਹਨ। ਉਸ ਵਿਚ ਲਿਖਿਆ ਹੋਇਆ ਹੈ ਕਿ ਉਸ ਲੜਕੀ ਦਾ ਕਤਲ ਕੀਤਾ ਗਿਆ ਹੈ (ਵਿਘਨ) ਕੀ ਮੁੜ ਕੇ ਇਸ ਮਾਮਲੇ ਬਾਰੇ ਪੜਤਾਲ ਕੀਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬਾਨ ਦਾ ਬਹੁਤ ਸਤਿਕਾਰ ਕਰਦਾ ਹਾਂ ਜੇ ਇਹ ਲਿਖ ਕੇ ਮੈਨੂੰ ਦੇ ਦੇਣਗੇ ਤਾਂ ਮੈਂ ਸੀ. ਆਈ. ਡੀ. ਤੋਂ ਦੁਬਾਰਾ ਪੜਤਾਲ ਕਰਾ ਲਵਾਂਗਾ।

**ਡਾਕਟਰ ਕੇਵਲ ਕ੍ਰਿਸ਼ਨ :** ਇਥੇ ਕਿਹਾ ਗਿਆ ਹੈ ਕਿ ਇਸ ਬਾਰੇ ਸੀ. ਐਮ. ਸਾਹਿਬ ਨੂੰ ਚਿੱਠੀ ਲਿਖੀ ਗਈ ਹੈ ਔਰ ਉਹ ਪੁਲਿਸ ਦੀ ਕਸਟੱਡੀ ਵਿਚ ਹੈ। ਕੀ ਉਸ ਚਿੱਠੀ ਨੂੰ ਸਦਨ ਦੀ ਮੇਜ਼ ਤੇ ਰੱਖਿਆ ਜਾਏਗਾ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਗੱਲ ਦਸੱਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਦੁਰਘਟਨਾ ਹੋਈ ਹੈ, ਇਹ ਲੜਕੀ ਨੂੰ ਮਾਰਿਆ ਗਿਆ ਹੈ ਔਰ ਉਸ ਨੇ ਸੂਆਸਾਈਡ ਨਹੀਂ ਕੀਤਾ ਹੈ। ਸ਼ਡਿਊਲਡ ਕਾਸਟ ਦੇ ਨਾਤੇ ਉਸ ਨੂੰ ਵਰਗਲਾ ਕੇ ਉਥੋਂ ਦੇ ਸਟੂਡੈਂਟਸ ਨੇ ਉਸ ਨੂੰ ਹਰਾਸ ਕੀਤਾ ਹੈ ਔਰ ਉਸ ਨੂੰ ਮਾਰਿਆ ਗਿਆ ਹੈ।

**ਸ੍ਰੀ ਸਪੀਕਰ :** ਇਸ ਬਾਰੇ ਜ਼ਵਾਬ ਆ ਗਿਆ ਹੈ।

**ਮੰਤਰੀਆਂ ਦੁਆਰਾ ਲਿਆ ਗਿਆ ਟੀ.ਏ./ਡੀ.ਏ.**

*342. **ਸ੍ਰੀ ਰਮੇਸ਼ ਚੰਦਰ** (ਸਰਦਾਰ ਸੁਖਦੇਵ ਸਿੰਘ ਢਿਲੋਂ ਦੁਆਰਾ ਪੁੱਛਿਆ ਗਿਆ) : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :––

(ੳ) ਜੂਨ, 1977 ਤੋਂ 31 ਦਸੰਬਰ, 1977 ਤੱਕ ਦੇ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਨੇ ਟੀ.ਏ./ ਡੀ.ਏ. ਦੀ ਕਿੰਨੀ ਕਿੰਨੀ ਰਕਮ ਪ੍ਰਾਪਤ ਕੀਤੀ ;

(ਅ) ਉਕਤ ਸਮੇਂ ਲਈ ਹਰ ਇਕ ਮੰਤਰੀ ਦੇ (ਰਿਹਾਇਸ਼ੀ ਅਤੇ ਦਫ਼ਤਰੀ) ਟੈਲੀਫੋਨ ਚਾਰਜਿਜ਼ ਤੇ ਕਿੰਨੀ ਕਿੰਨੀ ਰਕਮ ਖਰਚ ਹੋਈ ;

(ੲ) ਉਕਤ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਦੇ ਬੰਗਲੇ ਦੀ ਸਜਾਵਟ ਤੇ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਕ ਵਿਵਰਣ ਸਭਾ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

[ਮੁੱਖ ਮੰਤਰੀ]

ਜੂਨ, 1977 ਤੋਂ ਦਸੰਬਰ, 1977 ਤੱਕ ਦੇ ਸਮੇਂ ਦੇ ਦੌਰਾਨ ਮੰਤਰੀਆਂ ਦੇ ਟੀ. ਏ./ਡੀ.ਏ., ਰਿਹਾਇਸ਼ੀ ਅਤੇ ਦਫ਼ਤਰੀ ਟੈਲੀਫੂਨ ਅਤੇ ਬੰਗਲੇ ਦੀ ਸਜਾਵਟ ਤੇ ਆਏ ਖਰਚ ਦਾ ਵੇਰਵਾ

| ਲੜੀ ਨੰ. | ਨਾਂ ਅਤੇ ਅਹੁਦਾ | (ੳ) ਟੀ.ਏ./ਡੀ.ਏ. ਦਾ ਖਰਚ | (ਅ) ਰਿਹਾਇਸ਼ੀ ਅਤੇ ਦਫਤਰੀ ਟੈਲੀਫੂਨ ਦਾ ਖਰਚ | | (ੲ) ਬੰਗਲੇ ਦੀ ਸਜਾਵਟ ਦਾ ਖਰਚ | ਟਿੱਪਣੀ |
|---|---|---|---|---|---|---|
| 1 | 2 | 3 | 4 | | 5 | 6 |
| | | | ਰਿਹਾਇਸ਼ੀ | ਦਫ਼ਤਰੀ | | |
| | ਸਰਵਸ਼੍ਰੀ/ਸ਼੍ਰੀਮਤੀ | | | | | |
| 1. | ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ | 1,770.50 | 34,547.80 | 10,245.85 | 17,036.45 | ਕਾਲਮ 'ਅ' ਵਿਚ ਜੋ ਖਰਚਾ ਦਰਸਾਇਆ ਗਿਆ ਹੈ, ਉਸ ਵਿੱਚ ਟਰੰਕ ਕਾਲਾਂ ਦਾ ਖਰਚਾ ਮਿਤੀ 31 ਦਸੰਬਰ, 1977 ਤੱਕ ਦਾ ਸ਼ਾਮਲ ਹੈ। ਪਰ ਇਸ ਰਕਮ ਵਿੱਚ ਲੋਕਲ ਕਾਲਾਂ ਦਾ ਖਰਚਾਂ ਜਾਂ ਤਾਂ ਮਿਤੀ 31 ਦਸੰਬਰ, |
| 2. | ਬਲਰਾਮਜੀ ਦਾਸ ਟੰਡਨ, ਉਦਯੋਗ ਮੰਤਰੀ | 3,244.40 | 10,255.65 | 7,328.98 | — | |

| | | | | | | |
|---|---|---|---|---|---|---|
| 3. | ਆਤਮਾ ਸਿੰਘ, ਵਿਕਾਸ ਅਤੇ ਪੰਚਾਇਤ ਮੰਤਰੀ | 4,717.25 | 6,555.45 | 9,368.72 | -- | 1977 ਤੱਕ ਦਾ ਹੈ ਜਾਂ ਇਸ ਤੋਂ ਪਹਿਲਾਂ ਕਿਸੇ ਨਿਕਟਤਮ ਮਿਤੀਆਂ ਤੱਕ ਦਾ ਹੈ ਜਿਥੋਂ ਤੱਕ ਤਿਮਾਹੀ ਬਿੱਲ ਉਪਲਭਧ ਹਨ। |
| 4. | ਹਿੱਤ ਅਭਿਲਾਸ਼ੀ, ਆਬਕਾਰੀ ਅਤੇ ਕਰ ਮੰਤਰੀ | 4,860.00 | 11,385.10 | 6,451.90 | -- | |
| 5. | ਬਲਵੰਤ ਸਿੰਘ, ਵਿੱਤ ਮੰਤਰੀ | 3,452.50 | 10,612.80 | 11,144.30 | 35,321.43 | |
| 6. | ਜਸਵਿੰਦਰ ਸਿੰਘ ਬਰਾੜ, ਸਹਿਕਾਰਤਾ ਮੰਤਰੀ | 3,680.00 | 18,338.75 | 14,111.60 | -- | |
| 7. | ਹਰਭਜਨ ਸਿੰਘ, ਖੁਰਾਕ ਅਤੇ ਸਪਲਾਈ ਮੰਤਰੀ | 5,302.50 | 9,182.83 | 5,965.02 | -- | |
| 8. | ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਮਾਲ ਅਤੇ ਪੁਨਰਵਾਸ ਮੰਤਰੀ | 4,992.50 | 18,079.48 | 14,217.45 | -- | |
| 9. | ਰਣਧੀਰ ਸਿੰਘ ਚੀਮਾ, ਲੋਕ ਨਿਰਮਾਣ ਮੰਤਰੀ | 5,797.50 | 13,585.36 | 14,204.60 | 6,302.00 | |
| 10. | ਸੁਖਜਿੰਦਰ ਸਿੰਘ, ਵਿਦਿਆ ਮੰਤਰੀ | 371.25 | 10,845.30 | 11,555.90 | -- | |
| 11. | ਸਤਵੰਤ ਕੌਰ ਸੰਧੂ, ਸਮਾਜ ਭਲਾਈ ਮੰਤਰੀ | 990.00 | 7,736.68 | 8,952.40 | 3,816.00 | |

[ਮੁੱਖ ਮੰਤਰੀ]

| 1 | 2 | 3 | 4 | | 5 | 6 |
|---|---|---|---|---|---|---|
| | | | ਰਿਹਾਇਸ਼ੀ | ਦਫਤਰੀ | | |
| 12. | ਦੇਸ ਰਾਜ, ਸਿਹਤ ਮੰਤਰੀ | 2,960.00 | 10,750.15 | 7,566.25 | 655.00 | |
| 13. | ਬਲਵਿੰਦਰ ਸਿਘ ਭੂੰਦੜ ਖੇਤੀਬਾੜੀ ਮੰਤਰੀ | 2,125.00 | 9,053.30 | 13,826.75 | 762.20 | |
| 14. | ਸੁਖਦੇਵ ਸਿੰਘ ਢੀਂਡਸਾ, ਰਾਜ ਮੰਤਰੀ, ਟ੍ਰਾਂਸਪੋਰਟ ਅਤੇ ਖੇਡਾਂ | 5,175.50 | 11,279.30 | 16,094.00 | – | |
| 15. | ਦਲੀਪ ਸਿੰਘ ਤਲਵੰਡੀ, ਰਾਜ ਮੰਤਰੀ, ਪਸ਼ੂ ਪਾਲਣ | 4,657.50 | 2,908.90 | 5,802.90 | – | |
| 16. | ਧਰਮ ਪਾਲ, ਰਾਜ ਮੰਤਰੀ ਕਿਰਤ ਅਤੇ, ਰੁਜ਼ਗਾਰ | 3,465.00 | 5,568.80 | 10,786.09 | 1,830.31 | |

ਨੋਟ :—(1) ਮੁੱਖ ਮੰਤਰੀ ਜੀ ਨੇ ਸਿਰਫ 10/77 ਦਾ ਕਲਕੱਤੇ ਆਦਿ ਜਾਣ ਦਾ ਕੇਵਲ ਅਸਲ ਕਿਰਾਇਆ ਲਿਆ ਹੈ।

(2) ਸ੍ਰੀ ਜਸਵਿੰਦਰ ਸਿੰਘ ਬਰਾੜ ਨੇ ਅਜੇ ਤੱਕ 12/77 ਦਾ ਟੀ. ਏ. ਕਲੇਮ ਨਹੀਂ ਕੀਤਾ।

(3) ਸ੍ਰੀ ਸੁਖਜਿੰਦਰ ਸਿੰਘ, ਸਿਖਿਆ ਮੰਤਰੀ ਜੀ ਨੇ ਸਿਰਫ 12/77 ਦਾ ਪੰਜਾਬ ਤੋਂ ਬਾਹਰ ਜਾਣ ਦਾ ਟੀ. ਏ., ਡੀ. ਏ. ਲਿਆ ਹੈ।

(4) ਬੀਬੀ ਸਤਵੰਤ ਕੌਰ ਸੰਧੂ, ਸਮਾਜ ਭਲਾਈ ਮੰਤਰੀ ਜੀ ਨੇ ਸਿਰਫ 7/77 ਅਤੇ 8/77 ਦਾ ਟੀ. ਏ.-ਡੀ. ਏ. ਲਿਆ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਕਈ ਵਜ਼ੀਰ ਸਾਹਿਬਾਨ ਨੇ ਦੌਰੇ ਕੀਤੇ ਹਨ ਉਦਘਾਟਨ ਕਰਨ ਬਾਰੇ। ਇਸ ਸਬੰਧ ਵਿਚ ਮਿਸਾਲਾਂ ਤਾਂ ਮੇਰੇ ਕੋਲ ਬਹੁਤ ਹਨ ਪਰ ਹੁਣ ਇਸ ਵੇਲੇ ਮੈਂ 3-4 ਮਿਸਾਲਾਂ ਹੀ ਦੇਣੀਆਂ ਚਾਹੁੰਦਾ ਹਾਂ। ਇਕ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੰਗੀ ਰੁਘੀ ਵਿਖੇ ਇਨ੍ਹਾਂ ਨੇ ਪ੍ਰਾਇਮਰੀ ਤੋਂ ਮਿਡਲ ਸਕੂਲ ਕਰਨ ਬਾਰੇ ਉਦਘਾਟਨ ਕੀਤਾ ਜਦ ਕਿ ਉਥੇ ਇਹ ਚੀਜ਼ ਕਾਗਜ਼ਾਂ ਵਿਚ ਹੀ ਹੈ ਔਰ ਕੋਈ ਮਿਡਲ ਸਕੂਲ ਨਹੀਂ ਬਣਿਆ ਹੈ। ਦੂਸਰੇ ਤਲਵੰਡੀ ਸਾਬੋ ਵਿਖੇ ਇੱਕ ਪਾਰਕ ਬਾਰੇ ਉਦਘਾਟਨ ਕੀਤਾ ਗਿਆ ਜਦੋਂ ਕਿ ਉਥੇ ਕੋਈ ਪਾਰਕ ਨਹੀਂ ਹੈ। ਤੀਜੇ ਲੰਬੀ ਦੀਪਾ ਵਿਚ ਵਾਟਰ ਵਰਕਸ ਦਾ ਉਦਘਾਟਨ ਕੀਤਾ ਗਿਆ ਜਦ ਕਿ ਉਥੇ ਕੋਈ ਵਾਟਰ ਵਰਕਸ ਨਹੀਂ ਹੈ। ਜਿਹੜੇ ਇਸ ਸਬੰਧ ਵਿਚ ਗਲਤ ਟੀ. ਏ. ਕਲੇਮ ਕੀਤੇ ਗਏ, ਕੀ ਉਹ ਵਾਪਸ ਕਰਾਉਣ ਦਾ ਯਤਨ ਕੀਤਾ ਜਾਏਗਾ ?

**ਮੁੱਖ ਮੰਤਰੀ** : ਇੱਕ ਇੱਕ ਦੌਰੇ ਵਾਸਤੇ ਮੈਂ ਜਵਾਬ ਨਹੀਂ ਦੇ ਸਕਦਾ ਪਰ ਐਨਾ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮਿਤੀ 6 ਜਨਵਰੀ, 1978 ਨੂੰ ਕੈਬਨਿਟ ਨੇ ਡਿਸਾਈਡ ਕਰ ਲਿਆ ਹੈ ਕਿ ਹਰ ਮਨਿਸਟਰ ਮਹੀਨੇ ਵਿਚ 12 ਦਿਨਾਂ ਤੋਂ ਵੱਧ ਦੌਰੇ ਤੇ ਨਹੀਂ ਜਾਏਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਜਿਹੜੀਆਂ ਵਜ਼ੀਰ ਸਾਹਿਬਾਨ ਦੀਆਂ ਕੋਠੀਆਂ ਦੀਆਂ ਸਜਾਵਟਾਂ ਵਾਸਤੇ ਖਰਚ ਕੀਤਾ ਗਿਆ ਹੈ ਉਹ ਕਿਸੇ ਦੀ ਕੋਠੀ ਤੇ ਪੰਜ ਹਜ਼ਾਰ ਖਰਚ ਕੀਤਾ ਹੈ ਔਰ ਕਿਸੇ ਦੀ ਕੋਠੀ ਤੇ ਦਸ ਹਜ਼ਾਰ ਖਰਚ ਕੀਤਾ ਹੈ। ਪਰ ਸਰਦਾਰ ਬਲਵੰਤ ਸਿੰਘ ਦੀ ਕੋਠੀ ਤੇ 35,121 ਰੁਪਏ ਖਰਚ ਕੀਤੇ ਗਏ ਹਨ। ਕੀ ਇਸ ਬਾਰੇ ਕੋਈ ਡੀਟੇਲ ਦਿੱਤੀ ਜਾਏਗੀ ?

**ਮੁੱਖ ਮੰਤਰੀ** : ਇਸ ਬਾਰੇ ਇੱਕ ਨਾਰਮ ਬਣਾਇਆ ਹੋਇਆ ਹੈ ਔਰ ਇਹ ਨਾਰਮ 1969 ਵਿਚ ਬਣਿਆ ਸੀ। ਇਸ ਦੇ ਮੁਤਾਬਿਕ ਸੀ. ਐਮ. ਦੇ ਰੇਜ਼ੀਡੈਂਸ ਵਾਸਤੇ 51,000, ਮਨਿਸਟਰ ਦੀ ਕੋਠੀ ਵਾਸਤੇ 25,000 ਰੁਪਏ ਔਰ ਡਿਪਟੀ ਮਨਿਸਟਰ ਦੀ ਕੋਠੀ ਵਾਸਤੇ 17,000 ਰੁਪਏ ਖਰਚ ਕਰਨੇ ਹੁੰਦੇ ਹਨ। ਬਾਕੀ ਇਥੇ ਜੋ ਫਾਈਨੈਂਸ ਮਨਿਸਟਰ ਸਾਹਿਬ ਦੀ ਕੋਠੀ ਦੇ ਮੁਤੱਅਲਕ ਖਰਚ ਕਰਨ ਬਾਰੇ ਕਿਹਾ ਗਿਆ ਹੈ ਕਿ ਖਰਚ ਐਕਸੈਸ ਹੋ ਗਿਆ ਹੈ, ਇਸ ਦਾ ਕਾਰਨ ਇਹ ਹੈ ਕਿ ਸਾਰਾ ਫਰਨੀਚਰ ਖ਼ਰਾਬ ਹੋ ਗਿਆ ਸੀ ਔਰ ਉਹ ਬਦਲਣਾ ਪਿਆ। ਬਾਕੀ ਇਹ ਜਿਹੜੇ ਨਾਰਮਜ਼ ਹਨ ਇਹ 1969 ਦੇ ਬਣੇ ਹੋਏ ਹਨ। ਉਸ ਦੇ ਬਾਅਦ ਕੀਮਤਾਂ ਵੀ ਵਧ ਗਈਆਂ ਹਨ। ਕੈਬਨਿਟ ਸਾਰੀ ਨੂੰ ਜੋ ਇਸ ਬਾਰੇ ਇਜਾਜ਼ਤ ਹੈ, ਉਸ ਦੇ ਅੰਦਰ ਹੀ ਸਭ ਕੁਝ ਹੋਇਆ ਹੈ।

**ਸ਼੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਸ਼ੁਰੂ ਵਿਚ ਕਿਹਾ ਸੀ ਕਿ ਇਨ੍ਹਾਂ ਖਰਚਿਆਂ ਵਿਚ ਅਸੀਂ ਕਮੀ ਕਰਾਂਗੇ ਅਤੇ ਦੌਰੇ ਬਿਲਕੁਲ ਘੱਟ ਕਰਾਂਗੇ। ਪਰ ਇਹ ਜਿਹੜੇ ਦੌਰੇ ਹੋਏ ਹਨ, ਇਹ ਤੁਹਾਡੇ ਸਾਹਮਣੇ ਹਨ। ਕੁੱਝ ਮਨਿਸਟਰ ਐਸੇ ਲੱਗਦੇ ਹਨ ਕਿ ਉਹ ਚੰਡੀਗੜ੍ਹ ਰਹੇ ਹੀ ਨਹੀਂ। ਇਸ ਲਈ ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 6 ਜਨਵਰੀ, 1978 ਨੂੰ ਫੈਸਲਾ ਕੀਤਾ ਗਿਆ, ਕੀ ਇਸ ਦੇ ਉਤੇ ਪੂਰਾ ਪੂਰਾ ਅਮਲ ਹੋਵੇਗਾ ?

**ਮੁੱਖ ਮੰਤਰੀ** : ਉਸ ਉਤੇ ਪੂਰਾ ਅਮਲ ਹੋ ਰਿਹਾ ਹੈ ਅਤੇ ਜੇ ਕੋਈ ਉਸ ਤੋਂ ਵੱਧ ਦੌਰਾ ਕਰੇਗਾ ਤਾਂ ਉਹ ਉਸ ਦਾ ਪ੍ਰਾਈਵੇਟ ਵਿਜ਼ਿਟ ਗਿਣਿਆ ਜਾਵੇਗਾ।

**Mr. Speaker**: Question Hour is over.

---

## UNSTARRED QUESTIONS AND ANSWERS

### ਏਸ਼ੀਅਨ ਐਡਵਰਟਾਈਜ਼ਰਜ਼ ਨੂੰ ਦਿੱਤੇ ਗਏ ਇਸ਼ਤਿਹਾਰ

84. **ਕਾਮਰੇਡ ਸੱਤ ਪਾਲ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗਿਆਨੀ ਜ਼ੈਲ ਸਿੰਘ ਦੇ ਮੰਤਰੀ ਮੰਡਲ ਦੇ ਸਮੇਂ ਦੇ ਦੌਰਾਨ ਸਰਕਾਰ ਦੁਆਰਾ ਏਸ਼ੀਅਨ ਐਡਵਰਟਾਈਜ਼ਰਜ਼ ਨੂੰ ਕੋਈ ਇਸ਼ਤਿਹਾਰ ਭੇਜੇ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਇਹ ਇਸ਼ਤਿਹਾਰ ਕਿਸ ਸਮੇਂ ਦੇ ਦੌਰਾਨ ਭੇਜੇ ਗਏ ਸਨ ;

(ਅ) ਉਨ੍ਹਾਂ ਅਖਬਾਰਾਂ ਅਤੇ ਰਸਾਲਿਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਇਹ ਇਸ਼ਤਿਹਾਰ ਛਾਪੇ ਗਏ ;

(ੲ) ਇਸ ਵਾਸਤੇ ਕੁੱਲ ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ, ਅਗਸਤ, 1975 ਤੋ ਮਾਰਚ, 1977 ਦੇ ਸਮੇਂ ਦੌਰਾਨ ।

(ਅ) ਅਖਬਾਰਾਂ/ਰਸਾਲਿਆਂ ਦੇ ਨਾਂ ਨਾਲ ਨੱਥੀ ਅਨੁੱਲਗ ਵਿਚ ਦਿੱਤੇ ਗਏ ਹਨ ।

(ੲ) 3,21,747.58 ਰੁਪਏ ।

ਅਨੁੱਲਗ

1. ਦੀ ਟਰੀਬਿਊਨ, ਚੰਡੀਗੜ੍ਹ ।
2. ਇੰਡੀਅਨ ਐਕਸਪਰੈਸ, ਦਿੱਲੀ ।
3. ਪੈਟਰੀਓਟ, ਦਿੱਲੀ ।
4. ਅੰਮ੍ਰਿਤ ਬਾਜ਼ਾਰ ਪੱਤਰਕਾ, ਕਲਕੱਤਾ ।
5. ਨੈਸ਼ਨਲ ਹੈਰਲਡ, ਦਿੱਲੀ ਅਤੇ ਲਖਨਊ ।
6. ਬਲਿਟਜ਼, ਬੰਬਈ ।
7. ਨੈਸ਼ਨਲ ਸੋਲੀਡੈਰਿਟੀ, ਦਿੱਲੀ ।
8. ਹਿੰਦੁਸਤਾਨ ਹਿੰਦੀ, ਦਿੱਲੀ ।
9. ਵੀਰ ਪ੍ਰਤਾਪ, ਜਲੰਧਰ ।
10. ਹਿੰਦੀ ਮਿਲਾਪ, ਜਲੰਧਰ ।
11. ਸੋਸ਼ਲਿਸਟ ਇੰਡੀਆ, ਦਿੱਲੀ ।
12. ਮਿਲਾਪ (ਉਰਦੂ) ਜਲੰਧਰ ਅਤੇ ਦਿੱਲੀ ।
13. ਪ੍ਰਤਾਪ, ਦਿੱਲੀ ਅਤੇ ਜਲੰਧਰ ।
14. ਤੇਜ਼, ਦਿੱਲੀ ।
15. ਅਜੀਤ, ਜਲੰਧਰ ।
16. ਅਕਾਲੀ ਪੱਤਰਕਾ, ਜਲੰਧਰ ।
17. ਨਵਾਂ ਜ਼ਮਾਨਾ, ਜਲੰਧਰ ।

18. ਕੌਮੀ ਏਕਤਾ (ਇਲੱਸਟਰੇਟਡ) ਦਿੱਲੀ।
19. ਕਰੰਟ, ਬੰਬਈ।
20. ਹਿੰਦੁਸਤਾਨ ਟਾਈਮਜ਼, ਦਿੱਲੀ।
21. ਨਵ-ਭਾਰਤ ਟਾਈਮ, ਦਿੱਲੀ।
22. ਫਇਨੈਨਸ਼ੀਅਲ ਐਕਸਪ੍ਰੈਸ, ਦਿੱਲੀ ਅਤੇ ਬੰਬਈ।
23. ਟਾਈਮਜ਼ ਆਫ਼ ਇੰਡੀਆ, ਦਿੱਲੀ ਅਤੇ ਬੰਬਈ।
24. ਇੰਟਰ ਨੈਸ਼ਨਲ ਪੰਜਾਬੀ ਸੋਸਾਇਟੀ, ਦਿੱਲੀ।
25. ਪਾਇਨੀਅਰ, ਲਖਨਊ।
26. ਜਨ-ਜੁੱਗ, ਦਿੱਲੀ।
27. ਜੱਥੇਦਾਰ, ਦਿੱਲੀ।
28. ਮੇਨ ਸਟਰੀਮ, ਦਿੱਲੀ।
29. ਯੁਵਾ ਪ੍ਰਗਤੀ/ਯੰਗ ਮਾਰਚ, ਦਿੱਲੀ।
30. ਇੰਪ੍ਰਿੰਟ, ਬੰਬਈ।
31. ਪੰਜਾਬ ਕੇਸਰੀ (ਹਿੰਦੀ), ਜਲੰਧਰ।
32. ਰਣਜੀਤ (ਪੰਜਾਬੀ), ਪਟਿਆਲਾ।
33. ਪੰਥਕ ਸਮਾਚਾਰ, ਦਿੱਲੀ।
34. ਹਿੰਦ-ਸਮਾਚਾਰ, ਜਲੰਧਰ।
35. ਮੇਹਨਤ (ਉਰਦੂ), ਜਲੰਧਰ।

---

## Enquiry for the shortages in the stores of the Guru Teg Bahadur Hospital, Amritsar

**85. Comrade Satya Pal Dang :** Will the Minister for Health be pleased to state whether any enquiry was held and completed into any alleged shortages in the stores of the Guru Teg Bahadur Hospital, Amritsar during the years 1975-76 and 1976-77 ; if so, by whom, when it was completed and the details of the Enquiry Report submitted to the Director, Research and Medical Colleges Education ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ) :** ਜੀ ਹਾਂ। ਡਾ: ਐਮ. ਐਮ. ਪਸਰੀਚਾ, ਡਿਪਟੀ ਮੈਡੀਕਲ ਸੁਪਰਡੰਟ, ਗੁਰੂ ਤੇਗ ਬਹਾਦਰ, ਹਸਪਤਾਲ, ਅੰਮ੍ਰਿਤਸਰ ਨੇ ਇਨਕੁਆਇਰੀ ਕੀਤੀ ਸੀ। ਇਹ ਇਨਕੁਆਇਰੀ ਜਨਵਰੀ, 1978 ਵਿਚ ਮੁਕੰਮਲ ਹੋਈ। ਇਨਕੁਆਇਰੀ ਦਾ ਇਕ ਉਤਾਰਾ ਨੱਥੀ ਹੈ।

**Enquiry Report by Dr. M. M. Pasricha, PCMS ,I, Deputy Medical Superintendent, S,G.T.B, Hospital, Amritsar.**

This enquiry concerns the shortages of various articles detected and reported by the Deitician Shri Malvinderjit Singh of Shri Guru Tegh Bahadur Hospital, Amritsar. I have made preliminary enquiries in this case with the help of Shri K. R. Sarmai, Senior Auditor. He has very kindly scrutinised the Registers as produced by the Dietician and has made a preliminary lengthy audit report on the same which has been incorporated in the file. Shri Malvinderjit Singh, Dietician and Shri Darshan Singh Store Keeper have filed written statements and to elucidate certain points. I have asked them certain questions which are on record.

[ਵਿਕਾਸ ਮੰਤਰੀ]

From the perusal of this case, I have come to the following conclusions :—

1. It is a fact that as per books maintained, there is a shortage of various items as reported by the Dietician in his letter and also further shortages as detected by the Senior Auditor vide his report.

2. The Dietician and store keeper concerned have given their own various and have tried to entangle each other regarding these shortages.

3. The computed value of these shortages is Rs. 66,300 as per book value and market value.

4. Inventories of movable items have been produced but comparison with the relevent stock registers, is still to be done.

The audit report for 1975-76 also shows non production of Registers and some irregularities and it is surprising that Shri Malvinderjit, Dietician, has not even cared to reply to these objections.

I am of the firm opinion that although the stores were physically being maintained by Shri Darshan Singh but he could not swindle or misappropriate such huge stores in one day i.e. 26th June, 1977 the day, he went off duty. Therefore, it follows that these shortages occurred over a certain length of period. Admitting the eratically that Shri Darshan Singh was the only person responsible for this huge shortge, the Dietician was there to supervise the stores in all respects I am sorry to note that he did not detect the shortage never even initialled the entries in the Registers maintained and as entered by the Store Keeper. Thus he is equally responsible alongwith the store keeper for this huge loss to the Government.

Necessary cent per cent audit from 1973-74 to date may be done by an audit team and persons responsible for this loss may be penalised as per rules.

(Sd.) Dr. M. M. PASRICHA,

PCMS-I,
Deputy Medical Superintendent.

Forwarded in original with the remarks that I agree with the enquiry report submitted by Dr. Pasricha the concerned officials have declined to make good the loss. Hence suitable necessary action may be taken at your level. Necessary record pertaining to this case is in my custody.

(Sd.) BAKHSHISH SINGH,

17/1/78.

---

**Admission to Government Medical Colleges on the basis of false certificates regarding Scheduled Castes.**

**88. Comrade Satya Pal Dang :** Will the Minister for Development be pleased to state :—

(a) whether the present Ministry after assuming the office received any representation from any Scheduled Castes organisations saying that some students had been admitted in the Government Medical Colleges against the quota reserved for Scheduled Castes by giving false certificates ; if so, the details thereof ;

(b) whether the allegations contained in the said representation have been enquired into ; if so, with what results ;

(c) the cases in which complaints have been found to be correct and the action, if any, taken ?

ਸਰਦਾਰ ਆਤਮਾ ਸਿੰਘ : (ੳ) ਨਹੀਂ ਜੀ ।

(ਅ) ਸਵਾਲ ਹੀ ਨਹੀਂ ਉੱਠਦਾ ।

(ੲ) ਸਵਾਲ ਹੀ ਨਹੀਂ ਉੱਠਦਾ ।

---

**Price of Wheat Seed sold by the Land Development and Seed Corporation**

89. **Comrade Satya Pal Dang:** Will the Minister for Agriculture be pleased to state :—

(a) the price at which wheat seed is sold by the Land Development and Seed Corporation ;

(b) the price at which wheat for preparing seed is purchased by the said Corporation for preparing seed from the farmers ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ੳ) ਭੂਮੀ ਵਿਕਾਸ ਅਤੇ ਬੀਜ ਕਾਰਪੋਰੇਸ਼ਨ, ਕਣਕ ਦਾ ਬੀਜ ਖਰੀਦਣ ਅਤੇ ਵੇਚਣ ਨਾਲ ਸੰਬੰਧ ਨਹੀਂ ਰੱਖਦੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

94. **Sardar Sant Singh** : Will the Minister for Agriculture and Forests be pleased to state whether the Sugar Mills in the State propose to lift the entire sugarcane within their respective-gate-areas ; if not, the reasons therefor ?

ਸਰਦਾਰ ਬਲਵਿੰਦਰ ਸਿੰਘ ਭੂੰਦੜ : ਨਹੀਂ ਜੀ ਪੰਜਾਬ ਰਾਜ ਦੀਆਂ ਖੰਡ ਮਿਲਾਂ ਦੀ ਗੰਨਾ ਪੀੜਨ ਦੀ ਇਤਨੀ ਸਮਰੱਥਾ ਨਹੀਂ ਹੈ ਕਿ ਉਹ ਸਬੰਧਤ ਗੇਟ ਏਰੀਆ ਦਾ ਸਾਰਾ ਗੰਨਾ ਚੁੱਕ ਸਕਣ । ਪਰ ਖੰਡ ਮਿਲਾਂ ਨੂੰ ਉਨ੍ਹਾਂ ਦੀ ਗੰਨਾ ਪੀੜਨ ਦੀ ਸਮਰੱਥਾ ਅਨੁਸਾਰ ਅਲਾਟ ਕੀਤਾ ਗਿਆ ਸਾਰਾ ਗੰਨਾ 1977-78 ਦੇ ਸੀਜ਼ਨ ਖਤਮ ਹੋਣ ਤੋਂ ਪਹਿਲਾਂ ਚੁੱਕ ਲਿਆ ਜਾਵੇਗਾ ।

---

**Allotment of Harvesting Combines**

95. **Sardar Sant Singh** : Will the Minister for Agriculture and Forests be pleased to state :—

(a) the total number of applications received during the current financial year for the allotment of harvest combines ;

(b) the total number of harvest combines allotted, district-wise during the said period ;

(c) the criteria adopted by the Government for the allotment of harvest combines ;

(d) whether there was any deviation from the said criteria ; if so, the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਕਣਕ ਦੀ ਕਟਾਈ ਲਈ 1428 ਦਰਖਾਸਤਾਂ। ਧਾਨ ਦੀ ਕਟਾਈ ਲਈ 2211 ਦਰਖਾਸਤਾਂ;

(ਅ)

| ਮਾਰਕਫੈਡ | | | ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ | | |
|---|---|---|---|---|---|
| ਜ਼ਿਲ੍ਹਾ | ਕਣਕ ਦੀ ਕਟਾਈ | ਧਾਨ ਦੀ ਕਟਾਈ | ਜ਼ਿਲ੍ਹਾ | ਕਣਕ ਦੀ ਕਟਾਈ | ਧਾਨ ਦੀ ਕਟਾਈ |
| ਅੰਮ੍ਰਿਤਸਰ | 9 | 8 | ਜਲੰਧਰ | 9 | 4 |
| ਬਠਿੰਡਾ | 1 | -- | ਕਪੂਰਥਲਾ | 11 | 13 |
| ਫਿਰੋਜ਼ਪੁਰ | 16 | 14 | ਪਟਿਆਲਾ/ ਰੋਪੜ | -- | 1 |
| ਫਰੀਦਕੋਟ | 9 | 8 | | | |
| | | | | 20 | 18 |
| ਗੁਰਦਾਸਪੁਰ | 6 | 6 | (2 ਕੰਬਾਈਨ ਮੁਰੰਮਤ ਕਰਨ ਦੀ ਹਾਲਤ ਵਿਚ ਹਨ) | | |
| ਹੁਸ਼ਿਆਰਪੁਰ | 3 | 3 | | | |
| ਲੁਧਿਆਣਾ | 26 | 14 | | | |
| ਪਟਿਆਲਾ | 15 | 23 | | | |
| ਰੋਪੜ | 6 | 8 | | | |
| ਸੰਗਰੂਰ | 6 | 6 | | | |
| | 97 | 90 | | | |

ਮਾਰਕਫੈਡ

(ੲ) ਮਾਰਕਫੈਡ ਵੱਲੋਂ ਇਸ ਵਿੱਤੀ ਸਾਲ ਵਿਚ ਨਿਮਨ ਲਿਖਤ ਢੰਗ ਅਪਣਾਇਆ ਗਿਆ :--

ਕਣਕ ਦੀ ਕਟਾਈ ਬਾਰੇ--

ਕਿਸਾਨਾਂ ਵੱਲੋਂ ਪ੍ਰਤੀ ਬੇਨਤੀਆਂ ਪ੍ਰਾਪਤ ਕਰਨ ਤੋਂ ਬਾਅਦ ਇਨ੍ਹਾਂ ਦੀ ਛਾਂਟੀ ਜ਼ਿਲ੍ਹਾ ਪੱਧਰ ਤੇ ਮਾਰਕਫੈਡ ਅਫਸਰ ਅਤੇ ਸਹਾਇਕ ਇੰਜੀਨੀਅਰਜ਼ ਵੱਲੋਂ ਕੀਤੀ ਜਾਂਦੀ ਸੀ ਅਤੇ ਕੰਬਾਇਨ ਨੇੜੇ ਦੇ ਖੇਤਾਂ ਦੀਆਂ ਕਟਾਈਆਂ ਨੂੰ ਮੁੱਖ ਰਖਦਿਆਂ ਹੋਇਆਂ ਚਲਾਈਆਂ ਗਈਆਂ।

ਧਾਨ ਦੀ ਕਟਾਈ—

1977 ਵਿਚ ਧਾਨ ਦੀ ਕਟਾਈ ਬਾਰੇ ਕਮੇਟੀ, ਜਿਸ ਵਿਚ ਜ਼ਿਲ੍ਹਾ ਮਾਰਕਫੈਡ ਅਫ਼ਸਰ, ਸਹਾਇਕ ਇੰਜੀਨੀਅਰਜ਼ ਅਤੇ ਡੀ. ਸੀ. ਦੇ ਨੁਮਾਇੰਦੇ ਸਨ ਵੱਲੋਂ ਲਾਟ ਕੱਢੇ ਗਏ। ਜ਼ਿਲ੍ਹਾ ਪੱਧਰ ਤੇ ਟਾਰਗੈਟ ਨੂੰ ਮੁੱਖ ਰੱਖਦਿਆਂ ਹੋਇਆਂ ਲਾਟ ਕੱਢੇ ਗਏ ਅਤੇ ਉਸ ਸੂਚੀ ਅਨੁਸਾਰ ਕਟਾਈ ਕੀਤੀ ਗਈ।

ਕਿਸਾਨਾਂ ਦੇ ਖੇਤ ਵੱਧ ਤੋਂ ਵੱਧ ਦੋਨੋਂ ਕਟਾਈਆਂ ਮਸ਼ੀਨ ਦੇ ਚਲਣ ਦੀ ਯੋਜਨਾ ਮੁਤਾਬਿਕ ਹੀ ਕੱਟੇ ਜਾਂਦੇ ਸਨ। ਜਦੋਂ ਮਾਰਕਫੈਡ ਵੱਲੋਂ ਉਸ ਖੇਤਰ ਵਿਚ ਕਟਾਈ ਪੂਰੀ ਕਰ ਲਈ ਜਾਂਦੀ ਸੀ ਜਾਂ ਕਿਸਾਨਾਂ ਨੇ ਮਾਰਕਫੈਡ ਕੋਲ ਪਹਿਲਾਂ ਹੀ ਬੁਕਿੰਗ ਕਰਾਈ ਹੁੰਦੀ ਸੀ ਪਰੰਤੂ ਉਹ ਆਪਣੀ ਕਟਾਈ ਕਿਸੇ ਹੋਰ ਵਸੀਲੇ ਤੋਂ ਕਰਵਾ ਲੈਂਦੇ ਸਨ ਤਾਂ ਮਾਰਕਫੈਡ ਵੱਲੋਂ ਆਪਣੇ ਇੰਜੀਨੀਅਰਾਂ ਨੂੰ ਮਸ਼ੀਨ ਦੀ ਪੂਰੀ ਉਪਯੋਗਤਾ ਲਈ ਉਸੇ ਸਥਾਨ ਤੇ ਬੁਕਿੰਗ ਕਰਨ ਲਈ ਆਗਿਆ ਦੇ ਦਿੱਤੀ ਜਾਂਦੀ ਸੀ।

ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ

ਕਿਰਾਏ ਵਾਸਤੇ ਕੰਬਾਈਨ ਪ੍ਰਾਥਮਿਕਤਾ ਦੇ ਆਧਾਰ ਤੇ ਦਿੱਤੇ ਗਏ। ਸਿਰਫ ਉਨ੍ਹਾਂ ਥਾਵਾਂ ਤੇ ਜਿੱਥੇ ਇਕੱਠੀ ਜ਼ਮੀਨ ਉਪਲਬਧ ਨਹੀਂ ਸੀ ਅਤੇ ਜਿਥੇ ਨਾਲ ਦੇ ਕਿਸਾਨ ਦੀ ਫਸਲ ਕਟਾਈ ਲਈ ਤਿਆਰ ਨਹੀਂ ਸੀ ਕਿਉਂਕਿ ਇਹ ਮਸ਼ੀਨ ਕੀਮਤੀ ਅਤੇ ਉਨ੍ਹਾਂ ਦੀ ਉਪਯੋਗਤਾ ਕਟਾਈ ਦੇ ਮੌਸਮ ਤੱਕ ਹੀ ਸੀਮਤ ਹੋਣ ਕਰਕੇ ਕਟਾਈ ਦੇ ਖੇਤਰ ਯੋਜਨਾ ਇਸ ਪ੍ਰਕਾਰ ਬਣਾਈ ਜਾਂਦੀ ਹੈ ਕਿ ਇਸ ਦੀ ਘੱਟ ਤੋਂ ਘੱਟ ਮਸ਼ੀਨ ਦੇ ਚੱਲਣ ਤੇ ਵੱਧ ਤੋਂ ਵੱਧ ਲਾਭ ਉਠਾਇਆ ਜਾ ਸਕੇ।

(ਸ) ਇਸ ਸਬੰਧੀ ਅਪਣਾਏ ਢੰਗ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ ਸਿਵਾਏ ਉਨ੍ਹਾਂ ਹਾਲਤਾਂ ਵਿਚ ਜਿਹੜੇ ਕਿ ਪੈਰਾ (ੲ) ਵਿੱਚ ਦਿੱਤੇ ਗਏ ਹਨ

**ਸੈਲਾ ਖੁਰਦ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਮੰਡੀ ਸਥਾਪਤ ਕਰਨਾ**

96. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ ਸੈਲਾ ਖੁਰਦ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਕ ਮੰਡੀ ਸਥਾਪਤ ਕਰਨ ਲਈ ਜ਼ਮੀਨ ਪ੍ਰਾਪਤ ਕੀਤੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਲਗ ਭੱਗ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ;

(ਅ) ਜੇਕਰ ਮੰਡੀ ਦੀ ਉਸਾਰੀ ਕਰਨ ਵਿਚ ਦੇਰੀ ਲਗਣ ਦੀ ਸੰਭਾਵਨਾ ਹੈ ਤਾਂ ਕੀ ਉਕਤ ਉਪਜਾਊ ਭੂਮੀ ਕਿਸਾਨਾਂ ਨੂੰ ਖੇਤੀ ਕਰਨ ਲਈ ਕਿਰਾਏ ਤੇ ਦੇਣ ਦਾ ਵਿਚਾਰ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) ; (ੳ) ਹਾਂ ਜੀ। ਮੰਡੀ ਦੀ ਉਸਾਰੀ ਮਿਤੀ 31 ਮਾਰਚ, 1979 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

(ਅ) ਉਪਰੋਕਤ (ੳ) ਅਨੁਸਾਰ ਸਵਾਲ ਹੀ ਨਹੀਂ ਉਠਦਾ।

**ਜੇਜੋ ਦੁਆਬਾ ਵਿਚ ਬਾਂਦਰਾਂ ਦੀ ਮਾਰਧਾੜ**

97. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰ-ਪੁਰ ਜ਼ਿਲ੍ਹੇ ਦੇ ਇਕ ਵਿਧਾਨਕਾਰ ਨੇ 1977 ਵਿਚ ਕਈ ਵਾਰ ਲੋਕ ਸ਼ਿਕਾਇਤ ਕਮੇਟੀ ਵਿਚ, ਜੇਜੋ ਦੁਆਬਾ ਵਿਚ ਬਾਂਦਰਾਂ ਦੀ ਮਾਰਧਾੜ ਬਾਰੇ ਸ਼ਿਕਾਇਤ ਕੀਤੀ ; ਜੇਕਰ ਅਜਿਹਾ ਹੋਵੇ ਤਾਂ ਇਸ ਮਾਮਲੇ ਵਿਚ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਪਰਕਾਸ਼ ਸਿੰਘ ਬਾਦਲ:** ਹਾਂ ਜੀ । ਲੋਕ ਸ਼ਕਾਇਤ ਕਮੇਟੀ ਵਿਚ ਕੀਤੀਆਂ ਗਈਆਂ ਸ਼ਿਕਾਇਤਾਂ ਦੀ ਰੋਸ਼ਨੀ ਵਿਚ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਨੇ ਇਹ ਮਾਮਲਾ ਸਬੰਧਤ ਵਿਭਾਗ ਨਾਲ ਉਠਾਇਆ । ਸਟੇਟ ਵਾਈਲਡ ਲਾਈਫ ਐਡਵਾਈਜ਼ਰੀ ਬੋਰਡ ਆਪਣੀ ਅਗਲੀ ਮੀਟਿੰਗ ਵਿਚ ਇਸ ਮਾਮਲੇ ਤੇ ਹਰ ਪੱਖੋਂ ਵਿਚਾਰ ਕਰੇਗਾ ।

## QUESTIONS OF PRIVILEGE

**Mr. Speaker** : I have received notice of a privilege Motion from Shri Balram Jakhar and Doctor Kewal Krishan regarding the alleged dubious purchase of insecticides during 1977.

I am writing to the Chief Minister and the Minister for Agriculture to clarify the position and on receipt of their clarification, I will give my ruling.

Comrade Satya Pal Dang and Comrade Darshan Singh Canadian, M. L. As. have given notice of a Privilege Motion wherein they have stated that on 14th March, 1978, the Education Minister was absent during the Question Hour and that he had neither intimated the reasons for his absence nor deputed any Minister to answer questions relating to his department which had resulted in wastage of time of the House. They have stated that this constitutes a contempt of the House.

I may point out that on 14th March, 1978, the Minister for Education came later during the Question Hour and tendered an apology to the House. I have also written a letter to the Chief Minister requesting him to ensure that the Ministers must invariably be present during the Question Hour to answer the questions addressed to them. If, however, any Minister is unable to answer the questions relating to his departments for unavoidable reasons, he should give advance intimation to me about it and also authorise some other Minister to reply on his behalf. But this course should be adopted only very rarely when the Minister has to be unavoidably absent from the House.

## CALL ATTENTION NOTICE UNDER RULE 66

**Mr. Speaker** : Now the House will take up Call Attention Notices. Sardar Dalip Singh Pandhi, to please read out his Call Attention Notice.

(At this stage Sardar Dalip Singh Pandhi started reading his Call Attention Notice)

**Dr. Kewal Krishan** : Point of Order, Sir.

**Mr. Speaker** : I have already called upon Sardar Dalip Singh Pandhi to read his Call Attention Notice. You are late. It is your fault and not mine.

(ਕ੍ਰਮ ਨੰ. 50)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਂਉਂਦਾ ਹਾਂ, ਅਰਥਾਤ, ਪਿੰਡ ਜੱਸੀਆਂ ਤੇ ਭਟਣਥੂਆ, ਜ਼ਿਲ੍ਹਾ ਲੁਧਿਆਣਾ ਵਿਚ ਅਨੁਸੂਚਿਤ ਜਾਤਾਂ ਦਾ ਉੱਚ ਜਾਤਾਂ ਨੇ ਸਮਾਜਕ ਬਾਈਕਾਟ ਕਰ ਦਿੱਤਾ ਹੈ। ਦਿਹਾੜੀ ਤੇ ਖੇਤਾਂ ਵਿਚ ਜਾਣਾ ਜ਼ਬਰਦਸਤੀ ਬੰਦ ਕਰ ਦਿੱਤਾ ਹੈ। ਜੇ ਕੋਈ ਉੱਚ ਜਾਤ ਵਾਲਾ ਇਨ੍ਹਾਂ ਗਰੀਬਾਂ ਦੀ ਮੱਦਦ ਕਰੇਗਾ ਉਸਨੂੰ 500 ਰੁਪਏ ਜੁਰਮਾਨਾ ਕੀਤਾ ਜਾਵੇਗਾ। ਅਨੁਸੂਚਿਤ ਲੋਕ ਬਹੁਤ ਦੁਖੀ ਤੇ ਪਰੇਸ਼ਾਨ ਹਨ। ਉਨ੍ਹਾਂ ਦੀ ਗ਼ੈਰ ਕਾਨੂੰਨੀ ਰੋਕ ਕਰਕੇ ਇਨ੍ਹਾਂ ਦੋਹਾਂ ਪਿੰਡਾਂ ਵਿਚ ਬਹੁਤ ਰੋਸ ਤੇ ਗੁੱਸਾ ਹੈ ਅਤੇ ਪਿੰਡਾਂ ਵਿਚ ਭਾਰੀ ਤਨਾ ਹੈ। ਕਦੇ ਵੀ ਲੜਾਈ ਝੱਗੜੇ ਦਾ ਖ਼ਤਰਾ ਹੈ। ਸਬੰਧਤ ਮੰਤਰੀ ਸ਼ੀਘਰ ਬਿਆਨ ਦੇਣ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਪੜਤਾਲ ਕਰਾਉਣ ਤੋਂ ਪਤਾ ਲੱਗਾ ਹੈ ਕਿ ਪਿੰਡ ਜੱਸੀਆਂ ਅਤੇ ਭਟਣਥੂਆ, ਜ਼ਿਲ੍ਹਾ ਲੁਧਿਆਣਾ ਵਿਚ ਉੱਚ ਜਾਤਾਂ ਵਾਲਿਆਂ ਤੇ ਅਨੁਸੂਚਿਤ ਜਾਤਾਂ ਦਾ ਕੋਈ ਸਮਾਜਕ ਬਾਈਕਾਟ ਨਹੀਂ ਕੀਤਾ ਹੈ ਅਤੇ ਨਾ ਹੀ ਉਨ੍ਹਾਂ ਦਾ ਖੇਤਾਂ ਵਿਚ ਜਾਣਾ ਜ਼ਬਰਦਸਤੀ ਬੰਦ ਕੀਤਾ ਹੈ। ਇਹ ਵੀ ਗੱਲ ਠੀਕ ਨਹੀਂ ਹੈ ਕਿ ਜੇ ਕੋਈ ਉੱਚ ਜਾਤ ਵਾਲਾ ਇਨ੍ਹਾਂ ਗਰੀਬਾਂ ਦੀ ਮੱਦਦ ਕਰੇਗਾ ਉਸ ਨੂੰ 500 ਰੁਪਏ ਜੁਰਮਾਨਾ ਕੀਤਾ ਜਾਵੇਗਾ।

ਪਿੰਡ ਭਟਣਥੂਆ ਵਿਚ ਜ਼ਮੀਨ ਦੇ ਝਗੜੇ ਬਾਰੇ ਇਕ ਮੁਕੱਦਮਾ ਨੰ. 31, ਮਿਤੀ 6 ਫਰਵਰੀ, 1978 ਅ/ਧ 440/444/452/427/342/380/148/149 ਹਿੰਦ ਡੰਡਾਵਲੀ ਥਾਣਾ ਦਾਖਾ ਵਿਚ ਦਰਜ ਹੋਇਆ ਸੀ। ਇਸ ਮੁਕੱਦਮੇ ਦੇ ਝਗੜੇ ਵਾਲੀ ਜ਼ਮੀਨ ਦੀ ਅਲਾਟਮੈਂਟ ਬਾਰੇ ਮਾਲ ਮੰਤਰੀ ਜੀ ਧਿਆਨ ਦਿਵਾਊ ਨੋਟਿਸ ਦੇ ਜਵਾਬ ਵਿਚ 13 ਮਾਰਚ, 1978 ਨੂੰ ਦੱਸ ਚੁੱਕੇ ਹਨ ਕਿ ਮਹਿਕਮਾ ਮਾਲ ਦੇ ਅਫ਼ਸਰਾਂ ਨੇ ਜ਼ਮੀਨ ਦੀ ਅਲਾਟ-ਮੈਂਟ ਪੂਰੀ ਤਰ੍ਹਾਂ ਛਾਣ ਬੀਣ ਕਰਕੇ ਕੀਤੀ ਹੈ। ਮੁਕੱਦਮੇ ਦੀ ਤਫਤੀਸ਼ ਐਡੀਸ਼ਨਲ ਐਸ. ਪੀ., ਲੁਧਿਆਣਾ ਦੀ ਜ਼ੇਰ ਨਿਗਰਾਨੀ ਹੋ ਰਹੀ ਹੈ।

ਪਿੰਡ ਜੱਸੀਆਂ ਵਿਚ ਇਕ ਜ਼ਿਮੀਂਦਾਰ ਦਾ ਆਪਣੇ ਸੀਰੀ, ਜਿਹੜਾ ਕਿ ਕੰਮ ਛੱਡਕੇ ਚਲਿਆ ਗਿਆ ਸੀ, ਉਸ ਦੇ ਬਾਕੀ ਦੇ ਘਰ ਵਾਲਿਆਂ ਨਾਲ ਝਗੜਾ ਹੋਇਆ ਸੀ। ਉਸ ਦੀ ਘਰ ਵਾਲੀ ਪ੍ਰਕਾਸ਼ੋ ਦੀ ਸ਼ਿਕਾਇਤ ਤੇ ਮੁਕੱਦਮਾ ਨੰ. 82, ਮਿਤੀ 4 ਫਰਵਰੀ, 1976 ਜ਼ੇਰ ਧਾਰਾ 342/448 ਹਿੰਦ ਡੰਡਾਵਲੀ, ਥਾਣਾ ਸਦਰ ਲੁਧਿਆਣਾ 5 ਮੁਲਜ਼ਮਾਂ ਦੇ ਖ਼ਿਲਾਫ਼ ਦਰਜ ਕੀਤਾ ਗਿਆ ਸੀ। ਸਾਰੇ ਮੁਲਜ਼ਮਾਨ ਗ੍ਰਿਫ਼ਤਾਰ ਕੀਤੇ ਗਏ ਤੇ ਹੁਣ ਜ਼ਮਾਨਤ ਤੇ ਰਿਹਾ ਹਨ। ਮੁਕੱਦਮੇ ਦੀ ਤਫਤੀਸ਼ ਡੀ. ਐਸ. ਪੀ. ਖ਼ੁਦ ਕਰ ਰਿਹਾ ਹੈ ਅਤੇ ਐਡੀਸ਼ਨਲ ਐਸ. ਪੀ., ਲੁਧਿਆਣਾ ਨੇ ਵੀ ਮੌਕੇ ਤੇ ਜਾ ਕੇ ਪੜਤਾਲ ਕੀਤੀ ਹੈ।

ਉਕਤ ਦੋਨਾਂ ਪਿੰਡਾਂ ਵਿਚ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਕਿਸੀ ਦੁਆਰਾ ਤੰਗ ਨਹੀਂ ਕੀਤਾ ਜਾ ਰਿਹਾ ਅਤੇ ਹਾਲਾਤ ਨਾਰਮਲ ਹਨ। ਇਨ੍ਹਾਂ ਪਿੰਡਾਂ ਵਿਚ ਇਸ ਵੇਲੇ ਕੋਈ ਗੁੱਸਾ ਜਾਂ ਤਨਾਓ ਦਾ ਵਾਤਾਵਰਣ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਕਿਉਂਕਿ ਆਪੋਜ਼ੀਸ਼ਨ ਵਾਲੇ ਔਰ ਇੰਦਰਾ ਕਾਂਗਰਸ ਵਾਲੇ ਪ੍ਰਾਪੇਗੰਡਾ ਕਰਦੇ ਹਨ ਕਿ ਸਾਊਦਰਨ ਇੰਡੀਆ ਵਿਚ ਸ਼ਡਿਊਲਡ ਕਾਸਟਸ ਲੋਕਾਂ ਦੀ ਬੜੀ ਬੁਰੀ ਹਾਲਤ ਹੈ। ਕੀ ਇਸ ਗੱਲ ਨੂੰ ਰੋਕਣ ਲਈ ਸਰਕਾਰ ਕੋਈ ਕਾਨੂੰਨ ਬਣਾਏਗੀ ਤਾਕਿ ਇਸ ਕਿਸਮ ਦੇ ਵਾਕਿਆਤ ਪੰਜਾਬ ਵਿਚ ਨਾ ਹੋਣ ਅਤੇ ਉਨ੍ਹਾਂ ਲੋਕਾਂ ਨੂੰ ਝੂਠਾ ਪ੍ਰਾਪੇਗੰਡਾ ਕਰਨ ਦਾ ਮੌਕਾ ਨਾ ਮਿਲੇ ?

**ਮੁੱਖ ਮੰਤਰੀ :** ਪੰਜਾਬ ਵਿਚ ਇਸ ਤਰ੍ਹਾਂ ਦੇ ਹਾਲਾਤ ਨਹੀਂ ਹਨ। ਲੇਕਿਨ ਜੇ ਕੋਈ ਥੋੜ੍ਹਾ ਬਹੁਤ ਵੀ ਇੰਸੀਡੈਂਟ ਸਾਡੇ ਧਿਆਨ ਵਿਚ ਆਉਂਦਾ ਹੈ ਤਾਂ ਇਸ ਸਬੰਧੀ ਹਦਾਇਤਾਂ ਹਨ ਕਿ ਉੱਚ ਪੱਧਰ ਤੇ ਅਫਸਰ ਜਿਹੜੇ ਕਿ ਉਥੇ ਡਿਸਟ੍ਰਿਕਟ ਵਿਚ ਹੁੰਦੇ ਹਨ, ਉਹ ਉਥੇ ਪਹੁੰਚਣ ਅਤੇ ਉਸ ਦਾ ਹੱਲ ਕੀਤਾ ਜਾਵੇ।

**ਸ੍ਰੀ ਸਪੀਕਰ :** ਹੁਣ ਬੱਜਟ ਤੇ ਡਿਸਕਸ਼ਨ ਹੋਵੇਗੀ।

---

## RESUMPTION OF GENERAL DISCUSSION ON THE BUDGET ESTIMATES FOR THE YEAR 1978-79

**ਡਾਕਟਰ ਕੇਵਲ ਕ੍ਰਿਸ਼ਨ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਪ੍ਰਿਵਿਲੇਜ ਮੋਸ਼ਨ ਦਿੱਤੀ ਸੀ। (ਵਿਘਨ) ਇੱਕ ਤਾਂ ਕੱਲ੍ਹ ਦਿੱਤੀ ਸੀ ਅਤੇ ਇਕ ਉਸ ਤੋਂ ਪਹਿਲਾਂ ਦਿੱਤੀ ਸੀ। (ਵਿਘਨ) ਮੈਂ ਅਤੇ ਸਰਦਾਰ ਉਮਰਾਓ ਸਿੰਘ ਨੇ ਦਿੱਤੀ ਸੀ ਲਾਬੀ ਬੰਦ ਹੋਣ ਕਾਰਨ। (ਵਿਘਨ) ਸਪੀਕਰ ਸਾਹਿਬ, ਉਨ੍ਹਾਂ ਦੋਨਾਂ ਪ੍ਰਿਵਿਲਜ ਮੋਸ਼ਨਜ਼ ਤੇ ਨਾ ਤੁਹਾਡੀ ਇੰਟੇਰਿਮ ਰੂਲਿੰਗ ਆਈ ਹੈ, ਨਾ ਉਨ੍ਹਾਂ ਦੀ ਰਿਜੈਕਸ਼ਨ ਆਈ ਹੈ ਨਾ ਹੀ ਉਨ੍ਹਾਂ ਦੀ ਐਕਸੈਪਟੈਂਸ ਬਾਰੇ ਪਤਾ ਲੱਗਾ ਹੈ। ਇਹ ਤਾਂ ਰੂਲਜ਼ ਦੀ ਉਲੰਘਣਾ ਹੈ। ਇਸ ਲਈ ਮੈਂ ਰਿਕੁਐਸਟ ਕਰਾਂਗਾ ਕਿ ਰੂਲਜ਼ ਓਬਜ਼ਰਵ ਹੋਣੇ ਚਾਹੀਦੇ ਹਨ।

**Mr. Speaker :** I am examining the issues and I will give my rulings on them.

**Dr. Kewal Krishan :** How much time will you take in giving the rulings ?

**Mr. Speaker :** It is my prerogative.

**Dr. Kewal Krishan :** I read out Rule 255 of the Rules of Procedure and conduct of Business in the Punjab Vidhan Sabha (Punjab Legislative Assembly)......

**Mr. Speaker :** Thank you very much for quoting the Rule. I am considering the issues and I will give my rulings.

**ਸਰਦਾਰ ਉਮਰਾਓ ਸਿੰਘ :** ** ** **

**Mr. Speaker :** Sorry, this is no point of order.

**ਸਰਦਾਰ ਉਮਰਾਓ ਸਿੰਘ :** ** ** **

---

**Expunged as ordered by the Chair.

**ਸ੍ਰੀ ਸਪੀਕਰ :** ਇਸ ਹਾਊਸ ਦੀਆਂ ਜਿਹੜੀਆਂ ਰਵਾਇਤਾਂ ਹਨ ਅਤੇ ਜਿਹੜੇ ਮੈਂਬਰ ਸਾਹਿਬਾਨ ਦੇ ਡੈਮੋਕਰੇਟਿਕ ਰਾਈਟਸ ਹਨ, ਉਨ੍ਹਾਂ ਸਾਰਿਆਂ ਵਾਸਤੇ ਮੈਨੂੰ ਤੁਸੀਂ ਇਸ ਹਾਊਸ ਵਿਚ ਰਖਵਾਲਾ ਚੁਣਿਆ ਹੈ। ਮੈਂ ਤੁਹਾਨੂੰ ਗਾਰੰਟੀ ਦਿੰਦਾ ਹਾਂ ਕਿ ਜਿਹੜੇ ਵੀ ਤੁਸੀਂ ਸਵਾਲ ਰੋਜ਼ ਕਰੋਗੇ ਉਨ੍ਹਾਂ ਦਾ ਜਵਾਬ ਮਨਿਸਟਰ ਸਾਹਿਬਾਨ ਬਜਟ ਤੇ ਬਹਿਸ ਤੋਂ ਬਾਅਦ ਦੇਣਗੇ ਅਤੇ ਜੇ ਨਾ ਜਵਾਬ ਆਵੇਗਾ ਤਾਂ we will pull them up.

Previously, I was absent under some extraneous circumstances. Similarly, other Members can also be absent. Some persons are absent today. (*Interruptions*). I am sorry, this is no point of order.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਪਿਛਲੇ ਸੈਸ਼ਨ ਦੀਆਂ ਜਿਹੜੀਆਂ ਪ੍ਰਿਵਿਲੇਜ ਮੋਸ਼ਨਜ਼ ਪੈਂਡਿੰਗ ਪਈਆਂ ਹਨ, ਉਨ੍ਹਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਐਕਸਪੀਡਾਈਟ ਕਰਾਓ।

**Mr. Speaker :** We will do it and you are aware of it. ਅਸੀਂ ਕੋਈ ਚੇਂਜ ਕੀਤੀ ਹੈ, ਜਿਸ ਦਾ ਤੁਹਾਨੂੰ ਵੀ ਪਤਾ ਹੈ। (ਵਿਘਨ) ਤੁਸੀਂ ਮੇਰੇ ਚੈਂਬਰ ਵਿਚ ਆ ਗਏ ਸੀ ਅਤੇ ਇਸ ਬਾਰੇ ਗੱਲ ਕੀਤੀ ਸੀ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਨਹੀਂ ਸੀ ਕੀਤੀ ਜੀ।

**Mr. Speaker :** Kindly come to my Chamber. I will tell you what we are doing and we will talk over it.

**ਸ੍ਰੀ ਹੰਸ ਰਾਜ ਸ਼ਰਮਾ :** ਸਪੀਕਰ ਸਾਹਿਬ, ਇਹ ਬਜਟ ਤੇ ਡਿਸਕਸ਼ਨ ਹੈ। ਸਵਾਲਾਂ ਦੀ ਗੱਲ ਨਹੀਂ ਹੈ ਕਿ ਸਵਾਲਾਂ ਦੇ ਜਵਾਬ ਦੇ ਦਿੱਤੇ ਜਾਣਗੇ। ਇਹ ਤਾਂ ਪਰੰਪਰਾ ਹੈ ਕਿ ਸਾਰੇ ਮਨਿਸਟਰ ਸਾਹਿਬਾਨ ਬੈਠਦੇ ਹਨ ਅਤੇ ਸਾਰੇ ਮਨਿਸਟਰ ਹਾਜ਼ਰ ਹੋਣੇ ਚਾਹੀਦੇ ਹਨ। ਮਨਿਸਟਰ ਸਾਹਿਬਾਨ ਆਪਣੇ ਆਪਣੇ ਮਹਿਕਮਿਆਂ ਬਾਰੇ ਨੋਟਿਸ ਲੈਂਦੇ ਹਨ ਅਤੇ ਉਨ੍ਹਾਂ ਦੀ ਰੋਸ਼ਨੀ ਵਿਚ ਜਵਾਬ ਦਿੰਦੇ ਹਨ। (ਵਿਘਨ) ਇਹ ਕੋਈ ਕੁਐਸ਼ਚਨ ਆਵਰ ਨਹੀਂ ਹੈ।

**Mr. Speaker :** It is a joint responsibility. The Chief Minister and other Ministers are present. They will reply to your questions. Mr. Sharma had you always been present when you were Minister ? I don't think it is so. (*Interruption*)

ਡਾਂਗ ਸਾਹਿਬ, ਕੱਲ੍ਹ ਵੀ ਤੁਸੀਂ ਇਕ ਘੰਟਾ 34 ਮਿੰਟ ਜਿਹੜਾ ਇਸ਼ੂ ਸ਼ੁਰੂ ਕੀਤਾ ਸੀ ਉਸ ਨਾਲ ਹਾਊਸ ਦਾ ਟਾਈਮ ਜ਼ਾਇਆ ਹੋਇਆ ਹੈ You also spoke 20 minutes on that matter. Now I will only give you another ten minutes to sum up your speech.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਕੱਲ੍ਹ ਜਿਹੜੀ ਗੜ ਬੜ ਹੋਈ ਉਹ ਸਾਰੇ ਸਦਨ ਵਿਚ ਹੋਈ ਹੈ, ਮੈਂ ਤਾਂ ਨਹੀਂ ਕੀਤੀ ਜੀ।

**ਸ੍ਰੀ ਸਪੀਕਰ:** ਜਿਹੜਾ ਹਾਊਸ ਦਾ ਟਾਈਮ ਮੁਕੱਰਰ ਕੀਤਾ ਜਾਂਦਾ ਹੈ ਜੇ ਮੈਂਬਰ ਸਾਹਿਬਾਨ ਇਸ ਤਰੀਕੇ ਨਾਲ ਟਾਈਮ ਜ਼ਾਇਆ ਕਰਨਗੇ ਤਾਂ ਬਾਕੀਆਂ ਨੂੰ ਬੋਲਣ ਦਾ ਮੌਕਾ ਨਹੀਂ ਮਿਲੇਗਾ।

**ਕਾਮਰੇਡ ਸੱਤ ਪਾਲ ਡਾਂਗ:** ਮੈਂ ਥੋੜ੍ਹਾ ਕੀਤਾ ਹੈ ਜੀ ?

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਸਟਰੈਂਥ ਦੇ ਮੁਤਾਬਿਕ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ:** ਮੈਂ ਵੀ ਤਾਂ ਇਹੀ ਕਹਿ ਰਿਹਾ ਹਾਂ। Let us not start blaming one another again.

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ):** ਸਪੀਕਰ ਸਾਹਿਬ, ਬਜਟ ਦੇ ਵਿਚ ਨਸ਼ਾਬੰਦੀ ਬਾਰੇ ਕੀ ਨੀਤੀ ਹੈ ਉਸ ਦਾ ਪਤਾ ਨਹੀਂ ਲਗਦਾ ਲੇਕਿਨ ਮਨਿਸਟਰ ਸਾਹਿਬ ਨੇ ਇਸ ਨੀਤੀ ਦਾ ਐਲਾਨ ਕੀਤਾ ਹੈ ਅਤੇ ਜਿਸ ਦੇ ਵਿਚ ਕਿਹਾ ਗਿਆ ਹੈ ਕਿ ਉਸ ਨੀਤੀ ਦੇ ਕਾਰਨ ਸਰਕਾਰ ਨੂੰ 11 ਕਰੋੜ ਰੁਪਏ ਦਾ ਘਾਟਾ ਪਵੇਗਾ। ਸਪੀਕਰ ਸਾਹਿਬ, ਸ਼ਰਾਬ ਨਾ ਪੀਤੀ ਜਾਵੇ ਮੈਂ ਇਸ ਗੱਲ ਦੇ ਹੱਕ ਵਿੱਚ ਹਾਂ। ਇਸ ਗੱਲ ਦਾ ਪ੍ਰਚਾਰ ਕੀਤਾ ਜਾਵੇ ਅਤੇ ਲੋਕਾਂ ਨੂੰ ਸਮਝਾਇਆ ਜਾਵੇ ਪਰ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਸ਼ਰਾਬ ਦੀ ਆਦਤ ਹਜ਼ਾਰਾਂ ਸਾਲਾਂ ਤੋਂ ਤੁਰੀ ਆਉਂਦੀ ਹੈ ਇਸ ਨੂੰ ਦੂਰ ਕਰਨ ਬਾਰੇ ਕਿ ਕਿਸ ਤਰ੍ਹਾਂ ਦੂਰ ਹੋ ਸਕਦੀ ਹੈ ਇਸ ਤੇ ਵਿਚਾਰ ਹੋਣਾ ਚਾਹੀਦਾ ਹੈ ਪਰ ਕਾਨੂੰਨ ਬਣਾ ਕੇ ਪ੍ਰੋਹਿਬਸ਼ਨ ਲਾਗੂ ਕੀਤੀ ਜਾਵੇ ਜਿਸ ਤਰ੍ਹਾਂ ਸਾਡੇ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਸਾਹਿਬ ਚਾਹੁੰਦੇ ਹਨ, ਇਹ ਠੀਕ ਨਹੀਂ। ਸਾਡੇ ਕੋਲ ਬੜੇ ਤਜਰਬੇ ਹਨ। ਅਮਰੀਕਾ ਦਾ ਤਜਰਬਾ ਸਾਡੇ ਕੋਲ ਹੈ। ਸਾਡੇ ਆਪਣੇ ਦੇਸ਼ ਦਾ ਮਹਾਰਾਸ਼ਟਰ ਦਾ ਤਜਰਬਾ ਸਾਡੇ ਕੋਲ ਹੈ। ਇਸ ਦੇ ਉਲਟ ਸਗੋਂ ਨਤੀਜੇ ਨਿਕਲੇ ਹਨ ਔਰ ਸ਼ਰਾਬ ਅੱਗੇ ਨਾਲੋਂ ਵੱਧ ਪੀਤੀ ਜਾਂਦੀ ਹੈ, ਜੁਰਮ ਅੱਗੇ ਨਾਲੋਂ ਵੱਧ ਹੁੰਦੇ ਹਨ ਅਤੇ ਨਾਲ ਹੀ ਬੇਕਾਰੀ ਪੈਦਾ ਹੁੰਦੀ ਹੈ। ਇਸ ਕਰਕੇ, ਸਪੀਕਰ ਸਾਹਿਬ, ਸਾਨੂੰ ਤਾਂ ਇਹ ਆਸ ਸੀ ਕਿ ਮਨਿਸਟਰ ਸਾਹਿਬ ਪ੍ਰਾਈਮ ਮਨਿਸਟਰ ਸਾਹਿਬ ਦਾ ਜੋ ਫੰਡ ਹੈ ਉਸ ਤੇ ਚੱਲ ਕੇ ਇਸ ਪਾਸੇ ਨਹੀਂ ਚਲਣਗੇ। ਸ਼ਰਾਬਬੰਦੀ ਦੇ ਨਾਮ ਤੇ ਸ਼ਰਾਬ ਚੋਰ ਵਿਕੇਗੀ। ਬੇਕਾਰੀ ਵੱਧੇਗੀ ਔਰ ਜੁਰਮ ਵਧੱਣਗੇ। ਮੈਂ ਮਹਾਰਾਸ਼ਟਰਾ ਦੀ ਮਿਸਾਲ ਦਿੱਤੀ ਹੈ ਔਰ ਮਹਾਰਾਸ਼ਟਰਾ ਦੇ ਤਜਰਬੇ ਤੋਂ ਸਾਨੂੰ ਸਬਕ ਸਿਖਣਾ ਚਾਹੀਦਾ ਹੈ। ਅਗਰ ਇਸੇ ਤਰ੍ਹਾਂ ਪ੍ਰਧਾਨ ਮੰਤਰੀ ਦੀ ਖਾਹਸ਼ ਮੁਤਾਬਕ ਬਿਨਾਂ ਸੋਚੇ ਸਮਝੇ ਅਸੀਂ ਗੱਲ ਕਰਦੇ ਜਾਈਏ ਤਾਂ ਮੈਨੂੰ ਚੋਰ ਖਦਸ਼ਾ ਹੈ ਕਿ ਉਨ੍ਹਾਂ ਦੀ ਤਕਰੀਰ ਵਿਚ ਨੈਚਰੋਪੈਥੀ ਦਾ ਬੜਾ ਚਰਚਾ ਹੈ ਅਤੇ ਇਹ ਕਿਧਰੇ ਯੂਰੀਨਥੈਰਾਪੀ ਵਾਸਤੇ ਖਰਚ ਕਰਨਾ ਨਾ ਸ਼ੁਰੂ ਕਰ ਦੇਣ ਕਿਉਂਕਿ ਪ੍ਰਾਈਮ ਮਨਿਸਟਰ ਸਾਹਿਬ ਇਸ ਦੇ ਹੱਕ ਵਿਚ ਹਨ।

ਸਪੀਕਰ ਸਾਹਿਬ, ਥੀਨ ਡੈਮ ਦੇ ਵਾਸਤੇ 10 ਕਰੋੜ ਰੁਪਏ ਰੱਖੇ ਗਏ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਉਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਥੀਨ ਡੈਮ ਦਾ ਕੰਮ ਵਾਰ ਫੁਟਿੰਗ ਤੇ ਕੀਤਾ ਜਾਵੇਗਾ, ਉਹ ਇਸ ਪ੍ਰੋਵੀਜ਼ਨ ਦੇ ਨਾਲ ਨਹੀਂ ਬਣ ਸਕਦਾ। ਇਹ ਠੀਕ ਹੈ ਕਿ ਥੀਨ ਡੈਮ ਸਾਡੇ ਆਪਣੇ ਰਿਸੋਰਸਿਜ਼ ਨਾਲ ਨਹੀਂ ਬਣ ਸਕਦਾ ਪਰ ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਹਿੰਦੁਸਤਾਨ ਦੀ ਸਰਕਾਰ ਨੇ ਹੁਣ ਜਿਹੜਾ ਉਥੇ ਬਜਟ ਪੇਸ਼ ਕੀਤਾ ਹੈ ਉਸ ਦੇ ਵਿਚ ਥੀਨ ਡੈਮ ਦੇ ਬਾਰੇ ਕੁਝ ਨਹੀਂ ਰੱਖਿਆ ਗਿਆ। ਸਾਨੂੰ ਉਥੇ ਦੇ ਬਜਟ ਦੀ ਡੀਟੇਲ ਤਾਂ ਨਹੀਂ ਪਤਾ ਲੱਗ ਸਕੀ ਪਰ ਜੋ ਅਖ਼ਬਾਰਾਂ ਵਿਚ ਆਇਆ ਹੈ ਉਸ ਦੇ ਮੁਤਾਬਕ ਤਾਂ ਇਸ ਦੇ ਬਾਰੇ ਕੋਈ ਐਸੀ

ਗੱਲ ਨਜ਼ਰ ਨਹੀਂ ਆਉਂਦੀ। ਸੋ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਸ ਦੇ ਬਾਰੇ ਬੇਨਤੀ ਕਰਾਂਗਾ ਕਿ ਉਹ ਇਸ ਦੇ ਬਾਰੇ ਕੋਈ ਰੋਸ਼ਨੀ ਪਾਉਣਗੇ। ਸਪੀਕਰ ਸਾਹਿਬ, ਇਥੇ ਡੈਮ ਦੇ ਸਿਲਸਿਲੇ ਵਿਚ ਕੁੱਝ ਮਸਲੇ ਜਿਵੇਂ ਕਿ ਹੈਡ ਵਰਕਸ ਦਾ ਮਸਲਾ, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ, ਚੰਡੀਗੜ੍ਹ ਦਾ ਮਸਲਾ ਸਾਹਮਣੇ ਆਏ। ਇਸ ਸਬੰਧ ਵਿਚ ਮਰਨ ਵਰਤ ਵੀ ਰਖਿਆ ਗਿਆ। ਮੈਨੂੰ ਖੁਸ਼ੀ ਹੈ ਕਿ ਉਹ ਮਰਨ ਵਰਤ ਵਾਪਸ ਹੋ ਗਿਆ ਹੈ। ਸਾਡੀ ਪਾਰਟੀ ਸ਼ੁਰੂ ਤੋਂ ਹੀ ਇਹ ਕਹਿੰਦੀ ਸੀ ਕਿ ਇਹ ਮਸਲੇ ਜਿਹੜੇ ਹਨ ਇਹ ਗੱਲ ਬਾਤ ਰਾਹੀਂ ਹੀ ਹੱਲ ਹੋਣੇ ਚਾਹੀਦੇ ਹਨ, ਐਜੀਟੇਸ਼ਨਜ਼ ਨਾਲ ਹੱਲ ਨਹੀਂ ਹੋਣੇ ਚਾਹੀਦੇ। ਇਨ੍ਹਾਂ ਗੱਲਾਂ ਨਾਲ ਨੁਕਸਾਨ ਹੋਵੇਗਾ। ਸਾਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਬਾਦਲ ਸਾਹਿਬ ਨੇ ਅਕਾਲੀ ਪਾਰਟੀ ਵੱਲੋਂ ਇਹ ਸਟੈਂਡ ਲਿਆ ਕਿ ਇਸ ਸਿਲਸਿਲੇ ਵਿਚ ਪੰਜਾਬ ਦੇ ਨਾਲ ਧੱਕਾ ਹੈ ਔਰ ਉਨ੍ਹਾਂ ਦੀ ਇਹ ਗੱਲ ਵੀ ਠੀਕ ਹੈ ਕਿ ਇਹ ਮਸਲੇ ਗੱਲ ਬਾਤ ਰਾਹੀਂ ਹੀ ਹੱਲ ਹੋਣੇ ਚਾਹੀਦੇ ਹਨ। ਚੰਡੀਗੜ੍ਹ ਦਾ ਮਸਲਾ ਹੈ, ਪੰਜਾਬ ਬੋਲਦੇ ਇਲਾਕੇ ਹਨ ਜਾਂ ਹੈਡ ਵਰਕਸ ਦਾ ਮਸਲਾ ਹੈ ਇਹ ਗੱਲ ਬਾਤ ਰਾਹੀਂ ਹੱਲ ਹੋਵੇ। ਵਾਕਿਆ ਹੀ ਬਾਦਲ ਸਾਹਿਬ ਠੀਕ ਕਹਿੰਦੇ ਹਨ ਕਿ ਜੇ ਗੱਲ ਬਾਤ ਰਾਹੀਂ ਹੱਲ ਹੋਣ ਤਾਂ ਇਸ ਦੇ ਚੰਗੇ ਨਤੀਜੇ ਨਿਕਲਣਗੇ। ਸਪੀਕਰ ਸਾਹਿਬ, ਮੈਨੂੰ ਡਰ ਸੀ ਕਿ ਇਨ੍ਹਾਂ ਦੋਸਤਾਂ ਵਿਚੋਂ ਵੀ ਕੋਈ ਸਾਥੀ ਵਰਤ ਨਾ ਰੱਖ ਬੈਠਦਾ। ਜਿਹੜੇ ਇਸ ਗੱਲ ਦੀ ਮੰਗ ਕਰਦੇ ਹਨ, ਇਸ ਦੇ ਨਾਲ ਤਨਾਅ ਪੈਦਾ ਨਾ ਹੋਵੇ ਗਵਾਂਢੀ ਸੂਬਿਆਂ ਨਾਲ, ਇਸ ਦੇ ਸਿੱਟੇ ਵੀ ਚੰਗੇ ਨਹੀਂ ਨਿਕਲਦੇ, ਚੀਫ਼ ਮਨਿਸਟਰ ਸਾਹਿਬ ਉਨ੍ਹਾਂ ਨੂੰ ਸਮਝਾ ਕੇ ਇਨ੍ਹਾਂ ਗੱਲਾਂ ਤੋਂ ਰੋਕਣ। ਸਾਰੇ ਪੰਜਾਬ ਨੂੰ ਸਪੀਕਰ ਸਾਹਿਬ ਪਤਾ ਹੈ ਕਿ ਵਰਤ ਤਾਂ ਇਨ੍ਹਾਂ ਸੱਜਣਾਂ ਵਿਚੋਂ ਹੀ ਰਖਾਇਆ ਗਿਆ ਹੈ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਅੱਗੇ ਬੇਨਤੀ ਕਰਾਂਗਾ ਕਿ ਜਿਹੜੀ ਗੱਲ ਉਹ ਕਹਿੰਦੇ ਹਨ ਉਹ ਠੀਕ ਕਹਿੰਦੇ ਹਨ ਅਤੇ ਇਸ ਗੱਲ ਦੀ ਉਹ ਸਾਰੀ ਪਾਰਟੀ ਵਿਚ ਸਹਿਮਤੀ ਕਰਾਉਣ ਤੇ ਅਤੇ ਐਸਾ ਮਾਹੌਲ ਪੈਦਾ ਕੀਤਾ ਜਾਵੇ ਜਿਸ ਨਾਲ ਗਵਾਂਢੀ ਸੂਬਿਆਂ ਨਾਲ ਬੈਠ ਕੇ ਇਹ ਮਸਲਾ ਹੱਲ ਕੀਤਾ ਜਾਵੇ ਅਤੇ ਪੰਜਾਬ ਨੂੰ ਇਨਸਾਫ਼ ਮਿਲੇ ਅਤੇ ਕੋਈ ਝਗੜਾ ਵੀ ਆਪਸ ਵਿਚ ਪੈਦਾ ਨਾ ਹੋਵੇ। ਪਰ ਇਹ ਨਾ ਹੋਵੇ ਕਿ ਚੰਡੀਗੜ੍ਹ ਲੈਣ ਗਏ ਸੀ ਅਬੋਹਰ ਅਤੇ ਫਾਜ਼ਿਲਕਾ ਗਵਾਉਣ ਦਾ ਖ਼ਤਰਾ ਪੈਦਾ ਕਰ ਲੈਣ। (ਵਿਘਨ)

ਸਪੀਕਰ ਸਾਹਿਬ, ਰੂਰਲ ਇੰਟੈਗਰੇਟਿਡ ਸਕੀਮ ਲਈ ਪੈਸਾ ਕਾਫੀ ਰੱਖਿਆ ਗਿਆ ਹੈ। ਇਸ ਦੇ ਬਾਰੇ ਕਿਹਾ ਗਿਆ ਹੈ ਕਿ ਆਉਣ ਵਾਲੇ 5 ਸਾਲਾਂ ਵਿਚ 350 ਕਰੋੜ ਰੁਪਿਆ ਲਗਣਾ ਹੈ। ਮੈਂ ਇਸ ਦੇ ਬਾਰੇ ਦੋ ਹੀ ਗੱਲਾਂ ਕਹਿਣਾ ਚਾਹੁੰਦਾ ਹਾਂ। ਪਿਛਲੇ 30 ਸਾਲਾਂ ਦਾ ਤਜਰਬਾ ਇਹ ਦੱਸਦਾ ਹੈ ਕਿ ਪਿੰਡਾਂ ਵਿਚ ਐਗਰੇਰੀਅਨ ਰਿਫਾਰਮ ਨਹੀਂ ਕੀਤਾ ਜਾਂਦਾ, ਖੇਤੀ ਬਾੜੀ ਕਰਨ ਵਾਲੇ ਗਰੀਬ ਕਿਸਾਨ ਨੂੰ ਜ਼ਮੀਨ ਨਹੀਂ ਦਿੱਤੀ ਜਾਂਦੀ। ਕੋਈ ਸਕੀਮ ਜਿੰਨਾ ਪੈਸਾ ਕਰਜ਼ਾ ਲੈ ਕੇ ਬਣਦੀ ਹੈ। ਪਿੰਡਾਂ ਵਿਚ ਉਹ ਸਹੀ ਤਰੀਕੇ ਨਾਲ ਪਹੁੰਚਦੀ ਨਹੀਂ ਜਿਹੜੀ ਗੱਲ ਕਿ ਅਕਾਲੀ ਪਾਰਟੀ, ਜਨਤਾ ਪਾਰਟੀ ਦੇ ਮੈਨੀਫੈਸਟੋ ਦੇ ਖ਼ਿਲਾਫ਼ ਜਾਂਦੀ ਹੈ। ਦੂਸਰਾ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਮਿਉਂਸਿਪਲ ਕਮੇਟੀਜ਼ ਦੇ ਬਾਰੇ। ਮੈਂ ਪਹਿਲਾਂ ਵੀ ਇਸ ਦਾ ਜ਼ਿਕਰ ਕੀਤਾ ਸੀ। (ਵਿਘਨ) ਇਸ ਸਕੀਮ ਵਾਸਤੇ 350 ਕਰੋੜ ਰੁਪਿਆ ਵਰਲਡ ਬੈਂਕ ਤੋਂ ਲੈਣਾ ਪਵੇਗਾ। ਮੈਂ ਇਸ ਗੱਲ ਦੀ ਆਪਣੀ ਪਾਰਟੀ ਦੀ ਤਰਫੋਂ ਵਾਰਨਿੰਗ ਦੇਣਾ ਚਾਹੁੰਦਾ ਹਾਂ ਔਰ ਸਾਨੂੰ ਇਸ ਗੱਲ ਦਾ ਇਲਮ ਹੈ ਕਿ ਵਰਡ ਬੈਂਕ ਇਨ੍ਹਾਂ ਕਰਜ਼ਿਆਂ ਲਈ ਸ਼ਰਤਾਂ ਲਗਾਏਗਾ ਜਿਹੜੀਆਂ ਨੈਸ਼ਨਲ ਰਿਸਪੈਕਟ ਲਈ ਡਰਾਸਟਿਕ ਹਨ। ਇਸ ਦਾ ਇੰਟਰ-ਨੈਸ਼ਨਲ ਮਾਮਲਿਆਂ ਵਿਚ ਦਖਲ ਹੋ ਸਕਦਾ ਹੈ। ਫਿਰ ਇੱਥੇ ਐਗਰੇਰੀਅਨ ਰਿਫਾਰਮ ਪੰਜਾਬ ਵਿਚ ਘਟਾਉਣ ਦਾ ਜ਼ਿਕਰ ਕੀਤਾ ਜਾਂਦਾ ਹੈ। ਇਸ ਦੇ ਬਾਰੇ ਇੰਡੀਅਨ ਐਕਸਪਰੈਸ ਅਖ਼ਬਾਰ ਦੇ ਵਿਚ ਇਕ ਆਰਟੀਕਲ ਵੀ ਨਿਕਲਿਆ ਹੈ ਕਿ ਛੋਟੇ ਕਿਸਾਨ ਦੀ ਬੁਰੀ ਹਾਲਤ ਹੈ ਔਰ ਇਸ ਦਾ ਫਾਇਦਾ ਤਕੜਾ

[ਕਾਮਰੇਡ ਸੱਤਪਾਲ ਡਾਂਗ]

ਕਿਸਾਨ, ਅਮੀਰ ਕਿਸਾਨ, ਵੱਡੇ ਵੱਡੇ ਲੈਂਡ ਲਾਰਡ ਲੈ ਜਾਂਦੇ ਹਨ। ਇਸੇ ਤਰ੍ਹਾਂ ਆੜ੍ਹਤੀਆਂ ਦਾ ਦਬਾਅ ਅੱਗੇ ਨਾਲੋਂ ਘੱਟ ਨਹੀਂ ਰਿਹਾ ਸਗੋਂ ਵੱਧ ਰਿਹਾ ਹੈ। ਐਗਰੇਰੀਅਨ ਰਿਫਾਰਮ ਦੇ ਬਾਰੇ, ਸਪੀਕਰ ਸਾਹਿਬ, ਮੈਂ ਇਕ ਸਵਾਲ ਨੰਬਰ 59 ਵੀ ਕੀਤਾ ਸੀ ਜਿਸ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਐਗਰੇਰੀਅਨ ਰਿਫਾਰਮ ਹੋਰ ਵੀ ਕਰਨ ਦੀ ਲੋੜ ਹੈ, ਅੱਗੇ ਹੀ ਜਿਹੜੀ ਕੁੱਝ ਹੋ ਰਹੀ ਹੈ ਉਹੀ ਹੋ ਰਹੀ ਹੈ। ਉਹੀ ਗੱਲਾਂ ਫਿਰ ਇਹੀ ਕਰਨ ਲਗ ਪਏ। ਜਦੋਂ ਕਾਂਗਰਸ ਵਾਲੇ ਕਹਿੰਦੇ ਸੀ ਕਿ ਇਹ ਵਾਪਸ ਕਰੋ ਤਾਂ ਇਹ ਕਹਿੰਦੇ ਸਨ ਕਿ ਇਹ ਕਾਂਗਰਸ ਵਾਲੇ ਲਾਗੂ ਨਹੀਂ ਕਰਦੇ ਅਤੇ ਅਸੀਂ ਲਾਗੂ ਕਰਾਂਗੇ। ਫਿਰ ਮਨਿਸਟਰ ਸਾਹਿਬ ਨੇ ਕਿਹਾ ਕਿ ਐਗਰੇਰੀਅਨ ਰਿਫਾਰਮ ਦਾ ਮਸਲਾ ਹੱਲ ਹੋ ਗਿਆ ਹੈ। ਹੁਣ ਮਨਿਸਟਰ ਸਾਹਿਬ ਇਹ ਗੱਲ ਕਹਿੰਦੇ ਹਨ ਕਿ ਜਿਹੜੀ ਆਲਰੇਡੀ ਚੱਲ ਰਹੀ ਹੈ ਉਸੇ ਢੰਗ ਨਾਲ ਚੱਲ ਰਹੀ ਹੈ। ਸਪੀਕਰ ਸਾਹਿਬ, ਇਸ ਦੇ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਖੇਤ ਮਜ਼ਦੂਰ ਦੇ ਬਾਰੇ ਸਰਕਾਰ ਦੀ ਨੀਤੀ ਕਲੀਅਰ ਹੋਣੀ ਚਾਹੀਦੀ ਹੈ। ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਸ ਸਾਲ ਦੇ ਵਿਚ ਗਰੀਬ ਹਰੀਜਨਾਂ ਦੇ ਲਈ ਅਸੀਂ 2 ਕਰੋੜ ਰੁਪਿਆ ਢਾਈ ਕਰੋੜ ਰੁਪਿਆ ਖਰਚ ਕਰਨਾ ਹੈ। ਮੈਂ ਇਕ ਸਵਾਲ ਵਿਚ ਇਹ ਪੁਛਿਆ ਤਾਂ ਉਸ ਦੇ ਵਿਚ ਦੱਸਿਆ ਗਿਆ ਕਿ ਕੁੱਝ ਲੱਖ ਰੁਪਿਆ ਵੀ ਨਹੀਂ ਖਰਚ ਹੋਇਆ। ਫਿਰ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਹਾਊਸਿੰਗ ਬੋਰਡ ਉਨ੍ਹਾਂ ਪਲਾਟਾਂ ਤੇ ਜਿਹੜੇ ਗਰੀਬ ਲੋਕਾਂ ਨੂੰ ਦਿੱਤੇ ਗਏ ਹਨ ਉਨ੍ਹਾਂ ਤੇ ਮਕਾਨ ਬਣਾ ਕੇ ਦੇਵੇਗਾ। ਜਦੋਂ ਪਿਛਲੀ ਸਰਕਾਰ ਵੇਲੇ ਇਹ ਗੱਲ ਆਈ ਸੀ ਤਾਂ ਉਦੋਂ ਇਸ ਗਲ ਤੇ ਚੀਫ਼ ਮਨਿਸਟਰ ਸਾਹਿਬ ਨੇ, ਅਕਾਲੀ ਪਾਰਟੀ ਨੇ, ਅਸੀਂ ਵੀ ਅਤੇ ਹੋਰ ਪਾਰਟੀਆਂ ਦੇ ਲੀਡਰਜ਼ ਨੇ ਇਹ ਗੱਲ ਕਹੀ ਸੀ ਅਤੇ ਬਾਰ ਬਾਰ ਗੱਲ ਇਹ ਇਥੇ ਹਾਊਸ ਵਿਚ ਆਈ ਸੀ ਕਿ 100 ਵਿਚੋਂ 10 ਪ੍ਰਤੀਸ਼ਤ ਵੀ ਲੋਕਾਂ ਨੂੰ ਕਬਜ਼ੇ ਨਹੀਂ ਦਿੱਤੇ ਗਏ। ਜਦੋਂ ਉਨ੍ਹਾਂ ਨੂੰ ਕਬਜ਼ੇ ਹੀ ਨਹੀਂ ਦਿੱਤੇ ਗਏ ਤਾਂ ਮਕਾਨ ਕਿੱਥੇ ਬਣਨੇ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਕੋਲ ਇਸ ਦੇ ਬਾਰੇ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਦੇ ਕਬਜ਼ੇ ਦਿਵਾਉਣ ਤਾਂ ਹੀ ਮਕਾਨ ਬਣ ਸਕਣਗੇ। (ਘੰਟੀ)

ਸਪੀਕਰ ਸਾਹਿਬ, ਹਾਲੀਂ ਤਾਂ 6-7 ਮਿੰਟ ਹੀ ਹੋਏ ਹਨ। ਮੈਂ, ਸਪੀਕਰ ਸਾਹਿਬ, ਹੁਣ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਸਿਵਲ ਲਿਬਰਟੀ ਦੀ ਗੱਲ ਕਰਦੇ ਹਨ। ਇਕ ਦਿਨ ਦੀ ਮੁਲਾਜ਼ਮਾਂ ਨੇ ਹੜਤਾਲ ਕੀਤੀ ਤਾਂ ਇਨ੍ਹਾਂ ਨੇ ਆਰਡਰ ਕਰ ਦਿੱਤੇ ਕਿ ਐਡਹਾਕ ਇਮਪਲਾਈਜ਼ ਜਿਹੜੇ ਹਨ ਉਹ ਕੱਢ ਦਿਓ, ਸਰਵਿਸ ਵਿਚ ਬਰੇਕ ਪਾ ਦਿਓ, 31 ਮਾਰਚ, 1978 ਤਕ ਜਿਹੜੇ ਕੇਸਿਜ਼ ਰੈਗੂਲਰ ਹੋਣੇ ਸੀ ਉਹ ਰੋਕ ਦਿਓ ਆਦਿ। ਇਹ ਰਵੱਈਆਂ ਸਰਕਾਰ ਨੂੰ ਬਦਲਣਾ ਚਾਹੀਦਾ ਹੈ ਅਤੇ ਉਨ੍ਹਾਂ ਨਾਲ ਬੈਠ ਕੇ ਗੱਲ ਬਾਤ ਹੋਣੀ ਚਾਹੀਦੀ ਹੈ। ਫਿਰ ਜਨਵਰੀ, 1978 ਜਿਹੜੀ ਉਨ੍ਹਾਂ ਦੀ ਮਹਿੰਗਾਈ ਦੀ ਕਿਸ਼ਤ ਡਿਊ ਹੈ ਉਹ ਮਿਲਣੀ ਚਾਹੀਦੀ ਹੈ। ਰਿਪ੍ਰੇਜ਼ੈਂਟੇਟਿਵਜ਼ ਨਾਲ ਜਿਹੜਾ ਸਰਕਾਰ ਨੇ ਵਾਇਦਾ ਕੀਤਾ ਸੀ ਉਹ ਵਾਇਦਾ ਪੂਰਾ ਹੋਣਾ ਚਾਹੀਦਾ ਹੈ। ਇਸ ਸਰਕਾਰ ਨੂੰ ਜੋ ਇਮਪਲਾਈਜ਼ ਦੀਆਂ ਮੰਗਾਂ ਹਨ ਉਹ ਮੰਨਣੀਆਂ ਚਾਹੀਦੀਆਂ ਹਨ।

ਫਿਰ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਫੂਡ ਐਂਡ ਸਪਲਾਈ ਸਰਕਾਰ ਦਾ ਆਪਣਾ ਮਹਿਕਮਾ ਹੈ ਉਸ ਦੇ ਵਿਚ 3-4 ਸੌ ਬੰਦਿਆਂ ਦੀ ਛਾਂਟੀ ਹੋ ਜਾਵੇ ਤਾਂ ਇਹ ਠੀਕ ਨਹੀਂ। ਪਿਛਲੀ ਸਰਕਾਰ ਵੇਲੇ ਇਸ ਤਰ੍ਹਾਂ ਦੀਆਂ ਗੱਲਾਂ ਕਦੇ ਨਹੀਂ ਹੋਈਆਂ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਬੈਰੀਅਰ ਹਟਿਆ ਹੈ। ਬੈਰੀਅਰ ਸਾਰੇ ਹਿੰਦੁਸਤਾਨ ਵਿਚ ਹਟਾਏ ਗਏ ਹਨ ਪਰ ਕਿਸੇ ਹੋਰ ਸੂਬੇ ਵਿਚ ਕਿਸੇ ਦੀ ਕੋਈ ਛਾਂਟੀ ਨਹੀਂ ਹੋਈ। ਇਕ ਮਨਿਸਟਰ ਸਾਹਿਬ ਸਰਕਾਰ ਦੇ ਆਪਣੇ ਮਹਿਕਮੇ

ਫ਼ਿਰ 3-4 ਸੌ ਬੰਦੇ ਕੱਢ ਦੇਣ, ਇਹ ਠੀਕ ਨਹੀਂ। ਮੈਂ ਚੀਫ਼ ਮਨਿਸਟਰ ਸਾਹਿਬ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਬੰਦਿਆਂ ਨੂੰ ਵਾਪਸ ਲਿਆ ਜਾਵੇ, ਉਨ੍ਹਾਂ ਨੂੰ ਰੀਇਨਸਟੇਟ ਕੀਤਾ ਜਾਵੇ।

ਫਿਰ ਸਪੀਕਰ ਸਾਹਿਬ, ਹੈਡਮਾਸਟਰਜ਼ ਧਰਨਾ ਮਾਰ ਕੇ ਬੈਠੇ ਹਨ ਔਰ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਕ ਵਾਇਦਾ ਵੀ ਉਨ੍ਹਾਂ ਨਾਲ ਕੀਤਾ ਸੀ ਪਰ ਉਹ ਵਾਇਦਾ ਪੂਰਾ ਨਹੀਂ ਹੋ ਰਿਹਾ। ਉਨ੍ਹਾਂ ਨਾਲ ਵਾਇਦਾ ਪੂਰਾ ਕੀਤਾ ਜਾਵੇ। ਫਿਰ ਕੋਆਪਰੇਟਿਵ ਇਨਸਪੈਕਟਰਜ਼, ਸੱਬ ਇੰਸਪੈਕਟਰ ਬੈਠੇ ਸੀ ਉਨ੍ਹਾਂ ਦੀਆਂ ਮੰਗਾਂ ਹਨ। ਇਸੇ ਤਰ੍ਹਾਂ ਸਪੀਕਰ ਸਾਹਿਬ, ਟਰੇਜ਼ਰੀ ਨਾਲ ਤਾਂ ਹਮੇਸ਼ਾਂ ਸਾਰੇ ਮੈਂਬਰਾਂ ਦਾ ਵਾਹ ਪੈਂਦਾ ਹੈ, ਉਨ੍ਹਾਂ ਨੇ ਪਹਿਲਾਂ ਵੀ ਦੋ ਘੰਟੇ ਦੀ ਹੜਤਾਲ ਕੀਤੀ ਸੀ ਅਤੇ ਹੁਣ ਫਿਰ 17 ਤਾਰੀਖ਼ ਨੂੰ 3 ਘੰਟਿਆਂ ਦੀ ਹੜਤਾਲ ਕਰ ਰਹੇ ਹਨ, ਉਨ੍ਹਾਂ ਦੀਆਂ ਵੀ ਕੁੱਝ ਮੰਗਾਂ ਹਨ। ਇਸ ਤੋਂ ਇਲਾਵਾ ਪਬਲਿਕ ਹੈਲਥ ਡਿਪਾਰਟਮੈਂਟ ਵਿਚ ਬੜੀ ਅਜੀਬ ਗੱਲ ਹੋਈ ਕਿ ਇਕ ਸਾਲ ਪਹਿਲਾਂ ਚੀਫ਼ ਇੰਜੀਨੀਅਰ ਦੇ ਆਫ਼ਿਸ ਨੂੰ "ਬੀ" ਕਲਾਸ ਤੋਂ "ਏ" ਕਲਾਸ ਕਰ ਦਿੱਤਾ ਅਤੇ ਉਨ੍ਹਾਂ ਦੀਆਂ ਤਨਖਾਹਾਂ ਵੀ ਬਣ ਗਈਆਂ ਅਤੇ ਉਹ 12 ਮਹੀਨੇ ਤਨਖਾਹ ਲੈਂਦੇ ਰਹੇ, ਪਰ ਸਰਦਾਰ ਬਲਵੰਤ ਸਿੰਘ ਜੀ ਨੇ ਆਰਡਰ ਕਰ ਦਿੱਤੇ ਕਿ ਗਲਤ ਸੈਂਕਸ਼ਨ ਹੋ ਗਈ ਸੀ, ਇਸ ਲਈ ਅੱਗੇ ਨੂੰ ਬੰਦ ਕਰ ਦਿਓ ਅਤੇ ਜਿਹੜੀ ਤਨਖਾਹ ਲੈ ਚੁੱਕੇ ਹਨ ਉਸ ਦੀ ਰਿਕਵਰੀ ਕੀਤੀ ਜਾਏ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਆਰਡਰਜ਼ ਕੈਂਸਲ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਮਿਸਾਲਾਂ ਹਨ। ਸਪੀਕਰ ਸਾਹਿਬ, ਸਰਕਾਰ ਦਾ ਫੈਸਲਾ ਹੋਇਆ ਕਿ ਵਿਧਾਨ ਸਭਾ ਸੈਕਰੇਟੇਰੀਅਟ ਦੇ ਜਿਹੜੇ ਲਾਇਬ੍ਰੇਰੀਅਨਜ਼ ਹਨ ਉਨ੍ਹਾਂ ਨੂੰ ਕਾਲਜ ਦੇ ਲਾਇਬ੍ਰੇਰੀਅਨ ਦੇ ਮੁਤਾਬਕ ਗਰੇਡ ਮਿਲੇਗਾ, ਪਰ ਹਾਲੇ ਤੱਕ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਜਿਥੇ ਸਪੀਕਰ ਸਾਹਿਬ ਬੈਠੇ ਹਨ ਉਥੇ ਇਹ ਚੀਜ਼ ਨਹੀਂ ਹੋਈ, ਬਾਕੀ ਬਾਰੇ ਕੀ ਕਿਹਾ ਜਾ ਸਕਦਾ ਹੈ। ਸਰਦਾਰ ਬਲਵੰਤ ਸਿੰਘ ਜੀ ਕਹਿੰਦੇ ਹਨ ਕਿ ਇਹ ਵੀ ਪੇ ਕਮਿਸ਼ਨ ਨੂੰ ਭੇਜ ਦਿਆਂਗੇ।

ਸਪੀਕਰ ਸਾਹਿਬ, ਇਕ ਗੱਲ ਮੈਂ ਹੁਣ ਔਰਤਾਂ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ। ਅੱਗੇ ਇਤਿਹਾਦੀ ਸਭਾ ਨੇ ਔਰਤਾਂ ਦਾ ਸਾਲ ਮੰਨਾਇਆ ਅਤੇ ਹੁਣ 10 ਸਾਲ ਚੱਲ ਰਹੇ ਹਨ ਔਰਤਾਂ ਨੂੰ ਅੱਗੇ ਲਿਆਉਣ ਲਈ ਤਾਂ ਕਿ ਉਨ੍ਹਾਂ ਨੂੰ ਬਰਾਬਰ ਦੇ ਹੱਕ ਮਿਲ ਸਕਣ। ਇਸ ਦੇ ਬਾਰੇ ਬਜਟ ਵਿਚ ਕੋਈ ਤਜ਼ਵੀਜ਼ ਨਹੀਂ ਹੈ। ਮੈਂ ਇਕ ਸੁਆਲ ਨੰਬਰ 70 ਦਿੱਤਾ ਸੀ ਅਤੇ ਚੀਫ਼ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਉਨ੍ਹਾਂ ਦੇ ਇਸ ਥੋੜ੍ਹੇ ਸਮੇਂ ਵਿਚ 24 ਵਾਕਿਆਤ ਹੋਏ ਹਨ। ਉਨ੍ਹਾਂ ਨੇ ਦੱਸਿਆ ਹੈ ਕਿ 1977 ਵਿਚ ਨਵੀਆਂ ਸ਼ਾਦੀ ਸ਼ੁਦਾ ਔਰਤਾਂ ਨੂੰ ਕਤਲ ਕੀਤਾ ਗਿਆ ਜਾਂ ਦੁਖੀ ਹੋ ਕੇ ਉਹ ਖੁਦਕਸ਼ੀ ਕਰ ਗਈਆਂ। ਸਪੀਕਰ ਸਾਹਿਬ, ਉਨ੍ਹਾਂ ਦੇ ਬਹੁਤ ਮਸਲੇ ਹਨ। ਉਨ੍ਹਾਂ ਦੇ ਬੱਚਿਆਂ ਲਈ ਬਾਲਵਾੜੀਆਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਵੱਧ ਤੋਂ ਵੱਧ ਸਿੱਖਿਆ ਵਿਚ ਅੱਗੇ ਆ ਸੱਕਣ। ਇਥੇ ਤਾਂ ਸਾਰੇ ਮਨਿਸਟਰ ਕਹੀ ਜਾਂਦੇ ਹਨ, ਕਿ ਜਿਹੜਾ ਅੱਧਾ ਪਚੱਧਾ ਹੱਕ ਲੜਕੀਆਂ ਨੂੰ ਮਿਲਿਆ ਹੈ ਆਪਣੇ ਬਾਪ ਦੀ ਜਾਇਦਾਦ ਵਿਚ ਹਿੱਸਾ ਲੈ ਸਕਣ, ਉਹ ਖੋਹਣ ਲਈ, ਕਿ ਸੈਂਟਰ ਦੀ ਸਰਕਾਰ ਨੂੰ ਰਿਕਮੈਂਡ ਕਰਨਾ ਹੈ ਕਿ ਉਹ ਹੱਕ ਖੋਹ ਲਿਆ ਜਾਵੇ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਹੜੇ ਔਰਤਾਂ ਨੂੰ ਹੱਕ ਮਿਲੇ ਹਨ ਉਹ ਖੋਹ ਲੈਣੇ ਠੀਕ ਨਹੀਂ।

**ਸ੍ਰੀ ਸਪੀਕਰ:** ਤੁਸੀਂ ਹੁਣ ਤਸ਼ਰੀਫ਼ ਰੱਖੋ, ਡਾਂਗ ਸਾਹਿਬ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਥੇ ਰਿਫਿਊਜੀਆਂ ਦੀ ਗੱਲ ਹੋਈ ਹੈ। ਮੈਂ ਬਾਦਲ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ 1969 ਤੋਂ 1971 ਤੱਕ ਉਨ੍ਹਾਂ ਦੀ ਸਰਕਾਰ ਰਹੀ। ਰਿਫਿਊਜੀਆਂ ਦੇ ਮਸਲੇ ਤਾਂ 1947 ਤੋਂ ਚਲੇ ਆ ਰਹੇ ਹਨ ਅਤੇ ਕਈ ਮਸਲੇ ਉਨ੍ਹਾਂ ਦੇ ਹਾਲੇ ਤੱਕ ਰਹਿੰਦੇ ਹਨ। ਉਹ ਹੱਲ ਹੋਣੇ ਚਾਹੀਦੇ ਹਨ। ਅਗਰ ਕੋਈ ਇੰਡੀਵਿਜੂਅਲ ਦੇ ਮਸਲੇ ਹਨ ਉਹ ਹੱਲ ਕੀਤੇ ਜਾਣ। ਕੱਲ੍ਹ ਇਥੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜੀ ਸਰਕਾਰ ਕੋਲ ਫਾਲਤੂ ਜ਼ਮੀਨ ਹੈ ਜਿਹੜੀ ਕਿ ਛੋਟੇ ਕਿਸਾਨਾਂ ਨੂੰ ਦਿੱਤੀ ਜਾਣੀ ਸੀ ਹੁਣ ਉਨ੍ਹਾਂ ਨੂੰ ਨਹੀਂ ਦਿੱਤੀ ਜਾਣੀ ਅਤੇ ਉਨ੍ਹਾਂ ਦੀ ਮੰਗ ਦੇ ਖਿਲਾਫ਼ ਰਿਫਿਊਜੀ ਖੜ੍ਹੇ ਕਰ ਦਿੱਤੇ। ਅਗਰ ਰਿਫਿਊਜੀਆਂ ਦਾ ਕੋਈ ਮਸਲਾ ਹੈ ਤਾਂ ਉਸ ਨੂੰ ਅੱਡ ਹੱਲ ਕਰਨਾ ਚਾਹੀਦਾ ਹੈ। (ਘੰਟੀ) ਬਸ ਜੀ ਮੈਂ ਵਾਈਂਡ ਅੱਪ ਕਰਨ ਲੱਗਾ ਹਾਂ।

ਸਪੀਕਰ ਸਾਹਿਬ, ਆਖ਼ਿਰ ਵਿਚ ਮੈਂ ਐਡਮਨਿਸਟਰੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ ਸਾਨੂੰ ਆਸ ਸੀ ਕਿ ਐਡਮਨਿਸਟਰੇਸ਼ਨ ਵਿਚ ਕੋਈ ਸੁਧਾਰ ਕੀਤਾ ਜਾਏਗਾ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਐਡਮਨਿਸਟਰੇਸ਼ਨ ਕਿਸ ਤਰ੍ਹਾਂ ਚਲ ਰਹੀ ਹੈ। ਉਹ ਪੁਰਾਣੇ 30 ਸਾਲਾਂ ਦੇ ਢੰਗ ਤੇ ਚੱਲ ਰਹੀ ਹੈ। ਕਾਲਜਾਂ ਦੇ ਸਟਾਫ਼ ਨੂੰ 6, 6 ਮਹੀਨੇ ਤਨਖਾਹ ਨਹੀਂ ਮਿਲਦੀ। ਜਿਹੜੇ ਏਡਿਡ ਸਕੂਲ ਹਨ ਉਨ੍ਹਾਂ ਦੀਆਂ ਸਮੇਂ ਸਿਰ ਗ੍ਰਾਂਟਸ ਨਹੀਂ ਦਿੱਤੀਆਂ ਜਾਂਦੀਆਂ, ਉਨ੍ਹਾਂ ਦੀਆਂ ਵੀ 6, 6 ਮਹੀਨੇ ਤੋਂ ਤਨਖਾਹਾਂ ਰੁਕੀਆਂ ਪਈਆਂ ਹਨ। ਜਿਹੜੇ ਸਕੂਲ ਸਰਦਾਰ ਸੁਖਜਿੰਦਰ ਸਿੰਘ ਨੇ ਅੱਪਗਰੇਡ ਕੀਤੇ ਹਨ, ਉਨ੍ਹਾਂ ਵਿਚ ਜਿਹੜਾ ਸਟਾਫ਼ ਲਗਾ ਹੈ ਉਨ੍ਹਾਂ ਨੂੰ ਵੀ 6 ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ, ਅੰਮ੍ਰਿਤਸਰ ਵਿਚ 300 ਐਡਹਾਕ ਡਾਕਟਰਜ਼ ਹਨ ਕਿਸੇ ਨੂੰ ਤਿੰਨ ਸਾਲ ਹੋ ਗਏ ਹਨ ਲੱਗੇ ਨੂੰ ਅਤੇ ਕਿਸੇ ਨੂੰ 5 ਸਾਲ ਉਨ੍ਹਾਂ ਵਿਚੋਂ ਕਿਸੇ ਨੂੰ 10 ਮਹੀਨੇ ਦੀ ਤਨਖਾਹ ਨਹੀਂ ਮਿਲੀ ਅਤੇ ਕਿਸੇ ਨੂੰ 8 ਮਹੀਨੇ ਦੀ ਤਨਖਾਹ ਨਹੀਂ ਮਿਲੀ। ਉਨ੍ਹਾਂ ਦੀਆਂ ਤਨਖਾਹਾਂ ਬੰਦ ਹਨ। ਹੁਣ ਰੌਲਾ ਪਾਇਆ ਹੈ ਅਤੇ ਕੁੱਝ ਤਨਖਾਹਾਂ ਮਿਲ ਗਈਆਂ ਹਨ। ਸਪੀਕਰ ਸਾਹਿਬ, ਕੋਆਪ੍ਰੇਟਿਵ ਮਹਿਕਮੇ ਵਿਚ ਟਾਪ ਹੈਵੀ ਐਡਮਨਿਸ਼ਟਰੇਸ਼ਨ ਹੈ। ਐਡੀਸ਼ਨਲ ਰਜਿਸ-ਟਰਾਰ, ਜੁਆਇੰਟ ਰਜਿਸਟਰਾਰ ਔਰ ਡਿਪਟੀ ਰਜਿਸਟਰਾਰ, ਇਸੇ ਤਰ੍ਹਾਂ 51 ਬੰਦੇ ਲਗੇ ਹੋਏ ਹਨ। ਪੰਜਾਬ ਸਰਕਾਰ ਵੱਲੋਂ ਹੁਣ ਉਨ੍ਹਾਂ ਨੂੰ ਫਿਰ ਐਕਸਟੈਂਨਸ਼ਨ ਦਿੱਤੀ ਜਾ ਰਹੀ ਹੈ। ਇਸੇ ਤਰ੍ਹਾਂ ਦੇ ਹੋਰ ਕਈ ਡਿਪਾਰਟਮੈਂਟ ਹਨ, ਜਿਨ੍ਹਾਂ ਵਿਚ ਟਾਪ ਹੈਵੀ ਐਡਮਨਿਸ਼ਟਰੇਸ਼ਨ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀਆਂ ਜਿਹੜੀਆਂ ਮੇਨ ਸਕੀਮਾਂ ਹਨ ਉਨ੍ਹਾਂ ਨੂੰ ਲਾਗੂ ਕਰਨ ਸਮੇਂ ਵਿੱਤਕਰਾ ਨਹੀਂ ਹੋਣਾ ਚਾਹੀਦਾ ਹੈ। ਇੰਡੀਅਨ ਐਕਸਪ੍ਰੈਸ ਵਿਚ ਇਕ ਆਰਟੀਕਲ ਆਇਆ ਹੈ ਜਿਸ ਵਿਚ ਲਿਖਿਆ ਹੈ 'ਨਾਰਦਰਨ ਮੈਰਿਟਸ ਅਲਾਨ' ਮੈਂ ਦੱਸਦਾ ਹਾਂ ਕਿ ਫੋਕਲ ਪੁਆਇੰਟਸ ਦੀ ਚੋਣ ਕਿਸ ਤਰ੍ਹਾਂ ਹੋਈ ਪੁਲੀਟੀਕਲ ਦਬਾਆ ਤੇ ਕਈ ਵਾਰੀ ਫੈਸਲੇ ਬਦਲੇ ਗਏ। ਸਪੀਕਰ ਸਾਹਿਬ, ਕਨੇਡੀਅਨ ਸਾਹਿਬ ਦੇ ਇਲਾਕੇ ਵਿਚ ਦੋ ਫੋਕਲ ਪੁਆਇੰਟ ਆਉਣੇ ਸਨ। ਉਹ ਇਲਾਕਾ ਬਿਲਕੁਲ ਪਛੜਿਆ ਹੋਇਆ ਹੈ। ਸਪੀਕਰ ਸਾਹਿਬ, ਤੁਸੀਂ ਤਾਂ ਚੰਗੀ ਤਰ੍ਹਾਂ ਉਸ ਇਲਾਕੇ ਨੂੰ ਜਾਣਦੇ ਹੀ ਹੋ, ਉਨ੍ਹਾਂ ਦੇ ਇਲਾਕੇ ਵਿਚੋਂ ਇਕ ਪਿੰਡ ਵੀ ਨਹੀਂ ਲਿਆ ਗਿਆ। ਇਸੇ ਤਰਾਂ ਸਰਦਾਰ ਦਰਸ਼ਨ ਸਿੰਘ ਦੇ ਹਲਕੇ ਵਿਚੋਂ ਵੀ ਇਕ ਪਿੰਡ ਨਹੀਂ ਚੁਣਿਆ ਗਿਆ, ਭਾਵੇਂ ਸਰਦਾਰ ਆਤਮਾ ਸਿੰਘ ਨੂੰ ਕਈ ਵਾਰੀ ਮਿਲੇ ਵੀ, ਪਰ ਕੋਈ ਪਿੰਡ ਨਹੀਂ ਚੁਣਿਆ ਗਿਆ।

ਸਪੀਕਰ ਸਾਹਿਬ, ਬਿਊਰੋਕਰੇਸੀ ਬਾਰੇ ਬਹੁਤ ਗਲਾਂ ਕਹੀਆਂ ਗਈਆਂ ਹਨ ਕਿ ਉਨ੍ਹਾਂ ਦੀ ਥਿੰਕਿੰਗ ਆਪਣੀ ਹੁੰਦੀ ਹੈ। ਮੈਂ ਇਸ ਨੂੰ ਠੀਕ ਨਹੀਂ ਸਮਝਦਾ। ਮੈਂ ਕਹਿੰਦਾ ਹਾਂ ਕਿ ਜਿਹੜੀ ਪੁਲਿਟੀਕਲ ਲੀਡਰਸ਼ਿਪ ਹੈ ਅਗਰ ਉਸ ਵਿਚ ਵਿੱਲ ਪਾਵਰ ਹੋਵੇ ਤਾਂ ਉਸ ਦੇ ਰਸਤੇ ਵਿਚ ਕੋਈ ਤਾਕਤ ਸਟੈਂਡ ਨਹੀਂ ਕਰ ਸਕਦੀ। ਪਰ ਇਥੇ ਤਾਂ ਅਸਲ ਬਿਮਾਰੀ ਹੋਰ ਹੈ। ਜਿਹੜੇ ਮਾੜੇ ਅਫਸਰ

ਹਨ, ਉਨ੍ਹਾਂ ਦੀ ਪਹਿਲਾਂ ਵੀ ਚਲਦੀ ਸੀ ਅਤੇ ਹੁਣ ਵੀ ਚਲਦੀ ਹੈ। ਜਿਹੜੇ ਚੰਗੇ ਅਫ਼ਸਰ ਹਨ ਜਿਹੜੇ ਮੈਰਿਟਸ ਤੇ ਰਾਏ ਦਿੰਦੇ ਹਨ, ਉਹ ਅੱਗੇ ਵੀ ਦੁਖੀ ਹੁੰਦੇ ਸਨ ਅਤੇ ਹੁਣ ਵੀ ਦੁਖੀ ਹਨ । ਮਨਿਸਟਰ ਸਾਹਿਬਾਨ ਦੀ ਫੰਕਸ਼ਨਿੰਗ ਇਸ ਤਰ੍ਹਾਂ ਦੀ ਹੈ । ਉਹ ਬੰਦੇ ਜਿਹੜੇ ਆਪਣੇ 4, 5 ਕੰਮ ਕਰਾਉਣਾ ਚਾਹੁੰਦੇ ਹਨ ਉਨ੍ਹਾਂ ਬਾਰੇ ਕਹਿ ਦਿੰਦੇ ਹਨ ਕਿ ਕਰ ਦਿਓ , ਬਾਕੀਆਂ ਨੂੰ ਰਹਿਣ ਦਿਓ ਅਤੇ ਇਸ ਤਰ੍ਹਾਂ ਅਫ਼ਸਰਾਂ ਨੂੰ ਪੂਰੀ ਖੁਲ੍ਹ ਹੈ। ਜਿਹੜੇ ਮਾੜੇ ਅਫ਼ਸਰ ਹਨ, ਉਸ ਤੋਂ ਬਾਅਦ ਉਹ ਮਨ ਮਾਨੀ ਕਰਦੇ ਹਨ, ਔਰ ਜਿਹੜੇ ਅੱਛੇ ਅਫ਼ਸਰ ਹਨ ਉਨ੍ਹਾਂ ਦੀ ਕੋਈ ਪੁੱਛ ਨਹੀਂ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ। ਧੰਨਵਾਦ ।

**ਵੈਦ ਕਰਤਾਰ ਸਿੰਘ** (ਮਾਹਿਲਪੁਰ ਐਸ. ਸੀ): ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ ਔਰ ਜੋ ਬਜਟ ਸਰਦਾਰ ਬਲਵੰਤ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੈਂ ਉਸਦੀ ਪ੍ਰੋੜ੍ਹਤਾ ਕਰਨ ਵਾਸਤੇ ਉਠਿਆ ਹਾਂ ਔਰ ਇਸ ਬਜਟ ਵਿੱਚ ਜਿਹੜੀਆਂ ਗੱਲਾਂ ਆਈਆਂ ਹਨ, ਉਹ ਪਿਛਲੇ 30 ਸਾਲਾਂ ਦੇ ਬਜਟ ਵਿਚ ਕਦੇ ਨਹੀਂ ਆਈਆਂ । ਇਹ ਚੀਜ਼ਾਂ ਅਕਾਲੀ ਔਰ ਜਨਤਾ ਪਾਰਟੀ ਦੀ ਸਰਕਾਰ ਨੇ ਲਿਆਂਦੀਆਂ ਹਨ। ਇਸ ਦੇ ਵਿਚ ਬਹੁਤ ਸਾਰੇ ਐਸੇ ਮਸਲੇ ਲਿਆਂਦੇ ਹਨ ਜਿਨ੍ਹਾਂ ਵਾਸਤੇ ਕਾਫ਼ੀ ਸਮੇਂ ਤੋਂ ਅਸੀਂ ਆਖਦੇ ਆ ਰਹੇ ਸੀ (ਵਿਘਨ) ਇਸ ਬਜਟ ਵਿਚ, ਸਪੀਕਰ ਸਾਹਿਬ, ਜੋ ਅਕਾਲੀ-ਜਨਤਾ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਜਨਤਾ ਨਾਲ ਵਾਇਦੇ ਕੀਤੇ ਸੀ ਕਿ ਅਸੀਂ ਬੇਕਾਰੀ ਦੂਰ ਕਰਾਂਗੇ ਅਤੇ ਬੇਰੁਜ਼ਗਾਰੀ ਭੱਤਾ ਦਿਆਂਗੇ ਉਹ ਵੀ ਬਜਟ ਵਿਚ ਲੈ ਆਂਦਾ ਹੈ । ਅਸੀਂ ਆਪਣੇ ਕੀਤੇ ਹੋਏ ਵਾਅਦਿਆਂ ਤੇ ਪੂਰਾ ਅਮਲ ਕਰ ਸਕੇ ਹਾਂ ਜੋ ਬੇਕਾਰੀ ਭੱਤਾ ਦੇਣ ਵਾਸਤੇ ਵਾਅਦਾ ਕੀਤਾ ਸੀ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਭ ਤੋਂ ਵੱਡੇ ਇਹ ਜਿਹੜੇ ਹਰੀਜਨਾਂ ਦੇ ਹਮਦਰਦ ਹਨ ਅਤੇ ਸ਼ਡਿਊਲਡ ਕਾਸਟਸ ਵਾਸਤੇ ਹੁਣ ਬੜਾ ਰੌਲਾ ਪਾਉਂਦੇ ਹਨ । ਜਦੋਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠਦੇ ਹਨ ਤਾਂ ਉਨ੍ਹਾਂ ਨੂੰ ਉਨ੍ਹਾਂ ਬਾਰੇ ਕੁੱਝ ਦਿਖਾਈ ਦਿੰਦਾ ਹੈ ਕਿ ਉਨ੍ਹਾਂ ਤੇ ਬੜੇ ਭਾਰੀ ਜ਼ੁਲਮ ਹੋ ਰਹੇ ਹਨ ਅਤੇ ਅਤਿਆਚਾਰ ਹੋ ਰਹੇ ਹਨ ਪਰ ਜਦੋਂ ਇਧਰਲੇ ਬੈਂਚਾਂ ਤੇ ਹੁੰਦੇ ਹਨ ਇਨ੍ਹਾਂ ਨੂੰ ਕੁੱਝ ਦਿਖਾਈ ਨਹੀਂ ਦਿੰਦਾ। ਪਿਛਲੇ 30 ਸਾਲਾਂ ਦੀ ਸਾਰੀ ਲਿਸਟ ਕੱਢ ਕੇ ਵੇਖ ਲਵੋ ਜਿੰਨਾ ਉਨ੍ਹਾਂ ਮਜ਼ਲੂਮਾਂ ਨਾਲ ਜ਼ੁਲਮ ਹੋਇਆ ਹੈ।

10.29 ਸਵੇਰੇ (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਉਹ ਕਦੇ ਵੀ ਨਹੀਂ ਹੋਇਆ ਭਾਵੇਂ ਉਨ੍ਹਾਂ ਦੀ ਤਰੱਕੀ ਸੀ ਜਾਂ ਕਿਸ ਨੂੰ ਚੰਗੀ ਨੌਕਰੀ ਮਿਲਣੀ ਸੀ, ਜਾਂ ਕੋਈ ਹੋਰ ਗੱਲ ਸੀ । ਅਸੀਂ ਕਹਿੰਦੇ ਰਹੇ ਕਿ ਇਧਰ ਧਿਆਨ ਦਿਓ ਪਰ ਕੋਈ ਧਿਆਨ ਨਹੀਂ ਦਿੱਤਾ ਗਿਆ । ਪਿਛਲੇ 15 ਸਾਲਾਂ ਤੋਂ ਸ਼ਡਿਊਲਡ ਕਾਸਟਸ ਪ੍ਰੋਮੋਸ਼ਨਜ਼ ਵਾਸਤੇ ਆਪਣੀ ਮੰਗ ਕਰਦੇ ਆ ਰਹੇ ਹਨ, ਪਰ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਮੈਂ ਆਪਣੇ ਮੁੱਖ ਮੰਤਰੀ , ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪਾਸੇ ਧਿਆਨ ਦਿੱਤਾ ਹੈ। ਚੇਅਰਮੈਨ ਸਾਹਿਬ, ਇਥੇ ਇੱਕ ਡੀ. ਪੀ. ਆਈ. ਦੀ ਪੋਸਟ ਵਾਸਤੇ 15, 20 ਸਾਲ ਸ਼ਡਿਊਲਡ ਕਾਸਟਸ ਲੜਦੇ ਰਹੇ । ਇਹ ਤਾਂ ਇਸ ਤਰ੍ਹਾਂ ਹੋਇਆ ਜਿਵੇਂ ਇੱਕ ਵਾਰੀ ਨਾਮ ਦੇਵ ਭਗਤ ਤੁਰਿਆ ਜਾ ਰਿਹਾ ਸੀ । ਉਸ ਵੇਲੇ ਦਾ ਬਾਦਸ਼ਾਹ ਉਸ ਨੂੰ ਰਸਤੇ ਵਿੱਚ ਮਿਲ ਗਿਆ ਅਤੇ ਉਸ ਨੇ ਪੁੱਛਿਆ ਕਿ ਨਾਮ ਦੇਵ ਤੂੰ ਕਿਧਰ ਜਾ ਰਿਹਾ ਏਂ । ਉਸਨੇ ਕਿਹਾ ਕਿ ਮੈਂ ਆਪਣੇ ਕੰਮ ਜਾ ਰਿਹਾਂ ਹਾਂ। ਉਸ ਬਾਦਸ਼ਾਹ ਨੇ ਕਿਹਾ ਕਿ ਮੇਰੀ ਘੋੜੀ ਸੂ ਪਈ ਹੈ ਅਤੇ ਬਛੇਰਾ ਦਿੱਤਾ ਹੈ। ਤੂੰ ਉਸ ਨੂੰ ਮੇਰੇ ਘਰ ਛੱਡ ਕੇ ਆ ਜਾ। ਉਹ ਬਛੇਰਾ ਚੁੱਕ ਕੇ ਸਿਰ ਤੇ ਜਾਣ ਲੱਗਾ ਅਤੇ ਆਪਣੇ ਦਿਲ ਵਿੱਚ ਕਹਿਣ ਲੱਗਾ ਕਿ ਮੈਂ ਤਾਂ ਰੱਬਾ ਘੋੜੀ ਆਪਣੇ ਥੱਲੇ ਰੱਖਣ ਲਈ ਮੰਗੀ ਸੀ ਤੇ ਤੂੰ ਮੈਨੂੰ ਬਛੇਰਾ ਸਿਰ ਤੇ ਚੁੱਕਣ ਲਈ ਦੇ ਦਿੱਤਾ ਹੈ । ਇਹੀ ਹਾਲ ਇਨ੍ਹਾਂ ਕਾਂਗਰਸ ਵਾਲਿਆਂ ਨੇ

[ਵੈਦ ਕਰਤਾਰ ਸਿੰਘ]

ਹਰੀਜਨਾਂ ਨਾਲ 30 ਸਾਲ ਕੀਤਾ ਹੈ (ਵਿਘਨ) ਤੁਸੀਂ ਸੁਣਨ ਦਾ ਜਿਗਰਾ ਰੱਖੋ। ਐਵੇਂ ਤੜਫਦੇ ਕਿਉਂ ਹੋ ? ਅਸੀਂ 30 ਸਾਲ ਪੂਰੇ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਰਹੇ ਹਾਂ। ਤੁਸੀਂ ਵੀ ਕੁੱਝ ਚਿਰ ਬੈਠ ਕੇ ਦੇਖ ਲਓ। ਇਸੇ ਤਰ੍ਹਾਂ ਇਥੇ ਇੱਕ ਕਲਾਸ I ਦੇ ਅਫ਼ਸਰ ਡੀ. ਪੀ. ਆਈ. ਆਫਿਸ ਵਿੱਚ ਸ਼ਡਿਊਲਡ ਕਾਸਟ ਅਫਸਰ ਸੀ। ਉਸ ਦੀ ਡੀ. ਪੀ. ਆਈ ਬਣਨ ਦੀ ਵਾਰੀ ਸੀ। ਉਸ ਨੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਕਿਹਾ ਕਿ ਮੈਨੂੰ ਡੀ. ਪੀ. ਆਈ ਬਣਾ ਦਿੱਤਾ ਜਾਵੇ ਤਾਂ ਉਸ ਵੇਲੇ ਦੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ 21 ਮਹੀਨੇ ਉਸ ਨੂੰ ਸੱਸਪੈਂਡ ਰਖਿਆ। ਇਸ ਤਰ੍ਹਾਂ ਦੇ ਜ਼ੁਲਮ ਸਾਡੇ ਨਾਲ ਕੀਤੇ ਗਏ। ਹੁਣ ਬਾਦਲ ਸਾਹਿਬ ਦੀ ਕਿਰਪਾ ਨਾਲ ਉਸ ਨੂੰ ਮੌਕਾ ਮਿਲਿਆ ਹੈ। ਇਸ ਤਰੀਕੇ ਨਾਲ ਇਨ੍ਹਾਂ ਨੇ ਬੜਾ ਭਾਰੀ ਅਨਿਆਇ ਜੋ ਸਾਡੇ ਨਾਲ ਹੋਇਆ ਸੀ, ਉਹ ਦੂਰ ਕੀਤਾ ਹੈ। ਅੱਜ ਇਹ ਇਥੇ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਦੇ ਬਹੁਤ ਵੱਡੇ ਹਮਦਰਦ ਹਾਂ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਸਾਡੇ ਨਾਲ ਹਮਦਰਦੀ ਦਿਖਾਈ ਹੈ। ਪਿਛਲੇ 30 ਸਾਲਾਂ ਅੰਦਰ ਕੋਈ ਹਰੀਜਨ ਚੀਫ਼ ਇੰਜੀਨੀਅਰ ਨਹੀਂ ਸੀ ਬਣ ਸਕਿਆ ਹਾਲਾਂ ਕਿ ਬਹੁੱਤ ਸਾਰੇ ਹਰੀਜਨ ਉਮੀਦਵਾਰ ਸਨ, ਪਰ ਉਨ੍ਹਾਂ ਨੂੰ ਸੱਸਪੈਂਡ ਇਹ ਕਰਦੇ ਰਹੇ, ਉਨ੍ਹਾਂ ਦੀਆਂ ਇਨਕੁਆਇਰੀਆਂ ਕਰਾਉਂਦੇ ਰਹੇ। ਲੇਕਿਨ ਐਤਕੀਂ ਸਾਡੇ ਮੁੱਖ ਮੰਤਰੀ ਸਾਹਿਬ ਨੇ ਇੱਕ ਸ਼ੈਡਿਊਲਡ ਕਾਸਟ ਨੂੰ ਚੀਫ਼ ਇੰਜੀਨੀਅਰ ਬਣਾਉਣ ਦਾ ਵਚਨ ਪੂਰਾ ਕੀਤਾ ਹੈ। ਇਥੇ ਹੀ ਬੱਸ ਨਹੀਂ ਪਿਛਲੇ ਸੈਸ਼ਨ ਵਿੱਚ ਵੀ ਮੈਂ ਕਿਹਾ ਸੀ ਕਿ ਹਾਈਕੋਰਟ ਦਾ ਕੋਈ ਜੱਜ ਸ਼ਡਿਊਲਡ ਕਾਸਟ ਨਹੀਂ। ਸਾਡੀ ਉਥੇ ਠੀਕ ਸੁਣਵਾਈ ਨਹੀਂ ਹੁੰਦੀ। ਸਾਨੂੰ ਉਥੇ ਵੀ ਨੁਮਾਂਇੰਦਗੀ ਮਿਲਣੀ ਚਾਹੀਦੀ ਹੈ। ਅਸੀਂ 30 ਸਾਲਾਂ ਤੋਂ ਇਸਦੀ ਮੰਗ ਕਰਦੇ ਰਹੇ ਸੀ। ਪਰ ਕਾਂਗਰਸੀਆਂ ਦੇ ਕੰਨ ਤੇ ਤਾਂ ਜੂੰ ਤੱਕ ਨਹੀਂ ਰੀਂਗੀ। ਜਿਹੜੇ ਇਸ ਚੀਜ਼ ਦੀ ਮੰਗ ਕਰਦੇ ਹਨ ਉਨ੍ਹਾਂ ਨੂੰ ਨੌਕਰੀ ਤੋਂ ਕੱਢ ਦਿੰਦੇ ਸੀ। ਉਨ੍ਹਾਂ ਤੇ ਝੂਠੇ ਮੁਕਦਮੇ ਬਣਾਏ ਜਾਂਦੇ ਸਨ, ਉਨ੍ਹਾਂ ਨੂੰ ਥਾਣਿਆਂ ਵਿੱਚ ਕੁੱਟਿਆਂ ਮਾਰਿਆ ਜਾਂਦਾ ਸੀ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਦਾ ਸ਼ੁਕਰ ਗੁਜ਼ਾਰ ਹਾਂ ਕਿ ਉਨ੍ਹਾਂ ਨੇ ਇਹ ਵਾਅਦਾ ਕੀਤਾ ਹੈ ਕਿ ਇੱਕ ਸ਼ਡਿਊਲਡ ਕਾਸਟ ਹਾਈਕੋਰਟ ਦਾ ਜੱਜ ਬਣਾਇਆ ਜਾਵੇਗਾ। ਮੈਂ ਸਮਝਦਾ ਹਾਂ ਕਿ 30 ਸਾਲ ਤੋਂ ਬਾਅਦ ਇਹ ਬਹੁੱਤ ਭਾਰੀ ਇਨਕਲਾਬ ਆਇਆ ਹੈ। ਸਾਡੇ ਮੁੱਖ ਮੰਤਰੀ ਸਾਹਿਬ ਗਰੀਬਾਂ ਦੇ ਹਮਦਰਦ ਹਨ ਅਤੇ ਉਨ੍ਹਾਂ ਦੀ ਸੁਣਵਾਈ ਕਰਦੇ ਹਨ, ਉਨ੍ਹਾਂ ਦੀਆਂ ਫਰਿਆਦਾਂ ਸੁਣਦੇ ਹਨ। ਇਨ੍ਹਾਂ ਕਾਂਗਰਸੀਆਂ ਨੇ ਤਾਂ ਸਾਡਾ ਕੋਈ ਮਸਲਾ ਹੱਲ ਨਹੀਂ ਕੀਤਾ। ਹੁਣ ਐਵੇਂ ਇਥੇ ਡੀਂਗਾਂ ਮਾਰੀ ਜਾਂਦੇ ਹਨ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਸ ਬਜਟ ਵਿੱਚ ਬਹੁਤ ਚੰਗਾ ਪ੍ਰੋਵੀਜ਼ਨ ਲਿਆਂਦਾ ਹੈ ਕਿ ਜਿਹੜੇ ਸ਼ਡਿਊਲਡ ਕਾਸਟ ਮੁੰਡੇ ਅਮਰੀਕਾ, ਕਨੇਡਾ ਬਾਹਰਲੇ ਮੁਲਕਾਂ ਵਿੱਚ ਜਾਣਾ ਚਾਹੁੰਦੇ ਹਨ ਅਤੇ ਜਦੋਂ ਉਨ੍ਹਾਂ ਨੂੰ ਰਾਹਦਾਰੀ ਆ ਜਾਵੇ ਤੇ ਉਨ੍ਹਾਂ ਕੋਲ ਕਰਾਏ ਲਈ ਪੈਸੇ ਨਹੀਂ ਹੁੰਦੇ ਕਿਉਂਕਿ ਅੱਠ ਦਸ ਹਜ਼ਾਰ ਰੁਪਿਆ ਖਰਚ ਆਉਂਦਾ ਹੈ, ਉਨ੍ਹਾਂ ਨੂੰ ਸਰਕਾਰ 10, 15 ਹਜ਼ਾਰ ਰੁਪਏ ਤਕ ਕਰਜ਼ਾ ਦੇਵੇਗੀ ਤਾਂ ਕਿ ਉਹ ਬਾਹਰ ਜਾ ਕੇ ਪੈਸੇ ਕਮਾਉਣ ਅਤੇ ਫਿਰ ਕਰਜ਼ਾ ਸਰਕਾਰ ਨੂੰ ਵਾਪਸ ਕਰ ਦੇਣ। ਇਹ ਬਜਟ ਵਿੱਚ ਬਹੁੱਤ ਚੰਗਾ ਪ੍ਰੋਵੀਜ਼ਨ ਕੀਤਾ ਗਿਆ ਹੈ। ਇਹ ਕਾਂਗਰਸ ਆਪਣੇ ਪਿਛਲੇ 30 ਸਾਲਾਂ ਦੇ ਰਾਜ ਵਿੱਚ ਇਹੋ ਜਿਹਾ ਕੰਮ ਨਹੀਂ ਕਰ ਸਕੀ। ਇਹ ਫੈਸਲਾ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੇ ਪਹਿਲੀ ਵਾਰ ਗਰੀਬਾਂ ਦੇ ਭਲੇ ਲਈ ਕੀਤਾ ਹੈ। ਉਨ੍ਹਾਂ ਦੀ ਗਰੀਬੀ ਨੂੰ ਦੂਰ ਕਰਨ ਵਾਸਤੇ ਕੀਤਾ ਹੈ। ਇਸ ਗੱਲ ਲਈ ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਹਰੀਜਨਾਂ ਦੇ ਨਾਲ ਇਤਨੀ ਹਮਦਰਦੀ ਦਿਖਾਈ ਹੈ। ਇਥੇ ਹੀ ਬਸ ਨਹੀਂ, ਚੇਅਰਮੈਨ ਸਾਹਿਬ, ਪਿਛਲੇ 30 ਸਾਲਾਂ ਵਿੱਚ ਇਨ੍ਹਾਂ ਨੇ ਹਰੀਜਨਾਂ ਨੂੰ ਭਵਨ ਆਦਿ ਬਣਾਉਣ ਲਈ ਕੋਈ ਜਗ੍ਹਾ ਨਹੀਂ ਦਿੱਤੀ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਇਸ ਵਾਰੀ ਗੁਰੂ ਰਵੀ ਦਾਸ ਦੇ ਗੁਰਪੂਰਬ ਦੇ ਮੌਕੇ ਜਿਸ

ਕਮੇਟੀ ਦੇ ਉਹ ਆਪ ਚੇਅਰਮੈਨ ਹਨ ਉਨ੍ਹਾਂ ਦੇ ਨਾਂ ਤੇ ਭਵਨ ਬਣਾਉਣ ਵਾਸਤੇ ਮੋਹਾਲੀ, ਚੰਡੀਗੜ੍ਹ ਦੇ ਨੇੜੇ ਇੱਕ ਏਕੜ ਜ਼ਮੀਨ ਦਿੱਤੀ ਹੈ। ਮੈਂ ਇਸ ਗੱਲ ਲਈ ਮੁੱਖ ਮੰਤਰੀ ਸਾਹਿਬ ਦਾ ਬਹੁਤ ਧੰਨਵਾਦੀ ਹਾਂ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਵਿਚਾਰੇ ਗਰੀਬਾਂ ਦੇ ਮਸਲਿਆਂ ਵੱਲ ਧਿਆਨ ਦਿੱਤਾ ਹੈ। ਮੈਨੂੰ ਪੂਰੀ ਆਸ ਹੈ ਕਿ ਇਸੇ ਤਰੀਕੇ ਨਾਲ ਮੁੱਖ ਮੰਤਰੀ ਸਾਹਿਬ ਗਰੀਬਾਂ ਦੀ ਪਿੱਠ ਤੇ ਹੱਥ ਰੱਖਣਗੇ। ਅੱਜ ਹਰੀਜਨ ਇਸ ਗੱਲ ਤੋਂ ਜਾਣੂ ਹੋ ਗਏ ਹਨ ਕਿ ਇਸ ਵੇਲੇ ਸਾਡਾ ਹਮਦਰਦ ਕੌਣ ਹੈ। ਸਾਡੇ ਦੁੱਖਾਂ ਨੂੰ ਦੂਰ ਕਰਨ ਵਾਲਾ ਕੌਣ ਹੈ। ਇਹ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੇ ਹੀ ਪੰਜਾਬ ਵਿੱਚ ਹਰੀਜਨਾਂ ਲਈ ਕੀਤਾ ਹੈ। ਇਨ੍ਹਾਂ ਦੇ ਹੱਥਾਂ ਵਿੱਚ ਹੁਣ ਹਰੀਜਨ ਨਹੀਂ ਆਉਣ ਲੱਗੇ । ਇਹ ਇਸ ਗੱਲ ਦੀ ਆਸ ਛੱਡ ਦੇਣ। ਇਹ ਭਾਵੇਂ ਅਸੈਂਬਲੀ ਦੇ ਵਿੱਚ ਰੌਲਾ ਪਾਉਂਦੇ ਰਹਿਣ। ਹੁਣ ਸ਼ਡਿਊਲਡ ਕਾਸਟਸ ਇਨ੍ਹਾਂ ਦਾ ਇਤਬਾਰ ਨਹੀਂ ਕਰਨਗੇ। ਉਸ ਦੇ ਨਾਲ ਬੜਾ ਅੰਨਿਆਇ ਅਤੇ ਧੱਕਾ ਪਿਛਲੇ 30 ਸਾਲਾਂ ਵਿੱਚ ਹੋਇਆ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਥੇ ਇਤਨੇ ਮਸਲੇ ਹਰੀਜਨਾਂ ਦੇ ਉਨ੍ਹਾਂ ਨੇ ਹੱਲ ਕੀਤੇ ਹਨ ਉਥੇ ਮੇਰਾ ਇੱਕ ਹੋਰ ਸੁਝਾਅ ਵੀ ਮੰਨ ਲੈਣ। ਇਹ ਗੱਲ ਪਿਛਲੇ 30 ਸਾਲਾਂ ਵਿੱਚ ਕਾਂਗਰਸ ਦੀ ਸਰਕਾਰ ਨਹੀਂ ਕਰ ਸਕੀ ਹੈ। ਇਨ੍ਹਾਂ ਸ਼ਡਿਊਲਡ ਕਾਸਟਸ ਲਈ ਬਜਟ ਵਿਚੋਂ ਵੀ 25 ਪ੍ਰਤੀਸ਼ਤ ਪੈਸਾ ਰਿਜ਼ਰਵ ਰੱਖਿਆ ਜਾਵੇ। ਹਰ ਮਹਿਕਮੇ ਨੂੰ ਇਹ ਹਦਾਇਤ ਹੋਵੇ ਕਿ ਇਹ ਪੈਸਾ ਹਰੀਜਨਾਂ ਦੇ ਕਲਿਆਣ ਲਈ ਹੀ ਖਰਚ ਹੋਣਾ ਹੈ। ਹਰੀਜਨਾਂ ਨੂੰ ਤਾਂ ਹੀ ਪੂਰਾ ਇਨਸਾਫ ਮਿਲ ਸਕੇਗਾ। ਮੈਂ ਆਸ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਮੁੱਖ ਮੰਤਰੀ ਸਾਹਿਬ ਇਧਰਲੇ ਪਾਸੇ ਵੀ ਧਿਆਨ ਦੇਣਗੇ। ਇਸ ਮਸਲੇ ਨੂੰ ਹੱਲ ਕਰਕੇ ਜਿਹੜਾ ਉਨ੍ਹਾਂ ਨਾਲ ਕਾਂਗਰਸ ਦੇ ਰਾਜ ਵਿੱਚ 30 ਸਾਲ ਧੱਕਾ ਹੋਇਆ ਹੈ ਉਸ ਨੂੰ ਦੂਰ ਕਰਨ ਦਾ ਉਪਰਾਲਾ ਕਰਨਗੇ। ਇਸ ਤਰੀਕੇ ਨਾਲ ਉਨ੍ਹਾਂ ਨੂੰ ਵਧਣ ਫੁਲਣ ਦਾ ਮੌਕਾ ਮਿਲੇਗਾ। ਉਹ ਵੀ ਆਪਣੀਆਂ ਧੌਣਾਂ ਉੱਚੀਆਂ ਕਰਕੇ ਇਸ ਸੂਬੇ ਅੰਦਰ ਰਹਿਣਗੇ। ਮੈਂ ਆਸ ਕਰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਇਧਰਲੇ ਪਾਸੇ ਵੱਲ ਵੀ ਜ਼ਰੂਰ ਧਿਆਨ ਦੇਣਗੇ।

ਚੇਅਰਮੈਨ ਸਾਹਿਬ, ਇਥੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਮੁਲਾਜ਼ਮਾਂ ਦੇ ਮਸਲੇ ਨੂੰ ਹੱਲ ਨਹੀਂ ਕੀਤਾ । ਮੁਲਾਜ਼ਮਾਂ ਨੇ ਐਜੀਟੇਸ਼ਨਾਂ ਕੀਤੀਆਂ ਹਨ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਠੀਕ ਹੈ, ਉਨ੍ਹਾਂ ਨੂੰ ਐਜੀਟੇਸ਼ਨਾਂ ਕਰਨ ਦਾ ਹੱਕ ਕਿਸ ਨੇ ਦਿੱਤਾ ਹੈ। ਇਹ ਜਨਤਾ ਤੇ ਅਕਾਲੀ ਪਾਰਟੀ ਦੀ ਸਰਕਾਰ ਨੇ ਮਿਲ ਕੇ ਹੱਕ ਉਨ੍ਹਾਂ ਨੂੰ ਦਿੱਤਾ ਹੈ। ਤੁਸੀਂ ਤਾਂ ਕਾਂਗਰਸੀਆਂ ਨਾਲ ਮਿਲ ਕੇ ਉਨ੍ਹਾਂ ਗਰੀਬ ਕਰਮਚਾਰੀਆਂ ਦਾ ਮੂੰਹ ਬੰਦ ਕਰ ਦਿੱਤਾ ਸੀ, ਉਹ ਬੋਲ ਨਹੀਂ ਸਨ ਸਕਦੇ। ਤੁਸੀਂ ਤਾਂ ਉਨ੍ਹਾਂ ਦੇ ਮੂੰਹਾਂ ਅੱਗੇ ਹੱਥ ਦਿੱਤਾ ਹੋਇਆ ਸੀ, ਉਨ੍ਹਾਂ ਦਾ ਗਲਾ ਘੁੱਟਿਆ ਹੋਇਆ ਸੀ ਉਹ ਵਿਚਾਰੇ ਦੁਖੀ ਸੀ, ਪਰੇਸ਼ਾਨ ਸੀ। ਉਨ੍ਹਾਂ ਤੇ ਪਾਬੰਦੀਆਂ ਲਾਈਆਂ ਹੋਈਆਂ ਸਨ। ਅੱਜ ਉਨ੍ਹਾਂ ਨੂੰ ਐਜੀਟੇਸ਼ਨਾਂ ਕਰਨ ਦਾ ਹੱਕ ਦਿੱਤਾ ਗਿਆ ਹੈ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਐਸਾ ਕਰਨ ਦਾ ਹੱਕ ਵੀ ਨਹੀਂ ਦਿੱਤਾ ਜਾਵੇਗਾ ਕਿ ਉਹ ਸਰਕਾਰ ਦੇ ਕੰਮ ਵਿੱਚ ਦਖਲ ਅੰਦਾਜ਼ੀ ਕਰੇ ਅਤੇ ਗੜ-ਬੜ ਕਰੇ । ਮੁਲਾਜ਼ਮਾਂ ਨੂੰ ਆਪਣੀ ਲਿਖਾ ਪੜ੍ਹੀ ਕਰਨੀ ਚਾਹੀਦੀ ਹੈ ਅਤੇ ਸਰਕਾਰ ਨੂੰ ਮਿਲਵਰਤਨ ਦੇਣਾ ਚਾਹੀਦਾ ਹੈ। ਉਹ ਸਰਕਾਰ ਨਾਲ ਗੱਲ ਬਾਤ ਕਰਕੇ ਆਪਣੀਆਂ ਮੰਗਾਂ ਨੂੰ ਮੰਨਵਾ ਵੀ ਸਕਦੇ ਹਨ । ਪਿਛਲੇ 8, 10 ਸਾਲਾਂ ਵਿੱਚ ਇਹ ਆਪ ਇਨ੍ਹਾਂ ਵਿਚਾਰਿਆਂ ਨੂੰ ਕੁੱਝ ਨਹੀਂ ਦੇ ਸਕੇ। ਉਹ ਅਸੀਂ ਸਭ ਕੁੱਝ ਇਸ ਬਜਟ ਵਿੱਚ ਇੰਪਲਾਈਜ਼ ਨੂੰ ਦੇ ਦਿੱਤਾ ਹੈ । ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੇ ਟੀਚਰਾਂ ਨੂੰ ਅਸੀਂ ਬਹੁਤ ਕੁੱਝ ਦਿੱਤਾ ਹੈ । ਤੁਹਾਡੇ ਰਾਜ ਵਿੱਚ ਜਦੋਂ ਉਹ ਮੰਗ ਕਰਦੇ ਸੀ ਤਾਂ ਤੁਸੀਂ ਉਨ੍ਹਾਂ ਦੇ ਮੂੰਹ ਬੰਦ ਕੀਤੇ ਹੋਏ ਸੀ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦੀ ਉਨ੍ਹਾਂ ਨੂੰ ਬਹੁਤ ਵੱਡੀ ਦੇਣ ਹੈ । ਲੇਕਿਨ ਜੇ ਉਹ ਅੱਜ ਇਹੋ ਜਿਹੀਆਂ ਗੱਲਾਂ ਕਰਨ ਅਤੇ ਐਜੀਟੇਸ਼ਨ ਕਰਨ ਤਾਂ ਠੀਕ ਨਹੀਂ ਹੋਵੇਗਾ। ਅੱਜ ਬਾਦਲ ਸਰਕਾਰ

[ਵੈਦ ਕਰਤਾਰ ਸਿੰਘ]

ਮੁਬਾਰਕਬਾਦ ਦੀ ਹੱਕਦਾਰ ਹੈ ਕਿ ਉਨ੍ਹਾਂ ਨੇ ਇਨ੍ਹਾਂ ਇੰਪਲਾਈਜ਼ ਨੂੰ ਐਜੀਟੇਸ਼ਨਾਂ ਕਰਨ ਦਾ ਹੱਕ ਦਿੱਤਾ ਹੈ। ਲੇਕਿਨ ਇਹ ਠੀਕ ਨਹੀਂ ਕਿ ਇਥੇ ਮੁਜ਼ਾਰੇ ਅਤੇ ਹੜਤਾਲਾਂ ਹੀ ਉਹ ਕਰੀ ਜਾਣ ਅਤੇ ਆਪਣੀ ਡਿਊਟੀ ਪੂਰੀ ਨਾ ਕਰਨ। ਉਨ੍ਹਾਂ ਨੂੰ ਅਪਣੇ ਕੰਮ ਵੱਲ ਜ਼ਿਆਦਾ ਧਿਆਨ ਦੇਣਾ ਚਹੀਦਾ ਹੈ। ਅੱਜ ਬੱਸਾਂ ਦਾ ਕੀ ਹਾਲ ਹੈ। ਐਜੀਟੇਸ਼ਨਾਂ ਦੇ ਕਾਰਨ ਅੱਜ ਟਰਾਂਸਪੋਰਟ ਬਰਬਾਦ ਹੋ ਗਈ ਹੈ। ਇਹ ਕੋਈ ਚੰਗਾ ਕੰਮ ਨਹੀਂ ਕਰਦੇ। ਜਿਹੜੇ ਆਦਮੀ ਹੇਰਾਫੇਰੀ ਕਰਦੇ ਹਨ, ਪੁਰਜ਼ੇ ਬਦਲਦੇ ਹਨ, ਜੇ ਸਰਕਾਰ ਉਨ੍ਹਾਂ ਤੇ ਐਕਸ਼ਨ ਲੈਂਦੀ ਹੈ ਜਾਂ ਸੱਸਪੈਂਡ ਕਰ ਦਿੰਦੀ ਹੈ ਤਾਂ ਇਹ ਸਾਹਮਣੇ ਬੈਠੇ ਮੈਂਬਰ ਇਥੇ ਰੌਲਾ ਪਾਉਂਦੇ ਹਨ ਕਿ ਉਨ੍ਹਾਂ ਨੂੰ ਸੱਸਪੈਂਡ ਕਿਉਂ ਕੀਤਾ ਗਿਆ ਹੈ। ਉਨ੍ਹਾਂ ਦੀ ਇੱਕ ਦਿਨ ਦੀ ਤਨਖਾਹ ਕਿਉਂ ਕੱਟੀ ਗਈ ਹੈ। ਮੈਂ ਆਪੋਜ਼ੀਸ਼ਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਠੋਸ ਪ੍ਰੋਗਰਾਮ ਲਿਆਉਣਾ ਚਾਹੀਦਾ ਹੈ। ਉਹ ਇਹੋ ਜਿਹੇ ਸੁਝਾਅ ਰੱਖਣ ਜਿਨ੍ਹਾਂ ਨਾਲ ਸੂਬੇ ਦੀ, ਦੇਸ਼ ਦੀ ਤਰੱਕੀ ਹੋਵੇ ਅਤੇ ਸਾਡੇ ਸਾਰੇ ਮਸਲੇ ਹੱਲ ਹੋਣ। ਅਸੀਂ ਤਾਂ ਹਰ ਸੁਝਾਅ ਜਿਹੜਾ ਚੰਗਾ ਹੋਵੇ ਉਹ ਮੰਨਣ ਵਾਸਤੇ ਤਿਆਰ ਹਾਂ। ਲੇਕਿਨ ਇਸ ਕਿਸਮ ਦੀ ਵੀ ਕੋਈ ਆਗਿਆ ਨਹੀਂ ਦਿੱਤੀ ਜਾਵੇਗੀ ਕਿ ਸਰਕਾਰ ਦੇ ਕੰਮਾਂ ਵਿੱਚ ਦਖਲ ਅੰਦਾਜ਼ੀ ਕੀਤੀ ਜਾਵੇ, ਰੁਕਾਵਟਾਂ ਪਾਈਆਂ ਜਾਣ। ਇਥੇ ਕਿਹਾ ਜਾਂਦਾ ਹੈ ਕਿ ਜਿਹੜੀ ਉਨ੍ਹਾਂ ਦੀ ਇੱਕ ਦਿਨ ਦੀ ਤਨਖਾਹ ਕੱਟੀ ਹੈ, ਸਰਵਿਸ ਵਿੱਚ ਬਰੇਕ ਪਾਈ ਹੈ, ਜਿਤਨੀ ਦੇਰ ਸਰਕਾਰ ਉਸ ਪਾਸੇ ਵਲ ਧਿਆਨ ਨਹੀਂ ਦਿੰਦੀ ਉਤਨੀ ਦੇਰ ਇਹ ਐਜ਼ੀਟੇਸ਼ਨਾਂ ਬੰਦ ਨਹੀਂ ਹੋ ਸਕਣਗੀਆਂ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਸਭਾਪਤੀ** : ਇਹ ਕੋਈ ਮਾਇਨਾ ਨਹੀਂ ਰਖਦਾ।

**ਕਾਮਰੇਡ ਹਰਬੰਸ ਸਿੰਘ ਬੀਕਾ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਕੇ. ਪੀ, ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਗਵਰਨਰੀ ਰਾਜ ਵਿੱਚ ਇਨ੍ਹਾਂ ਕਾਂਗਰਸ ਵਾਲਿਆਂ ਨੇ ਸਾਨੂੰ ਤੋੜਨ ਲਈ ਇਹ ਚਿੱਠੀ ਜਾਰੀ ਕਰਵਾਈ ਸੀ। ਕੇ. ਪੀ. ਸਾਹਿਬ ਇਸਦਾ ਜਵਾਬ ਦੇਣ ਕਿ ਇਨ੍ਹਾਂ ਨੇ ਅਕਾਲੀ ਜਨਤਾ ਦੀ ਸਰਕਾਰ ਤੋੜਨ ਲਈ ਇਹ ਨਹੀਂ ਕੀਤਾ ਸੀ ?

**ਵੈਦ ਕਰਤਾਰ ਸਿੰਘ**: ਚੇਅਰਮੈਨ ਸਾਹਿਬ, ਇਥੇ ਗਿਆਨੀ ਜ਼ੈਲ ਸਿੰਘ ਜੀ ਨੇ ਸੰਨ 1974 ਵਿਚ ਇਕ ਚਿੱਠੀ ਸ਼ਾਇਆ ਕੀਤੀ ਸੀ। ਉਸ ਚਿੱਠੀ ਦਾ ਸਾਡੇ ਉਤੇ ਉਲਟਾ ਅਸਰ ਪਿਆ ਹੈ। ਉਸ ਵਿਚ ਚੇਅਰਮੈਨ ਸਾਹਿਬ, ਗੱਲ ਕੀਤੀ ਗਈ ਤਰੱਕੀਆਂ ਦੀ ਪ੍ਰੋਮੋਸ਼ਨਾਂ ਦੀ ਲੇਕਿਨ ਇਥੇ ਬੈਠੇ ਹੋਏ ਨੌਕਰਸ਼ਾਹੀ ਦੇ ਦਿਮਾਗ ਵਿਚ ਅਜੇ ਤੱਕ ਆਪਣਾ ਹਿੰਦੂਪਣਾ ਤੇ ਸਿੱਖਪਣਾ ਵੜਿਆ ਹੋਇਆ ਹੈ, ਉਨ੍ਹਾਂ ਦੇ ਦਿਮਾਗਾਂ ਵਿਚੋਂ ਇਹ ਚੀਜ਼ ਨਹੀਂ ਨਿਕਲ ਸਕੀ। ਇਸ ਲਈ ਉਨ੍ਹਾਂ ਅਫਸਰਾਂ ਨੇ ਸ਼ਡਿਊਲਡ ਕਾਸਟਸ ਦੀਆਂ ਸਰਵਿਸ-ਬੁਕਾਂ ਤੇ ਹੋਰ ਰਿਕਾਰਡ ਖ਼ਰਾਬ ਕਰ ਦਿੱਤੇ। ਸੋ, ਉਸ ਚਿੱਠੀ ਦੇ ਮਾਰੇ ਹੋਏ ਕਈ ਹਰੀਜਨ ਅਜੇ ਤੱਕ ਭਟਕਦੇ ਫਿਰਦੇ ਹਨ। ਇਸ ਤੋਂ ਸਾਫ ਜ਼ਾਹਿਰ ਹੈ ਕਿ ਜਿਨ੍ਹਾਂ ਆਦਮੀਆਂ ਦਾ ਨੁਕਸਾਨ ਕਰਨਾ ਸੀ ਉਹ ਕਰ ਦਿੱਤਾ ਗਿਆ ਹੈ। ਮੈਂ ਕੇ. ਪੀ. ਸਾਹਿਬ ਨੂੰ ਕਹਾਂਗਾ ਕਿ ਉਹ ਘਬਰਾਉਣ ਨਾ, ਉਹ ਚਿੱਠੀ ਵਾਪਿਸ ਵੀ ਹੋ ਜਾਵੇਗੀ। (ਸਰਦਾਰ ਦਰਸ਼ਨ ਸਿੰਘ ਕੇ.ਪੀ. ਵੱਲੋਂ ਵਿਘਨ)।

ਫਿਰ ਚੇਅਰਮੈਨ ਸਾਹਿਬ, ਪਲਾਟ ਦੇਣ ਦਾ ਜ਼ਿਕਰ ਆਇਆ ਹੈ। ਗਿਆਨੀ ਜ਼ੈਲ ਸਿੰਘ ਜੀ ਨੇ ਇਕ ਕਿਤਾਬ ਸ਼ਾਇਆ ਕੀਤੀ ਸੀ। ਉਹ ਪਬਲਿਕ ਰਿਲੇਸ਼ਨ ਦੇ ਮਹਿਕਮੇ ਵੱਲੋਂ ਸੀ। ਉਸ ਵਿਚ ਪਿੰਡਾਂ ਦੀ

**Expunged as ordered by the Chair.

ਤਰੱਕੀ ਦੇ ਬਾਰੇ ਕਿਹਾ ਗਿਆ ਸੀ ਕਿ ਇਕ ਕਰੋੜ ਕੁੱਝ ਲੱਖ ਆਦਮੀਆਂ ਨੂੰ ਪਲਾਟ ਦੇਣ ਦਾ ਵਾਇਦਾ ਕੀਤਾ ਹੈ. ਜਿਨ੍ਹਾਂ ਨੂੰ ਦਿੱਤੇ ਹਨ ਉਹ ਸਾਰੇ ਸ਼ਡਿਊਲਡ ਕਾਸਟਸ ਪਲਾਟਾਂ ਤੇ ਕਾਬਜ਼ ਹੋ ਗਏ ਹਨ, ਉਸ ਵਿਚ ਕਿਹਾ ਗਿਆ ਸੀ ਕਿ ਕਬਜ਼ੇ ਦਿੱਤੇ ਗਏ ਹਨ। ਪਰ ਚੇਅਰਮੈਨ ਸਾਹਿਬ, ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਔਰ ਲੋਕਾਂ ਤੋਂ ਹਰੀਜਨਾਂ ਤੋਂ ਬਾਹਾਂ ਖੜੀਆਂ ਕਰਾਉਂਦੇ ਹਾਂ ਕਿ ਜਿਨ੍ਹਾਂ ਨੂੰ ਪਲਾਟ ਮਿਲ ਗਏ ਹਨ ਉਹ ਭਰਾ ਬਾਹਾਂ ਖੜੀਆਂ ਕਰੋ ਤਾਂ ਚੇਅਰਮੈਨ ਸਾਹਿਬ, ਇਕ ਵੀ ਐਸੀ ਬਾਂਹ ਨਹੀਂ ਉਠਦੀ। ਇਸ ਕਰਕੇ ਮੈਂ ਇਹ ਕਹਾਂਗਾਂ ਕਿ ਜਿਹੜਾ ਇਹ ਕਿਹਾ ਗਿਆ ਸੀ ਕਿ ਪਲਾਟ ਦਿੱਤੇ ਗਏ ਹਨ, ਇਹ ਸਾਰਾ ਢਕੌਂਜ ਸੀ, ਇਕ ਪਾਖੰਡ ਸੀ, ਇਕ ਧੋਖਾ ਸੀ ਔਰ ਲੋਕਾਂ ਨੂੰ ਧੋਖੇ ਵਿਚ ਰਖਿਆ ਗਿਆ ਸੀ। ਚੇਅਰ-ਮੈਨ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬੱਜਟ ਵਿਚ ਕਰੋੜਾਂ ਰੁਪਿਆ ਰੱਖਿਆ ਹੈ ਤਾ ਕਿ ਸ਼ੈਡਿਊਲਡ ਕਾਸਟਾਂ ਨੂੰ ਮਕਾਨ ਬਣਾ ਕੇ ਦਿੱਤੇ ਜਾਣ। ਇਹ ਚੀਜ਼ ਬੱਜਟ ਵਿਚ ਲਿਆਉਂਦੀ ਹੈ।

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਮੈਂ ਤੁਹਾਡੀ ਰਾਹੀਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੰਜ ਪੰਜ ਮਰਲੇ ਦੇ ਪਲਾਟ ਹਰੀਜਨਾਂ ਨੂੰ ਦਿੱਤੇ ਗਏ ਹਨ, ਉਹ ਪਲਾਟ ਕੀ ਹੁਣ ਖੋਹੇ ਨਹੀਂ ਜਾ ਰਹੇ ? ਕੀ ਉਨ੍ਹਾਂ ਪਾਸੋਂ ਜ਼ਬਰਦਸਤੀ ਲਏ ਨਹੀਂ ਜਾ ਰਹੇ ? ਉਨ੍ਹਾਂ ਪਲਾਟਾਂ ਦੇ ਕਬਜ਼ੇ ਉਨ੍ਹਾਂ ਤੋਂ ਵਾਪਸ ਲਏ ਜਾ ਰਹੇ ਹਨ। (ਵਿਘਨ)।

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਕੋਈ ਭੁਲੇਖਾ ਪੈ ਗਿਆ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਹੁਣ ਵੀ ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਲੋਕਾਂ ਦਾ ਭੁਲੇਖਾ ਦੂਰ ਕਰ ਦਿੰਦੇ ਹਾਂ। ਲੇਕਿਨ ਇਕ ਗੱਲ ਮੈਂ ਫਿਰ ਕਹਾਂਗਾ ਕਿ ਇਹ ਇਨ੍ਹਾਂ ਦੀ ਸਰਕਾਰ ਦੀ ਲੋਕਾਂ ਨੂੰ ਗੁੰਮਰਾਹ ਕਰਨ ਵਾਲੀ ਗੱਲ ਸੀ, ਇਹ ਇਕ ਪਾਖੰਡ ਸੀ, ਧੋਖਾ ਸੀ। ਜੇਕਰ ਇਨ੍ਹਾਂ ਨੇ ਕਿਸੇ ਪਿੰਡ ਵਿਚ ਇਨ੍ਹਾਂ ਨੇ ਸ਼ਡਿਊਲਡ ਕਾਸਟਸ ਨੂੰ ਪਲਾਟ ਦਿੱਤੇ ਤਾਂ ਉਹ ਕਬਰਾਂ ਵਿਚ ਅਲਾਟ ਕੀਤੇ ਗਏ ਜਾਂ ਹੁਸ਼ਿਆਰਪੁਰ ਦੇ ਚੋਆਂ ਵਿਚ ਕੱਟੇ ਗਏ ਹਨ। ਸ਼ਾਇਦ ਇਨ੍ਹਾਂ ਨੇ ਇਸ ਤਰ੍ਹਾਂ ਇਸ ਲਈ ਕੀਤਾ ਹੈ ਕਿ ਜੇਕਰ ਕਿਸੇ ਦਾ ਆਖਿਰੀ ਸਮਾਂ ਵੀ ਆ ਜਾਵੇ ਤਾਂ ਉਸ ਨੂੰ ਕਿਤੇ ਦੂਰ ਨਾ ਲੈ ਜਾਣਾ ਪਵੇ ....

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ।

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਸ ਤਰ੍ਹਾਂ ਦਾ ਢੋਂਗ ਰਚਿਆ ਹੈ। ਇਹ ਤੀਹ ਸਾਲ ਜ਼ਮੀਨਾਂ ਦੇਣ ਦੀ ਗੱਲ ਕਰਦੇ ਰਹੇ ਹਨ। 30 ਸਾਲ ਜ਼ਮੀਨਾਂ ਦੇਣ ਵਿਚ ਇਨ੍ਹਾਂ ਦੇ ਨਿਕਲ ਗਏ ਹਨ। ਸਰਦਾਰ ਪਰਤਾਪ ਸਿੰਘ ਕੈਰੋਂ ਨੇ ਸ਼ਡਿਊਲਡ ਕਾਸਟਾਂ ਦੇ ਨਾਮ ਤੇ ਹਜ਼ਾਰਾਂ ਏਕੜ ਜ਼ਮੀਨ ਲਈ ਸੀ। ਔਰ ਉਸ ਦੇ ਵਾਸਤੇ ਕਰੋੜਾਂ ਰੁਪਿਆ ਕੇਂਦਰੀ ਸਰਕਾਰ ਦੇ ਖਜ਼ਾਨੇ ਵਿਚ ਉਸ ਨੂੰ ਵੇਚ ਕੇ ਪਾਇਆ ਹੈ ਪਰ ਸ਼ਡਿਊਲਡ ਕਾਸਟਾਂ ਨੂੰ ਜ਼ਮੀਨ ਨਹੀਂ ਦਿੱਤੀ ਔਰ ਜਿਨ੍ਹਾਂ ਨੂੰ ਦਿੱਤੀ ਵੀ ਹੈ, ਉਨ੍ਹਾਂ ਤੋਂ ਕਿਸ਼ਤਾਂ ਨਹੀਂ ਦਿੱਤੀਆਂ ਗਈਆਂ ਇਸੇ ਲਈ ਉਹ ਜ਼ਮੀਨਾਂ ਵਾਪਿਸ ਲੈ ਲਈਆਂ ਹਨ। ਇਹ ਗੱਲ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਥੇ ਦੇ ਇਕ ਮੈਂਬਰ ਨੇ 42 ਹਰੀਜਨਾਂ ਨੂੰ ਜਿਹੜੀ ਜ਼ਮੀਨ ਦਿੱਤੀ ਹੋਈ ਸੀ, ਉਨ੍ਹਾਂ ਤੋਂ ਲਿਖਾ ਲਿਆ ਹੈ ਕਿ ਇਹ ਜ਼ਮੀਨ ਮੈਨੂੰ ਦੇ ਦਿਓ, ਮੈਂ ਤੁਹਾਡੀਆਂ ਕਿਸ਼ਤਾਂ ਅਦਾ ਕਰ ਦਿਆਂ ਕਰਾਂਗਾ। ਮੈਂ ਇਹ ਸਰਕਾਰ ਨੂੰ ਕਹਿੰਦਾ ਹਾਂ ਕਿ ਤੁਸੀਂ ਕਾਂਗਰਸੀਆਂ ਦੀਆਂ ਜ਼ਮੀਨਾਂ ਦੀ ਪੜਤਾਲ ਕਰਵਾ ਲਵੋ। ਤੁਹਾਨੂੰ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਪਾਸੋਂ ਕਿੱਥੋਂ ਜ਼ਮੀਨ ਆਈ ਹੈ। ਕੀ ਉਪਰੋਂ ਡਿੱਗ ਪਈ ਹੈ ? ਨਹੀਂ ਉਨ੍ਹਾਂ ਨੇ ਇਹ ਜ਼ਮੀਨਾਂ ਹਰੀਜਨਾਂ ਦੇ ਨਾਮ ਤੇ ਲਈਆਂ ਹਨ। ਇਹ ਨੁਮਾਇੰਦਗੀ

[ਵੈਦ ਕਰਤਾਰ ਸਿੰਘ]

ਹੁਣ ਹਰੀਜਨਾਂ ਦੀ ਕਰਦੇ ਹਨ ? ਇਹ ਉਨ੍ਹਾਂ ਨੂੰ ਧੋਖੇ ਵਿਚ ਰੱਖਦੇ ਹਨ, ਉਨ੍ਹਾਂ ਨਾਲ ਠੱਗੀ ਕਰਦੇ ਰਹੇ ਹਨ। ਇਨ੍ਹਾਂ ਨੇ ਇਕ ਮਸਲਾ ਹੱਲ ਕੀਤਾ ਸੀ। ਉਹ ਕੀ ਸੀ ? ਇਨ੍ਹਾਂ ਨੇ ਨਸਬੰਦੀ ਦਾ ਕੰਮ ਸ਼ੁਰੂ ਕਰ ਦਿੱਤਾ। ਇਹ ਤਾਂ ਮੈਂ ਸਮਝਦਾ ਹਾਂ ਕਿ ਵਾਹਿਗੁਰੂ ਦੀ ਕਿਰਪਾ ਹੋਈ ਉਸ ਬੀਬੀ ਨੇ ਇਲੈਕਸ਼ਨਾਂ ਕਰਵਾ ਦਿੱਤੀਆਂ ਤਾਂ ਲੋਕਾਂ ਦਾ ਬਚਾਅ ਹੋ ਗਿਆ ਪਰ ਇਨ੍ਹਾਂ ਨੇ ਤਾਂ ਨਸਬੰਦੀ ਦਾ ਕੰਮ ਸ਼ੁਰੂ ਕੀਤਾ ਸੀ। ਮੁੰਡੇ ਨੇ ਕਿਹਾ 'ਅੰਮਾਂ' ਅਸੀਂ ਗਰੀਬੀ ਦੂਰ ਕਰਨ ਦਾ ਵਾਇਦਾ ਲੋਕਾਂ ਨਾਲ ਕੀਤਾ ਸੀ ਹੁਣ ਅਸੀਂ ਗਰੀਬੀ ਤਾਂ ਦੂਰ ਕਰ ਨਹੀਂ ਸਕਦੇ ਉਸ ਦੇ ਵਾਸਤੇ ਮੈਂ ਤੁਹਾਨੂੰ ਇਕ ਪਲਾਨ ਦੱਸਦਾ ਹਾਂ। ਮੈਂ ਇਕ ਪਰੋਗਰਾਮ ਦੱਸਦਾ ਹਾਂ। ਉਹ ਕਹਿਣ ਲੱਗੀ, ਕੀ ? ਮੁੰਡੇ ਨੇ ਕਿਹਾ, ਜਿਤਨੀ ਜਨਤਾ ਅਗੋਂ ਜੰਮਣੀ ਹੈ, ਉਸ ਨੂੰ ਜੰਮਣ ਤੋਂ ਬੰਦ ਕਰ ਦਿਓ, ਗਰੀਬੀ ਆਪਣੇ ਆਪ ਹੀ ਦੂਰ ਹੋ ਜਾਵੇਗੀ। ਇਸ ਲਈ ਇਨ੍ਹਾਂ ਨੇ ਪਲਾਨ ਬਣਾਇਆ ਜੇਕਰ ਕੋਈ ਬੀਬੀ ਕਿਤੇ ਕਾਲਜ ਵਿਚ ਦਾਖਲ ਹੋਣ ਲਈ ਸ਼ਡਿਊਲਡ ਕਾਸਟ ਸਰਟੀਫਿਕੇਟ ਲੈਣ ਜਾਵੇ ਤਾਂ ਇਹ ਕਹਿੰਦੇ ਸਨ ਕਿ ਪਹਿਲਾਂ ਨਸਬੰਦੀ ਕਰਵਾ। ਇਸ ਤਰ੍ਹਾਂ ਨਾਲ 14-18 ਸਾਲਾਂ ਦੀਆਂ ਲੜਕੀਆਂ ਨੂੰ ਮਜਬੂਰ ਕੀਤਾ ਗਿਆ ਕਿ ਜਾਂ ਤਾਂ ਉਹ ਆਪਣੀ ਨਸਬੰਦੀ ਕਰਵਾਵੇ ਜਾਂ ਕੋਈ ਕੇਸ ਲਿਆ ਕੇ ਦੇਵੇ। ਇਸ ਤਰ੍ਹਾਂ, ਚੇਅਰਮੈਨ ਸਾਹਿਬ, ਇਨ੍ਹਾਂ ਦੀ ਸਰਕਾਰ ਨੇ ਸ਼ਡਊਲਡ ਕਾਸਟਸ ਨੌਜਵਾਨ ਲੜਕੀਆਂ ਦੀ ਨਸਬੰਦੀ ਕਰਕੇ ਉਨ੍ਹਾਂ ਨੂੰ ਬੇਔਲਾਦ ਕਰ ਦਿਤਾ ਹੈ। ਗਰੀਬੀ ਤਾਂ ਉਨ੍ਹਾਂ ਦੀ ਦੂਰ ਹੋ ਗਈ, ਮੈਂ ਸਹਿਮਤ ਹਾਂ (ਹਾਸਾ) ਚੇਅਰਮੈਨ ਸਾਹਿਬ, ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ ਸਾਡੇ ਵੱਲ।

ਹੁਣ ਮੈਂ, ਚੇਅਰਮੈਨ ਸਾਹਿਬ, ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਆਪਣੇ ਜ਼ਮਾਨੇ ਵਿਚ ਇਕ ਚਿੱਠੀ ਜ਼ਾਇਆ ਕੀਤੀ ਸੀ ਕਿ ਕੰਸਟੇਬਲ 100 ਵਿਚੋਂ 50 ਭਰਤੀ ਹੋਣਗੇ ਔਰ ਪਟਵਾਰੀ 100 ਵਿਚੋਂ 50 ਭਰਤੀ ਹੋਣਗੇ। ਪਰ ਚੇਅਰਮੈਨ ਸਾਹਿਬ, ਅਸੀਂ ਪੜਤਾਲ ਕੀਤੀ ਹੈ। 50 ਫੀਸਦੀ ਤਾਂ ਇਕ ਪਾਸੇ ਰਿਹਾ 21 ਫੀ ਸਦੀ ਜੋ ਕਿ ਸਾਡਾ ਵਿਧਾਨਕ ਤੌਰ ਤੇ ਹੱਕ ਬਣਦਾ ਹੈ, ਉਸ ਦੀ ਬਿਜਾਏ 13 ਫੀ ਸਦੀ ਵੀ ਰਿਜ਼ਰਵੇਸ਼ਨ ਨਹੀਂ ਦਿਤੀ ਗਈ। ਹੁਣ ਸ਼ਡਿਊਲਡ ਕਾਸਟਾਂ ਦਾ ਭੋਗ ਪਾਇਆ ਜਾ ਰਿਹਾ ਹੈ। ਦਫ਼ਤਰਾਂ ਵਿਚ ਇਨ੍ਹਾਂ ਦਾ ਭੋਗ ਪਾਇਆ ਜਾ ਰਿਹਾ ਹੈ। ਕੰਸਟੇਬਲ ਹਨ 13 ਫੀ ਸਦੀ ਔਰ ਪਟਵਾਰੀਆਂ ਦਾ ਵੀ ਇਹੋ ਹੀ ਹਾਲ ਹੈ। ਇਸ ਵਾਸਤੇ ਮੈਂ ਕਹਿਣਾ ਚਾਹੁੰਦਾਂ ਹਾ ਕਿ ਇਨ੍ਹਾਂ ਨੇ 30 ਸਾਲਾਂ ਦੇ ਅੰਦਰ ਸਾਡੇ ਵੱਲ ਕੋਈ ਧਿਆਨ ਨਹੀਂ ਦਿੱਤਾ। ਹੁਣ ਚਿੱਠੀਆਂ ਦੀਆਂ ਗੱਲਾਂ ਕਰਦੇ ਹਨ।

ਚੇਅਰਮੈਨ ਸਾਹਿਬ, ਹੁਣੇ ਹੀ ਗੱਲਾਂ ਹੋ ਰਹੀਆਂ ਸਨ ਫੋਕਲ ਪੁਆਇੰਟਾਂ ਦੀਆਂ। ਮੈਂ ਕਹਿੰਦਾ ਹਾਂ ਕਿ ਜਿਹੜੇ ਫੋਕਲ ਪੁਆਇੰਟ ਕੱਟੇ ਹਨ ਉਹ ਬਲਾਕਵਾਈਜ਼ ਕੱਟੇ ਹਨ। ਹੋ ਸਕਦਾ ਹੈ ਕਿ ਕੋਈ ਗੱਲ ਇਧਰ ਉਧਰ ਹੋ ਗਈ ਹੋਵੇ ਪਰ ਮੈਂ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਤੋਂ ਪੁੱਛਦਾ ਹਾਂ ਕਿ ਤੁਸੀਂ ਕੀ ਕੀਤਾ ਹੈ ਸਾਡੇ ਵਾਸਤੇ। ਅਸੀਂ ਤਾਂ ਮਾਡਲ ਪਿੰਡ ਬਣਾਉਣੇ ਸ਼ੁਰੂ ਕੀਤੇ ਸਨ, ਕੁੱਝ ਬਣਾਏ ਵੀ ਸਨ ਪਰ ਤੁਸੀਂ ਉਹ ਕੰਮ ਵੀ ਉਥੇ ਹੀ ਖੜ੍ਹਾ ਕਰ ਦਿੱਤਾ। ਹੁਣ ਤੁਸੀਂ ਇਸ ਤਰ੍ਹਾਂ ਕਿਉਂ ਕਰਦੇ ਹੋ ? ਕਨੇਡੀਅਨ ਸਾਹਿਬ ਨੇ ਆਪਣੇ ਹਲਕੇ ਵਿਚ ਕਿਹਾ ਹੈ ਕਿ ਕੋਈ ਕੰਮ ਨਹੀਂ ਹੋਇਆ। ਕੋਈ ਪਿੰਡ ਉਨ੍ਹਾਂ ਦੇ ਹਲਕੇ ਵਿਚੋਂ ਨਹੀਂ ਲਿਆ ਗਿਆ, ਇਹ ਗੱਲ ਉਹ ਕਹਿੰਦੇ ਹਨ। ਚੇਅਰਮੈਨ ਸਾਹਿਬ, ਹੋ ਸਕਦਾ ਹੈ ਕਿ ਕੋਈ ਪਿੰਡ ਨਾ ਵੀ ਆਇਆ ਹੋਵੇ। ਲੇਕਿਨ ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਕਨੇਡੀਅਨ ਸਾਹਿਬ, ਤੁਸੀਂ ਪੰਜ ਸਾਲ ਕਾਂਗਰਸ ਨਾਲ ਰਹੇ ਹੋ, ਤੁਸੀਂ ਉਸ ਵੇਲੇ ਕਿਥੇ ਸੋ. ........

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਜਿਤਨੇ ਵੀ ਫੋਕਲ ਪੁਆਇੰਟ ਚੁਣੇ ਗਏ ਹਨ ਉਨ੍ਹਾਂ ਵਿਚੋਂ ਸਾਡੀ ਕੰਸਟੀਚਿਊਐਂਸੀ ਵਿਚ ਕੋਈ ਫੋਕਲ ਪੁਆਇੰਟ ਨਹੀਂ ਬਣਾਇਆ ਗਿਆ। ਮਨਿਸਟਰ

ਸਾਹਿਬ ਬੈਠੇ ਹਨ, ਉਨ੍ਹਾਂ ਨੂੰ ਪਤਾ ਹੈ। ਜਦੋਂ ਇਨ੍ਹਾਂ ਨੇ ਇਕ ਹਲਕੇ ਵਿਚ ਫੋਕਲ ਪੁਆਇੰਟ ਬਣਾ ਦਿੱਤਾ ਤਾਂ ਮੈਂ ਕਿਹਾ ਕਿ ਦੂਸਰੇ ਹਲਕੇ ਵਿਚ ਵੀ ਬਣਾ ਦਿਓ, ਪਰ ਨਹੀਂ ਬਣਾਇਆ ਗਿਆ। ਮੇਰੀ ਗੁਜ਼ਾਰਿਸ਼ ਹੈ ਕਿ ਇਹ ਪਾਰਟੀ ਬੇਸ ਤੇ ਫੋਕਲ ਪੁਆਇੰਟ ਨਹੀਂ ਬਣਨੇ ਚਾਹੀਦੇ..... (ਵਿਘਨ)

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਫੋਕਲ ਪੁਆਇੰਟ ਬਣੇ ਹਨ ਬਲਾਕਾਂ ਦੇ ਲਿਹਾਜ਼ ਨਾਲ ਬਣੇ ਹਨ, ਹਲਕੇ ਵਾਈਜ਼ ਨਹੀਂ ਬਣੇ, ਬਲਾਕਵਾਈਜ਼ ਬਣੇ ਹਨ। ਦੂਸਰੀਆਂ ਜਿਹੜੀਆਂ ਤੁਹਾਡੀਆਂ ਰਿਵਾਇਤਾਂ ਕਾਇਮ ਕੀਤੀਆਂ ਹੋਈਆਂ ਹਨ ਸਾਡੀ ਸਰਕਾਰ ਨੇ ਉਨ੍ਹਾਂ ਨੂੰ ਖਤਮ ਕੀਤਾ ਹੈ ਔਰ ਤੁਹਾਡੇ ਹਲਕਿਆਂ ਵੱਲ ਵੀ ਧਿਆਨ ਦਿਤਾ ਹੈ। ਚੇਅਰਮੈਨ ਸਾਹਿਬ, ਜਦੋਂ ਇਨ੍ਹਾਂ ਕਾਂਗਰਸੀਆਂ ਦਾ ਰਾਜ ਸੀ ਤਾਂ ਇਨ੍ਹਾਂ ਨੇ ਜਿਹੜੇ ਹਲਕਿਆਂ ਵਿਚੋਂ ਅਕਾਲੀ ਜਿੱਤ ਕੇ ਆਏ ਸਨ ਉਨ੍ਹਾਂ ਹਲਕਿਆਂ ਨੂੰ ਚੁਣ ਚੁਣ ਕੇ ਜ਼ਲੀਲ ਕੀਤਾ ਪਰ ਮੈਂ ਮੁਬਾਰਕਬਾਦ ਦਿੰਦਾ ਹਾਂ ਇਸ ਸਰਕਾਰ ਨੂੰ, ਇਸ ਬਾਦਲ ਸਾਹਿਬ ਦੀ ਸਰਕਾਰ ਨੂੰ, ਜਿਸ ਨੇ ਸਾਰੇ ਹਲਕਿਆਂ ਨੂੰ ਇਕੋ ਜਿਹਾ ਰਖਿਆ ਹੈ। ਮੈਂ ਬੇਨਤੀ ਕਰਾਂਗਾ ਕਿ ਕਨੇਡੀਅਨ ਸਾਹਿਬ ਕਾਂਗਰਸੀ ਰਾਜ ਵਿਚ 6 ਸਾਲ ਐਮ.ਐਲ.ਏ. ਰਹੇ ਹਨ ਪਰ ਇਹ ਆਪਣੇ ਹਲਕੇ ਵਿਚ ਇਕ ਵੀ ਸਕੂਲ ਅੱਪਗਰੇਡ ਨਹੀਂ ਕਰਵਾ ਸਕੇ, ਪਰ ਹੁਣ ਜਦੋਂ ਇਹ ਸਰਕਾਰ ਆਈ ਹੈ ਤਾਂ ਇਸ ਨੇ ਆਉਂਦੇ ਹੀ ਇਸ ਹਲਕੇ ਵਿਚ ਤਿੰਨ ਸਕੂਲ ਅੱਪਗਰੇਡ ਕੀਤੇ ਹਨ। ਇਸ ਸਰਕਾਰ ਨੇ ਕੋਈ ਉਨ੍ਹਾਂ ਨਾਲ ਵਿੱਤਕਰਾ ਨਹੀਂ ਕੀਤਾ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਕਨੇਡੀਅਨ ਸਾਹਿਬ, ਤਾਂ ਇਸ ਵਾਸਤੇ ਬੋਲੇ ਨਹੀਂ, ਇਹ ਕਿਉਂ ਉਨ੍ਹਾਂ ਦਾ ਨਾਂ ਲੈ ਰਹੇ ਹਨ।

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਕੱਲ੍ਹ ਡਾਂਗ ਸਾਹਿਬ ਨੇ ਕਨੇਡੀਅਨ ਸਾਹਿਬ ਦੇ ਹਲਕੇ ਦੀ ਗੱਲ ਕੀਤੀ ਸੀ, ਮੈਂ ਉਸ ਦਾ ਜਵਾਬ ਦੇ ਰਿਹਾ ਹਾਂ।

**ਮਾਸਟਰ ਬਾਬੂ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪਿਛਲੇ 5 ਸਾਲਾਂ ਵਿਚ ਕਨੇਡੀਅਨ ਸਾਹਿਬ ਦੇ ਹਲਕੇ ਵਿਚ ਕੋਈ ਸਕੂਲ ਨਹੀਂ ਬਣਾਇਆ ਗਿਆ, ਇਹ ਬਿਲਕੁਲ **ਹੈ ਲਾਜ਼ਮੀ ਤੌਰ ਤੇ ਇਕ ਜਾਂ ਦੋ ਸਕੂਲ ਤਾਂ ਬਣੇ ਹੋਏ ਹਨ। ਇਹ ਆਪਣੇ ਬਾਰੇ ਗੱਲ ਕਰਨ, ਦੂਜੇ ਤੇ ਐਸਪਰਸ਼ਨ ਕਿਉਂ ਕਰ ਰਹੇ ਹਨ ?

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਮੈਂ ਡਿਵੈਲਪਮੈਂਟ ਤੇ ਬੋਲ ਰਿਹਾ ਹਾਂ। ਡਿਵੈਲਪਮੈਂਟ ਕਿਸ ਦਾ ਨਾਂ ਹੈ ? ਮੈਂ ਜ਼ਿਆਦਾ ਬਹਿਸ ਵਿੱਚ ਨਹੀਂ ਪੈਂਦਾ। ਇਹ ਮੇਰੇ ਨਾਲ ਬਾਹਰ ਚਲਣ। ਮੈਂ ਆਪਣੀ ਗੱਡੀ ਲੈ ਆਵਾਂਗਾ ਅਤੇ ਇਹ ਮੇਰੇ ਨਾਲ ਚੱਲਣ ਜੇ ਇਹ ਇਕ ਵੀ ਸਾਬਤ ਕਰ ਸਕਣ ਕਿ ਕਿਸੇ ਤਰ੍ਹਾਂ ਦੀ ਡਿਵੈਲਪਮੈਂਟ ਹੋਈ ਹੈ, ਜਾਂ ਨਹੀਂ।

ਦੂਸਰੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਹੁਣੇ ਹੀ ਅੱਜ ਇਥੇ ਹਰੀਜਨ ਬਸਤੀ ਸੁਧਾਰ ਦਾ ਜ਼ਿਕਰ ਆਇਆ ਹੈ। (ਵਿਘਨ)।

**ਸ਼੍ਰੀ ਸਭਾਪਤੀ** : ਮਾਸਟਰ ਬਾਬੂ ਸਿੰਘ ਜੀ ਨੇ ** ਦਾ ਵਰਡ ਇਸਤੇਮਾਲ ਕੀਤਾ ਹੈ, ਇਹ ਐਕਸਪੰਜ ਕਰ ਦਿੱਤਾ ਜਾਵੇ।

---

**Expunged as ordered by the Chair.

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਇਥੇ ਹਰੀਜਨ ਬਸਤੀ ਸੁਧਾਰ ਸਕੀਮ ਦਾ ਜ਼ਿਕਰ ਆਇਆ ਸੀ। ਮੈਂ ਇਸ ਦੇ ਬਾਰੇ ਵਿਚ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਫਗਵਾੜਾ ਮਿਊਂਸਪਲ ਕਮੇਟੀ ਨੇ ਸਾਬਕਾ ਮੰਤਰੀ ਨਾਲ ਮਿਲ ਕੇ ਇਕ ਸਕੀਮ ਬਣਾਈ ਸੀ ਕਿ ਜਿਹੜਾ ਹਰੀਜਨ ਬਸਤੀ ਸੁਧਾਰ ਤੇ 15 ਲੱਖ ਰੁਪਿਆ ਖਰਚ ਕਰਨਾ ਹੈ ਉਹ ਇਹ ਜਿਹੜਾ ਪੰਚਾਇਤ ਦਾ ਛੱਪੜ ਹੈ, ਇਸ ਨੂੰ ਭਰਨ ਤੇ ਲਾ ਦਿੱਤਾ ਜਾਵੇ। ਉਸ ਮਿਊਂਸਪਲ ਕਮੇਟੀ ਦਾ ਸਾਰਾ ਪਾਣੀ ਉਸ ਛੱਪੜ ਵਿਚ ਪੈਂਦਾ ਹੈ। ਇਹ ਕਸਟੋਡੀਅਨ ਦੀ ਜ਼ਮੀਨ ਹੈ ਜਿਹੜੀ ਕਿ ਮਿਊਂਸਪਲ ਕਮੇਟੀ ਦੀ ਪਰਾਪਰਟੀ ਬਣੀ ਹੋਈ ਹੈ। 15 ਲੱਖ ਰੁਪਿਆ, ਉਥੋਂ ਦੀ ਹਰੀਜਨ ਬਸਤੀ ਤੇ ਖਰਚ ਕਰਨ ਦਾ ਪ੍ਰੋਗਰਾਮ ਹੈ, ਉਸ ਵਿਚੋਂ 6 ਲੱਖ ਰੁਪਿਆ ਉਥੇ ਖਰਚ ਕੀਤਾ ਗਿਆ ਹੈ। ਔਰ ਮੈਂ ਬੇਨਤੀ ਕਰਦਾ ਹਾਂ ਕਿ ਇਹ ਸਾਰਾ ਰੁਪਿਆ ਹਰੀਜਨ ਬਸਤੀ ਤੇ ਖਰਚ ਨਹੀਂ ਕੀਤਾ ਬਲਕਿ ਮਿਊਂਸਪਲ ਕਮਟੀ ਦਾ ਇਹ ਛੱਪੜ ਪੂਰਨ ਤੇ ਲਾ ਦਿੱਤਾ ਹੈ। ਇਸ ਲਈ ਮੈਂ ਲੋਕਲ ਬਾਡੀਜ਼ ਦੇ ਮਨਿਸਟਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ 6 ਲੱਖ ਰੁਪਿਆ ਜਿਹੜਾ ਕਿ ਹਰੀਜਨਾਂ ਦੀ ਬੇਹਤਰੀ ਵਾਸਤੇ ਖਰਚਿਆ ਜਾਣਾ ਸੀ, ਇਹ ਸਾਰੇ ਦਾ ਸਾਰਾ ਰੁਪਿਆ ਹਰੀਜਨਾਂ ਦੇ ਸਪੁਰਦ ਕੀਤਾ ਜਾਵੇ। ਜਾਂ ਉਹ ਜਿਹੜੀ ਜ਼ਮੀਨ ਹੈ, ਜਿਥੇ ਛੱਪੜ ਪੂਰਿਆ ਗਿਆ ਹੈ, ਉਹ ਜਗ੍ਹਾ ਹਰੀਜਨਾਂ ਨੂੰ ਕਾਲੋਨੀ ਬਣਾਉਣ ਵਾਸਤੇ ਦੇ ਦਿੱਤੀ ਜਾਵੇ ਜਾਂ ਉਨ੍ਹਾਂ ਦੇ ਬੱਚਿਆਂ ਦੇ ਖੇਲ੍ਹਣ ਵਾਸਤੇ ਉਹ ਜਗ੍ਹਾਂ ਦਿੱਤੀ ਜਾਵੇ। ਇਹ 6 ਲੱਖ ਰੁਪਿਆ ਲਾ ਕੇ ਉਥੋਂ ਦੀ ਕਮੇਟੀ ਨੇ ਆਪਣਾ ਖਜ਼ਾਨਾ ਭਰ ਲਿਆ ਹੈ। ਇਸ ਨਾਲ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ ਬਲਕਿ ਨਾਨ-ਹਰੀਜਨਾਂ ਨੂੰ ਫਾਇਦਾ ਹੋਇਆ ਹੈ।

ਚੇਅਰਮੈਨ ਸਾਹਿਬ, ਅਸੀਂ ਬਹੁਤ ਸਾਰੇ ਪਿੰਡਾਂ ਵਿਚੋਂ ਚੁਣਕੇ ਆਏ ਹਾਂ। ਉਥੇ ਜਿਹੜਾ ਪੈਸਾ 1972-73, 1973-74, 1974-75 ਜਾਂ 1975-76 ਵਿਚ ਹਰੀਜਨ ਭਲਾਈ ਵਾਸਤੇ ਲਾਇਆ ਗਿਆ ਹੈ, ਉਸ ਵਿਚੋਂ 75 ਪ੍ਰਤੀਸ਼ਤ ਪੈਸਾ ਹਰੀਜਨਾਂ ਵਾਸਤੇ ਖਰਚ ਨਹੀਂ ਕੀਤਾ ਗਿਆ ਅਤੇ ਆਪਣਾ ਪਰਚਾਰ ਕਰਨ ਵਾਸਤੇ ਉਸ ਸਰਕਾਰ ਨੇ ਨਾਨ-ਹਰੀਜਨਾਂ ਤੇ ਖਰਚ ਕਰ ਦਿੱਤਾ ਹੈ। ਹਰੀਜਨ ਬਸਤੀਆਂ ਦੀ ਹਾਲਤ ਉਸੇ ਤਰ੍ਹਾਂ ਪਈ ਹੈ, ਉਸੇ ਤਰ੍ਹਾਂ ਉਥੇ ਗੰਦ ਪਿਆ ਹੈ, ਪਰ ਦੂਸਰੇ ਪਾਸੇ ਨਾਨ-ਹਰੀਜਨਾਂ ਦੀਆਂ ਗਲੀਆਂ ਦੇ ਫਰਸ਼ ਪੱਕੇ ਕੀਤੇ ਗਏ ਹਨ। ਇਸ ਨਾਲ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੋ ਸਕਿਆ। ਇਕ ਗੱਲ ਹੋਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਬਸਤੀ ਸੁਧਾਰ ਸਕੀਮ ਅਧੀਨ ਜਿਹੜੀਆਂ ਇੱਟਾਂ ਲਾਈਆਂ ਗਈਆਂ ਹਨ, ਉਹ ਐਨੀਆਂ ਮਾੜੀਆਂ ਹਨ ਕਿ ਹਾਲੇ ਇਕ ਸਾਲ ਹੋਇਆ ਹੈ ਉਥੇ ਫਰਸ਼ ਪਏ ਨੂੰ, ਪਰ ਉਹ ਘਸ ਗਈਆਂ ਹਨ। ਇਸ ਲਈ ਮੈਂ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਸਾਰੀ ਗੱਲ ਦੀ ਪੜਤਾਲ ਕਰਨੀ ਚਾਹੀਦੀ ਹੈ। ਇਕ ਇਨਕੁਆਇਰੀ ਕਮੇਟੀ ਬਣਾਕੇ, ਜਿਹੜਾ ਪੈਸਾ ਨਜਾਇਜ਼ ਤੌਰ ਤੇ ਇਸਤੇਮਾਲ ਕੀਤਾ ਗਿਆ ਹੈ, ਉਸ ਦੀ ਪੜਤਾਲ ਕਰਨੀ ਚਾਹੀਦੀ ਹੈ ਅਤੇ ਜਿਹੜੇ ਅਫ਼ਸਰਾਂ ਨੇ ਜਾਂ ਕਰਮਚਾਰੀਆਂ ਨੇ ਗਲਤੀਆਂ ਕੀਤੀਆਂ ਹਨ, ਉਨ੍ਹਾਂ ਨੂੰ ਕੜੀ ਸਜ਼ਾ ਹੋਣੀ ਚਾਹੀਦੀ ਹੈ। ਔਰ ਇਹ ਜਿਹੜਾ ਹਰੀਜਨ ਬਸਤੀਆਂ ਦਾ ਰੁਪਿਆ ਹੈ, ਇਹ ਉਨ੍ਹਾਂ ਤੇ ਹੀ ਲੱਗਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਇਸ ਦਾ ਲਾਭ ਹੋ ਸਕੇ। ਇਸ ਸਕੀਮ ਅਧੀਨ ਲੱਖਾਂ ਰੁਪਏ ਮਹਿਕਮੇ ਵਾਲੇ ਖਾ ਗਏ ਹਨ, ਇੱਟਾਂ ਬੜੀਆਂ ਮਾੜੀਆਂ ਲਾਈਆਂ ਹਨ ਅਤੇ ਇਸ ਪਿਛਲੀ ਸਰਕਾਰ ਨੇ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੋਣ ਦਿੱਤਾ। ਉਹ ਇਨ੍ਹਾਂ ਤੋਂ ਦੁੱਖੀ ਹੋ ਗਏ ਸਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਦੀ ਪੜਤਾਲ ਕਰਨੀ ਚਾਹੀਦੀ ਹੈ ਔਰ ਹਰੀਜਨਾਂ ਨੂੰ ਲਾਭ ਪਹੁੰਚਾਉਣਾ ਚਾਹੀਦਾ ਹੈ। ਉਨ੍ਹਾਂ ਦੀ ਸਹੀ ਮਹਿਨਿਆਂ ਵਿਚ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਮੈਂ ਮੁੱਖ ਮੰਤਰੀ, ਬਾਦਲ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਹੁਣ ਹਰੀਜਨਾਂ ਵੱਲ ਧਿਆਨ ਦਿੱਤਾ ਹੈ ਅਤੇ ਅੱਜ ਉਹ ਹਰੀਜਨ ਸਾਰੇ ਹੀ ਉਨ੍ਹਾਂ ਵੱਲ ਅੱਖਾਂ ਲਾ ਕੇ ਬੈਠੇ ਹਨ।

ਮੇਰੀ ਅਰਜ਼ ਹੈ ਕਿ ਜਿਹੜੇ ਹਰੀਜਨਾਂ ਦੇ ਮਸਲੇ ਪਿਛਲੇ 30 ਸਾਲਾਂ ਵਿਚ ਹੱਲ ਨਹੀਂ ਹੋ ਸਕੇ ਔਰ ਉਨ੍ਹਾਂ ਦੀਆਂ ਜਿਹੜੀਆਂ ਦੁੱਖ ਤਕਲੀਫਾਂ ਹਨ, ਉਨ੍ਹਾਂ ਨੂੰ ਹੁਣ ਦੂਰ ਕਰਨਾ ਚਾਹੀਦਾ ਹੈ ਤਾਂਕਿ ਉਹ ਹਰੀਜਨ ਜਿਹੜੇ ਇਨ੍ਹਾਂ ਤੇ ਅੱਖਾਂ ਲਾ ਕੇ ਬੈਠੇ ਹਨ ਉਨ੍ਹਾਂ ਨੂੰ ਲਾਭ ਪਹੁੰਚ ਸਕੇ।

ਇੱਕ ਗੱਲ ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਹੋਰ ਲਿਆਉਣਾ ਚਾਹੁੰਦਾ ਹਾਂ ਕਿ ਕਈ ਹਰੀਜਨ ਕਰਮਚਾਰੀਆਂ ਦੀਆਂ ਪ੍ਰੋਮੋਸ਼ਨਾਂ ਪਿਛਲੇ 15 ਸਾਲਾਂ ਤੋਂ ਰੁਕੀਆਂ ਹੋਈਆਂ ਹਨ ਅਤੇ ਉਹ ਪ੍ਰੋਮੋਸ਼ਨਾਂ ਵਾਸਤੇ ਭੱਜਦੇ ਰਹੇ ਹਨ। ਉਨ੍ਹਾਂ ਨੇ ਕਈ ਅਰਜ਼ੀਆਂ ਵੀ ਦਿੱਤੀਆਂ ਹਨ, ਪਰ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋਈ। ਇਸ ਬਾਰੇ ਮੈਂ ਕਹਾਂਗਾ ਕਿ ਜਿਹੜੀਆਂ ਇਨ੍ਹਾਂ ਦੇ ਰਸਤੇ ਵਿਚ ਰੁਕਾਵਟਾਂ ਹਨ, ਜਾਂ ਜਿਹੜੇ ਅਫਸਰ ਇਸ ਖਿਆਲ ਨਾਲ ਇਸ ਸਰਕਾਰ ਨੂੰ ਬਦਨਾਮ ਕਰਨਾ ਚਾਹੁੰਦੇ ਹਨ, ਉਨ੍ਹਾਂ ਅਫਸਰਾਂ ਨੂੰ ਬਦਲ ਦੇਣਾ ਚਾਹੀਦਾ ਹੈ ਤਾਂ ਕਿ ਉਹ ਅਫਸਰ ਇਸ ਸਰਕਾਰ ਨੂੰ ਬਦਨਾਮ ਨਾ ਕਰ ਸਕਣ ਤਾਂ ਹੀ ਉਨ੍ਹਾਂ ਹਰੀਜਨਾਂ ਦੇ ਮਸਲੇ ਜਲਦੀ ਹੱਲ ਹੋ ਸਕਣਗੇ। ਉਨ੍ਹਾਂ ਅਫਸਰਾਂ ਨੇ ਇਨ੍ਹਾਂ ਕਰਮਚਾਰੀਆਂ ਦੀਆਂ ਫਾਈਲਾਂ ਹੀ ਗੁੰਮ ਕਰ ਦਿੱਤੀਆਂ ਹਨ ਅਤੇ ਪਿਛਲੇ ਕਈ ਸਾਲਾਂ ਤੋਂ ਉਨ੍ਹਾਂ ਦਾ ਖਿਆਲ ਨਹੀਂ ਰਖਿਆ ਗਿਆ। ਇਸ ਲਈ ਮੇਰੀ ਅਰਜ਼ ਹੈ ਕਿ ਹੁਣ ਉਨ੍ਹਾਂ ਦੇ ਮਸਲਿਆਂ ਵੱਲ ਹੋਰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਹਰੀਜਨਾਂ ਨੂੰ ਇਨਸਾਫ ਮਿਲ ਸਕੇ ਔਰ ਉਨ੍ਹਾਂ ਨੂੰ ਫਾਇਦਾ ਦਿੱਤਾ ਜਾ ਸਕੇ। ਹਰੀਜਨਾਂ ਨੂੰ ਵੀ ਪਤਾ ਲੱਗ ਜਾਵੇ ਕਿ 30 ਸਾਲਾਂ ਬਾਅਦ ਇਹ ਜਿਹੜਾ ਨਵਾਂ ਇਨਕਲਾਬ ਆਇਆ ਹੈ, ਉਸ ਵਿਚ ਉਨ੍ਹਾਂ ਨੂੰ ਕੋਈ ਫਾਇਦਾ ਹੋਇਆ ਹੈ। ਉਨ੍ਹਾਂ ਹਰੀਜਨਾਂ ਨੂੰ ਇਹ ਪਤਾ ਲਗ ਜਾਵੇ ਕਿ ਹੁਣ ਗਾਂਧੀ ਰਾਜ ਦੀ ਬਜਾਏ ਨਾਨਕ ਰਾਜ ਆ ਗਿਆ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਸਰਕਾਰ ਨੂੰ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਜਿਹੜਾ ਬਜਟ ਸਰਦਾਰ ਬਲਵੰਤ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸੰਪੂਰਣ ਸਿੰਘ ਧੌਲਾ** (ਧਨੌਲਾ): ਚੇਅਰਮੈਨ ਸਾਹਿਬ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ ਇਸ ਬਜਟ ਵਿਚ ਕੁੱਝ ਗੱਲਾਂ ਚੰਗੀਆਂ ਵੀ ਹਨ ਅਤੇ ਕੁੱਝ ਮਾੜੀਆਂ ਵੀ ਹਨ। ਚੰਗੀ ਗੱਲ ਇਹ ਹੈ ਕਿ ਜਦੋਂ ਅਸੀਂ ਸਾਰੇ ਚੋਣਾਂ ਵਿਚ ਲੜੇ ਸੀ ਤਾਂ ਅਸੀਂ ਇਹ ਕਿਹਾ ਸੀ ਕਿ ਬੇਰੁਜ਼ਗਾਰੀ ਨੂੰ ਖ਼ਤਮ ਕੀਤਾ ਜਾਵੇਗਾ। ਇਸ ਪਾਸੇ ਵੱਲ ਅਸੀਂ ਹਾਲੇ ਬੇਰੁਜ਼ਗਾਰੀ ਤਾਂ ਖ਼ਤਮ ਨਹੀਂ ਕਰ ਸਕੇ, ਸਮਾਂ ਨਹੀਂ ਮਿਲ ਸਕਿਆ। ਇਹ ਬੇਰੁਜ਼ਗਾਰੀ ਭੱਤਾ ਦੇਣ ਦਾ ਸਭ ਤੋਂ ਪਹਿਲਾਂ ਸਾਡੀ ਸੀ. ਪੀ. ਐਮ. ਸਰਕਾਰ ਬੰਗਾਲ ਨੇ ਕੀਤਾ ਸੀ, ਜਿਹੜੀ ਕਾਂਗਰਸ ਦੀ ਦੁਸ਼ਮਣ ਸਰਕਾਰ ਹੈ। ਹੁਣ ਤਾਂ ਕਾਂਗਰਸ ਦੀ ਸਰਕਾਰ ਹੀ ਨਹੀਂ ਰਹੀ। ਦੂਜਾ ਨੰਬਰ ਸਾਡੇ ਪੰਜਾਬ ਸਟੇਟ ਦਾ ਆਉਂਦਾ ਹੈ, ਜਿਸ ਨੇ ਬੇ-ਰੁਜ਼ਗਾਰੀ ਭੱਤਾ ਦੇਣ ਦਾ ਐਲਾਨ ਕੀਤਾ ਹੈ। ਇਹ ਕਦਮ ਬੜਾ ਚੰਗਾ ਕਦਮ ਹੈ, ਪਰ ਮੈਂ ਇਕ ਗੱਲ ਇਸ ਸਬੰਧ ਵਿਚ ਕਹਿ ਦੇਣੀ ਚਾਹੁੰਦਾ ਹਾਂ ਕਿ ਇਕ ਗੱਲ ਜਿਹੜੀ ਇਸ ਸਰਕਾਰ ਨੇ ਕਲੀਅਰ ਨਹੀਂ ਕੀਤੀ ਹੈ ਨਾ ਹੀ ਕਿਸੇ ਮੈਂਬਰ ਨੇ ਇਥੇ ਕਲੀਅਰ ਕੀਤੀ ਹੈ, ਮੈਂ ਉਹ ਗੱਲ ਇੱਥੇ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਬੇ-ਰੁਜ਼ਗਾਰੀ ਭੱਤਾ ਦੇਣ ਦਾ ਫੈਸਲਾ ਸਰਕਾਰ ਵੱਲੋਂ ਕੀਤਾ ਗਿਆ ਹੈ ਉਸ ਦੇ ਵਿਚ ਇਕ ਲਫਜ਼ 5 ਸਾਲ ਦਾ ਪਾਇਆ ਗਿਆ ਕਿ ਜਿਹੜਾ 5 ਸਾਲ ਤੋਂ ਲਗਾਤਾਰ ਰੋਜ਼ਗਾਰ ਦਫਤਰ ਵਿਚ ਚਲਿਆ ਆ ਰਿਹਾ ਹੋਵੇਗਾ ਉਸ ਨੂੰ ਇਹ ਬੇ-ਰੁਜ਼ਗਾਰੀ ਭੱਤਾ ਦਿੱਤਾ ਜਾਵੇਗਾ। ਚੇਅਰਮੈਨ ਸਾਹਿਬ, ਇਸ ਦੇ ਵਿਚ ਬੜੇ ਭੁਲੇਖੇ ਪੈ ਸਕਦੇ ਹਨ ਕਿਉਂਕਿ ਜਦੋਂ ਰੋਜ਼ਗਾਰ ਦਫ਼ਤਰ ਵੱਲੋਂ ਕਿਸੇ ਦਾ ਕਾਰਡ ਨਿਕਲ ਜਾਂਦਾ ਹੈ ਔਰ ਉਸ ਨੂੰ ਇੰਟਰਵਿਊ ਦੇ ਵਾਸਤੇ ਕਿਹਾ ਜਾਂਦਾ ਕਿ ਫਲਾਣੇ ਫਲਾਣੇ ਦਫਤਰ ਵਿਚ ਤੇਰੀ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਇੰਟਰਵਿਊ ਹੈ। ਉਸ ਤੋਂ ਬਾਅਦ ਭਾਵੇਂ ਉਹ ਬੇ-ਰੁਜ਼ਗਾਰ ਸਿਲੈਕਟ ਹੋਵੇ ਜਾਂ ਨਾਂ ਹੋਵੇ ਪਰ ਉਸ ਦਾ ਨਾਂ ਰੁਜ਼ਗਾਰ ਦਫਤਰ ਦੇ ਵਿਚੋਂ ਕੱਟ ਦਿੱਤਾ ਜਾਂਦਾ ਹੈ। ਕਿਉਂਕਿ ਬੇ-ਰੁਜ਼ਗਾਰਾਂ ਦੀ ਗਿਣਤੀ ਕਾਫੀ ਮਾਤਰਾ ਵਿਚ ਹੈ ਜਿਹੜੇ ਪਿੰਡਾਂ ਅਤੇ ਸ਼ਹਿਰਾਂ ਦੇ ਵਿਚ ਰਹਿੰਦੇ ਹਨ ਪਰ ਜਿਹੜਾ ਇਸ ਵਾਸਤੇ ਫੰਡਜ਼ ਰਖਿਆ ਗਿਆ ਹੈ, ਉਹ ਥੋੜ੍ਹਾ ਹੈ। ਇਹ ਸਾਰਿਆਂ ਨੂੰ ਨਹੀਂ ਮਿਲ ਸਕਦਾ। ਮੈਂ ਸਰਕਾਰ ਨੂੰ ਕਹਾਂਗਾ ਕਿ ਜਿੰਨੇ ਵੀ ਵਿਅਕਤੀ ਬੇ-ਰੁਜ਼ਗਾਰ ਹਨ ਉਨ੍ਹਾਂ ਸਾਰਿਆਂ ਨੂੰ ਬੇ-ਰੁਜ਼ਗਾਰੀ ਭੱਤਾ ਦੇਣ ਦਾ ਪ੍ਰਬੰਧ ਕੀਤਾ ਜਾਵੇ ਕਿਉਂਕਿ ਉਨ੍ਹਾਂ ਦੇ ਕੋਲ ਨਾ ਰੋਟੀ ਦਾ ਕੋਈ ਪ੍ਰਬੰਧ ਨਾ ਕੋਈ ਹੋਰ ਸਾਧਨ ਹਨ। ਇਸ ਦੇ ਨਾਲ ਇਕ ਹੋਰ ਜ਼ਰੂਰੀ ਗੱਲ ਹੈ ਉਹ ਦਿਹਾਤੀ ਮਜ਼ਦੂਰਾਂ ਦੇ ਬਾਰੇ ਵਿਚ ਹੈ। ਮਜ਼ਦੂਰਾਂ ਦੇ ਲਈ ਸਰਕਾਰ ਨੂੰ ਕੋਈ ਭੱਤੇ ਦਾ ਪ੍ਰਬੰਧ ਕਰ ਦੇਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੂੰ ਇਕ ਮਹੀਨਾ ਕੰਮ ਮਿਲਦਾ ਹੈ ਤਾਂ ਦੂਜੇ ਮਹੀਨੇ ਨਹੀਂ ਮਿਲਦਾ। ਇਸ ਤਰ੍ਹਾਂ ਸਾਲ ਦੇ ਵਿਚ ਅੱਧਾ ਸਾਲ ਕੰਮ ਨਹੀਂ ਮਿਲਦਾ। ਇਸ ਦਾ ਕੋਈ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਅਸੀਂ ਸਾਰੇ ਗਰੀਬ ਕਿਸਾਨਾਂ ਅਤੇ ਗਰੀਬ ਮਜ਼ਦੂਰਾਂ ਦੇ ਲਈ ਵਚਨਬੱਧ ਹਾਂ ਕਿ ਉਨ੍ਹਾਂ ਦੀ ਮਦੱਦ ਕਰਨੀ ਹੈ। ਪਿਛਲੀ ਸਰਕਾਰ ਵੀ ਕਹਿੰਦੀ ਰਹੀ ਹੈ ਕਿ ਅਸੀਂ ਗਰੀਬੀ ਹਟਾਉਣੀ ਹੈ ਪਰ ਗਰੀਬੀ ਹਟਾ ਨਹੀਂ ਸਕੇ। ਜਿਹੜੀ ਕਿ ਮਾੜੀ ਗੱਲ ਸੀ। ਹੁਣ ਲੋਕਾਂ ਨੂੰ ਆਤਮ ਵਿਸ਼ਵਾਸ ਹੋ ਗਿਆ ਹੈ ਕਿ ਅਸੀਂ ਵੱਡੀ ਤੋਂ ਵੱਡੀ ਸਰਕਾਰ ਨੂੰ ਬਦਲ ਸਕਦੇ ਹਾਂ। ਜਿਹੜੀ ਸਰਕਾਰ ਹੁਣ ਲੋਕਾਂ ਦੇ ਹਿਤਾਂ ਦਾ ਧਿਆਨ ਨਹੀਂ ਰੱਖੇਗੀ, ਉਸ ਨੂੰ ਬਦਲਿਆ ਜਾ ਸਕਦਾ ਹੈ। ਚੇਅਰਮੈਨ ਸਾਹਿਬ, ਅਸੀਂ ਇਸ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੂੰ ਸਹਿਯੋਗ ਦੇ ਰਹੇ ਹਾਂ। ਔਰ ਜਿਸ ਦੇ ਲਈ ਅਸੀਂ ਵਚਨਬੱਧ ਹਾਂ, ਕਿਉਂਕਿ ਇਨ੍ਹਾਂ ਨੇ ਸਾਨੂੰ ਸ਼ਹਿਰੀ ਆਜ਼ਾਦੀ ਦੀ ਬਹਾਲੀ ਵਿਚ ਸਾਥ ਦਿਤਾ ਸੀ ਔਰ ਸ਼ਹਿਰੀ ਆਜ਼ਾਦੀ ਦੀ ਬਹਾਲੀ ਕਰਵਾਈ। ਇਸ ਲਈ ਮੈਂ ਇਸ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਬੇ-ਰੁਜ਼ਗਾਰੀ ਨੂੰ ਦੂਰ ਕਰਨ ਦੇ ਯਤਨ ਕੀਤੇ ਜਾਣ ਔਰ ਗਰੀਬੀ ਨੂੰ ਦੂਰ ਕੀਤਾ ਜਾਵੇ। ਬਾਕੀ ਜਿਹੜੀਆਂ ਲੋਕਾਂ ਦੀਆਂ ਤਕਲੀਫਾਂ ਹਨ, ਉਸ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਔਰ ਤਕਲੀਫਾਂ ਨੂੰ ਦੂਰ ਕਰਨ ਦੇ ਉਚੇਚੇ ਉਪਰਾਲੇ ਕੀਤੇ ਜਾਣ।

ਜਿਹੜਾ ਟੈਕਸ ਬਜਟ ਦੇ ਵਿਚ ਲਗਾਇਆ ਗਿਆ ਹੈ ਮੈਂ ਸਮਝਦਾ ਹਾਂ ਕਿ ਵਿੱਤ ਮੰਤਰੀ ਜੀ ਫੀਲਡ ਵਰਕ ਨੂੰ ਨਹੀਂ ਜਾਣਦੇ। ਜਿਹੜੀ ਇਨ੍ਹਾਂ ਨੇ ਸਟੈਂਪ ਡਿਊਟੀ ਟੈਕਸ ਜ਼ਮੀਨ ਵੇਚਣ ਵਾਲੇ ਤੇ ਲਗਾ ਦਿੱਤਾ ਹੈ, ਜਿਹੜਾ ਪਹਿਲਾਂ 8 ਰੁਪਏ ਹੁੰਦਾ ਸੀ, ਹੁਣ ਇਨ੍ਹਾਂ ਨੇ 10 ਰੁਪਏ ਕਰ ਦਿੱਤਾ ਹੈ। ਪਰ ਇਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਇਹ ਜ਼ਮੀਨ ਕੌਣ ਵੇਚਦਾ ਹੈ, ਕਿਸ ਨੇ ਵੇਚਣੀ ਹੈ ਇਸ ਗੱਲ ਵੱਲ ਸਰਕਾਰ ਨੇ ਧਿਆਨ ਨਹੀਂ ਦਿੱਤਾ। ਇਹ ਬੜੀ ਮਹਾਨ ਗਲਤੀ ਸਰਕਾਰ ਨੇ ਕੀਤੀ ਹੈ। ਜਿਹੜਾ ਟੁੱਟਿਆ ਹੋਇਆ ਕਿਸਾਨ ਹੁੰਦਾ ਹੈ ਯਾਨੀ ਜਿਹੜਾ ਗਰੀਬ ਕਿਸਾਨ ਹੁੰਦਾ ਹੈ ਔਰ ਇਕਨੋਮੀਕਲੀ ਵੀਕ ਹੁੰਦਾ ਹੈ ਉਹ ਆਪਣੀ ਜ਼ਮੀਨ ਉਸ ਵਕਤ ਵੇਚਦਾ ਹੈ ਜਿਸ ਵੇਲੇ ਉਸ ਨੇ ਕਿਸੇ ਮੁੰਡੇ ਜਾਂ ਕੁੜੀ ਦੀ ਸ਼ਾਦੀ ਕਰਨੀ ਹੁੰਦੀ ਹੈ। ਜਾਂ ਫਿਰ ਕਿਸੇ ਝੂਠੇ ਜਾਂ ਸੱਚੇ ਕੇਸ ਵਿਚ ਫੱਸ ਜਾਂਦਾ ਹੈ। ਉਸ ਵਕਤ ਵੇਚਣੀ ਪੈਂਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਟੈਕਸ ਜ਼ਮੀਨ ਖਰੀਦਣ ਵਾਲੇ ਤੇ ਪੈਣਾ ਚਾਹੀਦਾ ਸੀ ਕਿਉਂਕਿ ਜਿਹੜਾ ਗਰੀਬ ਹੋਵੇਗਾ ਉਹ ਤਾਂ ਜ਼ਮੀਨ ਖਰੀਦਦਾ ਹੀ ਨਹੀਂ ਸਗੋਂ ਜਿਹੜਾ ਅਮੀਰ ਹੁੰਦਾ ਹੈ, ਉਹੀ ਜ਼ਮੀਨ ਖਰੀਦਦਾ ਹੈ। ਉਸ ਦੇ ਉਪਰ ਇਹ ਟੈਕਸ ਲੱਗਣਾ ਚਾਹੀਦਾ ਸੀ। ਇਸ ਟੈਕਸ ਦਾ ਬੋਝ ਸਿੱਧਾ ਕਿਸਾਨ ਤੇ ਪੈਂਦਾ ਹੈ। ਪਰ ਹੁਣ ਉਸ ਨੂੰ 2 ਰੁਪਏ ਜ਼ਿਆਦਾ ਦੇਣੇ ਪੈਣਗੇ। ਬਾਕੀ ਦੂਜੀ ਗੱਲ ਜਿਹੜੀ ਟਰੱਕਾਂ ਦੇ ਬਾਰੇ ਵਿਚ ਹੈ। ਜਦੋਂ ਪੰਜਾਬੀ ਸੂਬਾ ਬਣਿਆ ਸੀ, ਉਸ ਵਕਤ ਬੜੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ ਸੀ, ਕਿਉਂਕਿ ਉਹ ਆਪਣੇ ਆਪ ਨੂੰ ਰਿਫਿਊਜੀ

ਸਮਝਦੇ ਸਨ। ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਉਹ ਹਰਿਆਣਾ, ਹਿਮਾਚਲ ਅਤੇ ਦਿੱਲੀ ਤੱਕ ਚਲੇ ਜਾਂਦੇ ਸਨ, ਕੋਈ ਉਨ੍ਹਾਂ ਨੂੰ ਟੋਕਾ ਟਾਕੀ ਨਹੀਂ ਸੀ, ਨਾ ਕੋਈ ਟੈਕਸ ਦੇਣਾ ਪੈਂਦਾ ਸੀ। ਫਿਰ ਉਨ੍ਹਾਂ ਨੂੰ ਜਦੋਂ ਹਰਿਆਣਾ ਵਿਚ ਜਾਂਦੇ ਸਨ ਤਾਂ ਟੈਕਸ ਦੇਣਾ ਪੈਂਦਾ ਸੀ ਜੇਕਰ ਹਿਮਾਚਲ ਜਾਂਦੇ ਸਨ ਫਿਰ ਟੈਕਸ ਦੇਣਾ ਪੈਂਦਾ ਸੀ। ਬਾਕੀ ਜਿਹੜੇ ਕਾਂਗਰਸੀ ਟਰਾਂਸਪੋਰਟਰ ਹਨ ਉਨ੍ਹਾਂ ਦੇ ਕੋਲ 100 ਟਰੱਕ ਹਨ ਉਨ੍ਹਾਂ ਤੇ ਇਹ ਟੈਕਸ ਲਗਾ ਦਿੰਦੇ ਤਾਂ ਚੰਗਾ ਸੀ (ਵਿਘਨ) ਇਕ ਸਕੀਮ ਸਰਦਾਰ ਗੁਰਦਿਆਲ ਸਿੰਘ ਢਿੱਲੋਂ, ਜਿਹੜੇ ਸੈਂਟਰ ਦੇ ਮਨਿਸਟਰ ਹੁੰਦੇ ਸਨ, ਉਨ੍ਹਾਂ ਨੇ ਬਣਾਈ ਸੀ, ਔਰ ਮੈਨੂੰ ਉਨ੍ਹਾਂ ਦੀ ਇਹ ਸਕੀਮ ਬੜੀ ਪਸੰਦ ਆਈ। ਭਾਵੇਂ ਮੈਂ ਕਮਿਊਨਿਸਟ ਹੋਣ ਦੇ ਕਾਰਨ ਕਾਂਗਰਸੀਆਂ ਦੀ ਸਕੀਮ ਪਸੰਦ ਨਾ ਕਰਦਾ ਪਰ ਚੂੰਕਿ ਮੈਨੂੰ ਸਕੀਮ ਚੰਗੀ ਲੱਗੀ ਸੀ, ਇਸ ਲਈ ਕਹਿ ਰਿਹਾ ਹਾਂ। ਭਾਵੇਂ ਇਹ ਸਕੀਮ ਉਨ੍ਹਾਂ ਨੇ ਆਪਣੇ ਫਾਇਦੇ ਦੇ ਵਾਸਤੇ ਬਣਾਈ ਹੋਵੇ ਕਿਉਂਕਿ ਉਨ੍ਹਾਂ ਦੇ ਆਪਣੇ ਟਰੱਕ ਚਲਦੇ ਸਨ। ਇਹ ਸਕੀਮ ਨੈਸ਼ਨਲ ਪਰਮਿਟ ਸਕੀਮ ਸੀ। ਇਸ ਸਕੀਮ ਦੇ ਵਿਚ ਉਨ੍ਹਾਂ ਨੇ ਲਿਖਿਆ ਹੋਇਆ ਸੀ ਕਿ ਇਹ ਟਰੱਕ ਡਰਾਈਵਰਾਂ ਨੂੰ ਇਹ ਪਰਮਿਟ ਦਿੱਤੇ ਜਾਣਗੇ। ਪਰ ਹੋਇਆ ਕੀ ? ਕਿਸੇ ਟਰੱਕ ਡਰਾਈਵਰ ਨੂੰ ਇਹ ਪਰਮਿਟ ਨਹੀਂ ਮਿਲੇ। ਇਸ ਪਰਮਿਟ ਦੇ ਰਾਹੀਂ ਟਰੱਕ ਡਰਾਈਵਰ ਸਾਰੇ ਹਿੰਦੁਸਤਾਨ ਦੇ ਵਿਚ ਜਾ ਸਕਦਾ ਸੀ। ਪਰ ਪਰਮਿਟ ਦਿੱਤੇ ਕਿਸ ਨੂੰ ਗਏ, ਜਿਨ੍ਹਾਂ ਦੇ ਕੋਲ 20-20 ਟਰੱਕ ਸਨ ਜਾਂ ਜ਼ਿਆਦਾ ਸਨ। ਉਨ੍ਹਾਂ ਨੂੰ ਇਹ ਪਰਮਿਟ ਦਿਤੇ ਗਏ। ਹੁਣ ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜਿਨ੍ਹਾਂ ਦੇ ਕੋਲ ਇਕ ਜਾਂ ਦੋ ਟਰੱਕ ਹਨ, ਉਨ੍ਹਾਂ ਤੋਂ ਇਹ ਟੈਕਸ ਵਾਪਸ ਲੈ ਲੈਣਾ ਚਾਹੀਦਾ ਹੈ। ਬਾਕੀ ਜਿਹੜੇ ਵੱਡੇ ਵੱਡੇ ਟਰਾਂਸਪੋਰਟਰਜ਼ ਹਨ, ਉਨ੍ਹਾਂ ਤੇ ਇਹ ਟੈਕਸ ਵੱਧਾ ਦੇਣਾ ਚਾਹੀਦਾ ਹੈ। ਜਿਹੜੇ ਛੋਟੇ ਛੋਟੇ ਟਰੱਕਾਂ ਵਾਲੇ ਹਨ ਉਨ੍ਹਾਂ ਨੂੰ ਸਰਕਾਰ ਵੱਲੋਂ ਨੈਸ਼ਨਲ ਪਰਮਿਟ ਦਿੱਤੇ ਜਾਣੇ ਚਾਹੀਦੇ ਹਨ।

ਚੇਅਰਮੈਨ ਸਾਹਿਬ, ਮੈਂ ਮੰਡੀਕਰਣ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਲਈ ਜਿਹੜਾ ਟੈਕਸ ਲਗਾਇਆ ਜਾ ਰਿਹਾ ਹੈ, ਇਹ ਵੀ ਕਿਸਾਨਾਂ ਤੇ ਬੋਝ ਪੈਣਾ ਹੈ। ਮੈਂ ਸਮਝਦਾ ਹਾਂ ਕਿ ਕਿਸਾਨ ਇਕ ਬੇਬਸ ਕਿਸਾਨ ਹੈ, ਜਿਹੜਾ ਕਣਕ, ਚਾਵਲ, ਮੱਕੀ ਅਤੇ ਹੋਰ ਫਸਲਾਂ ਦੀ ਪੈਦਾਵਰ ਕਰਦਾ ਹੈ ਪਰ ਉਸ ਦੇ ਭਾਅ ਕੋਈ ਹੋਰ ਮੁਕੱਰਰ ਕਰਦਾ ਹੈ। ਉਸ ਨੂੰ ਆਪਣੀ ਫਸਲ ਆਪਣੇ ਭਾਵਾਂ ਤੇ ਵੇਚਣ ਨਹੀਂ ਦਿੱਤੀ ਜਾਂਦੀ। ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਿਸਾਨ ਨੂੰ ਕਰਨਾ ਪੈਂਦਾ ਹੈ। ਪਰ ਉਸ ਦੀ ਫਸਲ ਦਾ ਭਾਅ ਨਿਸਚਿਤ ਕਰਨ ਦਾ ਅਧਿਕਾਰ ਕਿਸੇ ਹੋਰ ਕੋਲ ਹੈ, ਉਸ ਦੇ ਕੋਲ ਨਹੀਂ ਹੈ। ਉਹ ਆਪਣੀ ਫਸਲ ਮੰਡੀ ਦੇ ਵਿਚ ਵੇਚ ਦਿੰਦਾ ਹੈ, ਫਿਰ ਵਪਾਰੀ ਆਪਣੇ ਭਾਅ ਦੇ ਮੁਤਾਬਿਕ ਵੱਧ ਕੀਮਤ ਤੇ ਫਸਲ ਨੂੰ ਵੇਚ ਦਿੰਦਾ ਹੈ। ਇਸ ਤਰ੍ਹਾਂ ਕਿਸਾਨ ਨੂੰ ਬੜਾ ਘਾਟਾ ਪੈਂਦਾ ਹੈ। ਇਹ ਭਾਅ ਨਿਸਚਿਤ ਕਰਨ ਦਾ ਅਧਿਕਾਰ ਸੈਂਟਰ ਦੇ ਕੋਲ ਹੈ। ਚੇਅਰਮੈਨ ਸਾਹਿਬ, ਪਹਿਲਾਂ ਵੀ 30 ਸਾਲ ਲੰਘਾ ਦਿਤੇ ਜਿਹੜੀ ਚੀਜ਼ ਅਸੀਂ ਪੈਦਾ ਕਰੀਏ ਉਸ ਦੀ ਕੀਮਤ ਉਸ ਦੇ ਬੀਜਣ ਤੋਂ ਪਹਿਲਾਂ ਹੀ ਮਿਥੀ ਜਾਣੀ ਚਾਹੀਦੀ ਹੈ। ਇਹ ਪੁਰਾਣੀ ਸਰਕਾਰ ਕਹਿੰਦੀ ਸੀ, ਪਰ ਪੁਰਾਣੀ ਸਰਕਾਰ ਨੇ ਕੁੱਝ ਨਹੀਂ ਕੀਤਾ। ਹੁਣ ਨਵੀਂ ਸਰਕਾਰ ਵੀ ਆ ਗਈ ਹੈ। ਇਸ ਨਵੀ ਸਰਕਾਰ ਤੇ ਵੀ ਮਾਣ ਸੀ। ਕਿਸਾਨਾਂ ਨੂੰ ਵੀ ਇਸ ਸਰਕਾਰ ਤੇ ਪੂਰਾ ਮਾਣ ਸੀ ਕਿਉਂਕਿ ਇਹ ਕਿਸਾਨਾਂ ਦੇ ਵਿਚੋਂ ਹੀ ਆਏ ਹਨ। ਚੇਅਰਮੈਨ ਸਾਹਿਬ, ਝੋਨਾ ਅੱਜ ਕੱਲ੍ਹ ਵੀ ਮੰਡੀਆਂ ਵਿਚ ਰੁਲ ਰਿਹਾ ਹੈ (ਵਿਘਨ)।

**Mr. Chairman;** Please wind up.

**ਕਾਮਰੇਡ ਸੰਪੂਰਣ ਸਿੰਘ ਧੌਲਾ :** ਚੇਅਰਮੈਨ ਸਾਹਿਬ, ਹਾਲੇ ਮੈਨੂੰ 10 ਮਿੰਟ ਨਹੀਂ ਹੋਏ ਹਨ ਔਰ ਮੈਨੂੰ ਤੁਸੀ ਕਹਿ ਰਹੇ ਹੋ ਕਿ ਵਾਈਂਡ ਅੱਪ ਕਰੋ। ਮੈਂ ਕਿਸਾਨਾਂ ਦੇ ਭਲੇ ਦੀ ਗੱਲ ਕਰਦਾ ਹਾਂ ਕਿ ਕਿਸਾਨਾਂ

[ਕਾਮਰੇਡ ਸੰਪੂਰਣ ਸਿਘ ਧੌਲਾ]

ਦੇ ਨਾਲ ਧੱਕਾ ਹੋ ਰਿਹਾ ਹੈ। ਫਿਰ ਮੈਂ ਕਿਸ ਤਰ੍ਹਾਂ ਜਲਦੀ ਮੁਕਾ ਦੇਵਾਂ। ਮੈਨੂੰ, ਚੇਅਰਮੈਨ ਸਾਹਿਬ, ਘੱਟੋ ਘੱਟ 10 ਮਿੰਟ ਹੋਰ ਦੇਵੋ ਅਤੇ ਮੈਂ ਕੋਸ਼ਿਸ਼ ਕਰਾਂਗਾ ਕਿ ਇਸ ਸਮੇਂ ਅੰਦਰ ਮੁਕਾ ਦੇਵਾਂ। ਚੇਅਰਮੈਨ ਸਾਹਿਬ, ਆਉਣ ਵਾਲੀ ਸਰਕਾਰ ਤੋਂ ਇਹ ਆਸ ਸੀ ਕਿ ਜਿਹੜਾ ਕਿਸਾਨ ਫਸਲ ਬੀਜੇਗਾ, ਉਸ ਦੇ ਭਾਅ ਦਾ ਫੈਸਲਾ ਮੰਡੀਆਂ ਦੇ ਵਿਚ ਜਾਣ ਤੋਂ ਪਹਿਲਾਂ ਹੋ ਜਾਵੇਗਾ। ਪਰ ਇਸ ਤਰ੍ਹਾਂ ਨਹੀਂ ਹੋਇਆ। ਚੇਅਰਮੈਨ ਸਾਹਿਬ, ਮੈਂ ਆਪ ਦੇਖਿਆ ਹੈ। 10-15 ਦਿਨ ਚਾਵਲ ਮੰਡੀਆਂ ਦੇ ਵਿਚ ਪਏ ਰਹੇ, ਜਦ ਮੈਂ ਪੁਛਿਆ ਆੜਤੀਏ ਨੂੰ ਤਾਂ ਆੜਤੀਆ ਕਹਿਣ ਲਗਾ ਕਿ ਜਿਨਸ ਦੀ ਕੀਮਤ ਅਜੇ ਮੁਕੱਰਰ ਨਹੀਂ ਹੋਈ। ਚੇਅਰਮੈਨ ਸਾਹਿਬ, ਪਹਿਲੀ ਸਰਕਾਰ ਕਹਿੰਦੀ ਸੀ ਕਿ ਕਿਸਾਨ ਦੀ ਫਸਲ ਬੀਜਣ ਤੋਂ ਪਹਿਲਾਂ ਹੀ ਭਾਅ ਫਿਕਸ ਕਰ ਦਿਤਾ ਜਾਵੇਗਾ। ਪਰ ਫਸਲ ਮੰਡੀਆਂ ਵਿਚ ਆ ਗਈ ਔਰ ਹਾਲੇ ਤਕ ਕੋਈ ਭਾਅ ਫਿਕਸ ਨਹੀਂ ਹੋਇਆ।

ਚੇਅਰਮੈਨ ਸਾਹਿਬ, ਨਰਮੇ ਦੀ ਹਾਲਤ ਦੇਖ ਲਉ ਜੋ ਹੋਈ ਹੈ ਅਤੇ ਹੋ ਰਹੀ ਹੈ। ਚੇਅਰਮੈਨ ਸਾਹਿਬ, 20—20 ਦਿਨ ਨਰਮਾ ਮੰਡੀਆਂ ਵਿਚ ਰੁਲਦਾ ਰਿਹਾ ਹੈ ਅਤੇ 200 ਜਾਂ 250 ਰੁਪਏ ਨੂੰ ਵੀ ਨਹੀਂ ਵਿਕ ਰਿਹਾ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਤੁਹਾਡੀ ਸਰਕਾਰ ਲੋਕਾਂ ਦੀ ਸਰਕਾਰ ਹੈ। ਇਹ ਨਾ ਕਹੋ ਕਿ ਸੈਂਟਰ ਦੀ ਸਰਕਾਰ ਤੋਂ ਡਰ ਹੈ। ਜਦ ਤਕ ਲੋਕ ਤੁਹਾਡੇ ਨਾਲ ਹਨ ਤੁਹਾਨੂੰ ਕਿਸੇ ਤੋਂ ਵੀ ਡਰਨਾ ਨਹੀਂ ਚਾਹੀਦਾ। ਸੈਂਟਰਲ ਸਰਕਾਰ ਤੁਹਾਡਾ ਕੁਝ ਨਹੀਂ ਕਰ ਸਕਦੀ। ਹਾਂ, ਇਹ ਜ਼ਰੂਰੀ ਹੈ ਕਿ ਸੈਂਟਰ ਦੀ ਸਰਕਾਰ ਨਾਲ ਤਾਲ-ਮੇਲ ਹੋਵੇ। ਪਰ ਇਹ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ ਕਿ ਸੈਂਟਰ ਸਰਕਾਰ ਲੁਟ-ਖਸੁਟ ਕਾਇਮ ਰੱਖੇ। ਤੁਸੀਂ ਲੋਕਾਂ ਦੇ ਨੁਮਾਇੰਦੇ ਹੋ। ਲੋਕਾਂ ਦੇ ਵਾਸਤੇ ਜੀਣਾ ਹੈ ਔਰ ਲੋਕਾਂ ਦੇ ਵਾਸਤੇ ਹੀ ਮਰਨਾ ਹੈ। ਚੇਅਰਮੈਨ ਸਾਹਿਬ, ਲੋਕਾਂ ਨੂੰ ਬੜੀ ਤਕਲੀਫ ਹੋ ਰਹੀ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਵੀਂ ਸਰਕਾਰ ਨੂੰ ਵੀ ਕਾਇਮ ਰਹਿਣਾ ਸੰਭਵ ਨਹੀਂ ਹੈ। ਇਸ ਲਈ ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਲੋਕਾਂ ਦੀ ਤਕਲੀਫ ਸਰਕਾਰ ਦੇ ਨੋਟਿਸ ਵਿਚ ਲਿਆਉਂਦਾ ਹਾਂ।

ਟਰਾਂਸਪੋਰਟ ਦੀ ਹਾਲਤ ਵੇਖ ਲਉ। ਚੇਅਰਮੈਨ ਸਾਹਿਬ, ਗੱਡੀਆਂ ਚਲਦੀਆਂ ਨਹੀਂ ਹਨ। ਸਾਡੀ ਜਿਹੜੀ ਕਾਰਪੋਰੇਸ਼ਨ ਹੈ, ਉਸ ਦੀ ਹਾਲਤ ਇੰਨੀ ਮੰਦੀ ਔਰ ਭੈੜੀ ਹੈ, ਜਿਸ ਨੂੰ ਦੇਖਿਆ ਵੀ ਨਹੀਂ ਜਾ ਸਕਦਾ। ਇਸ ਵੇਲੇ ਟਰਾਂਸਪੋਰਟ ਮਨਿਸਟਰ ਸਾਹਿਬ ਬੈਠੇ ਨਹੀਂ ਹਨ ਪਰ ਮੈਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਕਿਸੇ ਡਿਪੂ ਵਿਚ ਜਾ ਕੇ ਹਾਲਾਤ ਵੇਖਣ ਕਿ ਕੀ ਹਨ ? ਹਰ ਰੋਜ਼ ਘੱਟੀਆ ਬਸਾਂ ਚਲਦੀਆਂ ਹਨ ਔਰ ਲੋਕ ਛੱਤਾਂ ਤੇ ਬੈਠ ਕੇ ਜਾਂਦੇ ਹਨ। ਚੇਅਰਮੈਨ ਸਾਹਿਬ, ਇਸ ਦਾ ਕੀ ਕਾਰਨ ਹੈ ? ਸਰਕਾਰ ਦਾ ਨਜ਼ਾਮ ਪਹਿਲਾਂ ਖਰਾਬ ਸੀ ਔਰ ਇਹ ਹੁਣ ਵੀ ਹੈ। ਚੇਅਰਮੈਨ ਸਾਹਿਬ, ਪਿਛੇ ਇਕ ਬਹੁਤ ਵੱਡਾ ਸਕੈਂਡਲ ਹੋਇਆ। ਪਟਿਆਲਾ ਹੈਡ ਡਿਪੂ ਵਿਚ 1973 ਤੋਂ ਲੈ ਕੇ 1977 ਤਕ ਤੇਲ ਵਿਕਦਾ ਰਿਹਾ ਹੈ। ਇਹ ਕੇਸ 9/10 ਲੱਖ ਰੁਪਏ ਦਾ ਹੈ। ਕੇਸ ਰਜਿਸਟਰ ਹੋਇਆ ਹੋਇਆ ਹੈ। ਚੇਅਰਮੈਨ ਸਾਹਿਬ, ਅਸੀਂ ਪਿੰਡਾਂ ਦੇ ਵਿਚ ਜਾਂਦੇ ਹਾਂ ਤਾਂ ਉਥੇ ਗੱਡੀਆਂ ਨਹੀਂ ਜਾਂਦੀਆਂ। ਲੋਕ ਉਥੇ ਦੋ ਮੀਲ ਪੈਦਲ ਤੁਰਨਾ ਨਹੀਂ ਚਾਹੁੰਦੇ। ਉਥੇ ਸੜਕਾਂ ਬਣਾ ਦਿਤੀਆਂ ਹਨ, ਪਰ ਉਥੇ, ਚੇਅਰਮੈਨ ਸਾਹਿਬ, ਗੱਡੀਆਂ ਵੀ ਭੇਜੋ। ਮੈਂ ਇਹ ਸਮਝਦਾ ਹਾਂ ਕਿ ਪੁਰਾਣੀ ਸਰਕਾਰ ਨੇ ਸਾਰੀਆਂ ਗੱਡੀਆਂ ਖਰਾਬ ਕਰ ਦਿਤੀਆਂ ਹਨ ? ਉਨ੍ਹਾਂ ਵਿਚੋਂ ਪੁਰਜ਼ੇ ਕੱਢ ਲਏ, ਤੇਲ ਕੱਢ ਲਿਆ ਅਤੇ ਹੋਰ ਕੀਮਤੀ ਸਮਾਨ ਕੱਢ ਲਿਆ ਹੈ। ਚੇਅਰਮੈਨ ਸਾਹਿਬ, ਪਿੰਡਾਂ ਦੇ ਲੋਕ ਕਹਿੰਦੇ ਹਨ ਕਿ ਇਨ੍ਹਾਂ ਸੜਕਾਂ ਨੂੰ ਚੁੱਕ ਕੇ ਲੈ ਜਾਓ, ਜੇਕਰ ਗੱਡੀਆਂ ਨਹੀਂ ਭੇਜਣੀਆਂ। ਚੇਅਰਮੈਨ ਸਾਹਿਬ, ਇਹ ਬੜਾ ਪਿਛਾਂਹ ਖਿਚੂ

ਕਦਮ ਹੈ । ਜੇਕਰ ਠੀਕ ਤਰ੍ਹਾਂ ਟਰਾਂਸਪੋਰਟ ਨੂੰ ਚਲਾਇਆ ਜਾਵੇ ਤਾਂ ਸਾਨੂੰ ਥੋੜਾ ਜਿਹਾ ਪ੍ਰਾਈਵੇਟ ਆਪਰੇਟਰਾਂ ਨੂੰ ਇਸ ਦੇ ਵਿਚ ਪਾਉਣਾ ਪਵੇਗਾ, ਭਾਵੇਂ ਇਹ ਕੰਮ, ਚੇਅਰਮੈਨ ਸਾਹਿਬ, ਠੀਕ ਨਹੀਂ ਹੈ। ਪਰ ਕਿਉਂਕਿ ਇਸ ਨਾਲ ਪਬਲਿਕ ਨੂੰ ਫਾਇਦਾ ਹੈ ਇਸ ਲਈ ਇਸ ਗੱਲ ਨੂੰ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ। ਪ੍ਰਾਈਵੇਟ ਅਦਾਰਿਆਂ ਨੂੰ ਇਸ ਵਿਚ ਦਾਖਲ ਕੀਤਾ ਜਾਵੇ । ਇਹ ਠੀਕ ਹੈ ਕਿ ਇਕ ਜਾਂ ਦੋ ਜਾਂ ਤਿੰਨ ਜਾਂ ਚਾਰ ਗੱਡੀਆਂ, ਜਿਸ ਪਾਸ ਹੋਣ ਉਸੇ ਨੂੰ ਹੀ ਲਿਆ ਜਾਵੇ ਤਾਂ ਕਿ ਲੋਕਾਂ ਨੂੰ ਸਹੂਲਤ ਪਹੁੰਚ ਸਕੇ।

ਚੇਅਰਮੈਨ ਸਾਹਿਬ, ਸਰਕਾਰੀ ਮੁਲਾਜ਼ਮਾਂ ਦੀ ਗੱਲ ਚਲੀ ਸੀ। ਚੇਅਰਮੈਨ ਸਾਹਿਬ, ਅਸੀਂ ਇਲੈਕਸ਼ਨਾਂ ਤੋਂ ਪਹਿਲਾਂ ਇਹ ਪ੍ਰਣ ਕੀਤਾ ਸੀ ਕਿ ਸ਼ਹਿਰੀਆਂ ਦੀ ਅਜ਼ਾਦੀ ਬਹਾਲ ਕਰਾਂਗੇ ਭਾਵੇਂ ਕੋਈ ਵੀ ਯੂਨੀਅਨ ਹੋਵੇ। ਉਹ ਮੁਜ਼ਾਹਰਾ ਕਰ ਸਕਣਗੇ ਅਤੇ ਜੋ ਵੀ ਤਰੀਕਾ ਮੁਨਾਸਿਬ ਸਮਝਣਗੇ ਅਖਿਤਆਰ ਕਰ ਸਕਣਗੇ, ਹੜਤਾਲ ਕਰ ਸਕਣਗੇ । ਪਰ ਚੇਅਰਮੈਨ ਸਾਹਿਬ, ਮੈਨੂੰ ਬੜਾ ਦੁਖ ਹੋਇਆ ਕਿ 8/9 ਤਾਰੀਖ ਨੂੰ ਸਾਡੇ ਮੁਲਾਜ਼ਮਾਂ ਉਤੇ ਲਾਠੀ ਚਲਾਈ ਗਈ। ਚੇਅਰਮੈਨ ਸਾਹਿਬ, ਪਿੰਡ ਖਮਾਣੋ ਵਿਚ ਤਸ਼ੱਦਦ ਕੀਤਾ ਗਿਆ, ਗੋਲੀ ਚਲਾਈ ਗਈ (ਸ਼ੇਮ ਸ਼ੇਮ) ਇਹ ਬਹੁਤ ਹੀ ਬੁਰੀ ਗੱਲ ਹੈ। ਮੈਂ ਅੰਗਰੇਜ਼ਾਂ ਦੀ ਸਰਕਾਰ ਵੀ ਦੇਖੀ ਹੈ ਔਰ ਰਾਜਿਆਂ ਦਾ ਵੇਲਾ ਵੀ ਵੇਖਿਆ ਹੈ। ਚੇਅਰਮੈਨ ਸਾਹਿਬ, ਇਥੇ ਨਵੀਂ ਹੀ ਚੀਜ਼ ਦੇਖੀ ਹੈ ਕਿ ਜਦੋਂ ਉਹ ਵਾਪਸ ਮੁੜ ਕੇ ਆਉਂਦੇ ਸਨ ਤਾਂ ਉਨ੍ਹਾਂ ਨੂੰ ਕੁਟਿਆ ਗਿਆ। ਚੇਅਰਮੈਨ ਸਾਹਿਬ, ਜਦੋਂ ਮੁਲਾਜ਼ਮ ਮੁੜ ਰਹੇ ਸਨ ਤਾਂ ਇਹ ਵਾਕਿਆ ਉਦੋਂ ਭਵਾਨੀਗੜ੍ਹ ਦੇ ਨਜ਼ਦੀਕ ਹੋਇਆ ਸੀ। ਚੰਡੀਗੜ੍ਹ ਜਾਣ ਨਹੀਂ ਦਿਤਾ ਗਿਆ ਤਾਂ ਉਹ ਵਾਪਸ ਹੋ ਗਏ ਅਤੇ ਮੁੜਦਿਆਂ ਹੋਇਆਂ ਚਲਾਨ ਕਰ ਦਿਤੇ ਇਹ ਨਵੀਂ ਚੀਜ਼ ਹੀ ਹੋਈ ਹੈ । (ਵਿਘਨ) ਇਸ ਤੋਂ ਇਲਾਵਾ ਜੋ ਇਨ੍ਹਾਂ ਦੀਆਂ ਯੂਨੀਅਨਾਂ ਹਨ ਇਨ੍ਹਾਂ ਦੇ ਨੁਮਾਇੰਦਿਆਂ ਨੂੰ ਬੁਲਾ ਲੈਣਾ ਚਾਹੀਦਾ ਹੈ ਅਤੇ ਗੱਲ ਬਾਤ ਰਾਹੀਂ ਹੀ ਸਾਰੇ ਮਸਲੇ ਹੱਲ ਕਰ ਦੇਣੇ ਚਾਹੀਦੇ ਹਨ। ਸਾਡੀ ਸਰਕਾਰ ਟਰੇਂਡ ਟੀਚਰਾਂ ਬਾਰੇ ਕਹਿੰਦੀ ਹੈ ਜੋ ਕਿ ਚਾਰ ਪੰਜ ਸਾਲਾਂ ਤੋਂ ਪੜ੍ਹਾ ਰਹੇ ਹਨ ਕੀ ਉਨ੍ਹਾਂ ਨੂੰ ਤਾਂ ਪੱਕਾ ਅਧਿਆਪਕ ਜੇ ਛੁੱਟੀ ਤੇ ਗਿਆ ਹੋਵੇ ਉਸ ਦੀ ਥਾਂ ਤੇ ਰਖਿਆ ਹੋਇਆ ਹੈ। ਚੇਅਰਮੈਨ ਸਾਹਿਬ, ਇਹ ਬੜਾ ਹੀ ਅਹਿਮ ਮਸਲਾ ਹੈ।

**ਸ੍ਰੀ ਸਭਾਪਤੀ** : ਹੁਣ ਵਾਈਂਡ ਅਪ ਕਰੋ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਹੈਡਮਾਸਟਰਾਂ ਦੇ ਗਰੇਡ ਰਿਵਾਈਜ਼ ਕਰ ਦੇਣੇ ਚਾਹੀਦੇ ਹਨ। ਰਾਜਿਸਥਾਨ ਔਰ ਦਿੱਲੀ ਦੀਆਂ ਸਟੇਟਾਂ ਨੇ ਕਰ ਦਿੱਤੇ ਹਨ। ਇਸ ਲਈ ਇਸ ਸਟੇਟ ਵਿਚ ਹੈਡਮਾਸਟਰਾਂ ਦੇ ਗਰੇਡ ਰਿਵਾਈਜ਼ ਕਰ ਦੇਣੇ ਚਾਹੀਦੇ ਹਨ।

ਹੁਣ ਚੇਅਰਮੈਨ ਸਾਹਿਬ, ਮੈਂ ਖੇਤੀ-ਬਾੜੀ ਦੀ ਗਲ ਕਰਨਾ ਚਾਹੁੰਦਾ ਹਾਂ। ਜਦੋਂ ਸਾਡੀ ਹੁਣ ਦੀ ਸਰਕਾਰ ਚਾਲੂ ਹੋਈ ਉਦੋਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਖੇਤੀ ਕਰਨ ਵਾਲੇ ਸਾਰੇ ਸੰਦਾਂ ਨੂੰ ਸੁਧਾਰ ਦਿਆਂਗੇ ਔਰ ਚੰਗੇ ਸੰਦ ਬਣਾਵਾਂਗੇ ਅਤੇ ਸਸਤੇ ਭਾਵਾਂ ਤੇ ਸੰਦਾਂ ਨੂੰ ਸਪਲਾਈ ਕਰਾਂਗੇ । ਇਸ ਬਾਰੇ ਮੈਂ ਕਾਲ ਅਟੈਨਸ਼ਨ ਮੋਸ਼ਨ ਮੂਵ ਵੀ ਕੀਤੀ ਸੀ। ਇਕ ਨਵੀਂ ਲਹਿਰ ਜ਼ਿਮੀਦਾਰਾਂ ਦੀ ਚੱਲੀ ਹੋਈ ਹੈ ਔਰ ਅੰਮ੍ਰਿਤਸਰ ਵਿਚ ਉਨ੍ਹਾਂ ਨੇ ਘੇਰਾਓ ਵੀ ਕੀਤਾ ਹੈ। ਹੁਣ ਇਹ ਮੂਵ ਐਜੀਟੇਸ਼ਨ ਦੀ ਸ਼ਕਲ ਅਖਤਿਆਰ ਕਰ ਰਹੀ ਹੈ। ਉਥੇ ਜੋ ਜ਼ਿਮੀਦਾਰਾਂ ਨੂੰ ਫਰਗੂਸਨ ਟਰੈਕਟਰ ਸਪਲਾਈ ਕੀਤੇ ਗਏ ਹਨ ਉਹ ਤਿੰਨ ਚਾਰ ਘੰਟੇ ਚਲਦੇ ਹਨ ਔਰ ਫਿਰ ਖਰਾਬ ਹੋ ਜਾਂਦੇ ਹਨ । ਠੀਕ ਕਰਨ ਦੇ ਬਾਅਦ ਫਿਰ ਕੁਝ ਚਿਰ ਚਲਣ ਦੇ ਬਾਅਦ ਫਿਰ ਖਰਾਬ ਹੋ ਜਾਂਦੇ ਹਨ । ਇਸ ਤਰ੍ਹਾਂ ਨਾਲ ਜਿਹੜੀ ਏਜੰਸੀ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਨੇ ਉਹ ਟਰੈਕਟਰ ਉਨ੍ਹਾਂ ਨੂੰ ਸਪਲਾਈ ਕੀਤੇ ਹਨ, ਉਹ ਠੀਕ ਨਹੀਂ ਹਨ। ਇਹ ਲਹਿਰ ਜ਼ਿਮੀਦਾਰਾਂ ਦੀ ਉਥੇ ਦੋ ਮਹੀਨਿਆਂ ਤੋਂ ਚਲ ਰਹੀ ਹੈ ਕਿ ਉਨ੍ਹਾਂ ਟਰੈਕਟਰਾਂ ਨੂੰ ਬਦਲ ਦਿਤਾ ਜਾਏ ਪਰ ਉਹ ਏਜੰਸੀ ਇਸ ਗਲ ਨੂੰ ਮੰਨਦੀ ਨਹੀਂ ਹੈ ਔਰ ਨਾ ਹੀ ਉਸ ਵਿਚ ਸਰਕਾਰ ਹੀ ਕੋਈ ਦਖਲ ਦਿੰਦੀ ਹੈ। ਮੈਂ ਇਸ ਸਬੰਧ ਵਿਚ ਕਾਲ ਅਟੈਨਸ਼ਨ ਮੋਸ਼ਨ ਮੂਵ ਕੀਤੀ ਸੀ। ਸਰਕਾਰ ਕਹਿੰਦੀ ਹੈ ਕਿ ਸਾਡੀ ਕੋਈ ਰਿਸਪਾਂਸੇਬਿਲਟੀ ਨਹੀਂ ਹੈ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੀ ਰਿਸਪਾਂਸੇਬਿਲਟੀ ਹੈ। ਇਹ ਸਰਕਾਰ ਜਦੋਂ ਆਪਣੀ ਝੋਲੀ ਫੈਲਾਕੇ ਅਮਰੀਕਾ ਅੱਗੇ ਪੀ.ਐਲ. 480 ਅਧੀਨ ਕਣਕ ਦੀ ਮੰਗ ਕਰਦੀ ਸੀ ਔਰ ਆਪਣੇ ਨੱਕ ਰਗੜਦੀ ਸੀ ਕਿ ਚਾਰ ਬੋਰੀਆਂ ਕਣਕ ਦੀਆਂ ਦੇ ਦਿੱਤੀਆਂ ਜਾਣ, ਉਹ ਗੱਲਾਂ ਇਹ ਹੁਣ ਭੁਲ ਗਏ ਹਨ ਔਰ ਹੁਣ ਕਿਸਾਨ ਦੀ ਮਿਹਰਬਾਨੀ ਨਾਲ ਹਾਲਤ ਇਹ ਹੋ ਗਈ ਹੈ ਕਿ ਇਨ੍ਹਾਂ ਕੋਲ ਕਣਕ ਰਖਣ ਨੂੰ ਜਗ੍ਹਾ ਨਹੀਂ ਹੈ, ਇਨ੍ਹਾਂ ਕੋਲ ਚੌਲ ਰਖਣ ਨੂੰ ਜਗ੍ਹਾ ਨਹੀਂ ਹੈ ਔਰ ਅੱਜ ਜੋ ਕਿਸਾਨਾਂ ਨਾਲ ਅਨਿਆਂ ਹੁੰਦਾ ਹੈ ਤਾਂ ਇਹ ਸਰਕਾਰ ਲਈ ਬਹੁਤ ਬੁਰੀ ਗਲ ਹੈ। ਇਹ ਇਥੇ ਦੇ ਕਿਸਾਨ ਨਾਲ ਅਨਿਆਂ ਹੈ।

ਪਿਛਲੇ ਸੈਸ਼ਨਾਂ ਵਿਚ ਸਾਰੇ ਮੈਂਬਰਾਂ ਨੇ ਇਸ ਗਲ ਦਾ ਰੈਵਨਿਊ ਮਨਿਸਟਰ ਸਾਹਿਬ ਨੂੰ ਸੁਝਾਵ ਦਿੱਤਾ ਸੀ ਕਿ ਕੁਦਰਤੀ ਆਫਤਾਂ ਆਉਂਦੀਆਂ ਰਹਿੰਦੀਆਂ ਹਨ, ਇਸ ਲਈ ਕੋਈ ਨਾ ਕੋਈ ਫੰਡ ਇਸ ਗਲ ਲਈ ਰਖਣਾ ਚਾਹੀਦਾ ਹੈ। ਬਹੁਤ ਸਾਰੇ ਮੈਂਬਰ ਸਾਹਿਬਾਨ ਇਸ ਤੇ ਬੋਲੇ ਸੀ, ਮੈਨੂੰ ਯਾਦ ਹੈ। ਪਰ ਇਸ ਬਜਟ ਵਿਚ ਕੁਦਰਤੀ ਆਫਤਾਂ ਲਈ ਕੋਈ ਫੰਡ ਨਹੀਂ ਰਖਿਆ ਗਿਆ ਹੈ। ਰੈਵਨਿਊ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਹੁਣੇ ਹੀ ਕਈ ਜਗ੍ਹਾ ਤੇ ਔਲੇ ਪੈਣ ਨਾਲ ਕਾਫੀ ਨੁਕਸਾਨ ਹੋ ਗਿਆ ਹੈ। ਭਾਵੇਂ ਇਹ ਉਨ੍ਹਾਂ ਦਾ 20 ਪ੍ਰਤੀਸ਼ਤ ਜਾਂ 30% ਹੀ ਨੁਕਸਾਨ ਹੋਇਆ ਹੈ ਪਰ ਇਹ ਚੀਜ਼ ਉਨੀ ਦੇਰ ਤਕ ਠੀਕ ਨਹੀਂ ਹੋ ਸਕਦੀ ਜਿੰਨੀ ਦੇਰ ਤਕ ਕਿ ਇਸ ਲਈ ਕੋਈ ਪਰਮਾਨੈਂਟ ਫੰਡ ਕਰੀਏਟ ਨਾ ਕੀਤਾ ਜਾਏ। ਜਿੰਨਾ ਚਿਰ ਇਹ ਗਲ ਨਹੀਂ ਕੀਤੀ ਜਾਏਗੀ ਉਨੀ ਦੇਰ ਤਕ ਕਿਸਾਨਾਂ ਦੀ ਇਹ ਤਕਲੀਫ ਦੂਰ ਨਹੀਂ ਹੋ ਸਕਦੀ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਹੁਣ ਸ਼ਹਿਰੀ ਆਜ਼ਾਦੀ ਦੀ ਗਲ ਕਰਨੀ ਚਾਹੁੰਦਾ ਹਾਂ। ਇਹ ਬੜੀ ਹਾਸੋਹੀਣੀ ਜਿਹੀ ਗਲ ਹੈ ਕਿ ਸੈਂਟਰਲ ਗੌਰਮਿੰਟ ਕਹਿੰਦੀ ਹੈ ਕਿ ਜੋ ਮੀਸਾ ਅਧੀਨ ਪਕੜੇ ਗਏ ਹਨ ਉਨ੍ਹਾਂ ਦੀ ਗਿਣਤੀ ਸਾਰੇ ਹਿੰਦੁਸਤਾਨ ਭਰ ਵਿਚ ਤਾਂ 300 ਹੈ ਅਤੇ ਪੰਜਾਬ ਵਿਚ ਇਨ੍ਹਾਂ ਲੋਕਾਂ ਦੀ ਗਿਣਤੀ 145 ਹੈ। ਜੇ ਤਾਂ ਕੋਈ ਰੱਫ ਐਲੀਮੈਂਟ ਇਥੇ ਇਸ ਅਧੀਨ ਪਕੜਿਆ ਹੋਇਆ ਹੈ, ਤਾਂ ਤੇ ਠੀਕ ਹੈ। ਪਰ ਜੇ ਕੋਈ ਪੁਲੀਟੀਕਲ ਆਦਮੀ ਇਸ ਤਰ੍ਹਾਂ ਨਾਲ ਪਕੜੇ ਹੋਏ ਹਨ ਤਾਂ ਫਿਰ ਉਨ੍ਹਾਂ ਦੇ ਕੇਸਿਜ਼ ਤੇ ਗੌਰ ਕਰਨਾ ਚਾਹੀਦਾ ਹੈ ਔਰ ਉਨ੍ਹਾਂ ਦੇ ਕੇਸਿਜ਼ ਵਾਪਸ ਲੈਣੇ ਚਾਹੀਦੇ ਹਨ। (ਘੰਟੀ) ਚੇਅਰਮੈਨ ਸਾਹਿਬ, ਮੈਂ ਸਿਰਫ ਪੰਜ ਮਿੰਟ ਹੀ ਹੋਰ ਲਵਾਂਗਾਂ।

ਇਸ ਤੋਂ ਇਲਾਵਾ ਮੈਂ ਇਕ ਹੋਰ ਚੀਜ਼, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਲੇ ਪਿੰਡ ਵਿਚ ਇਕ ਵਾਕਿਆ ਹੋਇਆ ਸੀ। ਉਥੇ ਸਿਪਾਹੀ ਨੂੰ ਬਚਾਉਣ ਲਈ ਨਾਲ ਲਗਦੇ ਦਸ ਥਾਣਿਆਂ ਦੀ ਪੁਲਿਸ ਉਥੇ ਆ ਗਈ ਔਰ ਉਥੇ ਆ ਕੇ ਮੁੰਡਿਆਂ ਨੂੰ ਕੁੱਟਣ ਲਗ ਗਏ। ਉਥੇ ਜਵਾਕਾਂ ਨੂੰ ਕੁੱਟਿਆ ਗਿਆ ਔਰ ਔਰਤਾਂ ਨੂੰ ਕੁੱਟਿਆ ਗਿਆ। ਔਰਤਾਂ ਨੂੰ ਨੰਗਾ। ਕੀਤਾ ਗਿਆ (ਵਿਘਨ) (ਡਾਕਟਰ ਕੇਵਲ ਕ੍ਰਿਸ਼ਨ ਵੱਲੋਂ ਵਿਘਨ) ਇਹ ਕੰਮ ਤੁਹਾਡੇ ਹੁੰਦੇ ਹੋਇਆ ਸੀ। ਮੈਂ ਸਮਝਦਾ ਹਾਂ ਕਿ ਇਕ ਸਿਪਾਹੀ ਨੂੰ ਬਚਾਉਣ ਲਈ ਦਸ ਥਾਣਿਆਂ ਦੀ ਪੁਲਿਸ ਇਕੱਠੀ ਹੋ ਸਕਦੀ ਹੈ। ਪਰ ਇਥੇ ਸਦਨ ਵਿਚ ਐਮ.ਐਲ.ਏਜ਼. ਨਾਲ ਕੀ ਹੁੰਦਾ ਹੈ? ਪਿਛੇ ਜਿਹੇ ਢਿੱਲੋਂ ਸਾਹਿਬ ਨੇ ਕਿਹਾ ਸੀ ਕਿ ਮੈਨੂੰ ਧਮਕੀਆਂ ਆ ਰਹੀਆਂ ਹਨ । ਸਾਥੀ ਰੂਪ ਲਾਲ ਜੀ ਨੂੰ ਕੁਟਿਆ ਗਿਆ ਔਰ

ਕਾਲੀਆ ਜੀ ਨੂੰ ਐਸ.ਡੀ.ਐਮ. ਦੀ ਅਦਾਲਤ ਵਿਚ ਕੁੱਟਿਆ ਗਿਆ (ਵਿਘਨ) ਜੇ ਐਮ.ਐਲ. ਏਜ਼. ਦੀ ਇਹ ਹਾਲਤ ਹੈ ਤਾਂ ਫਿਰ ਹੋਰ ਦੂਜੇ ਕਿਸੇ ਆਮ ਆਦਮੀ ਦੀ ਕੀ ਹਾਲਤ ਹੋ ਸਕਦੀ ਹੈ ? ਇਸ ਤੋਂ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਐਮ.ਐਲ.ਏਜ਼. ਦੀ ਹਿਫਾਜ਼ਤ ਇਹ ਹਾਊਸ ਨਹੀਂ ਕਰ ਸਕਦਾ ਔਰ ਇਸ ਦੀ ਇੱਜ਼ਤ ਮਰਿਆਦਾ ਨੂੰ ਕਾਇਮ ਨਹੀਂ ਰਖ ਸਕਦਾ ਤਾਂ ਇਹ ਬਹੁਤ ਮਾੜੀ ਗੱਲ ਹੈ। ਸ਼ਹਿਰੀ ਆਜ਼ਾਦੀ ਤੇ ਇਹ ਹਮਲਾ ਹੈ ਔਰ ਇਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਸੈਂਟਰਲ ਗੌਰਮਿੰਟ ਵੱਲੋਂ ਸਾਰੀਆਂ ਸਟੇਟਾਂ ਨੂੰ ਇਕ ਸਰਕੂਲਰ ਜਾਰੀ ਹੋਇਆ, ਜਿਸ ਵਿਚ ਇਹ ਕਿਹਾ ਗਿਆ ਹੈ ਕਿ ਜਿਹੜਾ ਪੁਲਿਸ ਵਿਚ ਭਰਤੀ ਹੋਵੇ ਸੀ.ਪੀ. ਆਈ. (ਐਮ). ਪਾਰਟੀ ਵਾਲਿਆਂ ਵੱਲੋਂ ਉਨ੍ਹਾਂ ਦੀ ਪੂਰੀ ਸਕ੍ਰੀਨਿੰਗ ਹੋਣੀ ਚਾਹੀਦੀ ਹੈ। ਇਹ ਲੋਕ ਵੀ ਇਸ ਮੁਲਕ ਦੇ ਸ਼ਹਿਰੀ ਹਨ, ਇਨ੍ਹਾਂ ਦੇ ਐਮ.ਐਲ.ਏਜ਼. ਨੂੰ ਇਸ ਅਸੈਂਬਲੀ ਵਿਚ ਬੈਠਣ ਦਾ ਹੱਕ ਹੈ ਔਰ ਰਾਜ ਭਾਗ ਵਿਚ ਬੈਠਣ ਦਾ ਹੱਕ ਹੈ। ਪਰ ਇਹ ਕਹਿਣਾ ਕਿ ਇਨ੍ਹਾਂ ਦੀ ਜਦੋਂ ਪੁਲਿਸ ਵਿਚ ਭਰਤੀ ਹੋਵੇ ਤਾਂ ਇਨ੍ਹਾਂ ਦੀ ਸਕ੍ਰੀਨਿੰਗ ਕੀਤੀ ਜਾਏ, ਇਹ ਇਨ੍ਹਾਂ ਨਾਲ ਬੜਾ ਧੱਕਾ ਹੈ। ਇਹ ਚੀਜ਼ ਬਿਲਕੁਲ ਨਹੀਂ ਹੋਣੀ ਚਾਹੀਦੀ ਹੈ।

ਇੱਕ ਮਸਲਾ ਨਕਸਲਬਾੜੀਆਂ ਦੇ ਬਾਰੇ ਵਿਚ ਮੈਂ ਅੱਗੇ ਵੀ ਕਿਹਾ ਸੀ ਕਿ ਉਹ ਵੀ ਪੁਲੀਟੀਕਲ ਪਾਰਟੀ ਹੈ, ਇਹ ਠੀਕ ਹੈ। ਪਰ ਉਨ੍ਹਾਂ ਦੀ ਲਾਈਨ ਗਲਤ ਹੋ ਸਕਦੀ ਹੈ (ਵਿਘਨ) ਉਨ੍ਹਾਂ ਦੇ 80-90 ਆਦਮੀਆਂ ਨੂੰ ਬੜੀ ਬੇਰਹਿਮੀ ਨਾਲ ਕੁਲਹਾੜੀਆਂ ਨਾਲ ਟੁਕੜੇ ਟੁਕੜੇ ਕਰਕੇ ਮਾਰਿਆ ਗਿਆ। ਉਹ ਮੁਲਕ ਦੇ ਪੜ੍ਹੇ ਲਿਖੇ ਨੌਜਵਾਨ ਜ਼ਹੀਨ ਸਨ, ਜਿਨ੍ਹਾਂ ਨੂੰ ਇਸ ਤਰ੍ਹਾਂ ਨਾਲ ਬੜੀ ਬੇਰਹਿਮੀ ਨਾਲ ਮਾਰਿਆ ਗਿਆ। ਇਹ ਚੀਜ਼ਾਂ ਆਉਣ ਵਾਲੀ ਹਿਸਟਰੀ ਵਿਚ ਲਿਖੀਆਂ ਜਾਣਗੀਆਂ ਔਰ ਲੋਕ ਫਿਰ ਇਸ ਨੂੰ ਕਿਸ ਤਰ੍ਹਾਂ ਨਾਲ ਬਰਦਾਸ਼ਤ ਕਰਨਗੇ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਇਨ੍ਹਾਂ ਕੇਸਾਂ ਲਈ ਵੀ ਇਕ ਕਮੀਸ਼ਨ ਬਨਾਉਣਾ ਚਾਹੀਦਾ ਹੈ ਔਰ ਜਿਥੇ ਉਹ ਇਸ ਗਲ ਵਲ ਧਿਆਨ ਦੇਵੇਗਾ ਉਥੇ ਉਹ ਇਹ ਵੀ ਦੇਖੇ ਕਿ ਜੇ ਕੋਈ ਬੇਗੁਨਾਹ ਪੁਲਿਸ ਦਾ ਬੰਦਾ ਜਾਂ ਉਸਦਾ ਕੋਈ ਮੁੰਡਾ ਆਦਿ ਮਾਰਿਆ ਗਿਆ ਹੈ ਤਾਂ ਉਸ ਲਈ ਵੀ ਕੋਈ ਮੁਆਵਜ਼ਾ ਦਿੱਤਾ ਜਾਏ (ਵਿਘਨ)

**ਸ੍ਰੀ ਸਭਾਪਤੀ**: ਤੁਹਾਡਾ ਟਾਈਮ ਹੋ ਗਿਆ ਹੈ ਔਰ ਹੋਰ ਵੀ ਕਈ ਮੈਂਬਰਾਂ ਨੇ ਬੋਲਣਾ ਹੈ। ਇਸ ਲਈ ਹੁਣ ਤੁਸੀਂ ਖਤਮ ਕਰਨ ਦੀ ਕੋਸ਼ਿਸ਼ ਕਰੋ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਹੁਣ ਮੈਂ ਕੁਰੱਪਸ਼ਨ ਦੀ ਗਲ ਕਰਨਾ ਚਾਹੁੰਦਾ ਹਾਂ। ਮੈਨੂੰ ਬੜੀ ਖੁਸ਼ੀ ਹੁੰਦੀ ਹੈ ਜਦੋਂ ਮੈਂ ਸਰਦਾਰ ਆਤਮਾਂ ਸਿੰਘ ਦੇ ਦਫਤਰ ਵਿਚ ਜਾਂਦਾ ਹਾਂ। ਬਾਦਲ ਸਾਹਿਬ ਦੇ ਦਫਤਰ ਵਿਚ ਜਾਂਦਾ ਹਾਂ। ਗੁਰਦੁਵਾਰਿਆਂ ਵਿਚੋਂ ਗੁਰੂ ਮਹਾਰਾਜ ਦੇ ਮਿਲੇ ਹੋਏ ਸਰੋਪੇ ਉਥੇ ਲੱਗੇ ਹੋਏ ਹਨ। ਇਨ੍ਹਾਂ ਦੀ ਰੋਜ਼ ਉਥੇ ਨਿਗਾਹ ਵੱਜੇ ਤਾਂ ਠੀਕ ਗੱਲ ਹੈ। ਜਿਥੇ ਮੈਂ ਆਪਣੀ ਸਰਕਾਰ ਨੂੰ ਸਹਿਯੋਗ ਦੇਣਾ ਹੈ, ਉਥੇ ਉਸਨੂੰ ਚੰਗੇ ਹੋਣ ਵਾਸਤੇ ਸੁਚੇਤ ਵੀ ਕਰਨਾ ਹੈ। ਚੇਅਰਮੈਨ ਸਾਹਿਬ, ਕੀੜੇ ਮਾਰ ਦਵਾਈਆਂ ਦਾ ਝਗੜਾ ਹੈ। ਸਾਰੇ ਸਦਨ ਵਿਚ ਇਸ ਗਲ ਦੀ ਚਰਚਾ ਹੋਈ ਹੈ ਔਰ ਆਮ ਲੋਕਾਂ ਦੀ ਜ਼ਬਾਨ ਤੇ ਇਹ ਝਗੜਾ ਹੈ। ਇਸ ਵਿਚ ਕੋਈ ਨਾ ਕੋਈ ਘੱਪਲਾ ਜ਼ਰੂਰ ਹੋਇਆ ਹੈ। ਇਸੇ ਤਰ੍ਹਾਂ ਪੀ.ਆਰ.ਟੀ. ਸੀ. ਵਿਚ ਤੇਲ ਦਾ ਝਗੜਾ ਹੈ ਔਰ ਸੁਨਾਮ ਮੰਡੀ ਵਿਚ ਜੋ ਭਰਤੀ ਪਈ ਹੈ, ਉਸ ਦਾ ਝਗੜਾ ਹੈ। ਇਸ ਤੋਂ ਵੀ ਇਕ ਹੋਰ ਅਜੀਬ ਗਲ ਹੋਈ ਹੈ ਕਾਂਗਰਸ ਵਾਲੇ ਕਹਿੰਦੇ ਹੁੰਦੇ ਸੀ ਕਿ ਕੈਰੋਂ ਸਾਹਿਬ ਨੇ ਕਰਜ਼ੇ ਕਾਫੀ ਦੇ ਦਿਤੇ ਔਰ ਉਹ ਕਰਜ਼ੇ ਮੁਆਫ ਕਰਾਉਣ ਲਈ ਉਨ੍ਹਾਂ ਲੋਕਾਂ ਨੇ ਜਿਨ੍ਹਾਂ ਨੂੰ ਕਰਜ਼ੇ ਮਿਲੇ ਸੀ ਡੰਗਰਾਂ ਦੇ ਸਿੰਗ ਦਿਖਾ ਦਿੱਤੇ ਕਿ ਜਿਨ੍ਹਾਂ ਡੰਗਰਾਂ ਲਈ ਕਰਜ਼ੇ ਲਏ ਸੀ, ਉਹ ਮਰ ਗਏ ਹਨ। ਭਾਵੇ ਹੱਡ ਕਿਸੇ ਹੋਰ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਡੰਗਰ ਦੇ ਹੀ ਦਿਖਾ ਦਿਤੇ ਸੀ ਔਰ ਉਹ ਡੰਗਰ ਅਸਲ ਵਿਚ ਆਪਣੇ ਘਰ ਲੈ ਗਏ ਸੀ (ਵਿਘਨ) ਇਸੇ ਤਰ੍ਹਾਂ ਹੀ ਹੁਣ ਵੀ ਐਗਰੀਕਲਚਰਲ ਯੂਨੀਵਰਸਿਟੀ ਵਿਚ ਲੁਧਿਆਣਾ ਵਿਖੇ ਬੜੇ ਬੇਹਤਰੀਨ ਕਿਸਮ ਦੇ ਪਸ਼ੂ ਸਨ, ਜਿਨ੍ਹਾਂ ਨੂੰ ਮਰੇ ਦਿਖਾ ਕੇ ਉਨ੍ਹਾਂ ਦੇ ਸਿੰਗ ਦਿਖਾ ਦਿੱਤੇ ਗਏ ਸਨ। ਅਸਲ ਵਿਚ ਪਸ਼ੂ ਤਾਂ ਆਪਣੇ ਘਰਾਂ ਨੂੰ ਲੈ ਗਏ ਔਰ ਹੱਡ ਕਿਸੇ ਹੋਰ ਪਸ਼ੂਆਂ ਦੇ ਦਿਖਾ ਦਿਤੇ ਗਏ। ਇਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਫੋਕਲ ਪੁਆਇੰਟਸ ਬਾਰੇ ਗਲ ਕਰਨਾ ਚਾਹੁੰਦਾ ਹਾਂ ਔਰ ਸਰਦਾਰ ਆਤਮਾ ਸਿੰਘ ਹੋਰਾਂ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਫੋਕੇ ਪੁਆਇੰਟ ਕਿੰਨੇ ਲਗਾਏ ਗਏ ਹਨ। ਚੇਅਰਮੈਨ ਸਾਹਿਬ, ਲੋਕੀਂ ਹੁਣ ਫੋਕਲ ਪੁਆਇੰਟ ਨੂੰ ਫੋਕਾ ਪੁਆਇੰਟ ਕਹਿਣ ਲਗ ਪਏ ਹਨ। (ਹਾਸਾ) ਇਸ ਲਈ ਇਸ ਪਾਸੇ ਧਿਆਨ ਦਿਓ। ਸਾਡੇ ਪਾਲੇਟੀਸ਼ੀਅਨਜ਼ ਨੂੰ ਇਸ ਪਾਸੇ ਇੰਟਰਫੀਅਰੈਂਸ ਨਹੀਂ ਕਰਨਾ ਚਾਹੀਦਾ। ਤੁਸੀਂ ਡੀ. ਸੀ., ਐਸ. ਪੀ. ਤੇ ਇਹ ਛੱਡੋ, ਉਹ ਬਣਾਉਣ। ਪਰ ਇਹ ਨਹੀਂ ਹੋਣਾ ਚਾਹੀਦਾ ਕਿ ਕਦੇ ਕੋਈ ਬਣਾ ਦਿੱਤਾ ਅਤੇ ਫਿਰ ਉਸ ਨੂੰ ਪਾਤੜਾਂ ਲੈ ਗਏ। ਇਸ ਤਰ੍ਹਾਂ ਮੈਂਬਰਜ਼ ਦੀ ਹਾਸੋਹੀਣੀ ਪੁਜ਼ੀਸ਼ਨ ਹੁੰਦੀ ਹੈ। ਜਿਥੇ ਮਨਜ਼ੂਰ ਕੀਤਾ ਜਾਂਦਾ ਹੈ, ਉਥੇ ਹੀ ਬਣਾਉਣਾ ਚਾਹੀਦਾ ਹੈ। ਇਹ ਮਾਸਟਰ ਚੰਦ ਸਿੰਘ ਜੀ ਬੈਠੇ ਹਨ, ਇਨ੍ਹਾਂ ਨੇ ਬਾੜੀ ਕਰਾਇਆ ਸੀ ਪਰ ਹੁਣ ਉਸਨੂੰ ਕਾਤੜੀ ਕਰ ਦਿੱਤਾ ਹੈ। ਇਸ ਤਰ੍ਹਾਂ ਸਰਕਾਰ ਦੀ ਵੀ ਪੁਜ਼ੀਸ਼ਨ ਹਾਸੋਹੀਣੀ ਹੁੰਦੀ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਇਕ ਹੋਰ ਗੱਲ ਵੱਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਹ ਜਿਹੜਾ ਮਾਰਕਿਟ ਕਮੇਟੀਆਂ ਦਾ ਫੰਡ ਹੈ, ਇਹ ਪੁਰਾਣੀ ਸਰਕਾਰ ਨੇ ਗਲਤ ਹੈਡ ਵਿਚ ਜਮ੍ਹਾਂ ਕਰਵਾ ਲਿਆ ਸੀ। ਮਾਰਕਿਟ ਕਮੇਟੀਆਂ ਵਾਲੇ ਇਹ ਪੈਸਾ ਤਾਂ ਸੜਕਾਂ ਬਣਾਉਣ ਵਾਸਤੇ ਦਿੰਦੇ ਹਨ ਪਰ ਉਹ ਪੈਸਾ ਗਲਤ ਫੰਡ ਵਿਚ ਜਮ੍ਹਾਂ ਹੋ ਗਿਆ। ਜਦ ਅਸੀਂ ਇੰਜੀਨੀਅਰਜ਼ ਨੂੰ ਪੁੱਛਦੇ ਹਾਂ ਕਿ 16 ਲੱਖ ਰੁਪਿਆ ਦਿੱਤਾ ਹੈ, 25 ਲੱਖ ਰੁਪਿਆ ਮਾਲੇਰਕੋਟਲਾ ਮਾਰਕਿਟ ਕਮੇਟੀ ਨੇ ਦਿਤਾ ਹੈ, ਉਸ ਪੈਸੇ ਬਾਰੇ ਪੁੱਛਦੇ ਹਾਂ ਕਿ ਕਿਥੇ ਹੈ ਤਾਂ ਉਹ ਕਹਿੰਦੇ ਹਨ ਕਿ ਉਹ ਪੈਸਾ ਸੜਕਾਂ ਵਾਲੇ ਫੰਡ ਵਿਚ ਨਹੀਂ ਆਇਆ। ਜਦ ਅਸੀਂ ਮਾਰਕਿਟ ਕਮੇਟੀ ਵਾਲਿਆਂ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਅਸੀਂ ਤਾਂ ਰੇਜ਼ੋਲਿਊਸ਼ਨ ਪਾਸ ਕਰਕੇ ਸੜਕਾਂ ਵਾਸਤੇ ਦੇ ਦਿੰਦੇ ਹਾਂ। ਇਸ ਲਈ ਮੈਂ ਕਹਾਂਗਾ ਕਿ ਜਿੰਨਾ ਰੁਪਿਆ ਮਾਰਕਿਟ ਕਮੇਟੀਆਂ ਦਾ ਸੜਕਾਂ ਲਈ ਗਲਤ ਹੈਡ ਵਿਚ ਜਮ੍ਹਾਂ ਹੋ ਗਿਆ ਸੀ, ਉਸ ਨੂੰ ਠੀਕ ਹੈਡ ਵਿਚ ਜਮ੍ਹਾ ਕੀਤਾ ਜਾਵੇ, ਮੈਂ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ 31 ਜਨਵਰੀ, 1978 ਨੂੰ ਸੰਗਰੂਰ ਗਏ ਸੀ। ਉਥੇ ਇਕ ਮਸਲਾ ਪੇਸ਼ ਹੋਇਆ ਸੀ। ਉਹ ਐਲ. ਓ. ਸੀ. ਦਾ ਮਸਲਾ ਹੈ। ਸੜਕਾਂ ਬਨਾਉਣ ਵਾਲਾ ਮਹਿਕਮਾ ਪੀ. ਡਬਲਿਯੂ. ਡੀ. ਹੈ। ਇਸ ਮਹਿਕਮੇ ਵਾਲੇ ਕਹਿੰਦੇ ਹਨ ਕਿ ਸੜਕ ਤਾਂ ਬਣਾ ਦਿੰਦੇ ਹਾਂ ਪਰ ਐਲ. ਓ. ਸੀ. ਨਹੀਂ ਆਉਂਦਾ। ਇਹ ਪਤਾ ਨਹੀਂ ਐਲ. ਓ. ਸੀ. ਕਿਹੜੀ ਚੀਜ਼ ਹੈ। ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਐਲ. ਓ. ਸੀ. ਦਾ ਝਗੜਾ ਮੁਕਾ ਦਿਆਂਗਾ। ਸੋ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਹੈ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਬੋਲਣਾ ਤਾਂ ਮੈਂ ਹੋਰ ਸੀ ਪਰ ਤੁਸੀਂ ਵਾਰ ਵਾਰ ਕਹਿੰਦੇ ਹੋ ਕਿ ਮੈਂ ਬੱਸ ਕਰ ਜਾਵਾਂ। ਇਸ ਲਈ ਮੈਂ ਬੰਦ ਕਰਦਾ ਹਾਂ ਅਤੇ ਇਸ ਬਾਰੇ ਮੈਂ ਤੁਹਾਨੂੰ ਉਲਾਂਭਾ ਬਾਹਿਰ ਚੱਲ ਕੇ ਦਿਆਂਗਾ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਲੰਧਰ ਦੱਖਣ, ਐਸ. ਸੀ.): ਚੇਅਰਮੈਨ ਸਾਹਿਬ, ਇਹ 1978-79 ਦਾ ਬਜਟ ਜਨਤਾ ਅਤੇ ਅਕਾਲੀ ਸਰਕਾਰ ਨੇ ਬਣਾਇਆ ਹੈ, ਜੋ ਇਥੇ ਪੇਸ਼ ਕੀਤਾ ਗਿਆ ਹੈ। ਇਹ ਬਜਟ ਟੈਕਸਾਂ ਦੇ ਨਾਲ ਭਰਿਆ ਹੋਇਆ ਹੈ। ਚਾਹੇ ਉਹ ਟੈਕਸ ਕਿਸਾਨ ਤੇ ਲੱਗਦਾ ਹੈ, ਚਾਹੇ ਉਹ ਟੈਕਸ ਚਾਹ ਪੀਣ ਵਾਲਿਆਂ ਤੇ ਲਗਦਾ ਹੈ, ਚਾਹੇ ਉਹ ਟੈਕਸ ਸਿਨਮਾ ਦੇਖਣ ਵਾਲੇ ਰਿਕਸ਼ਾ ਪੁਲਰਜ਼ ਤੇ ਲੱਗਣਾ ਹੈ, ਇਸ ਦਾ ਭਾਰ ਗਰੀਬ ਵਰਗ ਤੇ ਪੈਣਾ ਹੈ। ਇਹ ਜਿਹੜੀ ਜਨਤਾ ਅਤੇ ਅਕਾਲੀ ਕੁਲੀਸ਼ਨ ਸਰਕਾਰ ਬਣੀ ਹੈ, ਇਸ ਦੀਆਂ ਲੋਕਾਂ ਨੂੰ ਉਮੰਗਾਂ ਸਨ ਕਿ ਇਹ ਸਰਕਾਰ ਉਨ੍ਹਾਂ ਨੂੰ ਕੋਈ ਫਾਇਦਾ ਪਹੁੰਚਾਏਗੀ। ਉਨ੍ਹਾਂ ਨੇ ਲੋਕਾਂ ਨਾਲ ਵਾਅਦੇ ਵੀ ਕੀਤੇ ਸਨ। ਇਨ੍ਹਾਂ ਲੋਕਾਂ ਨੇ ਫੈਸਲਾ ਕੀਤਾ ਕਿ ਕਾਂਗਰਸ ਦੇ 30 ਸਾਲ ਦੇ ਰਾਜ ਨੂੰ ਕਿਸੇ ਢੰਗ ਨਾਲ ਖਤਮ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਹਟਾਇਆ ਜਾਵੇ। ਜਨਤਾ ਅਤੇ ਅਕਾਲੀ ਪਾਰਟੀ ਨੇ ਜਿਹੜਾ ਇਲੈਕਸ਼ਨਾਂ ਤੋਂ ਪਹਿਲੇ ਮੈਨੀਫੈਸਟੋ ਬਣਾਇਆ, ਉਸ ਵਿਚ ਸੀ ਕਿ ਕਾਂਗਰਸ ਨੂੰ ਕਿਸੇ ਤਰ੍ਹਾਂ ਹਟਾ ਦਿਤਾ ਜਾਵੇ। ਫਿਰ ਉਨ੍ਹਾਂ ਨੇ ਕਿਹਾ ਕਿ ਹੋਰ ਨਵਾਂ ਮੈਨੀਫੈਸਟੋ ਬਣਾਵਾਂਗੇ। ਉਸ ਵੇਲੇ ਇਨ੍ਹਾਂ ਨੇ ਲੋਕਾਂ ਨੂੰ ਕਈ ਪ੍ਰਕਾਰ ਦੇ ਸਬਜ਼ ਬਾਗ ਦਿਖਾਏ। ਇਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਜਗਜੀਵਨ ਰਾਮ ਨੂੰ ਪ੍ਰਾਈਮ ਮਨਿਸਟਰ ਬਣਾਵਾਂਗੇ ਹਰੀਜਨਾਂ ਦੀ ਭਲਾਈ ਵਾਸਤੇ ਅਤੇ ਰਾਸ਼ਟਰਪਤੀ ਦੂਸਰਿਆਂ ਦੀ ਭਲਾਈ ਲਈ ਬਣਾਵਾਂਗੇ। (ਵਿਘਨ) ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਅੱਜ ਕਿਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ। ਅੱਜ ਇਹ ਸੋਢਲ ਮੰਦਰ ਵਿਚ ਨਿਹੰਗਾਂ ਨੂੰ ਬਿਠਾਉਂਦੇ ਹਨ। ਇਸੇ ਤਰ੍ਹਾਂ ਹਰਿਆਣਾ ਵਿਚ ਜੋ ਕੁਝ ਹੋਇਆ, ਤੁਹਾਨੂੰ ਸਾਰਿਆਂ ਨੂੰ ਪਤਾ ਹੈ। ਉਥੇ ਨਿਹੰਗ ਮਾਰੇ ਗਏ ਹਨ। ਅਜਿਹੀਆਂ ਚੀਜ਼ਾਂ ਨਹੀਂ ਹੋਣੀਆਂ ਚਾਹੀਦੀਆਂ। ਲੋਕਾਂ ਦੀ ਪਰਵਰਿਸ਼ ਹੋਣੀ ਚਾਹੀਦੀ ਹੈ, ਉਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਉਨ੍ਹਾਂ ਲੋਕਾਂ ਨੂੰ ਬਿਜਲੀ ਦੇ ਮਾਮਲੇ ਵਿਚ ਰਿਆਇਤ ਦਿਤੀ ਜਾਵੇ। ਉਨ੍ਹਾਂ ਦੇ ਅਨਾਜ ਦੇ ਭਾਅ ਠੀਕ ਮਿਲਣੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਜਦ ਸਾਡੇ ਇਹ ਮੁੱਖ ਮੰਤਰੀ ਸੈਂਟਰ ਵਿਚ ਸਨ ਤਾਂ ਇਨ੍ਹਾਂ ਨੇ ਉਦੋਂ ਪਹਿਲੇ ਕਿਹਾ ਸੀ ਕਿ ਅਸੀਂ 150 ਰੁਪਏ ਕਣਕ ਦੀ ਕੀਮਤ ਮੁਕੱਰਰ ਕਰਾਂਗੇ। ਪਰ ਇਹ ਨਹੀਂ ਕਰ ਸਕੇ ਅਤੇ ਇਹ ਵਾਪਿਸ ਏਥੇ ਪੰਜਾਬ ਵਿਚ ਆ ਗਏ ਹਨ। ਮੈਂ ਤਾਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਹ ਭਾਅ 200 ਰੁਪਿਆ ਦਿਓ ਪਰ ਨਾਲ ਦੇ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਅਨਾਜ ਖਾਣ ਵਾਲੇ ਹਨ ਉਨ੍ਹਾਂ ਨੂੰ ਸਬਸੀਡਾਈਜ਼ਡ ਰੇਟ ਤੇ ਦਿਓ। ਖਾਣ ਵਾਲਿਆਂ ਨੂੰ ਇਕ ਰੇਸ਼ੋ ਦੇ ਮੁਤਾਬਿਕ ਦਿਓ। ਗਰੀਬ ਲੋਕਾਂ ਨੂੰ ਅਨਾਜ਼ ਖਾਣ ਵਾਸਤੇ ਸਸਤੇ ਰੇਟ ਤੇ ਦਿਓ। ਗਰੀਬ ਲੋਕਾਂ ਨੂੰ ਖਾਣ ਵਾਸਤੇ ਅਨਾਜ਼ ਬਿਲਕੁਲ 14 ਆਨੇ ਤੋਂ ਵੱਧ ਕਿਲੋ ਨਹੀਂ ਹੋਣਾ ਚਾਹੀਦਾ। ਇਥੇ ਇਨ੍ਹਾਂ ਨੇ ਕਿਹਾ ਕਿ ਅਸੀਂ "ਪਨਸੱਪ" ਦੀਆਂ ਦੁਕਾਨਾਂ ਖੋਲ੍ਹੀਆਂ ਹਨ। ਉਥੇ ਕਿਸ ਕਿਸਮ ਦੀ ਵਿਕਰੀ ਹੁੰਦੀ ਹੈ, ਇਸ ਬਾਰੇ ਤੁਹਾਨੂੰ ਪਤਾ ਹੈ। ਉਥੇ ਬੜਾ ਘਟੀਆ ਮਾਲ ਮਿਲਦਾ ਹੈ। ਇਹ ਦੁਕਾਨਾਂ ਉਥੇ ਹਨ ਜਿਥੇ ਇਨ੍ਹਾਂ ਦੇ ਆਪਣੇ ਸੱਜਣ ਯਾਰ ਹਨ ਜਾਂ ਜਿਥੇ ਇਨ੍ਹਾਂ ਦੇ ਖਾਸ ਮਿੱਤਰ ਹਨ ਜਾਂ ਜਿਥੇ ਜਨਸੰਘੀ ਮੈਂਬਰ ਹਨ। (ਵਿਘਨ) ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ ਇਕ ਹਰੀ ਰਾਮ ਜਮਸ਼ੇਰ ਪੁਰ ਹੈ। ਉਹ ਜਨਸੰਘੀ ਹੈ। ਉਸਦੇ ਕੋਲ ਹੋਰ ਦੋ ਤਿੰਨ ਦੁਕਾਨਾਂ ਹਨ। ਉਸ ਦੀ ਕਰਿਆਨੇ ਦੀ ਦੁਕਾਨ ਹੈ। ਉਥੇ "ਪਨਸੱਪ" ਦੀ ਦੁਕਾਨ ਨਹੀਂ ਖੋਲ੍ਹੀ ਗਈ। ਉਥੇ 10-15 ਹਜ਼ਾਰ ਦੀ ਆਬਾਦੀ ਹੈ ਪਰ ਫਿਰ ਵੀ ਉਥੇ "ਪਨਸੱਪ" ਦੀ ਦੁਕਾਨ ਨਹੀਂ ਖੋਲ੍ਹੀ ਗਈ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਸ ਆਦਮੀ ਨੂੰ ਨਫਾ ਨਹੀਂ ਹੁੰਦਾ। ਇਨ੍ਹਾਂ ਗੱਲਾਂ ਵੱਲ ਦੇਖਣਾ ਚਾਹੀਦਾ ਹੈ।

ਹੁਣ ਮੈਂ ਇਵੈਕਿਊ ਲੈਂਡ ਬਾਰੇ ਕਹਿਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਇਹ ਇਵੈਕਿਊ ਲੈਂਡ 8 ਅਪਰੈਲ, 1964 ਨੂੰ ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਤੋਂ ਮਾਮੂਲੀ ਕੀਮਤ ਤੇ ਲਈ ਸੀ

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਕਿ ਇਸ ਦੀ ਨਿਲਾਮੀ ਕਰਕੇ ਇਹ ਮੁਜ਼ਾਰਿਆਂ ਨੂੰ ਦਿਆਂਗੇ। ਉਸ ਦੀ ਕੀਮਤ ਦਾ ਪੈਸਾ ਕਲਿਆਣ ਫੰਡ ਵਿਚ ਪਾਇਆ ਸੀ। ਇਹ ਫੰਡ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਚਾਲੂ ਕੀਤਾ ਸੀ ਕਿ ਇਸ ਨਾਲ ਹਰੀਜਨਾਂ ਦਾ ਸੁਧਾਰ ਕੀਤਾ ਜਾਵੇਗਾ। ਮਗਰ, ਚੇਅਰਮੈਨ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ 30 ਸਾਲ ਲੰਘ ਗਏ ਹਨ ਉਨ੍ਹਾਂ ਗਰੀਬਾਂ ਦੀਆਂ ਗਲੀਆਂ ਦੀ ਸਫਾਈ ਨਹੀਂ ਕਰ ਸਕੇ। ਇਹ ਬੜੇ ਦੁੱਖ ਦੀ ਗੱਲ ਹੈ। ਇਹ ਕਲਿਆਣ ਫੰਡ ਇਕ ਐਸਾ ਫੰਡ ਸੀ ਕਿ ਉਸ ਵੇਲੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਅਮੀਰ ਲੋਕਾਂ ਤੋਂ ਚੰਦਾ ਲੈ ਕੇ ਇਹ ਜਮ੍ਹਾਂ ਕੀਤਾ ਸੀ। ਇਹ 5 ਕਰੋੜ ਰੁਪਿਆ ਸੀ। 5 ਕਰੋੜ ਰੁਪਿਆ ਸੈਂਟਰਲ ਸਰਕਾਰ ਤੋਂ ਲੈਣਾ ਸੀ ਅਤੇ 5 ਕਰੋੜ ਰੁਪਿਆ ਸਟੇਟ ਨੇ ਉਸ ਵਿਚ ਪਾਉਣਾ ਸੀ। ਇਸ ਤਰ੍ਹਾਂ 15 ਕਰੋੜ ਰੁਪਏ ਜਮ੍ਹਾਂ ਕਰਕੇ ਇਕ ਕਾਰਪੋਰੇਸ਼ਨ ਬਣਾਉਣੀ ਸੀ। (ਵਿਘਨ) ਹਰੀਜਨ ਫਾਈਨੈਂਸ ਕਾਰਪੋਰੇਸ਼ਨ ਜਿਹੜੀ ਬਣੀ ਸੀ ਉਸ ਵਾਸਤੇ 5 ਕਰੋੜ ਦਾ ਬੱਜਟ ਰੱਖਿਆ ਸੀ। ਕਾਂਗਰਸ ਸਰਕਾਰ ਨੇ ਇਸ ਨੂੰ 10 ਕਰੋੜ ਰੁਪਿਆ ਕਰਨ ਦਾ ਵਾਅਦਾ ਕੀਤਾ ਸੀ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਹੁਣ ਇਸ ਬਜਟ ਵਿਚ ਉਸਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਅਸੀਂ ਉਸ ਨੂੰ 10 ਕਰੋੜ ਕਰਨਾ ਹੈ ਜਾਂ 15 ਕਰੋੜ ਕਰਨਾ ਹੈ। ਇਥੋਂ ਹਰੀਜਨ ਲੋਕ ਕਰਜ਼ੇ ਲੈ ਕੇ ਇੰਡਸਟਰੀ ਲਗਾ ਸਕਦੇ ਹਨ, ਕੋਈ ਮਕਾਨ ਬਣਾ ਸਕਦਾ ਹੈ, ਕੋਈ ਡੇਅਰੀ ਚਾਲੂ ਕਰ ਸਕਦਾ ਹੈ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਉਸ 5 ਕਰੋੜ ਰੁਪਏ ਨੂੰ 10 ਕਰੋੜ ਕਰੋ ਅਤੇ ਫਿਰ 15 ਕਰੋੜ ਰੁਪਿਆ ਕਰੋ ਅਤੇ ਉਨ੍ਹਾਂ ਗਰੀਬ ਲੋਕਾਂ ਨੂੰ ਸਸਤੇ ਰੇਟ ਤੇ ਕਰਜ਼ੇ ਦਿੱਤੇ ਜਾਣ ਤਾਂਕਿ ਉਹ ਆਪਣਾ ਕੰਮ ਚਲਾ ਸਕਣ। ਚੇਅਰਮੈਨ ਸਾਹਿਬ, ਇਥੋਂ ਜਿਸਨੇ 10 ਹਜ਼ਾਰ ਰੁਪਿਆ ਕਰਜ਼ਾ ਲੈਣਾ ਹੈ ਉਸਦਾ ਰੇਟ ਆਫ ਇੰਟਰੈਸਟ 3% ਹੈ, 20 ਹਜ਼ਾਰ ਵਾਸਤੇ ਇੰਟਰੈਸਟ 4% ਹੈ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਹ ਜਿਹੜੇ ਹਰੀਜਨ, ਸ਼ਡਿਊਲਡ ਕਾਸਟਸ ਇੰਪਲਾਈਜ਼ ਹਨ, ਉਨ੍ਹਾਂ ਦੇ ਮੁਤੱਲਕ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਬਾਰੇ ਪੰਜਾਬ ਅਸੈਂਬਲੀ ਵਿਚ 6 ਮਾਰਚ, 1974 ਨੂੰ ਫੈਸਲਾ ਕੀਤਾ ਗਿਆ ਸੀ। ਇਹ ਫੈਸਲਾ ਗਿਆਨੀ ਜੀ ਦੀ ਸਰਕਾਰ ਨੇ ਕੀਤਾ ਸੀ। (ਵਿਘਨ) ਚੇਅਰਮੈਨ ਸਾਹਿਬ, 1971 ਵਿਚ ਮਰਦਮ ਸ਼ੁਮਾਰੀ ਹੋਈ ਸੀ ਉਸ ਮਰਦਮ ਸ਼ੁਮਾਰੀ ਦੇ ਮੁਤਾਬਿਕ ਰਿਜ਼ਰਵੇਸ਼ਨ ਦੀ ਪਾਲਿਸੀ ਲਾਗੂ ਹੁੰਦੀ ਹੈ। ਵਿਧਾਨ ਦੇ ਮੁਤਾਬਿਕ 1971 ਵਿਚ ਮਰਦਮ ਸ਼ੁਮਾਰੀ ਹੋਈ ਸੀ। (ਵਿਘਨ) 1972 ਲੰਘ ਗਿਆ, 1973 ਲੰਘ ਗਿਆ ਅਤੇ ਫਿਰ 1974 ਵਿਚ ਸਰਕਾਰ ਨੇ ਫੈਸਲਾ ਕੀਤਾ ਕਿ ਸ਼ੈਡਿਊਲਡ ਕਾਸਟਸ ਹਰੀਜਨਾਂ ਨੂੰ 25% ਰਿਜ਼ਰਵੇਸ਼ਨ ਦਿਆਂਗੇ ਅਤੇ ਬੈਕਵਰਡ ਕਲਾਸਿਜ਼ ਨੂੰ 5% ਰਿਜ਼ਰਵੇਸ਼ਨ ਦਿਆਂਗੇ। ਉਸਦੀ ਸਕਰੂਟਿਨੀ ਕਰਨ ਵਾਸਤੇ ਅਸੈਂਬਲੀ ਦੇ ਵਿਚ ਇਕ ਕਮੇਟੀ ਮੁਕੱਰਰ ਕੀਤੀ ਗਈ ਸੀ ਅਤੇ ਉਸਦੇ ਪਹਿਲੇ ਚੇਅਰਮੈਨ ਸਰਦਾਰ ਹਰਚੰਦ ਸਿੰਘ ਜੀ ਸਨ। ਫਿਰ ਚੌਧਰੀ ਜਗਤ ਰਾਮ ਜੀ ਵੀ ਚੇਅਰਮੈਨ ਰਹੇ ਅਤੇ ਹੁਣ ਵੈਦ ਕਰਤਾਰ ਸਿੰਘ ਹਨ। ਉਸ ਸਕਰੂਟਿਨੀ ਕਮੇਟੀ ਨੇ ਰੋਸਟਰ ਵੀ ਵੇਖਣੇ ਹਨ ਅਤੇ ਵੇਖੇ। ਰਿਜ਼ਰਵੇਸ਼ਨ ਇਨ ਪ੍ਰਮੋਸ਼ਨ 14% ਸ਼ੈਡਿਊਲਡ ਕਾਸਟਸ ਨੂੰ ਅਤੇ 2% ਬੈਕਵਰਡ ਕਲਾਸਿਜ਼ ਨੂੰ ਦੇਣੀ ਹੈ ਸੋ ਇਹ ਕਮੇਟੀ ਗੌਰਮਿੰਟ ਵਲੋਂ ਬਣਾਈ ਗਈ ਸੀ। ਉਸ ਕਮੇਟੀ ਨੇ ਕਾਰਪੋਰੇਸ਼ਨਜ਼ ਨੂੰ ਵੀ ਐਗਜ਼ਾਮਿਨ ਕੀਤਾ ਸੀ ਅਤੇ ਸਿਵਲ ਸਪਲਾਈ ਵਿਭਾਗ ਨੂੰ ਵੀ ਦੇਖਿਆ। ਸੈਕਟਰੀਏਟ ਦੇ ਮਹਿਕਮਿਆਂ ਨੂੰ ਵੀ ਦੇਖਿਆ। ਜੁਡੀਸ਼ਅਲ ਪੋਸਟਾਂ ਦੇ ਵਿਚ ਵੀ ਅਸੀਂ ਦੇਖਿਆ। ਜੁਡੀਸ਼ਰੀ ਵਿਚ ਤਾਂ ਇਸ ਪੱਖ ਤੋਂ ਬਿਲਕੁਲ ਧਿਆਨ ਨਹੀਂ ਦਿੱਤਾ ਗਿਆ। ਉਹ ਕਹਿੰਦੇ ਹਨ ਕਿ ਹਾਈ ਕੋਰਟ ਵਖਰੀ ਹੀ ਹੈ ਅਤੇ ਅਸੀਂ ਸਰਕਾਰ ਨਾਲ ਕੋਈ ਤੱਲਕ ਨਹੀਂ ਰਖਦੇ। ਮੇਰੀ ਅਰਜ਼ ਹੈ ਕਿ ਜਿਸ ਤਰ੍ਹਾਂ ਆਲ ਇੰਡੀਆ ਸ਼ੈਡਿਊਲਡ ਕਾਸਟਸ ਕਮਿਸ਼ਨ ਹੈ ਅਤੇ ਸਟੇਟ

ਸਰਵਿਸ ਵਿਚ ਜਿਹੜੇ ਆਈ. ਏ. ਐਸ. ਆਉਂਦੇ ਹਨ ਉਨ੍ਹਾਂ ਨੂੰ ਸਰਕਾਰ ਸੈਕਟਰੀ ਬਣਾਉਂਦੀ ਹੈ। ਇਸੇ ਤਰ੍ਹਾਂ ਪੰਜਾਬ ਦੇ ਵਿਚ ਜਿਹੜੀਆਂ ਜੁਡੀਸ਼ਰੀ ਦੀਆਂ ਪੋਸਟਾਂ ਹਨ ਹਾਈ ਕੋਰਟ ਦੇ ਵਿਚ ਉਨ੍ਹਾਂ ਵਿਚ ਵੀ ਸ਼ੈਡਿਊਲਡ ਕਾਸਟਸ ਜੱਜ ਹੀ ਹੋਣੇ ਚਾਹੀਦੇ ਹਨ। ਹਾਈ ਕੋਰਟ ਵਿਚ ਸਟੇਟ ਪੱਧਰ ਤੇ ਇਨ੍ਹਾਂ ਲੋਕਾਂ ਦੀ ਪ੍ਰੋਮੋਸ਼ਨ ਹੋਣੀ ਚਾਹੀਦੀ ਹੈ। ਇਹ ਸ਼ੈਡਿਊਲਡ ਕਾਸਟਸ ਆਲ ਇੰਡੀਆ ਕਮਿਸ਼ਨ ਦੀ ਰਿਪੋਰਟ ਕਹਿੰਦੀ ਹੈ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਲਗਾਉਣਾ ਚਾਹੀਦਾ ਹੈ ਔਰ ਪੰਜਾਬ ਸਰਕਾਰ ਨੇ ਇਸ ਗੱਲ ਨੂੰ ਮੰਨਿਆ ਹੈ। ਪਿਛਲੀ ਸਰਕਾਰ ਦੇ ਜਿਹੜੇ ਲਾਅ ਮਨਿਸਟਰ ਸ਼੍ਰੀ ਗੋਖਲੇ ਸਨ ਉਨ੍ਹਾਂ ਨੇ ਹਾਈਕੋਰਟ ਅਤੇ ਪੰਜਾਬ ਗੌਰਮਿੰਟ ਨੂੰ ਇਸ ਦੇ ਬਾਰੇ ਇਕ ਲੈਟਰ ਵੀ ਲਿਖਿਆ ਸੀ। ਸੋ ਮੇਰੀ ਬੇਨਤੀ ਹੈ ਕਿ ਹਾਈ ਕੋਰਟ ਦੇ ਵਿਚ ਗਰੀਬਾਂ ਦੇ ਮਸਲੇ ਤਾਂ ਹੀ ਹੱਲ ਹੋ ਸਕਦੇ ਹਨ ਜੇ ਗਰੀਬ ਲੋਕਾਂ ਦੇ ਜੱਜ ਹਾਈ ਕੋਰਟ ਵਿਚ ਬੈਠੇ ਹੋਣ। ਜੇ ਇਨ੍ਹਾਂ ਲੋਕਾਂ ਦੇ ਜੱਜ ਉਥੇ ਬੈਠੇ ਹੋਣਗੇ ਤਾਂ ਇਨ੍ਹਾਂ ਦੇ ਝਗੜਿਆਂ ਦਾ ਨਿਪਟਾਰਾ ਜਲਦੀ ਹੋ ਸਕਦਾ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਲਿਆਣ ਫੰਡ ਦੀ ਬਹੁਤ ਜ਼ਰੂਰਤ ਹੈ। ਜਿਹੜੀ ਜ਼ਮੀਨ ਹੈ, ਇਵੈਕਿਊ ਲੈਂਡ ਹੈ ਇਹ ਇਨ੍ਹਾਂ ਲੋਕਾਂ ਵਿਚ ਵੰਡੀ ਜਾਣੀ ਹੈ। ਜਿਹੜਾ ਕਲਿਆਣ ਫੰਡ ਵਿਚ ਰੁਪਿਆ ਆਉਣਾ ਹੈ ਉਹ ਇਨ੍ਹਾਂ ਹਰੀਜਨ ਗਰੀਬ ਲੋਕਾਂ ਦੀ ਭਲਾਈ ਤੇ ਲਗਣਾ ਹੈ। ਪਹਿਲਾਂ ਉਸ ਫੰਡ ਵਿਚ ਜੋ ਰੁਪਿਆ ਸੀ ਉਹ ਉਸੇ ਤਰ੍ਹਾਂ ਹੀ ਦੇ ਦਿਤਾ ਹੈ ਅਤੇ ਹਾਲੀਂ ਤਕ ਵਾਪਿਸ ਨਹੀਂ ਹੋ ਸਕਿਆ। ਉਹ ਰੁਪਿਆ ਬਿਲਕੁਲ ਗਲਤ ਦਿੱਤਾ ਗਿਆ ਹੈ। ਮੇਰਾ ਖਿਆਲ ਹੈ ਕਿ 32-33 ਕਰੋੜ ਰੁਪਿਆ ਵਸੂਲ ਹੋਇਆ ਸੀ ਪਹਿਲਾਂ ਇਸ ਤਰ੍ਹਾਂ ਅਤੇ ਹੁਣ 15-20 ਕਰੋੜ ਰੁਪਿਆ ਹੋਰ ਹੋ ਸਕਦਾ ਹੈ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਸ਼ਾਇਦ 15-20 ਕਰੋੜ ਰੁਪਏ ਤੋਂ ਵੀ ਵੱਧ ਹੋਵੇ। ਉਸ ਦੇ ਲਈ ਕੋਈ ਕਾਰਪੋਰੇਸ਼ਨ ਵਗੈਰਾ ਬਣਾਕੇ ਇਨ੍ਹਾਂ ਗਰੀਬ ਹਰੀਜਨ ਲੋਕਾਂ ਦੇ ਰਹਿਣ ਸਹਿਣ ਦਾ ਸੁਧਾਰ ਹੋ ਸਕਦਾ ਹੈ। ਉਨ੍ਹਾਂ ਦੀਆਂ ਨਾਲੀਆਂ, ਗਲੀਆਂ ਪਕੀਆਂ ਹੋ ਸਕਦੀਆਂ ਹਨ। ਹੁਣ ਤਾਂ, ਚੇਅਰਮੈਨ ਸਾਹਿਬ, ਨਾਲੀਆਂ, ਗਲੀਆਂ ਦੀ ਗੱਲ ਨਹੀਂ ਕਰਨੀ ਚਾਹੀਦੀ, ਇਹ ਗੱਲ ਕਰਨ ਨਾਲ ਤਾਂ ਸ਼ਰਮ ਆਉਂਦੀ ਹੈ, ਹੁਣ ਤਾਂ ਇਨ੍ਹਾਂ ਵਾਸਤੇ ਹੋਰ ਸੁਧਾਰ ਦੀ ਗਲ ਕਰਨੀ ਚਾਹੀਦੀ ਹੈ। ਹਿੰਦੁਸਤਾਨ ਵਿਚ ਜਿਹੜਾ ਹਰੀਜਨ ਤਬਕਾ ਹੈ, ਜਿਹੜਾ ਪਛੜਿਆ ਹੋਇਆ ਤਬਕਾ ਹੈ, ਪਛੜਿਆ ਹੋਇਆ ਵਰਗ ਹੈ ਉਨ੍ਹਾਂ ਦੀਆਂ ਬਹੂ ਬੇਟੀਆਂ ਆਪਣੇ ਸਿਰਾਂ ਤੇ ਗੰਦ ਦਾ ਟੋਕਰਾ ਚੁਕਦੀਆਂ ਹਨ, ਪੰਜਾਬ ਵਰਗੇ ਸੂਬੇ ਵਿਚ ਜਿਹੜਾ ਕਿ ਸਭ ਤੋਂ ਅਮੀਰ ਸੂਬਾ ਹੈ ਅਤੇ ਦੂਸਰੇ ਸੂਬਿਆਂ ਵਿਚ, ਤਾਂ ਇਹ ਸਾਡੇ ਵਾਸਤੇ ਇਕ ਲਾਹਨਤ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਸੀਵਰੇਜ਼ ਦੀ ਸਕੀਮ ਇਥੇ ਹੋਣੀ ਚਾਹੀਦੀ ਹੈ ਅਤੇ ਕਿਸੇ ਨੂੰ ਸਿਰ ਦੇ ਉਤੇ ਗੰਦ ਚੁੱਕਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਇਸ ਵਾਸਤੇ ਜਿੰਨਾ ਵੱਧ ਤੋਂ ਵੱਧ ਪੈਸਾ ਅਸੀਂ ਖਰਚ ਕਰ ਸਕਦੇ ਹਾਂ, ਜਿੰਨਾ ਵੱਧ ਤੋਂ ਵੱਧ ਹਿੱਸਾ ਅਸੀਂ ਪਾ ਸਕਦੇ ਹਾਂ ਉਹ ਪਾਉਣਾ ਚਾਹੀਦਾ ਹੈ ਅਤੇ ਇਸ ਲਾਹਨਤ ਨੂੰ ਅਗਰ ਅਸੀਂ ਖਤਮ ਕਰਾਂਗੇ ਤਾਂ ਹੀ ਮੈਂ ਸਮਝਾਂਗਾ ਕਿ ਸਹੀ ਲਫ਼ਜ਼ਾਂ ਵਿਚ ਪੁਰਸ਼ਾਰਥ ਹੈ। ਇਹ ਪੁਰਸ਼ਾਰਥ ਦੀ ਗੱਲ ਸਾਨੂੰ ਕਰਨੀ ਚਾਹੀਦੀ ਹੈ ਅਤੇ ਜ਼ਰੂਰ ਕਰਨੀ ਚਾਹੀਦੀ ਹੈ। ਇਸ ਸਬੰਧ ਵਿਚ ਇਕ ਸਕੀਮ ਵੀ ਬਣੀ ਸੀ ਅਤੇ ਭਗਤ ਗੁਰਾਂਦਾਸ ਹੰਸ ਕਮੇਟੀ ਵੀ ਇਸ ਦੇ ਲਈ ਬਣੀ ਸੀ। ਉਸ ਕਮੇਟੀ ਨੇ ਆਪਣੀ ਰਿਪੋਰਟ ਵੀ ਦਿੱਤੀ ਹੈ ਅਤੇ ਰਿਪੋਰਟ ਤੇ ਪੂਰੀ ਤਰ੍ਹਾਂ ਅਮਲ ਹੋਣਾ ਚਾਹੀਦਾ ਹੈ। ਇਹ ਜ਼ਰੂਰੀ ਗਲ ਹੈ ਅਤੇ ਇਸ ਦੇ ਲਈ ਉਦਮ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਸਮਾਜ ਨੂੰ ਬਰਾਬਰ ਲਿਆ ਸਕੀਏ।

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਫਿਰ, ਚੇਅਰਮੈਨ ਸਾਹਿਬ, ਅਨਇਮਪਲਾਇਮੈਂਟ ਅਲਾਊਂਸ ਦੇ ਮੁਤੱਲਕ ਸਰਕਾਰ ਨੇ ਕਿਹਾ ਹੈ ਕਿ ਅਨਇਮਪਲਾਇਡ ਬੰਦਿਆਂ ਨੂੰ 40, 50 ਰੁਪਏ ਮਹੀਨੇ ਦੇ ਦੇਣੇ ਹਨ। ਅੱਜ ਕੱਲ 40-50 ਰੁਪਏ ਨਾਲ ਕੋਈ ਗੱਲ ਨਹੀਂ ਬਣਦੀ। ਵੈਸੇ ਸਰਕਾਰ ਨੇ ਇਨ੍ਹਾਂ ਲੋਕਾਂ ਪ੍ਰਤੀ ਜਿਹੜੀ ਹਮਦਰਦੀ ਕੀਤੀ ਹੈ ਉਸਦਾ ਮੈਂ ਧੰਨਵਾਦੀ ਹਾਂ ਮਗਰ ਉਸ ਪੈਸੇ ਦੇ ਵਿਚ ਵਾਧਾ ਕਰਨ ਵਾਸਤੇ ਅਗਰ ਇਹ ਕਦਮ ਚੁੱਕਣਗੇ ਤਾਂ ਠੀਕ ਹੈ। ਮੈਂ ਦਲੀਲ ਨਾਲ, ਚੇਅਰਮੈਨ ਸਾਹਿਬ, ਕਹਿ ਸਕਦਾ ਹਾਂ ਕਿ ਅੱਜ ਮਹਿੰਗਾਈ ਕਿਸ ਤਰ੍ਹਾਂ ਦਿਨ ਪ੍ਰਤੀ ਦਿਨ ਵੱਧ ਰਹੀ ਹੈ, ਕੀਮਤਾਂ ਹਰ ਰੋਜ਼ ਵੱਧਦੀਆਂ ਜਾਂ ਰਹੀਆਂ ਹਨ ਉਸ ਹਿਸਾਬ ਦੇ ਨਾਲ ਇਹ ਪੈਸਾ ਬਹੁਤ ਥੋੜ੍ਹਾ ਹੈ। ਅੱਜ ਇਮਪਲਾਇਮੈਂਟ ਲੋਕਾਂ ਨੂੰ ਮਿਲ ਨਹੀਂ ਰਹੀ ਔਰ ਦਿਨ-ਬ-ਦਿਨ ਅਨਇਮਪਲਾਇਮੈਂਟ ਵੱਧਦੀ ਜਾਂਦੀ ਹੈ। ਬਚਿਆਂ ਦੀ ਜੋ ਪੋਜ਼ੀਸ਼ਨ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਹਰ ਬੱਚਾ ਚਾਹੇ ਕਿੰਨਾ ਗਰੀਬ ਤੋਂ ਗਰੀਬ ਵੀ ਹੋਵੇ ਮਗਰ ਉਹ ਚਾਹੁੰਦਾ ਹੈ ਕਿ ਜਿਹੋ ਜਿਹੇ ਅਮੀਰ ਲੋਕਾਂ ਦੇ ਬੱਚੇ ਕਪੜਾ ਪਹਿਨਦੇ ਹਨ, ਖਾਂਦੇ ਹਨ ਉਹੋ ਜਿਹਾ ਮੈਂ ਵੀ ਕੱਪੜਾ ਪਹਿਨਾਂ ਅਤੇ ਖਾਵਾਂ, ਉਨ੍ਹਾਂ ਅਨਇਮਪਲਾਇਡ ਲੋਕਾਂ ਵਾਸਤੇ ਇਹ 40-50 ਰੁਪਏ ਬਹੁਤ ਥੋੜ੍ਹੇ ਹਨ। ਇਹ ਨਾ ਮੁਨਾਸਿਬ ਗਲ ਹੈ ਅਤੇ ਇਸ ਅਮਾਊਂਟ ਵਿਚ ਵਾਧਾ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਕ ਅਨਇਮਪਲਾਇਮੈਂਟ ਦੇ ਸਿਲਸਿਲੇ ਵਿਚ ਕਮੇਟੀ ਬਣੀ ਸੀ ਅਤੇ ਉਸਦੇ ਚੇਅਰਮੈਨ ਆਪਣੇ ਡਿਪਟੀ ਸਪੀਕਰ ਸਾਹਿਬ ਸਨ। ਉਨ੍ਹਾਂ ਨੇ ਆਪਣੀ ਰਿਪੋਰਟ ਵੀ ਦਿਤੀ ਸੀ ਅਤੇ ਉਸ ਰਿਪੋਰਟ ਵਿਚ ਉਨ੍ਹਾਂ ਕਿਹਾ ਸੀ ਕਿ ਮੈਟ੍ਰਿਕ ਪਾਸ ਨੂੰ 100 ਰੁਪਏ ਅਤੇ ਬੀ.ਏ. ਪਾਸ ਨੂੰ 200 ਰੁਪਏ ਦੇਣੇ ਚਾਹੀਦੇ ਹਨ। ਵਿੱਤ ਮੰਤਰੀ ਸਾਹਿਬ ਬੇਸ਼ਕ ਉਹ ਰਿਪੋਰਟ ਕਢਵਾ ਕੇ ਦੇਖ ਲੈਣ ਕਿ ਉਸ ਦੇ ਵਿਚ ਕੀ ਲਿਖਿਆ ਹੋਇਆ ਹੈ। ਉਸ ਦੇ ਵਿਚ ਇਹ ਵੀ ਲਿਖਿਆ ਹੋਇਆ ਹੈ ਕਿ ਇਹ ਪੈਸਾ ਉਦੋਂ ਤੋਂ ਹੀ ਦੇਣਾ ਚਾਹੀਦਾ ਹੈ ਜਦੋਂ ਤੋਂ ਉਹ ਆਪਣਾ ਨਾਮ ਇਮਪਲਾਇਮੈਂਟ ਐਕਸਚੇਂਜ ਵਿਚ ਦਰਜ ਕਰਵਾ ਦੇਣ ਅਤੇ ਜਦੋਂ ਸਰਵਿਸ ਮਿਲ ਜਾਏ ਉਹ ਭੱਤਾ ਖਤਮ ਹੋ ਜਾਵੇ। ਚੇਅਰਮੈਨ ਸਾਹਿਬ, ਅਨਇਮਪਲਾਇਮੈਂਟ ਦੇ ਮਸਲੇ ਨੂੰ ਖਤਮ ਕਰਨ ਦੇ ਲਈ ਅਗਰ ਟੈਕਨੀਕਲ ਵਿਦਿਆ ਦੇ ਸਕਣ ਤਾਂ ਠੀਕ ਰਹੇਗਾ। ਇਕ ਇਨ੍ਹਾਂ ਨੇ ਕਹਿ ਦਿਤਾ ਕਿ ਜਿਹੜਾ ਬਾਹਰ ਜਾਣਾ ਚਾਹੇ ਉਸਨੂੰ ਕਰਜ਼ਾ ਵਗੈਰਾ ਸਰਕਾਰ ਦੇਵੇਗੀ। ਇਨ੍ਹਾਂ ਨੇ ਬਾਹਰ ਜਾਣ ਦਾ ਤਾਂ ਕਹਿ ਦਿਤਾ ਪਰ ਬਾਹੋਰ ਭੇਜਣ ਦਾ ਅਜੇ ਕੋਈ ਪ੍ਰਬੰਧ ਨਹੀਂ ਕੀਤਾ। ਪ੍ਰਾਈਵੇਟ ਏਜੰਟ ਬੈਠੇ ਹਨ ਅਤੇ ਉਹ ਅਗੇ ਹਜ਼ਾਰਾਂ ਰੁਪਏ ਖਾ ਗਏ ਹਨ। ਜੇ ਕਿਸੇ ਡੀ. ਸੀ., ਐਸ. ਪੀ. ਜਾਂ ਡੀ. ਐਸ. ਪੀ. ਨੂੰ ਕਹਿੰਦੇ ਹਾਂ ਤਾਂ ਉਹ ਫਿਰ ਅੱਧਾ ਦਿਵਾ ਦਿੰਦਾ ਹੈ ਅਤੇ ਅੱਧਾ ਅਮਾਊਂਟ ਫਿਰ ਖਰਾਬ ਹੁੰਦਾ ਹੈ। ਇਸ ਵਾਸਤੇ ਮੇਰੀ ਅਰਜ਼ ਹੈ ਕਿ ਬਾਹਰ ਜਾਣ ਵਾਸਤੇ ਸਰਕਾਰ ਦੀ ਕੋਈ ਏਜੰਸੀ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਇਮਪਲਾਇਮੈਂਟ ਐਕਸਚੇਂਜ ਹੈ ਇਸੇ ਤਰ੍ਹਾਂ ਦੀ ਫਾਰਨ ਇਮਪਲਾਇਮੈਂਟ ਐਕਸਚੇਂਜ਼ ਖੋਲ੍ਹਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਕਿਤਨਾ ਪੈਸਾ ਲਗਣਾ ਹੈ, ਜਿਸ ਮੁਲਕ ਵਿਚ ਜਾਣਾ ਹੈ ਉਥੇ ਇਤਨਾ ਪੈਸਾ ਲਗਣਾ ਹੈ ਅਤੇ ਉਥੇ ਇਹ ਸਰਵਿਸ ਹੈ ਜਾਂ ਇਹ ਉਥੇ ਦੀ ਗਲ ਬਾਤ ਹੈ। ਕੋਈ ਇਸ ਤਰ੍ਹਾਂ ਦੀ ਗਲ ਕੀਤੀ ਜਾਵੇ ਤਾਂ ਕਿ ਲੋਕਾਂ ਦੀ ਤਸੱਲੀ ਹੋਵੇ। ਇਹ ਨਹੀਂ ਹੋਣਾ ਚਾਹੀਦਾ ਕਿ ਕਮਿਸ਼ਨ ਦੇ ਸਾਹਮਣੇ ਕੋਈ ਪੇਸ਼ ਹੋਵੇ ਤੇ ਕਮਿਸ਼ਨ ਹੋਵੇ ਨਾ ਇਹ ਗਲ ਨਹੀਂ ਹੋਣੀ ਚਾਹੀਦੀ। ਇਹੋ ਜਿਹੀਆਂ ਜਿਹੜੀਆਂ ਗਲਾਂ ਅਧੂਰੀਆਂ ਹਨ ਉਨ੍ਹਾਂ ਵੱਲ ਧਿਆਨ ਦੇ ਕੇ ਪੂਰੀਆਂ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਲੋਕਾਂ ਦੀ ਤਸੱਲੀ ਹੋ ਸਕੇ।

ਇਕ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਵਿੱਤ ਮੰਤਰੀ ਸਾਹਿਬ ਨੂੰ ਕਿ ਮੇਰੇ ਹਲਕੇ ਵਿਚ ਭਾਰਗੋ ਕੈਂਪ ਹੈ, ਉਹ ਪੁਰਾਣਾ ਕੈਂਪ ਹੈ ਅਤੇ ਉਹ ਸਲੱਮ ਏਰੀਆ ਹੈ। ਵੈਲਫੇਅਰ ਦੇ ਮਹਿਕਮੇ ਨੇ ਉਸ ਦੇ ਲਈ ਸਾਢੇ 12 ਲੱਖ ਰੁਪਿਆ ਦਿਤਾ ਹੈ ਉਸਨੂੰ ਠੀਕ ਕਰਨ ਵਾਸਤੇ, ਪਾਣੀ ਦੇ ਨਿਕਾਸ

ਕਰਨ ਦੇ ਵਾਸਤੇ । ਅੱਜ 4 ਸਾਲ ਹੋ ਗਏ ਹਨ ਰੁਪਿਆ ਦਿੱਤੇ ਨੂੰ ਪਰ ਕੋਈ ਕੰਮ ਨਹੀਂ ਹੋਇਆ ਜਿਹੜਾ ਕਿ 1 ਸਾਲ ਦੇ ਵਿਚ ਹੋ ਜਾਣਾ ਚਾਹੀਦਾ ਸੀ। ਇਕ ਸਾਲ ਦੇ ਵਿਚ ਇਹ ਸਕੀਮ ਉਥੇ ਲਾਗੂ ਹੋਣੀ ਚਾਹੀਦੀ ਸੀ ਪਰ ਉਥੇ ਹੋਇਆ ਕੀ ? ਕਹਿ ਦਿਤਾ ਕਿ ਉਥੇ ਚਮੜੇ ਦੀ ਇੰਡਸਟਰੀ ਹੈ ਅਤੇ ਇਸ ਕਰਕੇ ਉਥੇ ਸੀਵਰੇਜ਼ ਚਾਲੂ ਨਹੀਂ ਕਰਦੇ। ਇਸ ਦੇ ਨਾਲ ਪਾਣੀ ਉਧਰ ਨੂੰ ਚਲਾ ਜਾਵੇਗਾ। ਇਹ ਇੰਡਸਟਰੀ ਪਹਿਲਾਂ ਵੀ ਉਥੇ ਸੀ। ਅਸੀਂ ਇਹ ਮਸਲਾ ਗਰੀਵੇਂਸਿਜ਼ ਕਮੇਟੀ ਵਿਚ ਵੀ ਲਿਆਂਦਾ ਪਰ ਕੋਈ ਗੱਲ ਨਹੀਂ ਬਣੀ। ਉਥੇ ਬਾਵਾ ਸਕਿਨ ਇੰਡਸਟਰੀ ਵੀ ਹੈ। ਇਸ ਦੇ ਨਾਲ ਲੋਕਾਂ ਵਿਚ ਕਈ ਕਿਸਮ ਦੀਆਂ ਬਿਮਾਰੀਆਂ ਫੈਲ ਗਈਆਂ ਹਨ। ਉਥੇ ਲੋਕਾਂ ਨੂੰ ਟੀ. ਬੀ. ਹੋ ਗਈ ਹੈ ਅਤੇ ਕਈਆਂ ਦੀਆਂ ਮੌਤਾਂ ਹੋਈਆਂ ਹਨ। ਇਹ ਇੰਡਸਟਰੀ ਪਹਿਲਾਂ ਵੀ ਉਥੇ ਸੀ। ਜਦੋਂ ਇਹ ਸਕੀਮ ਬਣੀ ਸੀ ਤਾਂ ਉਦੋਂ ਵੀ ਇੰਡਸਟਰੀ ਸੀ ਪਰ ਹੁੰਦਾ ਕੀ ਹੈ ਸਕੀਮ ਬਣ ਜਾਂਦੀ ਹੈ ਅਤੇ ਬਾਅਦ ਵਿਚ ਜਦੋਂ ਕੋਈ ਕੰਮ ਹੋਣ ਲਗਦਾ ਹੈ ਤਾਂ ਉਸ ਵੇਲੇ ਇੰਜੀਨੀਅਰ ਵਗੈਰਾ ਵੱਡਿਆਂ ਲੋਕਾਂ ਦੇ ਹੱਥਾਂ ਵਿਚ ਚਲੇ ਜਾਂਦੇ ਹਨ ਅਤੇ ਫਿਰ ਆਮ ਲੋਕਾਂ ਦਾ ਧਿਆਨ ਨਹੀਂ ਕਰਦੇ। ਇਸ ਲਈ ਮੇਰੀ ਸਰਕਾਰ ਅਗੇ ਬੇਨਤੀ ਹੈ ਕਿ ਇਸ ਪਾਸੇ ਵਲ ਧਿਆਨ ਦਿਤਾ ਜਾਵੇ ਅਤੇ ਉਥੇ ਸੀਵਰੇਜ ਕੀਤੀ ? ਜਾਵੇ ਤਾਂ ਕਿ ਲੋਕਾਂ ਨੂੰ ਕੁਝ ਸੁੱਖ ਦਾ ਸਾਹ ਮਿਲ ਸਕੇ।

ਚੇਅਰਮੈਨ ਸਾਹਿਬ, ਭਾਰਗੋ ਕੈਂਪ ਹੈ, ਤੇਜਭਾਨ ਨਗਰ ਹੈ, ਅਵਤਾਰ ਨਗਰ ਹੈ, ਇਹ ਦੋ ਤਿੰਨ ਮੁਹੱਲੇ ਇਕੱਠੇ ਵਸਦੇ ਹਨ ਉਥੇ ਸੀਵਰੇਜ਼ ਤਾਂ ਨਹੀਂ ਬਣਾਇਆ ਗਿਆ ਲੇਕਿਨ ਜਿਹੜਾ ਉਥੇ ਦਾ ਡਿਵੈਲਪਮੈਂਟ ਦਾ ਕੰਮ ਹੈ, ਉਥੇ ਦੀ ਸਫਾਈ ਦਾ ਕੰਮ ਹੈ, ਉਸ ਵਲ ਵੀ ਜਲੰਧਰ ਦੀ ਕਾਰਪੋਰੇਸ਼ਨ ਨੇ ਨਹੀਂ ਧਿਆਨ ਦਿਤਾ। ਮੈਂ ਇਸ ਸਬੰਧ ਵਿਚ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ ਪਰ ਮੇਰੀ ਉਹ ਕਾਲ ਅਟੈਨਸ਼ਨ ਮੋਸ਼ਨ ਰਿਜੈਕਟ ਕਰ ਦਿੱਤੀ ਗਈ। ਇਹ ਡਿਵੈਲਪਮੈਂਟ ਕਰਨ ਦੀ ਗਲ ਸੀ, ਇਹ ਕੋਈ ਚੋਰੀ ਜਾਂ ਡਾਕੇ ਦੀ ਗਲ ਤਾਂ ਨਹੀਂ ਸੀ ਜਿਹੜੀ ਰਿਜੈਕਟ ਕਰ ਦਿਤੀ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਵੱਲ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਗਰੀਬ ਏਰੀਏ ਹਨ, ਸਲੱਮ ਏਰੀਏ ਹਨ ਉਨ੍ਹਾਂ ਵਲ ਫੌਰੀ ਤੌਰ ਤੇ ਧਿਆਨ ਦਿਤਾ ਜਾਣਾ ਚਾਹੀਦਾ ਹੈ। ਕਿਹਾ ਗਿਆ ਹੈ ਕਿ ਇਮਪਰੂਵਮੈਂਟ ਟਰੱਸਟ ਨੇ ਢਾਹ ਕੇ ਠੀਕ ਕਰਨਾ ਹੈ। ਇਮਪਰੂਵਮੈਂਟ ਟਰੱਸਟ ਨਾ ਮਕਾਨ ਹਟਾਏਗਾ, ਨਾ ਇਮਪਰੂਵਮੈਂਟ ਟਰੱਸਟ ਕਾਲੋਨੀਆਂ ਵਗੈਰਾ ਬਣਾਏਗਾ। (ਵਿਘਨ) ਕਾਰਪੋਰੇਸ਼ਨ ਨੂੰ ਇਕ ਰੈਜ਼ੋਲਿਊਸ਼ਨ ਕਰਕੇ ਵੀ ਅਸੀਂ ਦਿਤਾ ਹੈ, ਪੰਜਾਬ ਸਰਕਾਰ ਨੂੰ ਵੀ ਉਹ ਭੇਜ ਦਿਤਾ ਹੈ ਕਿ ਇਸ ਏਰੀਏ ਦੀਆਂ ਨਾਲੀਆਂ, ਗਲੀਆਂ ਕਾਰਪੋਰੇਸ਼ਨ ਪੱਕੀਆਂ ਕਰੇ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਪੁਰਾਣੇ ਏਰੀਏ ਹਨ ਜਦੋਂ ਲੋਕ ਉਥੇ ਦੇ ਟੈਕਸ ਦਿੰਦੇ ਹਨ ਤਾਂ ਉਥੋਂ ਫੌਰੀ ਤੌਰ ਤੇ ਗੰਦ ਕਢਣਾ ਚਾਹੀਦਾ ਹੈ ਅਤੇ ਜੋ ਇਹ ਮਸਲਾ ਹੈ ਉਹ ਹੱਲ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਜੇ ਸਰਵਿਸ ਵਿਚ ਇਹ ਦੇਖੀਏ ਕਿ ਸ਼ੈਡਿਊਲਡ ਕਾਸਟਸ ਲੋਕਾਂ ਨੂੰ ਕਿੰਨੀ ਕੁ ਰਿਆਇਤ ਮਿਲਦੀ ਹੈ ਤਾਂ ਆਪਨੂੰ ਪਤਾ ਲਗੇਗਾ ਕਿ ਪਟਵਾਰੀਆਂ ਅਤੇ ਸਿਪਾਹੀਆਂ ਵਿਚ ਰਿਜ਼ਰਵੇਸ਼ਨ ਦੇ ਬਾਰੇ ਫੈਸਲਾ 3 ਜੂਨ, 1974 ਨੂੰ ਹੋਇਆ ਸੀ ਕਿ 50 ਫੀ ਸਦੀ ਰਖੇ ਜਾਣਗੇ। ਜੇ ਇਹ ਰੇਸ਼ੋ ਸਰਕਾਰ ਨੂੰ ਪੁੱਛਦੇ ਹਾਂ ਤਾਂ ਪਤਾ ਲਗਦਾ ਹੈ ਕਿ 22-23% ਉਨ੍ਹਾਂ ਦੀ ਗਿਣਤੀ ਹੈ। ਮੇਰੀ ਅਰਜ਼ ਹੈ ਕਿ ਉਨ੍ਹਾਂ ਦੀ ਗਿਣਤੀ ਜ਼ਿਆਦਾ ਹੋਣੀ ਚਾਹੀਦੀ ਹੈ। ਫਿਰ ਜਿਹੜੀ ਭਰਤੀ ਹੁੰਦੀ ਹੈ ਸਿਪਾਹੀਆਂ ਦੀ ਉਹ ਚੇਅਰਮੈਨ ਸਾਹਿਬ, ਹੈਡਕੁਆਰਟਰਜ਼ ਤੇ ਐਸ. ਐਸ. ਪੀ. ਦੀ ਮਾਰਫਤ ਹੁੰਦੀ ਅਤੇ ਜੇ ਤਾਂ ਐਸ. ਐਸ. ਪੀ. ਕੋਈ ਗਰੀਬਾਂ ਨਾਲ ਹਮਦਰਦੀ ਰਖਦਾ ਹੋਵੇ ਅਤੇ ਉਸਦੇ ਦਿਲ ਵਿਚ

[ਸਰਦਾਰ ਦਰਸ਼ਨ ਸਿੰਘ ਕੇ. ਪੀ.]
ਗਰੀਬਾਂ ਦੇ ਲਈ ਕੋਈ ਤਰਸ ਹੋਵੇ ਤਾਂ ਉਹ ਇਨ੍ਹਾਂ ਲੋਕਾਂ ਨੂੰ ਭਰਤੀ ਕਰ ਲੈਂਦਾ ਹੈ, ਨਹੀਂ ਤਾਂ ਜੇ ਕੋਈ ਐਸ. ਐਸ. ਪੀ. ਅਮੀਰ ਤਬੀਅਤ ਦਾ ਹੋਵੇ ਅਤੇ ਗਰੀਬਾਂ ਨਾਲ ਉਸਦੀ ਕੋਈ ਹਮਦਰਦੀ ਨਾ ਹੋਵੇ ਤਾਂ ਫਿਰ ਕੋਈ ਗਲ ਨਹੀਂ ਬਣਦੀ। ਫਿਰ ਹਿਸਾਬ ਕਿਤਾਬ ਵਿਚ ਥਾਣੇਦਾਰ ਨੂੰ ਅੰਡੇ ਦੇਣ ਵਾਲੀ ਗੱਲ ਹੁੰਦੀ ਹੈ। ਚੇਅਰਮੈਨ ਸਾਹਿਬ, ਇਹ ਪਾਲਿਸੀ ਦੀ ਗੱਲ ਹੈ ਅਤੇ ਇਹ ਸਰਵਿਸ ਦਾ ਮਾਮਲਾ ਹੈ, ਇਸ ਲਈ ਇਹ ਸੁਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ ਨੂੰ ਜਾਣਾ ਚਾਹੀਦਾ ਹੈ। ਬੋਰਡ ਦੀ ਮਾਰਫਤ ਹੀ ਸਿਪਾਹੀਆਂ ਦੀ ਭਰਤੀ ਹੋਵੇ ਫਿਰ ਹੀ ਜਾਕੇ ਜਿਹੜੀ ਰਿਜ਼ਰਵੇਸ਼ਨ ਹੈ ਉਹ ਤਸੱਲੀ-ਬਖਸ਼ ਹੋਵੇਗੀ।

ਹੁਣ, ਚੇਅਰਮੈਨ ਸਾਹਿਬ, ਮੈਂ ਇੰਡਸਟਰੀ ਦੇ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਇੰਡਸਟਰੀ ਦਾ ਕੋਟਾ ਦਿੱਤਾ ਜਾਂਦਾ ਹੈ। ਕਿਸੇ ਇੰਡਸਟਰੀ ਵਿਚ ਜਾ ਕੇ ਵੇਖ ਲਵੋ ਉਸ ਵਿਚ ਗਰੀਬ ਹਰੀਜਨ ਜਾਂ ਸ਼ਡਿਊਲਡਕਾਸਟਸ ਹੀ ਕੰਮ ਕਰ ਰਹੇ ਹੈਣਗੇ। ਅਗਰ ਉਹ ਚਾਹੇਗਾ ਕਿ ਮੈਂ ਇੰਡਸਟਰੀ ਲਾਉਣੀ ਹੈ ਤਾਂ ਉਹ ਨਹੀਂ ਲਾ ਸਕਦਾ ਕਿਉਂਕਿ ਉਹ ਤਾਂ ਸਿਰਫ ਕਾਰੀਗਰ ਹੀ ਹੋਵੇਗਾ। ਉਸ ਦੇ ਕੋਲ ਸਾਧਨ ਨਹੀਂ। ਸਰਕਾਰ ਨੂੰ ਉਸਦੇ ਲਈ ਸਾਧਨ ਮੁਹੱਈਆ ਕਰਨੇ ਚਾਹੀਦੇ ਹਨ। ਜਿਸ ਤਰ੍ਹਾਂ 30% ਰਿਜ਼ਰਵੇਸ਼ਨ ਦਾ ਕੋਟਾ ਹੈ ਇਸ ਤਰ੍ਹਾਂ ਇੰਡਸਟਰੀ ਵਿਚ ਵੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਤਾਂ ਕਿ ਗਰੀਬ ਵੀ ਇੰਡਸਟਰੀ ਲਾ ਸਕੇ।

ਚੇਅਰਮੈਨ ਸਾਹਿਬ, ਇਹ ਜਿਹੜੀ ਇਵੈਕਿਊ ਲੈਂਡ ਹੈ, ਇਹ ਹਰੀਜਨਾਂ ਦੇ ਪੂਲ ਵਿਚੋਂ ਲਈ ਗਈ ਸੀ। ਹੁਣ ਮਾਲ ਮੰਤਰੀ ਜੀ ਕਹਿੰਦੇ ਹਨ ਕਿ ਅਸੀਂ ਕਾਰਪੋਰੇਸ਼ਨ ਬਣਾਉਣੀ ਹੈ। ਰਿਫਿਊਜੀਆਂ ਨੂੰ ਦੇਣੀ ਹੈ। ਇਹ ਜਿਹੜੀ ਲੈਂਡ ਸੀ ਇਸ ਵਿਚ ਬੂਜੇ ਸਨ, ਛੱਪੜ ਸਨ ਅਤੇ ਕੱਲਰ ਸੀ, ਜਿਹੜੀ ਕਿ ਹਰੀਜਨਾਂ ਨੇ ਠੀਕ ਕੀਤੀ। ਰਿਫਿਊਜੀਆਂ ਨੇ ਤਾਂ ਦੂਹਰੇ ਦੂਹਰੇ ਕਲੇਮ ਲਏ ਹੋਏ ਹਨ 2, 2, ਸਟੇਟਾਂ ਵਿਚੋਂ। ਮੈਂ ਦਸਦਾ ਹਾਂ ਕਿ ਰਿਫਿਊਜੀ ਹੁਣ ਔਖੇ ਨਹੀਂ। ਹੁਣ ਉਹ ਜਿਹੜੇ ਇਥੇ ਵਸਦੇ ਹਨ ਉਹ ਸਾਡੇ ਨਾਲੋਂ ਚੰਗੇ ਹਨ। ਇਹ ਜਿਹੜੀ ਜ਼ਮੀਨ ਹੈ ਇਸ ਤੇ ਹੱਕ ਹਰੀਜਨਾਂ ਦਾ ਹੈ, ਗਰੀਬਾਂ ਦਾ ਹੈ। ਹੁਣ ਵੀ ਵੱਡੇ ਵੱਡੇ ਲੈਂਡ ਲਾਰਡਾਂ ਕੋਲ ਜ਼ਮੀਨ ਹੈਗੀ। ਹਰਚੰਦ ਸਿੰਘ ਕਮੇਟੀ ਬਣੀ ਸੀ ਉਸ ਨੇ ਤਸਵੀਰ ਦਿੱਤੀ ਸੀ। (ਵਿਘਨ) ਜੇ ਤੁਸੀਂ ਸੀਲਿੰਗ ਕਰਨਾ ਚਾਹੁੰਦੇ ਹੋ ਤਾਂ ਉਹ ਦਸੋ ਨਹੀਂ ਤਾਂ ਹੋਰ ਜਿਹੜੀ ਪਾਲਿਸੀ ਹੈ ਉਹ ਦੱਸੋ। ਇਥੇ ਅਫਸਰਾਂ ਕੋਲ ਸੌ, ਸੌ ਦੋ ਦੋ ਸੌ, ਏਕੜ ਜ਼ਮੀਨ ਹੈ, ਜਿਹੜੀ ਕਿ ਗਰੀਬਾਂ ਕੋਲ ਆਉਣੀ ਚਾਹੀਦੀ ਹੈ। ਤੁਸੀਂ ਯਹੀਆ ਖਾਂ ਨਾ ਪੈਦਾ ਕਰੋ। ਉਹ ਜ਼ਮੀਨਾਂ ਤੁਸੀਂ ਹਰੀਜਨਾਂ ਨੂੰ ਦਿਓ। ਹਰੀਜਨਾਂ ਕੋਲ ਜਿਹੜੀਆਂ ਜ਼ਮੀਨਾਂ ਹਨ ਉਹ ਬਹੁਤ ਖਰਾਬ ਹਨ ਅਤੇ ਨਾਲਿਆਂ ਤੋਂ ਦੂਜੀ ਤਰਫ ਹਨ ਉਧਰ ਡੰਗਰਾਂ ਨੂੰ ਪਾਣੀ ਪਿਆਉਣ ਲਈ ਵੀ ਦੁਖੀ ਹਨ। ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਹੈ ਇਸ ਤੇ ਹਕ ਹਰੀਜਨਾਂ ਦਾ, ਗਰੀਬਾਂ ਦਾ ਹੈ ਅਤੇ ਰਾਏ ਸਿੱਖਾਂ ਨੂੰ ਬਾਰਡਰ ਏਰੀਆ ਵਿਚ ਜ਼ਮੀਨ ਦੇਣ ਦਾ ਫੈਸਲਾ ਹੈ। (ਵਿਘਨ) ਚੇਅਰਮੈਨ ਸਾਹਿਬ, ਦੇਸ਼ ਕਿਸੇ ਪਾਲਿਸੀ ਨਾਲ ਚਲਦਾ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਇਹ ਮੈਂਬਰ ਸਾਹਿਬ ਵੀ ਸਰਦਾਰ ਉਮਰਾਓ ਸਿੰਘ ਹੋਰਾਂ ਕੋਲ ਆ ਕੇ ਬੈਠਣਾ ਚਾਹੁੰਦੇ ਹਨ ........ (ਵਿਘਨ)

**ਸ੍ਰੀ ਸਭਾਪਤੀ :** ਕੇ. ਪੀ. ਸਾਹਿਬ, ਹੁਣ ਤੁਸੀਂ ਵਾਈਂਡ ਅਪ ਕਰੋ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਚੇਅਰਮੈਨ ਸਾਹਿਬ, ਸਰਕਾਰਾਂ ਪਾਲਿਸੀ ਥਲੇ ਹੀ ਟਾਲਦੀਆਂ ਹਨ। ਦੇਸ਼ ਦੀ ਪਾਲਿਸੀ ਲੋਕਾਂ ਦੇ ਸਾਹਮਣੇ ਆਉਣੀ ਚਾਹੀਦੀ ਹੈ। ਅਸੀਂ ਜਮਹੂਰੀਅਤ ਵਿਚ ਵਸਦੇ ਹਾਂ ਅਤੇ ਜਮਹੂਰੀਅਤ ਵਿਚ ਫੈਸਲਾ ਲੋਕਾਂ ਨੇ ਕਰਨਾ ਹੁੰਦਾ ਹੈ। ਹੁਣ ਤਕ ਉਨ੍ਹਾਂ ਦਾ ਫੈਸਲਾ ਕਾਂਗਰਸ ਦੇ ਹੱਕ ਵਿਚ ਸੀ ਅਤੇ ਇਸ ਵੇਲੇ ਉਨ੍ਹਾਂ ਨੇ ਜਨਤਾ ਔਰ ਅਕਾਲੀ ਸਰਕਾਰ ਦੇ ਹੱਕ ਵਿਚ ਦਿੱਤਾ ਹੈ। ਮਗਰ ਇਨ੍ਹਾਂ ਵਿਚ ਹੁਣ ਮੱਤ ਭੇਦ ਹਨ ਇਸ ਦੇ ਨਾਲ ਲੋਕਾਂ ਦਾ ਨੁਕਸਾਨ ਹੁੰਦਾ ਹੈ। ਲੋਕ ਇਹ ਨਹੀਂ ਚਾਹੁੰਦੇ ਕਿ ਸਰਕਾਰਾਂ ਰੋਜ਼ ਬਦਲਣ। ਲੋਕ ਚਾਹੁੰਦੇ ਹਨ ਕਿ ਉਨ੍ਹਾਂ ਦੀ ਸੰਤੁਸ਼ਟੀ ਹੋਣੀ ਚਾਹੀਦੀ ਹੈ ਉਨ੍ਹਾਂ ਦੀ ਤਰੱਕੀ ਹੋਣੀ ਚਾਹੀਦੀ ਹੈ ਔਰ ਜੋ ਜ਼ਿੰਦਗੀ ਦਾ ਖਤਰਾ ਹੈ ਉਹ ਟਲ ਜਾਏ। ਚੇਅਰਮੈਨ ਸਾਹਿਬ, ਮਹਿੰਗਾਈ ਬਹੁਤ ਜ਼ਿਆਦਾ ਹੋ ਗਈ ਹੈ ਜਦੋਂ ਦੀ ਸੈਂਟਰ ਅਤੇ ਸੂਬੇ ਦੀ ਸਰਕਾਰ ਬਣੀ ਹੈ। ਇਹ ਦਿਨ-ਬ-ਦਿਨ ਵੱਧਦੀ ਹੀ ਜਾ ਰਹੀ ਹੈ, ਘਟੀ ਨਹੀਂ, ਭਾਵੇਂ ਕਿਸੇ ਚੀਜ਼ ਨੂੰ ਲੈ ਲਵੋ ਮਹਿੰਗੀ ਹੀ ਹੋਈ ਹੈ। ਘੀ, ਤੇਲ, ਆਟਾ, ਦਾਲਾਂ ਸਭ ਮਹਿੰਗੀਆਂ ਹੀ ਹੋਈਆਂ ਹਨ। ਦਾਲਾਂ 5-6 ਰੁਪਏ ਕਿਲੋ ਵਿਕ ਰਹੀਆਂ ਹਨ। ਗਰੀਬ ਆਦਮੀ ਪ੍ਰੋਹਣਾਚਾਰੀ ਵੀ ਨਹੀਂ ਕਰ ਸਕਦਾ। ਕਾਬਲੀ ਛੋਲੇ 8 ਰੁਪਏ ਕਿਲੋ ਹਨ। ਇਸ ਸਰਕਾਰ ਨੇ ਬੜੇ ਦਮਗਜੇ ਮਾਰੇ ਸਨ ਪਰ ਹੋ ਕੁਝ ਨਹੀਂ ਸਕਿਆ। ਇਸ ਵੇਲੇ ਜਿਹੜੇ ਲੈਂਡ ਲਾਰਡ ਹਨ ਉਹ ਅਕਾਲੀ ਹਨ ਅਤੇ ਜਿਹੜੇ ਬਿਜ਼ਨੈਸਮੈਨ ਹਨ, ਉਹ ਜਨਸੰਘੀ ਹਨ ਅਤੇ ਉਨ੍ਹਾਂ ਨੇ ਬੁਰਕੇ ਹੀ ਪਾਏ ਹੋਏ ਹਨ। ਲੋਕ ਕਿਸ ਤਰ੍ਹਾਂ ਸੰਤੁਸ਼ਟ ਹੋ ਸਕਦੇ ਹਨ। ਭਾਵੇਂ ਸਾਡੇ ਨਾਲ ਸੱਜੂ ਰਹੇ ਹਨ ਤੁਹਾਡੇ ਨਾਲ ਖੱਬੂ ਆ ਗਏ ਹਨ ਪਰ ਮਸਲਾ ਕੋਈ ਵੀ ਹਲ ਨਹੀਂ ਹੋਇਆ।

ਚੇਅਰਮੈਨ ਸਾਹਿਬ, ਟਰਾਂਸਪੋਰਟ ਦੀ ਹਾਲਤ ਬੜੀ ਮਾੜੀ ਹੈ। ਬੜੇ ਹਾਦਸੇ ਹੋ ਰਹੇ ਹਨ। ਕਮ-ਅਜ-ਕਮ ਹਰ ਤਿੰਨ ਮਹੀਨੇ ਬਾਅਦ ਡਰਾਇਵਰ ਦੀਆਂ ਅੱਖਾਂ ਦੀ ਚੈਕਿੰਗ ਹੋਣੀ ਚਾਹੀਦੀ ਹੈ ਆਇਆ ਉਸ ਦੀ ਨਜ਼ਰ ਠੀਕ ਹੈ ਅਤੇ ਕੀ ਉਹ ਸ਼ਰਾਬ ਤਾਂ ਨਹੀਂ ਪੀਂਦਾ। ਇੰਨੀਆਂ ਗੱਡੀਆਂ ਖਰਾਬ ਹਨ ਜਿਨ੍ਹਾਂ ਦਾ ਕੋਈ ਅੰਤ ਹਿਸਾਬ ਨਹੀਂ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਵਿੱਤ ਮੰਤਰੀ ਸਾਹਿਬ, ਬਹੁਤ ਸਾਰੀਆਂ ਗੱਲਾਂ ਸੋਚਣ ਅਤੇ ਕਰਨ ਵਾਲੀਆਂ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੋਕਾਂ ਨੇ ਇੰਦਰਾ ਗਾਂਧੀ ਨੂੰ ਅਤੇ ਕਾਂਗਰਸ ਨੂੰ ਹਟਾਇਆ ਸੀ ਪਰ ਹੁਣ ਫਿਰ ਇੰਦਰਾ ਗਾਂਧੀ ਆ ਰਹੀ ਹੈ, ਲੋਕੀਂ ਕਹਿ ਰਹੇ ਹਨ ਕਿ ਆਈ ਇੰਦਰਾ, ਆਈ ਇੰਦਰਾ। ਮੈਂ ਕਹਿੰਦਾ ਹਾਂ ਕਿ ਲੋਕਾਂ ਦੀ ਉਨੱਤੀ ਵੱਲ ਧਿਆਨ ਦੇਣਾ ਚਾਹੀਦਾ ਹੈ।

ਮੈਂ ਹੁਣ ਬਸਤੀ ਸੁਧਾਰ ਦੀ ਗਲ ਕਰਦਾ ਹਾਂ। ਅਗੇ ਸਾਡੀ ਕਮੇਟੀ ਦੇ ਵੈਦ ਜੀ ਚੇਅਰਮੈਨ ਸਨ। ਅਸੀਂ ਪਿਛਲੇ ਦਿਨਾਂ ਵਿਚ ਮੌਕਿਆਂ ਤੇ ਗਏ। ਅੰਮ੍ਰਿਤਸਰ ਵਿਚ ਇਕ ਲੱਖ ਰੁਪਏ ਮਾਡਲ ਗਰਾਮ ਲਈ ਦਿੱਤੇ ਗਏ ਪਰ ਜਿਹੜੀਆਂ ਗਲੀਆਂ ਔਰ ਨਾਲੀਆਂ ਪਹਿਲਾਂ ਬਣੀਆਂ ਹੋਈਆਂ ਸਨ ਉਨ੍ਹਾਂ ਨੇ ਉਹ ਸ਼ੋਅ ਕਰ ਦਿਤੀਆਂ ਅਤੇ ਸਾਰਾ ਪੈਸਾ ਖਾ ਗਏ। ਫਿਰ ਬਸਤੀ ਸੁਧਾਰ ਸਕੀਮ ਹੇਠਾਂ 80 ਹਜ਼ਾਰ ਰੁਪਏ ਦਿਤੇ ਗਏ ਉਹ ਵੀ ਅੱਧਾ ਪਚੱਧਾ ਲਗਾਇਆ ਅਤੇ ਸਾਰਾ ਪੈਸਾ ਖਰਚ ਹੋਇਆ ਸ਼ੋਅ ਕਰ ਦਿੱਤਾ। ਇਸ ਤਰ੍ਹਾਂ ਬਹੁਤ ਗਬਨ ਹੋਇਆ। ਦੂਸਰੀ ਗੱਲ ਇਹ ਹੈ ਕਿ ਕੋਈ ਵੀ ਮਹਿਕਮਾ ਆਪਣੀ ਪੂਰੀ ਜ਼ਿੰਮੇਵਾਰੀ ਨਹੀਂ ਲੈਂਦਾ। ਪੈਸਾ ਵੈਲਫੇਅਰ ਡਿਪਾਰਟਮੈਂਟ ਨੂੰ ਸੈਂਕਸ਼ਨ ਕੀਤਾ ਜਾਂਦਾ ਹੈ ਉਹ ਅਗੋਂ ਪਬਲਿਕ ਹੈਲਥ ਦੇ ਮਹਿਕਮੇ ਨੂੰ ਦੇ ਦਿੰਦਾ ਹੈ। ਕੰਮ ਦੀ ਜ਼ਿੰਮੇਵਾਰੀ ਕੋਈ ਨਹੀਂ ਲੈਂਦਾ ਔਰ ਕੰਮ ਜਿਹੜਾ ਪਬਲਿਕ ਹੈਲਥ ਵਲੋਂ ਹੋ ਰਿਹਾ ਹੈ ਉਹ ਯਕੀਨੀ ਤੌਰ ਤੇ ਲੋਕਾਂ ਦੀ ਖਾਹਸ਼ ਦੇ ਮੁਤਾਬਿਕ

[ਸਰਦਾਰ ਦਰਸ਼ਨ ਸਿੰਘ ਕੇ. ਪੀ.]
ਨਹੀਂ ਹੋ ਰਿਹਾ। ਕਿਤੇ ਨਕਸ਼ੇ ਅਧੂਰੇ ਹਨ, ਕਿਤੇ ਗਲੀਆਂ ਅਸਲ ਛੱਡ ਦਿਤੀਆਂ ਹਨ ਅਤੇ ਦੂਜੀਆਂ ਬਣਾ ਦਿਤੀਆਂ । ਪਰ ਕੋਈ ਦੇਖਦਾ ਤਕ ਨਹੀਂ ।

ਇਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਚੀਫ ਮਨਿਸਟਰਸ਼ਿਪ ਥਲੇ ਸਾਡੇ ਸਾਰੇ ਹਰੀਜਨ ਮੈਂਬਰਾਂ ਦੀ ਮੀਟਿੰਗ ਹੋਈ। ਉਸ ਵਿਚ ਆਲ ਪਾਰਟੀਜ਼ ਦੇ ਹਰੀਜਨ ਮੈਂਬਰਜ਼ ਸਨ। ਉਨ੍ਹਾਂ ਨੇ ਕਿਹਾ ਸੀ ਕਿ ਹਰੀਜਨ ਭਰਾਵੋ ਤੁਸੀਂ ਮਹੀਨੇ ਦੇ ਮਹੀਨੇ ਮੀਟਿੰਗ ਕਰਿਆ ਕਰੋ, ਜੇ ਲੋੜ ਪਵੇ ਤਾਂ ਮਹੀਨੇ ਦੋ ਮਹੀਨੇ ਦੇ ਬਾਅਦ ਮੈਂ ਵੀ ਹਾਜ਼ਰ ਹੋ ਜਾਵਾਂਗਾ। ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਾਡੀ ਮਨਿਸਟਰ ਸਾਹਿਬਾ ਬੀਬੀ ਸਤਵੰਤ ਕੌਰ ਪਤਾ ਨਹੀਂ ਕਿਹੜੀਆਂ ਕਥਾ ਕਹਾਣੀਆਂ ਵਿਚ ਪਈ ਹੋਈ ਹੈ, ਇਨ੍ਹਾਂ ਨੂੰ ਇਸ ਕਮਿਊਨਿਟੀ ਦਾ ਕੋਈ ਪਤਾ ਤਕ ਨਹੀਂ। ਕੋਈ ਮੀਟਿੰਗ ਨਹੀਂ ਕੀਤੀ। ਮੈਂ ਦੱਸਦਾ ਹਾਂ ਕਿ ਮੀਟਿੰਗਾਂ ਕਰਨ ਨਾਲ ਹਰੀਜਨਾਂ ਦੇ ਮਸਲੇ ਹਲ ਹੁੰਦੇ ਹਨ ਗੌਰਮਿੰਟ ਨਵੀਂ ਬਣੀ ਹੈ ਇਸ ਨੂੰ ਕਈ ਗੱਲਾਂ ਦਾ ਪਤਾ ਨਹੀਂ। ਕੱਲ ਇਥੇ ਸ੍ਰੀ ਹਿੱਤ ਅਭਿਲਾਸ਼ੀ ਜੀ ਨੂੰ ਪੁੱਛਿਆ ਗਿਆ ਕਿ ਬੈਕਵਰਡ ਕਲਾਸਿਜ਼ ਦੀ 5% ਰਿਜ਼ਰਵੇਸ਼ਨ ਹੈ ਜਾਂ ਨਹੀਂ, ਪਰ ਉਨ੍ਹਾਂ ਦਾ ਕੋਈ ਤਸੱਲੀਬਖਸ਼ ਜਵਾਬ ਨਹੀਂ ਆਇਆ। ਜੇ ਪਾਲਿਸੀ ਦਾ ਵੀ ਪਤਾ ਨਾ ਹੋਵੇ ਤਾਂ ਵਜ਼ੀਰ ਕਾਹਦੇ ਰਹੇ। ਜੇ ਪਤਾ ਹੁੰਦਾ ਤਾਂ ਫੌਰੀ ਤੌਰ ਤੇ ਦਸ ਦਿੰਦੇ ਪਰ ਉਹ ਦੱਸ ਨਹੀਂ ਸਕੇ। ਮੈਂ ਹਰੀਜਨ ਮਨਿਸਟਰ ਸਾਹਿਬਾਨ, ਸ੍ਰੀ ਧਰਮ ਪਾਲ ਅਤੇ ਬੀਬੀ ਸਤਵੰਤ ਕੌਰ ਜੀ ਨੂੰ ਬੇਨਤੀ ਕਰਾਂਗਾ, ਉਹ ਹਰੀਜਨ ਕਮਿਊਨਿਟੀ ਵਿਚੋਂ ਆਏ ਹਨ, ਜੇਕਰ ਜਨਰਲ ਵਿਚ ਲੜਦੇ ਤਾਂ ਚੁਣੇ ਵੀ ਨਹੀਂ ਜਾਣੇ ਸੀ, ਰਿਜ਼ਰਵੇਸ਼ਨ ਦੇ ਕੋਟੇ ਵਿਚੋਂ ਆਏ ਹਨ, ਕਿ ਕਮ-ਅਜ਼-ਕਮ ਇਸ ਪੰਜਾਬ ਦੀ ਹਰੀਜਨ ਕਮਿਊਨਿਟੀ ਵਾਸਤੇ ਮੀਟਿੰਗਾਂ ਕਰਿਆ ਕਰੋ। ਜੋ ਇਨ੍ਹਾਂ ਦੀਆਂ ਦੁੱਖ ਤਕਲੀਫਾਂ ਹੋਣਗੀਆਂ ਉਹ ਅਸੀਂ ਦਸਿਆ ਕਰਾਂਗੇ ਅਤੇ ਸਰਕਾਰ ਦੂਰ ਕਰ ਸਕਦੀ ਹੈ ਅਗਰ ਤੁਸੀਂ ਤਕੜੇ ਸੂਝਵਾਨ ਹੋਵੋਂਗੇ ਤਾਂ ਪੰਜਾਬ ਸਰਕਾਰ ਤੋਂ ਸਭ ਕੁਝ ਕਰਵਾ ਸਕੋਗੇ। ਅਸੀਂ ਅੱਗੇ ਗਿਆਨੀ ਜੀ ਦੀ ਸਰਕਾਰ ਤੋਂ ਗਰੀਬਾਂ ਵਾਸਤੇ ਕਰਵਾਉਂਦੇ ਰਹੇ ਹਾਂ। ਹੁਣ ਵੈਦ ਜੀ ਵਰਗੇ ਤਕੜੇ ਬੰਦੇ ਬੈਠੇ ਹਨ ਔਰ ਪਾਂਧੀ ਸਾਹਿਬ ਵਰਗੇ ਚੰਗੇ ਵਕੀਲ ਵੀ ਸਾਡੇ ਵਿਚ ਹਨ। ਸਾਡਾ ਫਾਇਦਾ ਤਾਂ ਹੀ ਹੈ ਕਮਿਊਨਿਟੀ ਨੂੰ, ਜੇ ਕਰ ਅਸੀਂ ਉਨ੍ਹਾਂ ਨੂੰ ਸਰਵਿਸਿਜ਼ ਵਿਚ ਵੱਧ ਤੋਂ ਵੱਧ ਹਿੱਸਾ ਦਵਾ ਸਕੀਏ, ਜ਼ਮੀਨਾਂ ਦਵਾ ਸਕੀਏ, ਹਾਈ ਕੋਰਟ ਵਿਚ ਜੱਜ ਲਵਾ ਸਕੀਏ ਔਰ ਬਸਤੀਆਂ ਅਛੀਆਂ ਬਣਵਾ ਸਕੀਏ ਔਰ ਕੁਰੱਪਸ਼ਨ ਨੂੰ ਦੂਰ ਕਰਵਾ ਸਕੀਏ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਸ ਬਜਟ ਦੀ ਵਿਰੋਧਤਾ ਕਰਦਾ ਹਾਂ। ਇਹ ਟੈਕਸਾਂ ਵਾਲਾ ਬਜਟ ਹੈ, ਗਰੀਬਾਂ ਤੇ ਬੋਝ ਪਾਇਆ ਗਿਆ ਹੈ। ਇਸ ਕਰਕੇ ਇਸ ਵਿਚ ਸੋਧ ਕੀਤੀ ਜਾਏ। ਧੰਨਵਾਦ ।

**ਸਰਦਾਰ ਬਲਦੇਵ ਸਿੰਘ ਖਿਆਲਾ (ਜੋਗਾ)**: ਚੇਅਰਮੈਨ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿਤਾ ਹੈ। ਬਜਟ ਵਿੱਚ ਜਿਹੜੇ ਟੈਕਸ ਲਾਏ ਹਨ ਇਨ੍ਹਾਂ ਦਾ ਬੋਝ ਜਿਹੜੇ ਬੋਝ ਸਹਿਣ ਵਾਲੇ ਬੰਦੇ ਹਨ ਉਨ੍ਹਾਂ ਤੇ ਪਾਇਆ ਗਿਆ ਹੈ, ਇਸ ਗਲੋਂ ਸਾਡੇ ਖਜ਼ਾਨਾ ਮੰਤਰੀ ਵਧਾਈ ਦੇ ਪਾਤਰ ਹਨ। ਤੁਹਾਨੂੰ ਪਤਾ ਹੈ ਕਿ ਸਾਡਾ ਦੇਸ਼ ਇੱਕ ਖੇਤੀ ਪ੍ਰਧਾਨ ਦੇਸ਼ ਹੈ। ਸਾਰੀਆਂ ਪਾਰਟੀਆਂ ਇਹ ਗਲ ਮੰਨਦੀਆਂ ਹਨ ਕਿ ਹਿੰਦੁਸਤਾਨ ਇੱਕ ਖੇਤੀ ਪ੍ਰਧਾਨ ਦੇਸ਼ ਹੈ। ਪਰ ਪਿਛਲੇ 30 ਸਾਲਾਂ ਵਿਚ ਖੇਤੀ ਵੱਲ ਬਹੁਤ ਘੱਟ ਧਿਆਨ ਦਿਤਾ ਗਿਆ ਹੈ। ਮਹਾਤਮਾ ਗਾਂਧੀ ਨੇ ਜਦੋਂ ਅੰਗਰੇਜ਼ਾਂ ਨੂੰ ਕਢਣ ਦੇ ਸਮੇਂ ਇਹ ਨਾਅਰਾ ਦਿੱਤਾ ਸੀ ਕਿ ਪਿੰਡਾਂ ਦੇ ਲੋਕਾਂ ਦੀ

ਆਰਥਿਕ ਦਿਸ਼ਾ ਸਵਾਰੀ ਜਾਵੇਗੀ। ਖੇਤੀ ਦੀ ਤਰੱਕੀ ਕੀਤੀ ਜਾਵੇਗੀ। ਜਿਤਨਾ ਚਿਰ ਸਾਡੇ ਦੇਸ਼ ਵਿਚ ਖੇਤੀ ਤਰੱਕੀ ਨਹੀਂ ਕਰਦੀ, ਸਾਡਾ ਦੇਸ਼, ਸਾਡਾ ਸੂਬਾ ਤਰੱਕੀ ਨਹੀਂ ਕਰ ਸਕਦਾ। ਪੰਜਾਬ ਦਾ ਸੂਬਾ ਸਾਰੇ ਦੇਸ਼ ਦਾ ਮੋਹਰੀ ਹੈ। ਇਹ ਸਾਰੇ ਜਾਣਦੇ ਹਨ ਕਿ ਸਾਡੇ ਦੇਸ਼ ਦੇ 80% ਲੋਕ ਪਿੰਡਾਂ ਵਿਚ ਰਹਿੰਦੇ ਹਨ ਅਤੇ ਖੇਤੀ ਤੇ ਨਿਰਭਰ ਕਰਦੇ ਹਨ ਭਾਵੇਂ ਉਹ ਖੇਤ ਮਜ਼ਦੂਰ ਹਨ, ਤਰਖਾਣ ਹਨ ਜਾਂ ਲੋਹਾਰ ਹਨ। ਬਹੁਤ ਘੱਟ ਹਿੱਸਾ ਇਸ ਦੇਸ਼ ਦੇ ਲੋਕਾਂ ਦਾ ਕੋਈ ਹੋਰ ਕਾਰੋਬਾਰ ਕਰਦਾ ਹੈ। ਸਮੇਂ ਦੀ ਸਰਕਾਰ, ਮੌਜੂਦਾ ਸਰਕਾਰ ਨੇ 8 ਮਹੀਨਿਆਂ ਵਿਚੋਂ ਜਦੋਂ ਦੀ ਇਹ ਵਜੂਦ ਵਿਚ ਆਈ ਹੈ, ਇਸਨੇ ਬਹੁਤ ਸਾਰੇ ਖੇਤੀਬਾੜੀ ਦੀ ਤਰੱਕੀ ਵਲ ਕਦਮ ਚੁੱਕੇ ਹਨ ਜਿਵੇਂ ਖਾਦ ਦੀ ਸਪਲਾਈ ਵਧਾਈ ਹੈ। 1.31 ਲੱਖ ਟਨ ਤੋਂ ਵਧਾ ਕੇ 1.66 ਲੱਖ ਟਨ ਖਾਦ ਦੀ ਸਪਲਾਈ ਕੀਤੀ ਹੈ। ਬਿਜਲੀ ਦੇ ਰੇਟਾਂ ਵਿੱਚ ਕਿਸਾਨਾਂ ਨੂੰ ਰਿਆਇਤਾਂ ਦਿੱਤੀਆਂ ਹਨ। ਜਿਥੇ ਇੱਕ ਹਾਰਸ ਪਾਵਰ ਦੀ ਮੋਟਰ ਤੇ 19 ਰੁਪਏ ਲਗਦੇ ਸੀ ਉਥੇ ਹੁਣ 11.50 ਰੁਪਏ ਕਰ ਦਿਤੇ ਹਨ। ਜਿਥੇ ਮੀਟਰ ਦਾ ਖਰਚਾ 19 ਪੈਸੇ ਫੀ ਯੂਨਿਟ ਸੀ ਉਹ ਵੀ ਘਟਾ ਕੇ 11.50 ਪੈਸੇ ਕਰ ਦਿਤਾ ਹੈ ਤਾਂਕਿ ਮੀਟਰਾਂ ਦਾ ਭਾਰ ਵੀ ਕਿਸਾਨਾਂ ਤੇ ਘਟਾਇਆ ਜਾਵੇ। ਸਮੇਂ ਦੀ ਸਰਕਾਰ ਦਾ ਹੱਕ ਬਣਦਾ ਹੈ ਕਿ ਦੇਸ਼ ਦੀ ਤਰੱਕੀ ਦੇ ਰਾਹ ਖੋਲਣ ਲਈ ਕਿਸਾਨਾਂ ਦੀ ਮੱਦਦ ਕੀਤੀ ਜਾਵੇ, ਪੈਦਾਵਾਰ ਵਧਾਈ ਜਾਵੇ। ਪੈਦਾਵਾਰ ਵਧਾਉਣ ਦੇ ਦੋ ਸਾਧਨ ਹਨ। ਮਾਲੀ ਸਾਧਨਾਂ ਨੂੰ ਤਰੱਕੀ ਵਲ ਲਿਜਾਇਆ ਜਾਵੇ। ਪਿਛਲੇ 30 ਸਾਲਾਂ ਵਿਚ ਕਾਂਗਰਸ ਸਰਕਾਰ ਨੇ ਖਾਲੇ ਅਤੇ ਰਜਵਾਹੇ ਜਿਹੜੇ ਪੱਕੇ ਕੀਤੇ ਹਨ, ਇਹ ਬਹੁਤ ਘੱਟ ਕੀਤੇ ਹਨ। 480 ਕਿਲੋਮੀਟਰ ਰਜਵਾਹੇ ਅਤੇ 1537 ਕਿਲੋਮੀਟਰ ਖਾਲੇ ਇਨ੍ਹਾਂ ਨੇ ਆਪਣੇ ਪਿਛਲੇ 30 ਸਾਲਾਂ ਦੇ ਰਾਜ ਵਿੱਚ ਪਕੇ ਕੀਤੇ ਹਨ। ਸਮੇਂ ਦੀ ਸਰਕਾਰ ਨੇ ਇਸ 31 ਤਰੀਕ ਤਕ ਜਦੋਂ ਕਿ ਸਾਲ ਖਤਮ ਹੋਣਾ ਹੈ, ਛੋਟੇ ਜਿਹੇ ਬਜਟ ਵਿਚ ਹੀ 500 ਕਿਲੋ ਮੀਟਰ ਰਜਵਾਹੇ ਅਤੇ 4000 ਕਿਲੋਮੀਟਰ ਖਾਲੇ ਪੱਕੇ ਕਰਕੇ ਕਿਸਾਨ ਦੀ ਮੱਦਦ ਲਈ, ਪੈਦਾਵਾਰ ਵਧਾਉਣ ਲਈ ਯਤਨ ਕੀਤਾ ਹੈ। ਤੁਹਾਨੂੰ ਸਭ ਨੂੰ ਪਤਾ ਹੈ ਕਿ ਕਾਰਖਾਨੇਦਾਰ ਜਾਂ ਖੇਤੀਬਾੜੀ ਦੀ ਤਰੱਕੀ ਦਾ ਸਵਾਲ ਹੈ, ਇਹ ਗੱਲ ਅੱਖੋਂ ਉਹਲੇ ਨਹੀਂ ਕੀਤੀ ਜਾ ਸਕਦੀ ਕਿ ਹਿੰਦੁ-ਸਤਾਨ ਦੀ ਤਰੱਕੀ ਖੇਤੀ ਰਾਹੀਂ ਹੋਣੀ ਹੈ ਅਤੇ ਪਿੰਡਾਂ ਦੇ ਕਿਸਾਨ ਨੇ ਕਰਨੀ ਹੈ। ਭਾਵੇਂ ਉਹ ਪਿੰਡਾਂ ਦਾ ਛੋਟਾ ਮਜ਼ਦੂਰ ਹੈ, ਦੁਕਾਨਦਾਰ ਹੈ ਜਾਂ ਲੋਹਾਰ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਸਾਹਮਣੇ ਬੈਠੇ ਮੈਂਬਰਾਂ ਵਲੋਂ ਕਈ ਵਾਰੀ ਇਹ ਆਵਾਜ਼ ਉਠਾਈ ਜਾਂਦੀ ਹੈ ਕਿ ਪੰਜਾਬ ਦੇ ਵਿਕਾਸ ਲਈ, ਤਰੱਕੀ ਲਈ ਕਾਫੀ ਢਿੱਲ ਵਰਤੀ ਜਾ ਰਹੀ ਹੈ। ਜਿਹੜੀ ਤਰੱਕੀ ਇਨ੍ਹਾਂ ਭਰਾਵਾਂ ਨੇ ਪੰਜਾਬ ਦੀ ਕੀਤੀ ਹੈ ਉਨ੍ਹਾਂ ਦੀਆਂ ਵੀ ਇਹ ਮਿਸਾਲਾਂ ਦੇਣ। ਮੌਜੂਦਾ ਸਰਕਾਰ, ਜਿਹੜੀ ਸਾਡੀ ਆਪਣੀ ਸਰਕਾਰ ਹੈ, ਇਸਨੇ ਪਹਿਲੀ ਵਾਰ, ਬਹਿੰਦਿਆਂ ਹੀ, ਇਹ ਪ੍ਰੋਗਰਾਮ ਬਣਾਇਆ ਹੈ ਅਤੇ ਇਹ ਪ੍ਰਬੰਧ ਕੀਤਾ ਹੈ ਕਿ ਜੋ ਕਿਸਾਨ ਪੈਦਾਵਾਰ ਕਰੇਗਾ, ਉਸਨੂੰ ਆਪਣੀ ਪੈਦਾਵਾਰ ਮੰਡੀ ਵਿੱਚ ਪਹੁੰਚਾਣ ਲਈ ਕੋਈ ਤਕਲੀਫ ਨਾ ਹੋਵੇ ਅਤੇ ਉਸਨੂੰ ਠੀਕ ਭਾਅ ਦਿਵਾਏ ਜਾਣ। ਇਸ ਲਈ ਮੰਡੀਆਂ ਦਾ ਨੇੜੇ ਪ੍ਰਬੰਧ ਕੀਤਾ ਹੈ, ਫੋਕਲ ਪੁਆਇੰਟ ਬਣਾਏ ਹਨ। ਇਨ੍ਹਾਂ ਫੋਕਲ ਪੁਆਇੰਟਾਂ ਤੇ ਮਾਲ ਵੇਚਣ ਅਤੇ ਹੋਰ ਚੀਜ਼ਾਂ ਜਿਹੜੀਆਂ ਕਿ ਖੇਤੀ ਲਈ ਜ਼ਰੂਰੀ ਹਨ ਉਨ੍ਹਾਂ ਦਾ ਪ੍ਰਬੰਧ ਕੀਤਾ ਗਿਆ ਹੈ। ਉਥੇ ਬੈਂਕਾਂ ਦੀਆਂ ਸਹੂਲਤਾਂ ਵੀ ਦਿੱਤੀਆਂ ਜਾਣਗੀਆਂ। ਇਨ੍ਹਾਂ ਬੈਂਕਾਂ ਰਾਹੀਂ ਸਰਕਾਰ ਨੇ ਕਿਸਾਨਾਂ ਨੂੰ ਰਿਆਇਤਾਂ ਦੇਣੀਆਂ ਹਨ। ਉਥੇ ਮੈਂ ਇਕ ਸੁਝਾਅ ਹੋਰ ਵੀ ਦੇਣਾ ਚਾਹੁੰਦਾ ਹਾਂ। ਕੋਆਪਰੇਟਿਵ ਮਨਿਸਟਰ ਸਾਹਿਬ ਇਥੇ ਬੈਠੇ ਹਨ। ਕਈ ਵਾਰੀ ਛੋਟੀਆਂ ਛੋਟੀਆਂ ਤਰਮੀਮਾਂ ਉਹ ਲਿਆਉਂਦੇ ਹਨ, ਉਧਰੋਂ ਵੀਰ ਕਹਿੰਦੇ ਹਨ ਕਿ ਇਨ੍ਹਾਂ ਦੀ ਲੋੜ ਨਹੀਂ। ਮੈਂ ਵੀ ਸਮਝਦਾ ਹਾਂ ਕਿ ਛੋਟੀਆਂ ਛੋਟੀਆਂ ਤਰਮੀਮਾਂ ਕਰਨ ਨਾਲ ਜਨਤਾ ਦਾ ਕੁਝ ਨਹੀਂ ਸੰਵਰਣਾ। ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਪਾਣੀ ਇਤਨਾ ਗੰਦਾ ਕਰ ਦਿੱਤਾ ਹੈ

[ਸਰਦਾਰ ਬਲਦੇਵ ਸਿੰਘ ਖਿਆਲਾ]

ਕਿ ਜਿਹੜੀਆਂ ਹੁਣ ਟੁਟੀਆਂ ਹਨ ਇਨ੍ਹਾਂ ਨੂੰ ਬਦਲਣ ਨਾਲ ਇਹ ਕੰਮ ਠੀਕ ਨਹੀਂ ਹੁੰਦਾ। ਇਹ ਸਾਰਾ ਟੈਂਕ ਹੀ ਚੇਂਜ਼ ਕਰਨਾ ਪਵੇਗਾ। ਅਸੀਂ ਵੀ ਮਹਿਸੂਸ ਕਰਦੇ ਹਾਂ ਕਿ ਵੱਡੀਆਂ ਵੱਡੀਆਂ ਤਰਮੀਮਾਂ ਕੀਤੀਆਂ ਜਾਣ। ਗੰਦਾ ਪਾਣੀ ਡੋਲ੍ਹ ਕੇ ਨਵਾਂ ਪਾਣੀ ਲਿਆਂਦਾ ਜਾਵੇ। ਜਿੱਥੋਂ ਤੱਕ ਕੋਆਪਰੇਟਿਵ ਸੁਸਾਇਟੀਆਂ ਵਿੱਚ ਛੋਟੀਆਂ ਤਰਮੀਮਾਂ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਸ ਦੇ ਲਈ ਮੈਂ ਆਪਣੇ ਕੋਆਪਰੇਸ਼ਨ ਮਨਿਸਟਰ ਨੂੰ ਵਧਾਈ ਦਿੰਦਾ ਹਾਂ। ਪਰ ਇਹ ਥੋੜ੍ਹੀਆਂ ਹਨ। ਜ਼ਿਮੀਂਦਾਰ ਦੇ ਸਿਰ ਤੇ ਸ਼ਾਹੂਕਾਰ ਦਾ ਬੋਝ ਜੇ ਹੌਲਾ ਕਰਨਾ ਹੈ, ਆੜ੍ਹਤੀਆਂ ਦਾ ਬੋਝ ਜੇ ਹੱਲ ਕਰਨਾ ਹੈ, ਤਾਂ ਉਸ ਲਈ ਮੈਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਪੰਜ ਪੰਜ ਪਿੰਡਾਂ ਦੇ ਘੇਰੇ ਵਿੱਚ ਇੱਕ ਇੱਕ ਬੈਂਕ ਖੋਲ੍ਹਿਆ ਜਾਵੇ। ਉਸ ਬੈਂਕ ਵਿਚੋਂ ਹਰ ਪ੍ਰਕਾਰ ਦਾ ਕਰਜ਼ਾ ਕਿਸਾਨਾਂ ਨੂੰ ਦੇਣ ਦੀ ਸਹੂਲਤ ਹੋਵੇ। ਕਰਜ਼ੇ ਦੀ ਵਸੂਲੀ ਸਰਕਾਰ ਮਾਲੀਏ ਦੇ ਨਾਲ ਕਰੇ। ਹਰ ਕਿਸਾਨ ਦੀ ਪਾਸ ਬੁੱਕ ਬਣਾਈ ਜਾਵੇ ਕਿ ਉਸਦੀ ਕਿਤਨੀ ਜ਼ਮੀਨ ਹੈ। ਉਸਦੇ ਵਿਚੋਂ ਇਤਨੇ ਏਕੜ ਨਹਿਰੀ ਹੈ ਅਤੇ ਇਤਨੇ ਏਕੜ ਬਰਾਨੀ ਹੈ। ਇਸੇ ਤਰ੍ਹਾਂ ਪਿੰਡਾਂ ਦੇ ਖੇਤ ਮਜ਼ਦੂਰਾਂ ਦੀਆਂ ਵੀ ਪਾਸ ਬੁੱਕਾਂ ਬਣਨੀਆਂ ਚਾਹੀਦੀਆਂ ਹਨ ਕਿ ਉਸਦਾ ਇਤਨਾ ਮਕਾਨ ਹੈ, ਉਹ ਸੀਰੀ ਰਲ ਕੇ ਕਿਸਾਨ ਨਾਲ ਕੰਮ ਕਰਦਾ ਹੈ ਅਤੇ ਐਨਾ ਹਿੱਸਾ ਲੈਂਦਾ ਹੈ ਅਤੇ ਉਸਦੀ ਮਾਲੀ ਹਾਲਤ ਇਹੋ ਜਿਹੀ ਹੈ। ਉਸੇ ਬੈਂਕ ਵਿਚੋਂ ਜਿਤਨਾ ਮਰਜ਼ੀ ਕਰਜ਼ਾ ਉਹ ਲੈ ਲਵੇ ਆਪਣੀ ਪਾਸ ਬੁੱਕ ਦਿਖਾ ਕੇ ਅਤੇ ਜਦੋਂ ਮਰਜ਼ੀ ਉਹ ਪੈਸੇ ਵਾਪਿਸ ਜਮਾਂ ਕਰਾ ਦੇਵੇ। ਇਸ ਤਰੀਕੇ ਨਾਲ ਵਿਚੋਲੇ ਨੂੰ ਖਤਮ ਕੀਤਾ ਜਾਵੇ। ਕਿਸਾਨਾਂ ਲਈ ਰੇਹ, ਦਵਾਈਆਂ ਅਤੇ ਹੋਰ ਸਾਰੀਆਂ ਚੀਜ਼ਾਂ ਦਾ ਪ੍ਰਬੰਧ ਐਗਰੋ ਸੈਂਟਰ ਖੋਲ੍ਹ ਕੇ ਕੀਤਾ ਜਾਵੇ। ਸੈਂਟਰ ਵਿਚ ਇਹ ਹਦਾਇਤ ਹੋਵੇ ਕਿ ਜਿਤਨੀ ਉਹ ਪੇਮੈਂਟ ਕਰੇ ਉਤਨੀ ਰੇਹ ਉਸਨੂੰ ਦਿੱਤੀ ਜਾਵੇ। ਕੋਆਪਰੇਟਿਵ ਸੁਸਾਇਟੀਆਂ ਵਿੱਚ ਬੜਾ ਘੱਪਲਾ ਹੁੰਦਾ ਹੈ। ਕਿਸਾਨ ਵਿਚਾਰਾ ਅਨਪੜ੍ਹ ਹੁੰਦਾ ਹੈ। ਉਹ ਜੇ 10 ਥੈਲੇ ਰੇਹ ਦੇ ਲੈਣ ਜਾਂਦਾ ਹੈ ਤਾਂ ਉਥੋਂ ਦਾ ਖਜ਼ਾਨਚੀ ਤਮੱਸਕ ਤੇ ਉਸਦਾ ਅੰਗੂਠਾ ਜ਼ਿਆਦਾ ਥੈਲਿਆਂ ਤੇ ਲਵਾ ਲੈਂਦਾ ਹੈ ਅਤੇ ਇਸ ਤਰ੍ਹਾਂ ਉਸ ਨਾਲ ਠੱਗੀ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦੀ ਬੇਇਨਸਾਫੀ ਦੂਰ ਕਰਨ ਦੀ ਲੋੜ ਹੈ। ਕੋਆ-ਪਰੇਸ਼ਨ ਮਨਿਸਟਰ ਦਾ ਮੈਂ ਇਸ ਵੱਲ ਧਿਆਨ ਦਿਵਾਉਂਦਾ ਹਾਂ (ਇਸ ਵੇਲੇ ਡਾਕਟਰ ਜੋਧ ਸਿੰਘ ਸ੍ਰੀ ਸਭਾਪਤੀ ਅਤੇ ਬੋਲਣ ਵਾਲੇ ਮੈਂਬਰ ਦੇ ਵਿਚੋਂ ਕਰਾਸ ਕਰ ਗਏ)

**Mr. Chairman :** Dr. Jodh Singh, under Rule 90 of the Rules of Procedure and Conduct of Business in the Punjab Vidhan Sabha (Punjab Legislative Assembly), you cannot pass between the Chair and the Member, who is speaking.

**ਸਰਦਾਰ ਬਲਦੇਵ ਸਿੰਘ ਖਿਆਲਾ** : ਇਨ੍ਹਾਂ ਖਾਸ ਗੱਲਾਂ ਵੱਲ ਧਿਆਨ ਦੇ ਕੇ ਪੰਜਾਬ ਦੇ ਕਿਸਾਨ ਦੀ ਆਰਥਿਕ ਦਿਸ਼ਾ ਸੰਵਾਰਨ ਵਲ ਕਦਮ ਸਰਕਾਰ ਨੂੰ ਚੁੱਕਣੇ ਚਾਹੀਦੇ ਹਨ। ਡਾਂਗ ਜੀ ਨੇ ਵੀ ਕਿਹਾ ਹੈ ਕਿ ਜਦੋਂ ਤਾਈਂ ਆੜ੍ਹਤੀਆਂ ਦਾ ਬੋਝ ਕਿਸਾਨਾਂ ਦੇ ਸਿਰ ਤੋਂ ਹੌਲਾ ਨਹੀਂ ਹੁੰਦਾ, ਕਿਸਾਨ ਤਰੱਕੀ ਨਹੀਂ ਕਰ ਸਕਦਾ। ਕਿਸਾਨ ਨੂੰ ਅਖਤਿਆਰ ਹੋਵੇ ਕਿ ਉਹ ਬੈਂਕਾਂ ਤੋਂ ਪੈਸਾ ਲੈ ਕੇ ਭਾਵੇਂ ਪੋਲਟਰੀ, ਪਿੱਗਰੀ ਜਾਂ ਕੋਈ ਛੋਟਾ ਕਾਰਖਾਨਾ ਲਾਵੇ। ਸਰਕਾਰ ਦੀ ਸਕੀਮ ਹੈ ਕਿ ਫੋਕਲ ਪੁਆਇੰਟ ਪੰਜ ਪੰਜ ਪਿੰਡਾਂ ਵਿਚ ਬਣਾ ਕੇ ਉਥੇ ਛੋਟੀ ਇੰਡਸਟਰੀ ਦਿੱਤੀ ਜਾਵੇਗੀ ਤਾਂ ਕਿ ਕਿਸਾਨ ਆਪਣੇ ਵਿਹਲੇ ਸਮੇਂ ਉਸ ਇੰਡਸਟਰੀ ਵਿੱਚ ਕੰਮ ਕਰਕੇ ਕੁਝ ਪੈਸੇ ਕਮਾ ਸਕੇ। ਇੰਡਸਟਰੀ ਨੂੰ ਚਲਾਉਣ ਲਈ ਕਿਸਾਨ ਨੂੰ ਪੈਸਾ ਬੈਂਕਾਂ ਤੋਂ ਮਿਲਣਾ ਜ਼ਰੂਰੀ ਹੈ। ਕਿਸਾਨ ਨੂੰ ਖੁਲ੍ਹ ਹੋਵੇ ਕਿ ਜਦੋਂ ਵੀ ਉਹ ਆਪਣੀ ਲਿਮਟ ਦੇ ਮੁਤਾਬਿਕ 50% ਕਰਜ਼ਾ ਬੈਂਕ ਤੋਂ ਲੈ ਲਵੇ ਅਤੇ ਜਦੋਂ ਮਰਜ਼ੀ ਵਾਪਸ ਕਰ ਦੇਵੇ।

ਚੇਅਰਮੈਨ ਸਾਹਿਬ, ਜਿਥੋਂ ਤੱਕ ਮੁਲਾਜ਼ਮਾਂ ਦਾ, ਵਰਕਿੰਗ ਕਲਾਸ ਦਾ ਤੁਅੱਲਕ ਹੈ, ਸਰਕਾਰ ਨੇ ਇਨ੍ਹਾਂ ਵੱਲ ਬੜਾ ਹਮਦਰਦੀ ਵਾਲਾ ਰਵਈਆ ਅਖਤਿਆਰ ਕੀਤਾ ਹੈ। 8 ਕਰੋੜ ਰੁਪਏ ਦੀਆਂ ਰਿਆਇਤਾਂ ਮੁਲਾਜ਼ਮਾਂ ਨੂੰ ਦਿੱਤੀਆਂ ਹਨ। ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਮੁਲਾਜ਼ਮਾਂ ਵਿੱਚ ਬਹੁਤ ਨਾਬਰਾਬਰੀ ਹੈ। ਜਿਵੇਂ ਇੱਕ ਪ੍ਰਾਈਵੇਟ ਟੀਚਰ ਹੈ, ਉਹ ਵੀ ਉਤਨਾ ਹੀ ਪੜ੍ਹਿਆ ਹੁੰਦਾ ਹੈ ਅਤੇ ਉਤਨੀ ਹੀ ਉਸਦੀ ਯੋਗਤਾ ਹੁੰਦੀ ਹੈ, ਪਰ ਉਸਨੂੰ ਤਾਂ 125 ਰੁਪਏ ਮਿਲਦੇ ਹਨ ਅਤੇ ਸਰਕਾਰੀ ਸਕੂਲਾਂ ਵਿੱਚ ਕੰਮ ਕਰਨ ਵਾਲੇ ਨੂੰ ਜ਼ਿਆਦਾ ਮਿਲਦੇ ਹਨ। ਇਹ ਨਾਬਰਾਬਰੀ ਦੂਰ ਕਰਨ ਲਈ ਸਰਕਾਰ ਵਧਾਈ ਦੀ ਪਾਤਰ ਹੈ। ਕਈ ਮੁਲਾਜ਼ਮ ਇਹ ਨਾ ਬਰਾਬਰੀ ਕਰਕੇ ਬਹੁਤ ਤਨਖਾਹਾਂ ਲੈਂਦੇ ਹਨ ਅਤੇ ਕਈ ਮੁਲਾਜ਼ਮ ਘੱਟ ਤਨਖਾਹ ਲੈਂਦੇ ਹਨ। ਸਾਡਾ ਪਹਿਲਾ ਕੰਮ ਹੈ ਕਿ ਸਰਕਾਰ ਇਸ ਨਾਬਰਾਬਰੀ ਨੂੰ ਦੂਰ ਕਰਕੇ ਇੱਕ ਪੱਧਰ ਤੇ ਸਾਰੇ ਮੁਲਾਜ਼ਮਾਂ ਨੂੰ ਲਿਆਵੇ ਅਤੇ ਸਾਰਿਆਂ ਨਾਲ ਇੱਕੋ ਜਿਹਾ ਵਰਤਾਵ ਕੀਤਾ ਜਾਵੇ। ਇਥੇ ਕਿਹਾ ਜਾਂਦਾ ਹੈ ਕਿ ਹੜਤਾਲ ਹੋਈ। ਇਥੇ ਸੀ.ਪੀ.ਆਈ. ਵਾਲੇ ਵੀਰ ਕਹਿੰਦੇ ਹਨ ਕਿ ਇਹ ਠੀਕ ਨਹੀਂ, ਸੀ. ਪੀ. ਆਈ. ਵਾਲੇ ਵੀਰਾਂ ਨੂੰ ਯਾਦ ਹੋਵੇਗਾ ਕਿ ਜਦੋਂ ਰੇਲਵੇ ਦੀ ਹੜਤਾਲ ਹੋਈ ਸੀ ਤਾਂ ਲੱਖਾਂ ਮਜ਼ਦੂਰਾਂ ਦੀ ਛਾਂਟੀ ਕੀਤੀ ਗਈ ਪਰ ਉਸ ਵੇਲੇ ਇਨ੍ਹਾਂ ਵਿਚਾਰਿਆਂ ਨੇ ਆਹ ਵੀ ਨਹੀਂ ਭਰੀ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਕਲ੍ਹ ਇਥੇ ਸਟੀਲ ਦੀ ਗੱਲ ਚਲੀ। ਜਦੋਂ ਸਟੀਲ ਦਾ ਘਪਲਾ ਹੋਇਆ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵਿਚ ਉਸ ਵੇਲੇ ਇਹ ਸਾਥੀ ਉਨ੍ਹਾਂ ਦੇ ਨਾਲ ਸਨ। ਉਨ੍ਹਾਂ ਨੇ ਉਦੋਂ ਇਹ ਕਿਉਂ ਨਾ ਮਸਲਾ ਉਠਾ-ਇਆ? ਸੋ ਭਰਾਵੋ, ਇਨ੍ਹਾਂ ਦੀ ਹਾਲਤ ਹੁਣ ਬਹੁਤ ਖਰਾਬ ਹੋ ਗਈ ਹੈ। ਹੁਣ ਇਹ ਇਕ ਦੂਜੇ ਨੂੰ ਤਾਹਨੇ ਮੇਹਣੇ ਦਿੰਦੇ ਹਨ। ਮੈਨੂੰ ਜਸਵੰਤ ਸਿਘ ਕੰਵਲ ਦੇ ਨਾਵਲ ਦੀ ਇਕ ਗੱਲ ਯਾਦ ਆ ਗਈ ਹੈ:

"ਨਾ ਮੈਂ ਘੁੱਗ ਕੇ ਵੱਸੀ ਘਰ ਤੇਰੇ, ਨਾ ਮੇਰਾ ਧਰਮ ਰਿਹਾ"......

ਇਸ ਲਈ ਇਹ ਹੁਣ ਪਛਤਾਵਾ ਕਰਦੇ ਹਨ ਔਰ ਇਹ ਕਰਨਾ ਵੀ ਚਾਹੀਦਾ ਹੈ। ਚੇਅਰਮੈਨ ਸਾਹਿਬ, ਕਈ ਮੇਰੇ ਵੀਰ ਸਮਝਦੇ ਹਨ ਕਿ ਅਸੀਂ ਜਿੱਤ ਕੇ ਆਏ ਹਾਂ, ਸਾਡੇ ਨਾਲ ਲੋਕਾਂ ਦੀ ਹਮਦਰਦੀ ਹੈ। ਉਹ ਭੁਲੇਖੇ ਵਿਚ ਹਨ। ਲੋਕਾਂ ਨੇ ਤਾਂ ਉਨ੍ਹਾਂ ਨੂੰ ਇਸ ਵਾਸਤੇ ਇਥੇ ਭੇਜਿਆ ਹੈ ਕਿ ਜਿਹੜੇ ਤਾਂ ਪੰਜਾਬ ਦੇ ਲੋਕ ਚੁਣ ਕੇ ਨਹੀਂ ਆਏ ਉਹ ਤਾਂ ਜ਼ਿਆਦਾ ਗੁਨਾਹਗਾਰ ਸਨ, ਉਨ੍ਹਾਂ ਨੂੰ ਸਜ਼ਾ ਦਿੱਤੀ ਹੈ ਉਨ੍ਹਾਂ ਦੇ ਮਾੜੇ ਕੰਮਾਂ ਦੀ ਔਰ ਜਿਹੜੇ ਲੋਕ ਇਥੇ ਆਏ ਹਨ ਉਨ੍ਹਾਂ ਨੂੰ ਵੀ ਸਜ਼ਾ ਮਿਲੀ ਹੈ ਕਿ ਉਹ ਜਨਤਾ ਵਿਚ ਬੈਠ ਕੇ ਸੁਣਨ ਕਿ ਉਨ੍ਹਾਂ ਨੇ ਕਿਹੜੇ ਕਿਹੜੇ ਗੁਨਾਹ ਕੀਤੇ ਹਨ ਜਿਨ੍ਹਾਂ ਦਾ ਉਹ ਫਲ ਭੋਗ ਰਹੇ ਹਨ। (ਹਾਸਾ) ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕਿਰਸਾਣੀ ਵੱਲ ਤੇ ਮਜ਼ਦੂਰ ਵੱਲ ਜੋ ਰਵੱਈਆ ਇਸ ਸਰਕਾਰ ਦਾ ਹੈ ਉਹ ਬੜਾ ਹੀ ਹਮਦਰਦੀ ਵਾਲਾ ਹੈ ਪਰ ਇਹ ਨਹੀਂ ਚਾਹੀਦਾ ਕਿ ਕੋਈ ਆਪੋਜ਼ੀਸ਼ਨ ਪਾਰਟੀ ਉਨ੍ਹਾਂ ਲੋਕਾਂ ਦੇ ਜਜ਼ਬਾਤਾਂ ਨੂੰ ਭੜਕਾਵੇ, ਕੋਈ ਐਜੀਟੇਸ਼ਨ ਕਰਾਕੇ ਸਰਕਾਰ ਨਾਲ ਟਕਰਾਓ ਕਰਾਉਣਾ ਚਾਹੁੰਦੇ ਹਨ। ਪਰ ਤੁਹਾਨੂੰ ਪਤਾ ਹੈ ਕਿ ਐਮਰਜੈਂਸੀ ਦੇ ਦੌਰਾਨ ਇਨ੍ਹਾਂ ਨੇ ਵੱਡੇ ਵੱਡੇ ਗੁਨਾਹ ਕੀਤੇ ਹਨ। ਹੁਣ ਚਾਹੁੰਦੇ ਹਨ ਕਿ ਕਿਤੇ ਨਾ ਕਿਤੇ ਮੁਲਾਜ਼ਮਾਂ ਵੱਲੋਂ, ਜਿਹੜੇ ਕਿ ਉਨ੍ਹਾਂ ਦੀਆਂ ਪਾਰਟੀਆਂ ਦੇ ਪੇਡ ਮੈਂਬਰ ਹਨ, ਉਨ੍ਹਾਂ ਨੂੰ ਅੱਗੇ ਕਰਕੇ ਇਹੋ ਜਿਹੇ ਹਾਲਾਤ ਪੈਦਾ ਕੀਤੇ ਜਾਣ ਤਾਂਕਿ ਲੋਕ ਕਹਿਣ ਕਿ ਮੁਲਾਜ਼ਮਾਂ ਤੇ ਜ਼ੁਲਮ ਕੀਤਾ ਗਿਆ ਹੈ। ਇਹ ਜਾਣ ਬੁਝਕੇ ਇਸ ਤਰ੍ਹਾਂ ਕਰਵਾ ਰਹੇ ਹਨ। ਲੇਕਿਨ ਸਰਕਾਰ ਦੀ ਮੁਲਾਜ਼ਮਾਂ ਨਾਲ ਪੂਰੀ ਹਮਦਰਦੀ ਹੈ। ਹਿੰਦੁਸਤਾਨ ਦੇ ਹੋਰ ਲੋਕ ਵੀ ਇਥੇ ਵਸਦੇ ਹਨ ਉਨ੍ਹਾਂ ਦੀ ਵੀ ਮਾਲੀ ਹਾਲਤ ਸਰਕਾਰ ਨੇ ਸੁਧਾਰਨੀ ਹੈ। 97 ਕਰੋੜ ਰੁਪਏ ਦਾ ਘਾਟਾ ਸੀ ਜਦੋਂ ਇਹ ਵੀਰ

[ਸਰਦਾਰ ਬਲਦੇਵ ਸਿੰਘ ਖਿਆਲਾ]

ਗੱਦੀ ਛੱਡ ਕੇ ਗਏ ਹਨ। ਫਿਰ ਕਿਸਾਨਾਂ ਤੇ ਕੋਈ ਨਵਾਂ ਟੈਕਸ ਨਹੀਂ ਲਾਉਣਾ, ਕਿਸਾਨ ਦੀ ਪੈਦਾਵਾਰ ਵਧਾਉਣੀ ਹੈ, ਸਸਤੇ ਭਾਅ ਦੀਆਂ ਦੁਕਾਨਾਂ ਵੀ ਖੋਲ੍ਹਣੀਆਂ ਹਨ। ਪਰ ਜੇਕਰ ਫਿਰ ਵੀ ਪੈਸਾ ਕਿਸੇ ਖੂੰਜੇ ਮੰਤਰੀ ਸਾਹਿਬ ਨੇ ਰੱਖਿਆ ਹੈ ਤਾਂ ਇਹ ਸਾਨੂੰ ਦੱਸਣ ਕਿ ਇਥੇ ਪੈਸੇ ਪਏ ਹਨ ਅਸੀਂ ਇਨ੍ਹਾਂ ਨੂੰ ਕਹਾਂਗੇ ਕਿ ਇਹ ਪੈਸਾ ਵੀ ਮੁਲਾਜ਼ਮਾਂ ਨੂੰ ਦੇ ਦਿਓ। ਚੇਅਰਮੈਨ ਸਾਹਿਬ, ਇਕ ਗੱਲ ਜ਼ਰੂਰ ਹੈ ਕਿ ਇਥੇ ਹਰ ਵਰਗ ਦੀ ਗੱਲ ਇਕੋ ਜਿਹੀ ਸੁਣੀ ਜਾਣੀ ਹੈ। ਇਸ ਸਰਕਾਰ ਨੇ ਕਿਸਾਨ ਨੂੰ ਵੀ ਤਰੱਕੀ ਦੇਣੀ ਹੈ ਔਰ ਖੇਤ ਮਜ਼ਦੂਰ ਨੂੰ ਵੀ ਤਰੱਕੀ ਦੇਣੀ ਹੈ। ਖੇਤ ਮਜ਼ਦੂਰ ਨੂੰ ਤੀਹ ਸਾਲਾਂ ਵਿਚ ਇਨ੍ਹਾਂ ਨੇ ਇਹ ਹੀ ਕਿਹਾ ਹੈ ਕਿ ਅਸੀਂ ਤੈਨੂੰ ਉਤਾਂਹ ਚੁੱਕਣਾ ਹੈ ਪਰ ਪਤਾ ਨਹੀਂ ਹੈ ਕਿ ਕਿੱਥੇ ਚੁੱਕਿਆ ਹੈ, ਸਾਨੂੰ ਤਾਂ ਪਤਾ ਨਹੀਂ ਲੱਗਿਆ। ਕਾਂਗਰਸ ਸਰਕਾਰ ਨੇ ਤਰੱਕੀ ਦੇ ਰਾਹ ਵਿਚ ਸਗੋਂ ਰੋੜਾ ਅਟਕਾਉਣ ਦੀ ਕੋਸ਼ਿਸ਼ ਕੀਤੀ ਹੈ। ਤੁਹਾਨੂੰ, ਚੇਅਰਮੈਨ ਸਾਹਿਬ, ਪਤਾ ਹੈ ਪੰਜਾਬ ਦਾ ਕਿਸਾਨ ਜਾਂ ਖੇਤ ਮਜ਼ਦੂਰ ਜਿਹੜਾ ਹੈ, ਉਸ ਦੀ ਕੀ ਹਾਲਤ ਇਨ੍ਹਾਂ ਨੇ ਕਰ ਦਿੱਤੀ ਹੈ। ਮੈਂ ਖੇਤ ਮਜ਼ਦੂਰ ਨੂੰ ਹਰੀਜਨ ਤਾਂ ਨਹੀਂ ਕਹਿੰਦਾ ਕਿਉਂਕਿ ਇਹ ਲਫਜ਼ ਸ਼ਰਾਰਤ ਭਰਿਆ ਹੈ। ਇਸ ਵਾਸਤੇ ਮੈਂ ਖੇਤ ਮਜ਼ਦੂਰ ਹੀ ਕਹਿੰਦਾ ਹਾਂ। ਪਿੰਡਾਂ ਵਿਚ ਖੇਤ-ਮਜ਼ਦੂਰ ਔਰ ਕਿਸਾਨ ਰਲ ਕੇ ਖੇਤੀ ਕਰਦੇ ਹਨ ਔਰ ਜੋ ਆਮਦਨ ਆਉਂਦੀ ਹੈ ਉਸ ਵਿਚੋਂ ਚੌਥਾ ਜਾਂ ਪੰਜਵਾਂ ਹਿੱਸਾ ਹਰੀਜਨ ਲੈ ਜਾਂਦਾ ਹੈ, ਔਰ ਚਾਰ ਹਿੱਸੇ ਜ਼ਿਮੀਦਾਰ ਲੈ ਜਾਂਦਾ ਹੈ। ਪਰ ਇਨ੍ਹਾਂ ਨੇ, ਪਿਛਲੀ ਸਰਕਾਰ ਨੇ, ਪਿੰਡਾਂ ਵਿਚ ਜਾ ਕੇ ਉਨ੍ਹਾਂ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ ਔਰ ਇਨ੍ਹਾਂ ਨੇ ਨਾਉਂ ਰੱਖ ਲਿਆ 'ਪੱਦ ਯਾਤਰਾ' ਦਾ। ਇਨ੍ਹਾਂ ਨੇ ਪਿੰਡਾਂ ਵਿਚ ਜਾਕੇ ਕਿਹਾ ਹਰੀਜਨਾਂ ਨੂੰ ਕਿ ਜ਼ਿਮੀਦਾਰ ਸਿਰ ਤੇ ਚੜ੍ਹੇ ਹੋਏ ਹਨ ਔਹ ਦੂਸਰੇ ਪਾਸੇ ਜ਼ਿਮੀਦਾਰਾਂ ਨੂੰ ਭੜਕਾਉਣ ਦਾ ਯਤਨ ਕੀਤਾ। ਇਨ੍ਹਾਂ ਨੇ ਇਸ ਤਰ੍ਹਾਂ ਜਾਣ ਬੁਝਕੇ ਲੜਾਈ ਪਾਉਣ ਦੀ ਕੋਸ਼ਿਸ਼ ਕੀਤੀ ਲੇਕਿਨ ਪੰਜਾਬ ਦਾ ਕਿਸਾਨ ਔਰ ਖੇਤ ਮਜ਼ਦੂਰ ਔਰ ਪਛੜੀਆਂ ਸ਼੍ਰੇਣੀਆਂ ਦੇ ਲੋਕ ਸਿਆਣੇ ਨਿਕਲੇ। ਜਦੋਂ ਇਨ੍ਹਾਂ ਨੇ ਕਿਹਾ ਕਿ ਤੁਸੀਂ ਜ਼ਿਮੀਦਾਰਾਂ ਦੇ ਲਏ ਹੋਏ ਪੈਸੇ ਨਾ ਦੇਣਾ, ਤੁਸੀਂ ਮੁੱਕਰ ਜਾਓ, ਕਹਿ ਦਿਓ ਕਿ ਅਸੀਂ ਨਹੀਂ ਦੇਵਾਂਗੇ ਤਾਂ ਉਨ੍ਹਾਂ ਖੇਤ ਮਜ਼ਦੂਰਾਂ ਨੇ ਕਿਹਾ ਕਿ ਅਸੀਂ ਪੈਸੇ ਤੋਂ ਤਾਂ ਠੀਕ ਹੈ ਮੁੱਕਰ ਜਾਂਦੇ ਹਾਂ ਪਰ ਕਲ ਨੂੰ ਅਸੀਂ ਆਪਣੇ ਮੁੰਡੇ ਕੁੜੀਆਂ ਦੇ ਵਿਆਹ ਕਰਨੇ ਹਨ ਕੀ ਤੁਸੀਂ ਪੈਸੇ ਦਿਓਗੇ? ਪਰ ਪੈਸੇ ਦੇਣ ਵਾਲਾ ਕੋਈ ਨਾ ਨਿਕਲਿਆ। ਇਨ੍ਹਾਂ ਦੇ ਰਾਜ ਵਿਚ ਖੇਤ ਮਜ਼ਦੂਰ ਦੀ ਬੁਰੀ ਹਾਲਤ ਹੋਈ ਹੈ। ਸਾਡੇ ਅਸੂਲ ਵਿਚ ਇਹ ਚੀਜ਼ ਹੈ ਕਿ ਹਰ ਇਕ ਕਿਸਾਨ ਹਰ ਖੇਤ ਮਜ਼ਦੂਰ ਨਾਲ ਆਪਣੇ ਪੁੱਤਰਾਂ ਵਰਗਾ ਪਿਆਰ ਕਰਦਾ ਹੈ ਔਰ ਕਰਦਾ ਵੀ ਰਹੇਗਾ। ਫਿਰ ਵੀ ਮੈਂ ਸਾਰੇ ਭਰਾਵਾਂ ਨੂੰ ਕਹਾਂਗਾ ਕਿ ਹਰੀਜਨਾਂ ਨਾਲ ਚੰਗਾ ਵਰਤਾਉ ਕਰਕੇ ਇਨ੍ਹਾਂ ਲੋਕਾਂ ਦੀਆਂ ਕੀਤੀਆਂ ਕਰਤੂਤਾਂ ਨੂੰ ਠੀਕ ਕਰੋ। ਜਦੋਂ ਇਨ੍ਹਾਂ ਪਾਸ 30 ਸਾਲ ਰਾਜ ਰਿਹਾ ਤਾਂ ਖਿਆਲ ਨਹੀਂ ਆਇਆ ਹੁਣ ਜਦੋਂ ਕੁਰਸੀਆਂ ਖੁੱਸੀਆਂ ਹਨ ਤਾਂ ਇਨ੍ਹਾਂ ਨੂੰ ਹਰੀਜਨਾਂ ਦੀ ਯਾਦ ਆਈ ਹੈ। ਹੁਣ ਇਹ ਕਹਿੰਦੇ ਹਨ ਕਿ ਵਾਰਦਾਤਾਂ ਵੱਧ ਗਈਆਂ ਹਨ, ਜੁਰਮ ਵੱਧ ਗਏ ਹਨ। ਪਰ ਐਮਰਜੈਂਸੀ ਦੇ ਦੌਰਾਨ ਜਿਤਨੇ ਵੀ ਕੇਸ ਹੁੰਦੇ ਸਨ ਇਕ ਦੀ ਵੀ ਰਪਟ ਨਹੀਂ ਸੀ ਲਿਖੀ ਜਾਂਦੀ। ਜਦੋਂ ਹੁਣ ਰਪਟਾਂ ਲਿਖੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੀ ਗਿਣਤੀ ਵੀ ਵਧਣੀ ਹੈ। ਪਰ ਇਹ ਤਾਂ ਲਿਖਣ ਨਹੀਂ ਸੀ ਦਿੰਦੇ। ਫਿਰ ਕਹਿੰਦੇ ਹਨ ਕਿ ਕੁਰੱਪਸ਼ਨ ਵੱਧ ਗਈ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਤਾਂ 30 ਸਾਲਾਂ ਵਿਚ ਸਾਰਾ ਹੀ ਤਾਣਾ ਪੇਟਾ ਵਗਾੜ ਦਿੱਤਾ ਹੈ। ਤੁਹਾਨੂੰ ਪਤਾ ਹੈ ਕਿ ਜਦੋਂ ਕੋਈ ਡੰਗਰ ਜ਼ਿਆਦਾ ਹੀ ਖਰਾਬੀ ਕਰਨ ਲਗ ਜਾਵੇ, ਇਧਰ ਉਧਰ ਭੱਜੇ ਨੱਠੇ ਤਾਂ ਉਸ ਦੇ ਗਲੇ 'ਡਾਹਾ' ਪਾ ਦਿੱਤਾ ਜਾਂਦਾ ਹੈ ਪਰ ਫਿਰ ਵੀ ਉਹ ਕਦੇ ਕਦੇ ਮੂੰਹ ਮਾਰਦਾ ਰਹਿੰਦਾ ਹੈ। ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਉਨ੍ਹਾਂ ਕਰਮਚਾਰੀਆਂ ਦੇ ਜਿਹੜੇ ਕੁਰੱਪਟ ਹਨ ਗਲੇ ਡੈਹੇ ਪਾਉਣ ਦਾ ਯਤਨ

ਕੀਤਾ ਹੈ। ਜਿਹੜੇ ਵੀ ਕੁਰੱਪਟ ਹਨ ਉਨ੍ਹਾਂ ਨੂੰ ਪਿੱਛੇ ਕੱਢਕੇ ਰੱਖਾਂਗੇ ਔਰ ਜਿਹੜੇ ਵੀ ਚੰਗੇ ਹਨ ਉਨ੍ਹਾਂ ਨੂੰ ਅੱਗੇ ਲਿਆਵਾਂਗੇ। ਮੈਂ ਸਮਝਦਾ ਹਾਂ ਕਿ ਇਹ ਜਿਤਨਾ ਤਾਣਾ ਪੇਟਾ ਖਰਾਬ ਕਰਕੇ ਗਏ ਸਨ, ਇਹ ਇਨ੍ਹਾਂ ਨੂੰ ਵੀ ਪਤਾ ਹੈ। ਅੱਠ ਮਹੀਨਿਆਂ ਦੀ ਸਰਕਾਰ ਹੈ ਔਰ ਅੱਠ ਮਹੀਨਿਆਂ ਵਿਚ ਤਾਂ ਬੱਚਾ ਵੀ ਪੈਦਾ ਨਹੀਂ ਹੁੰਦਾ। ਉਹ ਵੀ ਦਸ ਮਹੀਨਿਆਂ ਵਿਚ ਪੈਦਾ ਹੁੰਦਾ ਹੈ। (ਹਾਸਾ) (ਵਿਘਨ) ਇਸ ਲਈ ਜੋ ਵੀ ਤੁਸੀਂ ਵਿਤਕਰੇ ਪਾਏ ਹੋਏ ਹਨ, ਉਹ ਦੂਰ ਕਰ ਦਿਆਂਗੇ। (ਥੰਪਿੰਗ) ਇਸ ਲਈ ਤੁਸੀਂ ਹੁਣ ਬੈਠ ਕੇ ਆਰਾਮ ਨਾਲ ਆਪਣੇ ਕੀਤੇ ਹੋਏ ਗੁਨਾਹਾਂ ਨੂੰ ਸੁਣੋ ਅਤੇ ਉਨ੍ਹਾਂ ਨੂੰ ਗ੍ਰਹਿਣ ਕਰੋ ਕਿ ਕਦੇ ਅੱਗੇ ਤੋਂ ਅਸੀਂ ਇਸ ਤਰ੍ਹਾਂ ਨਹੀਂ ਕਰਨਾ। ਚੇਅਰਮੈਨ ਸਾਹਿਬ, ਮੈਂ ਹਾਊਸ ਦਾ ਧਿਆਨ ਇਸ ਪਾਸੇ ਵੱਲ ਦਿਵਾਉਂਦਾ ਹਾਂ ਕਿ ਇਨ੍ਹਾਂ ਭਰਾਵਾਂ ਤੋਂ ਪਿੰਡਾਂ ਦੀ ਤਰੱਕੀ ਤਾਂ ਨਹੀਂ ਹੋ ਸਕਦੀ। ਪਿੰਡਾਂ ਦੀ ਤਰੱਕੀ ਤਾਂ ਹੁੰਦੀ ਜੇਕਰ ਹਰੀਜਨ, ਛੋਟਾ ਦੁਕਾਨਦਾਰ, ਕਿਸਾਨ ਜਿਹੜਾ ਹੈ ਉਸ ਨੂੰ ਉਤਾਂਹ ਚੁੱਕਿਆ ਜਾਂਦਾ। ਇਹ ਤਰੱਕੀ ਹੋ ਰਹੀ ਹੈ। ਲੋਕਾਂ ਨੂੰ ਹੁਣ ਸਰਕਾਰ ਨੇ ਖੁਲ੍ਹ ਦਿਤੀ ਹੈ, ਉਹ ਤਰੱਕੀ ਕਰ ਰਹੇ ਹਨ।

ਇਨ੍ਹਾਂ ਗੱਲਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ।

**ਡਾਕਟਰ ਜੋਧ ਸਿੰਘ** (ਫਤਿਹਗੜ੍ਹ): ਚੇਅਰਮੈਨ ਸਾਹਿਬ, ਜਿਹੜਾ ਬਜਟ, ਸਰਦਾਰ ਬਲਵੰਤ ਸਿੰਘ ਜੀ ਨੇ ਪੇਸ਼ ਕੀਤਾ ਹੈ ਮੈਂ ਉਸਦਾ ਸਮਰਥਨ ਕਰਦਾ ਹਾਂ। ਇਸ ਵਿਚ ਉਨਤੀ ਕਰਨ ਦੀਆਂ ਸਕੀਮਾਂ ਦੱਸੀਆਂ ਗਈਆਂ ਹਨ। ਮੈਂ ਇਕ ਗੱਲ ਵੱਲ ਖਾਸ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਰਕਾਰ ਨੇ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਗੁਰੂ ਮਹਾਰਾਜ ਦੇ ਸਾਹਮਣੇ ਇਹ ਸਹੁੰ ਖਾਧੀ ਹੈ ਕਿ ਅਸੀਂ ਕੁਰੱਪਸ਼ਨ ਦੂਰ ਕਰਾਂਗੇ। ਇਹ ਠੀਕ ਹੈ ਕਿ ਸਰਕਾਰ ਨੇ ਇਸ ਨੂੰ ਦੂਰ ਕਰਨ ਲਈ ਬਹੁਤ ਸਾਰੇ ਸਾਧਨ ਵਰਤੇ ਵੀ ਹਨ। ਪਰ ਕੁਰੱਪਸ਼ਨ ਮੈਂ ਸਮਝਦਾ ਹਾਂ ਕਿ ਸਾਡੀ ਰੀੜ ਦੀ ਹੱਡੀ ਵਿਚ ਰਚ ਚੁੱਕੀ ਹੈ। ਕੀ ਇਨਸਟੀਚਿਊਸ਼ਨ ਵਿਚ ਦਾਖਲੇ ਹਨ, ਕੀ ਸਰਵਿਸਿਜ਼ ਵਿਚ ਭਰਤੀ ਦੀ ਗੱਲ ਹੈ, ਸਾਡੀ ਸਰਕਾਰ ਨੇ ਮੈਰਿਟ ਦੇ ਲਿਹਾਜ਼ ਨਾਲ ਭਰਤੀ ਦਾ ਅਸਲ ਬਣਾਇਆ ਹੈ। ਇਸ ਲਈ ਬਹੁਤ ਸਾਰਾ ਸੁਧਾਰ ਹੋਇਆ ਹੈ। ਤੁਹਾਨੂੰ ਪਤਾ ਹੈ ਕਿ ਕਾਂਗਰਸ ਰਾਜ ਵਿਚ ਜਿਹੜੇ ਥਾਣੇ ਸਨ ਉਨ੍ਹਾਂ ਵਿਚ ਪੁਲਿਸ ਵਲੋਂ ਲੋਕਾਂ ਨਾਲ ਧੱਕੇ ਹੁੰਦੇ ਸਨ ਔਰ ਅੱਜ ਵੀ ਮੈਂ ਸਮਝਦਾ ਹਾਂ ਕਿ ਪੁਲਿਸ ਦੀ ਕੁਰੱਪਸ਼ਨ ਵਲ ਖਾਸ ਧਿਆਨ ਦੇਣ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਇਸ ਵੇਲੇ ਜੋ ਗੱਲ ਚਲਦੀ ਹੈ ........

**ਸਰਦਾਰ ਦਲਬੀਰ ਸਿੰਘ**: ਚੇਅਰਮੈਨ ਸਾਹਿਬ, ਜਿਸ ਤਰੀਕੇ ਨਾਲ ਸਾਨੂੰ ਬੋਲਣ ਲਈ ਸਮਾਂ ਦਿਤਾ ਜਾ ਰਿਹਾ ਹੈ, ਪ੍ਰੋਸੀਜ਼ਰ ਜਿਹੜਾ ਹੈ, ਤਰੀਕਾ ਜਿਹੜਾ ਹੈ ਉਹ ਸਾਨੂੰ ਦੱਸ ਦਿਤਾ ਜਾਵੇ ਕਿ ਤੁਸੀਂ ਕਿਸ ਤਰੀਕੇ ਨਾਲ ਸੱਦ ਰਹੇ ਹੋ। ਇਹ ਨਹੀਂ ਹੋਣਾ ਚਾਹੀਦਾ ਕਿ ਆਪਣੇ ਆਪ ਹੀ ਮੈਂਬਰ ਉੱਠ ਕੇ ਬੋਲਣ ਲਗ ਜਾਣ।

**Mr. Chairman** : I know my job better.

**ਡਾਕਟਰ ਜੋਧ ਸਿੰਘ**: ਚੇਅਰਮੈਨ ਸਾਹਿਬ, ਉਸ ਵੇਲੇ ਲੋਕਾਂ ਵਿਚ ਡਰ ਪੈਦਾ ਹੋ ਗਿਆ ਸੀ। ਉਹ ਲੋਕ ਪੁਲਿਸ ਤੋਂ ਡਰਦੇ ਸਨ। ਪਰ ਹੁਣ ਲੋਕਾਂ ਦਾ ਡਰ ਲੱਥ ਗਿਆ ਹੈ। ਅਜੇ ਵੀ ਮੈਂ ਸਮਝਦਾ ਹਾਂ ਕਿ ਗੌਰਮਿੰਟ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਇਕ ਤਾਂ ਇਹ

[ਡਾਕਟਰ ਜੋਧ ਸਿੰਘ]

ਸੁਝਾਉ ਹੈ ਕਿ 107/151 ਦਫਾ ਦੀ ਖੁਲ੍ਹੀ ਵਰਤੋਂ ਨਹੀਂ ਹੋਣੀ ਚਾਹੀਦੀ । ਕੋਈ ਖਾਸ ਕੇਸ ਹੋਵੇ ਤਾਂ ਭਾਵੇਂ ਇਸ ਦੀ ਵਰਤੋਂ ਹੋਵੇ । ਬਲਕਿ ਮੈਂ ਤਾਂ ਇਹ ਕਹਾਂਗਾ ਕਿ ਜੇਕਰ ਸੰਭਵ ਹੋਵੇ ਤਾਂ ਇਹ ਖਤਮ ਹੀ ਹੋਵੇ । ਇਸ ਦੇ ਹੇਠ ਹੈਰਾਨ ਕਰਨ ਵਾਸਤੇ ਪਿੰਡਾਂ ਦੇ ਪਿੰਡ ਅੰਦਰ ਦਿਤੇ ਜਾਂਦੇ ਹਨ । ਇਸ ਲਈ ਇਹ ਖਤਮ ਹੋਣੀ ਚਾਹੀਦੀ ਹੈ । ਫੌਜਦਾਰੀ ਕੇਸਾਂ ਵਿਚ ਵੀ ਐਫ. ਆਈ. ਆਰ. ਜਲਦੀ ਦਰਜ ਕਰਨੀ ਚਾਹੀਦੀ ਹੈ, ਤਾਕਿ ਲੇਟ ਐਫ. ਆਈ. ਆਰ. ਦਰਜ ਕਰਨ ਨਾਲ ਜਿਹੜੀ ਕੁਰੱਪਸ਼ਨ ਫੈਲਦੀ ਹੈ, ਉਹ ਨਾ ਫੈਲ ਸਕੇ । ਫਿਗਰ ਵਰਕ ਜਿਹੜਾ ਹੈ ਇਹ ਵੀ ਹਟਾਉਣਾ ਚਾਹੀਦਾ ਹੈ । ਅੱਜ ਇਹ ਕਹਿੰਦੇ ਹਨ ਕਿ ਐਮਰਜੈਂਸੀ ਦੇ ਵੇਲੇ ਐਨੇ ਕੇਸ ਦਰਜ ਨਹੀਂ ਸੀ ਹੋਏ ਜਿੰਨੇ ਕਿ ਹੁਣ ਦਰਜ ਹੋਏ ਹਨ । ਉਸ ਵੇਲੇ ਕੀ ਹੁੰਦਾ ਸੀ ? ਇਹ ਰਿਪੋਟਾਂ ਦਰਜ ਹੀ ਨਹੀਂ ਸਨ ਕਰਦੇ ਪਰ ਹੁਣ ਰਿਪੋਟਾਂ ਜਲਦੀ ਦਰਜ ਹੋ ਜਾਂਦੀਆਂ ਹਨ । ਇਸ ਕਰਕੇ ਇਹ ਜਿਹੜਾ ਫਿਗਰ ਵਰਕ ਹੈ, ਮੈਂ ਸਮਝਦਾ ਹਾਂ ਕਿ ਇਸ ਨੂੰ ਹਟਾਉਣਾ ਚਾਹੀਦਾ ਹੈ । ਇਸ ਤੋਂ ਅੱਗੇ ਮੈਂ ਐਕਸਾਈਜ਼ ਦੇ ਕੇਸਾਂ ਬਾਰੇ ਦੱਸਦਾ ਹਾਂ । ਇਸ ਵਿਚ ਬਹੁਤ ਸਾਰੇ ਝੂਠੇ ਮੁਕੱਦਮੇ ਬਣਾਏ ਜਾਂਦੇ ਹਨ ਔਰ ਜਿਸ ਵੇਲੇ ਪੈਸਾ ਮਿਲ ਜਾਂਦਾ ਹੈ ਤਾਂ ਛੱਡ ਦਿਤੇ ਜਾਂਦੇ ਹਨ। ਇਸ ਲਈ ਇਹੋ ਜਿਹੇ ਕੇਸ ਪੁਲਿਸ ਦੇ ਪਾਸ ਨਹੀਂ ਰੱਖਣੇ ਚਾਹੀਦੇ ਤਾਂਕਿ ਐਮਰਜੈਂਸੀ ਦੇ ਦੌਰਾਨ ਜੋ ਝੂਠੇ ਮੁਕੱਦਮੇ ਬਣੇ ਹਨ, ਉਨ੍ਹਾਂ ਨੂੰ ਵਾਪਿਸ ਲਿਆ ਜਾ ਸਕੇ ।

ਇਕ ਗੱਲ ਹੋਰ, ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਕਿ ਇਹ ਪੁਲਿਸ ਫੋਰਸ 1947 ਤੋਂ ਪਹਿਲਾਂ ਦੀ ਚਲੀ ਆ ਰਹੀ ਹੈ। ਜਿਸ ਤਰ੍ਹਾਂ ਅੰਗਰੇਜ਼ਾਂ ਨੇ ਬਣਾਈ ਸੀ ਉਸੇ ਤਰ੍ਹਾਂ ਹੀ ਚਲੀ ਆ ਰਹੀ ਹੈ । ਮੈਂ ਸਮਝਦਾ ਹਾਂ ਕਿ ਉਸ ਵੇਲੇ ਤੋਂ ਬਾਅਦ ਹੁਣ ਤਕ ਗੁਨਾਹਾਂ ਵਿਚ ਕਾਫੀ ਵਾਧਾ ਹੋਇਆ ਹੈ । ਇਸ ਲਈ ਉਸ ਮੁਤਾਬਕ ਪੁਲਿਸ ਦੀ ਭਰਤੀ ਵੀ ਵਧਣੀ ਚਾਹੀਦੀ ਹੈ । ਪੁਲਿਸ ਵਾਲਿਆਂ ਦੇ ਜਿਹੜੇ ਤਨਖਾਹਾਂ ਦੇ ਗਰੇਡ ਹਨ, ਉਨ੍ਹਾਂ ਵਿਚ ਵੀ ਸੋਧ ਕਰਨੀ ਚਾਹੀਦੀ ਹੈ, ਤਾਕਿ ਜੇ ਉਨ੍ਹਾਂ ਦੀਆਂ ਤਨਖਾਹਾਂ ਵੱਧ ਹੋਣਗੀਆਂ ਤਾਂ ਉਹ ਕੁਰੱਪਸ਼ਨ ਵੱਲ ਨਹੀਂ ਜਾਣਗੇ । ਇਸੇ ਤਰ੍ਹਾਂ ਉਨ੍ਹਾਂ ਦੇ ਕੁਆਰਟਰਾਂ ਵਾਸਤੇ ਵੀ ਜਲਦੀ ਪ੍ਰਬੰਧ ਕਰਨਾ ਚਾਹੀਦਾ ਹੈ । ਸਾਡੇ ਜਿਹੜੇ ਖਜ਼ਾਨਾ ਮੰਤਰੀ ਨੇ, ਉਨ੍ਹਾਂ ਨੇ ਵੈਸੇ ਤਾਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਉਨ੍ਹਾਂ ਦੇ ਕੁਆਰਟਰ ਪੂਰੇ ਬਣ ਜਾਣ । ਪਰ ਫਿਰ ਵੀ ਮੈਂ ਇਹ ਕਹਾਂਗਾ ਕਿ ਜੇ ਇਨ੍ਹਾਂ ਦੇ ਕੁਆਰਟਰ ਜਲਦੀ ਬਣ ਜਾਣਗੇ ਅਤੇ ਇਨ੍ਹਾਂ ਦੇ ਪਰਿਵਾਰ ਇਨ੍ਹਾਂ ਦੇ ਕੋਲ ਹੋਣਗੇ ਤਾਂ ਜਿਹੜੇ ਇਨ੍ਹਾਂ ਦੇ ਮਾੜੇ ਕੰਮ ਹਨ, ਉਹ ਵੀ ਖਤਮ ਹੋਣਗੇ ਅਤੇ ਜਿਹੜੀ ਕੁਰੱਪਸ਼ਨ ਚਲਦੀ ਹੈ, ਉਹ ਵੀ ਘੱਟ ਸਕਦੀ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਈ ਥਾਣਿਆਂ ਵਿਚ ਅਜੇ ਵੀ ਟੈਲੀਫੋਨ ਤੱਕ ਨਹੀਂ ਲੱਗੇ। ਬਹੁਤ ਸਾਰੇ ਥਾਣਿਆਂ ਵਿਚ ਗੱਡੀਆਂ ਵੀ ਨਹੀਂ ਹਨ । ਮੇਰੀ ਬੇਨਤੀ ਹੈ ਕਿ ਇਸ ਵੱਲ ਵੀ ਜਲਦੀ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਉਨ੍ਹਾਂ ਦੇ ਕੰਮ ਠੀਕ ਤਰ੍ਹਾਂ ਨਾਲ ਹੋ ਸਕਣ । ਇਸ ਲਈ ਜਿਥੇ ਕੁਰੱਪਸ਼ਨ ਨੂੰ ਖਤਮ ਕਰਨ ਲਈ ਪੂਰਾ ਪੂਰਾ ਜ਼ੋਰ ਲਾਉਣਾ ਹੈ, ਉਥੇ ਇਸ ਪਾਸੇ ਵੱਲ ਵੀ ਜ਼ਰੂਰ ਧਿਆਨ ਕਰਨਾ ਚਾਹੀਦਾ ਹੈ । ਪਿਛਲੇ 30 ਸਾਲਾਂ ਵਿਚ ਪੁਲਿਸ ਵਾਲੇ ਬਹੁਤ ਖੁਲ੍ਹ ਗਏ ਸਨ ਅਤੇ ਉਹ ਲੋਕਾਂ ਤੇ ਤਸ਼ੱਦਦ ਕਰਦੇ ਰਹੇ । ਉਸ ਵੇਲੇ ਦਾ ਡਰ ਵੀ ਅੱਜ ਤਕ ਲੋਕਾਂ ਅੰਦਰ ਪਿਆ ਹੋਇਆ ਹੈ । ਉਹ ਡਰ ਦੂਰ ਨਹੀਂ ਹੋਇਆ । ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਪੁਲਿਸ ਦਾ ਡਰ ਲੋਕਾਂ ਦੇ ਅੰਦਰ ਬੈਠ ਗਿਆ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਜਿਹੜੀ ਕੁਰੱਪਸ਼ਨ ਹੈ, ਉਸ ਨੂੰ ਵੀ ਦੂਰ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਲਾਲ ਸਿੰਘ :** ** ** **

**Mr Chairman:** This is no point of order.

**ਸਰਦਾਰ ਉਮਰਾਓ ਸਿੰਘ** (ਨਕੋਦਰ) : ਚੇਅਰਮੈਨ ਸਾਹਿਬ, ਜਿਹੜਾ ਬਜਟ ਸਰਦਾਰ ਬਲਵੰਤ ਸਿੰਘ ਜੀ ਨੇ ਇਸ ਹਾਊਸ ਵਿਚ ਪੇਸ਼ ਕੀਤਾ ਹੈ, ਮੈਂ ਇਸ ਬਜਟ ਤੇ ਉਨ੍ਹਾਂ ਨੂੰ ਵਧਾਈ ਨਹੀਂ ਦੇ ਸਕਦਾ ਕਿਉਂਕਿ ਇਸ ਬਜਟ ਤੇ, ਜੋ ਪੰਜਾਬ ਦੇ ਲੋਕਾਂ ਨੂੰ ਆਸਾਂ ਸਨ, ਜੋ ਸਦਨ ਦੇ ਮੈਂਬਰਾਂ ਨੂੰ ਆਸਾਂ ਸਨ, ਉਹ ਪੂਰੀਆਂ ਨਹੀਂ ਹੋਈਆਂ। ਉਨ੍ਹਾਂ ਲੋਕਾਂ ਨੂੰ ਇਹ ਦੁਖ ਹੈ ਕਿ ਇਸ ਸਰਕਾਰ ਨੇ ਆਪਣੇ ਢੰਗ ਦੇ ਨਾਲ ਪੁਰਾਣੀਆਂ ਗੱਲਾਂ ਨੂੰ ਨਵਾਂ ਰੂਪ ਦੇ ਕੇ ਪੇਸ਼ ਕਰਨ ਦਾ ਯਤਨ ਕੀਤਾ ਹੈ, ਹੋਰ ਕੁਝ ਨਹੀਂ ਕੀਤਾ। ਜਿਥੋਂ ਤੱਕ ਪੁਰਾਣੀਆਂ ਸਕੀਮਾਂ ਦਾ ਤੁਅੱਲਕ ਹੈ ਕੋਈ ਵੀ ਐਸੀ ਸਕੀਮ ਨਹੀਂ ਜਿਹੜੀ ਕਿ ਚੰਗੇ ਢੰਗ ਨਾਲ ਲਿਆਂਦੀ ਗਈ ਹੋਵੇ। ਇਸ ਲਈ ਇਸ ਬਜਟ ਵਿਚ ਕੋਈ ਨਵੀਂ ਚੀਜ਼ ਨਜ਼ਰ ਨਹੀਂ ਆਈ, ਜਿਸ ਤੇ ਅਸੀਂ ਇਸ ਦੀ ਸ਼ਲਾਘਾ ਕਰ ਸਕੀਏ। ਪਰ ਇਸ ਤੋਂ ਪਹਿਲਾਂ ਕਿ ਮੈਂ ਆਪਣੇ ਵਿਚਾਰ ਇਸ ਬਾਰੇ ਦੇਵਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਔਰ ਮੈਂ ਸਮਝਦਾ ਹਾਂ ਕਿ ਇਸ ਨਾਲ ਇਸ ਸਦਨ ਦੇ ਮੈਂਬਰ ਵੀ ਅਤੇ ਪੰਜਾਬ ਦੀ ਜਨਤਾ ਵੀ ਸਹਿਮਤ ਹੋਵੇਗੀ ਕਿ ਪੰਜਾਬ ਦਾ ਪਲਾਨ, ਜੋ ਕਿ ਪਿਛਲੇ ਸਾਲ 257 ਕਰੋੜ ਰੁਪਏ ਦਾ ਸੀ, ਉਹ ਹੁਣ ਘੱਟ ਕੇ 212 ਕਰੋੜ ਰੁਪਏ ਦਾ ਰਹਿ ਗਿਆ ਹੈ ਔਰ ਇਸ ਦੇ ਬਾਰੇ ਜੋ ਦਲੀਲਾਂ ਦਿਤੀਆਂ ਗਈਆਂ ਹਨ, ਉਹ ਪੂਰੀਆਂ ਨਹੀਂ ਹਨ, ਉਹ ਅਧੂਰੀਆਂ ਦਲੀਲਾਂ ਹਨ। ਚੇਅਰਮੈਨ ਸਾਹਿਬ, ਪਿਛਲੇ ਅਤੇ ਹੁਣ ਦੇ ਬਜਟ ਦੇ ਅੰਕੜੇ ਵੇਖਣ ਤੋਂ ਇਹ ਪਤਾ ਲਗਦਾ ਹੈ ਕਿ ਸਿਰਫ ਇਹ ਨਹੀਂ ਜਿਹੜਾ ਕਿ 1977-78 ਵਿਚ ਸ਼ਰਮਾ ਜੀ ਨੇ ਬਜਟ ਪੇਸ਼ ਕੀਤਾ ਸੀ ਔਰ ਇਸ ਵਿਚ ਪਲਾਨ ਦੀ ਪਰੋਵੀਜ਼ਨ 257 ਕਰੋੜ ਰੁਪਏ ਦੀ ਵਿਖਾਈ ਗਈ ਸੀ। ਇਸ ਤੋਂ ਪਹਿਲਾਂ ਵੀ ਜੋ 1976-77 ਦਾ ਬਜਟ ਬਣਿਆ ਸੀ ਜੋ ਕਿ ਖਰਚ ਕੀਤਾ ਜਾ ਚੁਕਾ ਹੈ ਉਹ ਵੀ 222 ਕਰੋੜ ਰੁਪਏ ਦਾ ਪਲੈਨ ਸੀ। ਇਸ ਤੋਂ ਬਾਅਦ 1977-78 ਵਿਚ 257 ਕਰੋੜ ਰੁਪਏ ਦਾ ਪਲਾਨ ਲਿਆਂਦਾ ਗਿਆ, ਪਰ ਹੁਣ ਇਸ ਸਰਕਾਰ ਨੇ ਇਸ ਨੂੰ ਕਨਵਰਟ ਕਰਕੇ 212 ਕਰੋੜ ਰੁਪਏ ਦਾ ਕਰ ਦਿਤਾ ਹੈ। ਇਹ ਬੜੀ ਦੁੱਖ ਦੀ ਗੱਲ ਹੈ, ਇਹ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ। ਮੈਨੂੰ ਇਤਰਾਜ਼ ਇਸ ਗੱਲ ਤੇ ਹੈ ਕਿ ਜਦੋਂ ਸਰਦਾਰ ਬਲਵੰਤ ਸਿੰਘ ਨੇ ਫਾਈਨੈਂਸ ਦਾ ਮਹਿਕਮਾ ਸੰਭਾਲਿਆ ਸੀ ਤਾਂ ਉਸ ਵੇਲੇ ਤੋਂ ਲੈ ਕੇ ਹੁਣ ਤੱਕ ਕਦੇ ਵੀ ਫਾਈਨੈਂਸ ਮਨਿਸਟਰ ਸਾਹਿਬ ਨੇ ਇਸ ਹਾਊਸ ਵਿਚ ਜਾਂ ਇਸ ਹਾਊਸ ਤੋਂ ਬਾਹਰ ਇਹ ਨਹੀਂ ਕਿਹਾ ਕਿ ਅਸੀਂ ਇਸ ਪਲੈਨ ਨੂੰ ਘਟਾ ਰਹੇ ਹਾਂ। ਪਰ ਹੁਣ ਜਦੋਂ ਬਜਟ ਪੇਸ਼ ਕੀਤਾ ਤਾਂ ਤਕਰੀਬਨ 45 ਕਰੋੜ ਰੁਪਏ ਦਾ ਪਲਾਨ ਘਟਾ ਦਿਤਾ। ਇਸ ਲਈ ਇਹ ਪੰਜਾਬ ਦੇ ਲੋਕਾਂ ਨਾਲ ਇਕ ਬਹੁਤ ਵੱਡਾ ਅਨਿਆਂ ਹੈ ਔਰ ਇਸ ਤੋਂ ਵੱਧ ਇਸ ਬਜਟ ਵਿਚ ਇਸ ਘਾਟੇ ਬਾਰੇ ਕੋਈ ਜਸਟੀਫੀਕੇਸ਼ਨ ਨਹੀਂ ਦਿਤੀ। ਅਗਰ ਕੋਈ ਜਸਟੀਫੀਕੇਸ਼ਨ ਬਣਾਈ ਵੀ ਗਈ ਸੀ ਤਾਂ ਉਹ ਠੀਕ ਨਹੀਂ ਲਗਦੀ ਕਿਉਂਕਿ ਇਸ ਤੋਂ ਇਕ ਸਾਲ ਪਹਿਲੇ 222 ਕਰੋੜ ਰੁਪਏ ਦਾ ਪਲੈਨ, ਜਿਹੜਾ ਕਿ ਖਰਚ ਹੋ ਚੁਕਾ ਹੈ, ਬਣਾਇਆ ਗਿਆ ਸੀ, ਤਾਂ ਹੁਣ ਕਿਉਂ ਉਸ ਤੋਂ ਵੀ ਘਟਾਇਆ ਗਿਆ ਹੈ ?

ਅੱਜ ਸਾਡੀ ਇਹ ਅਕਾਲੀ-ਜਨਤਾ ਸਰਕਾਰ ਇਸ ਗੱਲ ਦਾ ਕਰੈਡਿਟ ਲੈਣਾ ਚਾਹੁੰਦੀ ਹੈ ਕਿ ਝੋਨਾ ਬਹੁਤ ਵਧਿਆ ਹੈ। ਇਹ ਠੀਕ ਹੈ ਕਿ ਝੋਨਾ ਵਧਿਆ ਹੈ ਪਰ ਦੂਜੇ ਪਾਸੇ ਇਹ ਕਣਕ ਦਾ

**Expunged as ordered by the Chair.

[ਸਰਦਾਰ ਉਮਰਾਓ ਸਿੰਘ]

ਨਾਂ ਨਹੀਂ ਲੈਂਦੇ ਕਿ ਉਸ ਦੀ ਪਰੋਡਕਸ਼ਨ ਘੱਟ ਗਈ ਹੈ । ਉਸ ਦਾ ਇਹ ਜ਼ਿਕਰ ਨਹੀਂ ਕਰ ਰਹੇ। ਝੋਨਾ ਜੋ ਵਧਿਆ ਹੈ ਇਹ ਇਕ ਰਾਤ ਵਿਚ ਨਹੀਂ ਵੱਧ ਗਿਆ, ਇਹ ਪਿਛਲੇ 5 ਸਾਲਾਂ ਦੀ ਮਿਹਨਤ ਹੈ, ਪਿਛਲੇ 5 ਸਾਲਾਂ ਵਿਚ, ਜੋ ਕਿਸਾਨਾਂ ਨੂੰ ਇਨਸੈਂਟਿਵ ਦਿਤਾ ਗਿਆ, ਉਸ ਕਰਕੇ ਇਹ ਪੈਦਾਵਾਰ ਵਧੀ ਹੈ । ਪਰ ਫਿਰ ਵੀ ਪਲੈਨ ਨੂੰ ਘਟਾ ਦਿਤਾ ਹੈ । ਅਗਲੇ ਸਾਲ ਲਈ ਤਾਂ ਇਹ ਕਿਹਾ ਹੈ ਕਿ ਇਹ 260 ਕਰੋੜ ਰੁਪਏ ਦਾ ਹੋਵੇਗਾ ਪਰ ਮੈਂ ਬੜਾ ਹੈਰਾਨ ਹਾਂ ਕਿ ਇਸ ਸਾਲ ਇਹ 212 ਕਰੋੜ ਰੁਪਏ ਦਾ ਕਿਉਂ ਕਰ ਦਿਤਾ ਹੈ । ਰਿਸੋਰਸਿਜ਼ ਤਾਂ ਘਟੇ ਨਹੀਂ, ਇਹ ਮੈਂ ਤੁਹਾਨੂੰ ਅੰਕੜੇ ਪੜ੍ਹ ਕੇ ਦੱਸਾਂਗਾ । ਚੇਅਰਮੈਨ ਸਾਹਿਬ; ਜਦੋਂ 222 ਕਰੋੜ ਪਲੈਨ ਤੇ ਖਰਚ ਕੀਤਾ ਗਿਆ ਤਾਂ ਉਸ ਵੇਲੇ ਰਿਸੋਰਸਿਜ਼ 176 ਕਰੋੜ ਰੁਪਏ ਦੇ ਸਨ, ਪਰ ਲੋਕਾਂ ਦੀ ਭਲਾਈ ਦੇ ਕੰਮ ਘਟਾ ਦਿਤੇ ਹਨ । ਉਹ ਰਿਸੋਰਸਿਜ਼ ਹੁਣ ਕਿਥੇ ਗਏ ਹਨ । ਇਸ ਬਜਟ ਵਿਚ ਜਿਹੜਾ ਫਾਈਨੈਂਸ ਸੈਕਟਰੀ ਦਾ ਮੈਮੋਰੰਡਮ ਹੈ, ਉਸ ਵਿਚ ਕਲੀਅਰ ਲਿਖਿਆ ਹੈ ਕਿ ਰਿਸੋਰਸਿਜ਼ ਜਿਹੜੇ ਹਨ ਉਹ ਤਰਤੀਬਵਾਰ ਵਧੇ ਹਨ, ਇਨਕਮ ਵਧੀ ਹੈ, ਫਿਰ ਇਹ ਪਲੈਨ ਕਿਉਂ ਘਟਾਇਆ ਗਿਆ । ਚੇਅਰਮੈਨ ਸਾਹਿਬ, ਮੈਂ ਇਸ ਬਜਟ ਦੀ ਇਕ ਕਿਤਾਬ ਵਿਚੋਂ ਪੜ੍ਹਕੇ ਇਸ ਸਦਨ ਨੂੰ ਦੱਸਾਂਗਾ ਕਿ ਇਹ ਘਾਟਾ ਕਿਉਂ ਹੈ । ਪਿਛਲੇ ਸਾਲ ਇਹ ਬੜੇ ਜ਼ੋਰ ਨਾਲ ਕਹਿੰਦੇ ਸਨ ਕਿ 97 ਕਰੋੜ ਰੁਪਏ ਦਾ ਘਾਟਾ ਵਿਖਾਇਆ ਹੈ, ਕੋਈ ਕਹਿੰਦਾ ਸੀ ਕਿ 91 ਕਰੋੜ ਰੁਪਏ ਦਾ ਘਾਟਾ ਹੈ ਅਤੇ ਕੋਈ ਕਹਿੰਦਾ ਸੀ ਕਿ 50 ਕਰੋੜ ਰੁਪਏ ਦਾ ਘਾਟਾ ਹੈ । ਪਰ ਜਿਹੜਾ ਬਜਟ ਇਸ ਸਾਲ ਦਾ ਹੈ, ਉਸ ਦੇ ਬਾਰੇ ਜੋ ਅੰਦਾਜ਼ਾ ਸੀ ਉਸ ਬਾਰੇ ਫਾਈਨੈਂਸ ਸੈਕਟਰੀ ਨੇ ਆਪਣੀ ਰਿਪੋਰਟ ਵਿਚ ਦੱਸਿਆ ਹੈ :

> According to the Budget Estimates, the year was expected to close with a debit balance of Rs. 22.42 crores. This has now increased to Rs. 43.03 crores.

ਇਸ ਤੋਂ ਅਗੇ ਚਲ ਕੇ ਜਿਹੜਾ ਵਾਧਾ ਹੋਇਆ ਹੈ, ਉਸ ਦੇ ਬਾਰੇ ਇਸ ਰਿਪੋਰਟ ਵਿਚ ਲਿਖਿਆ ਹੈ ਕਿ–

> Briely stated, the increase is on account of grant of various concessions, the discontinuance of payment of bonus on the procurement of foodgrains by the Government of India.

ਚੇਅਰਮੈਨ ਸਾਹਿਬ, ਜਿਹੜੇ ਕਨਸੈਸ਼ਨ ਇੰਪਲਾਈਜ਼ ਨੂੰ ਦਿਤੇ ਗਏ ਔਰ ਗੌਰਮਿੰਟ ਆਫ ਇੰਡੀਆ ਤੋਂ ਜਿਹੜਾ ਬੋਨਸ ਆਉਣਾ ਸੀ, ਜਿਹੜਾ ਕਿ ਪੰਜਾਬ ਸਰਕਾਰ ਨੂੰ ਮਿਲਣਾ ਸੀ, ਇਹ ਬੋਨਸ ਕਿੰਨਾ ਬਣਦਾ ਹੈ। ਇਹ ਵੀ ਇਸ ਵਿਚ ਲਿਖਿਆ ਹੈ–

| | |
|---|---|
| Bonus on export of rice | Rs. 6 crores. |
| Incentive bonus on paddy | Rs. 3.88 crores. |
| Bonus on procurement of wheat for central pool | Rs. 13.50 crores. |

ਚੇਅਰਮੈਨ ਸਾਹਿਬ, ਇਹ 22 ਕਰੋੜ ਰੁਪਿਆ ਬਣਦਾ ਹੈ ਜਿਹੜਾ ਕਿ ਸੈਂਟਰ ਤੋਂ ਇਨ੍ਹਾਂ ਨੇ ਲੈਣਾ ਸੀ ਔਰ ਉਹ ਬੋਨਸ ਨਾ ਮਿਲਣ ਕਰਕੇ ਇਹ ਪਲਾਨ ਘਟਾਉਣਾ ਪਿਆ, ਪਰ ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਘਾਟੇ ਦਾ ਬਜਟ ਛੱਡ ਗਈ ਹੈ। ਹੁਣ ਤੁਸੀਂ ਵੇਖ ਲਓ ਇਹ ਸਾਰੇ ਅੰਕੜੇ ਤੁਹਾਡੇ ਸਾਹਮਣੇ ਹਨ ਔਰ ਜਿਥੋਂ ਤਕ ਇੰਪਲਾਈਜ਼ ਨੂੰ ਕਨਸੈਸ਼ਨ ਦੇਣ ਦਾ ਸਵਾਲ ਹੈ, ਉਹ ਵੀ ਇਨ੍ਹਾਂ ਨੇ ਕੋਈ ਵਾਪਸ ਨਹੀਂ ਲਿਆ। ਪਿਛਲੇ ਸਾਲ ਜਿਹੜੇ ਕਨਸੈਸ਼ਨ ਦਿਤੇ ਸਨ ਅਤੇ ਜਿਹੜਾ 97 ਕਰੋੜ ਰੁਪਏ ਦਾ ਘਾਟਾ ਸੀ, ਉਸ ਬਾਰੇ ਵੀ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ।

ਇਸ ਦੇ ਵਿਚ ਲਿਖਿਆ ਹੋਇਆ ਹੈ ਕਿ—

Reduction in the tariff on tubewells Rs. 6.00 crores.

ਇਸ ਦਾ ਕਰੈਡਿਟ ਆਪ ਲੈਣਾ ਚਾਹੁੰਦੇ ਹਨ ਔਰ ਬਜਟ ਦੇ ਵਿਚ ਘਾਟਾ ਸਾਨੂੰ ਦਿੰਦੇ ਹਨ।

Reduction in electricity duty on industrial consumption Rs. 2.00 crores.

ਇਹ ਫੈਸਲਾ, ਜਿਹੜਾ ਕੀਤਾ ਗਿਆ ਸੀ ਇਹ ਸਾਡੀ ਸਰਕਾਰ ਦਾ ਕੀਤਾ ਹੋਇਆ ਸੀ –

Exemption from payment of land revenue to those with holdings upto 10 acres Rs. 2.00 crores.

Rationalisation of pay grades Rs 8.00 crores.

ਇਸ ਦਾ ਫੈਸਲਾ ਪਿਛਲੀ ਸਰਕਾਰ ਨੇ ਕੀਤਾ ਸੀ ਕਿ ਪ੍ਰਾਇਮਰੀ ਟੀਚਰਜ਼ ਦੇ ਔਰ ਮੁਲਾਜ਼ਮਾਂ ਦੇ ਪੇ ਸਕੇਲ ਰੈਸ਼ਨੇਲਾਈਜ਼ ਕਰਨ ਲਈ ਇਹ ਕੀਤਾ ਗਿਆ ਸੀ ਜਿਸ ਦੇ ਮੁਤਾਬਿਕ ਇਹ ਖਰਚ ਸ਼ੋ ਕੀਤਾ ਗਿਆ ਹੈ। ਬਾਕੀ ਜਿਹੜਾ ਟਿਊਬਵੈਲਜ਼ ਤੇ ਟੈਰਿਫ ਹੈ ਇਸ ਦੇ ਵਿਚ ਲਿਖਿਆ ਹੈ ਕਿ—

'Out of the above mentioned concessions only the concession at Serial No. (i) was implemented with effect from 7th July, 1977, involving an annual liability of Rs. 8.00 crores and a liability of Rs. 5.31 crores during the current year as the tariff on tubewells was reduced from Rs 19·00 per BHP to Rs. 13.00 per BHP instead of Rs. 14.50 per BHP.

During the course of the year, the Government of India also discontinued the payment of bonus on procurement of foodgrains.'

ਚੇਅਰਮੈਨ ਸਾਹਿਬ, ਜਿਥੇ ਕਨਸੈਸ਼ਨ ਦਿਤੇ ਗਏ ਸਨ ਉਹ ਤਾਂ ਇਨ੍ਹਾਂ ਨੇ ਦਿਤੇ ਨਹੀਂ ਹਨ ਪਰ ਜਿਹੜਾ ਘਾਟਾ ਹੈ ਉਹ ਪਿਛਲੀ ਸਰਕਾਰ ਦੇ ਨਾਂ ਪਾ ਰਹੇ ਹਨ। ਇਨ੍ਹਾਂ ਨੇ 257 ਕਰੋੜ ਰੁਪਏ ਦੇ ਪਲੈਨ ਨੂੰ 212 ਕਰੋੜ ਰੁਪਏ ਦਾ ਪਲੈਨ ਬਣਾ ਦਿਤਾ। ਇਸ ਦੇ ਵਿਚ ਬੜੀ ਵੱਡੀ ਅਣਗਹਿਲੀ ਕੀਤੀ ਗਈ। ਇਸ ਬਜਟ ਦੇ ਵਿਚ ਸਮਾਲ ਸੇਵਿੰਗ ਸਕੀਮ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਢਿੱਲੋਂ ਸਾਹਿਬ ਮੇਰੇ ਮਿੱਤਰ ਹਨ ਔਰ ਬੜੇ ਸਿਆਣੇ ਹਨ ਉਨ੍ਹਾਂ ਨੇ ਵੀ ਸਮਾਲ ਸੇਵਿੰਗ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਇਹ ਕਿਧਰੇ ਨਹੀਂ ਦੱਸਿਆ ਗਿਆ ਕਿ ਕਿਤਨੀ ਸਮਾਲ ਸੇਵਿੰਗ ਦੀ ਆਮਦਨੀ ਹੋਈ ਹੈ। ਇਹ ਆਮਦਨੀ 10-12 ਕਰੋੜ ਰੁਪਏ ਦੀ ਹੁੰਦੀ ਹੈ। ਜਿਸ ਨੂੰ ਪਲੈਨ ਦੇ ਉਤੇ ਲਗਾਇਆ ਜਾਂਦਾ ਰਿਹਾ ਹੈ। ਇਸ ਦਾ ਨਤੀਜਾ ਇਹ ਹੈ ਕਿ ਇਸ ਸਾਲ 1977-78 ਦੇ ਵਿਚ ਪਲੈਨ ਘੱਟ ਗਈ ਹੈ ਔਰ ਇਹ ਘਾਟਾ ਪੰਜਾਬ ਦੇ ਲੋਕਾਂ ਨੂੰ ਹੋਵੇਗਾ ਜਦ ਕਿ ਇਹ ਪਲੈਨ 300 ਕਰੋੜ ਰੁਪਏ ਦੀ ਹੋਣੀ ਚਾਹੀਦੀ ਸੀ। ਇਸ ਮੈਮੋਰੰਡਮ ਦੇ ਵਿਚ ਲਿਖਿਆ ਹੋਇਆ ਹੈ ਕਿ ਪਿਛਲੀ ਸਰਕਾਰ ਨੇ ਲੋਕਾਂ ਨੂੰ ਰਿਲੀਫ ਦਿਤਾ ਜਿਸ ਕਰਕੇ ਘਾਟਾ ਪਿਆ। ਕਿਸਾਨਾਂ ਦੇ ਹੋਏ ਨੁਕਸਾਨ ਦਾ ਮੁਆਵਜ਼ਾ ਤਾਂ ਮੇਰੀ ਸਰਕਾਰ ਨੇ ਦਿਤਾ ਸੀ ਭਾਵੇਂ ਉਹ ਨੁਕਸਾਨ ਕਿਸੇ ਕੁਦਰਤੀ ਆਫਤ ਦੇ ਕਾਰਣ ਹੋਇਆ। ਅਸੀਂ 1975-76 ਦੇ ਵਿਚ ਕਿਸਾਨਾਂ ਨੂੰ ਰਿਲੀਫ 2 ਕਰੋੜ ਰੁਪਏ ਦਾ ਦਿਤਾ ਸੀ ਔਰ 1976-77 ਦੇ ਵਿਚ ਇਹ ਰਿਲੀਫ 10 ਕਰੋੜ ਰੁਪਿਆ ਕਿਸਾਨਾਂ ਨੂੰ ਦਿਤਾ। ਪਰ ਇਸ ਬਜਟ ਦੇ ਵਿਚ ਇਸ ਤਰ੍ਹਾਂ ਦੇ ਕੁਦਰਤੀ ਨੁਕਸਾਨ ਦੇ ਲਈ ਕੋਈ ਫੰਡਜ਼ ਨਹੀਂ ਰੱਖੇ ਗਏ ਜਿਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਹੋਏ ਨੁਕਸਾਨ ਨੂੰ ਪੂਰਾ ਕਰਨ ਲਈ ਮੁਆਵਜ਼ਾ ਮਿਲ ਸਕੇ। ਇਹ ਮੱਦਦ ਦੇ ਲਈ ਫੰਡਜ਼ ਰੱਖੇ ਜਾਣੇ ਚਾਹੀਦੇ ਹਨ ਤਾਂਕਿ ਗਰੀਬ ਕਿਸਾਨਾਂ ਦੀ ਮੱਦਦ ਹੋ ਸਕੇ। ਇਨ੍ਹਾਂ ਨੇ ਬੜੀ ਹਾਤਮਤਾਈ ਦੀ ਕਬਰ ਨੂੰ ਲੱਤ ਮਾਰੀ ਹੈ ਔਰ ਪਲੈਨ 260 ਕਰੋੜ ਰੁਪਏ ਦਾ ਕਰ ਦਿਤਾ ਹੈ। ਇਹ ਪੰਜਵੇਂ ਪਲੈਨ ਦਾ ਅਖੀਰਲਾ ਸਾਲ ਹੈ। ਬਜਟ ਐਲੋਕੇਸ਼ਨ ਬੜੇ ਗਲਤ ਢੰਗ ਨਾਲ

[ਸਰਦਾਰ ਉਮਰਾਓ ਸਿੰਘ]

ਕੀਤੀ ਗਈ ਹੈ । ਇਹ ਬਜਟ ਘੱਟੋ ਘੱਟ 300 ਕਰੋੜ ਰੁਪਏ ਦਾ ਬਣਾਉਣਾ ਚਾਹੀਦਾ ਸੀ, ਪਰ ਬਣਾਇਆ ਗਿਆ 260 ਕਰੋੜ ਰੁਪਏ ਦਾ । ਇਹ ਜਿਹੜੀ 40 ਕਰੋੜ ਰੁਪਏ ਪਲੈਨ ਵਿਚ ਕੱਟ ਕੀਤੀ ਗਈ ਹੈ, ਇਸ ਦਾ ਨੁਕਸਾਨ ਪੰਜਾਬ ਦੇ ਲੋਕਾਂ ਨੂੰ ਹੋਵੇਗਾ, ਕਿਉਂਕਿ ਇਹ ਖਰਚਾ ਪੰਜਾਬ ਦੇ ਲੋਕਾਂ ਦੇ ਉਪਰ ਖਰਚ ਹੋਣਾ ਸੀ । ਇਨ੍ਹਾਂ ਨੇ 176 ਕਰੋੜ ਰੁਪਏ ਦੇ ਰਿਸੋਰਸਿਜ਼ ਦੱਸੇ ਹਨ । ਫਿਰ 1977-78 ਦੇ ਵਿੱਚ 260 ਕਰੋੜ ਰੁਪਏ ਦੇ ਰਿਸੋਰਸਿਜ਼ ਕਿਥੋਂ ਆ ਜਾਣਗੇ । ਬਾਕੀ ਟੈਕਸਾਂ ਦਾ ਜ਼ਿਕਰ ਮੈਂ ਬਾਅਦ ਵਿਚ ਕਰਾਂਗਾ । ਇਹ ਰਿਸੋਰਸਿਜ਼ 84 ਕਰੋੜ ਦੇ ਕਿਸ ਤਰ੍ਹਾਂ ਪੂਰਾ ਕਰਨਗੇ ਜਾਂ ਫਿਰ 176 ਕਰੋੜ ਰੁਪਏ ਦਾ ਪਲੈਨ ਅਮਲ ਵਿਚ ਲਿਆਉਣਗੇ । ਬਾਕੀ ਪਲੈਨ ਦਾ ਜਿਥੋਂ ਤਕ ਤੁਅੱਲਕ ਹੈ ਇਸ ਦੇ ਬਾਰੇ ਮੈਂ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ । ਇਨ੍ਹਾਂ ਨੇ ਬੜਾ ਰੌਲਾ ਪਾਇਆ ਹੈ, ਕਿ ਅਸੀਂ ਇੰਡਸਟਰੀ ਦੇ ਵਿਚ ਵਾਧਾ ਕੀਤਾ ਹੈ, ਅਸੀਂ ਐਗਰੀਕਲਚਰ ਦੇ ਵਿਚ ਵਾਧਾ ਕੀਤਾ ਹੈ। ਇਨ੍ਹਾਂ ਦੋ ਆਈਟਮਜ਼ ਦੇ ਵਾਸਤੇ ਕਿੰਨਾ ਪੈਸਾ ਰੱਖਿਆ ਗਿਆ ਹੈ, ਇਸ ਵੱਲ ਮੈਂ ਹਾਊਸ ਦਾ ਧਿਆਨ ਲਿਆਉਣਾ ਚਾਹੁੰਦਾ ਹਾਂ । ਇਹ ਕਿਤਾਬ, ਜਿਹੜੀ ਬਜਟ ਦੇ ਨਾਲ ਦਿਤੀ ਗਈ, ਇਸ ਦੇ ਵਿਚੋਂ ਪੜ੍ਹ ਕੇ ਮੈਂ ਦੱਸਦਾ ਹਾਂ ਕਿ ਰੂਰਲ ਡਿਵੈਲਪਮੈਂਟ ਦੇ ਲਈ ਦਿਹਾਤੀ ਸੈਕਟਰ ਲਈ, ਜਿਹੜਾ ਖਰਚ 1976 ਦੇ ਵਿਚ ਇਹ 34 ਕਰੋੜ ਰੁਪਿਆ ਹੁੰਦਾ ਸੀ, ਇਸ ਦੇ ਵਿਚ ਐਗਰੀਕਲਚਰ, ਮਾਈਨਰ ਇਰੀਗੇਸ਼ਨ, ਸਾਇਲ ਕੰਜ਼ਰਵੇਸ਼ਨ ਵਾਸਤੇ ਰਕਮ ਹੁੰਦੀ ਸੀ, ਇਸ ਦੇ ਲਈ, ਫਿਰ 1976-77 ਵਿਚ ਇਹ ਰਕਮ 27 ਕਰੋੜ ਰੁਪਿਆ ਹੋ ਗਈ । ਜਦ ਕਿ ਇਨ੍ਹਾਂ ਨੇ ਇਹ ਹੁਣ 35 ਕਰੋੜ ਰੁਪਏ ਦੀ ਕਰ ਦਿਤੀ ਹੈ । ਇਸ ਦੀ ਬੜੀ ਸ਼ਲਾਘਾ ਕੀਤੀ ਗਈ ਹੈ । ਸਿਰਫ ਰੁਪਿਆ ਵੱਧਿਆ ਹੈ, ਇਕ ਕਰੋੜ । ਇਸ ਦੇ ਵਿਚ ਕਿੰਨੀਆਂ ਅਚੀਵਮੈਂਟ ਹੋ ਸਕਦੀਆਂ ਹਨ, ਇਹ ਹੁਣ ਤੁਸੀਂ ਵੇਖ ਲਵੋ । ਜਿਹੜੀਆਂ ਪੁਰਾਣੀਆਂ ਸਕੀਮਾਂ ਸਨ, ਉਹ ਨਵੀਆਂ ਕਰਕੇ ਪੇਸ਼ ਕੀਤੀਆਂ ਗਈਆਂ ਹਨ । ਜਿਸ ਤਰ੍ਹਾਂ ਕਾਮਰੇਡ ਸਾਹਿਬ ਨੇ ਕਿਹਾ ਸੀ ਕਿ ਇਹ ਫੋਕਲ ਪੁਆਇੰਟ ਸਿਰਫ ਫੋਕੇ ਪੁਆਇੰਟਸ ਹਨ । ਫਿਰ ਕਹਿੰਦੇ ਹਨ ਕਿ ਅਸੀਂ ਪਿੰਡਾਂ ਦਾ ਵਿਕਾਸ ਕਰ ਰਹੇ ਹਾਂ ਔਰ ਇਰੀਗੇਸ਼ਨ ਐਂਡ ਪਾਵਰ ਵਿਚ ਵਿਕਾਸ ਕਰ ਰਹੇ ਹਾਂ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਥੀਨ ਡੈਮ ਦੇ ਲਈ 10 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਸੈਂਟਰ ਦੀ ਸਰਕਾਰ ਨੇ 10 ਕਰੋੜ ਰੁਪਿਆ ਦਿਤਾ ਹੈ, ਉਹ ਹੀ ਰੱਖ ਦਿਤਾ ਹੈ । ਬਾਕੀ ਹੋਰ ਤਾਂ ਕੋਈ ਨਜ਼ਰ ਨਹੀਂ ਆਉਂਦਾ ਜਿਹੜਾ ਇਨ੍ਹਾਂ ਨੇ ਇਸ ਦੇ ਵਿਚ ਪਾਇਆ ਹੋਵੇ। ਇਸ ਥੀਨ ਡੈਮ ਦੀ ਕਲੀਅਰੈਂਸ ਦਾ ਜਿਹੜਾ ਸਮਝੌਤਾ ਇਨ੍ਹਾਂ ਨੇ ਅੰਦਰੋਂ ਅੰਦਰੀ ਕਰ ਲਿਆ ਹੋਇਆ ਹੈ ਜੇ ਇਹ ਡੈਮ ਪੰਜਾਬ ਨੇ ਬਣਾਉਣਾ ਹੈ ਤਾਂ ਫਿਰ ਪੰਜਾਬ ਨੂੰ ਇਸ ਦੇ ਲਈ 2--4 ਕਰੋੜ ਰੁਪਏ ਦਾ ਪ੍ਰਬੰਧ ਕਰ ਦੇਣਾ ਚਾਹੀਦਾ ਸੀ । (ਘੰਟੀ) ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇੰਡਸਟਰੀ ਦੇ ਮੁਤਅੱਲਕ ਦੱਸਦਾ ਹਾਂ ਕਿ 1976-77 ਵਿਚ 11 ਕਰੋੜ ਰੁਪਿਆ ਰੱਖਿਆ ਗਿਆ ਸੀ ਔਰ 1977-78 ਦੇ ਵਿੱਚ 10 ਕਰੋੜ ਰੁਪਿਆ ਰੱਖਿਆ ਗਿਆ ਸੀ। ਜਦ ਕਿ ਹੁਣ ਇਸ ਇੰਡਸਟਰੀ ਦੇ ਲਈ 12 ਕਰੋੜ ਰੁਪਿਆ ਰੱਖਿਆ ਗਿਆ ਹੈ । 4 ਕਰੋੜ ਰੁਪਿਆ ਘੱਟ ਰੱਖਿਆ ਗਿਆ ਹੈ । ਐਗਰੀਕਲਚਰ ਵਿਚ ਇਕ ਕਰੋੜ ਰੁਪਿਆ ਜ਼ਿਆਦਾ ਰੱਖਿਆ ਹੈ । ਪਿਛਲੀ ਸਰਕਾਰ ਨੇ ਕਿਸਾਨਾਂ ਨੂੰ ਬੋਨਸ 6 ਕਰੋੜ ਰੁਪਏ ਦਾ ਦਿਤਾ ਸੀ, ਜਦ ਕਿ ਇਨ੍ਹਾਂ ਨੇ ਕਿਸਾਨਾਂ ਨੂੰ ਕੋਈ ਬੋਨਸ ਨਹੀਂ ਦਿਤਾ ਹੈ । ਕਿਉਂਕਿ ਇਹ ਕਹਿੰਦੇ ਹਨ ਕਿ ਕੋਆਪ੍ਰੇਟਿਵ ਮਹਿਕਮਾ ਪੈਸੇ ਖਾ ਗਿਆ ਹੈ । ਇਥੇ ਐਗਰੀਕਲਚਰ ਦਾ ਤੁਅੱਲਕ ਹੈ ਨਾ ਕਿ ਕੋਆਪ੍ਰੇਟਿਵ ਦਾ ਤੁਅੱਲਕ ਹੈ । ਚੇਅਰਮੈਨ ਸਾਹਿਬ, ਇਹ ਬਹੁਤ ਵੱਡਾ ਧੱਕਾ ਕਿਸਾਨਾਂ ਦੇ ਨਾਲ ਕੀਤਾ ਗਿਆ ਹੈ । ਇਨ੍ਹਾਂ ਨੇ ਇੰਡਸਟਰੀ ਅਤੇ ਟਰਾਂਸਪੋਰਟ ਦੇ ਵਿਚ ਘੱਟ ਪੈਸੇ ਰੱਖੇ ਹਨ । ਜਿਹੜਾ

ਸਟੇਟ ਵੈਲਫੇਅਰ ਦਾ ਬਜਟ 1975-76 ਦਾ ਸੀ ਉਸ ਵਿਚ 4 ਕਰੋੜ 18 ਲੱਖ ਰੁਪਏ ਸੀ ਔਰ 1976-77 ਵਿਚ 2 ਕਰੋੜ 30 ਲੱਖ ਰੁਪਏ ਦਾ ਬਜਟ ਸੀ ਜਦ ਕਿ ਹੁਣ ਇਹ 2 ਕਰੋੜ 55 ਲੱਖ ਰੁਪਏ ਦਾ ਬਜਟ ਹੈ । ਇਹ ਬਜਟ ਵੀ ਘੱਟ ਰੱਖਿਆ ਗਿਆ ਹੈ, ਜਿਸ ਦੇ ਨਾਲ ਗਰੀਬ ਲੋਕਾਂ ਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਵੇਗਾ ।

ਸ਼ੈਡਿਊਲਡ ਕਾਸਟਸ ਦਾ ਪੈਸਾ ਵੀ ਘਟਾ ਦਿਤਾ । ਇਸੇ ਤਰ੍ਹਾਂ ਵਿਡੋਜ਼ ਦਾ ਪੈਸਾ ਵੀ ਘਟਾ ਦਿਤਾ ਗਿਆ । ਮੈਂ ਅੰਕੜਿਆਂ ਵੱਲ ਨਾ ਜਾਂਦਾ ਹੋਇਆ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਪੋਰਟ ਦਾ ਮਹਿਕਮਾ ਲੈ ਲਉ । ਉਸ ਦੀ ਐਲੋਕੇਸ਼ਨ ਵਿਚ ਚਾਰ ਪੰਜ ਲੱਖ ਰੁਪਿਆ ਘੱਟਾ ਦਿਤਾ । ਇਹ ਸਾਡੇ ਪੰਜਾਬ ਵਾਸਤੇ ਸ਼ੋਭਾ ਨਹੀਂ ਦਿੰਦਾ । ਕੁਝ ਜ਼ਰੂਰੀ ਮਸਲੇ ਹਨ ਅਤੇ ਮੈਂ ਚੇਅਰਮੈਨ ਸਾਹਿਬ, ਤੁਹਾਡਾ ਧਿਆਨ ਉਨ੍ਹਾਂ ਵੱਲ ਦਿਵਾਉਣਾ ਚਾਹੁੰਦਾ ਹਾਂ ।

ਅਨਇੰਪਲਾਇਮੈਂਟ, ਜਿਹੜੀ ਪੰਜਾਬ ਦੇ ਵਿਚ ਹੈ, ਉਹ ਇਨ੍ਹਾਂ ਦੇ ਕਹਿਣ ਦੇ ਮਤਾਬਿਕ 1.84 ਲੱਖ ਹੈ । ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਅਨਇੰਪਲਾਇਮੈਂਟ ਅਲਾਊਂਸ ਦੇਵਾਂਗੇ ਜਿਨ੍ਹਾਂ ਦੇ ਨਾਂ ਪੰਜ ਸਾਲ ਤੋਂ ਵੱਧ ਸਮੇਂ ਲਈ ਰੋਜ਼ਗਾਰ ਦਫਤਰਾਂ ਦੇ ਵਿਚ ਦਰਜ ਹੋਣਗੇ । ਪਰ ਚੇਅਰਮੈਨ ਸਾਹਿਬ, ਇਨ੍ਹਾਂ ਨੇ ਕੋਈ ਅੰਕੜੇ ਨਹੀਂ ਦਿਤੇ ਹਨ । ਵੈਸਟ ਬੰਗਾਲ ਦੇ ਵਿਚ ਵੀ ਇਸ ਤਰ੍ਹਾਂ ਦਾ ਅਲਾਊਂਸ ਦਿਤਾ ਗਿਆ ਸੀ, ਪਰ ਉਨ੍ਹਾਂ ਨੇ ਅੰਕੜੇ ਦਿਤੇ ਸਨ ਕਿ ਪੰਜ ਸਾਲ ਤੋਂ ਵੱਧ ਸਮੇਂ ਤੋਂ ਕਿੰਨੇ ਨਾਂ ਹਨ, ਸਾਰੇ ਅੰਕੜੇ ਦਿਤੇ ਸਨ । ਪੰਜਾਬ ਦੇ ਵਿਚ ਅਨਇੰਪਲਾਇਮੈਂਟ ਦੀ ਇਸ ਤਰ੍ਹਾਂ ਪੰਜ ਸਾਲ ਤੋਂ ਵੱਧ ਸਮੇਂ ਦੀ ਕਿਤਨੀ ਕੁ ਗਿਣਤੀ ਹੋ ਸਕਦੀ ਹੈ । ਇਹ ਗਿਣਤੀ ਸੈਂਕੜਿਆਂ ਦੀ ਜਾਂ ਹਜ਼ਾਰਾਂ ਦੀ ਵੀ ਹੋ ਸਕਦੀ ਹੈ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਸ ਬਾਰੇ ਕੁਝ ਨਹੀਂ ਦੱਸਿਆ । ਜਿਸ ਆਦਮੀ ਨੂੰ ਪੰਜ ਸਾਲ ਦੇ ਵਿਚ ਇਕ ਵਾਰ ਇੰਟਰਵਿਊ ਮਿਲ ਜਾਵੇ, ਉਸ ਦਾ ਨਾਂ ਕੱਟ ਦਿੰਦੇ ਹਨ, ਸ਼ਾਇਦ ਇਸ ਤਰ੍ਹਾਂ ਪੰਜ ਸਾਲ ਵਾਲਾ ਕੋਈ ਵੀ ਵਿਅਕਤੀ ਨਾ ਹੋਵੇ । ਇਨ੍ਹਾਂ ਨੇ ਤਾਂ ਹਾਤਮਤਾਈ ਅਪਣਾਈ ਹੈ । (ਵਿਘਨ)

**ਸ੍ਰੀ ਸਭਾਪਤੀ** : ਸਰਦਾਰ ਉਮਰਾਓ ਸਿੰਘ ਜੀ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਹੁਣ ਵਾਈਂਡ ਅੱਪ ਕਰੋ ।

**ਸਰਦਾਰ** ਉਮਰਾਓ **ਸਿੰਘ** : ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਅਨਇੰਪਲਾਇਮੈਂਟ ਦੇ ਲਈ ਤਿੰਨ ਚਾਰ ਕਰੋੜ ਰੁਪਿਆ ਰੱਖਿਆ ਗਿਆ ਸੀ, ਪਰ ਉਸ ਨੂੰ ਇਨ੍ਹਾਂ ਨੇ ਘਟਾ ਕੇ ਦੋ ਕਰੋੜ ਤੇ ਲਿਆਂਦਾ । ਕੀ ਚੇਅਰਮੈਨ ਸਾਹਿਬ, ਦੋ ਕਰੋੜ ਰੁਪਏ ਨਾਲ ਅਨਇੰਪਲਾਇਮੈਂਟ ਖਤਮ ਕਰ ਦੇਣਗੇ ? ਪਿਛਲੇ ਸਾਲ ਇੱਕ ਵੀ ਪੈਸਾ ਨਹੀਂ ਰੱਖਿਆ ਗਿਆ । ਚੇਅਰਮੈਨ ਸਾਹਿਬ, ਪਤਾ ਨਹੀਂ ਕਿ ਅਗਲੇ ਸਾਲ ਦੋ ਕਰੋੜ ਤੋਂ ਇਕ ਕਰੋੜ ਕਰ ਦੇਣਗੇ ।

ਸਾਡੇ ਫਾਈਨੈਂਸ ਮਨਿਸਟਰ ਸਾਹਿਬ ਅਤੇ ਨਵੀਂ ਸਰਕਾਰ ਚਾਹੁੰਦੀ ਹੈ ਕਿ ਪਾਵਰ ਡੀਸੈਂਟਰੇਲਾਈਜ਼ ਹੋਣੀ ਚਾਹੀਦੀ ਹੈ । ਸਟੇਟ ਨੂੰ ਜ਼ਿਆਦਾ ਪਾਵਰਾਂ ਦੇਣੀਆਂ ਚਾਹੀਦੀਆਂ ਹਨ । ਇਸ ਬਾਰੇ ਜੰਮੂ ਅਤੇ ਕਸ਼ਮੀਰ ਦੇ ਮੁੱਖ ਮੰਤਰੀ ਨੇ ਕਿਹਾ ਸੀ ਕਿ ਵੈਸਟ ਬੰਗਾਲ ਦੇ ਸੀ. ਐਮ. ਸਾਹਿਬ ਅਤੇ ਪੰਜਾਬ ਦੇ ਸੀ. ਐਮ. ਸਾਹਿਬ ਇਸ ਬਾਰੇ ਪੰਜਾਬ ਦੇ ਵਿਚ ਇਕ ਕਾਨਫਰੰਸ ਕਰਨਗੇ, ਜੋ ਕਿ ਚੰਡੀਗੜ੍ਹ ਹੋਵੇਗੀ । ਪਰ ਪੰਜਾਬ ਸਰਕਾਰ ਵੱਲੋਂ ਕੋਈ ਵੀ ਕਾਨਫਰੰਸ ਜਾਂ ਸੈਮੀਨਾਰ ਨਹੀਂ ਕੀਤਾ ਗਿਆ ਅਤੇ

[ਸਰਦਾਰ ਉਮਰਾਓ ਸਿੰਘ]
ਨਾ ਹੀ ਪੰਜਾਬ ਸਰਕਾਰ ਇਸ ਲਈ ਤਿਆਰ ਹੈ । ਬਲਰਾਮ ਜੀ ਨੇ ਐਲਾਨ ਕਰ ਦਿਤਾ ਕਿ ਕੋਈ ਵੀ ਕਾਨਫਰੰਸ ਨਹੀਂ ਹੋਵੇਗੀ । ਮੈਨੂੰ, ਚੇਅਰਮੈਨ ਸਾਹਿਬ, ਕੁਝ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਬਜਟ ਸਪੀਚ ਵਿਚ ਕੋਈ ਗੱਲ ਚੰਗੀ ਕੀਤੀ ਹੋਵੇ ।

ਸਟੇਟ ਟਰੇਡਿੰਗ ਹੈ, ਉਹ ਵੀ ਬੰਦ ਕਰ ਦਿਤੀ ਗਈ ਅਤੇ ਉਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ । ਫਿਰ, ਚੇਅਰਮੈਨ ਸਾਹਿਬ, ਇਥੇ ਕਿਹਾ ਗਿਆ ਕਿ ਇੱਕ ਨਵਾਂ ਸੈੱਲ ਖੋਲ੍ਹਿਆ ਜਾਵੇਗਾ ਅਤੇ ਜੋ ਪੰਜਾਬੀ ਪੰਜਾਬ ਤੋਂ ਬਾਹਰ ਹਨ, ਉਨ੍ਹਾਂ ਦੀ ਭਲਾਈ ਵਾਸਤੇ ਇਹ ਸੈੱਲ ਹੋਵੇਗਾ । ਚੇਅਰਮੈਨ ਸਾਹਿਬ, ਵੈਸਟ ਬੰਗਾਲ ਅਤੇ ਯੂ. ਪੀ. ਵਿਚ ਸਾਡੇ ਚਾਰ ਪੰਜ ਵਜ਼ੀਰ ਅਤੇ ਮੈਂਬਰ ਸਨ ਪਰ ਉਹ ਵੀ ਹੁਣ ਨਹੀਂ ਰਹੇ ਹਨ । ਸਾਡੇ ਸੈਂਟਰ ਵਿਚ ਬਹੁਤ ਸਾਰੇ ਸੀਨੀਅਰ ਅਫ਼ਸਰ ਸਨ, ਜੋ ਕਿ ਪੰਜਾਬ ਵਿਚੋਂ ਗਏ ਸਨ ਅਤੇ ਕੁਝ ਬਾਹਰੋਂ ਗਏ ਸਨ । ਉਨ੍ਹਾਂ ਅਫ਼ਸਰਾਂ ਨੂੰ ਵਾਪਸ ਭੇਜ ਦਿਤਾ ਗਿਆ ਹੈ । ਚੀਫ਼ ਸੈਕਟਰੀ ਸਾਹਿਬ ਵਾਪਸ ਆ ਗਏ ਹਨ, ਜੋ ਕਿ ਬੜੇ ਕਾਬਲ ਸਨ । ਨਾਰੰਗ ਸਾਹਿਬ ਨੂੰ ਵਾਪਿਸ ਭੇਜ ਦਿਤਾ ਜੋ ਕਿ ਲਈਜ਼ਨ ਅਫਸਰ ਲਗਾ ਦਿਤੇ ਹਨ । ਇਹ ਦਿੱਲੀ ਦੀ ਸਰਕਾਰ ਨੇ ਪੰਜਾਬ ਦੇ ਅਫ਼ਸਰਾਂ ਨਾਲ ਕੀਤਾ ਹੈ ।

ਚੇਅਰਮੈਨ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਸਵਾਲ ਹੈ ਕਿ ਚੰਡੀਗੜ੍ਹ ਪੰਜਾਬ ਦੇ ਵਿਚ ਆਵੇ । ਇਸ ਗੱਲ ਉਤੇ ਕਾਫ਼ੀ ਚਰਚਾ ਰਹੀ ਹੈ ਔਰ ਭੁਖ ਹੜਤਾਲਾਂ ਰੱਖੀਆਂ ਗਈਆਂ ਹਨ । ਇਹ ਭੁਖ ਹੜਤਾਲਾਂ ਕਿਉਂ ਰੱਖੀਆਂ ਜਾਂਦੀਆਂ ਹਨ ? ਇਸ ਗੱਲ ਦਾ ਪਤਾ ਨਹੀਂ ਹੈ । ਇਸ ਦਾ ਕੀ ਕਾਰਣ ਹੈ ? ਪਤਾ ਨਹੀਂ ਜਦੋਂ ਇਨ੍ਹਾਂ ਦਾ ਰਾਜ ਆਉਂਦਾ ਹੈ ਤਾਂ ਭੁਖ ਹੜਤਾਲਾਂ ਸ਼ੁਰੂ ਕਰ ਦਿਤੀਆਂ ਜਾਂਦੀਆਂ ਹਨ । ਇਨ੍ਹਾਂ ਦੇ ਆਪਣੇ ਹੀ ਸਾਥੀ ਭੁਖ ਹੜਤਾਲਾਂ ਰੱਖਦੇ ਹਨ (ਸ਼ੇਮ, ਸ਼ੇਮ) ਮਹੰਤ ਸੇਵਾ ਦਾਸ ਨੇ ਮਰਨ ਵਰਤ ਰੱਖਿਆ ਅਤੇ ਬਾਅਦ ਵਿਚ ਛੱਡ ਦਿਤਾ ।

**ਸ੍ਰੀ ਸਭਾਪਤੀ** : ਸਰਦਾਰ ਉਮਰਾਓ ਸਿੰਘ ਜੀ ਤੁਸੀਂ 12.15 ਤੇ ਬੋਲਣ ਲੱਗੇ ਸੀ ਔਰ ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਬਹੁਤ ਹੀ ਥੋੜ੍ਹਾ ਵਕਤ ਹੋਇਆ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਦੇ ਭੁਖ-ਹੜਤਾਲਾਂ ਸ਼ੁਰੂ ਕਰਦੇ ਹਨ ਅਤੇ ਕਦੇ ਭੁਖ-ਹੜਤਾਲਾਂ ਬੰਦ ਕਰਦੇ ਹਨ । ਚੇਅਰਮੈਨ ਸਾਹਿਬ, ਕਦੇ ਝੰਡੇ ਗੱਡ ਦਿੰਦੇ ਹਨ ਔਰ ਕਦੇ ਝੰਡੇ ਉਠਾ ਦਿੰਦੇ ਹਨ। ਚੇਅਰਮੈਨ ਸਾਹਿਬ, ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੀ ਜਿਹੜੀ ਸਮਾਧੀ ਦੀ ਜ਼ਮੀਨ ਸੀ ਉਹ ਕਾਂਗਰਸੀਆਂ ਦੇ ਨਾਂ ਤੇ ਇੰਤਕਾਲ ਹੋਈ ਹੋਈ ਸੀ, ਪਰ ਇਨ੍ਹਾਂ ਨੇ ਉਥੇ ਪੰਥਕ ਝੰਡਾ ਗੱਡ ਦਿਤਾ। ਹੁਣ ਕਾਂਗਰਸੀਆਂ ਤੇ ਵੀ ਆ ਗਏ । ਚੇਅਰਮੈਨ ਸਾਹਿਬ, ਮੈਂ ਚੰਡੀਗੜ੍ਹ ਦਾ ਜ਼ਿਕਰ ਕਰ ਰਿਹਾ ਸੀ। ਮੈਂ ਫਾਈਨੈਂਸ ਮਨਿਸਟਰ ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਵਾਂਗਾ ਕਿ ਅਸੀਂ ਸਾਰੇ ਇਸ ਗੱਲ ਦੇ ਚਾਹਵਾਨ ਹਾਂ ਕਿ ਚੰਡੀਗੜ੍ਹ ਪੰਜਾਬ ਦੇ ਵਿਚ ਜਾਵੇ । ਇੱਕ ਖਬਰ ਅਖਬਾਰ ਵਿਚ ਆਈ ਹੈ ਕਿ ਚੰਡੀਗੜ੍ਹ ਬੈਕ ਟੂ ਪੰਜਾਬ । ਇਨ੍ਹਾਂ ਨੇ ਚੰਡੀਗੜ੍ਹ ਵਾਸਤੇ ਰਾਈਟ ਆਫ ਕਰ ਦਿਤਾ, ਹਮੇਸ਼ਾ ਲਈ ਭੁਲਾ ਦਿਤਾ । ਚੰਡੀਗੜ੍ਹ ਦੇ ਲੋਕ ਨਹੀਂ ਸਮਝ ਸਕਦੇ ਕਿ ਇਹ ਪੰਜਾਬ ਦਾ ਹਿੱਸਾ ਹੈ। ਕਾਂਗਰਸ ਸਰਕਾਰ ਨੇ ਚੰਡੀਗੜ੍ਹ ਦੇ ਮੁਲਾਜ਼ਮਾ ਨੂੰ ਸਹੂਲਤਾਂ ਦਿਤੀਆਂ ਸਨ, ਪਰ ਇਹ ਵਿਦਡਰਾ ਕਰ ਰਹੇ ਹਨ । ਉਨ੍ਹਾਂ ਤੇ ਇਸ ਗੱਲ ਦਾ ਬਹੁਤ ਅਸਰ ਪਏਗਾ ।

ਜਿਥੋਂ ਤੱਕ ਲਾਅ ਐਂਡ ਆਰਡਰ ਦਾ ਤੁਅੱਲਕ ਹੈ, ਉਹ ਬਿਲਕੁਲ ਠੀਕ ਨਹੀਂ ਹੈ। ਕੁਰੱਪਸ਼ਨ ਦੀਆਂ ਵੀ ਬੜੀਆਂ ਗੱਲਾਂ ਹੋਈਆਂ। ਕੁਰੱਪਸ਼ਨ ਬਾਰੇ ਮੈਂ ਹੋਰ ਜ਼ਿਆਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ (ਵਿਘਨ) ਇੱਕ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਹਾਲਤ ਇਤਨੀ ਖਰਾਬ ਹੋ ਗਈ ਹੈ ਕਿ ਸਾਥੀ ਰੂਪ ਲਾਲ, ਕਾਲੀਆ ਜੀ, ਹੁਸ਼ਿਆਰਪੁਰ ਦੇ ਵਿਚ ਚੌਧਰੀ ਬਲਬੀਰ ਸਿੰਘ ਅਤੇ ਬੱਗਾ ਜੀ ਨੂੰ ਪੁਲਿਸ ਵਲੋਂ ਲਾਠੀਆਂ ਪਈਆਂ ਹਨ। (ਵਿਘਨ) ਚੇਅਰਮੈਨ ਸਾਹਿਬ, ਜਨਤਾ ਪਾਰਟੀ ਦੇ ਬੰਦੇ ਕੁਟੇ ਗਏ। ਚੇਅਰਮੈਨ ਸਾਹਿਬ, ਡੀਮੌਰੇਲਾਈਜ਼ੇਸ਼ਨ ਹੋਈ। ਸਾਡੇ ਵੇਲੇ ਜੇਕਰ ਕਰਮਚਾਰੀਆਂ ਵੱਲੋਂ ਹੜਤਾਲ ਹੁੰਦੀ ਸੀ ਤਾਂ ਅਸੀਂ ਵੀ 30 ਸਾਲਾਂ ਦੇ ਵਿਚ ਅਜਿਹਾ ਨਹੀਂ ਕੀਤਾ ਕਿ ਸਰਵਿਸ ਵਿਚ ਬਰੇਕ ਪਾ ਦੇਈਏ, ਪਰ ਇਨ੍ਹਾਂ ਨੇ ਚੇਅਰਮੈਨ ਸਾਹਿਬ, 20--30 ਸਾਲ ਤੋਂ ਵੱਧ ਸਰਵਿਸ ਕਰਨ ਵਾਲੇ ਕਰਮਚਾਰੀਆਂ ਦੀ ਸਰਵਿਸ ਵਿਚ ਬਰੇਕ ਪਾ ਦਿਤੀ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਜ਼ੁਲਮ ਕਦੇ ਵੀ ਨਹੀਂ ਸੀ ਹੋਇਆ। ਇਹ ਤਾਂ ਜਰਮਨੀ ਦੇ ਵਿਚ ਹਿਟਲਰ ਨੇ ਚਾਹੇ ਕੀਤਾ ਹੋਵੇ ਜਾਂ ਕਿਸੇ ਹੋਰ ਕੰਟਰੀ ਦੇ ਵਿਚ ਡਿਕਟੇਟਰ ਨੇ ਕੀਤਾ ਹੋਵੇ। ਮੁਲਾਜ਼ਮਾਂ ਨਾਲ ਬੈਠ ਕੇ ਉਨ੍ਹਾਂ ਦੀਆਂ ਤਕਲੀਫ਼ਾਂ ਵੀ ਦੂਰ ਕੀਤੀਆਂ ਜਾ ਸਕਦੀਆਂ ਹਨ। ਮੇਰੇ ਵੀਰ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਟਰੱਕ ਦਾ ਚਲਾਨ ਕਰ ਦਿੱਤਾ, ਮੁੜ ਰਹੇ ਕਰਮਚਾਰੀਆਂ ਨੂੰ ਮਾਰਿਆ ਗਿਆ। ਇਕ ਪਾਸੇ ਵਿਦੜਤਾ ਕਰਦੇ ਹਨ ਅਤੇ ਦੂਜੇ ਪਾਸੇ ਅਲਾਓ ਕਰਦੇ ਹਨ।

ਚੇਅਰਮੈਨ ਸਾਹਿਬ, ਮੈਂ ਲੈਂਡ ਰਿਫਾਰਮਜ਼ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਅਸੀਂ ਬੜੀ ਕੋਸ਼ਿਸ਼ ਕੀਤੀ ਕਿ ਇਸ ਕੰਮ ਨੂੰ ਸਿਰੇ ਚੜ੍ਹਾਈਏ ਪਰ ਕਿਉਂਕਿ ਸਾਡਾ ਕਾਨੂੰਨ ਹਾਈ ਕੋਰਟ ਨੇ ਰੱਦ ਕਰ ਦਿੱਤਾ, ਇਸ ਲਈ ਅਸੀਂ ਉਸ ਸਕੀਮ ਨੂੰ ਸਿਰੇ ਨਹੀਂ ਚੜ੍ਹਾ ਸਕੇ। ਤਿੰਨ ਸਾਲ, ਚੇਅਰਮੈਨ ਸਾਹਿਬ, ਇਸ ਕਾਨੂੰਨ ਨੂੰ ਬਹਾਲ ਕਰਨ ਲਈ ਲੱਗੇ। ਹੁਣ ਜਦੋਂ ਕਿ ਇਸ ਨੂੰ ਲਾਗੂ ਕਰਨ ਦਾ ਸਮਾਂ ਆਇਆ ਤਾਂ ਸਾਡੇ ਰੈਵਨਿਊ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਹੁਣ ਕੋਈ ਮਸਲਾ ਹੀ ਨਹੀਂ ਹੈ। ਨਾ ਕੋਈ ਮਸਲਾ ਮੁਜ਼ਾਰਿਆਂ ਨੂੰ ਜ਼ਮੀਨ ਦੇਣ ਦਾ ਹੈ ਔਰ ਨਾ ਹੀ ਕੋਈ ਮਸਲਾ ਪਾਸ-ਬੁਕਾਂ ਦਾ ਹੈ। ਨਵੀਂ ਸਰਕਾਰ ਨੇ ਕਿਹਾ ਕਿ ਹੁਣ ਰਿਫਿਊਜੀ ਫੰਡ ਚਲਾਇਆ ਜਾਵੇਗਾ।

ਚੇਅਰਮੈਨ ਸਾਹਿਬ, ਸੀ. ਐਮ. ਸਾਹਿਬ ਕਹਿੰਦੇ ਸਨ ਕਿ ਮੁਲਾਜ਼ਮਾਂ ਦੀ ਰਿਟਾਇਰਮੈਂਟ ਏਜ 55 ਸਾਲ ਕਰ ਰਹੇ ਹਾਂ, ਪਰ ਹੁਣ ਕਹਿੰਦੇ ਹਨ ਕਿ 55 ਸਾਲ ਨਹੀਂ ਕਰ ਰਹੇ ਹਾਂ। ਇੰਪਲਾਈਜ਼ ਨਾਲ ਧੱਕਾ ਕੀਤਾ ਜਾ ਰਿਹਾ ਹੈ। ਇਹ ਤਾਂ ਮੁਹੰਮਦ ਤੁਗਲਕ ਵਾਲੀ ਗੱਲ ਹੈ। ਕਦੀ ਦਿੱਲੀ ਤੋਂ ਹੈਦਰਾਬਾਦ ਅਤੇ ਕਦੀ ਹੈਦਰਾਬਾਦ ਤੋਂ ਦਿੱਲੀ। ਕਦੇ ਰਿਟਾਇਰਮੈਂਟ ਏਜ ਵਧਾ ਦਿਉ ਔਰ ਕਦੇ ਘਟਾ ਦਿਉ।

ਇਸ ਤੋਂ ਇਲਾਵਾ ਚੇਅਰਮੈਨ ਸਾਹਿਬ, ਮੈਂ ਅਖੀਰ ਵਿਚ ਟੈਕਸਾਂ ਦੇ ਬਾਰੇ ਵਿਚ ਜ਼ਰੂਰ ਗੱਲ ਕਰਨਾ ਚਾਹੁੰਦਾ ਹਾਂ। ਕਲ ਜਦੋਂ ਡਾਂਗ ਸਾਹਿਬ ਬੋਲਦੇ ਸਨ ਤਾਂ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਸੀ ਕਿ ਸਾਰੇ ਡਾਇਰੈਕਟ ਟੈਕਸ ਲਗਾਏ ਹਨ। ਪੰਜਾਬ ਬਜਟ ਐਟ ਏ ਗਲਾਂਸ ਜੇ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ--

"Indirect taxes include Stamps and Registration Fees, Excise, Sales Tax on Vehicles, Entertainment Tax, Passengers and Goods Tax, Electricity Duty etc."

[ਸਰਦਾਰ ਉਮਰਾਓ ਸਿੰਘ]

ਇਸ ਵਿਚ ਬਹੁਤ ਸਾਰੇ ਟੈਕਸ ਜਿਹੜੇ ਹਨ ਉਹ ਇਨਡਾਇਰੈਕਟ ਤਰੀਕੇ ਨਾਲ ਲਗਾਏ ਗਏ ਹਨ । ਵਹੀਕਲਜ਼ ਤੇ ਗੁਡਜ਼ ਟੈਕਸ ਲਗਾਇਆ ਗਿਆ ਹੈ । ਸਟੈਂਪਸ ਡਿਊਟੀ ਲਗਾਈ ਗਈ ਹੈ । ਇਸ ਬਾਰੇ ਮੈਂ ਵੇਰਵੇ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਬਹੁਤ ਸਾਰੇ ਮੈਂਬਰ ਇਸ ਸਬੰਧੀ ਅਗੇ ਹੀ ਕਹਿ ਚੁਕੇ ਹਨ । ਮੈਂ ਤਾਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਹੁਣ ਇਨਡਾਇਰੈਕਟ ਟੈਕਸ ਲਗਾਏ ਗਏ ਹਨ, ਉਨ੍ਹਾਂ ਦਾ ਪੰਜਾਬ ਦੀ ਇਕਾਨੋਮੀ ਤੇ ਬੁਰਾ ਅਸਰ ਪਏਗਾ ਔਰ ਗਰੀਬ ਆਦਮੀ ਤੇ ਮਾੜਾ ਅਸਰ ਪਏਗਾ । ਇਸ ਚੀਜ਼ ਨੂੰ ਕੋਈ ਰੋਕ ਨਹੀਂ ਸਕਦਾ ਹੈ । ਜੋ ਮਾਰਕਿਟ ਫੀ ਵਧਾਈ ਗਈ ਹੈ, ਕਣਕ ਬਾਹਰ ਜਾਣੀ ਹੈ, ਉਸ ਦਾ ਅਸਰ ਪੈ ਸਕਦਾ ਹੈ । ਪਰ ਵੈਜੀਟੇਬਲ ਤਾਂ ਸਾਰੀ ਪੰਜਾਬ ਵਿਚ ਹੀ ਕਨਜ਼ਿਊਮ ਹੋਣੀ ਹੈ । ਜਿੰਨੀਆਂ ਵੀ ਚੀਜ਼ਾਂ ਪੰਜਾਬ ਵਿਚ ਖਪਤ ਹੋਣੀਆਂ ਹਨ ਉਸ ਲਈ ਟੈਕਸ ਗਰੀਬ ਖਪਤਕਾਰ ਤੇ ਲੱਗੇਗਾ ਔਰ ਜ਼ਰੂਰੀ ਹੈ ਕਿ ਕਿਸਾਨ ਤੇ ਲੱਗੇਗਾ ਕਿਉਂਕਿ ਵਪਾਰੀ ਕਿਸੇ ਨਾ ਕਿਸੇ ਤਰੀਕੇ ਨਾਲ ਉਸ ਟੈਕਸ ਦਾ ਬੋਝ ਕਿਸਾਨ ਤੇ ਹੀ ਪਾਏਗਾ । ਮੈਂ ਐਨੀ ਬੇਨਤੀ ਕਰਨਾ ਚਾਹੁੰਦਾ ਹਾਂ । ਬਾਕੀ ਗੁਡਜ਼ ਕੈਰੀਅਰ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । 1966 ਵਿਚ ਜਦੋਂ ਪੰਜਾਬ ਸਾਰਾ ਇਕੱਠਾ ਸੀ ਉਦੋਂ ਸਾਰੇ ਗੁਡਜ਼ ਟੈਕਸ ਟਰੱਕਾਂ ਤੇ 810 ਰੁਪਏ ਦੇ ਹੁੰਦੇ ਸਨ, ਹੁਣ ਜਦ ਕਿ ਪੰਜਾਬ ਉਦੋਂ ਨਾਲੋਂ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ, ਕੋਈ ਹਿੱਸਾ ਹਰਿਆਣਾ ਵਿਚ ਚਲਿਆ ਗਿਆ ਹੈ, ਕੋਈ ਹਿਮਾਚਲ ਪ੍ਰਦੇਸ਼ ਵਿਚ ਚਲਾ ਗਿਆ ਹੈ । ਹੁਣ ਦੇ ਪੰਜਾਬ ਵਿਚ ਇਹ ਟੈਕਸ 5,550 ਰੁਪਏ ਬਣਦਾ ਹੈ ਇਕ ਟਰੱਕ ਤੇ । ਇਸ ਨਾਲ ਪੰਜਾਬ ਦਾ ਟੈਕਸ ਭਾੜਾ ਵਧੇਗਾ । ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਤਾਂ ਸਰਦਾਰ ਦਿਲਬਾਗ ਸਿੰਘ ਕਰਕੇ ਟੈਕਸ ਲਗਾਏ ਗਏ ਹਨ ਤਾਂ ਮੈਂ ਉਨ੍ਹਾਂ ਨੂੰ ਅਸਤੀਫਾ ਦੇਣ ਲਈ ਕਹਿ ਦੇਵਾਂਗਾ ਔਰ ਮੈਨੂੰ ਉਮੀਦ ਹੈ ਕਿ ਉਹ ਮੇਰੀ ਗੱਲ ਮੰਨ ਲੈਣਗੇ । ਇਸ ਲਈ ਇਹ ਗਰੀਬ ਟਰੱਕ ਵਾਲਿਆਂ ਨੂੰ ਸਜ਼ਾ ਨਾ ਦਿਉ । ਇਸੇ ਤਰ੍ਹਾਂ ਹੀ ਬੱਸ ਤੇ ਟੈਕਸ ਲਗਾਇਆ ਗਿਆ ਹੈ । ਇੰਟਰਟੇਨਮੈਂਟ ਡਿਊਟੀ ਵਧਾਈ ਗਈ ਹੈ । ਇਹ ਤਾਂ ਇਹ ਗੱਲ ਹੋਈ ਹੈ ਕਿ ** ** ** ** ਜੱਥੇਦਾਰ ਸਾਹਿਬ ਚਲੇ ਗਏ ਹਨ (ਵਿਘਨ) ਚਾਰ ਰੁਪਏ ਡਿਊਟੀ ਔਰ ਪੰਜ ਰੁਪਏ ਟੈਕਸ ਹੈ ।

**ਸ੍ਰੀ ਸਭਾਪਤੀ** : ਇਹ ** ** ** ਬਾਰੇ ਐਕਸਪੰਜ ਕਰ ਦਿੱਤਾ ਜਾਵੇ ।

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਆਪਣੀ ਦਾੜ੍ਹੀ ਤੇ ਮੁੱਛਾਂ ਤਾਂ ਇਨ੍ਹਾਂ ਨੇ ਰੰਗ ਲਈਆਂ ਹਨ ਔਰ ਦੂਜਿਆਂ ਨੂੰ ਇਸ ਤਰ੍ਹਾਂ ਕਹਿੰਦੇ ਹਨ । (ਵਿਘਨ)

**ਸਰਦਾਰ ਉਮਰਾਓ ਸਿੰਘ** : ਇਹ ਟੈਕਸਾਂ ਦਾ ਬੋਝ ਗਰੀਬ ਲੋਕਾਂ ਤੇ ਪੈਣਾ ਹੈ ਔਰ ਉਹ ਗਰੀਬ ਲੋਕ ਇਹ ਟੈਕਸਾਂ ਦਾ ਬੋਝ ਚੁਕ ਨਹੀਂ ਸਕਣਗੇ । ਸਿਹਫ ਐਨੀ ਗੱਲ ਕਹਿੰਦਾ ਹੋਇਆ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ--

'ਤਮੰਨਾਉਂ ਮੇਂ ਉਲਝਾਇਆ ਗਿਆ ਹੂੰ,
ਖਿਲੌਨਾ ਦੇ ਕੇ ਬਹਿਲਾਇਆ ਗਿਆ ਹੂੰ ।'

ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਤਾਂ ਖਿਲੌਣਾ ਦੇ ਕੇ ਬਹਿਲਾਉਣ ਵਾਲੀ ਗੱਲ ਕੀਤੀ ਗਈ ਹੈ । ਪਰ ਖਿਲੌਣੇ ਨਾਲ ਲੋਕ ਖੁਸ਼ ਨਹੀਂ ਹੋਣਗੇ ਜਿੰਨੀ ਦੇਰ ਤੱਕ ਕਿ ਕੋਈ ਕੰਸਟਰੱਕਟਿਵ

**Expunged as ordered by the Chair.

ਚੀਜ਼ਾਂ ਨਾ ਕੀਤੀਆਂ ਜਾਣ । ਜਿਹੜੇ ਪਿਛਲੇ 30 ਸਾਲਾਂ ਵਿਚ ਲੋਕਾਂ ਦੇ ਭਲੇ ਵਾਸਤੇ ਕੰਮ ਹੁੰਦੇ ਰਹੇ ਹਨ ਉਨ੍ਹਾਂ ਨੂੰ ਅੱਗੇ ਚਲਾਉਣਾ ਚਾਹੀਦਾ ਹੈ । ਟੈਕਸ ਚੰਗੇ ਤਰੀਕੇ ਨਾਲ ਲਗਾਉਣੇ ਚਾਹੀਦੇ ਹਨ (ਘੰਟੀ) ਹੁਣ ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਟੈਕਸ ਲਗਾਉਣੇ ਹਨ ਉਹ ਅਮੀਰ ਆਦਮੀਆਂ ਤੇ ਹੀ ਲੱਗਣੇ ਚਾਹੀਦੇ ਹਨ ਔਰ ਇਨ੍ਹਾਂ ਦਾ ਅਸਰ ਗਰੀਬ ਆਦਮੀਆਂ ਤੇ ਨਹੀਂ ਪੈਣਾ ਚਾਹੀਦਾ ਹੈ । ਬਾਕੀ ਜਿਹੜੇ ਟੈਕਸ ਵਧੇ ਹਨ ਉਨ੍ਹਾਂ ਦਾ ਅਸਰ ਅਮੀਰ ਆਦਮੀਆਂ ਤੇ ਨਹੀਂ ਪੈਣਾ ਹੈ । ਇਸ ਲਈ ਇਸ ਬਜਟ ਵਿਚ ਕੋਈ ਪ੍ਰਸ਼ੰਸਾ ਵਾਲੀ ਗੱਲ ਨਹੀਂ ਕੀਤੀ ਗਈ ਹੈ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਇਹ ਮੈਂਬਰ ਸਾਹਿਬਾਨ ਨੇ ਬੜੇ ਇਤਰਾਜ਼ ਕੀਤੇ ਹਨ ਜੋ ਕਿ ਸਾਨੂੰ ਨਹੀਂ ਹਨ। ਇਨ੍ਹਾਂ ਨੂੰ ਇਹ ਅੱਛਾ ਕਿਵੇਂ ਲੱਗ ਸਕਦਾ ਸੀ ਕਿਉਂਕਿ ਜਿਹੜਾ ਬਜਟ ਆਉਣਾ ਸੀ ਉਹ ਸਾਡੀ ਮਰਜ਼ੀ ਨਾਲ ਆਉਣਾ ਸੀ ਨਾ ਕਿ ਇਨ੍ਹਾਂ ਦੀ ਮਰਜ਼ੀ ਨਾਲ ਆਉਣਾ ਸੀ । ਇਹ ਚੰਗੇ ਬਜਟ ਦੀ ਨਿੰਦਿਆ ਕਰਨੀ ਆਪੋਜ਼ੀਸ਼ਨ ਵਿਚ ਬੈਠਿਆਂ ਵਾਸਤੇ ਬਣਦੀ ਨਹੀਂ ਹੈ । ਪਰ ਚਲੋ ਉਹ ਆਪਣਾ ਹੱਕ ਵਰਤ ਰਹੇ ਹਨ ਭਾਵੇਂ ਉਸਦਾ ਫਾਇਦਾ ਹੋਵੇ ਜਾਂ ਨਾ ਹੋਵੇ । ਮੈਂ ਕੁਝ ਗੱਲਾਂ, ਜਿਹੜੀਆਂ ਕਿ ਸਰਕਾਰ ਨੇ ਬਿਲਕੁਲ ਨਵੀਆਂ ਕੀਤੀਆਂ ਹਨ ਔਰ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਨਹੀਂ ਕੀਤੀਆਂ, ਉਨਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਉਹ ਇਹ ਹੈ ਕਿ ਪੰਜਾਬੀ ਲੋਕ ਜੋ ਕਿ ਦੁਨੀਆਂ ਵਿਚ ਬਾਹਰ ਵਸਦੇ ਹਨ, ਉਨ੍ਹਾਂ ਵਾਸਤੇ ਸਾਡੀ ਸਰਕਾਰ ਨੇ ਇਕ ਸੈੱਲ ਕਾਇਮ ਕੀਤਾ ਹੈ । ਇਸਦਾ ਜ਼ਿਕਰ ਕਰਦੇ ਹਨ ਅਤੇ ਇਤਰਾਜ਼ ਕਰਦੇ ਹਨ ਜਿਵੇਂ ਕਿ ਸਾਡੀ ਸੋਚ ਪੰਜਾਬੀ ਅਤੇ ਪੰਜਾਬੀਅਤ ਵਾਸਤੇ ਨਹੀਂ ਹੈ । ਜਿਹੜੇ ਆਪਣੇ ਆਪ ਨੂੰ ਪੰਜਾਬੀਆਂ ਦੇ ਜ਼ਿਆਦਾ ਹਮਦਰਦ ਸ਼ੋਅ ਕਰਦੇ ਹਨ ਉਨ੍ਹਾਂ ਨੇ 30 ਸਾਲਾਂ ਵਿਚ ਇਕ ਵਾਰੀ ਵੀ ਨਹੀਂ ਸੋਚਿਆ ਕਿ ਸਾਡੇ ਪੰਜਾਬੀ ਬਾਹਰ ਵੀ ਕਿਤੇ ਵਸਦੇ ਹਨ ਔਰ ਅਸੀਂ ਉਨ੍ਹਾਂ ਦਾ ਖਿਆਲ ਕਰੀਏ। ਮੈਂ ਬਾਦਲ ਸਾਹਿਬ ਦੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਤੁਸੀਂ ਬਹਾਦਰ ਪੰਜਾਬੀਆਂ ਦੀ ਪਛਾਣ ਕੀਤੀ ਹੈ, ਚਾਹੇ ਉਹ ਕਿਤੇ ਵੀ ਹੋਣ ਸਰਕਾਰ ਨੇ ਉਨ੍ਹਾਂ ਦਾ ਖਿਆਲ ਕੀਤਾ ਹੈ ਔਰ ਉਨ੍ਹਾਂ ਵਾਸਤੇ ਇੱਕ ਸੈੱਲ ਕਾਇਮ ਕੀਤਾ ਹੈ ਔਹ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਸਾਰੀ ਦੁਨੀਆਂ ਵਿਚ ਵਸਦੇ ਪੰਜਾਬੀਆਂ ਦੀ ਹਮਦਰਦੀ ਆਪਣੇ ਵੱਲ ਨੂੰ ਖਿੱਚੀ ਹੈ । ਇਸ ਸਬੰਧ ਵਿਚ ਮੈਂ ਸਰਕਾਰ ਦਾ ਬੜਾ ਧੰਨਵਾਦ ਕਰਦਾ ਹਾਂ । ਇਹ ਪਿਆਰੇ ਮਿੱਤਰਾਂ ਨੇ ਹੋਰ ਵੀ ਕਈ ਗੱਲਾਂ ਕੀਤੀਆਂ ਹਨ ਜਿਨ੍ਹਾਂ ਬਾਰੇ ਸਾਨੂੰ ਆਸ ਨਹੀਂ ਸੀ । ਮੈਂ ਇਹ ਗੱਲ ਕਹਿੰਦਾ ਹਾਂ ਕਿ 30 ਸਾਲ ਹਕੂਮਤ ਕਰਨ ਵਾਲੇ ਮੇਰੇ ਮਿੱਤਰ ਲੋਕਾਂ ਵਿਚ ਪਾੜਾ ਪਾਉਣ ਵਿਚ ਕਾਮਯਾਬ ਹੋਏ । ਇਨ੍ਹਾਂ ਵੀਰਾਂ ਨੇ ਹਿੰਦੁਸਤਾਨ ਭਰ ਵਿਚ ਹਰ ਬਰਾਦਰੀ ਨੂੰ ਵੱਖ ਵੱਖ ਪਰਚਾਰਿਆ । ਪਿੰਡਾਂ ਅੰਦਰ, ਸ਼ਹਿਰਾਂ ਅੰਦਰ ਪਰਚਾਰ ਕਰਕੇ ਲੋਕਾਂ ਅੰਦਰ ਉਹ ਪਾਲਿਸੀ ਅਪਣਾਈ ਜੋ ਕਿ ਅੰਗਰੇਜ਼ ਨੇ ਆਪਣੇ ਰਾਜ ਵਿਚ ਪਾੜੋ ਅਤੇ ਰਾਜ ਕਰੋ ਦੀ ਪਾਲਿਸੀ ਅਪਣਾਈ ਹੋਈ ਸੀ । ਇਸੇ ਤਰ੍ਹਾਂ ਹੀ ਇਨ੍ਹਾਂ ਨੇ ਇਨ੍ਹਾਂ 30 ਸਾਲਾਂ ਵਿਚ ਲੋਕਾਂ ਨੂੰ ਦੋ ਫਾੜ ਕਰਕੇ, ਉਨ੍ਹਾਂ ਵਿਚ ਵੱਖਰਾ ਵੱਖਰਾ ਪਰਚਾਰ ਕਰਕੇ ਉਨ੍ਹਾਂ ਵਿਚੋਂ ਅੱਧਿਆਂ ਨੂੰ ਆਪਣੇ ਵੱਲ ਕਰਕੇ ਸਰਕਾਰ ਨੂੰ ਵਰਤਦੇ ਰਹੇ । ਪਰ ਇਹ ਚੀਜ਼ ਹੁਣ ਨਹੀਂ ਚੱਲ ਸਕਦੀ ਹੈ । ਇਨ੍ਹਾਂ ਨੇ ਲੋਕਾਂ ਦੇ ਭਲੇ ਵਾਸਤੇ ਕੁੱਝ ਨਹੀਂ ਕੀਤਾ ਔਰ ਸਿਰਫ ਲੋਕਾਂ ਵਿਚ ਪਾੜਾ ਪਾ ਕੇ ਆਪਣਾ ਫਾਇਦਾ ਉਠਾਇਆ ਹੈ । ਇਨ੍ਹਾਂ ਨੇ ਸੋਚਿਆ ਸੀ ਕਿ ਉਹ ਪਾਲਿਸੀ ਅਪਣਾ ਕੇ ਸਾਰੀ ਉਮਰ ਸਰਕਾਰੀ ਬੈਂਚਾਂ ਤੇ ਬੈਠੇ ਰਹਾਂਗੇ । ਪਰ ਲੋਕਾਂ ਨੇ ਇਨ੍ਹਾਂ ਨੂੰ ਪਛਾੜ ਦਿੱਤਾ ਹੈ । ਪਰ ਹੁਣ ਦੀ ਸਰਕਾਰ ਨੇ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]
ਜੋ ਕੰਮ ਕੀਤਾ ਹੈ ਇਸ ਬਾਰੇ ਇਹ ਦੱਸਣ ਕਿ ਕੀ ਇਨ੍ਹਾਂ ਨੇ 30 ਸਾਲਾਂ ਵਿਚ ਇਸ ਤਰ੍ਹਾਂ ਦਾ ਇਕ ਕੰਮ ਵੀ ਕੀਤਾ ਸੀ। ਇਸ ਸਰਕਾਰ ਨੇ ਬੇਕਾਰੀ ਅਲਾਊਂਸ ਦਿੱਤਾ ਹੈ। ਜਿਨ੍ਹਾਂ ਨੂੰ 5 ਸਾਲ ਨਾਮ ਰਜਿਸਟਰ ਕਰਵਾਇਆਂ ਨੂੰ ਹੋ ਗਏ ਹਨ ਉਨ੍ਹਾਂ ਨੂੰ ਬੇਕਾਰੀ ਅਲਾਊਂਸ ਦੇਣਾ ਹੈ। ਜਦ ਉਨ੍ਹਾਂ ਦੀ ਲਿਸਟ ਬਣੇਗੀ ਤਾਂ ਪਤਾ ਲੱਗੇਗਾ ਕਿ ਉਨ੍ਹਾਂ ਦੀ ਕਿੰਨੀ ਗਿਣਤੀ ਹੈ। ਉਨ੍ਹਾਂ ਦੀ ਗਿਣਤੀ ਲੱਖਾਂ ਵਿਚ ਹੋਵੇਗੀ। ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਉਨ੍ਹਾਂ ਦਾ ਕੁਝ ਨਹੀਂ ਕਰ ਸਕੇ। ਬਹੁਤ ਸਾਰੇ ਪੜ੍ਹੇ ਲਿਖੇ ਮੁੰਡੇ ਜਿਨ੍ਹਾਂ ਵਿਚ ਬੀ. ਏ. ਹੀ ਨਹੀਂ ਬਲਕਿ ਐਮ. ਏ. ਵੀ ਹਨ, ਉਹ ਓਵਰ ਏਜ਼ ਹੋ ਗਏ ਹਨ। ਮੈਟ੍ਰਿਕ ਪਾਸ ਜਿਹੜੇ ਹਨ ਉਨ੍ਹਾਂ ਦਾ ਤਾਂ ਨੰਬਰ ਹੀ ਬਹੁਤ ਜ਼ਿਆਦਾ ਹੈ। ਉਹ ਬਹੁਤ ਸਾਰੇ ਓਵਰ ਏਜ਼ ਹੋ ਗਏ ਹਨ ਅਤੇ ਉਨ੍ਹਾਂ ਨੂੰ ਨੌਕਰੀ ਕਰਨ ਦਾ ਮੌਕਾ ਨਹੀਂ ਮਿਲਿਆ। ਉਨ੍ਹਾਂ ਦੀ ਕਿਸੇ ਨੇ ਪਹਿਲੇ ਹੌਸਲਾ ਅਫ਼ਜ਼ਾਈ ਨਹੀਂ ਕੀਤੀ। ਇਸ ਸਰਕਾਰ ਨੇ ਪਹਿਲੀ ਵਾਰ ਇਹ ਕਦਮ ਚੁਕਿਆ ਹੈ। ਇਹ ਬੜਾ ਸ਼ਲਾਘਾਯੋਗ ਕੰਮ ਹੈ। ਇਸ ਬਾਰੇ ਪੰਜਾਬ ਦੀ ਸਰਕਾਰ ਨੇ ਪਹਿਲ ਕੀਤੀ ਹੈ। ਅਕਾਲੀ ਅਤੇ ਜਨਤਾ ਸਰਕਾਰ ਨੇ ਬੇਕਾਰੀ ਅਲਾਊਂਸ ਦੇਣ ਦਾ ਫੈਸਲਾ ਕੀਤਾ ਹੈ। ਇਸ ਬਾਰੇ ਪੰਜਾਬ ਦੀ ਸਰਕਾਰ ਨੇ ਪਹਿਲ ਕੀਤੀ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**Mr. Chairman** : This is no point of order.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਤੁਸੀਂ ਬੰਗਾਲ ਅਤੇ ਕੇਰਲਾ ਦਾ ਨਾਮ ਲੈਂਦੇ ਹੋ। ਮੈਨੂੰ ਇਹ ਦੱਸ ਦਿਓ ਕਿ ਜਿਸ ਪਾਰਟੀ ਨੂੰ ਤੁਸੀਂ ਸਹਿਯੋਗ ਦਿੰਦੇ ਹੋ, ਦਿੰਦੇ ਰਹੇ ਹੋ ਉਸ ਨੇ ਕਿਉਂ ਨਹੀਂ ਕੀਤਾ ? ਉਨ੍ਹਾਂ ਨੂੰ ਬੇਕਾਰੀ ਅਲਾਊਂਸ ਦੇਣ ਦਾ ਫੈਸਲਾ ਸਾਡੀ ਪੰਜਾਬ ਸਰਕਾਰ ਨੇ ਕੀਤਾ ਹੈ। (ਵਿਘਨ)

ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅੱਜ ਮੈਂ ਉਹ ਕਿਤਾਬ ਪੜ੍ਹੀ ਹੈ ਜਿਸ ਵਿਚ ਮੈਂਬਰਜ਼ ਦੇ ਫਰਜ਼ ਦੱਸੇ ਗਏ ਹਨ। ਮੈਂ ਚੇਅਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਂਬਰਾਂ ਦੇ ਫਰਜ਼ ਦੀ ਜਾਣਕਾਰੀ ਸਭ ਨੂੰ ਕਰਾਈ ਜਾਵੇ। ਇਥੇ ਬੈਠਕੇ ਜਿਹੜੇ ਲੋਕ ਇਸ ਤਰ੍ਹਾਂ ਬੋਲਦੇ ਹਨ ਉਨ੍ਹਾਂ ਨੂੰ ਕਾਨੂੰਨੀ ਤੌਰ ਤੇ ਬੋਲਣ ਦਾ ਹੱਕ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ, ਸਪੀਕਰ ਸਾਹਿਬ ਆਪਣੀ ਕੁਰਸੀ ਤੋਂ ਉਠ ਕੇ ਖੜੇ ਹੁੰਦੇ ਹਨ ਤਾਂ ਉਸ ਦੇ ਬਾਵਜੂਦ ਵੀ ਕਈ ਮੈਂਬਰ ਸਾਹਿਬਾਨ ਬੋਲੀ ਜਾਂਦੇ ਹਨ ਅਤੇ ਇਸ ਤਰ੍ਹਾਂ ਅਸੀਂ ਆਪਣਾ ਜ਼ਾਬਤਾ ਆਪ ਭੰਗ ਕਰਦੇ ਹਾਂ। ਇਹ ਕੋਈ ਚੰਗੀ ਗੱਲ ਨਹੀਂ ਹੈ। ਜੇ ਕਿਸੇ ਦੇ ਖਿਲਾਫ ਕੋਈ ਨੁਕਤਾਚੀਨੀ ਕੀਤੀ ਜਾਵੇ......

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਆਪੋਜ਼ੀਸ਼ਨ ਵਾਲਿਆਂ ਨੂੰ ਕਾਨੂੰਨੀ ਤੌਰ ਤੇ ਬੋਲਣ ਦਾ ਹੱਕ ਨਹੀਂ ਹੈ। ਇਹ ਮੈਨੂੰ ਦੱਸਣ ਕਿ ਇਨ੍ਹਾਂ ਨੇ ਕਿਹੜੀ ਕਿਤਾਬ ਪੜ੍ਹੀ ਹੈ ਜਿਸ ਵਿਚ ਇਹ ਲਿਖਿਆ ਹੋਇਆ ਹੈ ?

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਹ ਤਾਂ ਮੈਂਬਰਾਂ ਦੀ ਤੌਹੀਨ ਹੈ। (ਵਿਘਨ) ਉਨ੍ਹਾਂ ਨੂੰ ਕਹੋ ਕਿ ਉਹ ਇਹ ਸ਼ਬਦ ਵਾਪਿਸ ਲੈਣ। ਇਸ ਤਰ੍ਹਾਂ ਮੈਂਬਰਾਂ ਦੀ ਤੌਹੀਨ ਹੈ। (ਵਿਘਨ)

** Expunged as ordered by the Chair.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਉਸ ਕਿਤਾਬ ਵਿਚ ਨਾ ਆਪੋਜ਼ੀਸ਼ਨ ਪਾਰਟੀ ਵਾਲਿਆਂ ਵਾਸਤੇ ਲਿਖਿਆ ਗਿਆ ਹੈ ਅਤੇ ਨਾ ਆਫੀਸ਼ੀਅਲ ਪਾਰਟੀ ਵਾਸਤੇ ਲਿਖਿਆ ਗਿਆ ਹੈ । ਉਸ ਵਿਚ ਹਰ ਇਕ ਪਾਰਟੀ ਵਾਸਤੇ ਲਿਖਿਆ ਹੋਇਆ ਹੈ। ਮੈਂ ਆਪੋਜ਼ੀਸ਼ਨ ਦਾ ਨਾਮ ਨਹੀਂ ਲਿਆ । ਇਹ ਐਵੇਂ ਗਲਤ ਗੱਲਾਂ ਕਰੀ ਜਾਂਦੇ ਹਨ ਜਿਸ ਦਾ ਕੋਈ ਫ਼ਾਇਦਾ ਨਹੀਂ ਹੈ । ਪਹਿਲਾਂ ਤੁਸੀਂ ਸੁਣ ਲਿਆ ਕਰੋ, ਸਮਝ ਲਿਆ ਕਰੋ ਅਤੇ ਫਿਰ ਗੱਲ ਕਰਿਆ ਕਰੋ। (ਵਿਘਨ) ਉਹ ਗੱਲ ਸਾਰਿਆਂ ਤੇ ਲਾਗੂ ਹੁੰਦੀ ਹੈ । ਇਸ ਲਈ ਮੇਰੇ ਖਿਆਲ ਦੇ ਮੁਤਾਬਿਕ ਕੋਈ ਵੀ ਮੈਂਬਰ ਜਿਹੜਾ ਗਲਤ ਬੋਲੇਗਾ ਉਸ ਦੀ ਇਜ਼ਤ ਹਾਊਸ ਵਿਚ ਘਟੇਗੀ ਅਤੇ ਠੀਕ ਬੋਲਣ ਵਾਲੇ ਦੀ ਇਜ਼ਤ ਵਧੇਗੀ । ਮੈਂ ਆਸ ਰੱਖਾਂਗਾ ਕਿ ਸਾਨੂੰ ਚੰਗੀਆਂ ਗੱਲਾਂ ਆਪਣੀ ਇਜ਼ਤ ਵਾਸਤੇ ਅਤੇ ਹਾਊਸ ਦੀ ਇਜ਼ਤ ਵਾਸਤੇ ਕਰਨੀਆਂ ਚਾਹੀਦਆਂ ਹਨ। ਤੁਹਾਨੂੰ ਹੁਣ ਦੁੱਖ ਨਹੀਂ ਮਨਾਉਣਾ ਚਾਹੀਦਾ ਕਿ ਤੁਹਾਨੂੰ ਲੋਕਾਂ ਨੇ ਬਿੱਲੀ ਕੱਛ ਕਰਕੇ ਖੂੰਜੇ ਲਾ ਦਿੱਤਾ ਹੈ । (ਵਿਘਨ) ਹੁਣ ਤੁਸੀਂ ਹੌਸਲਾ ਕਰੋ । ਇਥੇ ਬੜੇ ਦਮਗਜੇ ਮਾਰੇ ਗਏ ਕਿ ਲੁੱਟੇ ਗਏ, ਮਾਰੇ ਗਏ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿੰਨਾ ਚਿਰ ਹਕੂਮਤ ਕਰ ਦੇ ਰਹੇ ਹੋ (ਵਿਘਨ) ਚੇਅਰਮੈਨ ਸਾਹਿਬ ਮੈਂ ਆਪੋਜ਼ੀਸ਼ਨ ਦੇ ਲੀਡਰ ਚੌਧਰੀ ਬਲ ਰਾਮ ਦਾ ਬਿਆਨ ਪੜ੍ਹਿਆ ਜੋ ਕਿ ਅਖਬਾਰ ਵਿਚ ਆਇਆ ਸੀ । ਮੈਂ ਉਦੋਂ ਜੇਲ੍ਹ ਵਿਚ ਸੀ । ਉਨ੍ਹਾਂ ਨੇ ਥੀਨ ਡੈਮ ਬਾਰੇ ਬਿਆਨ ਦਿੱਤਾ । (ਵਿਘਨ) ਹੁਣ ਤੁਸੀਂ ਧਿਆਨ ਨਾਲ ਸੁਣ ਲਵੋ। ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਰੋਕੋ, ਇਸ ਤਰ੍ਹਾਂ ਗੱਲ ਨਹੀਂ ਬਣਦੀ । ਮੈਂ ਚੌਧਰੀ ਬਲ ਰਾਮ ਦਾ ਜੇਲ੍ਹ ਵਿਚ ਬਿਆਨ ਪੜ੍ਹਿਆ ਜੋ ਕਿ ਅਖਬਾਰ ਵਿਚ ਆਇਆ ਅਤੇ ਇਹ ਬਿਆਨ ਉਨ੍ਹਾਂ ਨੇ ਥੀਨ ਡੈਮ ਦੇ ਬਾਰੇ ਦਿੱਤਾ ਸੀ। ਉਨ੍ਹਾਂ ਨੇ ਕਿਹਾ ਕਿ ਥੀਨ ਡੈਮ ਦੀ ਫਾਈਲ ਜਿਹੜੀ ਹੈ ਇਹ ਪੰਜਾਬ ਦੀ ਸਰਕਾਰ ਨੇ 1964 ਤੋਂ ਸ਼ੁਰੂ ਕੀਤੀ ਹੈ ਅਤੇ ਉਸ ਦੇ ਸਾਰੇ ਜਿੰਨੇ ਖਰਚੇ ਹਨ, ਜਿੰਨੇ ਉਸ ਦੇ ਨਫੇ ਨੁਕਸਾਨ ਹਨ, ਉਹ ਪੂਰੀ ਡਿਟੇਲ ਵਿਚ ਬਿਆਨ ਕੀਤੇ ਗਏ ਅਤੇ ਇਸ ਤਰ੍ਹਾਂ ਅਰਬਾਂ ਰੁਪਏ ਦਾ ਨੁਕਸਾਨ ਦੱਸਿਆ । (ਵਿਘਨ) ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਕਿੰਨਾ ਚਿਰ ਸਰਕਾਰ ਰਹੀ ਹੈ ਪਰ ਤੁਸੀਂ ਉਸ ਦੀ ਮਨਜ਼ੂਰੀ ਕਿਉਂ ਨਾ ਲੈ ਸਕੇ ? ਹੁਣ ਤੁਸੀਂ ਜਿੰਨੀਆਂ ਮਰਜ਼ੀ ਹੈ ਫੜਾਂ ਮਾਰੀ ਜਾਓ (ਵਿਘਨ) ।

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਇਹ ਥੀਨ ਡੈਮ ਦੀ ਗੱਲ ਕਰ ਰਹੇ ਹਨ । ਇਹ ਕਹਿੰਦੇ ਹਨ ਕਿ ਥੀਨ ਡੈਮ ਦੀ ਮਨਜ਼ੂਰੀ ਮਿਲ ਗਈ ਹੈ ਅਤੇ ਕੋਈ ਲੈਟਰ ਆਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਲੈਟਰ ਆਈ ਹੈ ਕੀ ਉਹ ਇਸ ਹਾਊਸ ਦੀ ਟੇਬਲ ਤੇ ਰਖਣਗੇ ਤਾਂ ਕਿ ਪਤਾ ਲੱਗ ਸਕੇ ?

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਭੁਲੇਖੇ ਵਿਚ ਨਹੀਂ ਪੈਣਾ ਚਾਹੀਦਾ । ਕੀ ਇਹ ਇਨ੍ਹਾਂ ਦਾ ਪੁਆਇੰਟ ਆਫ ਆਰਡਰ ਇਥੇ ਲਾਗੂ ਕਰਦਾ ਹੈ ? ਮੈਂ ਥੀਨ ਡੈਮ ਦੀ ਗੱਲ ਕਰ ਰਿਹਾ ਸੀ ਕਿ ਥੀਨ ਡੈਮ ਦੀ ਮਨਜ਼ੂਰੀ ਲੈ ਲਈ ਹੈ । ਇਹ ਕੋਈ ਛੋਟਾ ਕੰਮ ਨਹੀਂ ਹੈ। ਇਹ ਇਕ ਬਹੁਤ ਵੱਡਾ ਕੰਮ ਹੈ । ਇਹ ਇਕ ਬਹੁਤ ਵੱਡਾ ਕੰਮ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੇ ਕੁਰਸੀ ਤੇ ਬੈਠਦਿਆਂ ਕੀਤਾ ਹੈ। (ਵਿਘਨ) ਇਹ ਮਿਤਰੋ, ਤੁਹਾਡੇ ਲੀਡਰ ਦੇ ਕਹਿਣ ਦੇ ਮੁਤਾਬਿਕ ਦੱਸ ਰਿਹਾ ਹਾਂ ਕਿ ਉਨ੍ਹਾਂ ਨੇ ਕਿਹਾ ਸੀ ਕਿ ਇਹ ਕਿੰਨਾ ਫਾਇਦੇਮੰਦ ਹੈ । (ਵਿਘਨ) ਤੁਸੀਂ ਉਹ ਅਖਬਾਰ ਪੜ੍ਹ ਲਵੋ ।

ਹੁਣ ਮੈਂ ਮਹਿੰਗਾਈ ਦੀ ਗਲ ਕਰਦਾ ਹਾਂ। ਇਥੇ ਬੜਾ ਕਿਹਾ ਗਿਆ ਕਿ ਮਹਿੰਗਾਈ ਵਧ ਗਈ. ਇਹ ਹੋ ਗਿਆ, ਉਹ ਹੋ ਗਿਆ। ਤੁਸੀਂ ਦੱਸੋ ਕਿਹੜੀ ਮਹਿੰਗਾਈ ਵਧੀ ਹੈ ?

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਸਾਡੇ ਰੂਲਜ਼ ਹਨ। (ਵਿਘਨ) ਇਕ ਦਫਾ ਗਿਆਨੀ ਕਰਤਾਰ ਸਿੰਘ ਬੋਲ ਰਹੇ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਭਾਈਓ। ਇਸ ਤੇ ਸਪੀਕਰ ਨੇ ਕਿਹਾ ਕਿ ਉਹ ਮੈਂਬਰਾਂ ਨੂੰ ਐਡਰੈਸ ਨਹੀਂ ਕਰ ਸਕਦੇ, ਚੇਅਰ ਨੂੰ ਐਡਰੈਸ ਕਰਨਾ ਚਾਹੀਦਾ ਹੈ। ਇਹ ਵੀ ਮਿਤਰੋ ਕਹਿ ਰਹੇ ਹਨ।

**ਸ਼੍ਰੀ ਸਭਾਪਤੀ** : ਉਹ ਚੇਅਰ ਨੂੰ ਐਡਰੈਸ ਕਰ ਰਹੇ ਹਨ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਇਹ ਕਹਿੰਦੇ ਹਨ ਕਿ ਮਹਿੰਗਾਈ ਵਧ ਗਈ ਹੈ। ਚੇਅਰ-ਮੈਨ ਸਾਹਿਬ, ਮੈਂ ਬਿਲਕੁਲ ਇਹ ਕਹਿਣ ਤੋਂ ਨਹੀਂ ਝਿਜਕਦਾ ਕਿ ਮਹਿੰਗਾਈ ਨੂੰ ਰੋਕਣ ਵਾਸਤੇ ਸਾਡੀ ਸਰਕਾਰ ਨੇ ਕਦਮ ਚੁਕਿਆ ਹੈ। ਸਸਤੇ ਭਾਅ ਦੀਆਂ ਦੁਕਾਨਾਂ ਪੰਜਾਬ ਸਰਕਾਰ ਨੇ ਖੋਲ੍ਹੀਆਂ ਹਨ। ਇਹ ਇਕ ਬੜਾ ਅੱਛਾ ਕਦਮ ਚੁੱਕਿਆ ਗਿਆ ਹੈ। ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਆਪਣੇ 30 ਸਾਲਾਂ ਦੇ ਰਾਜ ਵਿਚ ਕੋਈ ਐਸਾ ਕਦਮ ਨਹੀਂ ਚੁੱਕਿਆ ਜਿਸ ਦੇ ਨਾਲ ਮਹਿੰਗਾਈ ਰੁਕ ਸਕਦੀ। ਮੈਂ ਇਸ ਪਾਸੇ ਵੱਲ ਨਹੀਂ ਜਾਣਾ ਚਾਹੁੰਦਾ ਕਿ ਮਹਿੰਗਾਈ ਕਿੰਨੀ ਰੁਕੀ ਹੈ ਅਤੇ ਕਿੰਨੀ ਨਹੀਂ ਰੁਕੀ। (ਵਿਘਨ) ਮੈਂ ਇਹ ਕਹਾਂਗਾ ਕਿ ਸਰਕਾਰ ਨੇ ਇਹ ਇਕ ਸ਼ਲਾਘਾਯੋਗ ਕਦਮ ਚੁਕਿਆ ਹੈ। ਮਹਿੰਗਾਈ ਕਰਨ ਵਾਲੇ ਲੋਕਾਂ ਨੂੰ ਵਾਰਨਿੰਗ ਦਿੱਤੀ ਗਈ ਹੈ ਕਿ ਜੇ ਤੁਸੀਂ ਮਹਿੰ-ਗਾਈ ਨਹੀਂ ਘਟਾਓਗੇ ਤਾਂ ਅਸੀਂ ਇਸ ਤਰ੍ਹਾਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹ ਕੇ ਤੁਹਾਡੇ ਕੋਲੋਂ ਕਾਰੋਬਾਰ ਖੋਹ ਲਵਾਂਗੇ। (ਵਿਘਨ) ਚੇਅਰਮੈਨ ਸਾਹਿਬ, ਫਰੀਦਕੋਟ ਦੇ ਦੁਕਾਨਦਾਰ ਮੇਰੇ ਕੋਲ ਇਕਠੇ ਹੋ ਕੇ ਆਏ ਅਤੇ ਉਹ ਕਹਿਣ ਲਗੇ ਜੇ ਤੁਸੀਂ ਇਸ ਤਰ੍ਹਾਂ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣੀਆਂ ਹਨ ਤਾਂ ਫਿਰ ਜਾਂ ਤਾਂ ਸਾਡੇ ਡਿਪੂ ਕੈਂਸਲ ਕਰ ਦਿਓ। ਉਹ ਕਹਿਣ ਲਗੇ ਕਿ ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣ ਨਾਲ ਉਨ੍ਹਾਂ ਵੱਲ ਕਿਸੇ ਨੇ ਨਹੀਂ ਜਾਣਾ। ਮੈਨੂੰ ਖੁਸ਼ੀ ਹੋਈ। ਮੈਂ ਕਿਹਾ ਕਿ ਜੇ ਪੰਜਾਬ ਸਰਕਾਰ ਨੇ ਮਹਿੰਗਾਈ ਨੂੰ ਰੋਕਣ ਵਾਸਤੇ ਕੋਈ ਕਦਮ ਚੁੱਕਿਆ ਹੈ ਤਾਂ ਉਸ ਦਾ ਅਸਰ ਅਪੜ ਗਿਆ ਹੈ ਅਤੇ ਤਦੇ ਇਹ ਸ਼ਿਕਾਇਤ ਆਈ ਹੈ। ਕੋਈ ਇਸ ਗੱਲ ਨੂੰ ਮੰਨੇ ਜਾਂ ਨਾ ਮੰਨੇ ਇਹ ਗੱਲ ਵੱਖਰੀ ਹੈ ਪਰ ਪੰਜਾਬ ਸਰਕਾਰ ਨੇ ਮਹਿੰਗਾਈ ਨੂੰ ਡੋਕਾ ਲਾਉਣ ਵਾਸਤੇ ਸ਼ਾਨਦਾਰ ਕਦਮ ਚੁੱਕਿਆ ਹੈ। ਲੋਕਾਂ ਨੂੰ ਸਹੂਲਤਾਂ ਦਿੱਤੀਆਂ ਹਨ ਅਤੇ ਜਿਹੜੇ ਮਹਿੰਗਾਈ ਵਧਾਉਣ ਵਾਲੇ ਲੋਕ ਹਨ ਉਨ੍ਹਾਂ ਨੂੰ ਵਾਰਨਿੰਗ ਦਿੱਤੀ ਹੈ।

ਜਿਹੜੇ, ਚੇਅਰਮੈਨ ਸਾਹਿਬ, ਸਾਡੇ ਤਰੱਕੀ, ਵਾਸਤੇ ਪਿੰਡ ਚੁਣੇ ਗਏ ਹਨ ਉਨ੍ਹਾਂ ਉਤੇ ਵੀ ਥੋੜ੍ਹਾ ਥੋੜ੍ਹਾ ਅੱਜ ਇਤਰਾਜ਼ ਹੈ। ਪਿੰਡਾਂ ਵਿਚ ਜੋ ਸਹੂਲਤਾਂ ਮਿਲਣੀਆਂ ਹਨ ਉਸ ਦਾ ਜ਼ਿਕਰ ਅਕਾਲੀ ਜਨਤਾ ਸਰਕਾਰ ਦੀਆਂ ਜਿਹੜੀਆਂ ਪ੍ਰਾਪਤੀਆਂ ਦੀ ਕਿਤਾਬ ਹੈ ਉਸਦੇ ਵਿਚ ਕੀਤਾ ਹੈ ਕਿ 2 ਕਿਸ਼ਤਾਂ ਵਿਚ ਪਿੰਡਾਂ ਵਿਚ ਸਹੂਲਤਾਂ ਦਿੱਤੀਆਂ ਜਾਣਗੀਆਂ। ਮੈਂ ਵਿਕਾਸ ਮੰਤਰੀ ਜੀ ਨੂੰ ਇਸ ਗੱਲ ਦੇ ਲਈ ਮੁਬਾਰਕ-ਬਾਦ ਦਿੰਦਾ ਹਾਂ ਕਿ ਉਹ ਸਾਡੇ ਲੋਕਾਂ ਦੇ ਨੇੜੀ ਦੇ ਕੰਮਾ ਵਿਚ ਆਪਣਾ ਉਤਸ਼ਾਹ ਦਿਖਾ ਰਹੇ ਹਨ। ਅੱਜ ਪਿੰਡਾਂ ਵਿਚ ਕੀ ਕੰਮ ਹੋ ਰਿਹਾ ਹੈ ਉਸ ਦਾ ਤਾਂ ਪਤਾ ਕੁਝ ਚਿਰ ਬਾਅਦ ਲਗਣਾ ਹੈ। ਜਿਨ੍ਹਾਂ ਨੇ ਇਤਰਾਜ਼ ਕਰਨਾ ਹੈ ਉਨ੍ਹਾਂ ਨੇ ਤਾਂ ਇਤਰਾਜ਼ ਕਰਦੇ ਹੀ ਰਹਿਣਾ ਹੈ ਅਤੇ ਇਤਰਾਜ਼ ਕਰਨ ਤੋਂ ਹਟਣਾ ਨਹੀਂ ਪਰ ਕੁੱਝ ਸਾਲਾਂ ਦੇ ਬਾਅਦ ਇਹ ਪਿੰਡ ਜਿਹੜੇ ਪੰਜਾਬ ਵਿਚ ਹਨ ਉਹ 117 ਨਵੇਂ ਸ਼ਹਿਰ ਵਸਦੇ ਨਜ਼ਰ ਆਉਣਗੇ। ਇਸ ਗਲ ਦਾ ਅੱਜ ਪਤਾ ਨਹੀਂ ਲਗਦਾ, ਕੁਝ ਚਿਰ ਬਾਅਦ ਪਤਾ ਲਗੇਗਾ ਕਿ ਪੰਜਾਬ ਵਿਚ 117 ਨਵੇਂ ਸ਼ਹਿਰ ਆਬਾਦ ਹੋ ਗਏ ਹਨ। (ਵਿਘਨ)

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਕੈਟੇ-ਗਰੀਕਲ ਗੱਲ ਕਰਨੀ ਚਾਹੀਦੀ ਹੈ। ਇਨ੍ਹਾਂ ਨੇ ਕਿਹਾ ਕਿ 117 ਨਵੇਂ ਸ਼ਹਿਰ ਵਸ ਜਾਣਗੇ। 117 ਤਾਂ

ਸਾਰੇ ਬਲਾਕ ਹਨ ਅਤੇ 13 ਹਜ਼ਾਰ ਤੋਂ ਉਤੇ ਪੰਜਾਬ ਦੇ ਪਿੰਡ ਹਨ। ਡਿਵੈਲਪਮੈਂਟ ਮਨਿਸਟਰ ਸਾਹਿਬ ਨੂੰ ਇਹ ਗੱਲ ਦੱਸਣੀ ਚਾਹੀਦੀ ਹੈ ਕਿ ਇਹ 117 ਹੀ ਡਿਵੈਲਪ ਹੋਣੇ ਹਨ ਜਾਂ 13–14 ਹਜ਼ਾਰ ਡਿਵੈਲਪ ਕਰਨੇ ਹਨ। (ਵਿਘਨ) ਇਸ ਦੇ ਬਾਰੇ ਵਿਕਾਸ ਮੰਤਰੀ ਜੀ ਨੂੰ ਕਲੀਅਰ ਕਰਨਾ ਚਾਹੀਦਾ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਮੈਂ, ਚੇਅਰਮੈਨ ਸਾਹਿਬ, ਤੁਹਾਡੀ ਰਾਹੀਂ ਸਾਰੇ ਹਾਊਸ ਵਿਚ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਫੋਕਲ ਪੁਆਇੰਟ ਪਿੰਡ ਹਨ ਜਿਹੜੇ 117 ਹਨ ਔਰ ਉਨ੍ਹਾਂ ਦੇ ਨਾਲ ਕਈ ਥਾਈਂ 5–5 ਅਤੇ ਕਈ ਥਾਈਂ 4–4 ਨਾਲ ਇਸ ਦੇ ਆਏ ਹਨ ਅਤੇ ਇਹ ਰਲ ਕੇ ਕਈ ਥਾਈਂ 6 ਅਤੇ ਕਈ ਥਾਈਂ 7 ਪਿੰਡ ਹੋਏ ਹਨ। ਇਸ ਦੇ ਵਿਚ ਕੋਈ ਕਿਸੇ ਨੂੰ ਭੁਲੇਖਾ ਨਹੀਂ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਸੇ ਨਿਕੇ ਨਿਕੇ ਇਤਰਾਜ਼ ਕਰਨ ਨਾਲ ਕੁਝ ਨਹੀਂ ਬਣਨਾ। ਇਤਰਾਜ਼ ਕਰਨਾ ਹੈ ਤਾਂ ਕੁਝ ਠੋਸ ਇਤਰਾਜ਼ ਕਰੋ ਜਿਸ ਦੇ ਨਾਲ ਸਾਨੂੰ ਵੀ ਕੁਝ ਫਾਇਦਾ ਹੋ ਸਕੇ ਅਤੇ ਪੰਜਾਬ ਨੂੰ ਵੀ ਫਾਇਦਾ ਹੋਵੇ। ਇਹੋ ਜਿਹੀ ਨੁਕਤਾ ਚੀਨੀ ਉਸਾਰੂ ਨਹੀਂ। ਇਸ ਤਰ੍ਹਾਂ ਦੀ ਨੁਕਤਾਚੀਨੀ ਨਾਲ ਪਾਰਟੀ ਦਾ ਕੁਝ ਬਣਦਾ ਨਹੀਂ ?

ਚੇਅਰਮੈਨ ਸਾਹਿਬ, ਇਕ ਗਲ ਇਸ ਸਰਕਾਰ ਵਲੋਂ ਨਵੀਂ ਕੀਤੀ ਗਈ ਹੈ। ਇਸ ਦੀ ਚਰਚਾ ਕਲ ਇਥੇ ਹਾਊਸ ਵਿਚ ਬੜੀ ਹੋਈ ਸੀ। ਸਰਕਾਰ ਨੇ ਫੌਜੀਆਂ ਵਾਸਤੇ ਅਨੰਦਪੁਰ ਸਾਹਿਬ ਇਕ ਅਕੈਡਮੀ ਬਣਾਉਣ ਦਾ ਫੈਸਲਾ ਕੀਤਾ ਹੈ ਔਰ ਉਹ ਫੈਸਲਾ ਅਗੇ ਕਿਸੇ ਸਰਕਾਰ ਨੇ 30 ਸਾਲਾਂ ਵਿਚ ਨਹੀਂ ਕੀਤਾ। ਇਨ੍ਹਾਂ ਲੋਕਾਂ ਨੇ ਭਲਾਈਆਂ ਦੀਆਂ ਗੱਲਾਂ ਬੜੀਆਂ ਕੀਤੀਆਂ ਕਿ ਅਸੀਂ ਲੋਕਾਂ ਨੂੰ ਜਰਨੈਲ ਬਣਾ ਦਿਆਂਗੇ, ਅਸੀਂ ਲੋਕਾਂ ਦੇ ਕਸ਼ਟ ਕੱਟ ਦਿਆਂਗੇ। ਚੇਅਰਮੈਨ ਸਾਹਿਬ, ਕਸ਼ਟ ਕੱਟੇ ਕਿਨ੍ਹਾਂ ਦੇ, ਕਸ਼ਟ ਆਪਣੇ ਚੰਦ ਬੰਦਿਆਂ ਦੇ ਇਨ੍ਹਾਂ ਨੇ ਕੱਟ ਦਿੱਤੇ। ਗਰੀਬ ਤਾਂ ਉਸੇ ਤਰ੍ਹਾਂ 30 ਸਾਲ ਇਨ੍ਹਾਂ ਦੀ ਸਰਕਾਰ ਵੇਲੇ ਸੜਕਾਂ ਤੇ ਰੁਲਦਾ ਰਿਹਾ। ਅੱਜ ਅਗਰ ਉਨ੍ਹਾਂ ਦੀ ਤਰੱਕੀ ਹੋਣ ਦੀ ਕੋਈ ਗੱਲ ਆਈ ਹੈ ਤਾਂ ਹੁਣ ਇਨ੍ਹਾਂ ਨੂੰ ਇਹ ਗੱਲ ਪਸੰਦ ਨਹੀਂ ਆਉਂਦੀ। ਅੱਜ ਪਿੰਡਾਂ ਵਿਚ ਜੋ ਲੋਕਾਂ ਨੂੰ ਖੁਸ਼ੀ ਹੈ ਉਸ ਨੇ ਪਿਛੇ ਜਿਹੇ ਸਾਬਤ ਕਰ ਦਿੱਤਾ ਹੈ। ਸਾਡਾ ਟੈਸਟ ਹੋ ਗਿਆ ਹੈ, ਸਾਡੀ ਸਰਕਾਰ ਦਾ ਟੈਸਟ ਹੋ ਗਿਆ ਹੈ, ਤੁਸੀਂ ਦੇਖੋ, ਚੇਅਰਮੈਨ ਸਾਹਿਬ, ਕਿ ਫਰੀਦਕੋਟ ਵਿਚ ਪਾਰਲੀਮੈਂਟ ਦੀ ਇਲੈਕਸ਼ਨ ਹੋਈ ਤਾਂ ਉਥੇ ਪਿੰਡਾਂ ਵਿਚ 17 ਫੀ ਸਦੀ ਵੋਟਾਂ ਵੀ ਲੋਕਾਂ ਨੇ ਇਨ੍ਹਾਂ ਨੂੰ ਨਹੀਂ ਦਿੱਤੀਆਂ। ਅਸੀਂ ਉਥੋਂ 92 ਹਜ਼ਾਰ ਵੋਟਾਂ ਤੇ ਸੀਟ ਜਿੱਤੀ ਹੈ ਅਤੇ ਇਹ ਗੱਲ ਸਾਬਤ ਕਰਦੀ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਨੇ ਡਿਵੈਲਪਮੈਂਟ ਦੇ ਕੰਮ ਕੀਤੇ ਹਨ। ਖਾਲਾਂ ਪੱਕੀਆਂ ਕੀਤੀਆਂ ਹਨ, ਸੂਏ ਪੱਕੇ ਕੀਤੇ ਹਨ ਜਾਂ ਫੋਕਲ ਪੁਆਇੰਟ ਬਣਾ ਕੇ ਪਿੰਡ ਦੇ ਲੋਕਾਂ ਨੂੰ ਤਕਵੀਅਤ ਦਿੱਤੀ ਹੈ ਅਤੇ ਇਸ ਗੱਲ ਦਾ ਸਬੂਤ ਸਾਨੂੰ ਲੋਕਾਂ ਨੇ ਦਿੱਤਾ ਹੈ। ਹੁਣ ਇਹ ਜੋ ਮਰਜ਼ੀ ਗੱਲਾਂ ਕਹੀ ਜਾਣ ਪਰ ਇਨ੍ਹਾਂ ਨੂੰ ਖੁਲ੍ਹ ਕੇ ਆਪਣੀ ਗਲਤੀ ਮੰਨ ਲੈਣੀ ਚਾਹੀਦੀ ਹੈ (ਵਿਘਨ)

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਮੈਂ ਇਸ ਬਹਿਸ ਵਿਚ ਨਹੀਂ ਜਾਣਾ ਚਾਹੁੰਦਾ। (ਵਿਘਨ)

---

**Expunged as ordered by the Chair.

**ਪ੍ਰੋਫੈਸਰ ਜਗੀਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਨੇ ਦੱਖਣ ਦਾ ਜ਼ਿਕਰ ਕੀਤਾ ਹੈ, ਕਿ ਇਹ ਆਪ ਉਥੋਂ ਕਿੰਨੀਆਂ ਸੀਟਾਂ ਜਿੱਤੇ ਹਨ। ਕੀ ਉਨ੍ਹਾਂ ਦਾ ਰੁੱਝਾ ਨਹੀਂ ਫਿਰ ਗਿਆ ?

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਪਾਰਲੀਮੈਂਟ ਦੇ ਚੁਣਾਓ ਵਿਚ ਸਾਡੇ ਹੱਕ ਵਿਚ ਲੋਕਾਂ ਨੇ ਜੋ ਫਤਵਾ ਦਿੱਤਾ ਉਸ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ ਭਾਵੇਂ ਜੋ ਮਰਜ਼ੀ ਦੱਖਣ ਦੀਆਂ ਮਿਸਾਲਾਂ ਦੇ ਦਿਓ। (ਵਿਘਨ) ਜੇ ਦੱਖਣ ਦੀ ਗੱਲ ਕਰੀਏ ਤਾਂ ਮੈਂ ਕਹਿੰਦਾ ਹਾਂ ਕਿ ਜਦੋਂ ਇਮਾਨਦਾਰੀ ਨਾਲ ਸੋਚਿਆ ਜਾਏ ਤਾਂ ਸਾਰੇ ਕਾਂਗਰਸ ਦੇ ਜਿਹੜੇ ਸਪੋਰਟਰਜ਼ ਸਨ ਇਨ੍ਹਾਂ ਨੇ ਸੂਬੇ-ਵਾਰ ਕਿੰਨਾ ਕੁ ਵਾਧਾ ਕੀਤਾ ਉਥੇ ਅਤੇ ਉਨ੍ਹਾਂ ਨੂੰ ਕਿੰਨਾ ਕੁ ਮੰਨਿਆ ਗਿਆ, ਇਹ ਦੇਖ ਲੈਣ। ਦੂਜੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਦੱਖਣ ਦੀ ਗੱਲ ਕਰਦੇ ਹਨ ਉਹ ਅੱਜ ਵੀ ਅਖਬਾਰਾਂ ਦੇ ਆਂਕੜੇ ਕਢਾ ਕੇ ਦੇਖ ਲੈਣ ਕਿ ਉਥੇ ਕਾਂਗਰਸ ਤੋਂ ਇਲਾਵਾ ਕੋਈ ਆਪੋਜ਼ੀਸ਼ਨ ਹੈ ਹੀ ਨਹੀਂ ਸੀ ਜਿਥੇ ਹੁਣ ਤਕੜੀਆਂ ਅਪੋਜ਼ੀਸ਼ਨਾ ਬਣ ਗਈਆਂ ਹਨ ਅਤੇ ਅੱਧੀਆਂ ਥਾਵਾਂ ਤੇ ਰਾਜ ਵੀ ਉਨ੍ਹਾਂ ਦਾ ਕਾਇਮ ਹੋ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਵੀ ਕਾਂਗਰਸ ਨੇ ਗਵਾਇਆ ਹੀ ਹੈ ਔਰ ਇਹ ਖੁਸ਼ ਫਹਿਮੀ ਵਿਚ ਹੁਣ ਹਨ। (ਵਿਘਨ) (ਘੰਟੀ)

ਚੇਅਰਮੈਨ ਸਾਹਿਬ, ਅੱਜ ਹਾਊਸ ਦੇ ਵਿਚ ਕਿਸੇ ਮੈਂਬਰ ਸਾਹਿਬਾਨ ਮਹੰਤ ਸੇਵਾ ਦਾਸ ਦੇ ਵਰਤ ਬਾਰੇ ਸਾਡੇ ਵਲ ਨੂੰ ਉਂਗਲਾਂ ਕਰਕੇ, ਸਾਡੇ ਵਜ਼ੀਰ ਸਾਹਿਬਾਨ ਵਲ ਧਿਆਨ ਕਰਕੇ ਕਿਹਾ ਸੀ ਕਿ ਉਨ੍ਹਾਂ ਵਰਤ ਰਖਵਾਇਆ ਹੈ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਵਰਤ ਰਖਾਉਣ ਵਾਸਤੇ ਕਿਹੜੇ ਕਿਹੜੇ ਗਏ, ਕਿਹੜੇ ਕਿਹੜੇ ਕਾਂਗਰਸ ਪਾਰਟੀ ਦੇ ਮੈਂਬਰ ਅਤੇ ਕਿਹੜੇ ਮੁੱਖ ਮੰਤਰੀ, ਕਿਹੜੇ ਕਾਂਗਰਸ ਪਾਰਟੀ ਦੇ ਟਾਊਟਾਂ ਨੇ ਪ੍ਰਕਰਮਾਂ ਕੀਤੀ, ਲੋਕਾਂ ਨੂੰ ਇਸ ਗੱਲ ਵਿਚ ਕੋਈ ਭੁਲੇਖਾ ਨਹੀਂ ਹੈ। ਸਾਡੀ ਗਲ ਤਾਂ ਬੜੀ ਸਾਫ ਸੁਥਰੀ ਹੈ। ਦੇਖੋ ਧਿਆਨ ਨਾਲ ਸੁਣਨ ਵਾਲੀ ਗੱਲ ਹੈ ਕਿ ਅੱਜ ਚੇਅਰਮੈਨ ਸਾਹਿਬ, ਅਕਾਲੀ ਪਾਰਟੀ ਨੂੰ, ਜਨਤਾ ਪਾਰਟੀ ਨੂੰ ਇਨ੍ਹਾਂ (ਆਪੋਜ਼ੀਸ਼ਨ ਵਲ ਇਸ਼ਾਰਾ) ਦੇ ਬੀਜੇ ਕੰਡਿਆਂ ਤੇ ਪੈਰ ਰੱਖ ਰੱਖ ਕੇ ਤੁਰਨਾ ਪੈਂਦਾ ਹੈ। ਇਹ ਇਥੇ ਬੜੀਆਂ ਕਿਤਾਬਾਂ ਪੜ੍ਹ ਕੇ ਹਾਊਸ ਵਿਚ ਸੁਣਾਉਂਦੇ ਹਨ ਅਤੇ ਆਪਣੇ ਆਪ ਨੂੰ ਬੜੇ ਹਮਦਰਦ ਸ਼ੋਅ ਕਰਦੇ ਹਨ, ਇਹ ਚੰਡੀਗੜ੍ਹ ਦੇ ਜਾਂ ਹੋਰ ਝਗੜੇ ਜਿਹੜੇ ਹਨ ਇਹ ਕਿਸ ਨੇ ਪਾਏ ਹਨ ? ਅਸੀਂ ਇਹ ਕਿਸ ਨੂੰ ਪੁੱਛਣ ਜਾਈਏ ? ਜਿਹੜਾ ਮਜਬੂਰੀ ਵਿਚ ਸਾਰੇ ਦੇਸ਼ ਨੂੰ ਫਸਾਇਆ ਹੈ, ਇਹ ਕਿਸ ਨੇ ਫਸਾਇਆ ਹੈ ? ਇਹ ਝਗੜੇ ਕਿਸ ਨੇ ਪਾਏ ਸੀ ? ਇਹ ਅਕਾਲੀ ਪਾਰਟੀ ਨੇ ਪਾਇਆ ਸੀ ? ਇਹ ਪਾਰਟੀ ਤਾਂ ਹਮੇਸ਼ਾਂ ਹੀ ਪੰਜਾਬ ਦੇ ਹੱਕਾਂ ਵਾਸਤੇ ਲੜੀ ਹੈ ਔਰ ਦੇਸ਼ ਦੇ ਹੱਕਾਂ ਵਾਸਤੇ ਲੜੀ ਹੈ। ਜੋ ਤੁਸੀਂ ਭਾਰਤ ਦੇਸ਼ ਦੀ 62 ਕਰੋੜ ਜਨਤਾ ਨੂੰ ਕੈਦ ਕਰ ਦਿੱਤਾ ਔਰ ਉਨ੍ਹਾਂ ਦੀ ਜ਼ਬਾਨ ਬੰਦ ਕਰ ਦਿੱਤੀ, ਪ੍ਰੈਸ ਤੇ ਪਾਬੰਦੀ ਲਗਾਈ, ਕਲਮ ਬੰਦੀ ਕੀਤੀ ਇਸ ਨੂੰ ਪੰਜਾਬ ਦੀ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਨੇ ਲਲਕਾਰਿਆ ਅਤੇ ਇਨਕਲਾਬ ਲਿਆਂਦਾ ਔਰ ਲੋਕਾਂ ਨੇ ਦਰੁੱਸਤ ਐਕਸ਼ਨ ਕਰਕੇ ਤੁਹਾਨੂੰ ਗੁੱਠੇ ਲਾਇਆ। ਇਸ ਕਰਕੇ ਜਿਹੜੇ ਮਹੰਤ ਦੀ ਚਰਚਾ ਕਰਦੇ ਹਨ, ਉਨ੍ਹਾਂ ਕੋਲੋਂ ਝਲਿਆ ਨਹੀਂ ਜਾਂਦਾ ਕਿ ਪਿੰਡਾਂ ਵਿਚ ਇੰਨੀ ਤਰੱਕੀ ਹੋਵੇ, ਪਿੰਡਾਂ ਵਿਚ ਜਾਗਰਤੀ ਆ ਗਈ ਹੈ ਔਰ ਪਿੰਡਾਂ ਦੇ ਲੋਕ ਮਜਬੂਤ ਹੋਣਗੇ। ਉਨ੍ਹਾਂ ਦੀ ਤਰੱਕੀ ਹੋਵੇਗੀ। ਇਹ ਲੋਕ ਤਾਂ ਇਸ ਕਰਕੇ ਰੌਲਾ ਪਾਉਂਦੇ ਹਨ ਕਿ ਸਰਕਾਰ ਦਾ ਨੁਕਸਾਨ ਹੋਵੇ ਪਰ ਮੈਂ ਕਹਿ ਚੁੱਕਾ ਹਾਂ ਕਿ ਕਾਵਾਂ ਦੇ ਕਹੇ ਤੇ ਢਗੇ ਨਹੀਂ ਮਰਦੇ। ਹੁਣ ਸਬਰ ਕਰੋ ਅਤੇ ਕਰਤਾਰ ਦਾ ਭਾਣਾ ਮੰਨ ਕੇ ਸਬਰ ਨਾਲ ਦਿਨ ਕਟੋ। ਹੁਣ ਸਾਡਾ ਪੰਜਾਬ ਤਰੱਕੀ ਦੀਆਂ ਸ਼ਿਖਰਾਂ ਨੂੰ ਛੂਹ ਰਿਹਾ ਹੈ।

ਚੇਅਰਮੈਨ ਸਾਹਿਬ, ਸਾਡੇ ਸਾਹਮਣੇ ਇਥੇ ਮਸਲਾ ਆਇਆ ਸੀ ਕਿ ਨਹਿਰਾਂ ਦਾ ਮਾਮਲਾ ਜਿਹੜਾ ਹੈ, ਉਹ ਗਲਤ ਗਿਰਦਾਵਰੀਆਂ ਹੋ ਕੇ ਨਾਜਾਇਜ਼ ਪੈ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਜਦੋਂ ਸਾਰੀਆਂ ਖਾਲਾਂ ਪੱਕੀਆਂ ਹੋ ਗਈਆਂ, ਇਹ ਵੀ ਜਿਹੜਾ ਸਾਡਾ ਖਦਸ਼ਾ ਹੈ ਕਿ ਗਲਤ ਮਾਮਲਾ ਲਗ ਜਾਂਦਾ ਹੈ ਕਿਸੇ ਕਾਨੂੰਨ

ਦੀ ਕਮਜ਼ੋਰੀ ਕਰਕੇ, ਇਹ ਵੀ ਖਤਮ ਹੋ ਜਾਵੇਗਾ। ਨਾ ਕੋਈ ਟਕ ਲਾਵੇਗਾ, ਨਾ ਪਾਣੀ ਦੀ ਚੋਰੀ ਕਰੇਗਾ ਨਾ ਪਾਣੀ ਟੁਟ ਕੇ ਫਸਲਾਂ ਖਰਾਬ ਕਰੇਗਾ। ਇਹ ਜੋ ਫਾਰਮੂਲਾ ਬਾਦਲ ਸਾਹਿਬ ਨੇ ਸ਼ੁਰੂ ਕਰਕੇ ਲੋਕਾਂ ਦੀ ਸੇਵਾ ਕੀਤੀ ਹੈ, ਇਹ ਚੀਜ਼ ਸਾਨੂੰ ਬੜੀ ਫਾਇਦੇਮੰਦ ਸਾਬਤ ਹੋਵੇਗੀ। ਸਾਡੇ ਦੇਸ਼ ਦੀ ਆਮਦਨ ਵੱਧੇਗੀ। ਸਾਨੂੰ ਬੜੀ ਖੁਸ਼ੀ ਹੋਵੇਗੀ। ਜਨਤਾ ਪਾਰਟੀ, ਅਕਾਲੀ ਦਲ ਅਤੇ ਸਾਡੇ ਮਿੱਤਰ ਸੀ. ਪੀ. ਆਈ. (ਐਮ) ਵਾਲਿਆਂ ਨੂੰ ਬਹੁਤ ਖੁਸ਼ੀ ਹੈ ਕਿ ਇਸ ਥੋੜੇ ਸਮੇਂ ਅੰਦਰ, ਅਸੀਂ ਰਲ ਕੇ ਸਰਕਾਰ ਬਣਾ ਸਕੇ ਹਾਂ ਅਤੇ ਪੰਜਾਬ ਦੀ ਤਰੱਕੀ ਵਿਚ ਬਹੁਤ ਵੱਡਾ ਹਿੱਸਾ ਪਾ ਸਕੇ ਹਾਂ। ਪਿਛੇ ਜਿਹੇ ਜਿਹੜੀ ਝੋਨੇ ਦੀ ਪੈਦਾਵਾਰ ਸੀ ਉਸ ਵਿਚ ਅਸੀਂ ਪਿਛਲੇ ਸਾਰੇ ਰਿਕਾਰਡ ਤੋੜ ਦਿੱਤੇ। ਚੇਅਰਮੈਨ ਸਾਹਿਬ, ਉਧਰੋਂ ਮੈਂਬਰ ਸਾਹਿਬਾਨ ਨੇ ਕਿਹਾ ਸੀ ਕਿ ਅਸੀਂ ਚੰਗੇ ਕੰਮ ਕੀਤੇ ਸਨ ਤਾਂ ਧਾਨ ਦੀ ਫਸਲ ਜ਼ਿਆਦਾ ਹੋਈ ਸੀ। ਪਤਾ ਨਹੀਂ ਜਦੋਂ ਸਾਡੀ ਸਰਕਾਰ ਬਣਨੀ ਹੁੰਦੀ ਹੈ ਉਦੋਂ ਇਹ ਚੰਗੇ ਕੰਮ ਕਰਨ ਲਗ ਜਾਂਦੇ ਹਨ ਔਰ ਉਸ ਤੋਂ ਪਹਿਲਾਂ ਇਹ ਸੁਤੇ ਰਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਹੁਣ ਕਣਕ ਆ ਰਹੀ ਹੈ ਇਹ ਫਿਰ ਵੱਧੇਗੀ, ਜੋ ਕਰਨਾ ਹੈ ਇਹ ਕਰ ਲੈਣ। ਭਾਰਤ ਦੇ ਅਨ ਭੰਡਾਰ ਵਿਚ ਅਸੀਂ 45% ਤੋਂ ਵੱਧਾ ਕੇ 55% ਆਪਣਾ ਹਿੱਸਾ ਪਾਉਣਾ ਹੈ। ਪੰਜਾਬ ਇਸ ਸ਼ਲਾਘਾ ਤੋਂ ਪਿਛੇ ਨਹੀਂ ਰਹਿ ਸਕਦਾ। ਇਹ ਜਿਹੜੇ ਪੰਜਾਬ ਨੂੰ ਮਾਰਨ ਵਾਲੇ ਹਨ, ਇਨ੍ਹਾਂ ਤੋਂ ਸ਼ਲਾਘਾ ਨਹੀਂ ਹੋਣੀ। ਇਹ ਚੰਗੀ ਗਲ ਨਹੀਂ, ਪਰ ਇਹ ਤਾਂ ਕੋਈ ਚੰਗੀ ਗਲ ਕਰ ਹੀ ਨਹੀਂ ਸਕਦੇ। (ਵਿਘਨ)

**ਸ੍ਰੀ ਸਭਾਪਤੀ :** ਅੰਡਰ ਰੂਲ 109(ਏ) ਤੁਸੀਂ ਇਸ ਤਰ੍ਹਾਂ ਨਹੀਂ ਬੋਲ ਸਕਦੇ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ :** ਚੇਅਰਮੈਨ ਸਾਹਿਬ, ਮੈਨੂੰ ਪਤਾ ਹੈ ਕਿ ਕੌੜੀਆਂ ਗੱਲਾਂ ਕਿਸੇ ਨੂੰ ਪਸੰਦ ਨਹੀਂ ਆਉਣੀਆਂ ਆਮ ਤੌਰ ਤੇ ਕੌੜੀ ਦਵਾ ਸਿਹਤ ਵਾਸਤੇ ਫਾਇਦੇਮੰਦ ਹੁੰਦੀ ਹੈ। ਇਨ੍ਹਾਂ ਨੂੰ ਮੇਰੀਆਂ ਗੱਲਾਂ ਫਾਇਦੇਮੰਦ ਹੋਣੀਆਂ ਹਨ। ਮੈਂ ਕਹਿੰਦਾ ਹਾਂ ਕਿ ਸਾਡੇ ਤੇ ਲੋਕਾਂ ਨੇ ਭਰੋਸਾ ਕੀਤਾ ਹੈ ਅਤੇ ਅਸੀਂ ਸਰਕਾਰੀ ਬੈਂਚਾਂ ਤੇ ਬੈਠੇ ਹਾਂ ਅਤੇ ਤੁਹਾਨੂੰ ਉਧਰ ਬਿਠਾਇਆ ਹੈ। ਸਾਨੂੰ ਆਪਣੇ ਫਰਜ਼ ਪਹਿਚਾਣਨੇ ਚਾਹੀਦੇ ਹਨ ਭਾਵੇਂ ਅਸੀਂ ਸਰਕਾਰੀ ਬੈਂਚਾਂ ਤੇ ਹੋਈਏ ਜਾਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਹੋਈਏ। ਆਪਣਾ ਫਰਜ਼ ਪਹਿਚਾਣਨਾ ਨਿਹਾਇਤ ਜ਼ਰੂਰੀ ਹੈ, ਜੇ ਨਹੀਂ ਕਰਦੇ ਤਾਂ ਸਾਨੂੰ ਆਪਣੀ ਮੈਂਬਰੀ ਦਾ ਪਤਾ ਨਹੀਂ ਅਤੇ ਉਹ ਜਾ ਕੇ ਆਪਣੇ ਹਲਕੇ ਦੇ ਲੋਕਾਂ ਨੂੰ ਦੱਸਣ ਕਿ ਤੁਸੀਂ ਸਾਨੂੰ ਗਲਤ ਜਿਤਾਇਆ ਹੈ। ਮੈਂ ਕਹਿੰਦਾ ਹਾਂ ਕਿ ਹਾਊਸ ਦੀ ਜਿਹੜੀ ਮਰਯਾਦਾ ਹੈ ਉਸ ਨੂੰ ਕਾਇਮ ਰੱਖਣਾ ਚਾਹੀਦਾ ਹੈ। ਸਾਨੂੰ ਠੋਸ ਗੱਲ ਕਰਨੀ ਚਾਹੀਦੀ ਹੈ। ਕਲ ਇਕ ਪੁਆਇੰਟ ਨੇ ਡੇਢ ਘੰਟਾ ਪਰੇਸ਼ਾਨੀ ਪਾਈ ਰੱਖੀ। ਅਗਰ ਕਾਨੂੰਨ ਦੇ ਅੰਦਰ ਰਹਿੰਦੇ ਤਾਂ ਸਮਾਂ ਨਸ਼ਟ ਨਾਂ ਹੁੰਦਾ।

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਕੁਝ ਬੇਨਤੀਆਂ ਕੀਤੀਆਂ ਹਨ ਜਿਹੜੀਆਂ ਕਿ ਹਾਊਸ ਵਿਚ ਆਈਆਂ ਹਨ। ਇਹ ਜੋ ਬਜਟ, ਜੋ ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਉਸ ਨੂੰ ਪਾਸ ਕਰਨ ਵਾਸਤੇ ਪੂਰੀ ਸਿਫਾਰਸ਼ ਕਰਦਾ ਹਾਂ ਅਤੇ ਪੰਜਾਬ ਗੌਰਮੈਂਟ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਪਿੰਡਾਂ ਦੇ ਲੋਕਾਂ ਵੱਲ ਉਚੇਚਾ ਧਿਆਨ ਦੇ ਕੇ ਜੋ ਉੱਨਤੀ ਦੇ ਸਾਧਨ ਬਣਾਏ ਹਨ ਉਨ੍ਹਾਂ ਨਾਲ ਸਾਡਾ ਮੁਲਕ ਖੁਸ਼ਹਾਲ ਹੋਵੇਗਾ, ਇਤਨਾ ਕਹਿ ਕੇ ਮੈਂ ਤੁਹਾਡਾ ਸ਼ੁਕਰੀਆ ਕਰਦਾ ਹਾਂ।

**ਪ੍ਰੋਫੈਸਰ ਜਗੀਰ ਸਿੰਘ** (ਵਲਟੋਹਾ) : ਚੇਅਰਮੈਨ ਸਾਹਿਬ, 19 ਮਹੀਨੇ ਦੇ ਲੰਮੇ ਸੰਘਰਸ਼ ਤੋਂ ਬਾਅਦ ਦੇਸ਼ ਦੇ ਦੂਜੇ ਸਵਤੰਤਰਤਾ ਸੰਗਰਾਮ ਨੂੰ ਜਿਤਣ ਤੋਂ ਪਿਛੋਂ ਪੰਜਾਬ ਦੇ ਵਿਚ ਅਕਾਲੀ-ਜਨਤਾ ਸਰਕਾਰ ਕਾਇਮ ਹੋਣ ਤੋਂ ਬਾਅਦ ਇਹ ਪਹਿਲਾ ਬਜਟ ਹੈ, ਜੋ ਸਾਡੇ ਖਜ਼ਾਨਾ ਮੰਤਰੀ ਸਰਦਾਰ ਬਲਵੰਤ ਸਿੰਘ ਨੇ 8 ਮਾਰਚ, 1978 ਨੂੰ ਹਾਊਸ ਵਿਚ ਪੇਸ਼ ਕੀਤਾ ਹੈ। ਚੇਅਰਮੈਨ ਸਾਹਿਬ, ਇਸ ਬਜਟ ਦੀ ਜਿੰਨੀ ਪ੍ਰਸ਼ੰਸਾ ਕੀਤੀ ਜਾਏ ਥੋੜ੍ਹੀ ਹੈ। ਪੰਜਾਬ ਦੇ ਲੋਕ ਭਾਵੇਂ ਕਿਸੇ ਪੱਖ ਨਾਲ ਸਬੰਧ ਰੱਖਦੇ ਹੋਣ ਉਨ੍ਹਾਂ ਨੇ ਇਸ ਬਜਟ ਦਾ ਹਾਰਧਿਕ ਸੁਆਗਤ ਕੀਤਾ ਹੈ। ਇਹ ਬੜਾ ਚੰਗਾ, ਸੁਚੱਜਾ ਅਤੇ ਮਜ਼ਦੂਰਾਂ, ਗਰੀਬਾਂ, ਕਿਸਾਨਾਂ, ਹਰੀਜਨਾਂ ਨੂੰ ਸਹੂਲਤਾਂ ਦੇਣ ਵਾਲਾ ਬਜਟ ਹੈ। ਚੇਅਰਮੈਨ ਸਾਹਿਬ, ਇਸ ਤੇ ਮੈਂ ਖਜ਼ਾਨਾ ਮੰਤਰੀ ਨੂੰ ਵਧਾਈ ਪੇਸ਼ ਕਰਦਾ ਹਾਂ।

[ਪ੍ਰੋਫੈਸਰ ਜਗੀਰ ਸਿੰਘ]

ਚੇਅਰਮੈਨ ਸਾਹਿਬ, ਇਸ ਗਲ ਦੇ ਬਾਵਜੂਦ ਕਿ ਬਾਦਲ ਸਾਹਿਬ ਨੇ ਜਦੋਂ ਮਨਿਸਟਰੀ ਸੰਭਾਲੀ ਤਾਂ ਉਨ੍ਹਾਂ ਨੂੰ 97 ਕਰੋੜ ਰੁਪਏ ਦਾ ਡੈਫਿਸਿਟ ਖਜ਼ਾਨਾ ਮਿਲਿਆ। ਜਿਸ ਵੇਲੇ ਉਨ੍ਹਾਂ ਨੇ ਹਕੂਮਤ ਦੀ ਬਾਗਡੋਰ ਸੰਭਾਲੀ ਤਾਂ ਉਸ ਵੇਲੇ ਪੰਜਾਬ ਦੀ ਆਰਥਕ ਹਾਲਤ ਆਖਰੀ ਸਾਹ ਲੈ ਰਹੀ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਚੋਣਾਂ ਦੇ ਸਮੇਂ ਲੋਕਾਂ ਨਾਲ ਕੀਤੇ ਵਾਅਦਿਆਂ ਦੀ ਖਾਤਰ ਪੰਜਾਬ ਦੀ ਉੱਨਤੀ ਦਾ ਬੀੜਾ ਚੁਕਿਆ। ਚੇਅਰਮੈਨ ਸਾਹਿਬ, ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਵਿਰੋਧੀ ਪਾਰਟੀ ਦੇ ਨੇਤਾ ਚੌਧਰੀ ਬਲਰਾਮ ਜੀ, ਜਿਹੜੇ ਕਿ ਬੜੇ ਸੂਝਵਾਨ ਮੈਂਬਰ ਹਨ, ਦਾ ਕਹਿਣਾ ਕਿ ਇਹ ਬਜਟ ਬਿਲਕੁਲ ਫੋਕਾ ਅਤੇ ਸਟੇਗਨੈਂਟ ਹੈ, ਬਿਲਕੁਲ ਗਲਤ ਹੈ। ਪੰਜਾਬ ਦੇ ਮਾਨ ਤੇ ਚਿਕੜ ਸੁਟਣ ਦੀ ਗੱਲ ਕੀਤੀ ਹੈ ਅਤੇ ਗਲਤ ਅੰਕੜੇ ਪੇਸ਼ ਕੀਤੇ ਹਨ। ਮੈਨੂੰ ਦੁੱਖ ਇਸ ਗੱਲ ਦਾ ਹੈ ਕਿ ਜੋ ਕਾਫੀ ਸੂਝਵਾਨ ਹੋਣ ਅਤੇ ਇਸ ਹਾਊਸ ਵਿਚ ਕਾਫੀ ਦੇਰ ਤੋਂ ਮੈਂਬਰ ਰਹੇ ਹੋਣ, ਉਨ੍ਹਾਂ ਨੇ ਇਸ ਤਰ੍ਹਾਂ ਸੱਚ ਨੂੰ ਝੁਠਲਾਉਣ ਦੀ ਕੋਸ਼ਿਸ਼ ਕੀਤੀ ਹੈ, ਇਹ ਠੀਕ ਨਹੀਂ। ਸਰਦਾਰ ਬਲਵੰਤ ਸਿੰਘ ਜੀ ਨੇ ਸਪਸ਼ਟ ਰੂਪ ਵਿਚ ਇਕ ਸੁਚੱਜਾ ਬਜਟ ਪੇਸ਼ ਕੀਤਾ ਹੈ। ਮੋਹਤਰਮ ਮੈਂਬਰ ਸਾਹਿਬ ਨੇ ਇਹ ਗੱਲ ਵੇਖਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਪੰਜਾਬ ਦੀ ਸਰਕਾਰ ਨੇ ਪੰਜਾਬ ਦੀ ਉੱਨਤੀ ਨੂੰ ਮੁੱਖ ਰਖਦੇ ਹੋਏ, ਇਹ ਦੇਸ਼ ਵਿਚ ਪਹਿਲੀ ਸਰਕਾਰ ਹੈ ਜਿਸ ਨੇ ਸਮੂਹਕ ਵਿਕਾਸ ਦੀ ਯੋਜਨਾ ਬਣਾਈ ਹੈ। ਆਪਣੇ ਇਸ ਪਲੈਨ ਵਿਚ ਸਾਰੇ ਪੰਜਾਬ ਦੀ ਰੂਪ ਰੇਖਾ ਪੰਜਾਬ ਦੀ ਸਰਕਾਰ ਨੇ ਸਪਸ਼ਟ ਰੂਪ ਵਿਚ ਪੇਸ਼ ਕੀਤੀ ਹੈ। 302 ਕਰੋੜ ਰੁਪਏ ਪਿੰਡਾਂ ਦੀ ਤਰੱਕੀ ਤੇ ਖਰਚ ਕਰਨੇ ਹਨ। ਹਰ ਹਲਕੇ ਵਿਚ ਫੋਕਲ ਪੁਆਇੰਟ ਖੋਲ੍ਹਣੇ ਹਨ ਅਤੇ ਇਕ ਫੋਕਲ ਪੁਆਇੰਟ ਤੇ 7 ਲੱਖ ਰੁਪਏ ਖਰਚ ਹੋਣੇ ਹਨ। ਚੇਅਰਮੈਨ ਸਾਹਿਬ, ਜੋ ਬਜਟ ਵਿਚ ਅੰਕੜੇ ਦਿੱਤੇ ਗਏ ਹਨ ਉਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਪੰਜਾਬ ਪਹਿਲਾ ਸੂਬਾ ਹੈ ਸਾਰੇ ਭਾਰਤ ਵਿਚ, ਜਿਹੜਾ ਕਿ ਉਪਜ ਦੇ ਖੇਤਰ ਵਿਚ ਸੱਭ ਤੋਂ ਅਗੇ ਹੈ। ਦੇਸ਼ ਦੇ ਕੁਲ 121 ਮਿਲੀਅਨ ਮੀਟ੍ਰਿਕ ਟਨ ਉਪਜ ਵਿਚ ਇਕਲੇ ਪੰਜਾਬ ਨੇ 9.34 ਮਿਲੀਅਨ ਮੀਟ੍ਰਿਕ ਟਨ ਹਿੱਸਾ ਪਾਇਆ ਹੈ। ਪੰਜਾਬ ਦਾ ਵਿਕਾਸ ਰੇਟ 9% ਹੈ, ਜਦੋਂ ਕਿ ਸਮੁੱਚੇ ਭਾਰਤ ਦਾ ਕੇਵਲ 5% ਹੈ। ਇਸ ਕਰਕੇ ਬਾਦਲ ਸਾਹਿਬ ਦੀ ਸਰਕਾਰ ਵਧਾਈ ਦੀ ਪਾਤਰ ਹੈ, ਇਸ ਨੇ 8 ਮਹੀਨਿਆਂ ਦੇ ਥੋੜ੍ਹੇ ਜਿਹੇ ਸਮੇਂ ਵਿਚ ਖੇਤੀ ਬਾੜੀ ਦੇ ਖੇਤਰ ਵਿਚ ਇਤਨਾ ਪ੍ਰਭਾਵ-ਸ਼ਾਲੀ ਕੰਮ ਕੀਤਾ ਹੈ।

ਚੇਅਰਮੈਨ ਸਾਹਿਬ, ਪਿੰਡਾਂ ਵਿਚ ਐਗਰੋ-ਬੇਸਡ ਇੰਡਸਟਰੀ ਸ਼ੁਰੂ ਕਰਕੇ ਗਰੀਬਾਂ, ਖੇਤ ਮਜ਼ਦੂਰਾਂ ਨੂੰ ਹੋਰ ਕੰਮ ਦੇਣ ਦੀ ਯੋਜਨਾ ਬਣਾਈ ਗਈ ਹੈ। ਇਹ ਯੋਜਨਾ ਆਪਣੇ 30 ਸਾਲਾਂ ਦੇ ਰਾਜ ਵਿਚ ਕਾਂਗਰਸ ਨਹੀਂ ਦੇ ਸਕੀ। ਇਨ੍ਹਾਂ ਲੋਕਾਂ ਨੇ ਗਰੀਬਾਂ ਦੀ ਗਰੀਬੀ ਦਾ ਨਾਜਾਇਜ਼ ਫਾਇਦਾ ਉਠਾਇਆ ਹੈ। ਉਨ੍ਹਾਂ ਨੂੰ ਹਿੰਦੂ ਸਿੱਖ ਦੇ ਨਾਂ ਤੇ ਡਿਵਾਈਡ ਕਰਕੇ, ਉਨ੍ਹਾਂ ਵਿਚ ਫੁਟ ਪਾਈ ਅਤੇ ਉਨ੍ਹਾਂ ਨੂੰ ਐਕਸਪਲਾਇਟ ਕੀਤਾ ਹੈ। ਲੇਕਿਨ ਉਨ੍ਹਾਂ ਦੀ ਗਰੀਬੀ ਹਟਾਉਣ ਦੇ ਸਾਧਨ ਵਲ ਕੋਈ ਧਿਆਨ ਨਹੀਂ ਦਿੱਤਾ। ਇਹ ਪਹਿਲਾ ਬਜਟ ਹੈ ਜਿਹੜਾ ਕਿ ਇਸ ਗਲ ਦੀ ਗਰੰਟੀ ਦਿੰਦਾ ਹੈ ਅਤੇ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਦੀ ਤਰੱਕੀ ਵੱਲ ਧਿਆਨ ਦਿਤਾ ਹੈ। 30 ਸਾਲਾਂ ਦੀ ਕਾਂਗਰਸ ਦੀ ਡਿਕਟੇਟਰ ਸਰਕਾਰ ਦੀਆਂ ਗਲਤ ਨੀਤੀਆਂ ਕਰਕੇ ਪਿੰਡਾਂ ਦੀ ਤਰੱਕੀ ਨਹੀਂ ਹੋ ਸਕੀ। ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਪ੍ਰੋਗਰੈਸਿਵ ਇੰਡਸਟਰੀਅਲ ਪਾਲਿਸੀ ਬਣਾ ਕੇ ਪ੍ਰਭਾਵਸ਼ਾਲੀ ਕਦਮ ਚੁਕਿਆ ਹੈ। ਚੇਅਰਮੈਨ ਸਾਹਿਬ, ਇਸ ਗਲ ਨੂੰ ਮੁੱਖ ਰਖਦੇ ਹੋਏ ਕਿ ਆਰਥਕ ਪ੍ਰਗਤੀ ਦਾ ਵੱਧ ਤੋਂ ਵੱਧ ਲਾਭ ਗਰੀਬਾਂ ਨੂੰ ਅਤੇ ਲਤਾੜਿਆਂ ਲੋਕਾਂ ਨੂੰ ਅਤੇ ਪਿੰਡਾਂ ਵਿੱਚ ਵਸਣ ਵਾਲਿਆਂ ਅਤੇ ਗਰੀਬ ਹਰੀਜਨਾਂ ਨੂੰ ਮਿਲੇ, ਇਸ ਆਧਾਰ ਤੇ ਨਵਾਂ ਬਜਟ ਪੇਸ਼ ਕੀਤਾ ਹੈ....

**Mr. Chairman** : The House stands adjourned till 9.00 A.M. on Thursday, the 16th March, 1978.

1.30 P.M. | (*The Sabha then *adjourned till* 9.00 *A.M. on Thursday, the* 16*th March,* 1978).

32201PVS --Govt Press, Chd.

# PUNJAB VIDHAN SABHA

## DEBATES

*16th March, 1978*

Vol. II—No. 8

## OFFICIAL REPORT

CONTENTS

*Thursday, the 16th March, 1978*




**Punjab Vidhan Sabha Secretariat, Chandigarh.**

Price :Rs: .33—25

## PUNJAB VIDHAN SABHA

*Thursday, the 16th March, 1978.*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### EMBEZZLEMENT IN THE COOPERATIVE SOCIETY IN VILLAGE SIMBLI, DISTRICT HOSHIARPUR

*294. **Sardar Gardhara Singh**: Will the Minister for Co-operation be pleased to state whether he received any representation from the residents of village Simbli (Hoshiarpur) regarding embezzlement of large sums in the Co-operative Societies of said village during the month of December, 1977; if so, the details thereof and the action taken thereon ?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਦਸੰਬਰ, 1977 ਵਿਚ ਪਿੰਡ ਸਿੰਬਲੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਵਸਨੀਕਾਂ ਦੀ ਉਥੋਂ ਦੀ ਸਹਿਕਾਰੀ ਸਭਾ ਦੇ ਗ਼ਬਨ ਸਬੰਧੀ ਬਿਨੈ-ਪੱਤਰ ਪ੍ਰਾਪਤ ਨਹੀਂ ਹੋਇਆ ।

---

### ਪਿੰਡ ਭੁੰਗਰਨੀ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਚੱਕਬੰਦੀ ਸਬੰਧੀ ਪ੍ਰਤਿਬੇਨਤੀ

*293. **ਸਰਦਾਰ ਗਰਧਾਰਾ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਉਨ੍ਹਾਂ ਨੂੰ ਪਿੰਡ ਭੁੰਗਰਨੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਵਸਨੀਕਾਂ ਵਲੋਂ ਜ਼ਮੀਨ ਦੀ ਚੱਕਬੰਦੀ ਸਬਧੀ ਕੋਈ ਪ੍ਰਤਿਬੇਨਤੀ ਮਿਤੀ 15 ਨਵੰਬਰ, 1977 ਪ੍ਰਾਪਤ ਹੋਈ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀ ਕਾਰਵਾਈ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਤਿਬੇਨਤੀ ਤੇ ਕੋਈ ਆਰਡਰ ਪਾਸ ਹੋਏ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਉਹ ਆਰਡਰ ਉਦੋਂ ਤੋਂ ਹੀ ਲਾਗੂ ਕੀਤੇ ਗਏ ਹਨ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਜੀ ਹਾਂ । ਡਾਇਰੈਕਟਰ, ਚੱਕਬੰਦੀ ਕੋਲੋਂ ਰਿਪੋਟ ਮੰਗੀ ਹੈ ।

(ਅ) ਨਹੀਂ । ਡਾਇਰੈਕਟਰ, ਚੱਕਬੰਦੀ, ਪੰਜਾਬ ਦੀ ਰਿਪੋਟ ਆਉਣ ਤੇ ਵਿਸ਼ੇ ਤੇ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਇਹ ਕਿਰਪਾ ਕਰਕੇ ਦੱਸਣਗੇ ਕਿ ਅੱਜ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਚੱਕਬੰਦੀ ਦਾ ਕੰਮ ਅਧੂਰਾ ਪਿਆ ਹੈ । ਇਸ ਮਹਿਕਮੇ ਦੇ ਸਟਾਫ ਨੂੰ ਮਹਿਕਮਾ ਖਾਹ-ਮਖਾਹ ਰੱਖਣਾ ਚਾਹੁੰਦਾ ਹੈ । ਕੀ ਇਸ ਚੱਕਬੰਦੀ ਦੇ ਕੰਮ ਨੂੰ ਛੇਤੀ ਮੁਕੰਮਲ ਕਰਕੇ, ਇਸ ਮਹਿਕਮੇ ਦੇ ਸਟਾਫ ਨੂੰ ਇਕ ਪਾਸੇ ਖਤਮ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਪਾਂਧੀ ਜੀ ਨੂੰ ਮੈਂ ਦਸਣਾ ਚਾਹੁੰਦਾ ਹਾਂ ਕਿ ਨੀਮ ਪਹਾੜੀ ਪਿੰਡਾਂ ਵਿਚ ਅਜੇ ਕੁਝ ਕੰਮ ਪਿਆ ਹੈ । ਕੁਝ ਪਿੰਡਾਂ ਵਿਚ ਕੁਆਪਰੇਟਿਵ ਬੇਸਿਜ਼ ਤੇ ਪਹਿਲਾਂ ਚੱਕਬੰਦੀ ਹੋਈ ਸੀ, ਹੁਣ ਦੁਬਾਰਾ ਚੱਕਬੰਦੀ ਹੋਣ ਵਾਲੀ ਹੈ । ਵੈਸੇ ਸਰਕਾਰ ਦਾ ਵਿਚਾਰ ਹੈ ਕਿ 1980 ਤੱਕ ਦੁਬਾਰਾ ਇਹ ਕੰਮ ਮੁਕੰਮਲ ਕਰਕੇ, ਮਹਿਕਮੇ ਨੂੰ ਸਮਾਪਤ ਕਰ ਦਿੱਤਾ ਜਾਵੇ । ਲੇਕਿਨ ਹਾਲਾਤ ਐਸੇ ਹੋ ਸਕਦੇ ਹਨ ਕਿ ਕੰਮ ਨਾ ਮੁੱਕੇ ਅਤੇ ਕੁੱਝ ਦੇਰ ਹੋਰ ਮਹਿਕਮੇ ਨੂੰ ਰੱਖਣਾ ਪਵੇ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਮਹਿਕਮੇ ਨੂੰ ਸਮਾਪਤ ਕਰ ਦਿੱਤਾ ਜਾਵੇਗਾ । ਕੀ ਇਹ ਵਿਸ਼ਵਾਸ਼ ਦਿਵਾਉਣਗੇ ਕਿ ਜਿਹੜੇ ਮੁਲਾਜ਼ਮ ਇਸ ਮਹਿਕਮੇ ਦੇ ਹਨ ਉਨ੍ਹਾਂ ਨੂੰ ਕਿਸੇ ਹੋਰ ਮਹਿਕਮੇ ਵਿਚ ਅਬਜ਼ਾਰਬ ਕੀਤਾ ਜਾਵੇਗਾ ?

**ਮੰਤਰੀ** : ਹਾਂ ਜੀ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕਈ ਪਿੰਡ ਰਹਿੰਦੇ ਹਨ ਜਿਥੇ ਚੱਕਬੰਦੀ ਨਹੀਂ ਹੋਈ ਅਤੇ ਇਸੇ ਤਰ੍ਹਾਂ ਤਹਿਸੀਲ ਖਰੜ ਵਿਚ ਵੀ ਜਿਹੜੇ ਪਿੰਡ ਚੰਡੀਗੜ੍ਹ ਦੇ ਨਾਲ ਲਗਦੇ ਹਨ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਚੱਕਬੰਦੀ ਕਦੋਂ ਤੱਕ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਪਿੰਡਾਂ ਵਿਚ ਲੋਕਾਂ ਦੀਆਂ ਦੋ ਰਾਵਾਂ ਹਨ । ਇਕ ਰਾਇ ਲੋਕਾਂ ਦੀ ਇਹ ਹੈ ਕਿ ਇਨ੍ਹਾਂ ਪਿੰਡਾਂ ਵਿਚ ਪਹਿਲਾਂ ਕੁਆਪਰੇਟਿਵ ਬੇਸਿਜ਼ ਤੇ ਚੱਕਬੰਦੀ ਹੋ ਚੁੱਕੀ ਹੈ ਅਤੇ ਹੁਣ ਨਾ ਕਰਵਾਈ ਜਾਵੇ । ਸਰਕਾਰ ਦੀ ਪਾਲਿਸੀ ਇਹ ਹੈ ਕਿ ਜਿਸ ਪਿੰਡ ਦੇ 66% ਲੋਕ ਅਤੇ 66% ਜ਼ਮੀਨ ਦੇ ਮਾਲਕ ਇਹ ਲਿਖ ਕੇ ਦੇਣ ਅਤੇ 30% ਚੱਕ ਬੰਦੀ ਦੀ ਫੀਸ ਜਮ੍ਹਾਂ ਕਰਾ ਦੇਣ, ਉਥੇ ਚੱਕਬੰਦੀ ਕੀਤੀ ਜਾਵੇਗੀ । ਜਿਥੇ ਇਹ ਸ਼ਰਤਾਂ ਪੂਰੀਆਂ ਨਾ ਹੋਣ ਉਥੇ ਇਹ ਹੋਣਾ ਨਾ-ਮੁਮਕਿਨ ਹੈ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡਾਂ ਵਿਚ ਚੱਕਬੰਦੀ ਕੁਆਪਰੇਟਿਵ ਬੇਸਿਜ਼ ਤੇ ਪੁਰਾਣੀ ਹੋਈ ਹੈ ਅਤੇ ਉਥੇ ਹੁਣ ਨਵੀਆਂ ਸੜਕਾਂ ਬਣ ਰਹੀਆਂ ਹਨ ਜਿਸ ਕਾਰਣ ਰਸਤੇ ਵਿਚ ਰੁਕਾਵਟ ਪੈਂਦੀ ਹੈ । ਇਕ ਪਿੰਡ ਨੂੰ ਦੂਜੇ ਪਿੰਡ ਨਾਲ ਮਿਲਣ ਵਿਚ ਰੁਕਾਵਟ ਪੈਂਦੀ ਹੈ । ਮਹਿਕਮਾ ਪੀ. ਡਬਲਿਊ. ਡੀ. ਵਾਲੇ ਕਹਿੰਦੇ ਹਨ ਕਿ ਜੇ ਜਗ੍ਹਾ ਹੋਵੇ ਤਾਂ ਸੜਕ ਬਣਾ ਦਿੱਤੀ ਜਾਵੇਗੀ । ਇਸ ਕਾਰਣ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਬਹੁਤ ਸਾਰੇ ਪਿੰਡ ਇਕ ਦੂਜੇ ਨਾਲ ਲਿੰਕ ਨਹੀਂ ਹੋ ਸਕਦੇ । ਜੇ ਕਿਸੇ ਪਿੰਡ ਵਿਚ ਜ਼ਿਮੀਂਦਾਰ ਨਾ ਮੰਨਦੇ ਹੋਣ ਤਾ ਕੀ ਸਰਕਾਰ ਉਥੇ ਵੀ ਚੱਕਬੰਦੀ ਕਰਾਉਣ ਨੂੰ ਤਿਆਰ ਹੈ ?

**ਮੰਤਰੀ** : ਗਰੋ ਮੋਰ ਫੂਡ ਪਾਲਿਸੀ ਅਨੁਸਾਰ ਚੱਕਬੰਦੀ ਹੋਣੀ ਬਹੁਤ ਜ਼ਰੂਰੀ ਹੈ । ਸਰਕਾਰ ਕੋਸ਼ਿਸ਼ ਕਰੇਗੀ ਕਿ ਪੰਜਾਬ ਦੇ ਸਾਰੇ ਪਿੰਡਾਂ ਵਿਚ ਚੱਕਬੰਦੀ ਕਰਵਾਈ ਜਾਵੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਮੇਰੀ ਕੰਸਟੀਚਿਊਅੰਸੀ ਦਾ ਇਕ ਹਲਕਾ ਬਿਲਕੁਲ ਪਹਾੜੀ ਹੈ ਜਿਥੇ ਚੱਕਬੰਦੀ ਨਾ ਹੋਣ ਕਰਕੇ ਬਿਲਕੁਲ ਰਸਤਾ ਨਹੀਂ ਜਿਥੋਂ ਕਿ ਕੋਈ ਟਰੱਕ, ਗੱਡਾ ਜਾਂ ਬੱਸ ਜਾ ਸਕੇ। ਇਹ ਪਿੰਡ ਹਨ ਕਰਾਲੀ, ਸੀਮਾਂ । ਕੀ ਇਸ ਪਾਸੇ ਵਲ ਧਿਆਨ ਦੇ ਕੇ ਮਨਿਸਟਰ ਸਾਹਿਬ ਉਥੇ ਜਲਦੀ ਚੱਕ ਬੰਦੀ ਕਰਾਉਣਗੇ ਤਾਂ ਕਿ ਰਸਤੇ ਬਣ ਜਾਣ ?

**ਮੰਤਰੀ :** ਜਿੱਥੇ ਜਿੱਥੇ ਸਾਨੂੰ ਇਹ ਦੱਸਣਗੇ ਉਥੇ ਅਸੀਂ ਕਰਵਾ ਦਿਆਂਗੇ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਚੱਕਬੰਦੀ ਹੋਈ ਹੈ ਉਥੇ ਹਰੀਜਨਾਂ ਨੂੰ ਕੂੜਾ ਆਦਿ ਸੁੱਟਣ ਲਈ 2 ਮਰਲੇ ਦੇ ਪਲਾਟ ਨਹੀਂ ਦਿੱਤੇ ਗਏ । ਕੀ ਮਨਿਸਟਰ ਸਾਹਿਬ ਇਸ ਚੀਜ਼ ਵੱਲ ਗੌਰ ਕਰਨਗੇ ?

**ਮੰਤਰੀ** ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ ।

**ਸ਼੍ਰੀ ਸਪੀਕਰ :** ਇਹ ਤਾਂ ਪ੍ਰਿੰਸੀਪਲ ਦੀ ਗੱਲ ਕਰ ਰਹੇ ਹਨ। ਤੁਸੀਂ ਦੱਸ ਦਿਉ ।

**ਮੰਤਰੀ :** ਸਪੀਕਰ ਸਾਹਿਬ, ਜਿਨ੍ਹਾਂ ਪਿੰਡਾਂ ਵਿਚ ਚੱਕਬੰਦੀ ਨਵੀਂ ਹੁੰਦੀ ਹੈ ਉਥੇ ਐਸੇ ਪਲਾਟ ਛੱਡੇ ਗਏ ਹਨ । ਜਿੱਥੇ ਪੁਰਾਣੀ ਚੱਕਬੰਦੀ ਹੋਈ ਹੋਈ ਹੈ, ਉਥੇ ਵੀ ਦਿੱਤੇ ਗਏ ਹਨ। ਅਤੇ ਅਗੋਂ ਭੀ ਪੂਰੀ ਸਹੂਲਤ ਦਿੱਤੀ ਜਾਵੇਗੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਸਪੀਕਰ ਸਾਹਿਬ, ਜਿਨ੍ਹਾਂ ਪਿੰਡਾਂ ਵਿਚ ਮੁਰੱਬਾਬੰਦੀਆਂ ਹੋ ਚੁੱਕੀਆਂ ਹਨ ਉਨ੍ਹਾਂ ਪਿੰਡਾਂ ਵਿਚ ਛੋਟੇ ਛੋਟੇ ਟੁਕੜੇ ਥਾਂ ਥਾਂ ਤੇ ਪਏ ਹਨ ਜਿਨ੍ਹਾਂ ਨੂੰ ਆਮ ਲੋਕ ਵਾਹੀ ਜਾਂਦੇ ਹਨ ਅਤੇ ਪੰਚਾਇਤਾਂ ਦੇ ਉਹ ਕੰਮ ਆਉਂਦੇ ਨਹੀਂ ਹਨ । ਇਹ ਕਨਾਲ ਦੋ ਕਨਾਲ, ਦੇ ਟੁਕੜੇ ਹਨ । ਕੀ ਮੰਤਰੀ ਸਾਹਿਬ ਦੱਸਣਗੇ ਕਿ ਉਨ੍ਹਾਂ ਨੂੰ ਕਿਸੇ ਥਾਂ ਇਕੱਠਾ ਕਰਨ ਦਾ ਇਨ੍ਹਾਂ ਦਾ ਕੋਈ ਵਿਚਾਰ ਹੈ ?

**ਮੰਤਰੀ ;** ਅਗਰ ਪਿੰਡਾਂ ਦੇ ਲੋਕ ਆਪ ਇਹ ਦਰਖਾਸਤ ਦੇਣ ਕਿ ਇਨ੍ਹਾਂ ਨੂੰ ਇਕੱਠਾ ਕੀਤਾ ਜਾਵੇ ਤਾਂ ਜ਼ਰੂਰ ਉਪਰਾਲਾ ਕੀਤਾ ਜਾਵੇਗਾ । ਇਨ੍ਹਾਂ ਟੁਕੜਿਆਂ ਦਾ ਆਮ ਤੌਰ ਤੇ ਪੰਚਾਇਤ ਪ੍ਰਬੰਧ ਕਰਦੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਫਰਮਾਇਆ ਹੈ ਕਿ 66 ਫੀ ਸਦੀ ਪਿੰਡ ਦੇ ਜ਼ਮੀਨ ਦੇ ਮਾਲਕ ਇਹ ਲਿਖ ਕੇ ਦੇਣ ਅਤੇ ਫੀਸ ਜਮ੍ਹਾਂ ਕਰਾਉਣ ਤਾਂ ਚੱਕ ਬੰਦੀ ਕਰਾ ਦਿੱਤੀ ਜਾਵੇਗੀ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਲੋਕਾਂ ਦੀ ਸਹੂਲਤ ਨੂੰ ਮੁੱਖ ਰੱਖਦੇ ਹੋਏ ਸਰਕਾਰ ਇਸਤੇ ਵਿਚਾਰ ਕਰੇਗੀ । ਮੈਂ ਤੁਹਾਡੇ ਰਾਹੀਂ ਇਹ ਜਾਣਨਾ ਚਾਹਾਂਗਾ ਕਿ ਜੇ ਕਿਸੇ ਪਿੰਡ ਦੇ 66 ਫੀਸਦੀ ਲੋਕ ਵੱਡੇ ਜ਼ਿਮੀਂਦਾਰ ਹੋਣ ਅਤੇ ਉਹ ਚੱਕਬੰਦੀ ਨਾ ਚਾਹੁੰਦੇ ਹੋਣ ਅਤੇ ਛੋਟੇ ਜ਼ਿਮੀਂਦਾਰ ਚੱਕਬੰਦੀ ਕਰਾਉਣਾ ਚਾਹੁੰਦੇ ਹੋਣ ਤਾਂ ਕੀ ਸਰਕਾਰ ਇਸ ਪਾਲਿਸੀ ਨੂੰ ਬਦਲਣ ਵਾਸਤੇ ਇਸ ਸਾਲ ਵਿਚ ਕੋਈ ਕਦਮ ਚੁਕੇਗੀ ?

**ਮੰਤਰੀ :** ਮੌਕੇ ਦੇ ਮੁਤਾਬਿਕ ਲੋਕਾਂ ਨੂੰ ਪ੍ਰੇਰਣਾ ਦੇਵਾਂਗੇ ਕਿ ਚੱਕਬੰਦੀ ਫਾਇਦੇਮੰਦ ਚੀਜ਼ ਹੈ ਤਾਂ ਇਹ ਕੰਮ ਕੀਤਾ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਚੱਕਬੰਦੀ ਕੀਤੀ ਹੋਈ ਹੈ ਉਨ੍ਹਾਂ ਵਿਚ ਵੇਖਿਆ ਗਿਆ ਹੈ ਕਿ ਆਪਸ ਵਿਚ ਪਿੰਡਾਂ ਦੇ ਲਿੰਕ ਨਹੀਂ ਮਿਲਦੇ । ਜਿਥੇ ਇਹ ਲਿੰਕ ਨਾ ਮਿਲਦੇ ਹੋਣ, ਉਥੇ ਇਹ ਉਪਰਾਲਾ ਕਰਨਗੇ ਅਤੇ ਆਇੰਦਾ ਇਹ ਸਟ੍ਰਿਕਟ ਹਦਾਇਤਾਂ ਦੇਣਗੇ ਕਿ ਚੱਕਬੰਦੀ ਕਰਨ ਵੇਲੇ ਇਨ੍ਹਾਂ ਇੰਟਰਲਿੰਕਡ ਸੜਕਾਂ ਜਿਹੜੀਆਂ ਕਿ ਪਿੰਡਾਂ ਨੂੰ ਆਪਸ ਵਿਚ ਮਿਲਾਉਂਦੀਆਂ ਹਨ, ਦਾ ਧਿਆਨ ਰੱਖਣ ?

**ਮੰਤਰੀ** : ਸਪੀਕਰ ਸਾਹਿਬ, ਆਮ ਤੌਰ ਤੇ ਇਹ ਇੰਟਰਲਿੰਕਡ ਸੜਕਾਂ ਸਿੱਧੀਆਂ ਨਹੀਂ, ਵਿੰਗੀਆਂ ਟੇਡੀਆਂ ਹਨ। ਮੇਰਾ ਖਿਆਲ ਹੈ ਕਿ ਕੋਈ ਐਸਾ ਪਿੰਡ ਨਹੀਂ ਜਿਥੇ ਇੰਟਰਲਿੰਕਡ ਸੜਕਾਂ ਨਾ ਹੋਣ। ਜਿਥੇ ਨਹੀਂ ਹੋਣਗੀਆਂ ਉਥੇ ਇਨ੍ਹਾਂ ਦਾ ਪ੍ਰਬੰਧ ਕੀਤਾ ਜਾਵੇਗਾ।

---

## ਇੰਤਕਾਲ ਕਰਨੇ

*339. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜੂਨ, 1976 ਤੋਂ 31 ਜਨਵਰੀ, 1977 ਅਤੇ 1 ਜੂਨ, 1977 ਤੋਂ 31 ਜਨਵਰੀ, 1978 ਤੱਕ ਦੇ ਦੌਰਾਨ ਵੱਖ ਵੱਖ ਸਬ-ਡਵੀਜ਼ਨ ਲੁਧਿਆਣਾ ਵਿਚ ਮਹੀਨਾਵਾਰ ਕੁੱਲ ਕਿਤਨੇ ਇੰਤਕਾਲ ਕੀਤੇ ਗਏ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਲੁਧਿਆਣਾ ਉਪ-ਮੰਡਲ ਵਿਖੇ ਮਿਤੀ 1-6-1976 ਤੋਂ 31-1-1977 ਅਤੇ 1-6-1977 ਤੋਂ 31-1-1978 ਦੇ ਸਮੇਂ ਵਿਚ ਕੀਤੇ ਗਏ ਇੰਤਕਾਲਾਂ ਦਾ ਵਿਵਰਣ।

| ਮਹੀਨਾ | | ਕੀਤੇ ਗਏ ਇੰਤਕਾਲਾਂ ਦੀ ਗਿਣਤੀ |
|---|---|---|
| ਜੂਨ, 1976 | .. | 1,760 |
| ਜੁਲਾਈ, 1976 | .. | 1,868 |
| ਅਗਸਤ, 1976 | .. | 1,903 |
| ਸਤੰਬਰ, 1976 | .. | 1,738 |
| ਅਕਤੂਬਰ, 1976 | .. | 1,587 |
| ਨਵੰਬਰ, 1976 | .. | 1,651 |
| ਦਸੰਬਰ, 1976 | .. | 1,955 |
| ਜਨਵਰੀ, 1977 | .. | 1,759 |
| ਕੁੱਲ | .. | 14,221 |
| ਜੂਨ, 1977 | | 1,884 |
| ਜੁਲਾਈ, 1977 | | 1,555 |
| ਅਗਸਤ, 1977 | | 1,854 |
| ਸਤੰਬਰ, 1977 | | 1,467 |
| ਅਕਤੂਬਰ, 1977 | | 1,490 |
| ਨਵੰਬਰ, 1977 | | 1,816 |
| ਦਸੰਬਰ, 1977 | | 1,857 |
| ਜਨਵਰੀ, 1978 | | 6,008 |
| ਕੁੱਲ | | 17,931 |

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਣਗੇ ਕਿ ਹੁਣ ਤੱਕ ਇੰਤਕਾਲਾਂ ਦੇ ਡਿਸਪਿਊਟਿਡ ਕੇਸਿਜ਼ ਹੋਣ ਕਰਕੇ ਕਿਤਨੇ ਕੇਸ ਪੈਂਡਿੰਗ ਹਨ ਅਤੇ ਕਿਤਨੇ ਰਿਜੈਕਟ ਹੋਏ ਹਨ ?

ਮੰਤਰੀ : ਇਸ ਦਾ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਕ "ਪਿਆਸ" ਸਾਪਤਾਹਿਕ ਵੀਕਲੀ ਪਟਿਆਲੇ ਤੋਂ ਨਿਕਲਦੀ ਹੈ । ਇਸਦੇ ਵਿੱਚ ਲਿਖਿਆ ਹੈ ਕਿ 200 ਇੰਤਕਾਲ ਬਕਾਇਆ ਪਏ ਹਨ । ਜਿਨ੍ਹਾਂ ਸ਼ਡਿਊਲਡ ਕਾਸਟਾਂ ਨੂੰ ਨਜ਼ੂਲ ਲੈਂਡਜ਼ ਦਿੱਤੀਆਂ ਹਨ, ਉਨ੍ਹਾਂ ਲੋਕਾਂ ਨੇ ਪੈਸੇ ਜ਼ਮ੍ਹਾਂ ਕਰਾ ਦਿੱਤੇ ਹਨ, ਇਸ ਕਿਸਮ ਦੇ ਇੰਤਕਾਲ ਅਜੇ ਤੱਕ ਨਹੀਂ ਹੋਏ, ਕੀ ਇਨ੍ਹਾਂ ਨੂੰ ਛੇਤੀ ਕਰਾਉਣ ਦਾ ਯਤਨ ਕੀਤਾ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਮੈਂ ਪਾਂਧੀ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇੰਤਕਾਲ ਮੁਕੰਮਲ ਕਰਾਉਣ ਦੇ ਕੰਮ ਦੀ ਸਪੀਡ ਇਸ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਦੀ ਪਿਛਲੇ 10 ਸਾਲਾਂ ਨਾਲੋਂ ਬਹੁਤ ਜ਼ਿਆਦਾ ਤੇਜ਼ ਹੈ । ਇਨ੍ਹਾਂ ਕੁਝ ਮਹੀਨਿਆਂ ਦੇ ਅੰਦਰ ਇੰਤਕਾਲ ਕਰਨ ਦੀਆਂ ਹਦਾਇਤਾਂ ਤਹਿਸੀਲਦਾਰਾਂ ਨੂੰ ਦਿੱਤੀਆਂ ਹਨ । ਝਗੜੇ ਵਾਲੇ ਇੰਤਕਾਲਾਂ ਵਿੱਚ ਭਾਵੇਂ ਛੇ ਮਹੀਨੇ ਲੱਗਣ, ਬਾਕੀ ਤਿੰਨ ਮਹੀਨੇ ਦੇ ਅੰਦਰ ਹੋਣੇ ਚਾਹੀਦੇ ਹਨ । ਇਹ ਹਦਾਇਤਾਂ ਦਿੱਤੀਆਂ ਗਈਆਂ ਹਨ । ਮੈਂ ਆਪ ਜਾ ਕੇ ਚੈਕ ਕਰਦਾ ਹਾਂ । (ਤਾੜੀਆਂ)

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਮੈਂ, ਸਪੀਕਰ ਸਾਹਿਬ ਤੁਹਾਡੀ ਮਾਰਫਤ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗਹਿਣੇ ਅਤੇ ਬੈ ਦੀਆਂ ਰਜਿਸਟਰੀਆਂ ਤੋਂ ਬਾਅਦ ਇੰਤਕਾਲ ਲਈ ਕਿਤਨਾ ਸਮਾਂ ਲੱਗਿਆ ਕਰੇਗਾ ?

ਮੰਤਰੀ : ਸਪੀਕਰ ਸਾਹਿਬ, ਤਹਿਸੀਲਦਾਰ 15 ਦਿਨਾਂ ਦੇ ਅੰਦਰ ਅੰਦਰ ਰਜਿਸਟਰੀ ਪਰਚਾ ਪਟਵਾਰੀ ਪਾਸ ਭੇਜਦਾ ਹੈ ਔਰ ਪਟਵਾਰੀ ਨੂੰ ਇਹ ਹਦਾਇਤ ਹੈ ਕਿ ਉਸ ਨੇ ਤਿੰਨ ਮਹੀਨੇ ਦੇ ਅੰਦਰ ਅੰਦਰ ਇੰਤਕਾਲ ਕਰਾਉਣਾ ਹੁੰਦਾ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, 1956 ਤੋਂ ਜਿਹੜੇ ਹਰੀਜਨ ਆਬਾਦੀਆਂ ਵਿਚ ਮਕਾਨ ਬਣਾਈ ਬੈਠੇ ਹਨ ਉਨ੍ਹਾਂ ਦੇ ਇੰਤਕਾਲ ਨਹੀਂ ਹੋਏ ਪਰ ਜਦੋਂ ਉਨ੍ਹਾਂ ਨੇ ਕਰਜ਼ਾ ਲੈਣਾ ਹੁੰਦਾ ਹੈ ਤਾਂ ਉਥੇ ਇੰਤਕਾਲ ਦੀ ਨਕਲ ਮੰਗੀ ਜਾਂਦੀ ਹੈ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਹਰੀਜਨਾਂ ਦੇ ਨਾਮ ਤੇ ਇੰਤਕਾਲ ਕਦੋਂ ਤੱਕ ਕਰ ਦਿੱਤੇ ਜਾਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਮੇਰੇ ਨੋਟਿਸ ਵਿਚ ਲੈ ਆਉਣ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਕਰਵਾ ਦੇਵਾਂਗਾ ।

**ਡਾਕਟਰ ਦੇਵ ਰਾਜ ਨਸਰਾਲਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਜੋ ਇਸ ਪਾਸੇ ਘਪਲਾ ਕੀਤਾ ਹੈ, ਕੀ ਇਹ ਉਸ ਦੀ ਇਨਕੁਆਇਰੀ ਕਰਾਉਣਗੇ ?

ਮੰਤਰੀ : ਸਪੀਕਰ ਸਾਹਿਬ, ਜਿੱਥੇ ਘਪਲਾ ਹੋਇਆ ਹੋਵੇਗਾ, ਉਥੇ ਜਿਹੜਾ ਜ਼ਿੰਮੇਵਾਰ ਹੋਵੇਗਾ ਉਸ ਨੂੰ ਨਹੀਂ ਛੱਡਿਆ ਜਾਵੇਗਾ । ਇਹ ਪਹਿਲਾਂ ਕਾਲੀਆਂ ਕਰਤੂਤਾਂ ਮੇਰੇ ਸਾਹਮਣੇ ਲਿਆਉਣ, ਦੋਸ਼ੀਆਂ ਨੂੰ ਨਹੀਂ ਛੱਡਿਆ ਜਾਵੇਗਾ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਕਈ ਇੰਤਕਾਲ ਇਸ ਕਰਕੇ ਪਏ ਹਨ ਕਿ ਤਹਿਸੀਲਦਾਰ ਜਿਹੜੇ ਹਨ ਜਾਂ ਰਜਿਸਟਰਾਰ ਹਨ ਉਹ ਦੁਬਾਰਾ ਫਿਰ ਪੁੱਛ-ਪੜਤਾਲ ਵਿਚ ਲੱਗੇ ਰਹਿੰਦੇ ਹਨ ਔਰ ਇੰਤਕਾਲ ਇਸ ਵਾਸਤੇ ਕਈ ਕਈ ਚਿਰ ਖੜੇ ਰਹਿੰਦੇ ਹਨ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਜਦੋਂ ਰਜਿਸਟਰੀ ਹੋ ਜਾਂਦੀ ਹੈ ਤਾਂ ਇਹ ਗਲਤ ਗੱਲ ਹੈ ਕਿ ਫਿਰ ਪੁੱਛ-ਪੜਤਾਲ ਵਿਚ ਸਮਾਂ ਲਗਾਇਆ ਜਾਵੇ । ਇਸ ਲਈ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਿੱਧੇ ਇੰਤਕਾਲ ਕਰ ਦੇਣ ਵਾਸਤੇ ਕਹਿਣਗੇ ?

ਮੰਤਰੀ: ਸਪੀਕਰ ਸਹਿਬ, ਇਹ ਪਿਛਲੀ ਸਰਕਾਰ ਦੇ ਵੇਲੇ ਦੀਆਂ ਗੱਲਾਂ ਕਰਦੇ ਹਨ ਪਰ ਇਸ ਵੇਲੇ ਇਹ ਗੱਲ ਨਹੀਂ ਹੈ। ਹੁਣ ਸਪੀਡ ਵਿਚ ਤੇਜ਼ੀ ਕਰ ਦਿੱਤੀ ਗਈ ਹੈ।

ਸਰਦਾਰ ਬੇਅੰਤ ਸਿੰਘ: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਫੁਰਮਾਇਆ ਹੈ ਕਿ ਤੇਜ਼ੀ ਨਾਲ ਇੰਤਕਾਲ ਹੋ ਰਹੇ ਹਨ। ਇਨ੍ਹਾਂ ਨੇ ਤਿੰਨ ਮਹੀਨਿਆਂ ਜਾਂ ਛੇ ਮਹੀਨਿਆਂ ਦੀ ਗੱਲ ਕੀਤੀ ਹੈ। ਮੇਰਾ ਕੁਐਸਚਨ ਇਹ ਹੈ ਕਿ ਜਦੋਂ ਪਟਵਾਰੀ ਦੇ ਕਾਗਜ਼ਾਂ ਵਿਚ ਦਰਜ ਹੋ ਜਾਂਦਾ ਹੈ ਤਾਂ ਇਹ ਟਾਈਮ ਫਿਕਸ ਹੋਣਾ ਚਾਹੀਦਾ ਹੈ ਕਿ ਇਤਨਿਆਂ ਦਿਨਾਂ ਵਿਚ ਤਹਿਸੀਲਦਾਰ ਇੰਤਕਾਲ ਕਰੇ ਜਾਂ ਉਸ ਨੂੰ ਰਿਜੈਕਟ ਕਰੇ, ਔਰ ਇਤਨੇ ਦਿਨਾਂ ਵਿਚ ਐਸ.ਡੀ.ਐਮ. ਕਰੇ ਕਿਉਂਕਿ ਇਸ ਤਰ੍ਹਾਂ ਟਾਈਮ ਨਾ ਫ਼ਿਕਸ ਕਰਨ ਨਾਲ ਜ਼ਿਮੀਦਾਰਾਂ ਨੂੰ ਕਾਫੀ ਤਕਲੀਫ ਹੁੰਦੀ ਹੈ, ਉਹ ਕਈ ਕਈ ਮਹੀਨੇ ਕਚਹਿਰੀਆਂ ਵਿਚ ਰੁਲਦੇ ਫਿਰਦੇ ਰਹਿੰਦੇ ਹਨ। ਕੀ ਇਹ ਇਸ ਦਾ ਟਾਈਮ ਫਿਕਸ ਕਰਨ ਨੂੰ ਤਿਆਰ ਹਨ ?

ਮੰਤਰੀ: ਸਪੀਕਰ ਸਾਹਿਬ, ਹੁਣ ਇਨ੍ਹਾਂ ਨੂੰ ਸ਼ਿਕਾਇਤ ਕਰਨ ਦਾ ਮੌਕਾ ਨਹੀਂ ਮਿਲ ਸਕਦਾ, ਹੁਣ ਇੰਤਕਾਲਾਂ ਦਾ ਕੰਮ ਕਾਫੀ ਤੇਜ਼ ਹੋ ਰਿਹਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਫਿਰ ਦੱਸ ਦੇਵਾਂ ਕਿ ਜਿਹੜੇ ਇੰਤਕਾਲ ਦਾ ਝਗੜਾ ਨਾ ਹੋਵੇ ਉਹ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਹੋਣਗੇ ਔਰ ਜਿਨ੍ਹਾਂ ਦਾ ਝਗੜਾ ਹੋਵੇਗਾ ਉਹ ਛੇ ਮਹੀਨਿਆਂ ਦੇ ਅੰਦਰ ਅੰਦਰ ਹੋਣਗੇ। ਬਾਕੀ ਜਿਹੜੇ ਹਾਈਕੋਰਟਾਂ ਵਿਚ ਤੁਰੇ ਫਿਰਦੇ ਹਨ ਉਨ੍ਹਾਂ ਦੀ ਜ਼ਿੰਮੇਵਾਰੀ ਨਹੀਂ ਹੈ।

---

## CONSTRUCTION OF A ROAD FROM VILLAGE KHANPUR TO BHOGIWAL VIA SAROD, TEHSIL MALERKOTLA, DISTRICT SANGRUR

*320. **Comrade Baldev Singh Loomba :** Will the Minister for Public Works be pleased to state whether the Government propose to construct any road from village Khanpur to Bhogiwal via Sarod, Tehsil Malerkotla, District Sangrur; if so, the time by which this work is likely to be taken in hand ?

**ਮਾਲ ਮੰਤਰੀ (ਜਥੇਦਾਰ ਜੀਵਨ ਸਿੰਘ ਉਮਰਾਨੰਗਲ)** : ਜੀ ਨਹੀਂ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਹਿਬ, ਇਹ ਸੜਕ ਦਾ ਮਾਮਲਾ ਹੈ। ਭੋਗੀਵਾਲ ਤੋਂ ਮੀਨਾਪੁਰ ਦੋ ਮੀਲ ਪੈਂਦਾ ਹੈ ਜੇਕਰ ਸਿੱਧੀ ਸੜਕ ਬਣ ਜਾਵੇ। ਜੇਕਰ ਵਾਇਆ ਮਲੇਰਕੋਟਲਾ ਜਾਵੇਂ ਤਾਂ 15 ਕਿਲੋਮੀਟਰ ਪੈਂਦਾ ਹੈ। ਵਜ਼ੀਰ ਸਾਹਿਬ ਉਥੇ ਜਾ ਕੇ ਆਏ ਹਨ ਔਰ ਇਹ ਲੋਕਾਂ ਦੀ ਮੰਗ ਸੀ। ਵਜ਼ੀਰ ਸਾਹਿਬ ਨੇ ਵਾਇਦਾ ਵੀ ਕੀਤਾ ਸੀ ਕਿ ਇਹ ਸੜਕ ਬਣਾ ਦਿਆਂਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਉਸ ਵਾਇਦੇ ਨੂੰ ਪੂਰਾ ਕਰਦੇ ਹੋਏ ਉਸ ਸੜਕ ਨੂੰ ਬਨਾਉਣਗੇ ਤਾਂਕਿ 12/13 ਮੀਲ ਦਾ ਪੈਂਡਾ ਲੋਕਾਂ ਨੂੰ ਬਚ ਜਾਇਆ ਕਰੇ ?

**ਮਾਲ ਮੰਤਰੀ** : ਪਿੰਡ ਖਾਨਪੁਰ, ਸਰੋਦ ਅਤੇ ਭੋਗੀਵਾਲ ਪਹਿਲਾਂ ਹੀ ਸੜਕਾਂ ਨਾਲ ਜੁੜੇ ਹੋਏ ਹਨ। ਲੋਕ ਨਿਰਮਾਣ ਵਿਭਾਗ ਕੋਲ ਖਾਨਪੁਰ ਤੋਂ ਭੋਗੀਵਾਲ ਪਹੁੰਚ ਸੜਕ ਬਰਾਸਤਾ ਸਰੋਦ ਬਣਾਉਣ ਬਾਰੇ ਤਜਵੀਜ਼ ਪ੍ਰਾਪਤ ਨਹੀਂ ਹੋਈ। ਇਸ ਇੰਟਰ-ਲਿੰਕ ਸੜਕ ਦੀ ਲਬਾਈ ਲੱਗ ਭੱਗ 7 ਕਿਲੋਮੀਟਰ ਹੋਵੇਗੀ ਅਤੇ ਇਸ ਤੇ ਕੁੱਲ ਅਨੁਮਾਨਤ ਲਾਗਤ ਲੱਗ ਭੱਗ ਚਾਰ ਲੱਖ 20 ਹਜ਼ਾਰ ਰੁਪਏ ਆਵੇਗੀ। ਮੁੱਖ ਮੰਤਰੀ, ਪੰਜਾਬ ਦੇ ਪਿੰਡ ਖਾਨਪੁਰ ਦੇ ਮਿਤੀ 25-1-78 ਨੂੰ ਦੌਰੇ ਸਮੇਂ ਪਿੰਡ ਵਾਲਿਆਂ ਨੇ ਕੇਵਲ ਖਾਨਪੁਰ ਤੋਂ ਸਰੋਦ ਤੱਕ ਸੜਕ ਦੀ ਮੰਗ ਰੱਖੀ ਸੀ। ਇਸ ਸੜਕ ਦੀ ਲੰਬਾਈ ਲੱਗ ਭੱਗ 2.70 ਕਿਲੋਮੀਟਰ ਬਣਦੀ ਹੈ ਅਤੇ ਇਸ ਤੇ 1 ਲੱਖ 62

ਹਜ਼ਾਰ ਰੁਪਏ ਖਰਚ ਆਉਣਗੇ। ਇਹ ਸੜਕ ਵੀ ਇੰਟਰ-ਲਿੰਕ ਹੈ। ਇਹ ਇਲਾਕਾ ਮਾਰਕੀਟ ਕਮੇਟੀ, ਮਲੇਰਕੋਟਲਾ ਵਿਚ ਆਉਂਦਾ ਹੈ। ਜਿਸ ਦੀ ਮਾਲੀ ਹਾਲਤ ਬਹੁਤ ਚੰਗੀ ਨਹੀਂ ਹੈ। ਇਹ ਸੜਕ ਮਾਰਕੀਟ ਕਮੇਟੀ ਵਲੋਂ ਮਤਾ ਪਾਸ ਕਰਨ ਅਤੇ ਲੋੜੀਂਦਾ ਧੰਨ ਜਮ੍ਹਾਂ ਕਰਵਾਉਣ ਉਪਰੰਤ ਹੀ ਬਣਾਈ ਜਾ ਸਕਦੀ ਹੈ।

ਇਸ ਮਾਰਕੀਟ ਕਮੇਟੀ ਦੇ ਹਲਕੇ ਵਿੱਚ ਅਜੇ ਇਕ ਪਿੰਡ ਨੂੰ ਪਹਿਲਾਂ ਲਿੰਕ ਮਿਲਣਾ ਬਾਕੀ ਹੈ। ਜਿਨ੍ਹਾਂ ਦੂਸਰੇ ਲਿੰਕ ਦੀਆਂ ਸੜਕਾਂ ਬਾਰੇ ਪਹਿਲਾਂ ਮਾਰਕੀਟ ਕਮੇਟੀ ਨੇ ਮਤੇ ਪਾਸ ਕੀਤੇ ਸਨ, ਅਜੇ ਤੱਕ ਉਨ੍ਹਾਂ ਬਾਰੇ ਵੀ ਧੰਨ ਜਮ੍ਹਾਂ ਨਹੀਂ ਕਰਵਾਇਆ ਗਿਆ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਇਹ ਉਥੇ ਆਪ ਜਾ ਕੇ ਆਏ ਹਨ ਔਰ ਉਥੇ ਲੋਕਾਂ ਨੇ ਮੰਗ ਕੀਤੀ ਸੀ ਅਤੇ ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਇਸ ਨੂੰ ਬਣਾ ਦਿੱਤਾ ਜਾਵੇਗਾ। ਕੇਬਨਿਟ ਦੀ ਸਾਂਝੀ ਜ਼ਿਮੇਂਵਾਰੀ ਹੁੰਦੀ ਹੈ। ਮੈਂ ਸਪੀਕਰ ਸਾਹਿਬ, ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਾਇਦਾ ਕੀਤਾ ਸੀ ਉਸ ਬਾਰੇ ਕੀ ਕੀਤਾ ਹੈ, ਕੀ ਇਹ ਵਾਅਦਾ ਪੂਰਾ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਪੈਸੇ ਜਮ੍ਹਾਂ ਹੋ ਜਾਣਗੇ ਤਾਂ ਸੜਕ ਬਣਾ ਦਿੱਤੀ ਜਾਵੇਗੀ, ਮੈਂ ਤਾਂ ਇਹ ਗੱਲ ਪਹਿਲਾਂ ਹੀ ਕਹਿ ਦਿੱਤੀ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ:** ਸਪੀਕਰ ਸਾਹਿਬ, 31-1-78 ਨੂੰ ਚੀਫ ਮਨਿਸਟਰ ਸਾਹਿਬ ਸੰਗਰੂਰ ਵਿਖੇ ਗਏ ਸਨ। ਉਥੇ ਸਾਰੇ ਐਮ.ਐਲ.ਏਜ਼. ਨੇ ਇਨ੍ਹਾਂ ਨੂੰ ਇਹ ਦੱਸਿਆ ਸੀ ਅਤੇ ਮੰਗ ਕੀਤੀ ਸੀ ਕਿ ਜਿਹੜਾ ਸੜਕ ਬਨਾਉਣ ਵਾਸਤੇ ਲੈਟਰ ਆਫ ਕ੍ਰੈਡਿਟ ਇਸ਼ੂ ਹੁੰਦਾ ਹੈ, ਇਹ ਸੜਕ ਬਨਾਉਣ ਵਾਸਤੇ ਮਹਿਕਮੇ ਵਲੋਂ ਭਾਰੀ ਅੜੱਚਣ ਹੈ, ਇਸ ਲਈ ਇਹ ਨਹੀਂ ਹੋਣਾ ਚਾਹੀਦਾ। ਕੀ ਵਜ਼ੀਰ ਸਾਹਿਬ, ਉਸ ਨੂੰ ਬੰਦ ਕਰਨ ਦਾ ਯਕੀਨ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਸੜਕਾਂ ਦਾ ਕੰਮ ਸਾਰੀ ਸਟੇਟ ਵਿਚ ਹੈ। ਇਹ ਬਹੁਤ ਤੇਜ਼ੀ ਨਾਲ ਕੀਤਾ ਜਾਵੇਗਾ ਔਰ ਤਕਰੀਬਨ ਸਾਲ ਦੇ ਅੰਦਰ ਅੰਦਰ 3 ਹਜ਼ਾਰ ਪਿੰਡ ਜਿਹੜੇ ਕਿ ਅਜੇ ਸੜਕਾਂ ਨਾਲ ਜੁੜੇ ਨਹੀਂ ਹਨ, ਉਨ੍ਹਾਂ ਵਲ ਧਿਆਨ ਦਿਆਂਗੇ। ਤਿੰਨ ਹਜ਼ਾਰ ਪਿੰਡ ਰਹਿੰਦਾ ਹੈ ਸਪੀਕਰ ਸਾਹਿਬ, ਜਿਹੜਾ ਕਿ ਇਨ੍ਹਾਂ ਦੀਆਂ ਸਰਕਾਰਾਂ ਨੇ ਜੋੜਿਆ ਨਹੀਂ ਹੈ ਔਰ 50 ਫੀ ਸਦੀ ਬੱਜਟ ਜਿਹੜਾ ਹੁੰਦਾ ਸੀ ਉਹ ਅਫਸਰਾਂ ਨਾਲ ਰਲ ਕੇ ਛੱਕ ਜਾਂਦੇ ਰਹੇ ਹਨ। ਇਸ ਲਈ ਹੁਣ ਇਹ ਚੀਜ਼ ਨਹੀਂ ਹੋਵੇਗੀ, ਪੈਸਾ ਪੈਸਾ ਇਸ ਪਾਸੇ ਸਹੀ ਤਰੀਕੇ ਨਾਲ ਲੱਗੇਗਾ ਔਰ ਤੁਸੀਂ ਵੇਖੋਗੇ ਕਿ ਪੰਜਾਂ ਸਾਲਾਂ ਦੇ ਅੰਦਰ ਅੰਦਰ ਪੰਜਾਬ ਦਾ ਨਮੂਨਾ ਬਦਲ ਦਿਆਂਗੇ।

---

GENERATOR IN THE RAJINDRA HOSPITAL, PATIALA

*319. Comrade Baldev Singh Loomba: Will the Minister for Health be pleased to state :—

(a) whether there is any generator in the Rajindra Hospital, Patiala ;

(b) if the reply to part (a) above be in the affirmative, whether the said generator is in working order and whether it has never been used ?

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ) (ੳ) ਹਾਂ ਜੀ ।

(ਅ) ਹਾਂ ਜੀ । ਇਹਨਾਂ ਜਨਰੇਟਰਾਂ ਨੂੰ ਲੋੜ ਪੈਣ ਤੇ ਵਰਤਿਆ ਜਾਂਦਾ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, 1977 ਵਿਚ ਮੇਰਾ ਵੀ ਪਟਿਆਲੇ ਹੱਸਪਤਾਲ ਜਾਣ ਦਾ ਕਾਫੀ ਵਾਹ-ਵਾਸਤਾ ਰਿਹਾ ਹੈ । ਅਮੂਮਨ ਬਿਜਲੀ ਜਾਂਦੀ ਰਹੀ ਹੈ ਔਰ ਕਦੇ ਜੈਨਰੇਟਰ ਨਹੀਂ ਚਲਿਆ । ਸੰਨ 1977 ਦੇ ਵਿਚ ਕੋਈ ਜਨਰੇਟਰ ਨਹੀਂ ਚਲਿਆ, ਉਸ ਦੇ ਨਾਲ ਮਰੀਜ਼ਾਂ ਦੀਆਂ ਮੌਤਾਂ ਹੋਈਆਂ ਹਨ । ਕੀ ਵਜ਼ੀਰ ਸਾਹਿਬ ਹੁਣ ਉਨ੍ਹਾਂ ਨੂੰ ਠੀਕ ਕਰਾਉਣਗੇ ?

**ਵਿਕਾਸ ਮੰਤਰੀ :** ਸਪੀਕਰ ਸਾਹਿਬ, ਮਸ਼ੀਨਰੀ ਹੈ, ਖਰਾਬ ਵੀ ਹੋ ਜਾਂਦੀ ਹੈ ਔਰ ਉਸ ਦੀ ਮੁਰੰਮਤ ਵੀ ਕਰਾਉਣੀ ਪੈਂਦੀ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਖਰਾਬੀ ਨੂੰ ਠੀਕ ਕਰਨ ਵਾਸਤੇ ਦੋ ਦਿਨ, ਚਾਰ ਦਿਨ ਜਾਂ ਪੰਜ ਦਿਨ ਲਗ ਸਕਦੇ ਹਨ ਪਰ ਉਥੇ ਤਾਂ ਕੋਈ ਵੀ ਜਨਰੇਟਰ ਨਹੀਂ ਚਲਿਆ । ਇਹ ਗੱਲ ਮੈਂ ਪਹਿਲਾਂ ਵੀ ਇਨ੍ਹਾਂ ਦੇ ਧਿਆਨ ਵਿਚ ਲਿਆਂਦੀ ਹੈ । ਜੈਨਰੇਟਰ ਠੀਕ ਨਾ ਕਰਨ ਕਰਕੇ ਉਥੇ ਕਿਤਨਿਆਂ ਮਰੀਜਾਂ ਦੀਆਂ ਮੌਤਾਂ ਓਪ੍ਰੇਸ਼ਨ ਥੀਏਟਰਜ਼ ਵਿਚ ਹੋਈਆਂ ਹਨ । ਕੀ ਵਜ਼ੀਰ ਸਾਹਿਬ ਇਸ ਗੱਲ ਨੂੰ ਮੁੱਖ ਰੱਖਕੇ ਇਹ ਦੱਸਣਗੇ ਕਿ ਇਹ ਜਨਰੇਟਰ ਫੌਰੀ ਤੌਰ ਤੇ ਸੰਨ 1977 ਵਿਚ ਠੀਕ ਕਿਉਂ ਨਹੀਂ ਕਰਵਾਏ ਗਏ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਨਵੀਂ ਸਰਕਾਰ ਬਣੀ ਤਾਂ ਇਹ ਗੱਲ ਮੇਰੇ ਨੋਟਿਸ ਵਿਚ ਆਈ ਹੈ । ਮੈਂ ਅਚਾਨਕ ਛਾਪਾ ਮਾਰਿਆ ਤਾਂ ਪਤਾ ਲੱਗਿਆ ਕਿ ਜਨ-ਰੇਟਰ ਵਾਕਿਆ ਹੀ ਨਹੀਂ ਸਨ ਚਲ ਰਹੇ । ਜਦੋਂ ਮੈਂ ਇਸ ਦਾ ਕਾਰਣ ਪੁਛਿਆ ਤਾਂ ਉਹ ਕਹਿਣ ਲੱਗੇ ਕਿ ਸਰਕਾਰ ਪਾਸੋਂ ਇਨ੍ਹਾਂ ਦੀ ਮੁਰੰਮਤ ਵਾਸਤੇ ਰੁਪਿਆ ਮੰਗਦੇ ਰਹੇ ਹਾਂ ਪਰ ਸਰਕਾਰ ਰੁਪਿਆ ਦੇਣ ਤੋਂ ਇਨਕਾਰ ਕਰਦੀ ਰਹੀ ਹੈ । ਇਸ ਲਈ ਮੈਂ ਉਸ ਵੇਲੇ ਹੀ ਆਰਡਰ ਕਰ ਦਿੱਤੇ ਕਿ ਇਮੀਜੀਏਟਲੀ ਜਨਰੇਟਰਾਂ ਦੀ ਮੁਰੰਮਤ ਕਰਵਾਈ ਜਾਵੇ ਔਰ ਇਹ ਠੀਕ ਕੀਤੇ ਗਏ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਜਨਰੇਟਰਾਂ ਦੀ ਮੁਰੰਮਤ ਨਹੀਂ ਕਰਵਾਈ ਔਰ ਕਈ ਮਰੀਜ਼ਾਂ ਦੀਆਂ ਮੌਤਾਂ ਹੋਈਆਂ ਹਨ । ਉਸ ਵੇਲੇ ਸਪੀਕਰ ਸਾਹਿਬ, ਐਮਰਜੈਂਸੀ ਲੱਗੀ ਹੋਈ ਸੀ, ਕੋਈ ਬੋਲ ਨਹੀਂ ਸੀ ਸਕਦਾ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹੈ ਕਿ ਜਿਹੜੇ ਅਫਸਰਾਂ ਦੀ ਜਾਂ ਵਜ਼ੀਰਾਂ ਦੀ ਜ਼ਿੰਮੇਵਾਰੀ ਸੀ, ਜਿਹਨਾਂ ਨੇ ਕਿ ਜਨਰੇਟਰ ਠੀਕ ਨਹੀਂ ਕਰਵਾਏ ਔਰ ਮੌਤਾਂ ਹੋਈਆਂ ਹਨ, ਕੀ ਉਨ੍ਹਾਂ ਦੀ ਇਨਕੁਆਰੀ ਕਰਾਉਣਗੇ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਹਰ ਡਿਸਟ੍ਰਿਕਟ ਹੈਡਕੁਆਟਰ ਤੇ ਜਿਹੜਾ ਸਰਕਾਰੀ ਹਸਪਤਾਲ ਹੈ ਉਥੇ ਵੀ ਇਹੋ ਜਿਹੀ ਹਾਲਤ ਹੈ ਕਿ ਬਿਜਲੀ ਫੇਲ੍ਹ ਹੋ ਜਾਂਦੀ ਹੈ ਔਰ ਮਰੀਜ਼ਾਂ ਦੀਆਂ ਮੌਤਾਂ ਹੋ ਜਾਂਦੀਆਂ ਹਨ, ਕੀ ਵਜ਼ੀਰ ਸਾਹਿਬ ਨੇ ਹਰ ਹਸਪਤਾਲ ਵਿਚ ਜੈਨਰੇਟਰ ਦਾ ਪ੍ਰਬੰਧ ਕਰ ਦਿੱਤਾ ਹੈ ; ਜੇਕਰ ਨਹੀਂ ਕੀਤਾ ਤਾਂ ਕਦੋਂ ਤਕ ਕਰ ਦਿੱਤਾ ਜਾਵੇਗਾ ?

**ਮੰਤਰੀ** : ਇਹ ਤਾਂ ਫੰਡਜ਼ ਤੇ ਡਿਪੈਂਡ ਕਰਦਾ ਹੈ ।

**ਸਰਦਾਰ ਨੱਥਾ ਸਿੰਘ ਦਾਲਮ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਭਰ ਵਿਚ ਜਿਥੇ ਜਿਥੇ ਵੀ ਹਸਪਤਾਲਾਂ ਵਿਚ ਓਪਰੇਸ਼ਨ ਥੀਏਟਰਜ਼ ਹਨ, ਕੀ ਉਥੇ ਜਨਰੇਟਰ ਸੈਟ ਲਾਉਣ ਲਈ ਤਿਆਰ ਹਨ ?

ਮੰਤਰੀ : ਇਸ ਤੇ ਵਿਚਾਰ ਕਰ ਲਿਆ ਜਾਵੇਗਾ ।

ਨਿਸ਼ਾਨ ਵਾਲਾ ਪ੍ਰਸ਼ਨ ਨੰ. 326

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

DEVELOPMENT OF BUS STANDS OF LUDHIANA AND AMRITSAR

*379. Shri Harbans Lal Khanna: Will the Minister of State for Transport and Civil Aviation be pleased to state whether the Government intends developing Ludhiana and Amritsar bus stands as ideal bus stands; if so, when and the steps so far taken in this connection ?

Sardar Sukhdev Singh Dhindsa : The bus stands at Amritsar and Ludhiana already stand declared as 'A' class bus stands. There is no proposal under consideration for making any further improvement.

ਸ੍ਰੀ ਹਰਬੰਸ ਲਾਲ ਖੰਨਾ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਬੱਸ ਸਟੈਂਡ ਲੁਧਿਆਣਾ ਅਤੇ ਅੰਮ੍ਰਿਤਸਰ ਏ ਕਲਾਸ ਦਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਏ ਕਲਾਸ ਦਾ ਕੀ ਮਤਲਬ ਲੈਂਦੇ ਹਨ । ਜੇ ਲੁਧਿਆਣਾ ਅਤੇ ਅੰਮ੍ਰਿਤਸਰ ਦੇ ਬੱਸ ਸਟੈਂਡਜ਼ ਏ ਕਲਾਸ ਵਿਚ ਆਉਂਦੇ ਹਨ, ਜਿਥੇ ਕਿ ਏਨੀ ਮਾੜੀ ਹਾਲਤ ਹੈ, ਤਾਂ ਹੋਰਾਂ ਦਾ ਕੀ ਹਾਲ ਹੋਵੇਗਾ । ਇਸ ਲਈ ਮੈਨੂੰ ਇਹ ਦੱਸਣ ਕਿ ਏ ਕਲਾਸ ਦਾ ਕੀ ਮਤਲਬ ਇਹ ਲੈਂਦੇ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਏ ਕਲਾਸ ਬੱਸ ਸਟੈਂਡ ਉਹ ਹੁੰਦਾ ਹੈ ਜਿਹੜਾ ਡਾਇਰੈਕਟਲੀ ਗੌਰਮਿੰਟ ਕੰਟਰੋਲ ਕਰੇ । ਅੰਮ੍ਰਿਤਸਰ ਦੇ ਬੱਸ ਸਟੈਂਡ ਦੀ ਰਿਪੇਅਰ ਲਈ 72 ਹਜ਼ਾਰ ਰੁਪਿਆ ਖਰਚ ਕਰ ਚੁੱਕੇ ਹਾਂ ਔਰ 33 ਹਜ਼ਾਰ ਰੁਪਿਆ ਸਟ੍ਰੀਟ ਲਾਈਟਸ ਵਾਸਤੇ ਜਮ੍ਹਾ ਕਰਵਾ ਚੁੱਕੇ ਹਾਂ । ਇਹ ਕੰਮ ਜਲਦੀ ਹੋ ਜਾਵੇਗਾ ।

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਅੰਮ੍ਰਿਤਸਰ ਦਾ 400 ਸਾਲਾ ਦਿਵਸ ਮਨਾਉਣ ਵੇਲੇ ਜਿਸ ਵੇਲੇ ਗੜ੍ਹੇ ਪੈ ਰਹੇ ਸਨ, ਤਾਂ ਅੰਮ੍ਰਿਤਸਰ ਦਾ ਬੱਸ ਸਟੈਂਡ ਕਨਕਰੀਟ ਸੀਮਿੰਟ ਦਾ ਬਣਾਉਣ ਦਾ ਫੈਸਲਾ ਹੋਇਆ ਸੀ ਅਤੇ ਇਸ ਵਾਸਤੇ ਕੋਈ 7 ਲੱਖ ਦੇ ਕਰੀਬ ਪੈਸਾ ਵੀ ਰੱਖਿਆ ਸੀ । ਪਰ ਇਸ ਤੋਂ ਬਾਦ ਇਸ ਡਿਪਾਰਟਮੈਂਟ ਨੇ ਇਹ ਰੁਪਿਆ ਪੀ. ਡਬਲਿਯੂ. ਡੀ. ਡਿਪਾਰਟਮੈਂਟ ਨੂੰ ਨਹੀਂ ਭੇਜਿਆ, ਜਿਸ ਕਰਕੇ ਉਥੇ ਕੰਮ ਨਹੀਂ ਹੋ ਸਕਿਆ । ਇਸ ਲਈ ਮੈਂ ਇਹ ਪੁੱਛਦਾ ਹਾਂ ਕਿ ਇਹ ਰੁਪਿਆ ਪੀ.ਡਬਲਯੂ.ਡੀ. ਨੂੰ ਕਦੋਂ ਤੱਕ ਜਮ੍ਹਾਂ ਕਰਵਾ ਦੇਣਗੇ, ਤਾਂ ਕਿ ਉਥੇ ਦਾ ਬੱਸ ਸਟੈਂਡ ਏ ਕਲਾਸ ਬਣ ਸਕੇ ?

ਰਾਜ ਮੰਤਰੀ : ਸਪੀਕਰ ਸਾਹਿਬ, ਇਹ ਠੀਕ ਹੈ ਕਿ ਫੈਸਲਾ ਕੀਤਾ ਗਿਆ ਸੀ । ਪਰੰਤੂ ਐਫ.ਡੀ. ਵਲੋਂ ਇਸ ਦੀ ਸੈਂਕਸ਼ਨ ਨਹੀਂ ਆਈ । ਕੁੱਝ ਪੈਸਾ ਅਸੀਂ ਦਿੱਤਾ ਵੀ ਸੀ, ਬਾਕੀ ਵਾਸਤੇ ਵਿਚਾਰ ਕੀਤਾ ਜਾ ਰਿਹਾ ਹੈ ।

ਸ੍ਰੀ ਰਮੇਸ਼ ਚੰਦਰ : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਦਾ ਜਿਹੜਾ ਬਸ ਸਟੈਂਡ ਹੈ ਇਹ ਕਿਹੜੀ ਕਲਾਸ ਵਿਚ ਆਉਂਦਾ ਹੈ । ਔਰ ਇਸ ਬੱਸ ਸਟੈਂਡ ਦੀ ਐਨੀ ਬੁਰੀ ਹਾਲਤ ਹੈ ਕਿ ਜਦੋਂ ਬੱਸਾਂ ਇਥੋਂ ਨਿਕਲਦੀਆਂ ਹਨ ਤਾਂ ਉਹਨਾਂ ਦੇ ਕਈ ਵਾਰ ਸਪਰਿੰਗ ਹੀ ਟੁੱਟ ਜਾਂਦੇ ਹਨ । ਕੀ ਉਸ ਨੂੰ ਸੁਧਾਰਨ ਦਾ ਕੋਈ ਇੰਤਜ਼ਾਮ ਕਰਨਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਵੈਸੇ ਜਲੰਧਰ ਦਾ ਜਿਹੜਾ ਬੱਸ ਸਟੈਂਡ ਹੈ ਉਹ ਏ ਕਲਾਸ ਵਿਚ ਆਉਂਦਾ ਹੈ । ਲੇਕਿਨ ਜਿਸ ਹਾਲਤ ਵਿਚ ਉਹ ਹੈ, ਉਸ ਦੇ ਬਾਰੇ ਇਨ੍ਹਾਂ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਨੂੰ ਪਤਾ ਹੈ । ਇਸ ਰੋਡਵੇਜ਼ ਨੂੰ 3.75 ਕਰੋੜ ਰੁਪਏ ਦਾ ਘਾਟਾ ਪੈਂਦਾ ਸੀ । ਹੁਣ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਵਾਸਤੇ ਪੈਸਾ ਹੋਰ ਰੱਖਿਆ ਜਾਵੇ ਤਾਂ ਕਿ ਇਸ ਦੀ ਇੰਮਪਰੂਵਮੈਂਟ ਹੋ ਸਕੇ ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** ਸਪੀਕਰ ਸਾਹਿਬ, ਜਿਸ ਇਲਾਕੇ ਵਿਚੋਂ ਇਹ ਆਏ ਹਨ, ਉਸ ਦਾ ਬੱਸ ਸਟੈਂਡ ਕਿਸੇ ਨਕਸ਼ੇ ਵਿਚ ਹੀ ਨਹੀਂ ਹੈ । ਕੀ ਹੁਣ ਉਸ ਨੂੰ ਕਿਸੇ ਨਕਸ਼ੇ ਵਿਚ ਰੱਖਣਗੇ ।

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਆਨਰੇਬਲ ਮੈਂਬਰ ਨੂੰ ਪਤਾ ਨਹੀਂ ਕਿ ਸੰਗਰੂਰ ਦਾ ਬੱਸ ਸਟੈਂਡ ਅੰਡਰ ਪ੍ਰੋਗਰੈਸ ਹੈ ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹਨਾਂ ਨੇ ਕਿਹਾ ਹੈ ਕਿ ਲੁਧਿਆਣੇ ਦਾ ਬੱਸ ਸਟੈਂਡ 'ਏ' ਕਲਾਸ ਵਿਚ ਆਉਂਦਾ ਹੈ । ਮੈਂ ਪਿਛੇ ਜਿਹੇ ਉਥੇ ਗਿਆ ਸੀ ਤਾਂ ਮੇਰੇ ਨਾਲ ਸਾਥੀ ਗਿਆਨ ਚੰਦ ਜੀ ਵੀ ਸਨ । ਅਸੀਂ ਬੱਸ ਸਟੈਂਡ ਲੁਧਿਆਣਾ ਦੀ ਜੋ ਹਾਲਤ ਵੇਖੀ, ਉਹ ਬਹੁਤ ਖਰਾਬ ਸੀ ਜਿਥੇ ਉਹਨਾਂ ਦਾ ਚੀਫ ਯਾਰਡ ਬੈਠਦਾ ਹੈ, ਉਸ ਦਾ ਦਫਤਰ ਲੈਟਰੀਨ ਵਾਲੀ ਥਾਂ ਦੇ ਨਾਲ ਹੈ, ਜਿਥੇ ਕਿ ਖੜਨਾ ਵੀ ਮੁਸ਼ਕਲ ਹੋ ਜਾਂਦਾ ਹੈ। ਫਿਰ ਅਸੀਂ ਲੈਟਰੀਨ ਵਾਲੀ ਥਾਂ ਵੇਖਣ ਗਏ ਤਾਂ ਉਥੇ ਐਨੀ ਬਦਬੂ ਔਰ ਬੁਰੀ ਹਾਲਤ ਸੀ ਕਿ ਉਥੇ ਜਾਇਆ ਹੀ ਨਹੀਂ ਜਾ ਸਕਦਾ ਸੀ । ਸੋ ਮੈਂ ਇਹ ਪੁੱਛਣਾ ਸੀ ਕਿ ਜੇ 'ਏ' ਕਲਾਸ ਦੀ ਐਨੀ ਬੁਰੀ ਹਾਲਤ ਹੈ ਤਾਂ ਹੋਰਾਂ ਦੀ ਕੀ ਹੋਵੇਗੀ । ਕੀ ਇਹ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਨੂੰ ਖੁਦ ਮਹਿਸੂਸ ਕਰਦਾ ਹਾਂ । ਇਹ ਸਾਰਾ ਇੰਤਜਾਮ ਚੇਂਜ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਬੱਸ ਸਟੈਂਡ ਨੂੰ ਇੰਪਰੂਵ ਕਰਨ ਵਾਸਤੇ ਇਕ ਡਿਪਾਰਟਮੈਂਟ ਦਾ ਕੰਮ ਨਹੀਂ ਹੈ, ਇਸ ਵਾਸਤੇ ਕਈ ਡਿਪਾਰਟਮੈਂਟ ਕੰਮ ਕਰਦੇ ਹਨ । ਪਬਲਿਕ ਹੈਲਥ ਵਾਲੇ ਰਿਪੇਅਰ ਕਰਦੇ ਹਨ ਤਾਂ ਪੀ· ਡਬਲਯੂ. ਡੀ. ਵਾਲੇ ਸੜਕਾਂ ਬਣਾਉਂਦੇ ਹਨ ਅਤੇ ਇਲੈਕਟ੍ਰੀਸਿਟੀ ਵਾਲੇ ਬਿਜਲੀ ਦਾ ਪ੍ਰਬੰਧ ਕਰਦੇ ਹਨ । ਇਸ ਲਈ ਇਨ੍ਹਾਂ ਸਾਰੀਆਂ ਦੀ ਕੋਆਰਡੀਨੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਤਾਂਕਿ ਸੁਧਾਰ ਹੋ ਸਕੇ । 6 ਮਹੀਨੇ ਤੱਕ ਇਸ ਦਾ ਕੋਈ ਇੰਤਜਾਮ ਹੋ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਹੁਸ਼ਿਆਰਪੁਰ ਦੀ ਅੱਡੇ ਦੀ ਬਹੁਤ ਬੁਰੀ ਹਾਲਤ ਹੈ ਅਤੇ ਰੋਪੜ ਦਾ ਤਾਂ ਕੋਈ ਅੱਡਾ ਹੀ ਨਹੀਂ ਹੈ । ਉਥੋਂ ਆਦਮੀ ਨਹੀਂ ਲੰਘ ਸਕਦਾ, ਬੱਸ ਜਾਂ ਟਰੱਕ ਦਾ ਤਾਂ ਲੰਘਣਾ ਹੀ ਕੀ ਹੈ । ਹੁਸ਼ਿਆਰਪੁਰ ਸਾਨੂੰ ਪਤਾ ਨਹੀਂ ਕਿ ਇਹ ਕਿਹੜੀ ਕਲਾਸ ਦਾ ਹੈ । ਉਥੇ ਸਵਾਰੀਆਂ ਦੇ ਬੈਠਣ ਲਈ ਕੋਈ ਥਾਂ ਨਹੀਂ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਕੀ ਹੁਸ਼ਿਆਰਪੁਰ ਦੇ ਅੱਡੇ ਦੀ ਹਾਲਤ ਨੂੰ ਇੰਪਰੂਵ ਕਰਨਗੇ ਅਤੇ ਰੋਪੜ ਦਾ ਅੱਡਾ ਵੀ ਬਨਾਉਣ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਹੁਸ਼ਿਆਰਪੁਰ ਦਾ ਬੱਸ ਸਟੈਂਡ ਉਨ੍ਹਾਂ 8 ਬੱਸ ਸਟੈਂਡਾਂ ਵਿਚੋਂ ਹੈ ਜੋ ਕੰਪਲੀਟ ਹੋਏ ਹਨ । ਲੇਕਿਨ ਬਹੁਤ ਸਾਰੀਆਂ ਐਸੀਆਂ ਥਾਵਾਂ ਹਨ ਜਿਥੇ ਕੰਮ ਸ਼ੁਰੂ ਨਹੀਂ ਹੋਇਆ । ਰੋਪੜ ਬੱਸ ਸਟੈਂਡ ਵਾਸਤੇ ਵੀ ਜ਼ਮੀਨ ਐਕੁਆਇਰ ਕਰ ਲਈ ਹੈ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਦੇ ਬੱਸ ਸਟੈਂਡਾਂ ਦੀ ਹਾਲਤ ਬਹੁਤ ਬੁਰੀ ਹੈ । ਪਰ ਮੈਂ ਇਹ ਦੱਸਦਾ ਹਾਂ ਕਿ ਗੌਰਮਿੰਟ ਦੇ ਬਜਾਏ ਜੋ ਬੱਸ ਸਟੈਂਡ ਮਿਉਂਨਿਸਪਲ ਕਮੇਟੀ ਨੇ ਬਣਾਏ ਹਨ ਉਹ ਇਨ੍ਹਾਂ ਨਾਲੋਂ ਫਾਰ ਫਾਰ ਬੇਟਰ ਹਨ। ਇਸ ਦੀ ਵਜ੍ਹਾ ਮਨਿਸਟਰ ਸਾਹਿਬ ਨੇ ਦੱਸੀ ਹੈ ਕਿ ਕੋਆਰਡੀਨੇਸ਼ਨ ਨਹੀਂ ਹੈ । ਇਸ ਲਈ ਜੇ ਇਹ ਪੀ. ਡਬਲਿਯੂ. ਡੀ., ਪਬਲਿਕ ਹੈਲਥ ਅਤੇ ਇਲੈਕਟ੍ਰੀਸਿਟੀ ਨੂੰ ਇੰਟੈਗਰੇਟ ਕਰਕੇ ਕਾਰਪੋਰੇਸ਼ਨ ਨੂੰ ਸੌਂਪ ਦੇਣ ਤਾਂ ਕੰਮ ਠੀਕ ਹੋ ਸਕਦਾ ਹੈ। ਇਸ ਲਈ ਕੀ ਇਹ ਤਿਆਰ ਹਨ ?

**ਰਾਜ ਮੰਤਰੀ** : ਸੁਜੈਸ਼ਨ ਬੜੀ ਚੰਗੀ ਹੈ, ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਬੱਸ ਸਟੈਂਡਜ਼ ਦੀ ਹਾਲਤ ਬਹੁਤ ਮਾੜੀ ਹੈ । ਇਸ ਵਾਸਤੇ ਇਨ੍ਹਾਂ ਨੇ ਇਕ ਐਡਵਾਈਜ਼ਰੀ ਕਮੇਟੀ ਬਣਾਈ ਹੋਈ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਐਡਵਾਈਜਰੀ ਕਮੇਟੀ ਨੂੰ ਨਾਲ ਲੈਕੇ ਆਪ ਜਾਕੇ ਹਰ ਬੱਸ ਸਟੈਂਡ ਨੂੰ ਵੇਖਣ ਨੂੰ ਤਿਆਰ ਹਨ, ਤਾਂਕਿ ਜਿਹੜੀਆਂ ਜਿਹੜੀਆਂ ਖਾਮੀਆਂ ਹਨ ਉਹ ਦੂਰ ਹੋ ਸਕਣ ?

**ਮੰਤਰੀ** : ਸਪੀਕਰ ਸਾਹਿਬ, ਕਮੇਟੀ ਨਾਲ ਵੀ ਵਿਚਾਰ ਕਰਾਂਗੇ ਅਤੇ ਜਿਥੇ ਜਿਥੇ ਜ਼ਰੂਰਤ ਹੋਈ ਉਥੇ ਜ਼ਰੂਰ ਚਲਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲਾ ਦੇ ਬੱਸ ਸਟੈਂਡ ਬਣਾਉਣ ਵਿਚ ਬਹੁਤ ਘਪਲਾ ਹੋਇਆ ਹੈ । ਇਕ ਨਵਾਂ ਬਣਾ ਵੀ ਲਿਆ ਸੀ ਪਰ ਫਿਰ ਇਸ ਨੂੰ ਸ਼ਿਫਟ ਕਰ ਲਿਆ । ਜਿਸ ਤਰ੍ਹਾਂ ਰੋਪੜ ਦੇ ਬਾਰੇ ਕਿਹਾ ਹੈ, ਉਸੇ ਤਰ੍ਹਾਂ ਇਥੇ ਦੀ ਹਾਲਤ ਹੈ । ਇਸ ਲਈ ਪਟਿਆਲਾ ਦੇ ਬਸ ਸਟੈਂਡ ਵਿਚ ਜਿੰਨ੍ਹਾਂ ਨੇ ਘਪਲਾ ਕੀਤਾ ਹੈ ਕੀ ਉਸ ਦੀ ਇਨਕੁਆਇਰੀ ਕਰਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਇਹ ਠੀਕ ਹੈ ਕਿ ਪਟਿਆਲਾ ਦਾ ਨਵਾਂ ਬੱਸ ਸਟੈਂਡ ਬਣਿਆ ਸੀ ਅਤੇ 18 ਲੱਖ ਰੁਪਏ ਦੇ ਕਰੀਬ ਖ਼ਰਚ ਹੋ ਚੁਕਾ ਹੈ । ਲੇਕਿਨ ਉਥੋਂ ਦੁਬਾਰਾ ਸ਼ਿਫਟ ਕਰਕੇ ਪੁਰਾਣੀ ਥਾਂ ਤੇ ਲਿਆਂਦਾ ਗਿਆ ਹੈ । ਉਸ ਦੀ ਇਨਕੁਆਇਰੀ ਹੋ ਰਹੀ ਹੈ ।

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਅਤੇ ਫਾਜ਼ਿਲਕਾ ਦੇ ਬੱਸ ਅੱਡਿਆਂ ਦਾ ਬਹੁਤ ਬੁਰਾ ਹਾਲ ਹੈ । ਕੀ ਮਨਿਸਟਰ ਸਾਹਿਬ ਇਸ ਦੇ ਵਿਚ ਸੁਧਾਰ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਇਸ ਨਾਲ ਸਬੰਧ ਨਹੀਂ ਰੱਖਦਾ । ਇਕ ਫੈਸਲਾ ਕੈਬਨਿਟ ਦਾ ਹੋਇਆ ਸੀ ਔਰ ਇਹ ਮਹਿਸੂਸ ਕੀਤਾ ਗਿਆ ਸੀ ਕਿ ਗੌਰਮਿੰਟ ਦੇ ਕੋਲ ਇਤਨੇ ਫੰਡਜ਼ ਨਹੀਂ ਹਨ ਜਿਸ ਦੇ ਨਾਲ ਸਾਰੇ ਬੱਸ ਅੱਡਿਆਂ ਵਿਚ ਸੁਧਾਰ ਇਕ ਦਮ ਲਿਆਂਦਾ ਜਾ ਸਕੇ । ਇਸ ਲਈ ਫੈਸਲਾ ਕੀਤਾ ਗਿਆ ਹੈ ਕਿ ਪਹਿਲੇ ਲੋਕਲ ਬਾਡੀਜ਼ ਨੂੰ ਕਿਹਾ ਜਾਵੇ ਕਿ ਉਹ ਖਰਚ ਕਰੇ । ਜਿਥੇ ਲੋਕਲ ਬਾਡੀਜ਼ ਖਰਚ ਨਹੀਂ ਕਰ ਸਕਦੀਆਂ ਹੋਣਗੀਆਂ ਉਥੇ ਹੋਰ ਕੋਈ ਪ੍ਰਬੰਧ ਕੀਤਾ ਜਾਵੇਗਾ ।

**Sri A. Vishwanathan**: So far the policy of the previous Government had been that the Transport in the State should not take the man to his final destination. Is there any change in the policy now that the Transport should take the man to his final destination ? (Laughter).

(No reply)

---

ENCASHMENT OF EARNED LEAVE BY THE STATE EMPLOYEES

***207. Comrade Satya Pal Dang** : Will the Chief Minister be pleased to state :—

(a) whether there is any proposal under the consideration of the Government to permit its employees to get their earned leave encashed ;

(b) if the reply to part (a) above be in the affirmative, the date by which a decision in the matter is likely to be taken ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਇਹ ਮੁਆਮਲਾ ਪੇ-ਕਮਿਸ਼ਨ ਦੀਆਂ ਆਮ ਸ਼ਰਤਾਂ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ, ਇਸ ਲਈ ਇਸ ਬਾਰੇ ਇਸ ਵੇਲੇ ਕੋਈ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੇ-ਕਮਿਸ਼ਨ ਇਸ ਦਾ ਫੈਸਲਾ ਕਰੇਗਾ ਪਰ ਸਰਦਾਰ ਬਲਵੰਤ ਸਿੰਘ ਨੇ ਆਪਣੀ ਤਕਰੀਰ ਦੇ ਵਿਚ ਕਿਹਾ ਸੀ ਕਿ ਕੈਬਿਨਟ ਨੇ ਇਹ ਫੈਸਲਾ ਕਰ ਲਿਆ ਹੈ ਕਿ ਮੁਲਾਜ਼ਮਾਂ ਨੂੰ ਰਿਟਾਇਰਮੈਂਟ ਦੇ ਸਮੇਂ 6 ਮਹੀਨੇ ਦੀ ਛੁੱਟੀ ਦੇ ਪੈਸੇ ਕੈਸ਼ ਦੇ ਦੇਣਗੇ ਇਸ ਦੇ ਨਾਲ ਦੋ ਸਟੇਟਮੈਂਟਸ ਕੰਟਰਾਡਿਕੱਟਰੀ ਹੋ ਗਈਆਂ ਹਨ । ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਨੂੰ ਇਥੇ ਕਲੀਅਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਅਤੇ ਸਰਕਾਰ ਨੇ ਆਪਣੇ ਕਰਮਚਾਰੀਆਂ ਨੂੰ ਰਿਟਾਇਰਮੈਂਟ ਦੇ ਸਮੇਂ 180 ਦਿਨ ਦੀ ਕਮਾਈ ਛੁੱਟੀ ਨੂੰ ਕੈਸ਼ ਕਰਨ ਦੀਆਂ ਹਦਾਇਤਾਂ ਦੇ ਦਿੱਤੀਆਂ ਹਨ । 6 ਮਹੀਨੇ ਦੀ ਕਮਾਈ ਛੁੱਟੀ ਦਾ ਫ਼ੈਸਲਾ ਹੋ ਚੁੱਕਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਫੇਰ ਠੀਕ ਹੈ ।

---

RETIREMENT OF GOVERNMENT EMPLOYEES AFTER PUTTING IN 20 YEARS SERVICE

***208. Comrade Satya Pal Dang** : Will the Chief Minister be pleased to state whether there is any proposal under the consideration of the Government for allowing its employees to retire after putting in 20 years service; if so, the date by which a decision in the matter is likely to be taken ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਇਕ ਮਹੀਨੇ ਦੇ ਅੰਦਰ ਕੋਈ ਫੈਸਲਾ ਲੈਣ ਦੀ ਸੰਭਾਵਨਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਇਕ ਮਹੀਨੇ ਦੇ ਵਿਚ ਫੈਸਲਾ ਹੋ ਜਾਣ ਦੀ ਸੰਭਾਵਨਾ ਹੈ । ਕੀ ਜਿਨ੍ਹਾਂ ਅਫਸਰਾਂ ਜਾਂ ਕਰਮਚਾਰੀਆਂ ਦਾ ਰਿਕਾਰਡ ਮਾੜਾ ਹੈ ਉਨ੍ਹਾਂ ਨੂੰ ਕੱਢਣ ਦਾ ਕੋਈ ਵਿਚਾਰ ਸਰਕਾਰ ਦੇ ਅਧੀਨ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਸਬੰਧ ਕੇਵਲ ਇਹ ਸੀ ਕਿ 20 ਸਾਲ ਦੀ ਸਰਵਿਸ ਤੋਂ ਬਾਅਦ ਕੋਈ ਵੀ ਮੁਲਾਜ਼ਮ ਆਪਣੀ ਮਰਜ਼ੀ ਅਨੁਸਾਰ ਰਿਟਾਇਰਮੈਂਟ ਲੈ ਸਕਦਾ ਹੈ ਇਹ ਫੈਸਲਾ ਤਕਰੀਬਨ ਹੋ ਗਿਆ ਹੈ ਸਿਰਫ਼ ਕੈਬਿਨਟ ਨੇ ਹਾਲੇ ਫਾਈਨਲ ਕਰਨਾ ਹੈ ਔਰ ਖਿਆਲ ਹੈ ਕਿ ਇਕ ਮਹੀਨੇ ਦੇ ਅੰਦਰ ਫੈਸਲਾ ਹੋ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਇਹ ਗੱਲ ਵਿਚਾਰ ਅਧੀਨ ਹੈ ਕਿ ਜੇਕਰ ਕੋਈ ਮੁਲਾਜ਼ਮ 15 ਸਾਲ ਦੀ ਸਰਵਿਸ ਦੇ ਬਾਅਦ ਰਿਟਾਇਰਮੈਂਟ ਮੰਗੇ ਉਸ ਨੂੰ ਦੇਣ ਲਈ ਤਿਆਰ ਹਨ ਤਾਂਕਿ ਅਨਇੰਪਲਾਇਮੈਂਟ ਘੱਟ ਹੋ ਸਕੇ । ਕੀ ਇਹ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲਾ 25 ਸਾਲ ਤੋਂ ਬਾਅਦ ਰਿਟਾਇਰਮੈਂਟ ਕੋਈ ਮੁਲਾਜ਼ਮ ਆਪਣੀ ਮਰਜ਼ੀ ਅਨੁਸਾਰ ਲੈ ਸਕਦਾ ਸੀ ਪਰ ਹੁਣ ਅਸੀਂ 20 ਸਾਲ ਕਰ ਦਿੱਤਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ, ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਟੂ ਵੇ ਟ੍ਰੈਫਿਕ ਤਾਂ ਨਹੀਂ ਕਰ ਰਹੇ । ਜੇਕਰ ਸਰਕਾਰ ਵੀ ਚਾਹੇ ਤਾਂ ਵੀ ਪਹਿਲਾਂ ਰਿਟਾਇਰ ਕਰ ਸਕੇ । ਕੀ ਮੁਲਾਜ਼ਮਾਂ ਦੀ ਮਰਜ਼ੀ ਤੇ ਹੀ ਰਿਟਾਇਰਮੈਂਟ ਦਿੱਤੀ ਜਾਵੇਗੀ ਜਾਂ ਫਿਰ ਸਰਕਾਰ ਵੀ ਆਪਣੀ ਮਰਜ਼ੀ ਨਾਲ ਰਿਟਾਇਰਮੈਂਟ ਕਰਨ ਦਾ ਅਧਿਕਾਰ ਲੈ ਰਹੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਅਧਿਕਾਰ ਕੇਵਲ ਮੁਲਾਜ਼ਮਾਂ ਦਾ ਹੀ ਹੈ, ਸਰਕਾਰ ਕੋਈ ਅਧਿਕਾਰ ਨਹੀਂ ਲੈ ਰਹੀ। ਇਹ ਵੱਨ ਵੇ ਟ੍ਰੈਫ਼ਿਕ ਹੈ ।

---

COLLECTION OF SALES TAX ON MEDICINES IN TNE STATE

*378. **Shri Harbans Lal Khanna** : Will the Minister for Excise and Taxation be pleased to state the amount collected as the sales tax on the sale of medicines during the year of 1975, 1976, 1977 separately in the State ?

**ਸ੍ਰੀ ਚਿੱਤ ਅਭਿਲਾਸ਼ੀ** : ਪੰਜਾਬ ਵਿਕਰੀ ਕਰ ਐਕਟ, 1948 ਅਤੇ ਕੇਂਦਰੀ ਵਿਕਰੀ ਕਰ ਐਕਟ, 1956 ਅਧੀਨ ਦਵਾਈਆਂ ਤੇ ਡਰੱਗਜ਼ ਦੀ ਵਿਕਰੀ ਤੇ ਇਕੱਠਾ ਕੀਤਾ ਵਿਕਰੀ

[ਆਬਕਾਰੀ ਅਤੇ ਕਰ ਮੰਤਰੀ]

ਕਰ ਹੇਠ ਲਿਖੇ ਅਨੁਸਾਰ ਹੈ :—

| ਕ੍ਰਮ ਨੰ: | ਸਾਲ | ਇਕੱਠੀ ਕੀਤੀ ਰਕਮ (ਰੁਪਿਆਂ ਵਿਚ) |
|---|---|---|
| 1 | 2 | 3 |
| 1. | 1974-75 | 89,67,567 |
| 2. | 1975-76 | 1,35,37,200 |
| 3. | 1976-77 | 1,50,68,000 |

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਸੇਲਜ਼ ਟੈਕਸ ਨੂੰ ਐਕਸਾਈਜ਼ ਟੈਕਸ ਦੇ ਵਿਚ ਬਦਲਣ ਲਈ ਤਿਆਰ ਹੈ ਕਿਉਂਕਿ ਸੇਲਜ਼ ਟੈਕਸ ਦੇ ਵਿਚ ਪੰਜਾਬ ਦੇ ਰੈਵੀਨਿਊ ਨੂੰ ਬਹੁਤ ਘਾਟਾ ਰਹਿੰਦਾ ਹੈ ਔਰ ਇੰਸਪੈਕਟਰੀ ਰਾਜ ਨਾਲ ਕੁਰੱਪਸ਼ਨ ਬਹੁਤ ਵਧੀ ਹੈ ਔਰ ਟੈਕਸ ਦੇ ਵਿਚ ਬੜੀ ਚੋਰੀ ਹੁੰਦੀ ਹੈ। ਇਸ ਤਰ੍ਹਾਂ ਕਰਨ ਨਾਲ ਟੈਕਸ ਦੇ ਵਿਚ ਚੋਰੀ ਅਤੇ ਕੁਰੱਪਸ਼ਨ ਖਤਮ ਹੋ ਜਾਵੇਗੀ। ਕੀ ਸਰਕਾਰ ਕੋਈ ਉਚੇਚੇ ਕਦਮ ਚੁੱਕਣ ਲਈ ਤਿਆਰ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਸੈਂਟਰ ਦੀ ਸਰਕਾਰ ਦਾ ਹੈ। ਪੰਜਾਬ ਸਰਕਾਰ ਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ ਹੈ। ਕਿਉਂਕਿ ਇਹ ਫੈਸਲਾ ਸੈਂਟਰ ਦੀ ਸਰਕਾਰ ਨੇ ਸਾਰੇ ਸੂਬਿਆਂ ਨੂੰ ਨਾਲ ਲੈ ਕੇ ਕਰਨਾ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੇ ਇਸ ਗੱਲ ਲਈ ਸੈਂਟਰ ਦੀ ਸਰਕਾਰ ਨੂੰ ਕੋਈ ਸਿਫਾਰਸ਼ ਕੀਤੀ ਹੈ ਜਾਂ ਸਿਫਾਰਸ਼ ਭੇਜਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਸਾਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਦਵਾਈਆਂ ਲੋਕਾਂ ਦੀ ਜ਼ਿੰਦਗੀ ਨਾਲ ਬੜਾ ਅਹਿਮ ਪਾਰਟ ਪਲੇਅ ਕਰਦੀਆਂ ਹਨ ਪਰ ਜਿਹੜੀਆਂ ਕੰਪਨੀਆਂ ਇਹ ਦਵਾਈਆਂ ਪੈਦਾ ਕਰਦੀਆਂ ਹਨ ਉਹ ਕਾਫੀ ਨਫਾ ਲੈਂਦੀਆਂ ਹਨ। ਕੀ ਸਰਕਾਰ ਦਵਾਈਆਂ ਤੇ ਸੇਲਜ਼ ਟੈਕਸ ਛੱਡਣ ਲਈ ਤਿਆਰ ਹੈ ਤਾਕਿ ਗਰੀਬ ਲੋਕਾਂ ਨੂੰ ਦਵਾਈਆਂ ਚੀਪਰ ਰੇਟ ਤੇ ਮਿਲ ਸਕਣ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਦਵਾਈਆਂ ਕੰਪਨੀ ਵਲੋਂ ਬਣਾਈਆਂ ਜਾਂਦੀਆਂ ਹਨ ਉਸ ਦੀ ਬੇਸ਼ਕ ਕੀਮਤ ਜ਼ਿਆਦਾ ਨਹੀਂ ਹੁੰਦੀ ਹੈ ਬਲਕਿ ਉਸ ਦੇ ਉਪਰ ਪੈਕੇਗਜ਼ ਚਾਰਜਿਜ਼, ਕਮਿਸ਼ਨ, ਲੇਬਲ ਅਤੇ ਫਰੀ ਸੈਂਪਲ ਆਦਿ ਦੇ ਸਾਰੇ ਖਰਚੇ ਵਿਚ ਪਾ ਕੇ ਇਹ ਦਵਾਈਆਂ ਮਹਿੰਗੀਆਂ ਹੋ ਜਾਂਦੀਆਂ ਹਨ ਕੇਵਲ ਸੇਲਜ਼ ਟੈਕਸ ਦੇ ਨਾਲ ਹੀ ਨਹੀਂ ਮਹਿੰਗੀਆਂ ਹੁੰਦੀਆਂ। ਜੇਕਰ ਇਸ ਕਿਸਮ ਦੇ ਸੁਝਾਅ ਆਉਣਗੇ ਤਾਂ ਜ਼ਰੂਰ ਵਿਚਾਰ ਕਰ ਲਵਾਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਦਵਾਈਆਂ ਆਮ ਤੌਰ ਤੇ ਗਰੀਬ ਆਦਮੀਆਂ ਨੂੰ ਮਜਬੂਰੀ ਦੀ ਹਾਲਤ ਦੇ ਵਿਚ ਲੈਣੀਆਂ ਪੈਂਦੀਆ ਹਨ। ਇਹ ਇਕ ਜ਼ਰੂਰੀ ਵਸਤਾਂ ਦੇ ਵਿਚ ਆ ਜਾਂਦੀਆ ਹਨ। ਕੀ ਮਨਿਸਟਰ ਸਾਹਿਬ ਇਹ ਦਵਾਈਆਂ ਜ਼ਰੂਰੀ ਵਸਤਾਂ ਦੇ ਵਿਚ ਲੈ ਕੇ ਗਰੀਬ ਲੋਕਾਂ ਨੂੰ ਸਸਤੇ ਭਾਅ ਤੇ ਦੇਣ ਲਈ ਤਿਆਰ ਹਨ ਔਰ ਜਾਂ ਕੋਈ ਵਿਚਾਰ ਕਰ ਰਹੇ ਹਨ ? ਕਿਉਂਕਿ ਸਰਕਾਰ ਲੱਖਾਂ ਰੁਪਏ ਹਸਪਤਾਲਾਂ ਤੇ ਖਰਚ ਕਰਦੀ ਹੈ ਤਾਕਿ ਬੀਮਾਰਾਂ ਦੀ ਮਦਦ ਹੋ ਸਕੇ। ਕੀ ਸਰਕਾਰ ਕੋਈ ਉਚੇਚੇ ਕਦਮ ਚੁਕਣ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਕੁੱਝ ਦਵਾਈਆਂ ਟਰੇਡ ਨੇਮ ਕਰਕੇ ਮਹਿੰਗੀਆਂ ਹੁੰਦੀਆਂ ਹਨ। ਅਸੀਂ ਕੋਸ਼ਿਸ਼ ਕਰਾਂਗੇ ਕਿ ਸਸਤੀਆਂ ਦਵਾਈਆਂ ਦਾ ਇੰਤਜ਼ਾਮ ਹੋ ਸਕੇ।

MEMORANDUM BY TNE PUNJAB TENANTS UNION

*340. **Doctor Kewal Krishan** : Will the Minister for Finance be pleased to state :—

(a) whether on 23rd January, 1978, a memorandum was presented to the Chief Minister by the Punjab Tenants Union at Ludhiana wherein amendment in the Punjab Tenants Act was demanded : if so, the details thereof ;

(b) the steps so for taken by the Government to amend the said Act; If no steps have been taken, the reasons therefor ?

**ਸਰਦਾਰ ਬਲਵੰਤ ਸਿੰਘ** : (ੳ) ਹਾਂ ਜੀ। ਮੈਮੋਰੰਡਮ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਮਾਮਲਾ ਮੌਜੂਦਾ ਸਰਕਾਰ ਦੇ ਪੁਰਜ਼ੋਰ ਵਿਚਾਰ ਅਧੀਨ ਹੈ।

Annexure (I)

PUNJAB KARYANA UNION.

H.O. Clock Tower, Ludhiana.
22nd January, 1970.

H.D. Johar, Advocate
President,
Punjab Karyana Union,
Ludhiana.

The Chief Minister,
Punjab.

Subject :—Amendment of the Urban Rent Restriction Act.

Sir,

On presenting the memorandum on 3rd September, 1977 and also explaining to you, the difficulties faced by the tenants, due to the flaws in the Urban Rent Restriction Act, you had kindly agreed to call a meeting of the Local Bodies Minister, and officials of Local Bodies and our representatives, to consider the amendment in the Rent Restriction Act, in order to remove the flaws in the said Act and to thereby give relief to the Tenants. You have been reminded many a time but no meeting has been called so far.

We know that you are always busy in solving the State serious problems. Please realise that Tenants problems are also very grave. Therefore please, spare some time for Tenants out of your busy schedule and take an immediate step to call the promised meeting and also to get the amendment Bill prepared at an earliest, so that it may be presented in the next Budget Session, and thus oblige the tenants by giving them necessary relief.

[Minister for Finance]

I may inform you that in the working Committee of the Union's meeting on 15th January, it has been decided to sit on DHARNA in front of the Punjab Government Secretariat and Assembly Hall for a day on the opening day of the Budget Session, in case the Govt. does not take any practical step towards amendment of the said act till that time.

Dharna will be a token of our efforts to make your goodself, your Govt.; your administration and M.L.A.'s realise that the amendment of the act is urgently required.

But I hope you will realise the urgency of the amendment of said act, without giving us chance to resort to DHARNA, and you will please inform us the steps taken well before that date.

Yours faithfully,
Sd/- Prithi Pal Singh
and others.

Copy to the Local Bodies Minister and to
Local Bodies Secretary for immediate consideration.

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਜਿਹੜਾ ਮੈਮੋਰੰਡਮ ਸੀ ਅਤੇ ਜੋ ਉਸ ਵਿਚ ਮੰਗ ਕੀਤੀ ਗਈ ਸੀ ਜੋ ਕਿ 23 ਜਨਵਰੀ, 1978 ਨੂੰ ਦਿੱਤਾ ਗਿਆ ਸੀ ਉਸ ਮੈਮੋਰੰਡਮ ਵਿਚ ਜੋ ਮੁਸ਼ਕਲਾਂ ਦੱਸੀਆਂ ਗਈਆਂ ਸਨ ਉਨ੍ਹਾਂ ਨੂੰ ਹੱਲ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਜਨਵਰੀ ਤੋਂ ਲੈ ਕੇ ਮਾਰਚ ਤੱਕ ਸਮਾਂ ਲੰਘ ਗਿਆ ਹੈ। ਕੀ ਉਨ੍ਹਾਂ ਬਾਰੇ ਕੋਈ ਸੁਣਵਾਈ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਨਾਲ ਮੁਲਾਕਾਤ ਹੋ ਚੁੱਕੀ ਹੈ ਅਤੇ ਉਸ ਮੁਲਾਕਾਤ ਦੇ ਆਧਾਰ ਤੇ ਹੀ ਉਨ੍ਹਾਂ ਦੀਆਂ ਮੁਸ਼ਕਲਾਂ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਛੇਤੀ ਹੀ ਇਸ ਦਾ ਫੈਸਲਾ ਕੀਤਾ ਜਾਵੇਗਾ ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਮੋਰੰਡਮ ਕੀ ਸੀ ? ਜਿਨ੍ਹਾਂ ਤੇ ਵਿਚਾਰ ਹੋ ਰਿਹਾ ਹੈ, ਉਨ੍ਹਾਂ ਵਿਚ ਮੁੱਖ ਗੱਲ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜੋ ਮੁਲਾਕਾਤ ਵੇਲੇ ਗੱਲ ਹੋਈ ਸੀ, ਉਸ ਵਿਚ ਮੁੱਖ ਗੱਲ ਇਹ ਸੀ ਕਿ ਅਰਬਨ ਰੈਂਟ ਰਿਸਟ੍ਰਿਕਸ਼ਨ ਵਿਚ ਬੁਨਿਆਦੀ ਤਬਦੀਲੀਆਂ ਦੀ ਜਰੂਰਤ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਟੈਨੈਂਟਸ ਦੇ ਹੱਥ ਮਜ਼ਬੂਤ ਕੀਤੇ ਜਾਣ। ਦੂਜੀ ਗੱਲ ਇਹ ਹੈ ਕਿ ਟੈਨੈਂਟਸ ਦੇ ਮਰ ਜਾਣ ਨਾਲ ਉਸ ਦੇ ਵਾਰਸ ਨੂੰ ਟੈਨੈਂਟਸ ਦਾ ਹੱਕ ਮਿਲੇ ਜਿਸ ਨਾਲ ਕਿ ਮਾਲਕ ਉਸ ਨੂੰ ਕੱਢ ਨਾ ਸਕੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਅਰਬਨ ਰੈਂਟ ਰਿਸਟ੍ਰਿਕਸ਼ਨ ਐਕਟ ਵਿਚ ਕਈ ਨੁਕਸ ਹਨ। ਕੋਰਟ ਵਿਚ ਖਾਹਮਖਾਹ ਹੀ ਟੈਕਨੀਕਲ ਗਰਾਊਂਡ ਤੇ ਕੇਸ ਫੇਲ੍ਹ ਹੋ ਜਾਂਦਾ ਹੈ। ਕੀ ਮਨਿਸਟਰ ਸਾਹਿਬ ਇਸ ਵੱਲ ਧਿਆਨ ਦੇਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਸਰ, ਇਹ ਹੀ ਗੌਰਮਿੰਟ ਦੀ ਮਨਸ਼ਾ ਹੈ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਅਰਬਨ ਰੈਂਟ ਰਿਸਟ੍ਰਿਕਸ਼ਨ ਐਕਟ ਬਾਰੇ ਇਕ ਕਮੇਟੀ ਪਿਛਲੀ ਸਰਕਾਰ ਨੇ ਬਣਾਈ ਸੀ ਉਸ ਵਿਚ ਕਈ ਕਲਾਜ਼ਾਂ ਦਾ ਫੈਸਲਾ ਵੀ ਹੋਣਾ ਸੀ। ਕੀ ਗੌਰਮਿੰਟ ਹੁਣ ਉਸ ਕਮੇਟੀ ਨੂੰ ਦੁਬਾਰਾ ਸੁਰਜੀਤ ਕਰੇਗੀ ਤਾਂ ਕਿ ਲੋਕਾਂ ਨੂੰ ਫਾਇਦਾ ਹੋ ਸਕੇ ਅਤੇ ਐਕਟ ਵਿਚ ਤਰਮੀਮ ਹੋ ਜਾਵੇ ।

**ਮੰਤਰੀ :** ਪਿਛਲੀ ਗੌਰਮਿੰਟ ਨੇ ਸਪੀਕਰ ਸਾਹਿਬ, ਇਕ ਕੈਬਨਿਟ ਸਬ-ਕਮੇਟੀ ਬਣਾਈ ਸੀ ਪਰ ਉਸ ਸਬ-ਕਮੇਟੀ ਦੀ ਮੀਟਿੰਗ ਨਹੀਂ ਹੋ ਸਕੀ । ਮੌਜੂਦਾ ਗੌਰਮਿੰਟ ਵੀ ਇਸ ਗੱਲ ਤੇ ਵਿਚਾਰ ਕਰ ਰਹੀ ਹੈ ਤਾਂ ਕਿ ਸਾਰੇ ਮਾਮਲੇ ਤੇ ਵਿਚਾਰ ਕੀਤਾ ਜਾ ਸਕੇ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਟੈਨੈਂਟ ਤੋਂ ਬਾਅਦ ਉਸਦਾ ਵਾਰਸ ਟੈਨੈਂਟ ਬਣੇ । ਇਸ ਬਾਰੇ ਤਾਂ ਸੁਪਰੀਮ ਕੋਰਟ ਦਾ ਫੈਸਲਾ ਵੀ ਆ ਗਿਆ ਹੈ । ਪਰ ਮੈਂ ਵਿੱਤ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਈ ਲੈਂਡ-ਲਾਰਡ ਕਿਰਾਇਆ ਲੈ ਕੇ ਟੈਨੈਂਟ ਨੂੰ ਰਸੀਦ ਨਹੀਂ ਦਿੰਦੇ । 6-7 ਸਾਲਾਂ ਬਾਅਦ ਜੇਕਰ ਵੱਧ ਕਰਾਇਆ ਵਾਲਾ ਬੰਦਾ ਮਿਲ ਜਾਵੇ ਤਾਂ ਉਸ ਨੂੰ ਖਾਲੀ ਕਰਨ ਲਈ ਮਜ਼ਬੂਰ ਕਰਦੇ ਹਨ, ਜੇਕਰ ਉਹ ਨਹੀਂ ਕਰਦਾ ਤਾਂ ਕਹਿੰਦੇ ਹਨ ਕਿ 6-7 ਸਾਲਾਂ ਤੋਂ ਟੈਨੈਂਟ ਨੇ ਕਰਾਇਆ ਹੀ ਨਹੀਂ ਦਿਤਾ ਔਰ ਝੂਠਾ ਦਾਅਵਾ ਕਰਦੇ ਹਨ । ਇਸ ਬਾਰੇ ਕੋਈ ਲਿਮਟਿਡ ਪੀਰੀਅਡ ਮੁਕੱਰਰ ਕਰ ਦੇਵੋ ?

**ਸ੍ਰੀ ਸਪੀਕਰ ;** ਡਾਂਗ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ ।

**ਸ੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਸ਼ਹਿਰਾਂ ਦੇ ਵਿਚ ਅਰਬਨ ਸੀਲਿੰਗ ਦੇ ਤਹਿਤ ਬਹੁਤ ਸਾਰੀ ਇੰਡਸਟਰੀਅਲ ਲੈਂਡ ਬਲਾਕ ਹੋਈ ਹੋਈ ਹੈ । ਜਿਸ ਦੇ ਕਾਰਨ ਇੰਡਸਟਰੀਅਲ ਡਿਵੈਲਪਮੈਂਟ ਰੁਕੀ ਹੋਈ ਹੈ । ਜਿਸ ਕਰਕੇ ਲੇਬਰਰਜ਼ ਇੰਪਲਾਏ ਨਹੀਂ ਹੁੰਦੇ । ਟੈਕਨੀਕਲੀ ਸਟਾਫ ਇੰਪਲਾਏ ਨਹੀਂ ਹੋ ਰਿਹਾ ਹੈ । ਕੀ ਮਨਿਸਟਰ ਸਾਹਿਬ ਇਕ ਮਹੀਨੇ ਦੇ ਅੰਦਰ ਅੰਦਰ ਇੰਡਸਟਰੀਅਲ ਡਿਵੈਲਪਮੈਂਟ ਸਕੀਮ ਤੇ ਫੈਸਲੇ ਕਰਨਗੇ ਜਿਸ ਨਾਲ ਕਿ ਛੋਟੀਆਂ ਫੈਕਟਰੀਆਂ ਲਗ ਸਕਣ ?

**ਮੰਤਰੀ :** ਸਪੀਕਰ ਸਾਹਿਬ, ਇਹ ਇਸ ਸਵਾਲ ਵਿਚੋਂ ਤਾਂ ਨਹੀਂ ਨਿਕਲਦਾ ।

---

## RAIDS AT THE RESIDENCES OF BUSINESSMEN OF LUDHIANA

*327. **Comrade Sampuran Singh Dhaula:** Will the Chief Minister be pleased to state :—

(a) whether any raids were conducted by the police at the residential premises of some businessmen at Ludhiana on 11th February, 1978; if so, the reasons therefore together with the details of articles taken in possession by the police;

(b) the name and designation of the officer under whose orders the raids mentioned in part (a) above were conducted ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਣਗੇ, ਜੇਕਰ ਮੈਂ ਉਨ੍ਹਾਂ ਦੇ ਨੋਟਿਸ ਵਿਚ ਲਿਆਵਾਂ ਕਿ ਬਹੁਤ ਥਾਵਾਂ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਤੇ ਪੁਲਿਸ ਵਾਲਿਆਂ ਨੇ ਛਾਪੇ ਮਾਰੇ ਔਰ ਲੋਕਾਂ ਦੀਆਂ ਕਈ ਚੀਜ਼ਾਂ ਤੇ ਪੁਲਿਸ ਵਾਲੇ ਕਬਜ਼ਾ ਕਰੀ ਬੈਠੇ ਹਨ, ਕਈ ਛਾਪਿਆਂ ਵਿਚ ਫੜੀਆਂ ਕਾਰਾਂ ਵੀ ਪੁਲਿਸ ਵਾਲਿਆਂ ਕੋਲ ਪਈਆਂ ਹਨ ਪਰ ਰਿਕਾਰਡ ਵਿਚ ਕਿਤੇ ਦਰਜ਼ ਨਹੀਂ ਹਨ । ਕੀ ਮੁੱਖ ਮੰਤਰੀ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਜੇਕਰ ਮੈਂ ਉਨ੍ਹਾਂ ਦੇ ਨੋਟਿਸ ਵਿਚ ਲਿਆਵਾਂ ?

**ਮੁਖ ਮੰਤਰੀ :** ਸਪੀਕਰ ਸਾਹਿਬ, ਜ਼ਰੂਰ ਇਨਕੁਆਇਰੀ ਕਰਾਵਾਂਗੇ ਜੇਕਰ ਮੈਂਬਰ ਸਾਹਿਬਾਨ ਨੋਟਿਸ ਵਿਚ ਲਿਆਉਣਗੇ ।

---

## ਰਾਮਪੁਰਾ ਫੂਲ ਵਿਖੇ ਮੰਡੀ ਲਗਾਉਣਾ

*344. **ਮਾਸਟਰ ਬਾਬੂ ਸਿੰਘ :** ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਹਰ ਸਾਲ ਰਾਮ ਪੁਰਾ ਫੂਲ (ਬਠਿੰਡਾ) ਵਿਖੇ ਪਸ਼ੂ ਮੰਡੀਆਂ ਲਗਾਉਂਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਵਿੱਤੀ ਸਾਲ 1975-76 ਅਤੇ 1976-77 ਅਤੇ ਅੱਜ ਤੱਕ ਦੇ ਦੌਰਾਨ ਅਜਿਹੀਆਂ ਮੰਡੀਆਂ ਤੋਂ ਸਾਲਾਨਾ ਕੁੱਲ ਕਿੰਨੀ ਆਮਦਨ ਹੋਈ ;

(ਅ) ਪਸ਼ੂ ਖਰੀਦਣ ਅਤੇ ਵੇਚਣ ਵਾਲਿਆਂ ਨੂੰ ਦਿੱਤੀਆਂ ਜਾਂਦੀਆਂ ਸਹੂਲਤਾਂ ਤੇ ਖਰਚ ਕਿਸ ਤਰ੍ਹਾਂ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਹਰ ਮਾਲੀ ਸਾਲ ਵਿਚ ਕਿੰਨੀ ਕਿੰਨੀ ਰਕਮ ਖਰਚ ਕੀਤੀ ਗਈ ;

(ੲ) ਕੀ ਪਸ਼ੂਆਂ ਦੀਆ ਨੁਮਾਇਸ਼ਾਂ ਲਗਾ ਕੇ ਅਤੇ ਸਭ ਤੋਂ ਵਧੀਆ ਪਸ਼ੂ ਪਾਲਣ ਵਾਲਿਆਂ ਨੂੰ ਇਨਾਮ ਦੇ ਕੇ ਪਸ਼ੂ ਪਾਲਣ ਵਾਲਿਆਂ ਨੂੰ ਉਤਸ਼ਾਹ ਦੇਣ ਲਈ ਸਰਕਾਰ ਕਿਸੇ ਪ੍ਰਸਤਾਵ ਤੇ ਵਿਚਾਰ ਕਰ ਰਹੀ ਹੈ ?

**ਸਰਦਾਰ ਆਤਮਾ ਸਿੰਘ** (ੳ) : ਹਾਂ ਜੀ । ਰਾਮ ਪੁਰਾ ਫੂਲ ਵਿਖੇ ਸਾਰੇ ਸਾਲ ਦੇ ਦੌਰਾਨ ਪਸ਼ੂ ਮੇਲੇ ਲਗਾਏ ਜਾਂਦੇ ਹਨ । ਇਨ੍ਹਾਂ ਮੇਲਿਆਂ ਤੋਂ ਵਿੱਤੀ ਸਾਲ 1975-76, 1976-77 ਤੇ 1977-78 (ਅੱਜ ਤੱਕ 1-3-78) ਕੁੱਲ ਆਮਦਨ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | |
|---|---|
| 1975-76 .. | 2,75,181/20 ਰੁ. |
| 1976-77 .. | 3,67,745/70 ਰੁ. |
| 1977-78 .. (1-3-78 ਤੱਕ) | 3,09,691/25 ਰੁ. |

ਅ) ਦਿੱਤੀਆਂ ਜਾਣ ਵਾਲੀਆ ਸਹੂਲਤਾਂ ਤੇ ਖਰਚ ਦੀ ਵਿਧੀ ਹੇਠ ਲਿਖੇ ਅਨੁਸਾਰ ਹੈ :—

1. ਪਾਣੀ ਲਈ ਨਲਕੇ
2. ਰੋਸ਼ਨੀ ਦਾ ਪ੍ਰਬੰਧ ।
3. ਚੌਕੀਦਾਰ ।
4. ਟੈਂਟ ।
5. ਭਿਸ਼ਤੀ ।
6. ਗਰਾਉਂਡ ਸਾਫ ਕਰਨ ਲਈ ਸਫਾਈ ਮਜ਼ਦੂਰ ।

ਇਨ੍ਹਾਂ ਸਹੂਲਤਾਂ ਤੇ ਹਰ ਵਿੱਤੀ ਸਾਲ ਵਿਚ ਖਰਚ ਕੀਤੀ ਗਈ ਰਕਮ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

1975-76 : 1072/50 ਰੁ.

1976-77 : 2018/15 ਰੁ.

1977-78 : 1261/00 ਰੁ.

(1.3.78 ਤੱਕ)

(ੲ) ਨਹੀਂ ਜੀ ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਾਰਟ ਸੀ ਜੋ ਹੈ ਕਿ ਪਸ਼ੂਆਂ ਦੀ ਨੁਮਾਇਸ਼ ਲਗਾ ਕੇ ਵਧੀਆ ਪਸ਼ੂ ਪਾਲਣ ਵਾਲਿਆਂ ਨੂੰ ਇਨਾਮ ਦੇ ਕੇ ਪਸ਼ੂ ਪਾਲਣ ਵਾਲਿਆਂ ਨੂੰ ਉਤਸ਼ਾਹ ਦੇਣ ਬਾਰੇ ਕੀ ਸਰਕਾਰ ਕੋਈ ਪੈਸਾ ਖਰਚ ਕਰੇਗੀ ਤਾਕਿ ਲੋਕਾਂ ਨੂੰ ਉਤਸ਼ਾਹ ਮਿਲੇ ਅਤੇ ਲੋਕ ਜਾਨਵਰ ਚੰਗੇ ਪੈਦਾ ਕਰਨ ? ਕੀ ਇਸ ਤੇ ਪੈਸਾ ਖਰਚ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਪੈਸਾ ਇਨਾਮ ਵੰਡਣ ਦਾ ਕੰਮ ਪੰਜਾਬ ਕੈਟਲ ਫੇਅਰ ਰੈਗੂਲੇਸ਼ਨ ਐਕਟ ਅਧੀਨ ਨਹੀਂ ਆਉਂਦਾ । ਇਹ ਪਸ਼ੂ ਪਾਲਣ ਵਿਭਾਗ ਨਾਲ ਸਬੰਧ ਰੱਖਦਾ ਹੈ । ਇਸ ਬਾਰੇ ਉਨ੍ਹਾਂ ਕੋਲੋਂ ਪੁੱਛਿਆ ਗਿਆ ਸੀ । ਉਨ੍ਹਾਂ ਨੇ ਕਿਹਾ ਹੈ *ਕਿ* ਇਹ ਸਾਡਾ ਰੁਟੀਨ ਨਹੀਂ ਹੈ ਪਰ ਜਦੋਂ ਲੋੜ ਸਮਝੀ ਜਾਂਦੀ ਹੈ ਤਾਂ ਕਰ ਲਿਆ ਜਾਂਦਾ ਹੈ ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ, ਕੀ ਕੋਈ ਇਨਸੈਨਟਿਵ ਦਿਉਗੇ ?

**ਮੰਤਰੀ :** ਸਪੀਕਰ ਸਾਹਿਬ, ਵਿਚਾਰ ਅਧੀਨ ਹੈ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਾਮਪੁਰਾ ਫੂਲ ਵਿਚ ਤਿੰਨ ਸਾਲ ਬਾਅਦ ਮੰਡੀਆਂ ਲਗਦੀਆਂ ਹਨ । ਜਿਸ ਤੋਂ ਆਮਦਨੀ 10 ਲੱਖ ਰੁਪਿਆ ਹੈ ਪਰ ਖਰਚਾ ਸਿਰਫ 4,300/— ਰੁਪਿਆ ਹੈ । ਸਪੀਕਰ ਸਾਹਿਬ ਉਥੇ ਨਾ ਕੋਈ ਸ਼ੈਲਟਰ ਲੱਗੇ ਔਰ ਨਾ ਕੋਈ ਰੋਟੀ ਦਾ ਪ੍ਰਬੰਧ ਸੀ, ਨਾ ਕੋਈ ਡੰਗਰਾਂ ਲਈ ਚਾਰੇ ਦਾ ਪ੍ਰਬੰਧ ਸੀ । ਨਾ ਉਥੇ ਕੋਈ ਡਾਕਟਰੀ ਸਹੂਲਤ ਸੀ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਪੈਸਾ ਇੱਕਠਾ ਕਰੀ ਜਾ ਰਹੀ ਹੈ । ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਰਕਮ ਇੱਕਠੀ ਹੁੰਦੀ ਹੈ ਕੀ ਉਹ ਮੰਡੀਆਂ ਦੇ ਭੱਲੇ ਲਈ ਵਰਤੀ ਜਾਇਆ ਕਰੇਗੀ ।

**ਮੰਤਰੀ :** ਸਪੀਕਰ ਸਾਹਿਬ, ਰਾਮਪੁਰਾ ਫੂਲ ਲਈ 1,74,800/— ਰੁਪਿਆ ਭੇਜ ਚੁੱਕੇ ਹਾਂ । ਇਸ ਸਕੀਮ ਅਧੀਨ ਇਹ ਰਕਮ ਪਾਣੀ ਵਾਲੀਆਂ ਟੂੱਟੀਆਂ ਲਗਾਉਣ ਵਾਸਤੇ, ਟੱਟੀਆਂ ਅਤੇ ਗੁਸਲਖਾਨੇ ਬਣਾਉਣ ਵਾਸਤੇ, ਕਮਰੇ ਆਦਿ ਬਣਾਉਣ ਵਾਸਤੇ ਸਾਰਿਆਂ ਲਈ 1, 74, 800/—ਰੁਪਿਆ ਭੇਜਿਆ ਜਾ ਚੁਕਾ ਹੈ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਮੰਡੀਆਂ ਜ਼ਿਹੜੀਆਂ ਲਗਦੀਆਂ ਹਨ ਉਨ੍ਹਾਂ ਤੋਂ ਆਮਦਨ ਬਹੁਤ ਹੁੰਦੀ ਹੈ । ਕੀ ਉਹ ਆਮਦਨੀ ਮਨਿਸਟਰ ਸਾਹਿਬ ਜ਼ਿਲਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਤੇ ਖਰਚ ਕਰਨਗੇ । ਦੂਜਾ ਸਪੀਕਰ ਸਾਹਿਬ ਜਿਹੜੇ ਮੰਡੀਆਂ ਦੇ ਵਿਚ ਦਲਾਲ ਹਨ, ਉਹ ਹੇਰਾ ਫੇਰੀ ਕਰਦੇ ਹਨ । ਕੀ ਉਨ੍ਹਾਂ ਦਲਾਲਾਂ ਨੂੰ ਲਸੰਸ ਦੇਣ ਦੀ ਕੋਸ਼ਿਸ਼ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਇਸ ਬਾਰੇ ਇਕ ਕਮੇਟੀ ਬਣਾਈ ਹੋਈ ਹੈ ਜੋ ਕਿ ਮੇਲਿਆਂ ਦੇ ਵਿਚ ਦੌਰੇ ਕਰਦੀ ਹੈ ਔਰ ਗਲਤੀਆਂ ਨੂੰ ਪਕੜਦੀ ਹੈ ਇਸ ਬਾਰੇ ਸਰਕਾਰ ਨੇ ਵੀ ਪੱਕੇ ਤੌਰ ਤੇ ਫੈਸਲਾ ਕੀਤਾ ਹੋਇਆ ਹੈ ਜਿੰਨੀ ਆਮਦਨ ਹੋਵੇਗੀ ਉਸ ਵਿਚੋਂ 20% 25%, 40%, 10%, 5% ਡਿਸਪੈਨਸਰੀਆਂ, ਪਸ਼ੂ ਹਸਪਤਾਲ, ਅਮਲਾ ਖਰਚਾ, ਔਰ ਰਾਖਵੇਂ ਖਰਚ ਰੱਖੇ ਗਏ ਹਨ ।

ਸਰਦਾਰ ਬੇਅੰਤ ਸਿੰਘ : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੇਰਾ ਸਵਾਲ ਇਹ ਸੀ ਕਿ ਜਮ੍ਹਾਂ ਹੋਈ ਰਕਮ ਜ਼ਿਲਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਲਈ ਰੱਖੀ ਜਾਵੇਗੀ ।

ਸ਼੍ਰੀ ਸਪੀਕਰ : ਇਨਡਾਇਰੈਕਟਲੀ ਉਨ੍ਹਾਂ ਨੇ ਇਹੀ ਕਿਹਾ ਹੈ ।

ਸਰਦਾਰ ਸਰੂਪ ਸਿੰਘ : ਇਥੇ ਦੱਸਿਆ ਗਿਆ ਹੈ ਕਿ ਫਲਾਇੰਗ ਸੁਕੈਡ ਬਣਾਇਆ ਗਿਆ ਹੈ ਜੋ ਕਿ ਛਾਪੇ ਮਾਰਦਾ ਹੈ । ਮਾਲਵੇ ਦੀਆਂ ਮੰਡੀਆਂ ਵਿਚ ਭੋਲੇ ਭਾਲੇ ਗਾਹਕਾਂ ਨੂੰ ਲੁਟਿਆ ਜਾਂਦਾ ਹੈ ਔਰ ਇਸ ਤਰਾਂ ਕਰਕੇ ਉਨ੍ਹਾਂ ਇਨੋਸੈਂਟ ਲੋਕਾਂ ਦਾ ਨੁਕਸਾਨ ਹੁੰਦਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਲਾਇੰਗ ਸੁਕੈਡ ਰਾਹੀਂ ਛਾਪੇ ਮਾਰਨ ਨਾਲ ਕਿੰਨਿਆਂ ਨੂੰ ਸਜ਼ਾ ਮਿਲੀ ਹੈ

ਮੰਤਰੀ : ਇਸ ਵਾਸਤੇ ਨੋਟਿਸ ਚਾਹੀਦਾ ਹੈ ਫਿਰ ਵੀ ਮੈਂ ਆਨਰੇਬਲ ਮੈਂਬਰ ਸਾਹਿਬ ਦੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਸਮੇਂ ਨਾਲੋਂ ਹੁਣ ਆਮਦਨ ਡੇਢ ਗੁਣਾ ਹੋ ਗਈ ਹੈ ।

ਮਾਸਟਰ ਚੰਦ ਸਿੰਘ : ਪੰਜਾਬ ਵਿਚ ਜਿਹੜੀਆਂ ਮੰਡੀਆ ਹਨ ਉਨ੍ਹਾਂ ਦੀ ਡਿਵੈਲਪਮੈਂਟ ਕਰਨ ਲਈ ਕੀ ਪਾਲਿਸੀ, ਕੀ ਕ੍ਰਾਈਟੇਰੀਆ ਬਣਾਇਆ ਗਿਆ ਹੈ । ਕਿਤੇ ਇਸ ਤਰ੍ਹਾਂ ਤਾਂ ਨਹੀਂ ਕਿ ਜਿਹੜੀ ਮੰਡੀ ਤੇ ਨਿਗਾਹ ਪੈ ਗਈ ਉਸ ਦੀ ਹੀ ਡਿਵੈਲਪਮੈਂਟ ਕਰ ਦਿੱਤੀ ਗਈ ।

ਮੰਤਰੀ : 20% ਟੋਟਲ ਆਮਦਨ ਦਾ ਮੰਡੀਆਂ ਦੇ ਵਿਕਾਸ ਲਈ ਖਰਚ ਕੀਤਾ ਜਾਂਦਾ ਹੈ ।

ਸਰਦਾਰ ਕਿਰਪਾਲ ਸਿੰਘ : ਇਨ੍ਹਾਂ ਮੰਡੀਆਂ ਵਿਚ ਬਹੁਤ ਠੱਗ ਹੁੰਦੇ ਹਨ ਜੋ ਕਿ ਗਰੀਬ ਆਦਮੀਆਂ ਨੂੰ ਲੁਟਦੇ ਹਨ । ਇਸ ਚੀਜ਼ ਨੂੰ ਰੋਕਣ ਵਾਸਤੇ ਕੀ ਪ੍ਰਬੰਧ ਕੀਤਾ ਗਿਆਂ ਹੈ । ਜਿਥੇ ਮੰਡੀਆਂ ਲਗਦੀਆਂ ਹਨ ਕੀ ਉਨ੍ਹਾਂ ਲਈ ਕੋਈ ਨਾਰਮਜ਼ ਫਿਕਸ ਕੀਤੇ ਗਏ ਹਨ ਕਿ ਕਿਸ ਕਿਸਮ ਦੀਆਂ ਉਥੇ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ।

ਮੰਤਰੀ : ਇਹ ਦੱਸ ਦੇਣ ਪ੍ਰਬੰਧ ਕਰ ਦਿਆਂਗੇ ।

---

### ਰਾਜ ਵਿਚ ਪੁਲਿਸ ਪਾਸ ਰਜਿਸਟਰਡ ਕੇਸ

*307. ਮਾਸਟਰ ਬਾਬੂ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਕਤਲ, ਚੋਰੀ, ਸਮਗਲਿੰਗ ਅਤੇ ਜ਼ਬਰ ਜਨਾਹ ਦੇ ਸਾਲ 1973-74, 1974-75, 1975-76, 1976-77 ਅਤੇ 1977-78 (ਹੁਣ ਤੱਕ) ਦੇ ਦੌਰਾਨ ਜ਼ਿਲ੍ਹਾ-ਵਾਰ ਪੁਲਿਸ ਪਾਸ ਕਿੰਨੇ ਕੇਸ ਦਰਜ਼ ਕਰਵਾਏ ਗਏ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

ਰਾਜ ਵਿਚ ਕਤਲ, ਚੋਰੀ, ਸਮਗਲਿੰਗ ਅਤੇ ਜਬਰ ਜਨਾਹ ਦੇ ਕੇਸਾਂ ਦੀ ਜ਼ਿਲ੍ਹਾ-ਵਾਰ ਸੂਚੀ

ਜਿਹੜੇ ਕਿ ਸਾਲ 1973-74, 1974-75, 1975-76, 1976-77 ਅਤੇ 1977-78 (28 ਫਰਵਰੀ, 1978 ਤੱਕ) ਪੁਲਿਸ ਪਾਸ ਦਰਜ ਹੋਏ ਕੇਸਾਂ ਦੀ ਸੰਖਿਆ

| | | 1973-74 | | | | 1974-75 | | | | 1975-76 | | | | 1976-77 | | | | 1977-78 (28 ਫਰਵਰੀ, 1978 ਤੱਕ) | | | |
|---|---|---|---|---|---|---|---|---|---|---|---|---|---|---|---|---|---|---|---|---|---|
| | | ਕਤਲ | ਚੋਰੀ | ਸਮਗਲਿੰਗ | ਜਬਰ-ਜਨਾਹ | ਕਤਲ | ਚੋਰੀ | ਸਮਗਲਿੰਗ | ਜਬਰ-ਜਨਾਹ | ਕਤਲ | ਚੋਰੀ | ਸਮਗਲਿੰਗ | ਜਬਰ-ਜਨਾਹ | ਕਤਲ | ਚੋਰੀ | ਸਮਗਲਿੰਗ | ਜਬਰ-ਜਨਾਹ | ਕਤਲ | ਚੋਰੀ | ਸਮਗਲਿੰਗ | ਜਬਰ-ਜਨਾਹ |
| 1. | ਰੋਪੜ .. | 9 | 62 | 66 | 1 | 18 | 62 | 41 | 7 | 19 | 68 | 19 | 3 | 16 | 85 | 6 | 3 | 12 | 85 | — | 4 |
| 2. | ਜਲੰਧਰ .. | 65 | 369 | — | 11 | 66 | 401 | — | 8 | 76 | 351 | — | 13 | 56 | 378 | — | 9 | 54 | 447 | — | 12 |
| 3. | ਸੰਗਰੂਰ .. | 72 | 140 | 117 | 11 | 69 | 194 | 189 | 8 | 48 | 142 | 154 | 7 | 43 | 98 | 220 | 6 | 42 | 125 | 255 | 6 |
| 4. | ਫ਼ਿਰੋਜ਼ਪੁਰ .. | 70 | 117 | 8 | 2 | 61 | 174 | 2 | 5 | 58 | 184 | 3 | 16 | 51 | 165 | 4 | 9 | 52 | 165 | 6 | 10 |
| 5. | ਫਰੀਦਕੋਟ .. | 76 | 146 | — | 15 | 75 | 131 | — | 3 | 80 | 154 | — | 4 | 72 | 131 | — | 13 | 65 | 122 | 8 | 8 |
| 6. | ਬਠਿੰਡਾ .. | 80 | 258 | 56 | 6 | 79 | 258 | 75 | 14 | 90 | 277 | 67 | 11 | 59 | 318 | 48 | 5 | 54 | 289 | 109 | 9 |
| 7. | ਲੁਧਿਆਣਾ .. | 46 | 574 | 52 | 19 | 63 | 586 | 61 | 11 | 66 | 448 | 48 | 11 | 44 | 458 | 73 | 14 | 73 | 508 | 67 | |
| 8. | ਕਪੂਰਥਲਾ .. | 16 | 86 | 5 | 5 | 9 | 101 | 16 | 4 | 18 | 89 | 12 | 3 | 12 | 69 | 9 | 6 | 14 | 105 | 10 | 5 |
| 9. | ਅੰਮ੍ਰਿਤਸਰ .. | 149 | 428 | 43 | 21 | 89 | 624 | 45 | 3 | 106 | 477 | 45 | 15 | 88 | 493 | 34 | 7 | 115 | 487 | 57 | 19 |
| 10. | ਪਟਿਆਲਾ .. | 58 | 471 | 36 | 12 | 32 | 337 | 24 | 9 | 35 | 295 | 8 | 11 | 35 | 299 | 6 | 6 | 38 | 347 | — | 8 |
| 11. | ਗੁਰਦਾਸਪੁਰ .. | 56 | 177 | 28 | 8 | 41 | 178 | 32 | 6 | 44 | 135 | 20 | 7 | 41 | 138 | 27 | 2 | 37 | 175 | 7 | 10 |
| 12. | ਹੁਸ਼ਿਆਰਪੁਰ .. | 29 | 102 | 44 | 2 | 39 | 195 | 45 | 6 | 30 | 182 | 9 | 4 | 26 | 148 | 11 | 3 | 21 | 108 | 9 | 3 |
| | ਜੋੜ .. | 726 | 2,930 | 455 | 113 | 641 | 3,241 | 530 | 84 | 670 | 2,802 | 385 | 105 | 543 | 2,780 | 438 | 83 | 577 | 2,963 | 528 | 99 |

ਮਾਸਟਰ ਬਾਬੂ ਸਿੰਘ : 1976-77 ਵਿਚ ਕਤਲ 543 ਹੋਏ ਔਰ ਚੋਰੀਆਂ 2780 ਹੋਈਆਂ, ਜ਼ਬਰ ਜਨਾਹ ਦੇ ਕੇਸ 83 ਹੋਏ। ਇਸੇ ਤਰਾਂ 1977-78 ਵਿਚ ਕਤਲ ਦੇ ਕੇਸਿਜ਼ 577 ਹੋਏ ਔਰ ਚੋਰੀਆਂ ਦੇ ਕੇਸਿਜ਼ 2963 ਹੋਏ ਔਰ ਜ਼ਬਰ ਜਨਾਹ ਦੇ ਕੇਸਿਜ਼ 99 ਹੋਏ। ਇਸ ਤਰ੍ਹਾਂ ਜੇ ਇਨ੍ਹਾ ਦੋ ਸਾਲਾਂ ਦੇ ਵੇਰਵਿਆਂ ਦਾ ਮੁਕਾਬਲਾ ਕੀਤਾ ਜਾਏ ਤਾਂ ਹਰ ਮੱਦ ਦੀ ਫਿਗਰ ਬਫ਼ਦੀ ਹੀ ਗਈ ਹੈ। ਕੀ ਇਸ ਦੇ ਕਾਰਣ ਦੱਸਣਗੇ ਕਿ ਇਹ ਕਰਾਈਮਜ਼ ਵਧਦੇ ਕਿਉਂ ਜਾ ਰਹੇ ਹਨ ?

ਮੁੱਖ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਫਿਗਰਜ਼ ਦਿੱਤੀਆਂ ਹਨ ਉਹ ਕੁੱਝ ਹੋਰ ਤਰ੍ਹਾਂ ਹੀ ਪੇਸ਼ ਕੀਤੀਆਂ ਹਨ। ਜੋ ਰਿਕਾਰਡ ਮੇਰੇ ਕੋਲ ਹੈ ਉਹ 1973-74 ਤੋਂ ਸ਼ੁਰੂ ਹੁੰਦਾ ਹੈ। ਸਾਲ 1973-74 ਵਿਚ ਮਰਡਰਜ਼ 726 ਹੋਏ ਔਰ ਹੁਣ ਘਟ ਕੇ 577 ਰਹਿ ਗਏ ਹਨ ਹਾਲਾਂ ਕਿ ਸਰਕਾਰ ਨੇ ਹਦਾਇਤ ਕੀਤੀ ਹੈ ਕਿ ਜਿੰਨੇ ਵੀ ਕੇਸਿਜ਼ ਹੋਣ ਉਹ ਰਜਿਸਟਰ ਕੀਤੇ ਜਾਣ। ਕੁੱਝ ਸਮਾਂ ਸਾਡੇ ਦੇਸ਼ ਦੀ ਬਦਕਿਸਮਤੀ ਨਾਲ ਐਮਰਜੈਂਸੀ ਦਾ ਸਮਾਂ ਰਿਹਾ ਜਦੋਂ ਕਿ ਕੇਸ ਰਜਿਸਟਰ ਨਹੀਂ ਹੋਏ ਸੀ। ਜੇ ਉਸ ਸਮੇਂ ਦਾ ਮੁਕਾਬਲਾ ਕਰੀਏ ਤਾਂ ਕੀ ਹੋ ਸਕਦਾ ਹੈ ? ਇਸੇ ਤਰ੍ਹਾਂ ਹੀ 1973-74 ਵਿਚ ਰੇਪ ਦੇ ਕੇਸਿਜ਼ 113 ਹੋਏ, 1975-76 ਵਿਚ ਇਹ 105 ਕੇਸ ਹੋਏ ਔਰ ਹੁਣ ਇਹ ਘਟ ਕੇ 99 ਰਹਿ ਗਏ ਹਨ। ਇਸ ਲਈ ਹਰ ਕਿਸਮ ਦੇ ਜ਼ੁਰਮ ਨੂੰ ਘਟਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਔਰ ਸਰਕਾਰ ਦੀਆਂ ਇਹ ਹਦਾਇਤਾਂ ਹਨ ਕਿ ਕੋਈ ਕੇਸ ਵੀ ਰਜਿਸਟਰ ਹੋਣ ਤੋਂ ਬਿਨਾਂ ਨਾ ਰਹੇ।

श्री अ० विश्वनाथन : क्या यह बताएंगे कि क्या इन figures के अन्दर rape of democracy, murder of the nation and dacoity of fundamental rights included हैं ?

ਸ਼ਰਦਾਰ ਕਿਰਪਾਲ ਸਿੰਘ : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਦੇ ਕੇਸਿਜ਼ ਰਜਿਸਟਰ ਨਹੀਂ ਹੋਏ ਕੀ ਉਨ੍ਹਾਂ ਵਾਸਤੇ ਕੋਈ ਐਲਾਨ ਕੀਤਾ ਜਾਏਗਾ ਕਿ ਉਹ ਹੁਣ ਆਪਣੇ ਕੇਸਿਜ਼ ਜੋ ਕਿ ਪੰਜਾਬ ਗੌਰਮਿੰਟ ਨੇ ਕਮਿਸ਼ਨ ਮੁਕੱਰਰ ਕੀਤਾ ਹੈ ਉਸ ਅੱਗੇ ਭੇਜ ਸਕਣ ?

ਮੁੱਖ ਮੰਤਰੀ : ਜੇ ਇਸ ਸਬੰਧ ਬਾਰੇ ਸਾਡੇ ਨੋਟਿਸ ਵਿਚ ਲਿਆਂਦਾ ਜਾਏਗਾ ਤਾਂ ਜ਼ਰੂਰ ਵਿਚਾਰ ਕੀਤਾ ਜਾਏਗਾ ਔਰ ਜੋ ਠੀਕ ਹੋਇਆ ਉਸ ਤੇ ਜ਼ਰੂਰ ਐਕਸ਼ਨ ਲਿਆ ਜਾਵੇਗਾ।

ਸਰਦਾਰ ਪ੍ਰਕਾਸ਼ ਸਿੰਘ ਮਜੀਠਾ : ਇਹ ਜੋ ਪਿਛਲੀ ਸਰਕਾਰ ਜੋ ਕਿ ਹੁਣ ਆਪੋਜ਼ੀਸ਼ਨ ਵਿਚ ਬੈਠੀ ਹੈ ਇਨ੍ਹਾਂ ਦੇ ਵੇਲੇ ਇਹ ਹਦਾਇਤਾਂ ਸਨ ਕਿ ਰੇਪ, ਚੋਰੀ ਔਰ ਡਾਕਾਇਟੀ ਦੇ ਕੇਸਾਂ ਬਾਰੇ ਰਪਟਾਂ ਦਰਜ਼ ਨਾ ਕੀਤੀਆਂ ਜਾਣ। ਕੀ ਸਾਡੀ ਸਰਕਾਰ ਉਨ੍ਹਾਂ ਕੇਸਾਂ ਬਾਰੇ ਵੀ ਐਕਸ਼ਨ ਲਏਗੀ ?

ਮੁੱਖ ਮੰਤਰੀ : ਜਿਹੜਾ ਵੀ ਕੇਸ ਸਾਡੇ ਨੋਟਿਸ ਵਿਚ ਲਿਆਂਦਾ ਜਾਏਗਾ ਉਸ ਤੇ ਜ਼ਰੂਰ ਐਕਸ਼ਨ ਲਿਆ ਜਾਵੇਗਾ।

ਕਾਮਰੇਡ ਸੱਤ ਪਾਲ ਡਾਂਗ ਚੀਫ਼ ਮਨਿਸਟਰ ਸਾਹਿਬ ਨੇ ਜਿਹੜੀਆਂ ਫਿਗਰਜ਼ ਦਿਤੀਆਂ ਹਨ ਉਹ ਪਿਛਲੇ 12 ਮਹੀਨਿਆਂ ਦਾ ਕੰਪੇਰੇਜ਼ਨ ਹੁਣ ਦੇ ਦਸ ਮਹੀਨਿਆਂ ਨਾਲ

ਹੋ ਰਿਹਾ ਹੈ । ਪਰ ਮੈਂ ਇਸ ਵਿਚ ਨਹੀਂ ਪੈਣਾ ਚਾਹੁੰਦਾ ਹਾਂ । ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੇਸਿਜ ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੇ ਹਨ ਜਾਂ ਹੋਰ ਮੈਂਬਰ ਸਾਹਿਬਾਨ ਨੇ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੇ ਹਨ ਕਿ ਪੁਲਿਸ ਅਫਸਰਾਂ ਦੀ ਕਨਾਈਵੈਂਸ ਨਾਲ ਕ੍ਰਾਈਮਜ਼ ਹੁੰਦੇ ਹਨ, ਉਨ੍ਹਾਂ ਬਾਰੇ ਇਹ ਤਾਂ ਕਿਹਾ ਜਾਂਦਾ ਹੈ ਕਿ ਕਾਰਵਾਈ ਕਰਾਵਾਂਗੇ ਪਰ ਉਨ੍ਹਾਂ ਕੇਸਾਂ ਦਾ ਕੀ ਨਤੀਜਾ ਨਿਕਲਿਆ, ਇਸ ਬਾਰੇ ਕੋਈ ਇਤਲਾਹ ਸਾਨੂੰ ਨਹੀਂ ਭੇਜੀ ਜਾਂਦੀ ਹੈ । ਇਸ ਬਾਰੇ ਵੀ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ਔਰ ਤੁਰੰਤ ਕਾਰਵਾਈ ਕਰਨੀ ਚਾਹੀਦੀ ਹੈ ।

ਮੁੱਖ ਮੰਤਰੀ ਜਿੰਨੇ ਵੀ ਕੇਸਿਜ਼ ਆਨਰੇਬਲ ਮੈਂਬਰਾਂ ਵਲੋਂ ਮੇਰੇ ਕੋਲ ਆਉਂਦੇ ਹਨ ਉਨ੍ਹਾਂ ਤੇ ਤੁਰੰਤ ਇਨਕੁਆਇਰੀ ਕਰਾਉਣ ਵਾਸਤੇ ਭੇਜ ਦਿਤੇ ਜਾਂਦੇ ਹਨ । ਅੱਗੇ ਨੂੰ ਵੀ ਇਹੋ ਜਿਹੇ ਕੇਸਾਂ ਵਿਚ ਜੋ ਕਿ ਲਿਖਤੀ ਰੂਪ ਵਿਚ ਜਾਂ ਜ਼ਬਾਨੀ ਮੈਨੂੰ ਦੱਸਣਗੇ ਤਾਂ ਸਰਕਾਰ ਉਸ ਤੇ ਫੌਰਨ ਐਕਸ਼ਨ ਲਵੇਗੀ ।

**ਸਰਦਾਰ ਬੇਅੰਤ ਸਿੰਘ** : ਚੀਫ਼ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਜਿਹੜੇ ਮਰਡਰ ਹੋਏ ਹਨ, ਜਿਹੜੇ ਰੇਪ ਹੋਏ ਹਨ, ਇਹ ਬੜੀ ਗੰਭੀਰਤਾ ਵਾਲੀ ਗੱਲ ਹੈ । ਪੁਲਿਸ ਇਨਕੁਆਇਰੀ ਕਰਨ ਉਪਰੰਤ ਕਾਫੀ ਸਮਾਂ ਲੈਂਦੀ ਹੈ । ਕੀ ਇਸ ਸਬੰਧ ਵਿਚ ਕੋਈ ਸਮਾਂ ਨਿਸ਼ਚਿਤ ਕੀਤਾ ਜਾਵੇਗਾ ਕਿ ਚਾਲਾਨ ਇਨ ਟਾਈਮ ਜ਼ਰੂਰ ਪੇਸ਼ ਹੋ ਜਾਇਆ ਕਰਨ । ਦੂਜੀ ਗੱਲ ਇਹ ਹੈ ਕਿ ਜਦੋਂ ਵੀ ਕੋਈ ਰੇਪ ਦਾ ਕੇਸ ਹੋ ਜਾਂਦਾ ਹੈ ਤਾਂ ਉਹਦੀ ਇਨਕੁਆਇਰੀ ਕਰਨ ਲਈ ਬਜਾਏ ਲੋਕਲ ਅਫ਼ਸਰ ਦੇ ਹੈਡਕੁਆਰਟਰਜ ਤੋਂ ਕੋਈ ਅਫ਼ਸਰ ਆਉਂਦਾ ਹੈ, ਉਹ ਸਾਰੀ ਚੀਜ਼ ਕਨਕਾਕਟ ਕਰ ਲੈਂਦਾ ਹੈ । ਇਸ ਬਾਰੇ ਵੀ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ।

**ਮੁੱਖ ਮੰਤਰੀ** : ਇਹਦੇ ਵਾਸਤੇ ਕੋਈ ਡੈਫੀਨੇਟ ਟਾਈਮ ਮੁਕੱਰਰ ਨਹੀਂ ਕੀਤਾ ਜਾ ਸਕਦਾ । ਕੋਈ ਕੇਸ ਜਲਦੀ ਹੋਣ ਵਾਲਾ ਹੁੰਦਾ ਹੈ ਔਰ ਕੋਈ ਕੇਸ ਨੂੰ ਦੇਰ ਵੀ ਲੱਗ ਜਾਂਦੀ ਹੈ । ਹਰ ਕੇਸ ਦੀ ਆਪਣੀ ਆਪਣੀ ਨੌਈਅਤ ਹੁੰਦੀ ਹੈ । ਇਹ ਹਦਾਇਤਾਂ ਜ਼ਰੂਰ ਕਰ ਦਿਆਂਗੇ ਕਿ ਜਲਦੀ ਹੀ ਤਫਤੀਸ਼ ਕਰਕੇ ਕੇਸ ਪੇਸ਼ ਕੀਤਾ ਜਾਵੇ ।

**ਵੈਦ ਕਰਤਾਰ ਸਿੰਘ** : ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੋਜ਼ ਹੀ ਤਕਰੀਬਨ ਸਰਦਾਰਾ ਸਰਦਾਰ ਸਿੰਘ ਕੋਹਲੀ ਆਪਣੀ ਆਵਾਜ਼ ਇਥੇ ਬੁਲੰਦ ਕਰਦੇ ਹਨ ਕਿ ਐਮਰਜੈਂਸੀ ਦੇ ਵੇਲੇ 1975 ਵਿਚ ਉਨ੍ਹਾਂ ਦੇ ਘਰ ਚੋਰੀ ਹੋ ਗਈ ਸੀ ਔਰ ਉਸ ਦੀ ਤਫਤੀਸ਼ ਕਰਾਉਣੀ ਚਾਹੀਦੀ ਹੈ ਔਰ ਮਾਲ ਬਰਾਮਦ ਕਰਾਕੇ ਉਨ੍ਹਾਂ ਨੂੰ ਵਾਪਸ ਕਰਨਾ ਚਾਹੀਦਾ ਹੈ । ਇਸ ਬਾਰੇ ਵੀ ਕੁਝ ਕਰਨਾ ਚਾਹੀਦਾ ਹੈ ਔਰ ਜਲਦੀ ਹੀ ਮਾਲ ਬਰਾਮਦ ਕਰਾਕੇ ਉਨ੍ਹਾਂ ਦੇ ਸਪੁੱਰਦ ਕਰਨਾ ਚਾਹੀਦਾ ਹੈ । ਕੀ ਇਸ ਬਾਰੇ ਕੋਈ ਜਲਦੀ ਹੀ ਇਨਕੁਆਇਰੀ ਕਰਾਉਣਗੇ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਠੱਥਾ ਸਿੰਘ ਦਾਲਮ** : ਐਮਰਜੈਂਸੀ ਦੇ ਦੌਰਾਨ ਕਾਂਗਰਸ ਵੇਲੇ ਜੋ ਝੂਠੇ ਕੇਸ ਬਣਾਏ ਗਏ ਸੀ, ਕੀ ਇਸ ਸਬੰਧ ਵਿਚ ਮੁੱਖ ਮੰਤਰੀ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਉਨ੍ਹਾਂ ਝੂਠੇ ਕੇਸਾਂ ਨੂੰ ਵਾਪਸ ਲਿਆ ਜਾਵੇਗਾ ?

**Mr. Speaker** : Question hour is over.

## UNSTARRED QUESTIONS AND ANSWERS

### IMPROVEMENT TRUSTS IN THE STATE

90. **Comrade Satya Pal Dang, M. L. A.** : Will the Minister for Finance be pleased to :—

(a) state the number of towns in the State having Improvement Trusts as on 1st October, 1977,

(b) lay on the Table of the House a list of names and addresses of Chairman and members of each of these Trusts as on 1st October, 1977 ?

ਸਰਦਾਰ ਬਲਵੰਤ ਸਿੰਘ : (ੲ) ਵੀਹ (ਬੀ) ਸੂਚੀ ਨੱਥੀ ਹੈ ।

**Names and Addresses of Chairmen and Trustees as on 1st October, 1977**

| Serial No. | Name of Improvement Trust. | Name of Chairman | Names of Trustees. |
|---|---|---|---|
| 1 | 2 | 3 | 4 |
| 1 | Amritsar | Shri Jaswant Singh Bhutani I.A. Canal Colony, Amritsar. | 1. Shri Inder Singh Sokhi, 77, Mall Road, Amritsar. |
| | | | 2. Shri Satya Nand Ohri, Swank Mandi, Gali Jammu wali, Amritsrr. |
| | | | 3. Smt. Bimla Devi, Plot No. 1 Guru Ram Dass Nagar, Outside Bhagtan wala gate, Amritsar. |
| | | | 4. Shri Gurpartap Singh, D.T.P., 114, Canal Colony, Amritsar. |
| 2. | Jullundur | Shri Surjit Singh Minhas, E.R. 267, Pucca Bagh. Jullundur. | 1. Shri Lekh Raj, 861-Mota Singh Nagar, Jullundur. |
| | | | 2. Shri Narain Dass Kanaujia, E. F. 258, Mandi Road, Jullundur. |
| | | | 3. Smt. Pushpa Wati Gujral, 67, Model Town, Jullundur. |
| | | | 4. Shri M.L. Mangal, D .T. P., Jullundur. |
| 3. | Ludhiana | Shri Gurdeep Singh, V.and P.O. Jugiana, Distt. Ludhiana. | 1. Shri H. S. Bhogal, D. T. P., 11, Rakh Bagh, Ludhiana. |
| 4. | Sangrur | Shri Rajinder Singh, Ex-M.L.A., Patiala, Gate, Sangrur. | 1. Shri Joginder Singh Dhiman, Iron Foundary Industries, Outside Patiala Gate, Sangrur. |
| | | | 2. Dr. Miss. Inderjit Kaur, Public Medical Hall, Dhuri Gate, Sangrur. |
| | | | 3. Shri Mukhtiar Singh, D.T.P., Bhatinda. |

| Serial No. | Name of Improvement Trust. | Name of Chairman | Names of Trustees. |
|---|---|---|---|
| 1 | 2 | 3 | 4 |
| 5. | Hoshiarpur | Mahant Sewa Dass, Dera Bahadurpur, Hoshiarpur. | 1. Shri Gandhi Ram, Gandhi, Balmik Mohalla, Hoshiarpur.<br>2. Shri Suraj Parkash, Lajpat Nagar, Near Gita Bhawan, Hoshiarpur. |
| 6. | Moga | — | 1. Shri Bodh Raj Advocate, Dutt Road, Moga.<br>2. Shri Inderjit Singh Ghuman, Advocate, Street No. 2, New Town, Moga.<br>3. Shri Subash Chander, Jain, D. T. P., Ferozepur. |
| 7. | Kotkapura | Shri Gurcharan Singh, Kotkapura. | 1. Shri Subash Chander Jain, D.T.P., Ferozepur.<br>2. Shri Sant Singh, Taggar, Old City, Kotkapura.<br>3. Shri Amin Chand Jain, Kotkapura. |
| 8. | Pathankot | S.C. Agarwal, I. A. S., Sh. S. D. O., (Civil), Pathankot. | 1. Shri Pishori Lal Sahni, Transporter, Model Town, Pathankot.<br>2. Shri Ram Sarup Baghi, Mohalla Ishwar Nagar, Pathankot.<br>3. Shri Jasbir Singh, Prop. Jagat Cinema, Pathankot.<br>4. Shri Pritam Chand, Government Contractor, College Road, Pathankot.<br>5. Shri Mohinder Lal, Forest Lessee, College Road, Pathankot.<br>6. Shri Sudarshan Ohri, Mohalla Chrian, Pathankot.<br>7. Shri V. S. Pusi, D. T. P., Pathankot. |
| 9. | Kapurthala | Shri Jagjit Singh Bhandari, Balmiki Mohalla, Sheharian, Kapurthala. | 1. Shri Sat Guru Behal s/o Shri Harnam Dass, Grain Market Kapurthala.<br>2. Capt. Dhian Singh s/o Shri Surjan Singh, General Secretary, Rotary Club, Kapurthala.<br>3. Dr. Satish Kumar Sharma s/o Shri Krishan Dev, Janta Medical Hall. |

| Serial No. | Name of Improvement Trust. | Name of Chairman | Names of Trustees. |
|---|---|---|---|
| 1 | 2 | 3 | 4 |
| 10. | Phagwara | Shri Balwant Singh, Village Kot Rani, Phagwara | 1. Shri. Manmohan Sharma, General Secretary, Block Congress Committee, Phagwara. |
| | | | 2. Shri Shardha Ram, Advocate, Banga Road, Phagwara. |
| | | | 3. Shri Hardial Singh s/o Shri Karam Singh, Central Town, Phagwara. |
| | | | 4. Shri Jagpal Duggal s/o Shri Chandu Lal, G. T. Road, Phagwara. |
| | | | 5. Shri Sewa Singh s/o Shri Vir Singh, M.C., Phagwara. |
| | | | 6. Shri Vijay Kumar Sondhi s/o Shri Gian Chand, M. C., Phagwara. |
| 11. | Faridkot | Shri Gurbakhsh Singh Chahal, Vill. Chahal, Faridkot. | 1. Shri Bimal Kumar Gupta s/o Shri Lachhman Dass, Bharat Cloth, House, Faridkot. |
| | | | 2. Shri Bogha Singh s/o Shri Dan Singh, Faridkot. |
| | | | 3. Shri Inder Singh s/o Shri Ram Singh, E. O. M. C. Faridkot. |
| | | | 4. Shri Balwant Singh, Dod Advocate, Faridkot. |
| | | | 5. Shri Amar Singh Sukhija, President, City Congress, Faridkot. |
| | | | 6. Shri Kastur Chand Jain, President, Jain Sabha, Faridkot. |
| | | | 7. Divisional Town Planner, Ferozepur. |
| 12. | Barnala | Shri Ranjit Singh Naine-Waila, Kucha College Road. Barnala. | 1. Shri Rattan Chand c/o Calcutta Mill Store, College Road, Barnala. |
| | | | 2. Shri Prithi Chand c/o Pakho Cloth Store, College Road, Barnala. |
| | | | 3. Shri Gurbakhsh Singh Rahi, Basti, Barnala. |
| | | | 4. Shri Sham Lal Near Parbhat Talkies, Barnala. |
| | | | 5. Shri Bachan Singh Jandu, Pharwahi Bazar, Barnala. |
| | | | 6. Divisional Town Planner, Bhatinda. |

| Serial No. | Name of Improvement Trust. | Name of Chairman | Names of Trustees. |
|---|---|---|---|
| 1 | 2 | 3 | 4 |
| 13. | Ropar | Shri Khilari Ram Budhiraja, Ex-President, M. C. Chowk Meeran Bai, Ropar. | 1. Shri Banwari Lal, Advocate, Ropar. |
| | | | 2. Shri Pritam Singh Jagga, Advocate, Ropar. |
| | | | 3. Shri B. R. Talwar, D.T.P., Patiala. |
| 14. | Batala | Shri Hari Mittar Hans, 158-R, Model Town, Hoshiarpur. | 1. Shri Ram Rattan Sharma, Jhulkian Mohalla, Batala. |
| | | | 2. Shri Chaman Lal Baghi, M/s Bee Kee Steel Industries Circular Road, Khajoori Gate, Batala. |
| | | | 3. Shri Balbir Singh Oshan, M/s Oshan Engineering, works G. T. Road, Batala. |
| | | | 4. Shri V. S. Puri, D. T. P., Pathankot. |
| 15. | Khanna | Shri Inder Singh Rekhi, P. C. S. the then D.D.L.G., Ludhiana. | 1. Shri Dalbagh Singh Gill, 48-Model Town, Khanna. |
| | | | 2. Shri Ishawar Singh, Khanna Oil Traders, Khanna. |
| | | | 3. Shri H. S. Bhogal, D. T. P., Ludhiana. |
| 16. | Bhatinda | Shri Bakhtawar Singh Gill, Balbir Basti, Faridkot. | 1. Shri Krishan Kumar Garg Advocate, Bhatinda. |
| | | | 2. Shri Rajinder Pal Garg, M/s Soball Enterprises The Mall Bhatinda. |
| | | | 3. Sh. Som Chand Gupta, Lehra Wala, Birla Mill Colony Bhatinda. |
| 17. | Abohar | Shri Inder Singh, P.C.S., Executive Magistrate, Abohar. | 1. Shri Varinder Kataria, Oriental Insurance Corporation, Abohar. |
| | | | 2. Shri Hari Krishan Rath Commission Agent, Abohar. |
| | | | 3. Shri Gobind Ram Mittal General Merchants, Maza No. 4, Abohar. |

| Serial No. | Name of Improvement Trust | Name of Chairman | Name of Trustees |
|---|---|---|---|
| 1 | 2 | 3 | 4 |
| 18. | Patiala | Shri Gulzar Singh, 5-A, Baran Dari Garden, Patiala. | 1. Lala Mukandi Lal Jain, Keseran Chowk, Patiala. |
| | | | 2. Thakur Shiv Raj Singh, Advocate, Lahori Gate, Patiala (Expired). |
| | | | 3. Shri Hardam Singh, Dhodan House, Lehal, Patiala. |
| | | | 4. Shri Thakur Dass Bhatti, Karama Wala Chowk, Ragho Majra, Patiala. |
| | | | 5. Seth Ram Parshad, Kampani Seth Kampani and Co. Shere-Punjab Market, Patiala. |
| | | | 6. Mrs. Rita Sawarnjit Singh c/o Hind Sons Lower Mall, Patiala. |
| | | | 7. Divisional Town Planner, Patiala. |
| 19. | Ferozepur | Shri Jatinder Pal, P.C.S. Deputy Director, Local Government, Ferozepur. | 1. Shri Bal Mukand, Ex-M.L.A. Kanshi Nagari-Ferozepur City. |
| | | | 2. Shri Suresh Bajaj, Advocate, Bunglow No. 41, Officers Colony, Ferozepur. |
| | | | 3. Bibi Kartar Kaur, Bagdadi Gate, Ferozepur. |
| | | | 4. Shri Subash Jain D.T.P., Ferozepur. |
| 20. | Mansa | Shri Sant Ram, Village Baltana, P. O. Dhakoli, Teh. Rajpura, District Patiala. | 1. Shri Mukhtiar Singh, D.T.P., Bhatinda. |
| | | | 2. Shri Devinder Singh Bhatia, Go-Go Ice-Cream 16-17, the Mall, Bhatinda. |
| | | | 3. Shri Kulwant Rai Garga, Typist of Sub — Divisional Magistrate's Court, Mansa. |

ਅੰਮ੍ਰਿਤਸਰ ਵਿਚ ਈ.ਐਸ.ਆਈ. ਹਸਪਤਾਲ ਦੇ ਡਾਕਟਰਾਂ ਲਈ ਕੁਆਰਟਰਾਂ ਦੀ ਗਿਣਤੀ

99. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਅੰਮ੍ਰਿਤਸਰ ਵਿਚ ਈ.ਐਸ.ਆਈ. ਹਸਪਤਾਲ ਦੇ ਡਾਕਟਰਾਂ ਲਈ ਹਸਪਤਾਲ ਦੀ ਹਦ ਅੰਦਰ ਕਿੰਨੇ ਕੁਆਰਟਰ ਹਨ ;

(ਅ) ਹਸਪਤਾਲ ਵਿਚ ਕਿੰਨੇ ਡਾਕਟਰ ਹਨ ;

(ੲ) ਹਸਪਤਾਲ ਵਿਚ ਕਲਾਸ III ਅਤੇ ਕਲਾਸ IV ਦਾ ਅਮਲਾ ਕਿੰਨਾ ਕਿੰਨਾ ਹੈ ;

(ਸ) ਕਲਾਸ III ਅਤੇ ਕਲਾਸ IV ਦੇ ਮੁਲਾਜ਼ਮਾਂ ਲਈ ਹਸਪਤਾਲ ਦੀ ਹੱਦ ਦੇ ਅੰਦਰ ਕਿੰਨੇ ਕੁਆਰਟਰ ਹਨ ?

ਸ੍ਰੀ ਦੇਸ ਰਾਜ : (ੳ) 3

(ਅ) 19

(ੲ) 156

(ਸ) 29

---

UNSTARRED QUESTION NO. 100

(EXTENSION WAS ASKED FOR IN RESPECT OF UNSTARRED QUESTION NO. 100)

ਵਿਸ਼ਾ : ਅਨਸਟਾਰਡ ਸੁਆਲ ਨੰਬਰ 100 ਵਲੋਂ ਕਾਮਰੇਡ ਸੱਤਪਾਲ ਡਾਂਗ, ਐਮ.ਐਲ.ਏ. ਬਾਬਤ ਪੰਜਾਬ ਭੋਂ ਸੁਧਾਰ ਐਕਟ, 1972 ਅਧੀਨ ਵਾਧੂ ਜ਼ਮੀਨ ਬਾਰੇ ।

ਸਭਾ ਦੇ ਸੁਆਲ ਨੰਬਰ 100 ਜੋ ਮਿਤੀ 16 ਮਾਰਚ, 1978 ਲਈ ਅਨਸਟਾਰਡ ਸੁਆਲ ਦੀ ਸੂਚੀ ਵਿਚ ਸ੍ਰੀ ਸੱਤਪਾਲ ਡਾਂਗ, ਐਮ.ਐਲ.ਏ. ਦੇ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਸਹੀ/

ਮਾਲ ਤੇ ਪੁਨਰਵਾਸ ਮੰਤਰੀ, ਪੰਜਾਬ ।

ਸਕੱਤਰ,

ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

ਜੋ. ਸ. ਨ. 1181-ਭਸ(5)-78/4303 ਚੰਡੀਗੜ੍ਹ, ਮਿਤੀ 15 ਮਾਰਚ, 1978.

UNSTARRED QUESTION NO. 101

(Extension was asked for in respect of Unstarred question No. 101)

ਵਿਸ਼ਾ : ਅਨਸਟਾਰਡ ਵਿਧਾਨ ਸਭਾ ਸੁਆਲ ਨੰਬਰ 101 ਵਲੋਂ ਕਾਮਰੇਡ ਸੱਤਪਾਲ ਡਾਂਗ, ਐਮ.ਐਲ.ਏ., ਬਾਬਤ ਪੰਜਾਬ ਜ਼ਮੀਨ ਸੁਧਾਰ ਐਕਟ, 1973 ਦੀ ਧਾਰਾ 15 ਅਧੀਨ ਅਰਜ਼ੀਆਂ।

ਸਭਾ ਦੇ ਸੁਆਲ ਨੰਬਰ 101 ਜੋ ਮਿਤੀ 16 ਮਾਰਚ, 1978, ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਸੱਤਪਾਲ ਡਾਂਗ, ਐਮ.ਐਲ.ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ।

ਸਹੀ/

ਮਾਲ ਤੇ ਪੁਨਰਵਾਸ ਮੰਤਰੀ, ਪੰਜਾਬ

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

ਗੈ.ਸ. ਪੱਤਰ ਨੰਬਰ 1235-ਭਸ-1-78/4305 ਚੰਡੀਗੜ੍ਹ, ਮਿਤੀ 15 ਮਾਰਚ, 1978।

---

ENQUIRY AGAINST THE FORMER PRESIDENT, MUNICIPAL COMMITTEE, DERA BABA NANAK

113. **Doctor Jodh Singh** : Will the Minister for Finance be pleased to state :-

(a) the present stage of enquiry conducted by the Vigilance Department between 1st September, 1977 and 31st January, 1978 against the former president, Municipal Committee, Dera Baba Nanak, for mis-use of funds;

(b) If the enquiry has since been held, the details of its findings and the action taken thereon ?

**ਸਰਦਾਰ ਬਲਵੰਤ ਸਿੰਘ** : (ੳ) ਚੌਕਸੀ ਵਿਭਾਗ ਵਲੋਂ ਸਾਬਕਾ ਪ੍ਰਧਾਨ, ਨਗਰਪਾਲਕਾ, ਡੇਰਾ ਬਾਬਾ ਨਾਨਕ ਦੇ ਵਿਰੁੱਧ ਇਨਕੁਆਰੀ ਕੀਤੀ ਜਾ ਰਹੀ ਹੈ।

(ਅ) ਲੋਕ ਹਿਤ ਨੂੰ ਮੁੱਖ ਰੱਖਦੇ ਹੋਏ ਇਸ ਇਨਕੁਆਰੀ ਦੇ ਤੱਥਾਂ ਬਾਰੇ ਦੱਸਣਾ ਠੀਕ ਨਹੀਂ ਹੈ।

---

## CALL ATTENTION NOTICES UNDER RULE 66

**Mr. Speaker** : Now we will take up Call Attention Notices. Comrade Mehtab Singh, to please read out his Call Attention Notice.

(ਕ੍ਰਮ ਨੰ: 54)

1. ਕਾਮਰੇਡ ਮਹਿਤਾਬ ਸਿੰਘ ਨੌਰੇਰੀਆਂ
2. ਕਾਮਰੇਡ ਸਰਵਣ ਸਿੰਘ
3. ਕਾਮਰੇਡ ਸੱਤਪਾਲ ਡਾਂਗ

} ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਫਿਰੋਜ਼ਪੁਰ ਤੇ ਰਾਜ ਦੇ ਹੋਰ ਹਿੱਸਿਆਂ ਜਿਵੇਂ ਕਿ ਫ਼ਾਜ਼ਿਲਕਾ ਅਤੇ ਜ਼ੀਰਾ ਸਬ-

ਡਵੀਜ਼ਨਾਂ ਵਿਚ ਸਾਲ 1976 ਵਿਚ ਭਾਰੀ ਬਾਰਸ਼ਾਂ ਅਤੇ ਫਲੱਡ ਨਾਲ ਫਸਲਾਂ ਤਬਾਹ ਹੋ ਗਈਆਂ ਸਨ ਜਿਨ੍ਹਾਂ ਦਾ ਸਰਕਾਰ ਨੇ ਆਬਿਆਨਾ, ਮਾਮਲਾ ਮੁਆਫ ਕਰ ਦਿਤਾ ਸੀ ਪਰ ਹੁਣ ਦੁਬਾਰਾ ਮਾਫ ਕੀਤੇ ਗਏ ਮਾਮਲੇ ਦੀ ਵਸੂਲੀ ਸ਼ੁਰੂ ਹੈ ਜੋ ਕਿਸਾਨਾਂ ਨਾਲ ਘੋਰ ਬੇਇਨਸਾਫੀ ਹੈ। ਕਿਸਾਨਾਂ ਵਿਚ ਸਖਤ ਬੇਚੈਨੀ ਪਾਈ ਜਾਂਦੀ ਹੈ। ਉਪਰੋਕਤ ਮੁਆਫ ਕੀਤੇ ਮਾਮਲੇ ਦੀ ਵਸੂਲੀ ਤੁਰਤ ਬੰਦ ਕੀਤੀ ਜਾਵੇ। ਸਰਕਾਰ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਪੰਜਾਬ ਸਰਕਾਰ ਨੇ ਆਪਣੇ ਹੁਕਮ ਮਿਤੀ 20 ਸਤੰਬਰ, 1977 ਦੁਆਰਾ ਉਹ ਸਾਰੀਆਂ ਫਸਲਾਂ ਦਾ ਪੂਰਾ ਆਬਿਆਨਾ ਮੁਆਫ ਕਰਨ ਦਾ ਹੁਕਮ ਦਿਤਾ, ਜਿਨ੍ਹਾਂ ਦਾ 1976 ਦੇ ਫਲੱਡ ਕਾਰਨ 50 ਪ੍ਰਤੀਸ਼ਤ ਜਾਂ 50 ਪ੍ਰਤੀਸ਼ਤ ਤੋਂ ਉਤੇ ਨੁਕਸਾਨ ਹੋਇਆ ਸੀ, ਕਿਉਂਕਿ ਸਰਕਾਰ ਦੇ ਹੁਕਮ ਪੁੱਜਣ ਤੋਂ ਪਹਿਲਾਂ ਖਰੀਫ 1976 ਦੀਆਂ ਖਤੌਨੀਆਂ ਬਣ ਚੁੱਕੀਆਂ ਸੀ; ਇਸ ਲਈ ਮੁਆਫ਼ੀ ਦੇ ਹੁਕਮ ਅਨੁਸਾਰ ਫਾਜ਼ਿਲਕਾ ਸਬ-ਡਵੀਜ਼ਨ ਦੇ ਇਲਾਕੇ ਦਾ 10,13,584 ਰੁਪਏ ਅਤੇ ਜ਼ੀਰਾ ਸਬ-ਡਵੀਜ਼ਨ ਦਾ 13,818/- ਰੁਪਏ ਦਾ ਰਿਮਿਸ਼ਨ ਬਣਾ ਕੇ 31 ਦਸੰਬਰ, 1977 ਅਤੇ 15 ਦਸੰਬਰ, 1977 ਨੂੰ ਕ੍ਰਮਵਾਰ ਸਬੰਧਤ ਸਿਵਲ ਅਧਿਕਾਰੀਆਂ ਨੂੰ ਭੇਜ ਦਿਤਾ ਸੀ ਕਿਉਂਕਿ ਮਾਮਲਾ ਵਸੂਲ ਕਰਨ ਦਾ ਕੰਮ ਸਿਵਲ ਅਧਿਕਾਰੀ ਕਰਦੇ ਹਨ। ਇਸ ਰਮਿਸ਼ਨ ਦਾ ਫਾਇਦਾ ਖਰੀਫ, 1978 ਵਿਚ ਮਿਲੇਗਾ।

1976 ਵਿਚ ਭਾਰੀ ਵਰਖਾ ਤੇ ਹੜ੍ਹਾਂ ਨਾਲ ਫਸਲ ਬਰਬਾਦ ਹੋਣ ਤੇ ਪੀੜ੍ਹਤ ਲੋਕਾਂ ਨੂੰ ਭੂਮੀ ਮਾਲੀਆਂ ਦੇ ਮੁਆਫੀ ਰੂਪ ਵਿਚ ਸਹਾਇਤਾ ਦੇਣ ਦਾ ਕੋਈ ਫ਼ੈਸਲਾ ਨਹੀਂ ਕੀਤਾ ਗਿਆ ਸੀ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਜਿਸ ਇਲਾਕੇ ਬਾਰੇ, ਜ਼ਿਲ੍ਹੇ ਬਾਰੇ, ਰਾਜ ਬਾਰੇ ਮੈਂ ਜ਼ਿਕਰ ਕੀਤਾ ਹੈ ਉਥੇ ਹੁਣ ਫਿਰ 8 ਮਾਰਚ 1978 ਨੂੰ ਭਾਰੀ ਬਾਰਸ਼ਾਂ ਨਾਲ ਅਤੇ ਗੜੇ ਪੈਣ ਕਾਰਨ ਖੜੀਆਂ ਫਸਲਾਂ ਦਾ ਕਾਫੀ ਨੁਕਸਾਨ ਹੋਇਆ ਹੈ। ਖੜ੍ਹੀਆਂ ਫਸਲਾਂ ਵਿਚ ਪਾਣੀ ਭਰ ਗਿਆ ਹੈ ਅਤੇ ਫਸਲਾਂ ਸੁੱਕ ਰਹੀਆਂ ਹਨ। ਉਥੇ ਪਹਿਲੇ ਹੀ ਚੰਗੀ ਫਸਲਾਂ ਬੀਜੀਆਂ ਨਹੀਂ ਗਈਆਂ ਅਤੇ ਜਿਹੜੀਆਂ ਬੀਜੀਆਂ ਗਈਆਂ ਹਨ ਉਹ ਹੁਣ ਤਬਾਹ ਹੋ ਰਹੀਆਂ ਹਨ। ਬੜੀ ਤਬਾਹੀ ਮਚੀ ਹੋਈ ਹੈ। ਇਹ ਸਾਰਾ ਸੇਮ-ਜ਼ੁਦਾ ਇਲਾਕਾ ਹੈ ਅਤੇ ਉਥੇ ਪਾਣੀ ਖੜ੍ਹਾ ਰਹਿੰਦਾ ਹੈ। ਇਸ ਲਈ ਕੀ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਚੀਫ ਮਨਿਸਟਰ ਸਾਹਿਬ, ਇਹ ਜਿਹੜਾ ਉਥੇ ਦੁਬਾਰਾ ਨੁਕਸਾਨ ਹੋਇਆ ਹੈ ਅਤੇ ਉਨ੍ਹਾਂ ਦੀਆਂ ਖੜ੍ਹੀਆਂ ਫਸਲਾਂ ਤਬਾਹ ਹੋਈਆਂ ਹਨ ਉਨ੍ਹਾਂ ਦੀਆਂ ਤਕਾਵੀਆਂ ਅਤੇ ਮਾਮਲਾ ਆਦਿ ਮੁਆਫ ਕਰਨਗੇ ਅਤੇ ਉਨ੍ਹਾਂ ਨੂੰ ਹੋਰ ਸਾਰੀ ਮਦਦ ਦੇਣਗੇ ?

**ਮੁੱਖ ਮੰਤਰੀ** : ਪਹਿਲਾਂ ਇਸ ਗੱਲ ਦੀ ਰਿਪੋਰਟ ਡਿਪਟੀ ਕਮਿਸ਼ਨਰ ਤੋਂ ਜਲਦੀ ਮੰਗਵਾ ਲਵਾਂਗੇ ਅਤੇ ਰਿਪੋਰਟ ਆਉਣ ਤੇ ਜੋ ਸਰਕਾਰ ਵੱਧ ਤੋਂ ਵੱਧ ਕਾਨੂੰਨ ਹੇਠ ਉਨ੍ਹਾਂ ਦੀ ਮੱਦਦ ਕਰ ਸਕਦੀ ਹੋਈ, ਜ਼ਰੂਰ ਮੱਦਦ ਕਰੇਗੀ।

**ਕਾਮਰੇਡ ਸਰਵਣ ਸਿੰਘ** : ਸਪੀਕਰ ਸਾਹਿਬ, ਹੁਣ ਭਾਰੀ ਵਰਖਾ ਹੋਈ ਹੈ। ਜਿਥੇ ਲੋਕਾਂ ਦੀਆਂ ਖੜ੍ਹੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ ਗੜੇ ਪੈਣ ਕਾਰਨ ਅਤੇ ਭਾਰੀ ਵਰਖਾ ਕਾਰਨ ਉਨ੍ਹਾਂ ਦੀਆਂ ਫਸਲਾਂ ਮਾਰੀਆਂ ਗਈਆਂ ਹਨ, ਕੀ ਮੁੱਖ ਮੰਤਰੀ ਸਾਹਿਬ ਕ੍ਰਿਪਾ ਕਰਕੇ ਉਨ੍ਹਾਂ ਕਿਸਾਨਾਂ ਨੂੰ ਉਥੇ ਮੁਆਵਜ਼ਾ ਦੇਣਗੇ ?

ਮੁੱਖ ਮੰਤਰੀ : ਜਿਥੇ ਨੁਕਸਾਨ ਹੁੰਦਾ ਹੈ ਉਸ ਦੀ ਰਿਪੋਰਟ ਸਾਡੇ ਕੋਲ ਆਉਂਦੀ ਹੈ ਅਤੇ ਉਨ੍ਹਾਂ ਨੂੰ ਮੁਆਵਜ਼ਾ ਦਿਤਾ ਜਾਂਦਾ ਹੈ ।

(Serial No. 55)

1. Comrade Satya pal Dang,
2. Comrade Sarwan Singh,
3. Comrade Mehtab Singh, Nokarian

:Sir, I beg to draw the attention of the House to a matter of urgent Public importance, namely, there is widespread discontentment amongst the employees of the Beas Project. While thousands are being retrenched, the assurance given by the Punjab Government that they would be re-employed by and large is not being honoured. The small number being re-employed on Shah Nehr Project etc. are not selected on seniority basis, are given much less wages than they were drawing at the time of retrenchment. The contractors generally indulge in corrupt practices and follow no principle.

In view of the obvious and urgent importance of the matter, the Government may please be asked to make a statement in the House.

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਪੰਜਾਬ ਸਰਕਾਰ ਨੇ ਸ਼ਾਹ ਨਹਿਰ ਪ੍ਰਾਜੈਕਟ, ਮੁਕੇਰੀਆਂ ਹਾਈਡਲ ਪ੍ਰਾਜੈਕਟ, ਆਨੰਦਪੁਰ ਸਾਹਿਬ ਹਾਈਡਲ ਪ੍ਰਾਜੈਕਟ ਅਤੇ ਥੀਨ ਡੈਮ ਪ੍ਰਾਜੈਕਟ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ । ਬਿਆਸ ਪ੍ਰਾਜੈਕਟ ਤੇ ਸਕਿਲਡ ਅਤੇ ਸੈਮੀ-ਸਕਿਲਡ ਵੇਹਲੇ ਹੋਏ ਕਾਮਿਆਂ ਨੂੰ (ਛਾਂਟੀ ਵਿਚ ਆਏ ਹੋਏ) ਇਨ੍ਹਾਂ ਪ੍ਰਾਜੈਕਟਾਂ ਤੇ ਵੱਧ ਤੋਂ ਵੱਧ ਗਿਣਤੀ ਵਿਚ ਕੰਮ ਤੇ ਖਪਾਇਆ ਜਾਵੇਗਾ । ਇਨ੍ਹਾਂ ਵਿਚ ਯੂ. ਬੀ.ਡੀ.ਸੀ. ਹਾਈਡਲ ਪ੍ਰਾਜੈਕਟ ਜੋ ਪੰਜਾਬ ਵਿਚ ਹੈ ਅਤੇ ਜਿਥੇ ਕੁਝ ਚਿਰ ਤੋਂ ਕੰਮ ਖ਼ਤਮ ਹੋ ਚੁਕਿਆ ਹੈ ਤੋਂ ਵੇਹਲੇ ਹੋਏ ਕਾਮੇ ਵੀ ਇਨ੍ਹਾਂ ਨਾਲ ਖਪਾਏ ਜਾਣਗੇ । ਇਨ੍ਹਾਂ ਨੂੰ ਖਪਾਉਣ ਲੱਗਿਆ ਇਨ੍ਹਾਂ ਦੀ ਬਿਆਸ ਪ੍ਰਾਜੈਕਟ ਦੀ ਸੀਨੀਆਰਤਾ ਨੂੰ ਧਿਆਨ ਵਿਚ ਰੱਖਿਆ ਜਾਵੇਗਾ ਤਾਂ ਜੋ ਤਜਰਬਾ ਅਤੇ ਕਾਬਲੀਅਤ ਜੋ ਇਨ੍ਹਾਂ ਨੇ ਬਿਆਸ ਪ੍ਰਾਜੈਕਟ ਤੋਂ ਹਾਸਲ ਕੀਤੀ ਹੈ ਦਾ ਸਾਨੂੰ ਲਾਭ ਪਹੁੰਚ ਸਕੇ ।

ਬਿਆਸ ਪ੍ਰਾਜੈਕਟ ਤੋਂ ਛਾਂਟੀ ਵਿਚ ਆਏ ਕਾਮਿਆ ਦੀ ਪਿਛਲੀ ਤਨਖਾਹ ਹਰ ਕੇਸ ਵਿਚ ਪਰੋਟੈਕਟ ਕਰਨ ਸਬੰਧੀ ਆਪਣੀ ਜ਼ਰੂਰਤ ਮੁਤਾਬਿਕ ਵਿਚਾਰ ਕੀਤਾ ਜਾਵੇਗਾ । ਸ਼ਾਹ ਨਹਿਰ ਪ੍ਰਾਜੈਕਟ ਤੇ ਇਨ੍ਹਾਂ ਅਸੂਲਾਂ ਤੇ ਕੰਮ ਸ਼ੁਰੂ ਹੋ ਗਿਆ ਹੈ ਅਤੇ 2 ਨਿਗਰਾਨ ਇੰਜੀਨੀਅਰਾਂ ਦੀ ਕਮੇਟੀ ਸਥਾਪਨ ਕੀਤੀ ਗਈ ਹੈ ।

ਕਿਉਂਕਿ ਸ਼ਾਹ ਨਹਿਰ ਪ੍ਰਾਜੈਕਟ ਤੇ ਕੰਮ ਪਹਿਲਾਂ ਦਾ ਸ਼ੁਰੂ ਹੋ ਚੁਕਿਆ ਹੈ ਅਤੇ ਬਿਆਸ ਪ੍ਰਾਜੈਕਟ ਤੇ ਜੂਨੀਅਰ ਕਾਮੇ ਪਹਿਲਾਂ ਛਾਂਟੀ ਹੋਏ ਸਨ ਇਸ ਲਈ ਉਨ੍ਹਾਂ ਤੋਂ ਸਿਵਾਏ ਕਿਸੇ ਹੋਰ ਨੂੰ ਕੰਮ ਤੇ ਲਾਉਣ ਦੀ ਕੋਈ ਆਪਸ਼ਨ ਨਹੀਂ ਸੀ । ਇਸ ਤੋਂ ਪਿੱਛੋ ਹੋਰ ਸੀਨੀਅਰ ਕਾਮੇ ਬਿਆਸ ਪ੍ਰਾਜੈਕਟ ਤੇ ਛਾਂਟੀ ਵਿਚ ਆਏ ਅਤੇ ਜਿਨ੍ਹਾਂ ਨੂੰ ਸ਼ਾਹ ਨਹਿਰ ਪ੍ਰਾਜੈਕਟ ਤੇ ਕੰਮ ਤੇ ਨਹੀਂ ਲਾਇਆ ਜਾ ਸਕਿਆ ਕਿਉਂਕਿ ਉਥੇ ਹੋਰ ਭਰਤੀ ਦੀ ਗੁੰਜਾਇਸ਼ ਨਹੀਂ ਸੀ ।

ਸਾਡੇ ਪ੍ਰਾਜੈਕਟਾਂ ਤੇ ਕੰਮ ਦੀ ਰਫ਼ਤਾਰ ਹਾਲੀ ਇਤਨੀ ਤੇਜ਼ ਨਹੀਂ ਕਿ ਛਾਂਟੀ ਹੋਏ ਬੰਦਿਆਂ ਨੂੰ ਖਪਾਇਆ ਜਾ ਸਕੇ । ਇਸ ਲਈ ਸਾਡੀ ਜ਼ਰੂਰਤ ਅਤੇ ਛਾਂਟੀ ਵਿਚ ਆਏ

ਕਾਮਿਆਂ ਦਾ ਅੰਤਰ ਜ਼ਰੂਰੀ ਹੈ । ਆਨੰਦਪੁਰ ਪ੍ਰਾਜੈਕਟ ਅਤੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਲਈ ਸਾਲ 1978-79 ਵਿਚ ਲਗ ਭਗ 300 ਹੋਰ ਕਾਮਿਆਂ ਦੀ ਲੋੜ ਹੈ । ਥੀਨ ਡੈਮ ਪ੍ਰਾਜੈਕਟ ਲਈ 1400 ਕਾਮਿਆਂ ਦੀ ਫਰਿਸ਼ਤ ਵੱਖੋ ਵੱਖ ਟਰੇਡਾਂ ਵਾਸਤੇ ਸਾਲ 1978-79 ਵਿਚ ਖ਼ਪਤ ਕਰਨ ਲਈ ਤਿਆਰ ਕੀਤੀ ਜਾ ਚੁਕੀ ਹੈ । ਇਹ ਸੂਚੀ ਬਿਆਸ ਪ੍ਰਾਜੈਕਟ ਵਾਲਿਆ ਨੂੰ ਭੇਜ ਦਿੱਤੀ ਗਈ ਹੈ । ਥੀਨ ਡੈਮ ਪ੍ਰਾਜੈਕਟ ਦਾ ਇਕ ਅਫ਼ਸਰ ਬਿਆਸ ਪ੍ਰਾਜੈਕਟ ਦੇ ਹੈਡ ਕੁਆਰਟਰ ਤੇ ਲਗਾ ਦਿੱਤਾ ਗਿਆ ਹੈ । ਉਹ ਅਫ਼ਸਰ ਵੇਹਲੇ ਕਾਮਿਆਂ ਨੂੰ ਵੱਧ ਤੋਂ ਵੱਧ ਯੋਗ ਢੰਗ ਨਾਲ ਖਪਾਉਣ ਲਈ ਤਾਲ-ਮੇਲ ਕਰੇਗਾ ।

**ਕਾਮਰੇਡ ਸੱਤ ਪਾਲ ਡਾਂਗ:** ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਤਨਖਾਹ ਪ੍ਰੋਟੈਕਟ ਕਰਨ ਲਈ ਅਸੀਂ ਹਮਦਰਦੀ ਨਾਲ ਵਿਚਾਰ ਕਰਾਂਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਾਹ ਨਹਿਰ ਪ੍ਰਾਜੈਕਟ ਅਤੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਉਤੇ ਬਹੁਤ ਸਾਰਾ ਕੰਮ ਠੇਕੇਦਾਰਾਂ ਨੂੰ ਦੇ ਦਿੱਤਾ ਗਿਆ । ਠੇਕੇਦਾਰਾਂ ਨੂੰ ਕੰਮ ਮਿਲਣ ਕਰਕੇ ਉਹ ਹੁਣ ਸਰਕਾਰ ਦੇ ਅਧੀਨ ਆਗਏ ਹਨ । ਉਥੇਂ ਬਹੁਤ ਸਾਰੇ ਬੰਦੇ ਛਾਂਟੀ ਹੋਏ ਹਨ । ਉਥੋਂ ਬਹੁਤ ਸਾਰੇ ਜੂਨੀਅਰ ਬੰਦੇ ਛਾਂਟੀ ਹੋਏ ਹਨ । ਜਿਹੜੇ ਛਾਂਟੀ ਹੋਏ ਮੁਲਾਜ਼ਮ ਹਨ ਉਨ੍ਹਾਂ ਪਾਸੋਂ ਠੇਕੇਦਾਰ ਪੈਸੇ ਖਾ ਕੇ ਜਿਹੜੇ ਛਾਂਟੀ ਹੋਏ ਸੀਨੀਅਰ ਮੁਲਾਜ਼ਮ ਹਨ ਉਨ੍ਹਾਂ ਨੂੰ ਉਹ ਕੰਮ ਨਹੀਂ ਦਿੰਦੇ ਉਹ ਆਪਣੀ ਮਰਜ਼ੀ ਨਾਲ ਬੰਦੇ ਲਾਉਂਦੇ ਹਨ ਅਤੇ ਨਾਲ ਇਹ ਵੀ ਕਹਿ ਦਿੰਦੇ ਹਨ ਕਿ ਤਨਖਾਹ ਅਸੀਂ ਮਰਜ਼ੀ ਨਾਲ ਦਿਆਂਗੇ । ਇਸ ਲਈ ਕੀ ਚੀਫ ਮਨਿਸਟਰ ਸਾਹਿਬ ਇਸ ਪਾਸੇ ਕਦਮ ਚੁਕਣਗੇ ਅਤੇ ਠੇਕੇਦਾਰਾਂ ਨੂੰ ਕਹਿਣਗੇ ਕਿ ਜਿਹੜੇ ਛਾਂਟੀ ਹੋਏ ਮੁਲਾਜ਼ ਹਨ, ਜਿਹੜੇ ਸੀਨੀਅਰ ਬੰਦੇ ਹਨ ਉਹ ਪਹਿਲਾਂ ਰੱਖੇ ਜਾਣ । ਉਨ੍ਹਾਂ ਦੀ ਤਨਖਾਹ ਪਰੋਟੈਕਟ ਕੀਤੀ ਜਾਵੇ ਅਤੇ ਹੋਰ ਜਿਹੜਾ ਕੰਮ ਵਧਾਉਣਾ ਹੈ ਉਹ ਸਰਕਾਰ ਠੇਕੇਦਾਰਾਂ ਨੂੰ ਨਾ ਦੇਵੇ ਅਤੇ ਸਰਕਾਰ ਆਪ ਕਰੇ ਅਤੇ ਜਿੰਨਾ ਚਿਰ ਛਾਂਟੀ ਹੋਏ ਮੁਲਾਜ਼ਮ ਨਾ ਲਗ ਜਾਣ ਉਤਨੀ ਦੇਰ ਹੋਰ ਕੋਈ ਭਰਤੀ ਨਾ ਕੀਤੀ ਜਾਵੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਹੜੇ ਕੰਮ ਪਹਿਲੀ ਸਰਕਾਰ ਵੱਲੋਂ ਠੇਕੇਦਾਰਾਂ ਨੂੰ ਦਿੱਤੇ ਗਏ ਹਨ ਉਨ੍ਹਾਂ ਬਾਰੇ ਅਸੀਂ ਠੇਕੇਦਾਰਾਂ ਨੂੰ ਐਡਵਾਈਸ ਹੀ ਕਰ ਸਕਦੇ ਹਾਂ ਪਰ ਮਜ਼ਬੂਰ ਨਹੀਂ ਕਰ ਸਕਦੇ । ਲੇਕਿਨ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਡਾਂਗ ਸਾਹਿਬ ਨੂੰ ਦਸੱਦਾ ਹਾਂ ਕਿ ਪਿਛਲੇ ਦਿਨਾਂ ਵਿਚ 2 ਫਰਵਰੀ ਨੂੰ ਇਕ ਮੀਟਿੰਗ ਹੋਈ ਸੀ ਜਿਸ ਦੇ ਵਿਚ ਬਿਆਸ ਪ੍ਰਾਜੈਕਟ ਦੇ ਸਾਰੇ ਇੰਪਲਾਈਜ਼ ਦੇ ਰੀਪਰੀਜ਼ੈਂਟੇਟਿਵਜ਼ ਅਤੇ ਉਥੋਂ ਦੇ ਅਧਿਕਾਰੀ, ਅਫ਼ਸਰ ਸਨ । ਉਨ੍ਹਾਂ ਦੀ ਕਾਫੀ ਲੰਬੀ ਮੀਟਿੰਗ ਹੋਈ ਸੀ ਅਤੇ ਤਕਰੀਬਨ ਵਰਕਰਾਂ ਦੀਆਂ ਮੰਗਾਂ ਬਾਰੇ ਉਨ੍ਹਾਂ ਦੀ ਸੈਟਿਸਫੈਕਸ਼ਨ ਹੋਈ ਸੀ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਸੂਲੀ ਤੌਰ ਤੇ ਇਹ ਜਿਹੜੇ ਕਰਮਚਾਰੀ, ਇੰਪਲਾਈਜ਼ ਉਥੋਂ ਕੱਢੇ ਗਏ ਹਨ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਬੈਠਕੇ ਕੀ ਇਹ ਮੁੜਕੇ ਵਿਚਾਰ ਕਰਨ ਲਈ ਤਿਆਰ ਹਨ ਅਤੇ ਇਸ ਦਾ ਕੋਈ ਰਾਹ ਕੱਢਣ ਲਈ ਤਿਆਰ ਹਨ ਅਤੇ ਜਿਹੜੇ ਉਤੋਂ ਕੱਢੇ ਗਏ ਇੰਪਲਾਈਜ਼ ਅਨ ਇੰਪਲਾਇਡ ਹੋਏ ਹਨ ਉਨ੍ਹਾਂ ਨੂੰ ਦੁਬਾਰਾ ਕੰਮ ਤੇ ਐਡਜੈਸਟ ਕਰਨਗੇ ਅਤੇ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਗੱਲ ਕਰਨਗੇ ? ਇਸੇ ਤਰ੍ਹਾਂ ਜਿਹੜੇ ਇਰੀਗੇਸ਼ਨ ਡਿਪਾਰਟਮੈਂਟ, ਡਰੇਨਜ ਡਿਪਾਰਟਮੈਂਟ ਵਿਚ ਬੇਲਦਾਰ ਸਨ ਉਨ੍ਹਾਂ ਨੂੰ ਪਿੱਛੇ ਡੀਫੈਂਸ ਵਿਚ ਲਾਇਆ ਗਿਆ ਸੀ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਇਰੀਗੇਸ਼ਨ ਡਿਪਾਰਟਮੈਂਟ ਨੇ ਛਾਂਟੀ ਕਰ ਦਿੱਤਾ ਸੀ । ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਫਰੀਦਕੋਟ ਵਿਚ ਅਜਿਹੇ ਸੈਂਕੜੇ ਬੇਲਦਾਰ ਵੇਹਲੇ ਫਿਰ ਰਹੇ ਹਨ । ਕੀ ਉਨ੍ਹਾਂ ਨੂੰ ਦੁਬਾਰਾ ਰੁਜ਼ਗਾਰ ਦੇਣ ਦੀ ਕੋਸ਼ਿਸ਼ ਕਰਨਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਸਵਾਲ ਦੇ ਦੋ ਹਿੱਸੇ ਹਨ । ਦੂਸਰਾ ਹਿੱਸਾ ਤਾਂ ਇਸ ਦੇ ਵਿਚ ਪੈਦਾ ਨਹੀਂ ਹੁੰਦਾ ਔਰ ਉਸ ਦੇ ਵਾਸਤੇ ਇਹ ਸੈਪਰੇਟ ਨੋਟਿਸ ਦੇ ਦੇਣ ।

ਸਵਾਲ ਦੇ ਪਹਿਲੇ ਹਿੱਸੇ ਦੇ ਮੁਤੱਲਕ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇੰਪ-ਲਾਈਜ਼ ਨੂੰ ਮਿਲਣ ਵਾਸਤੇ ਮੈਂ ਇਥੇ ਹੀ ਤਿਆਰ ਨਹੀਂ ਹਾਂ ਸਗੋਂ ਮੈਂ ਉਨ੍ਹਾਂ ਨੂੰ ਤਲਵਾੜੇ ਮਿਲਣ ਵਾਸਤੇ ਗਿਆ ਹਾਂ । ਉਥੇ ਗੱਲ ਕੀਤੀ ਹੈ ਅਤੇ ਇਥੇ ਵੀ ਗੱਲ ਕੀਤੀ ਹੈ। ਹੋਰ ਵੀ ਜੇ ਉਹ ਚਾਹੁੰਣ ਤਾਂ 2 ਵਾਰੀ, 3 ਵਾਰੀ, 4 ਵਾਰੀ ਜਿੰਨੀ ਦਫ਼ਾ ਵੀ ਉਹ ਮਿਲਣਾ ਚਾਹੁੰਣ ਮਿਲ ਕੇ ਵੱਧ ਤੋਂ ਵੱਧ ਯਤਨ ਕੀਤਾ ਜਾਵੇਗਾ ਅਤੇ ਉਨ੍ਹਾਂ ਦੀਆਂ ਤਕਲੀਫ਼ਾਂ ਦਾ ਹੱਲ ਕੀਤਾ ਜਾਵੇਗਾ ।

(ਕ੍ਰਮ ਨੰਬਰ 56)

1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤਪਾਲ ਡਾਂਗ**
3. **ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ**

} ਮੈਂ ਸਦਨ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਖ਼ਪਤਕਾਰਾਂ ਵਿਚ ਸ਼ਰਾਰਤੀ ਅਨਸਰ ਦੁਆਰਾ ਬਿਜਲੀ ਦੀ ਚੋਰੀ ਰੋਕਣ ਲਈ ਰਾਜ ਵਿਚ ਟਿਊਬਵੈਲ ਮੋਟਰਾਂ ਤੇ ਹਾਲ ਹੀ ਵਿਚ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਸ਼ੰਟ ਕੈਪੈਸੀਟਰਜ਼ ਲਗਾਏ ਗਏ ਹਨ ਜਦ ਕਿ ਇਸ ਦਾ ਬਹੁਤ ਸਾਰੇ ਖ਼ਪਤਕਾਰਾਂ ਦੁਆਰਾ ਸੁਆਗਤ ਕੀਤਾ ਗਿਆ ਸੀ, ਕਿਸਾਨਾਂ ਵਿਚ ਜਿਨ੍ਹਾਂ ਪਾਸ ਟਿਊਬਵੈਲ ਹਨ ਇਸ ਗੱਲ ਦਾ ਆਮ ਤੌਰ ਤੇ ਬੜਾ ਰੋਸ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਨੇ ਖ਼ਰਚ ਪੂਰਾ ਕਰਨ ਲਈ ਉਨ੍ਹਾਂ ਤੇ ਭਾਰੀ ਕਰ ਲਗਾਇਆ ਹੈ ।

ਇਸ ਮਾਮਲੇ ਦੀ ਸਪੱਸ਼ਟ ਅਤੇ ਜ਼ਰੂਰੀ ਮਹੱਤਤਾ ਨੂੰ ਮੱਦੇ ਨਜ਼ਰ ਰਖਦੇ ਹੋਏ ਸਰਕਾਰ ਨੂੰ ਕਿਹਾ ਜਾਵੇ ਕਿ ਉਹ ਸਦਨ ਵਿਚ ਬਿਆਨ ਦੇਣ ਦੀ ਕਿਰਪਾ ਕਰੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਪੰਜਾਬ ਰਾਜ ਬਿਜਲੀ ਬੋਰਡ ਦੇ ਉਦਯੋਗਿਕ ਅਤੇ ਖੇਤੀ ਬਾੜੀ ਪੰਪਿੰਗ ਸਪਲਾਈ ਦੇ ਖਪਤਕਾਰਾਂ ਤੋਂ ਮੰਗ ਕੀਤੀ ਗਈ ਹੈ ਕਿ ਉਹ ਘੱਟ ਤੋਂ ਘੱਟ 85% ਪਾਵਰ ਫੈਕਟਰ ਕਾਇਮ ਰੱਖਣ ਲਈ ਸ਼ੰਟ ਕੈਪੈ-ਸੀਟੀਰਜ਼ ਲਗਵਾਉਣ ਤਾਂ ਕਿ ਖਪਤਕਾਰਾਂ ਨੂੰ ਪੂਰੀ ਵੋਲਟੇਜ ਮਿਲ ਸਕੇ ਅਤੇ ਲਾਈਨ ਲੌਸਿਜ਼ ਘਟਾਏ ਜਾ ਸਕਣ । ਇਸ ਮੰਤਵ ਨੂੰ ਪੂਰਾ ਕਰਨ ਲਈ ਬੋਰਡ ਨੇ ਘੱਟ ਤੋਂ ਘੱਟ ਸਮਰੱਥਾ ਦੇ ਸ਼ੰਟ ਕੈਪੈਸੀਟਰਜ਼ ਸਥਾਪਤ ਕਰਨ ਲਈ ਨਿਸ਼ਚਤ ਕੀਤੇ ਹਨ ਜੋ ਕਿ ਖੇਤੀ ਬਾੜੀ ਪੰਪਿੰਗ ਸਪਲਾਈ ਖਪਤਕਾਰਾਂ ਨੇ ਲਗਵਾਉਣੇ ਹੁੰਦੇ ਹਨ । ਇਕ ਟਿਊਬਵੈਲ ਲਈ 5 ਹਾਰਸ ਪਾਵਰ ਦੀ ਮੋਟਰ ਲਈ ਸ਼ੰਟ-ਕੈਪੈਸੀਟਰਜ਼ ਦੀ ਕੀਮਤ ਤਕਰੀਬਨ 300/- ਰੁਪਏ ਹੈ । ਬੋਰਡ ਨੇ ਇਹ ਫੈਸਲਾ ਕੀਤਾ ਹੈ ਕਿ 17 ਅਗਸਤ, 1976 ਤੋਂ ਪਹਿਲਾਂ ਜਿਨ੍ਹਾਂ ਪੰਪਿੰਗ ਸਪਲਾਈ ਖ਼ਪਤਕਾਰਾਂ ਨੂੰ ਕੁਨੈਕਸ਼ਨ ਮਿਲਿਆ ਹੈ, ਉਹ ਆਪਣੇ ਖ਼ਰਚੇ ਤੇ ਇਹ ਸ਼ੰਟ-ਕੈਪੈਸੀਟਰਜ਼ ਲਗਵਾਉਣ । ਜੇਕਰ ਨੋਟਿਸ ਸਮੇਂ ਦੇ ਅੰਦਰ ਅੰਦਰ ਇਹ ਨਹੀਂ ਲਗਵਾਏ ਜਾਂਦੇ ਤਾਂ ਬੋਰਡ ਸ਼ੰਟ ਕੈਪੈਸੀਟਰਜ਼ ਖਪਤਕਾਰਾਂ ਦੇ ਪ੍ਰੀਮੀਸਿਜ਼ ਤੇ ਉਨ੍ਹਾਂ ਦੇ ਖਰਚੇ ਤੇ ਲਗਵਾਏਗਾ ਅਤੇ ਖ਼ਪਤਕਾਰ ਤੋਂ ਇਸ ਕੀਮਤ ਦੀ ਵਸੂਲੀ ਚਾਰ ਅਰਧ-ਵਾਰਸ਼ਿਕ ਕਿਸ਼ਤਾਂ ਵਿਚ ਕਰੇਗਾ । ਖ਼ਪਤਕਾਰ ਜਿਨ੍ਹਾਂ ਨੂੰ 17 ਅਗਸਤ, 1976 ਤੋਂ ਬਾਅਦ ਕੁਨੈਕਸ਼ਨ ਮਿਲੇ ਹਨ, ਜਾਂ ਇਸ ਤੋਂ ਬਾਅਦ ਕੁਨੈਕਸ਼ਨ ਮਿਲਣੇ ਹਨ, ਤੋਂ

ਸ਼ੰਟ ਕੈਪੈਸੀਟਰਜ਼ ਲਾਉਣ ਦੀ ਮੰਗ ਕੀਤੀ ਗਈ ਹੈ ਜਾਂ ਅਜੇਹਾ 3 ਮਹੀਨੇ ਦੇ ਅੰਦਰ ਅੰਦਰ ਕਰਨ ਦੀ ਅੰਡਰਟੇਕਿੰਗ ਤੇ ਕੁਨੈਕਸ਼ਨ ਜਾਰੀ ਕਰ ਦਿੱਤੇ ਜਾਂਦੇ ਹਨ ਅਤੇ ਜਦ ਤੱਕ ਇਹ ਸ਼ੰਟ ਕੈਪੈਸੀਟਰਜ਼ ਨਹੀਂ ਲਾਏ ਜਾਂਦੇ 10% ਸਰਚਾਰਜ ਉਨ੍ਹਾਂ ਕੋਲੋਂ ਲਿਆ ਜਾਂਦਾ ਹੈ । ਸ਼ੰਟ ਕੈਪੈਸੀਟਰਜ਼ ਦਾ ਲਗਾਉਣ ਦਾ ਮੰਤਵ ਪਾਵਰ ਫੈਕਟਰ ਨੂੰ ਬਿਹਤਰ ਬਣਾਉਣਾ ਹੈ ਤਾਂ ਕਿ ਯੋਗ ਵੋਲਟੇਜ ਬਰਕਰਾਰ ਰਹੇ ਜਿਸ ਨਾਲ ਮਸ਼ੀਨ ਠੀਕ ਕੰਮ ਕਰਦੀ ਰਹੇ ਅਤੇ ਉਸ ਦੇ ਨੁਕਸਾਨ ਨੂੰ ਬਚਾਇਆ ਜਾ ਸਕੇ। ਇਹ ਖਪਤਕਾਰ ਅਤੇ ਬੋਰਡ ਦੋਹਾਂ ਦੇ ਹਿੱਤ ਵਿਚ ਹੈ ।

**ਕਾਮਰੇਡ ਸਰਵਣ ਸਿੰਘ** : ਸਪੀਕਰ ਸਾਹਿਬ, ਸ਼ੰਟ ਕੈਪੈਸੀਟਰ ਜਿਹੜੇ ਹਨ ਉਹ ਬਿਜਲੀ ਨੂੰ ਰੋਕਣ ਵਾਸਤੇ ਲਾਏ ਹਨ, ਬਿਜਲੀ ਦੀ ਚੋਰੀ ਰੋਕਣ ਵਾਸਤੇ ਲਾਏ ਹਨ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕਿਸਾਨ ਜਾਂ ਖ਼ਪਤਕਾਰ ਆਪਣੇ ਖਰਚੇ ਤੇ ਲਗਾਏਗਾ ਇਸ ਦੇ ਨਾਲ ਕਿਸਾਨ ਜਾਂ ਖ਼ਪਤਕਾਰ ਤੇ ਬੜਾ ਭਾਰ ਪਏਗਾ ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਦਾ ਸਰਕਾਰ ਜਾਂ ਬਿਜਲੀ ਬੋਰਡ ਕੋਈ ਆਪਣਾ ਪ੍ਰਬੰਧ ਕਰੇਗਾ ਤਾਂ ਕਿ ਇਸ ਦੇ ਨਾਲ ਕਿਸਾਨ ਜਾਂ ਖ਼ਪਤਕਾਰ ਤੇ ਭਾਰ ਨਾ ਪਵੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਗਲ ਠੀਕ ਹੈ ਕਿ ਇਹ ਸ਼ੰਟ ਕੈਪੈਸੀਟਰ ਬਿਜਲੀ ਦੀ ਚੋਰੀ ਰੋਕਣ ਵਾਸਤੇ ਲਾਇਆ ਗਿਆ ਹੈ । ਤੁਸੀਂ ਤਾਂ ਆਪ ਇੰਡਸਟਰੀਅਲਿਸਟ ਹੋ ਅਤੇ ਤੁਹਾਨੂੰ ਸਪੀਕਰ ਸਾਹਿਬ, ਪਤਾ ਹੈ ਕਿ ਪਾਵਰ ਫੈਕਟਰ ਜਿਹੜੀ ਹੈ ਉਸ ਨੂੰ ਅਤੇ ਪ੍ਰਾਪਰ ਵੋਲਟੇਜ ਨੂੰ ਕਾਇਮ ਰੱਖਣ ਵਾਸਤੇ ਇਹ ਚੀਜ਼ ਕੀਤੀ ਜਾ ਰਹੀਂ ਹੈ । ਇਸ ਦੇ ਨਾਲ ਕਨਜ਼ਿਊਮਰ ਦੇ ਹੱਕਾਂ ਦੀ ਰਾਖੀ ਹੁੰਦੀ ਹੈ ਅਤੇ ਉਸ ਦੀ ਮਸ਼ੀਨ ਵਗੈਰਾ ਨਹੀਂ ਸੜਦੀ । ਇਸ ਦੀ ਕੀਮਤ ਕੇਵਲ 300/- ਰੁਪਏ ਹੈ ।

ਕਾਮਰੇਡ ਮਹਿਤਾਬ ਸਿੰਘ ਨੰਕੇਰੀਆਂ : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ, ਨੇ ਦੱਸਿਆ ਹੈ ਕਿ ਸ਼ੰਟ ਕੈਪੈਸੀਟਰਜ਼ ਦਾ ਲਾਉਣਾ ਵੋਲਟੇਜ ਨੂੰ ਕਾਇਮ ਰੱਖਣ ਵਾਸਤੇ ਅਤੇ ਕਿਸਾਨ ਦੀ ਮਸ਼ੀਨ ਨੂੰ ਸੜਨ ਤੋਂ ਰੋਕਣ ਵਾਸਤੇ ਕੀਤਾ ਹੈ । ਸਪੀਕਰ ਸਾਹਿਬ, ਕਿਸਾਨ ਨੇ ਪਹਿਲਾਂ ਪੈਸੇ ਲਾ ਕੇ, ਮਹਿੰਗੇ ਸੂਦ ਦੇ ਉਤੇ ਕਰਜੇ ਲੈ ਕੇ, ਟਿਊਬਵੈਲ ਲਾਇਆ, ਬਿਜਲੀ ਦੀ ਮੋਟਰ ਲਾਈ ਅਤੇ ਕੁਨੈਕਸ਼ਨ ਲਿਆ ਅਤੇ ਹੁਣ ਉਸ ਤੇ ਹੋਰ ਭਾਰ ਪਾਇਆ ਜਾ ਰਿਹਾ ਹੈ । ਉਸ ਨੇ ਵੋਲਟੇਜ ਨੂੰ ਰੋਕਣਾ ਹੈ ਅਤੇ ਬਿਜਲੀ ਦੀ ਚੋਰੀ ਨੂੰ ਰੋਕਣਾ ਹੈ ਤਾਂ ਇਸ ਦੇ ਨਾਲ ਬਿਜਲੀ ਬੋਰਡ ਨੂੰ ਲੱਖਾਂ ਰੁਪਏ ਦੀ ਆਮਦਨੀ ਹੋਵੇਗੀ ਪਰ ਕਿਸਾਨ ਜਿਹੜਾ ਅਗੇ ਹੀ ਕਰਜ਼ਾਈ ਹੈ ਉਸ ਤੇ ਹੋਰ ਭਾਰ ਪਏਗਾ। ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਜਿਹੜਾ ਭਾਰ ਹੈ ਬਿਜਲੀ ਬੋਰਡ ਬਰਦਾਸ਼ਤ ਕਰੇਗਾ ਜਿਹੜੀ ਕਿ ਅਸੂਲਨ ਗੱਲ ਬਣਦੀ ਹੈ ।

ਮੁੱਖ ਮੰਤਰੀ ; ਸਪੀਕਰ ਸਾਹਿਬ, ਬਿਜਲੀ ਬੋਰਡ ਜਿਹੜਾ ਹੈ ਉਹ ਅਗੇ ਹੀ ਬੜਾ ਘਾਟੇ ਵਿਚ ਹੈ ਅਤੇ ਉਸ ਦੀ ਫਾਈਨਾਂਸ਼ਲ ਪੋਜ਼ੀਸ਼ਨ ਐਸੀ ਨਹੀਂ ਕਿ ਉਹ ਹੋਰ ਇਸ ਤਰ੍ਹਾਂ ਦਾ ਖਰਚ ਬਰਦਾਸ਼ਤ ਕਰ ਸਕੇ ।

ਕਾਮਰੇਡ ਸੱਤਪਾਲ ਡਾਂਗ: ਸਪੀਕਰ ਸਾਹਿਬ ਚੀਫ ਮਨਿਸਟਰ ਨੇ ਕਿਹਾ ਹੈ ਕਿ ਬਿਜਲੀ ਬੋਰਡ ਅਗੇ ਹੀ ਬੜਾ ਘਾਟੇ ਵਿਚ ਹੈ । ਘਾਟੇ ਦੇ ਤਾਂ ਕੋਈ ਹੋਰ ਕਾਰਨ ਹਨ । (ਵਿਘਨ) ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਆਪ ਮੰਨਦੇ ਹਨ ਕਿ ਜਿਥੇ ਕਨਜ਼ਿਊਮਰ ਨੂੰ ਫਾਇਦਾ ਹੈ ਉਥੇ ਬਿਜਲੀ ਬੋਰਡ ਨੂੰ ਵੀ ਬੜਾ

[ਕਾਮਰੇਡ ਸੱਤ ਪਾਲ ਡਾਂਗ]

ਫਾਇਦਾ ਹੈ, ਲਾਈਨ ਲੌਸਿਜ਼ ਘੱਟਣਗੀਆਂ ਅਤੇ ਬਿਜਲੀ ਦੀ ਚੋਰੀ ਨਹੀਂ ਹੋ ਸਕੇਗੀ। ਜੇ ਸਾਰਾ ਖਰਚਾ ਬਿਜਲੀ ਬੋਰਡ ਨੇ ਨਹੀਂ ਦੇਣਾ ਤਾਂ ਘਟੋ ਘੱਟ ਰੀਜ਼ਨੇਬਲ ਸ਼ੇਅਰ ਤਾਂ ਦੇਵੇ ਕਿਉਂਕਿ ਖਪਤਕਾਰ ਨੂੰ ਵੀ ਫਾਇਦਾ ਹੈ ਅਤੇ ਬਿਜਲੀ ਬੋਰਡ ਨੂੰ ਵੀ ਫਾਇਦਾ ਹੈ।

ਮੁੱਖ ਮੰਤਰੀ : ਇਸ ਸਾਰੀ ਗਲ ਤੇ ਵਿਚਾਰ ਕਰ ਲਿਆ ਜਾਵੇਗਾ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਪੰਜਾਬ ਦੇ 2, 3 ਅਖਬਾਰਾਂ 'ਹਿੰਦ ਸਮਾਚਾਰ' ਮਿਲਾਪ ਆਦਿ ਵਿਚ ਛੱਪਿਆ ਹੈ.. (ਵਿਘਨ)

**Mr. Speaker** : I am sorry. I cannot allow this. You tell me what is your point of order.

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸਪੀਕਰ ਸਾਹਿਬ, ਸੁਣ ਤਾਂ ਲਓ। ਇਹ ਮਸਲਾ ਬੜਾ ਅਹਿਮ ਹੈ। ਤੁਸੀ ਬਾਅਦ ਵਿਚ ਰੂਲ ਆਊਟ ਕਰ ਦਿਓ ਜਾਂ ਜੋ ਮਰਜੀ ਕਰ ਦਿਓ ਪਰ ਪਹਿਲਾਂ ਸੁਣ ਤਾਂ ਲਓ।

ਸ੍ਰੀ ਸਪੀਕਰ : ਜੇ ਇਤਨਾ ਅਹਿਮ ਮਸਲਾ ਹੈ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਓ ਅਸੀਂ ਵਿਚਾਰ ਕਰ ਲਵਾਂਗੇ। ਕਈ ਤਰੀਕੇ ਹਨ ਜਿਸ ਦੇ ਰਾਹੀਂ ਤੁਸੀਂ ਅਹਿਮ ਮਸਲੇ ਨੂੰ ਡਿਸਕਸ ਕਰ ਸਕਦੇ ਹੋ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਚੈਂਬਰ ਵਿਚ ਜ਼ਰੂਰਤ ਹੋਈ ਤਾਂ ਮੈਂ ਚੈਂਬਰ ਵਿਚ ਵੀ ਆ ਜਾਵਾਂਗਾ ਅਤੇ ਚਾਹ ਵੀ ਤੁਹਾਡੇ ਕੋਲ ਬੈਠ ਕੇ ਪੀਆਂਗਾ। ਇਥੇ ਹਾਊਸ ਵਿਚ ਚੀਫ਼ ਮਨਿਸਟਰ ਸਾਹਿਬ ਬੈਠੇ ਹਨ ਉਹ ਦੱਸ ਦੇਣ। ਇਤਨੀ ਗਲ ਕਹਿਣੀ ਚਾਹੁੰਦਾ ਹਾਂ ਕਿ ਰਾਜ ਸਭਾ ਵਿਚ ..। (ਵਿਘਨ)

ਸ੍ਰੀ ਸਪੀਕਰ : ਤੁਸੀਂ ਮੇਰੇ ਕੋਲ ਚੈਂਬਰ ਵਿਚ ਆ ਜਾਓ, ਜੇ ਇਤਨਾ ਹੀ ਅਹਿਮ ਮਸਲਾ ਹੈ ਤਾਂ ਵਿਚਾਰ ਕਰ ਲਵਾਂਗੇ (ਵਿਘਨ) ਮੈਂ ਹਰ ਯਤਨ ਕਰਾਂਗਾ ਕਿ ਜੇ ਅਹਿਮ ਮਸਲਾ ਹੋਇਆ ਤਾਂ ਹਾਊਸ ਵਿਚ ਡਿਸਕਸ਼ਨ ਹੋਵੇ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਮੈਂ ਡਿਸਕਸ਼ਨ ਦੀ ਹੀ ਤਾਂ ਇਥੇ ਮੰਗ ਕਰਦਾ ਹਾਂ।

ਸ੍ਰੀ ਸਪੀਕਰ : ਮੈਂ ਇਸ ਤਰ੍ਹਾਂ ਡਿਸਕਸ਼ਨ ਅਲਾਓ ਨਹੀਂ ਕਰ ਸਕਦਾ। ਤੁਸੀ ਡਾਂਗ ਸਾਹਿਬ ਨੂੰ ਪੁੱਛ ਲਓ, ਇਹ ਚੀਜ਼ ਇਸ ਤਰ੍ਹਾਂ ਮੁਨਾਸਿਬ ਨਹੀਂ ਹੈ। There are many avenues available to discuss this matter. I cannot permit like this.

**ਕਾਮਰੇਡ ਸੱਤ ਪਾਲ ਡਾਂਗ** : ** **

---

**Expunged as ordered by the Chair.

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। If you feel that this is an import nt matter, you can come to my Chamber and have discussion with me.

ਸਰਦਾਰ ਬੇਅੰਤ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਦੋਂ ਤੁਸੀਂ ਵਿਸ਼ਵਾਸ ਦਿਵਾ ਦਿਤਾ ਹੈ ਕਿ ਸਾਡੇ ਨਾਲ ਆ ਕੇ ਚੈਂਬਰ ਵਿਚ ਗੱਲ ਕਰ ਲਓ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਰਾਜ ਸਭਾ ਵਿਚ . . (ਵਿਘਨ)

ਸ੍ਰੀ ਸਪੀਕਰ : ਸਰਦਾਰ ਬੇਅੰਤ ਸਿੰਘ ਜੀ, ਇਸ ਦਾ ਕੋਈ ਲਾਭ ਨਹੀਂ ਹੈ।

ਸਰਦਾਰ ਬੇਅੰਤ ਸਿੰਘ ; ਮੈ ਤਾਂ ਹੋਰ ਗਲ ਕਰਨੀ ਹੈ ਜੀ। ਇਹ ਪਰੰਪਰਾ ਹੋਣੀ ਚਾਹੀਦੀ ਹੈ। ਮੈਨੂੰ ਤਾਂ ਵਜ਼ੀਰ ਦਾ ਵੀ ਨਹੀਂ ਪਤਾ ਕਿ ਕਿਹੜਾ ਹੈ, ਇਕ ਵਜ਼ੀਰ ਦਾ ਕਿਹਾ ਹੈ . .।

ਸ੍ਰੀ ਸਪੀਕਰ : ਇਸ ਹਾਊਸ ਵਿਚ ਡਿਸਕਸ਼ਨ ਦੇ ਕਈ ਤਰੀਕੇ ਹਨ ਅਤੇ ਰੂਲਜ਼ ਪ੍ਰੋਵਾਈਡ ਕਰਦੇ ਹਨ ਪਰ ਜੇ ਤੁਸੀਂ ਧੱਕੇ ਨਾਲ ਆਪਣਾ ਨਾਮ ਸਵੇਰੇ ਅਖ਼ਬਾਰਾਂ ਦੀਆਂ ਸੁਰਖੀਆਂ ਵਿਚ ਲਿਖਾਉਣਾ ਹੈ ਤਾਂ ਹੋਰ ਗੱਲ ਹੈ। (ਵਿਘਨ)

ਸਰਦਾਰ ਬੇਅੰਤ ਸਿਘ : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਰਾਜ ਸਭਾ ਵਿਚ ਇਕ ਸੁਆਲ ਉਠਿਆ। ਰਾਜ ਸਭਾ ਇਕ ਸੁਪਰੀਮ ਬਾਡੀ ਹੈ। ਇਸ ਤੋਂ ਪਹਿਲਾਂ ਕਿ ਉਹ ਕੋਈ ਡਿਸੀਜ਼ਨ ਦੇਵੇ ਸਾਨੂੰ ਪੰਜਾਬ ਵਿਚ ਵੀ ਇਹ ਮਾਮਲਾ ਟੇਕ ਅੱਪ ਕਰ ਲੈਣਾ ਚਾਹੀਦਾ ਹੈ (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਨਾ ਹੋਵੇ ਕਿ ਸਾਨੂੰ ਪੰਜਾਬ ਵਾਲਿਆਂ ਨੂੰ ਪਤਾ ਹੀ ਨਾ ਹੋਵੇ ਔਰ ਉਹ ਕੋਈ ਡਿਸੀਜ਼ਨ ਦੇ ਦੇਣ (ਵਿਘਨ)

ਸ੍ਰੀ ਸਪੀਕਰ : ਸਰਦਾਰ ਬੇਅੰਤ ਸਿਘ ਜੀ, ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ਼ ਲੈ ਆਉਣਾ, ਗੱਲ ਕਰ ਲਵਾਂਗੇ।

**Comrade Satya Pal Dang :** * ** **

Mr. Speaker: Whatever Comrade Satya Pal Dang is saying without the permission of the Chair, should not be recorded.

---

## RESOLUTION

## REGARDING ARRANGEMENTS FOR FREE E UCATION UPTO MATRIC FOR ALL THE CHILDREN IN THE STATE

**Dr. Kewal Krishan** : (Mukerian) Sir, I beg to move—

> This House recommends to the State Government to make arrangements for free education upto matric for all the children in the State.

---

** Not recorded as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਇਸ ਕਰਕੇ ਸਦਨ ਵਿਚ ਲਿਆਂਦਾ ਗਿਆ ਹੈ ਕਿ ਸ਼ਿਖਸ਼ਾ, ਵਿਦਿਆ ਬਹੁਤ ਹੀ ਆਵੱਸ਼ਕ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਸੰਸਾਰ ਦੇ ਵਿਚ ਕੋਈ ਵਿਅੱਕਤੀ ਜਿਸ ਨੇ ਵਿਦਿਆ ਪ੍ਰਾਪਤ ਨਹੀਂ ਕੀਤੀ, ਅਖਸ਼ਰ ਗਿਆਨ ਪ੍ਰਾਪਤ ਨਹੀਂ ਕੀਤਾ ਉਸ ਦੇ ਵਿਚ ਔਰ ਆਮ ਪਸ਼ੂ ਦੇ ਵਿਚ ਕੋਈ ਫਰਕ ਨਹੀਂ। ਜਿਸ ਤਰ੍ਹਾਂ ਸੰਸਕ੍ਰਿਤ ਵਿਚ ਕਿਹਾ ਗਿਆ ਹੈ :

'ਵਿਦਿਆ ਹੀਨਾ ਪਸ਼ੂ ਸਮਾਨਾਂ'

ਸੱਚ ਮੁਚ ਸਪੀਕਰ ਸਾਹਿਬ, ਦੁਨੀਆਂ ਵਿਚ ਸਾਰੇ ਇਨਸਾਨ ਪੜ੍ਹੇ ਲਿਖੇ ਹੋਣੇ ਚਾਹੀਦੇ ਹਨ। ਜਿੰਨੀ ਦੇਰ ਤਕ ਸਾਰੇ ਪੜ੍ਹੇ ਲਿਖੇ ਨਹੀਂ ਹੋਣਗੇ ਉਤਨੀ ਦੇਰ ਤਕ ਉਹ ਸੰਸਾਰ ਵਿਚ ਖੁਸ਼ਹਾਲ ਨਹੀਂ ਹੋ ਸਕਦੇ, ਕੋਈ ਦੁਨੀਆਂ ਦਾ ਕੰਮ ਨਹੀਂ ਹੋ ਸਕਦਾ। ਆਪਣੀ ਆਜੀਵਕਾ ਆਦਮੀ ਪ੍ਰਾਪਤ ਨਹੀਂ ਕਰ ਸਕਦਾ। ਜਿਸ ਸੁੱਖ ਲਈ ਹਰ ਆਦਮੀ ਕੋਸ਼ਿਸ਼ ਕਰਦਾ ਹੈ ਉਹ ਬਗੈਰ ਵਿਦਿਆ ਪ੍ਰਾਪਤ ਨਹੀਂ ਹੋ ਸਕਦਾ। ਹੁਣ ਸਪੀਕਰ ਸਾਹਿਬ, ਸੁਆਲ ਇਹ ਪੈਦਾ ਹੁੰਦਾ ਹੈ ਕਿ ਅੱਜ ਵੀ ਹਿੰਦੁਸਤਾਨ ਵਿਚ, ਜਦ ਕਿ 30 ਸਾਲ ਸਾਨੂੰ ਆਜ਼ਾਦ ਹੋਏ ਹੋ ਗਏ ਹਨ, ਅਨਪੜ੍ਹਤਾ ਮੌਜੂਦ ਹੈ ਔਰ 1971 ਦੀ ਸੈਂਸਿਜ਼ ਦੇ ਮੁਤਾਬਕ ਆਲ ਇੰਡੀਆ ਦੀਆਂ ਜਿਹੜੀਆਂ ਫਿਗਰਜ਼ ਪੜ੍ਹੇ ਲਿਖੇ ਲੋਕਾਂ ਦੀਆਂ ਹਨ ਉਹ ਇਹ ਹਨ ਕਿ ਹਿੰਦੁਸਤਾਨ ਵਿਚ 30% ਪੜ੍ਹੇ ਲਿਖੇ ਲੋਕ ਹਨ ਅਤੇ ਪੰਜਾਬ ਵਿਚ 33.68%। ਇਸ ਤੋਂ ਇਹ ਨਜ਼ਰ ਆਉਂਦਾ ਹੈ ਕਿ ਅੱਜ ਤੱਕ ਵੀ ਹਿੰਦੁਸਤਾਨ ਵਿਚ 65 ਤੋਂ 70% ਤਕ ਲੋਕ ਅਨਪੜ੍ਹ ਹਨ। ਮੈਂ ਇਸ ਰੈਜ਼ੋਲਿਊਸ਼ਨ ਤੇ ਗੱਲ ਕਰਨ ਤੋਂ ਪਹਿਲਾਂ ਕੁਝ ਪਿਛੋਕੜ ਵਲ ਜਾਣਾ ਚਾਹੁੰਦਾ ਹਾਂ। ਇਹ ਪਤਾ ਨਹੀਂ ਕਿ ਸੰਸਾਰ ਕਦੋਂ ਤੋਂ ਕਾਇਮ ਹੋਇਆ ਹੈ। ਕਿੰਨੇ ਲੱਖਾਂ ਕਰੋੜਾਂ ਵਰਸ਼ ਇਸ ਸੰਸਾਰ ਨੂੰ ਵਜੂਦ ਵਿਚ ਆਇਆਂ ਹੋ ਗਏ ਹਨ: ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ। ਲੇਕਿਨ ਹਿੰਦੁਸਤਾਨ ਵਿਚ ਇਕ ਗੱਲ ਪ੍ਰਗਟ ਹੁੰਦੀ ਹੈ ਕਿ 'ਰਿਗ ਵੇਦ' ਜਿਸ ਨੂੰ ਵੈਦਿਕ ਕਾਲ ਕਹਿੰਦੇ ਹਨ ਉਹ ਤਾਂ ਸਾਡੀਆਂ ਅੱਖਾਂ ਅੱਗੇ ਹੈ। ਉਸ ਦੇ ਲਈ ਹਿਸਟੋਰੀਅਨ ਦੀ ਵੱਖ ਵੱਖ ਰਾਇ ਹੈ। ਕਈ ਹਿਸਟੋਰੀਅਨਜ਼ ਦੇ ਮੁਤਾਬਕ ਕ੍ਰਾਈਸਟ ਤੋਂ ਪਹਿਲਾਂ 6 ਹਜ਼ਾਰ ਤੋਂ 3 ਹਜ਼ਾਰ ਵਰਸ਼ ਦਾ ਸਮਾਂ ਹੈ ਕੋਈ ਕਹਿੰਦੇ ਹਨ ਕਿ 1500 ਸਾਲਾਂ ਤੋਂ 300 ਸਾਲ ਪਹਿਲਾਂ ਤਕ ਦਾ ਸਮਾਂ ਹੈ। ਪਰ ਹਿੰਦੁਸਤਾਨ ਦੇ ਹਿਸਟੋਰੀਅਨ ਇਹ ਦਾਅਵਾ ਕਰਦੇ ਹਨ ਕਿ ਵੈਦਿਕ ਕਾਲ ਲੱਖਾਂ ਵਰਸ਼ ਪਹਿਲਾਂ ਦਾ ਸਮਾਂ ਹੈ। ਮੈਂ ਇਸ ਵੈਦਿਕ ਕਾਲ ਵਲ ਇਸ਼ਾਰਾ ਤਾਂ ਕੀਤਾ ਹੈ ਕਿ ਉਸ ਵਕਤ ਦੀ ਹਿਸਟਰੀ ਦੱਸਦੀ ਹੈ ਕਿ ਵੈਦਿਕ ਕਾਲ ਵੇਲੇ ਇਹ ਜਿਹੜਾ ਸਾਡਾ ਹਿੰਦੁਸਤਾਨ ਹੈ ਔਰ ਇਸ ਦੇ ਲੋਕ ਉਸ ਸਮੇਂ ਸਾਰੇ ਦੇ ਸਾਰੇ ਸ਼ਿਖਸ਼ਤ ਸਨ ਯਾਨੀ 100% ਪੜ੍ਹੇ ਲਿਖੇ ਸਨ। ਉਦੋਂ ਇਕ ਪਰੰਪਰਾ ਚਲਦੀ ਸੀ ਜਿਸ ਨੂੰ ਆਸ਼ਰਮ ਪਰੰਪਰਾ ਕਹਿੰਦੇ ਸਨ। ਉਸ ਦੇ ਮੁਤਾਬਕ 25 ਸਾਲ ਤਕ ਹਰ ਨੌਜਵਾਨ ਲੜਕਾ ਅਤੇ ਲੜਕੀ ਵੱਖਰੇ ਵੱਖਰੇ ਆਸ਼ਰਮਾਂ ਵਿਚ ਰਹਿੰਦੇ ਸਨ ਅਤੇ ਵਿਦਿਆ ਗ੍ਰਹਿਣ ਕਰਦੇ ਸਨ।

10.25 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਉਸ ਸਾਰੀ ਵਿਦਿਆ ਪੜ੍ਹਨ ਦਾ ਖਰਚ ਸਾਰੇ ਦਾ ਸਾਰਾ ਸਰਕਾਰ ਦਿੰਦੀ ਸੀ, ਜਾਂ ਰਾਜੇ ਮਹਾਰਾਜੇ ਦਿੰਦੇ ਸਨ ਜਾਂ ਧਨੀ ਲੋਕ ਦਿੰਦੇ ਸਨ। ਕਿਸੇ ਛਾਤਰ ਉਤੇ ਕਿਸੇ ਕਿਸਮ ਦਾ ਖਰਚਾ ਨਹੀਂ ਪੈਂਦਾ ਸੀ ਯਾਨੀ ਮੁਫਤ ਵਿਦਿਆ ਮਿਲਦੀ ਹੁੰਦੀ ਸੀ। ਉਹ ਬੱਚੇ 25 ਸਾਲ ਦੀ ਉਮਰ ਤਕ ਆਸ਼ਰਮ ਵਿਚ ਰਹਿ ਕੇ ਵਿਦਿਆ ਗ੍ਰਹਿਣ ਕਰਦੇ ਸਨ। 25 ਸਾਲ ਤੋਂ

50 ਸਾਲ ਤਕ ਦੇ ਸਮੇਂ ਨੂੰ ਗ੍ਰਹਸਤ ਆਸ਼ਰਮ ਕਹਿੰਦੇ ਸਨ ਲੋਕ ਜਦੋਂ ਉਸ ਵਿਚ ਪਰਵੇਸ਼ ਕਰਦੇ ਸਨ ਉਹ ਸੰਸਾਰ ਦੇ ਕਾਰੋਬਾਰ ਭਾਵੇਂ ਖੇਤੀ ਬਾੜੀ ਸੀ ਭਾਵੇਂ ਵਪਾਰ ਸੀ ਜਾਂ ਚਾਹੇ ਸ਼ਿਖਸ਼ਾ ਦੇਣ ਦਾ ਖੇਤਰ ਸੀ ਜਿਹੜਾ ਵੀ ਕਿਸੇ ਦਾ ਖੇਤਰ ਹੋ ਸਕਦਾ ਸੀ ਉਹ ਉਸ ਵਿਚ ਆਪਣਾ ਨਿਰਬਾਹ ਕਰਦੇ ਸਨ । 50 ਸਾਲਾਂ ਬਾਅਦ ਬਾਨਪ੍ਰਸਤ ਆਸ਼੍ਰਮ ਵਿਚ ਆ ਜਾਂਦੇ ਸਨ ਅਤੇ ਉਹ ਘਰਬਾਰ ਛੱਡ ਜਾਂਦੇ ਸਨ । ਲੋਕਾਂ ਦੀ ਸੇਵਾ ਕਰਨਾ, ਸ਼ਿਖਸਾ ਦਾ ਪ੍ਰਚਾਰ ਕਰਨਾ । ਆਮ ਤੌਰ ਤੇ ਸਮਝਿਆ ਜਾਂਦਾ ਸੀ ਕਿ ਹਰ ਵਿਅਕਤੀ 100 ਸਾਲ ਜਿਊਂਦਾ ਹੈ ਅਤੇ 75 ਤੋਂ 100 ਸਾਲ ਤਕ ਉਹ ਸੰਨਿਆਸ ਬਾਣ ਵਿਚ ਆ ਜਾਂਦਾ ਸੀ । ਉਹ ਦੁਨੀਆਂ ਛੱਡ ਜਾਂਦਾ ਸੀ ਅਤੇ ਜੰਗਲਾਂ ਵਿਚ ਰਿਸ਼ੀਆਂ ਮੁਨੀਆਂ ਦੀ ਜ਼ਿੰਦਗੀ ਬਸਰ ਕਰਦਾ ਹੁੰਦਾ ਸੀ ਉਹ ਪਵਿੱਤਰ ਅਤੇ ਧਾਰਮਕ ਸਾਰੇ ਲੋਕਾਂ ਦਾ ਨੇਤ੍ਰਿਤਵ ਕਰਦਾ ਹੁੰਦਾ ਸੀ ਅਤੇ ਸਾਰੇ ਲੋਕ ਉਸ ਤੋਂ ਰੋਸ਼ਨੀ ਲੈਂਦੇ ਸਨ । ਮੈਂ ਇਸ ਪੱਖ ਵਿਚ ਇਕ ਦੋ ਮਿਸਾਲਾਂ ਦੇਵਾਂਗਾ ।

ਰਮਾਇਣ ਦੇ ਜ਼ਮਾਨੇ ਨੂੰ ਪੁਰਾਣਾ ਸਮਾਂ ਗਿਣਿਆ ਜਾਂਦਾ ਹੈ । ਉਸ ਦੇ ਵਿਚ ਵੀ ਆਉਂਦਾ ਹੈ ਕਿ ਭਗਵਾਨ ਰਾਮ, ਲਖਸ਼ਮਣ, ਸ਼ਤਰੂਘਨ ਅਤੇ ਭਰਤ ਨੂੰ ਰਿਸ਼ੀ ਵਿਸ਼ਵਾਮਿੱਤਰ ਕੋਲ ਭੇਜਿਆ ਗਿਆ ਸ਼ਿਖਸ਼ਾਂ ਪ੍ਰਾਪਤ ਕਰਨ ਲਈ ਅਤੇ ਉਨ੍ਹਾਂ ਨੂੰ ਰਿਸ਼ੀ ਦੇ ਆਸ਼ਰਮ ਵਿਚ ਸ਼ਿਖਸ਼ਾ ਦਿੱਤੀ ਗਈ । ਮਹਾਂਭਾਰਤ ਦੇ ਸਮੇਂ ਵਿਚ ਭਗਵਾਨ ਕ੍ਰਿਸ਼ਨ ਅਤੇ ਸੁਦਾਮਾ ਨੂੰ ਸ੍ਰੀ ਸੰਦੀਪਨੀ ਰਿਸ਼ੀ ਦੇ ਆਸ਼ਰਮ ਵਿਚ ਸ਼ਿਖਸ਼ਾ ਮਿਲੀ । ਉਸ ਵੇਲੇ ਇਹ ਚੀਜ਼ ਨਹੀਂ ਸੀ ਕਿ ਇਹ ਅਮੀਰ ਆਦਮੀ ਦਾ ਲੜਕਾ ਹੈ ਜਾਂ ਇਹ ਗਰੀਬ ਆਦਮੀ ਦਾ । ਹਰ ਬੱਚੇ ਨੂੰ ਇਕੋ ਸਤਰ ਤੇ ਸ਼ਿਖਸ਼ਾ ਮਿਲਦੀ ਸੀ । ਉਸ ਵਕਤ ਇਹ ਨਹੀਂ ਸੀ ਕਿ ਗਰੀਬ ਆਦਮੀ ਦੇ ਕੋਲ ਸ਼ਿਖਸ਼ਾਂ ਗ੍ਰਹਿਣ ਕਰਨ ਦੇ ਸਾਧਨ ਨਹੀਂ ਉਹ ਸ਼ਿਖਸ਼ਾ ਪ੍ਰਾਪਤ ਨਹੀਂ ਕਰ ਸਕਦਾ । ਅੱਜ ਕਲ ਵਾਂਗ ਮਾਡਲ ਸਕੂਲਾਂ ਵਾਲੀ ਗੱਲ ਨਹੀਂ ਸੀ ਔਰ ਨਾ ਹੀ ਇਸ ਕਿਸਮ ਦਾ ਕੋਈ ਵਿੱਤਕਰਾ ਹੁੰਦਾ ਸੀ । ਉਸ ਵਕਤ ਰਾਜੇ ਮਹਾਰਾਜੇ ਦਾ ਲੜਕਾ, ਗਰੀਬ ਦਾ ਲੜਕਾ ਰਿਸ਼ੀਆਂ ਦੇ ਕੋਲ ਹੀ ਜਾ ਕੇ ਆਸ਼ਰਮ ਵਿਚ ਸ਼ਿਖਸ਼ਾ ਪ੍ਰਾਪਤ ਕਰਦੇ ਸਨ ਔਰ ਉਸ ਸਮੇਂ ਕੋਈ ਛੋਟੇ ਵੱਡੇ ਦਾ ਵਿੱਤਕਰਾ ਨਹੀਂ ਸੀ । ਉਸ ਜ਼ਮਾਨੇ ਤੋਂ ਬਾਅਦ ਮੈਂ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ ਇਹ ਵੀ ਪ੍ਰਥਾ ਸੀ.......

**ਵੈਦ ਕਰਤਾਰ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਮੈਨੂੰ ਅਫਸੋਸ ਹੈ ਕਿ ਵੈਦ ਸਾਹਿਬ ਨੇ ਬਿਲਕੁਲ ਧਿਆਨ ਨਹੀਂ ਦਿੱਤਾ ਕਿ ਭਗਵਾਨ ਰਾਮ ਜਦੋਂ ਬਨਵਾਸ ਵਿਚ ਗਏ ਤਾ ਉਨ੍ਹਾਂ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਸਨ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ.. ..

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਬਾਦਲ ਸਾਹਿਬ, ਤੁਸੀਂ ਬੇਨਤੀ ਨਹੀਂ ਕਰ ਸਕਦੇ .

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**ਸ੍ਰੀ ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** ਅਸੀਂ ਕਹਿੰਦੇ ਹਾਂ ਕਿ ਜਿਸ ਨੇ ਬਾਬੂ ਜਗਜੀਵਨ ਰਾਮ ਦੇ ਹੱਥ ਲਗਣ ਕਰਕੇ ਇਹ ਕੀਤਾ ਹੈ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ, ਇਹ ਮਾੜੀ ਗੱਲ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੇ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਮੈਂ ਕਿਸੇ ਤੇ ਕਟਾਕਸ਼ ਨਹੀਂ ਕੀਤਾ, ਇਹ ਤਾਂ ਇਤਿਹਾਸ ਦੀ ਗੱਲ ਹੈ । ਸਾਰੇ ਜਾਣਦੇ ਹਨ । ਇਸ ਲਈ ਬਹੁਤੀ ਟੀਕਾ-ਟਿੱਪਣੀ ਮੁਨਾਸਿਬ ਨਹੀਂ । ਮੈਂ ਜ਼ਿਕਰ ਕਰ ਰਿਹਾ ਸੀ ਕਿ ਉਸ ਵਕਤ ਕੋਈ ਕਿਸੇ ਨੂੰ ਨਫਰਤ ਨਹੀਂ ਸੀ ਕਰਦਾ । ਇਹ ਸਚਾਈ ਹੈ ਕਿ ਮਾਤਾ ਸੀਤਾ ਮਹਾਰਿਸ਼ੀ ਬਾਲਮੀਕ ਦੇ ਆਸ਼ਰਮ ਵਿਚ ਰਹੇ ਅਤੇ ਉਥੇ ਹੀ ਲਵ ਅਤੇ ਕੁਸ਼ ਪੈਦਾ ਹੋਏ ਅਤੇ ਉਨ੍ਹਾਂ ਨੇ ਸਿਖਸ਼ਾ ਪ੍ਰਾਪਤ ਕੀਤੀ । ਇਹ ਵੀ ਠੀਕ ਹੈ ਕਿ ਵਿਦੁਰ ਦੇ ਘਰ ਭਗਵਾਨ ਕ੍ਰਿਸ਼ਨ ਜੀ ਨੇ ਸਾਗ ਖਾਧਾ । ਇਹ ਨਫਰਤ ਤਾਂ ਬਾਦ ਵਿਚ ਪੈਦਾ ਹੋਈ ਜਿਸ ਦਾ ਮੈਂ ਜ਼ਿਕਰ ਹੁਣ ਕਰਾਂਗਾ । ਉਦੋਂ ਸਾਰੇ ਸਿਖਸ਼ਤ ਸਨ ਕੋਈ ਅਸਿਖਸ਼ਤ ਨਹੀਂ ਸੀ । ਉਦੋਂ ਤਾਲੀਮ ਗੁਰੂਆਂ ਪਾਸੋਂ ਅਤੇ ਆਸ਼ਰਮਾਂ ਵਿਚ ਮਿਲਦੀ ਸੀ । ਉਸ ਤੋਂ ਬਾਅਦ ਹਿੰਦੂਆਂ ਦਾ ਸੁਨਿਹਰੀ ਜ਼ਮਾਨਾ ਆਉਂਦਾ ਹੈ ਅੱਜ ਤੋਂ 2034 ਸਾਲ ਪਹਿਲਾਂ ਜਦੋਂ ਬਿਕ੍ਰਮਾ-ਦਿੱਤ ਦਾ ਰਾਜ ਸੀ । ਉਹ ਸਮਾਂ ਸੁਨਿਹਰੀ ਸਮਾਂ ਗਿਣਿਆ ਜਾਂਦਾ ਹੈ । ਉਸ ਵਕਤ ਵੀ ਕੋਈ ਅਸਿਖਸ਼ਤ ਨਹੀਂ ਸੀ । ਉਦੋਂ ਵੀ ਹਿੰਦੁਸਤਾਨ ਵਿਚ ਬਹੁਤ ਵੱਡੀਆਂ ਵੱਡੀਆਂ ਯੂਨੀਵਰਸਿਟੀਆਂ, ਟੈਕਸਲਾ, ਨਾਲੰਦਾ ਵਗੈਰਾ ਸਨ । ਇਨ੍ਹਾਂ ਯੂਨੀਵਰਸਿਟੀਆਂ ਵਿਚ ਬਾਹਰਲੇ ਦੇਸ਼ਾਂ ਤੋਂ ਵੀ ਲੋਕ ਆਕੇ ਸਿਖਸ਼ਾ ਪ੍ਰਾਪਤ ਕਰਦੇ ਸਨ । ਹਜ਼ਾਰਾਂ ਦੀ ਗਿਣਤੀ ਵਿਚ ਲੋਕ ਬਾਹਰਲੇ ਮੁਲਕਾਂ ਤੋਂ ਆਉਂਦੇ ਸਨ ਅਤੇ ਇਹ ਸਾਰਾ ਖਰਚਾ ਰਾਜੇ ਮਹਾਰਾਜੇ ਹੀ ਭਰਦੇ ਸਨ । ਇਨ੍ਹਾਂ ਦਾ ਬੋਝ ਲੋਕਾਂ ਤੇ ਨਹੀਂ ਪਾਇਆ ਜਾਂਦਾ ਸੀ । ਉਸ ਤੋਂ ਬਾਅਦ ਚੰਦਰ ਗੁਪਤ, ਹਰਸ਼ ਵਰਧਨ, ਮਹਾਰਾਜਾ ਅਸ਼ੋਕ ਦਾ ਸਮਾਂ ਆਉਂਦਾ ਹੈ । ਅਸ਼ੋਕ ਦੇ ਚੱਕਰ ਦਾ ਨਿਸ਼ਾਨ ਅਸੀਂ ਆਪਣੇ ਕੌਮੀ ਝੰਡੇ ਵਿਚ ਲਗਾਇਆ ਹੋਇਆ ਹੈ । ਉਸ ਤੋਂ ਬਾਅਦ ਬੁਧ ਮੱਤ ਅਤੇ ਜੈਨ ਮੱਤ ਦਾ ਸਮਾਂ ਆਉਂਦਾ ਹੈ 700 ਬੀ.ਸੀ. ਤੋਂ 300 ਬੀ.ਸੀ. ਤਕ । ਉਸ ਸਮੇਂ ਵਿਚ ਵੀ ਸ਼ਿਖਸ਼ਾ ਦਾ ਕਾਫੀ ਪ੍ਰਸਾਰ ਸੀ । ਲੇਕਿਨ ਉਸ ਦੇ ਨਾਲ ਸਾਡੇ ਦੇਸ਼ ਵਿਚ ਕੁਝ ਗਿਰਾਵਟ ਆਉਣੀ ਸ਼ੁਰੂ ਹੋ ਗਈ । ਜਿਸ ਸਮੇਂ ਦਾ ਮੈਂ ਜ਼ਿਕਰ ਕੀਤਾ ਹੈ, ਉਸ ਸਮੇਂ ਦੇ ਬਾਰੇ ਵਿਚ ਇਕਬਾਲ ਨੇ ਠੀਕ ਹੀ ਕਿਹਾ ਹੈ :

"ਯੂਨਾਨੋ, ਮਿਸ਼ਰੋ ਰੋਮਾਂ, ਸਭ ਮਿਟ ਗਏ ਜਹਾਂ ਸੇ,
ਅੱਬ ਤਕ ਮਗਰ ਹੈ ਬਾਕੀ ਨਾਮੋਂ ਨਿਸ਼ਾਂ ਹਮਾਰਾ,
ਕੁੱਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਂ ਹਮਾਰਾ ।"

ਲੇਕਿਨ ਉਸ ਤੋਂ ਬਾਅਦ ਬਦਕਿਸਮਤੀ ਇਸ ਦੇਸ਼ ਦੀ ਕਿ 11ਵੀਂ ਸਦੀ ਵਿਚ ਇਸ ਦੇਸ਼ ਉਤੇ ਮਗ਼ਰਬ ਦੀ ਤਰਫੋਂ ਹਮਲੇ ਹੋਣੇ ਸ਼ੁਰੂ ਹੋ ਗਏ ਅਤੇ ਪੰਡਿਤਾਂ ਦੀ ਮੇਹਰਬਾਨੀ ਕਰਕੇ ਇਸ ਦੇਸ਼ ਦੇ ਬੁਰੇ ਦਿਨ ਆ ਗਏ । ਹਿੰਦੁਸਤਾਨ ਜਿਸ ਦੀ ਗਿਣਤੀ ਕਰੋੜਾਂ ਵਿਚ ਸੀ, ਹਜ਼ਾਰਾਂ ਸੈਂਕੜਿਆਂ ਦੀ ਗਿਣਤੀ ਵਿਚ ਲੋਕ ਆ ਕੇ ਇਥੇ ਲੁਟ ਮਾਰ ਕਰਦੇ ਰਹੇ ਅਤੇ ਲੁਟ ਦਾ ਸਾਮਾਨ ਇਥੋਂ ਲਿਜਾਂਦੇ ਰਹੇ ।

**Expunged as ordered by the Chair.

ਪ੍ਰਿੰਸਿਪਲ ਓਮ ਪ੍ਰਕਾਸ਼ ਬਗ੍ਗਾ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਡਾਕਟਰ ਕੇਵਲ ਕ੍ਰਿਸ਼ਨ : ਡਿਪਟੀ ਸਪੀਕਰ ਸਾਹਿਬ, ਇਹ ਕਿਸੇ ਦੀ ਮੇਹਰਬਾਨੀ ਹੋਵੇ ਪਰ ਸਾਡੀ ਇਹ ਬਦਕਿਸਮਤੀ ਹੈ।

ਸਾਥੀ ਰੂਪ ਲਾਲ : ** ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please address the Chair.

ਡਾਕਟਰ ਕੇਵਲ ਕ੍ਰਿਸ਼ਨ : ਡਿਪਟੀ ਸਪੀਕਰ ਸਾਹਿਬ, 11ਵੀਂ ਸਦੀ ਵਿਚ ਇਥੇ ਮਹਿਮੂਦ ਗਜ਼ਨਵੀ ਆਇਆ ਅਤੇ ਉਸ ਨੇ ਤਾਬੜ ਤੋੜ 17 ਹਮਲੇ ਹਿੰਦੁਸਤਾਨ ਤੇ ਕੀਤੇ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਵਕਤ ਇਸ ਤਰ੍ਹਾਂ ਦਾ ਸੀ ਕਿ ਸਿਖਸ਼ਾ ਬਿਲਕੁਲ ਖ਼ਤਮ ਹੋ ਗਈ ਸੀ। ਬਹੁਤੇ ਲੋਕ ਪੜ੍ਹਦੇ ਹੀ ਨਹੀਂ ਸਨ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਆਕੇ ਇਥੇ ਕਰੋੜਾਂ ਲੋਕਾਂ ਨੂੰ ਮਾਰ ਕੇ ਲੁਟ ਕੇ ਲੈ ਜਾਂਦੇ ਸਨ। ਇੰਤਹਾ ਹਮਲੇ ਹੋਏ। ਹਿੰਦੁਸ-ਤਾਨ ਵਿਚੋਂ ਨੌਜਵਾਨ ਲੜਕੀਆਂ ਔਰ ਔਰਤਾਂ ਹਜ਼ਾਰਾਂ ਦੀ ਤਾਦਾਦ ਵਿਚ ਭੇਡ ਬੱਕਰੀਆਂ ਦੀ ਤਰ੍ਹਾਂ ਉਹ ਲੈ ਜਾਕੇ ਗਜ਼ਨੀ ਦੇ ਬਜ਼ਾਰਾਂ ਵਿਚ ਨਿਲਾਮ ਕਰਦੇ ਰਹੇ। ਹਿੰਦੁਸਤਾਨ ਲਈ ਉਹ ਬਦਕਿਸਮਤੀ ਦਾ ਦਿਨ ਸੀ। ਇਹੋ ਜਿਹੇ ਹਾਲਾਤ ਇਥੇ ਸਨ।

ਸਾਥੀ ਰੂਪ ਲਾਲ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਡਾਕਟਰ ਕੇਵਲ ਕ੍ਰਿਸ਼ਨ : ਡਿਪਟੀ ਸਪੀਕਰ ਸਾਹਿਬ, ਮੈਂ ਸਾਥੀ ਸਾਹਿਬ ਦੀ ਜ਼ਰੂਰ ਤਸੱਲੀ ਕਰਾਵਾਂਗਾ। ਮੈਂ ਇਨ੍ਹਾਂ ਨੂੰ ਦਸਾਂਗਾ ਕਿ ਕਾਂਗਰਸ ਨੇ 30 ਸਾਲਾਂ ਵਿਚ ਕੀ ਕੁਝ ਇਥੇ ਕੀਤਾ। ਉਸ ਵੇਲੇ ਸਿਖਸ਼ਾ ਦਾ ਸਤੱਰ ਬਿਲਕੁਲ ਥੱਲੇ ਗਿਰ ਗਿਆ ਸੀ। ਲੋਕ ਸਵਾਰਥੀ ਹੋ ਗਏ ਸੀ। ਛੂਆ ਛਾਤ ਐਕਸਟਰੀਮ ਤੇ ਸੀ। ਫਿਰਕਾਪਰੱਸਤੀ ਐਕਸਟਰੀਮ ਤੇ ਸੀ। ਐਨੀ ਫੁੱਟ ਸੀ ਜਿਸ ਦੇ ਨਤੀਜੇ ਦੇ ਤੌਰ ਤੇ ਅਸੀਂ ਕਰੋੜਾਂ ਦੀ ਗਿਣਤੀ ਵਿਚ ਹੁੰਦੇ ਹੋਏ ਹਜ਼ਾਰਾਂ ਲੋਕਾਂ ਦਾ ਵੀ ਮੁਕਾਬਲਾ ਨਾ ਕਰ ਸਕੇ। ਉਹ ਸਾਡੇ ਹੁਕਮਰਾਨ ਬਣ ਗਏ ਅਤੇ ਸਾਡੇ ਤੇ 600, 700 ਸਾਲ ਤਕ ਹਕੂਮਤ ਕਰਦੇ ਰਹੇ। ਉਸ ਸਮੇਂ ਵਿਚ ਉਨ੍ਹਾਂ ਹੁਕਮਰਾਨਾਂ ਨੇ ਹਿੰਦੁਸਤਾਨੀਆਂ ਨੂੰ ਬਹੁਤ ਜ਼ਿਆਦਾ ਤਕਲੀਫਾਂ ਦਿਤੀਆਂ ਅਤੇ ਬੜਾ ਅੱਤਿਆਚਾਰ ਕੀਤਾ ਸੀ। ਸਿਖਸ਼ਾ ਵੱਲ ਉਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ। ਉਸ ਵੇਲੇ ਮਸਜਿਦਾਂ ਵਿਚ ਕੋਈ ਕਿਸੇ ਵੇਲੇ ਪੜ੍ਹ ਸਕਦਾ ਸੀ ਜਾਂ ਮੰਦਰਾਂ ਵਿਚ ਜਾਂ ਜਦੋਂ ਸਿੱਖ ਧਰਮ ਹੋਂਦ ਵਿਚ ਆਇਆ ਤਾਂ ਗੁਰਦਵਾਰਿਆਂ ਵਿਚ ਕੁਝ ਸਿਖਸ਼ਾ ਲੋਕ ਪ੍ਰਾਪਤ ਕਰਦੇ ਸੀ। ਬਕਾਇਦਾ ਸਕੂਲ ਕੋਈ ਨਹੀਂ ਸੀ। ਉਨ੍ਹਾਂ ਨੇ ਫਾਰਸੀ ਜ਼ਬਾਨ ਸਰਕਾਰੀ ਕਰ ਦਿਤੀ ਸੀ। ਕੁਝ ਲੋਕਾਂ ਨੇ ਫਾਰਸੀ ਪੜ੍ਹੀ ਅਤੇ ਉਹ ਹਾਕਮ ਬਣ ਗਏ। ਉਸ ਵੇਲੇ ਅਨਪੜ੍ਹਤਾ ਐਕਸਟਰੀਮ ਤੇ ਪਹੁੰਚ ਗਈ ਸੀ। ਉਸਦੇ ਬਾਅਦ 16ਵੀਂ ਸਦੀ ਵਿਚ ਅੰਗਰੇਜ਼ਾਂ ਨੇ ਹਮਲਾ ਕੀਤਾ ਅਤੇ ਆਹਿਸਤਾ ਆਹਿਸਤਾ ਇਥੇ ਆਉਣੇ ਸ਼ੁਰੂ ਹੋ ਗਏ ਅਤੇ 1833 ਵਿਚ ਸਾਰੇ ਹਿੰਦੁਸਤਾਨ ਵਿਚ ਲਗਭੱਗ ਉਨ੍ਹਾਂ ਨੇ ਕਬਜ਼ਾ ਕਰ ਲਿਆ। ਪੰਜਾਬ ਵਿਚ 1856 ਵਿਚ ਸਭ ਨਾਲੋਂ ਪਹਿਲਾਂ ਡੀ. ਪੀ.

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਆਈ ਲੈਫਟੀਨੈਂਟ ਵਿਲਿਅਮ ਡਾਇਲ ਫੀਲਡ ਆਰਨਲਡ ਮੁਕੱਰਰ ਹੋਇਆ ਜਿਸ ਨੇ ਮਾਡਰਨ ਸਿਖਸ਼ਾ ਦਾ ਢਾਂਚਾ ਇਥੇ ਸ਼ੁਰੂ ਕੀਤਾ । ਉਨ੍ਹਾਂ ਨੇ ਪ੍ਰੋਗਰਾਮ ਬਣਾਇਆ ਕਿ 4 ਸਾਲਾਂ ਵਿਚ ਇਥੇ ਸਕੂਲ ਖੋਲ੍ਹਾਂਗੇ । ਉਨ੍ਹਾਂ ਨੇ ਦੋ ਡਿਸਟ੍ਰਿਕਟ ਲੈਵਲ, 60 ਤਹਿਸੀਲ ਲੈਵਲ ਅਤੇ 8 ਨਾਰਮਲ ਸਕੂਲ ਤੇ ਚਾਰ ਹੋਰ ਸਕੂਲ 1860 ਤਕ ਖੋਲ੍ਹੇ । ਉਸਦੇ ਬਾਅਦ ਕੁਝ ਪ੍ਰਾਈਵੇਟ ਸਕੂਲਾਂ ਨੂੰ ਵੀ ਮਾਨਤਾ ਮਿਲਦੀ ਚਲਦੀ ਗਈ । ਉਸ ਵੇਲੇ ਲੜਕੀਆਂ ਸਕੂਲ ਦੇ ਲੈਵਲ ਤਕ ਹੀ ਪੜ੍ਹਦੀਆਂ ਸਨ । ਲੇਕਿਨ ਪੰਜਾਬ ਵਿਚ 1920 ਤਕ ਇਸ ਤਰ੍ਹਾਂ ਦੇ ਪ੍ਰੋਗਰਾਮ ਅਧੀਨ ਆਬਾਦੀ ਦਾ 2.42% ਹਿੱਸਾ ਸਿਖਸ਼ਤ ਹੋ ਸਕਿਆ । ਬਾਕੀ ਲੋਕ ਪੰਜਾਬ ਵਿਚ ਅਸਖਿਸ਼ਤ ਰਹੇ । 1947 ਵਿਚ ਹਿੰਦੁਸਤਾਨ ਆਜ਼ਾਦ ਹੋਇਆ ਔਰ ਉਸ ਤੋਂ ਪਹਿਲਾਂ ਜਦੋਂ 1941 ਵਿਚ ਸੈਂਸਿਜ਼ ਹੋਇਆ ਤਾਂ ਉਸ ਤੋਂ ਪਤਾ ਲਗਾ ਕਿ 12% ਲੋਕ ਪੰਜਾਬ ਵਿਚ ਪੜ੍ਹ ਲਿਖ ਚੁਕੇ ਹਨ । ਮੈਂ ਸਮਝਦਾ ਹਾਂ ਕਿ ਇਸ ਤੋਂ ਬਾਅਦ 1947 ਤਕ ਹੋ ਸਕਦਾ ਹੈ ਕਿ 14, 15 ਜਾਂ 16 ਫੀਸਦੀ ਤਕ ਲੋਕ ਪੜ੍ਹ ਲਿਖ ਗਏ ਹੋਣ । ਪੰਜਾਬ ਵਿਚ ਬਾਕੀ ਹਿੰਦੁਸਤਾਨ ਨਾਲੋਂ ਪੜ੍ਹੇ ਲਿਖੇ ਲੋਕ ਵੱਧ ਸੀ ਕਿਉਂਕਿ ਸ਼ਿਖਸ਼ਾ ਦਾ ਪ੍ਰਸਾਰ ਇਥੇ ਜ਼ਿਆਦਾ ਹੋਇਆ । ਜਿਸ ਵੇਲੇ ਹਿੰਦੁਸਤਾਨ 1947 ਵਿਚ ਆਜ਼ਾਦ ਹੋਇਆ ਉਸ ਵੇਲੇ ਪ੍ਰਾਇਮਰੀ ਸਕੂਲ ਜਿਹੜੇ ਇਸ ਪੰਜਾਬ ਵਿਚ ਸਨ, ਡਿਪਟੀ ਸਪੀਕਰ ਸਾਹਿਬ, ਸਾਥੀ ਸਾਹਿਬ ਚਲੇ ਗਏ ਹਨ, ਮੈਂ ਉਨ੍ਹਾਂ ਨੂੰ ਦਸੱਣਾ ਚਾਹੁੰਦਾ ਹਾਂ ਕਿ ਗੌਰਮਿੰਟ ਪ੍ਰਾਇਮਰੀ ਸਕੂਲ ਸਿਰਫ 2429 ਸਨ ਔਰ ਮਿਡਲ ਸਕੂਲ ਸਿਰਫ 455 ਸਨ, ਹਾਈ ਸਕੂਲ 256 ਸਨ, ਇਹ ਸੰਨ 1947 ਦੀ ਗੱਲ ਹੈ । ਜਿਸ ਵੇਲੇ ਅੰਗਰੇਜ਼ ਹਿੰਦੁਸਤਾਨ ਛੱਡ ਗਿਆ, ਪਾਰਟੀਸ਼ਨ ਕਰਕੇ ਗਿਆ, ਦੋ ਟੁਕੜੇ ਕਰਕੇ ਗਿਆ, ਉਸ ਵੇਲੇ ਇਹ ਪੁਜ਼ੀਸ਼ਨ ਸੀ । ਮੈਂ ਸਮਝਦਾ ਹਾਂ ਕਿ ਉਸ ਦੇ ਬਾਅਦ ਹਿੰਦੁਸਤਾਨ ਦੇ ਵਿਚ ਕਾਂਗਰਸ ਨੇ ਹਕੂਮਤ ਸੰਭਾਲੀ, ਪੰਜਾਬ ਵਿਚ ਵੀ ਕਾਂਗਰਸ ਪਾਰਟੀ ਦੀ ਹਕੂਮਤ ਆਈ ਔਰ ਇਕ ਦਮ ਪ੍ਰਾਇਮਰੀ ਐਜੂਕੇਸ਼ਨ ਕੰਪਲਸਰੀ ਐਜੂਕੇਸ਼ਨ ਕਰ ਦਿਤੀ ਔਰ ਨਾਲ ਦੀ ਨਾਲ ਫਰੀ ਐਜੂਕੇਸ਼ਨ ਕਰ ਦਿੱਤੀ ਕਿ ਮੁਫਤ ਪ੍ਰਾਇਮਰੀ ਤਕ ਲੋਕ ਪੜ੍ਹਨਗੇ । ਉਸ ਵੇਲੇ ਵਿਦਿਆ ਦਾ ਪਰਸਾਰ ਹੋਣਾ ਸ਼ੁਰੂ ਹੋ ਗਿਆ ਔਰ ਸਰਕਾਰ ਨੇ ਵਿਦਿਆ ਵੱਲ ਉਚੇਚਾ ਧਿਆਨ ਦਿੱਤਾ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਦੱਸਣਾ ਚਾਹੁੰਦਾ ਹਾਂ ਕਿ ਉਸ ਦੇ ਫਲਸਰੂਪ ਕਾਂਗਰਸ ਪਾਰਟੀ ਸੰਨ 1967 ਤਕ ਰਾਜ ਕਰਦੀ ਰਹੀ । ਸੰਨ 1967 ਵਿਚ ਸਰਕਾਰ ਬਦਲ ਕੇ ਇਨ੍ਹਾਂ ਭਰਾਵਾਂ ਦੇ ਹੱਥ ਵਿਚ ਚਲੀ ਗਈ । ਸਾਡੇ ਸਾਥੀ ਸੋਚਣਗੇ ਕਿ ਇਨ੍ਹਾਂ ਨੇ ਪੰਜਾਂ ਸਾਲਾਂ ਵਿਚ ਕੀ ਕੀਤਾ ਹੈ ਔਰ ਜਿਹੜੀ ਸਰਕਾਰ ਉਸ ਤੋਂ ਬਾਦ ਸੰਨ 1972 ਤੋਂ 1977 ਤਕ ਚਲੀ ਹੈ ਉਸ ਨੇ ਕੀ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਸੰਨ 1967 ਵਿਚ ਪ੍ਰਾਇਮਰੀ ਸਕੂਲਾਂ ਦੀ ਤਾਦਾਦ ਸੀ 6690 ਔਰ ਮਿਡਲ ਸਕੂਲਾਂ ਦੀ ਤਾਦਾਦ 629 ਹੋ ਗਈ, ਹਾਈ ਸਕੂਲਾਂ ਦੀ 755 ਹੋ ਗਈ ਸੀ । ਸੰਨ 1972 ਤਕ ਦੇ ਫਿਗਰਜ਼ ਮੈਂ ਦਸੱਦਾ ਹਾਂ ਡਿਪਟੀ ਸਪੀਕਰ ਸਾਹਿਬ, ਜਦੋਂ 1972 ਵਿਚ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਬਣੀ, ਕਾਂਗਰਸ ਸਰਕਾਰ ਬਣੀ ਤਾਂ 7054 ਪ੍ਰਾਇਮਰੀ ਸਕੂਲ ਸਨ ਔਰ ਮਿਡਲ ਸਕੂਲਾਂ ਦੀ ਤਾਦਾਦ 994, ਹਾਈ ਸਕੂਲਾਂ ਦੀ ਤਾਦਾਦ 898 ਸੀ । ਇਹ ਪੰਜਾਂ ਸਾਲਾਂ ਵਿਚ ਵੱਧੀ ਹੈ। ਇਸ ਤੋਂ ਇਹ ਪਤਾ ਲਗਦਾ ਹੈ ਕਿ ਸੰਨ 1947 ਤੋਂ ਬਾਅਦ ਸੰਨ 1967 ਤਕ ਕੁਲ 4231 ਪ੍ਰਾਇਮਰੀ ਸਕੂਲ, 174 ਮਿਡਲ ਸਕੂਲ ਔਰ 499 ਹਾਈ ਸਕੂਲ 20 ਸਾਲਾਂ ਵਿਚ ਹੋਰ ਬਣੇ ਹਨ । ਸੰਨ 1967 ਤੋਂ 1972 ਤਕ ਪੰਜਾਂ ਸਾਲਾਂ ਵਿਚ ਤਰੱਕੀ ਕਿਤਨੀ ਹੋਈ ? 364 ਪ੍ਰਾਇਮਰੀ ਸਕੂਲ ਔਰ 305 ਮਿਡਲ ਸਕੂਲ ਔਰ 143 ਸਿਰਫ ਹਾਈ ਸਕੂਲ ਬਣੇ । ਇਹ ਸੰਨ 1967 ਤੋਂ ਸੰਨ 1972 ਤੱਕ ਦਾ

ਟਾਈਮ ਸੀ । ਸੰਨ 1972-77 ਦੇ ਟਾਈਮ ਵਿਚ, ਪੰਜਾਂ ਸਾਲਾਂ ਵਿਚ ਸਿਖਸ਼ਾ ਦਾ ਪਰਸਾਰ ਕਿਤਨਾ ਹੋਇਆ, ਡਿਪਟੀ ਸਪੀਕਰ ਸਾਹਿਬ, ਇਹ ਤੁਹਾਡੇ ਸਾਹਮਣੇ ਹੈ ।

**ਸ੍ਰੀ ਅ. ਵਿਸ਼ਵਨਾਥਨ** : ** ** **

**Mr. Deputy Speaker** : It should not be recorded.

**ਡਾਕਟਰ ਕੇਵਲ ਕ੍ਰਿਸ਼ਨ** : ਸੰਨ 1972 ਦੀ ਗੱਲ ਕਰ ਰਿਹਾ ਹਾਂ । ਉਸ ਵੇਲੇ 7,054 ਪ੍ਰਾਇਮਰੀ ਸਕੂਲ ਸਨ ਔਰ 1,060 ਮਿਡਲ ਸਕੂਲ ਸਨ । ਇਹ ਸੀ ਸੰਨ 1972 ਤਕ ਦੀ ਫਿੱਗਰ ।

**ਡਾਕਟਰ ਸਾਧੂ ਰਾਮ** : ਮਲੇਰਕੋਟਲੇ ਦੀ ਕਿਤਨੀ ਹੈ, ਉਹ ਵੀ ਦੱਸ ਦਿਓ । (ਹਾਸਾ)

**ਡਾਕਟਰ ਕੇਵਲ ਕ੍ਰਿਸ਼ਨ** : ਇਹ ਸੰਨ 1972 ਤੋਂ 1977 ਤਕ 11,290 ਹੋ ਗਈ ਪ੍ਰਾਇਮਰੀ ਸਕੂਲਾਂ ਦੀ ਤਾਦਾਦ.....

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਇਤਨਾ ਯਾਦ ਕਰ ਲੈਣ, ਇਨ੍ਹਾਂ ਨੂੰ ਯਾਦ ਹੀ ਹੋਵੇਗਾ ਕਿ ਜਿਹੜੀ ਇਹ ਕਾਂਗਰਸ ਦੀ ਬਾਰ ਬਾਰ ਤਾਰੀਫ਼ ਕਰ ਰਹੇ ਹਨ ਉਸ ਵੇਲੇ ਇਹ ਕਿਸ ਪਾਸੇ ਸਨ । ਸੰਨ 1957 ਵਿਚ ਇਹ ਸਾਡੇ ਨਾਲ ਸਨ ਔਰ ਸਾਡੇ ਨਾਲ ਹੀ ਜੇਲ੍ਹਾਂ ਵਿਚ ਜਾਂਦੇ ਸਨ । ਇਸ ਵਾਸਤੇ ਇਹ ਪੀਰੀਅਡ ਚੇਤੇ ਕਰ ਲੈਣ ਕਿ ਜਿਸ ਪੀਰੀਅਡ ਦੀ ਇਹ ਗੱਲ ਕਰਦੇ ਹਨ ਉਸ ਵੇਲੇ ਇਹ ਕਿੱਧਰ ਸਨ ਔਰ ਹੁਣ ਕਿੱਧਰ ਹਨ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਦੀ, ਮਾਲੂਮ ਹੁੰਦਾ ਹੈ ਕਿ ਅੱਖ ਠੀਕ ਹੋ ਗਈ ਹੈ । ਇਸ ਕਰਕੇ ਹੀ ਇਹ ਅੱਖ ਨਾਲ ਅੱਖ ਮਿਲਾ ਕੇ ਗੱਲ ਕਰਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਮੇਰੇ ਨਾਲ ਗੱਲ ਕਰੋ ਜੀ । Sardar Beant Singh is on a point of order.

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order. (*Interruptions*)

**ਮਾਸਟਰ ਬਾਬੂ ਸਿੰਘ** : ** ** **

**Mr. Deputy Speaker** : This is no point of order. I am sorry. Please sit down.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਇਨਫਰਮੇਸ਼ਨ ਲਈ ਦਸਣਾ ਚਾਹੁੰਦਾ ਹਾਂ ਕਿ ਸੰਨ 1977 ਤਕ 11,290 ਗੌਰਮਿੰਟ ਪ੍ਰਾਇਮਰੀ ਸਕੂਲ ਪੰਜਾਬ ਵਿਚ ਖੁਲ੍ਹ ਗਏ । (ਥੰਪਿੰਗ) ਯਾਨੀ ਪਹਿਲਾਂ ਨਾਲੋਂ ਹਜ਼ਾਰਾਂ ਹੀ ਹੋਰ ਸਕੂਲ ਖੋਲ੍ਹੇ ਗਏ ਜਦੋਂ ਕਿ ਸੰਨ 1967 ਤੋਂ ਲੈ ਕੇ ਸੰਨ 1972 ਤਕ ਸਿਰਫ 364 ਸਕੂਲ ਖੋਲ੍ਹੇ ਗਏ ਸਨ ।

**Not recorded/Expunged as ordered by the Chair.

ਸਰਦਾਰ ਗੁਰਦੇਵ ਸਿੰਘ ਗਰੇਵਾਲ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ......

ਸ੍ਰੀ ਡਿਪਟੀ ਸਪੀਕਰ : ਨਹੀਂ ਜੀ ਤੁਸੀਂ ਪੁਛ ਨਹੀਂ ਸਕਦੇ । Let me know your point of order.

ਸਰਦਾਰ ਗੁਰਦੇਵ ਸਿੰਘ ਗਰੇਵਾਲ : ਡਿਪਟੀ ਸਪੀਕਰ ਸਾਹਿਬ, ਇਨਾਂ ਨੂੰ ਪਤਾ ਹੋਣਾ ਹੈ ਕਿ ਜਿਹੜੇ ਇਨ੍ਹਾਂ ਨੇ ਸਕੂਲ ਖੋਲ੍ਹੇ ਸਨ ਉਹ ਉਸ ਜਗ੍ਹਾ ਖੋਲ੍ਹੇ ਸਨ ਜਿਥੇ ਕਿ ਲੜਕੇ ਨਹੀਂ ਸਨ, ਸਿਰਫ ਮਾਸਟਰ ਹੀ ਜਾਂਦੇ ਸੀ । (ਹਾਸਾ)

ਸ੍ਰੀ ਡਿਪਟੀ ਸਪੀਕਰ : ਮੈਂ ਮਾਨਯੋਗ ਮੈਂਬਰ ਨੂੰ ਕਹਾਂਗਾ ਕਿ ਇਨ੍ਹਾਂ ਨੂੰ ਸਭ ਕੁਝ ਪਤਾ ਹੈ, ਤੁਸੀਂ ਬੈਠੋ । Please take your seat. Sardar Gurdev Singh Badal is on a point of order.

ਸਰਦਾਰ ਗੁਰਦੇਵ ਸਿੰਘ ਬਾਦਲ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਵੀ ਦੱਸ ਦੇਣ ਕਿ ਇਨ੍ਹਾਂ ਨੇ ਅਨਪੜ੍ਹਾਂ ਨੂੰ ਡਾਕਟਰਾਂ ਦੀਆਂ ਕਿਤਨੀਆਂ ਡਿਗਰੀਆਂ ਦਿੱਤੀਆਂ ਹਨ ।

**Mr. Deputy Speaker** : I am sorry. ਤੁਸੀਂ ਇਹ ਚੀਜ਼ ਨਹੀ ਪੁੱਛ ਸਕਦੇ।

ਚੌਧਰੀ ਕਾਂਸ਼ੀ ਰਾਮ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਕੋਈ ਪੜ੍ਹੇ ਲਿਖੇ ਦੀ ਗਲ ਨਹੀਂ ਹੁੰਦੀ। ਹਿੰਦੁਸਤਾਨ ਦਾ ਇਤਹਾਸ ਵੇਖ ਲਵੋ, ਅਸ਼ੋਕਾ ਦੀ ਗਰੇਟ ਔਰ ਮਹਾਰਾਜਾ ਰਣਜੀਤ ਸਿੰਘ ਜੀ ਪੜ੍ਹੇ ਲਿਖੇ ਨਹੀਂ ਸਨ ਲੇਕਿਨ ਉਨ੍ਹਾਂ ਦੀ ਕਾਬਲੀਅਤ ਸੀ । ਕਾਬਲੀਅਤ ਨੂੰ ਵੇਖਣਾ ਪੈਂਦਾ ਹੈ ।

**Mr. Deputy Speaker** : Please take your seat.

ਡਾਕਟਰ ਦੇਵ ਰਾਜ ਨਸਰਾਲਾ : ** ** **

**Mr. Deputy Speaker** : This is no point of order.

ਡਾਕਟਰ ਕੇਵਲ ਕ੍ਰਿਸ਼ਨ : ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਕਰ ਕਰਾਂਗਾ ਕਿ ਸੰਨ 1967 ਤੋਂ 1972 ਤਕ ਜਦੋਂ ਕਾਂਗਰਸ ਦੀ ਸਰਕਾਰ ਨਹੀਂ ਸੀ ਉਦੋਂ ਮਿਡਲ ਸਕੂਲ 305 ਸਨ ਜਿਹੜੇ ਕਿ ਐਡ ਕੀਤੇ ਗਏ ਸਨ । ਉਸ ਵੇਲੇ ਕੁਲੀਸ਼ਨ ਸਰਕਾਰ ਸੀ । ਸੋ 994 ਤੋਂ 1,605 ਯਾਨੀ 711 ਮਿਡਲ ਸਕੂਲ ਅਸੀਂ ਹੋਰ ਕੀਤੇ । ਇਹ ਸਿਖਸ਼ਾ ਦਾ ਪਰਸਾਰ ਕਰਨ ਵਾਸਤੇ ਖੋਲ੍ਹੇ ਗਏ । ਤੀਸਰੀ ਗੱਲ ਮੈਂ ਹਾਈ ਸਕੂਲਾਂ ਦੀ ਕਰਨੀ ਚਾਹਵਾਂਗਾ । ਸੰਨ 1972 ਵਿਚ ਪੰਜਾਬ ਦੇ ਵਿਚ ਹਾਈ ਅਤੇ ਹਾਇਰ ਸੈਕੰਡਰੀ ਸਕੂਲ 898 ਸਨ ਪਰ ਪੰਜਾਂ ਸਾਲਾਂ ਵਿਚ ਗਿਆਨੀ ਜ਼ੈਲ ਸਿੰਘ ਜ਼ੀ ਦੀ ਸਰਕਾਰ ਨੇ, ਪਿਛਲੀ ਕਾਂਗਰਸ ਦੀ ਸਰਕਾਰ ਨੇ, 1,610 ਹਾਈ ਔਰ ਹਾਇਰ ਸੈਕੰਡਰੀ ਸਕੂਲ ਕਰ ਦਿਤੇ ।

ਸ੍ਰੀ ਅ. ਵਿਸ਼ਵਨਾਥਨ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**Dr. Kewal Krishan** : Thanks for the correction. ਮੈਂ ਅਰਜ਼ ਕਰ ਰਿਹਾ ਸੀ ਕਿ 1967–72 ਤਕ ਸਿਰਫ 143 ਹਾਈ ਸਕੂਲ ਖੋਲ੍ਹੇ ਅਤੇ ਉਸ ਤੋਂ ਅਗਲੇ 5 ਸਾਲਾਂ ਵਿਚ 872 ਹਾਈ ਅਤੇ ਹਾਇਰ ਸੈਕੰਡਰੀ ਸਕੂਲ ਖੋਲ੍ਹੇ ਗਏ।

**ਮਾਸਟਰ ਚੰਦ ਸਿੰਘ** : ** ** **

**Mr. Deputy Speaker** : This is no point of order.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਅਗਰ ਇਨ੍ਹਾਂ ਨੇ ਨਹੀਂ ਸੁਣਿਆ ਤਾਂ ਮੈਂ ਦੋਬਾਰਾ ਦੱਸ ਦਿੰਦਾ ਹਾਂ ਕਿ ਜਿਸ ਵੇਲੇ ਹਿੰਦੁਸਤਾਨ ਆਜ਼ਾਦ ਹੋਇਆ ਉਸ ਵੇਲੇ ਪੰਜਾਬ ਵਿਚ ਸਿਰਫ 2,429 ਸਕੂਲ ਸਨ। ਇਸ ਤੋਂ ਬਾਅਦ ਇਹ ਸਾਰਾ ਇਸ ਲਈ ਕੀਤਾ ਗਿਆ ਹੈ ਕਿ ਪੰਜਾਬ ਦੇ ਬੱਚੇ ਸਿਖਸ਼ਤ ਹੋਣ। ਪੰਜਾਬ ਦੇ ਸਾਰੇ ਬਚੇ ਸਕੂਲਾਂ ਵਿਚ ਜਾ ਸਕਣ ਔਰ ਉਹ ਪੜ੍ਹ ਸਕਣ। ਇਲਮ ਦੀ ਜਿਹੜੀ ਨੇਹਮਤ ਹੈ ਉਹ ਹਾਸਲ ਕਰ ਸਕਣ। ਇਸ ਕਰ ਕੇ ਪਿਛਲੇ ਪੰਜ ਸਾਲਾਂ ਵਿਚ ਇਸ ਪਾਸੇ ਵਲ ਪੂਰਾ ਜ਼ੋਰ ਲਾਇਆ ਗਿਆ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ, ਮੇਰੇ ਦੋਸਤ ਵੀ ਸੁਣ ਕੇ ਹੈਰਾਨ ਹੋਣਗੇ, ਕਿ 1967 ਤੋਂ ਲੈ ਕੇ 1971 ਤਕ ਜਿਸ ਵੇਲੇ ਤਕ ਟੁੱਟਦੀ ਭੱਜਦੀ ਵਜ਼ਾਰਤ ਰਹੀ ਉਸ ਵੇਲੇ ਸਿਖਸ਼ਾ ਤੇ ਕੁਲ ਖ਼ਰਚ 31.53 ਕਰੋੜ ਲਿਆਂਦਾ ਗਿਆ। ਇਹ ਉਹ ਫਿਗਰਜ਼ ਹਨ ਜਿਹੜੀਆਂ ਕਿ ਇਨ੍ਹਾਂ ਨੇ ਕਿਤਾਬਾ ਵਿੱਚ ਦਿਤੀਆਂ ਹਨ। ਅਤੇ 1967 ਤੋਂ ਪਹਿਲੇ ਇਸ ਤੇ ਕੁਲ ਖਰਚ 21 ਕਰੋੜ ਤਕ ਹੋ ਚੁਕਾ ਸੀ ਔਰ ਇਹ ਪੰਜ ਸਾਲਾਂ ਦੇ ਵਿਚ ਸਿਰਫ 10 ਕਰੋੜ ਹੀ ਸਿਖਸ਼ਾ ਤੇ ਖ਼ਰਚ ਕਰ ਸਕੇ। ਉਸ ਤੋਂ ਬਾਅਦ ਜਿਸ ਵੇਲੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਆਈ....

**ਸ੍ਰੀ ਅ. ਵਿਸ਼ਵਨਾਥਨ** : ਗਿਆਨੀ ਨਹੀਂ, ਡਾਕਟਰ ਕਹੋ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਹੈਜ਼ੀਟੇਟ ਕਿਉਂ ਕਰਦੇ ਹੋ ਉਨ੍ਹਾਂ ਨੂੰ ਡਾਕਟਰ ਕਹਿਣ ਵਿਚ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਅਮੈਂਡ ਕਰ ਲੈਂਦਾ ਹਾਂ ਜੀ। ਮੈਂ ਦੱਸ ਰਿਹਾ ਸੀ ਇਨ੍ਹਾਂ ਦੇ ਪੰਜਾਂ ਸਾਲਾਂ ਦੇ ਵਿਚ ਸਿਰਫ਼ ਸਿਖਸ਼ਾ ਨੂੰ 31 ਕਰੋੜ ਤਕ ਲਿਆਂਦਾ ਗਿਆ ਅਰਥਾਤ 10 ਕਰੋੜ ਸਿਖਸ਼ਾ ਤੇ ਖ਼ਰਚ ਕੀਤਾ ਔਰ ਉਸ ਤੋਂ ਬਾਅਦ ਜਿਸ ਵੇਲੇ ਸਾਡੀ ਗੌਰਮਿੰਟ ਆਈ ਇਸ ਨੇ 1977–78 ਤਕ ਇਸ ਨੂੰ 77.74 ਕਰੋੜ ਤਕ ਲੈ ਆਂਦਾ। (ਤਾੜੀਆਂ) ਇਸ ਤੋਂ ਪਤਾ ਲਗਦਾ ਹੈ ਕਿ ਲਗਭਗ 46 ਕਰੋੜ ਰੁਪਿਆ ਸਿਖਸ਼ਾ ਦੇ ਪ੍ਰਸਾਰ ਲਈ ਖ਼ਰਚ ਕੀਤਾ ਗਿਆ ਜਦ ਕਿ ਇਨ੍ਹਾਂ ਦੇ 5 ਸਾਲਾਂ ਵਿਚ ਜਦੋਂ ਟੁੱਟਦੀ ਭਜਦੀ ਸਰਕਾਰ ਰਹੀ ਸਿਰਫ 10 ਕਰੋੜ ਰੁਪਿਆ ਸਿਖਸ਼ਾ ਤੇ ਖ਼ਰਚ ਕਰ ਸਕੀ। ਮੈਨੂੰ ਇਹ ਕਹਿਣ ਵਿਚ ਖ਼ੁਸ਼ੀ ਹੈ ਕਿ ਸਿਖਸ਼ਾ ਦੇ ਪ੍ਰਸਾਰ ਲਈ ਜਿੰਨਾ ਪਿਛਲੇ 5 ਸਾਲਾਂ ਵਿਚ ਧਿਆਨ ਕੀਤਾ ਗਿਆ ਹੈ ਐਨਾਂ ਉਸ ਤੋਂ ਪਿਛਲੇ 25 ਸਾਲਾਂ ਵਿਚ ਵੀ ਧਿਆਨ ਨਹੀਂ ਕੀਤਾ ਜਾ ਸਕਿਆ। ਹਰ ਪਿੰਡ ਵਿਚ ਸਕੂਲ ਖੋਲ੍ਹੇ ਗਏ।

**ਸ੍ਰੀ ਡਿਪਟੀ ਸਪੀਕਰ** : ਇਹ ਕਹਿ ਕੇ ਤਾਂ ਤੁਸੀਂ ਆਪਣੇ ਪੱਖ ਨੂੰ ਖ਼ਰਾਬ ਕਰ ਰਹੇ ਹੋ ਕਿ ਪਿਛਲੇ 25 ਸਾਲਾਂ ਵਿਚ ਧਿਆਨ ਨਹੀਂ ਦਿਤਾ ਗਿਆ।

** Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਪਿਛਲੇ 5 ਸਾਲਾਂ ਵਿਚ ਸਿਖਸ਼ਾ ਵਾਸਤੇ ਜ਼ਿਆਦਾ ਰਿਸ਼ੋਰਸਿਜ਼ ਮੁਹੱਈਆ ਕੀਤੇ ਗਏ । ਮੈਂ ਹੋਰ ਫਿਗਰਜ਼ ਦੇ ਕੇ ਦੱਸਦਾ ਹਾਂ ਕਿ 1972 ਵਿਚ ਜਿਸ ਵੇਲੇ ਇਹ ਕਾਂਗਰਸ ਸਰਕਾਰ ਬਣੀ ਸੀ, ਉਸ ਵੇਲੇ 6 ਸਾਲ ਤੋਂ 11 ਸਾਲ ਤਕ ਉਮਰ ਦੇ ਬੱਚਿਆ ਦੀ ਸਕੂਲ ਜਾਣ ਦੀ ਪਰਸੈਂਟੇਜ 71 ਪ੍ਰਤੀਸ਼ਤ ਸੀ, ਜਿਹੜੇ ਕਿ ਸਕੂਲ ਜਾਂਦੇ ਸਨ , ਪਰ ਉਸ ਤੋਂ ਬਾਅਦ ਹੁਣ 1977-78 ਤਕ ਇਹ ਪਰਸੈਂਟੇਜ 99.2 ਪ੍ਰਤੀਸ਼ਤ ਹੋ ਗਈ (ਤਾੜੀਆਂ) ਔਰ ਮੇਰਾ ਖਿਆਲ ਹੈ ਕਿ ਹੁਣ ਤਕ ਇਹ 100 ਫੀਸਦੀ ਆ ਗਈ ਹੋਵੇਗੀ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਸਾਰੇ ਹਿੰਦੁਸਤਾਨ ਵਿਚ ਅਵਲ ਨੰਬਰ ਤੇ ਸਿਖਸ਼ਾ ਦੇ ਪ੍ਰਸਾਰ ਵਾਸਤੇ ਪਹੁੰਚ ਗਿਆ ਹੋਵੇਗਾ । ਇਸ ਤੋਂ ਬਾਅਦ ਜਿਹੜੇ 11 ਤੋਂ 14 ਸਾਲ ਤਕ ਦੇ ਬੱਚੇ ਮਿਡਲ ਸਕੂਲ ਨਾਲ ਸਬੰਧ ਰਖਦੇ ਹਨ ਉਨ੍ਹਾਂ ਬਾਰੇ ਮੈਂ ਜ਼ਿਕਰ ਕਰਾਂ ਕਿ 1972 ਤੀਕਰ ਇਹ 46.5 ਪ੍ਰਤੀਸ਼ਤ ਹੁੰਦੇ ਸਨ ਔਰ ਉਸ ਤੋਂ ਬਾਅਦ ਹੁਣ 1977 ਤਕ ਇਹ 53.7 ਪ੍ਰਤੀਸ਼ਤ ਤਕ ਹੋ ਗਏ ਜਿਹੜੇ ਕਿ ਮਿਡਲ ਸਕੂਲਾਂ ਵਿਚ ਜਾਂਦੇ ਹਨ । ਇਸੇ ਤਰ੍ਹਾਂ 14 ਤੋਂ 17 ਸਾਲ ਦੀ ਉਮਰ ਦੇ ਬੱਚੇ ਜਿਹੜੇ ਕਿ ਹਾਈ ਸਕੂਲਾਂ ਨਾਲ ਸਬੰਧ ਰੱਖਦੇ ਹਨ ਇਹ 1972 ਤੀਕਰ 20.1 ਪ੍ਰਤੀਸ਼ਤ ਸੀ ਪਰ ਇਸ ਤੋਂ ਬਾਅਦ 1977 ਤੀਕਰ ਇਹ ਵੱਧ ਕੇ 29.6% ਤੀਕਰ ਪਹੁੰਚ ਗਏ ਹਨ ਜਿਹੜੇ ਕਿ ਹਾਈ ਜਾਂ ਹਾਇਰ ਸੈਕੰਡਰੀ ਸਕੂਲਾਂ ਵਿਚ ਜਾਂਦੇ ਹਨ। ਇਹ ਫਿਗਰਜ਼ ਮੈਂ ਇਸ ਕਰਕੇ ਰੱਖ ਰਿਹਾ ਹਾਂ ਕਿ ਇਸ ਹਾਊਸ ਦੇ ਮੈਂਬਰਾਂ ਨੂੰ ਇਹ ਪਤਾ ਲਗ ਸਕੇ ਜਿਹੜਾ ਇਹ ਕਹਿੰਦੇ ਹਨ ਕਿ ਪਿਛਲੇ 5 ਸਾਲਾਂ ਵਿਚ ਕੁਝ ਨਹੀਂ ਕੀਤਾ । ਮੈਂ ਪਿਛੇ ਫਿਗਰਜ਼ ਦਸੱਣ ਵਿਚ ਇਕ ਗਲਤੀ ਕਰ ਗਿਆ ਹਾਂ ਉਸ ਨੂੰ ਦਰੁਸਤ ਕਰ ਲੈਂਦਾ ਹਾਂ ਕਿ 1967 ਤੋਂ 1972 ਤੱਕ ਜਿਹੜਾ ਸਿਖਸ਼ਾ ਵਾਸਤੇ ਬਜਟ ਵਧਾਇਆ ਉਹ ਹੈ 3.72 ਕਰੋੜ ਔਰ ਉਸ ਤੋਂ ਬਾਅਦ ਜਿਹੜਾ 1977 ਬਜਟ ਵਧਾਇਆ ਉਹ ਹੈ 46.25 ਕਰੋੜ । ਇਸ ਤੋਂ ਪਤਾ ਲਗਦਾ ਹੈ ਕਿ ਪਿਛਲੀ ਸਰਕਾਰ ਨੇ ਸਿਖਸ਼ਾ ਵੱਲ ਕਿੰਨਾ ਧਿਆਨ ਦਿੱਤਾ ਹੈ । ਤੁਸੀਂ ਅੰਦਾਜ਼ਾ ਲਗਾਉ ਕਿ ਇਨ੍ਹਾਂ ਦੀ ਸਰਕਾਰ ਜਦੋਂ ਟੁੱਟਦੀ ਭੱਜਦੀ ਰਹੀ ਤਾਂ ਉਸ ਨੇ ਸ਼ਿਖਸ਼ਾ ਲਈ 31.5 ਕਰੋੜ ਤਕ ਲੈ ਆਂਦਾ ਅਤੇ ਉਸ ਤੋਂ ਬਾਅਦ ਜਦੋਂ ਕਾਂਗਰਸ ਦੀ ਸਰਕਾਰ ਆਈ ਤਾਂ ਉਸ ਨੇ 39.76 ਕਰੋੜ ਤੋਂ ਲੈਕੇ 77.77 ਕਰੋੜ ਤਕ ਲੈ ਆਂਦਾ।....

**श्री अ. विश्वनाथन:** डाक्टर साहिब गलत बयानी कर रहे हैं । 1967—72 तक यह 32 करोड़ था तो फिर 1972—77 से 39 करोड़ शुरू कैसे हो गया ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਫਿਰ ਦੱਸ ਦਿੰਦਾ ਹਾਂ ਕਿ 1966-67 ਤੋਂ ਲੈਕੇ 1971-72 ਤਕ ਸਿਖਸ਼ਾ ਦੇ ਕੁਲ ਖ਼ਰਚ ਨੂੰ 31.53 ਕਰੋੜ ਤਕ ਲੈ ਆਂਦਾ ਸੀ ਔਰ ਉਸ ਤੋਂ ਬਾਅਦ ਇਸ ਕਾਂਗ੍ਰਸ ਸਰਕਾਰ ਨੇ 1972-73 ਤੋਂ ਲੈਕੇ 1977-78 ਤਕ ਇਸ ਨੂੰ 77.77 ਕਰੋੜ ਤਕ ਲੈ ਆਂਦਾ ਜੋ ਕਿ 39.76 ਕਰੋੜ ਤੋਂ ਸ਼ੁਰੂ ਕੀਤਾ ਸੀ । ਇਹ ਮੈਂ ਫਿਗਰਜ਼ ਇਸ ਲਈ ਦਿੱਤੀਆਂ ਹਨ ਕਿ ਹਾਊਸ ਦੇ ਮੈਂਬਰਾਂ ਨੂੰ ਪਤਾ ਲਗ ਸਕੇ ਕਿ ਕਾਂਗਰਸ ਸਰਕਾਰ ਦੇ ਵੇਲੇ ਐਜੂਕੇਸ਼ਨ ਦਾ ਕਿੰਨਾਂ ਪਰਸਾਰ ਹੋਇਆ ਹੈ ।

**ਸ਼੍ਰੀ ਅ. ਵਿਸ਼ਵਨਾਥਨ :** (ਬੈਠੇ ਬੈਠੇ) ਇਹ ਫਿਰ ਗਲਤ ਕਿਹਾ ਹੈ । ਇਸ ਵਿਚ 7 ਕਰੋੜ ਦਾ ਫਰਕ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹਵਾਂਗਾ ਕਿ ਅਸੀਂ ਅੱਜ ਤੀਕਰ 6 ਤੋਂ 11 ਸਾਲ ਦੇ ਬੱਚਿਆਂ ਨੂੰ ਸਕੂਲ ਵਿਚ ਭੇਜਣ ਵਿਚ ਜ਼ਿਆਦਾ ਵਾਧਾ ਕਰ

ਸਕੇ ਹਾਂ, ਉਸ ਤੋਂ ਬਾਅਦ ਥੋੜ੍ਹਾ ਜਿਹਾ ਵਾਧਾ 11 ਤੋਂ 14 ਸਾਲਾਂ ਦੇ ਬਚਿੱਆਂ ਵਿਚ ਹੋਇਆ ਹੈ । ਲੇਕਿਨ ਜਿਹੜਾ 14 ਤੋਂ 17 ਸਾਲ ਤਕ ਦੇ ਬੱਚਿਆਂ ਦਾ ਵਾਧਾ ਹੋਇਆ ਹੈ ਉਹ ਬਹੁਤ ਥੋੜ੍ਹਾ ਹੈ । ਇਹ ਗਿਣਤੀ ਨਹੀਂ ਵੱਧ ਸਕੀ । ਉਸ ਦਾ ਕਾਰਣ ਇਹ ਹੈ ਕਿ ਹਮੇਸ਼ਾਂ ਕੰਮ ਸਿਰੇ ਤੋਂ ਸ਼ੁਰੂ ਹੋ ਕੇ ਅਖ਼ੀਰ ਤਕ ਜਾਂਦਾ ਹੈ, ਪਹਿਲੇ ਪ੍ਰਾਈਮਰੀ ਐਜੂਕੇਸ਼ਨ ਫਰੀ ਹੋਈ ਫਿਰ ਉਸ ਤੋਂ ਬਾਅਦ ਮਿਡਲ ਐਜੂਕੇਸ਼ਨ ਨੂੰ ਫਰੀ ਕਰਨ ਬਾਰੇ ਸੋਚਿਆ ਗਿਆ ਅਤੇ ਇਸ ਨੂੰ ਕਾਂਗਰਸ ਸਰਕਾਰ ਨੇ ਫਰੀ ਕੀਤਾ ਵੀ । ਅੱਜ ਮਿਡਲ ਐਜੂਕੇਸ਼ਨ ਪੰਜਾਬ ਵਿਚ ਫਰੀ ਹੈ । ਲੇਕਿਨ ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਹੁਣ ਮੈਟ੍ਰਿਕ ਤਕ ਐਜੂਕੇਸ਼ਨ ਫਰੀ ਕਰ ਦੇਣੀ ਚਾਹੀਦੀ ਹੈ ਕਿਉਂਕਿ ਹੁਣ ਵਕਤ ਆ ਗਿਆ ਹੈ । ਪਹਿਲਾਂ ਐਜੂਕੇਸ਼ਨ ਚੌਥੀ ਕਲਾਸ ਤਕ ਫ਼ਰੀ ਸੀ, ਫਿਰ 8ਵੀਂ ਕਲਾਸ ਤਕ ਫਰੀ ਹੋ ਗਈ । ਹੁਣ ਮੈਂ ਮਹਿਸੂਸ ਕਰਦਾ ਹਾਂ ਕਿ ਇਹ 10ਵੀਂ ਕਲਾਸ ਤਕ ਫਰੀ ਕਰ ਦੇਣੀ ਚਾਹੀਦੀ ਹੈ । ਅੱਜ ਦਾ 10ਵੀਂ ਪਾਸ ਲੜਕੇ ਦੀ ਪਹਿਲੀ ਚੌਥੀ ਕਲਾਸ ਪਾਸ ਲੜਕੇ ਦੇ ਬਰਾਬਰ ਦੀ ਐਜੂਕੇਸ਼ਨ ਸਮਝੀ ਜਾਂਦੀ ਹੈ । ਐਜੂਕੇਸ਼ਨ ਦੇ ਪ੍ਰਸਾਰ ਨਾਲ ਸਾਡਾ ਮੁਲਕ ਵੀ ਦੁਨੀਆਂ ਦੇ ਦੂਜੇ ਮੁਲਕਾਂ ਦੇ ਬਰਾਬਰ ਆ ਸਕੇਗਾ । ਇਹ ਐਜੂਕੇਸ਼ਨ ਨੂੰ ਜੇਕਰ 10ਵੀਂ ਕਲਾਸ ਤਕ ਫਰੀ ਨਾ ਕੀਤਾ ਗਿਆ ਤਾਂ ਜਿਹੜੇ ਬੱਚੇ ਚੌਥੀ ਕਲਾਸ ਜਾਂ 8ਵੀਂ ਕਲਾਸ ਪੜ੍ਹ ਕੇ ਹੱਟ ਜਾਂਦੇ ਹਨ ਉਹ ਫਿਰ ਵਿਦਿਆ ਪ੍ਰਾਪਤ ਨਹੀਂ ਕਰ ਸਕਣਗੇ । ਫਰੀ ਐਜੂਕੇਸ਼ਨ ਕਰਨ ਨਾਲ ਇਹ ਬੱਚੇ ਅੱਗੇ ਪੜ੍ਹ ਸਕਣਗੇ । (ਵਿਘਨ) ਮੈਂ ਦਸੱਦਾ ਹਾਂ ਕਿ 8ਵੀਂ ਕਲਾਸ ਤਕ ਤਾਂ ਇਹ ਐਜੂਕੇਸ਼ਨ ਪਹਿਲਾਂ ਹੀ ਫਰੀ ਹੈ ਹੁਣ ਵਕਤ ਆ ਗਿਆ ਹੈ ਕਿ ਇਸ ਨੂੰ ਅੱਗੇ ਵੱਧਾ ਕੇ 10ਵੀਂ ਕਲਾਸ ਤਕ ਫਰੀ ਕਰ ਦਿੱਤਾ ਜਾਵੇ । ਇਸ ਦੇ ਵਿਚ ਇਹ ਲਿਖ ਦਿੱਤਾਂ ਜਾਵੇ ਕਿ ਜਿਹੜੇ ਇਨਕੰਮ ਟੈਕਸ ਪੇ ਕਰਦੇ ਹਨ ਉਨ੍ਹਾਂ ਦੇ ਕੋਲੋਂ ਫੀਸ ਲਈ ਜਾਵੇ ਬਾਕੀਆਂ ਨੂੰ ਮੁਆਫ ਕਰ ਦਿੱਤੀ ਜਾਵੇ । ਜਿਸ ਤਰ੍ਹਾਂ ਪਹਿਲਾਂ ਹੁੰਦਾ ਹੈ ਕਿ ਜਿਹੜੇ ਇਨਕਮ ਟੈਕਸ ਪੇ ਕਰਦੇ ਹਨ ਉਨ੍ਹਾਂ ਨੂੰ ਫੀਸ ਦੇਣੀ ਪੈਂਦੀ ਹੈ । ਮੈਨੂੰ ਇਕ ਗੱਲ ਦਾ ਬੜਾ ਅਫਸੋਸ ਹੈ ਕਿ 8ਵੀਂ ਕਲਾਸ ਤਕ ਐਜੂਕੇਸ਼ਨ ਫਰੀ ਕਰ ਦਿੱਤੀ ਸੀ ਪਰ ਇਹ ਹਾਲੇ ਤਕ ਪ੍ਰਾਈਵੇਟ ਸਕੂਲਾਂ ਦੇ ਵਿਚ ਲਾਗੂ ਨਹੀਂ ਹੋਈ ਹੈ । ਪ੍ਰਾਈਵੇਟ ਸਕੂਲਾਂ ਵਾਲੇ ਹਾਲੇ ਵੀ ਫੀਸਾਂ ਲੈਂਦੇ ਹਨ ਜਦ ਕਿ ਸਾਡੀ ਸਰਕਾਰ ਇਨ੍ਹਾਂ ਪ੍ਰਾਈਵੇਟ ਸਕੂਲਾਂ ਨੂੰ ਉਨ੍ਹਾਂ ਦਾ ਘਾਟਾ ਪੂਰਾ ਕਰਨ ਲਈ 95% ਗ੍ਰਾਂਟ ਦਿੰਦੀ ਹੈ । ਜਿਹੜੀ ਸਰਕਾਰ ਵਲੋਂ ਗ੍ਰਾਂਟ ਦਿੱਤੀ ਜਾਂਦੀ ਹੈ ਇਸ ਦਾ ਕੋਈ ਫਾਇਦਾ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਨੂੰ ਨਹੀਂ ਹੁੰਦਾ ਹੈ । ਮੈਂ ਇਥੇ ਹਾਊਸ ਦੇ ਵਿਚ ਮੰਗ ਕਰਦਾ ਹਾਂ ਕਿ ਪ੍ਰਈਵੇਟ ਸਕੂਲਾਂ ਨੂੰ ਕਿਹਾ ਜਾਵੇ ਕਿ ਉਹ 8ਵੀਂ ਕਲਾਸ ਤਕ ਫੀਸ ਬੱਚਿਆਂ ਦੇ ਕੋਲੋਂ ਨਾ ਲੈਣ । 10ਵੀਂ ਕਲਾਸ ਤਕ ਬਾਅਦ ਵਿਚ ਕਰ ਦੇਣਾ । ਸਾਰੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਪ੍ਰਾਈਵੇਟ ਸਕੂਲਾਂ ਦਾ ਪੰਜਾਬ ਦੀ ਸਿਖਿਆ ਦੇ ਖੇਤਰ ਵਿਚ ਕਿੰਨਾ ਅਹਿਮ ਰੋਲ ਹੈ । ਜਿਸ ਵਕਤ ਇਮਤਿਹਾਨ ਹੁੰਦੇ ਹਨ ਤਦ ਪ੍ਰਾਈਵੇਟ ਸਕੂਲਾਂ ਦੇ ਬੱਚੇ ਹੀ ਮੈਰਿਟ ਤੇ ਆਉਂਦੇ ਹਨ, ਗੌਰਮਿੰਟ ਸਕੂਲਾਂ ਦੇ ਬੱਚੇ ਕਦੇ ਨਹੀਂ ਆਉਂਦੇ । ਇਸੇ ਤਰ੍ਹਾਂ ਕਾਲਜਾਂ ਦੇ ਵਿਚ ਹੈ । ਇਸ ਲਈ ਮੈਂ ਕਹਿੰਦਾ ਹੈ ਕਿ ਜਿਹੜੇ ਗਰੀਬਾਂ ਦੇ ਬੱਚੇ ਪ੍ਰਾਈਵੇਟ ਸਕੂਲਾਂ ਦੇ ਵਿਚ ਪੜ੍ਹਦੇ ਹਨ ਉਨ੍ਹਾਂ ਨੇ ਕੋਈ ਕਸੂਰ ਨਹੀਂ ਕੀਤਾ ਹੋਇਆ, ਜਿਸ ਕਰਕੇ ਉਨ੍ਹਾਂ ਨੂੰ ਹਾਲੇ ਵੀ ਫੀਸ ਦੇਣੀ ਪੈ ਰਹੀ ਹੈ । ਇਹ ਸਿਖਿਆ ਇਨ੍ਹਾਂ ਬੱਚਿਆਂ ਨੂੰ ਫਰੀ ਮਿਲਣੀ ਚਾਹੀਦੀ ਹੈ ।

ਮੈਂ ਅਰਜ਼ ਕਰਦਾ ਹਾਂ ਕਿ ਹੁਣ ਤਾਂ 8ਵੀਂ ਕਲਾਸ ਤਕ ਪ੍ਰਾਈਵੇਟ ਸਕੂਲਾਂ ਦੇ ਵਿਚ ਫਰੀ ਐਜੂਕੇਸ਼ਨ ਦੀ ਆਗਿਆ ਦੇਣੀ ਚਾਹੀਦੀ ਹੈ । 10ਵੀਂ ਕਲਾਸ ਤਕ ਫ਼ਰੀ ਐਜੂਕੇਸ਼ਨ ਲਈ ਲੈਜਿਸਲੇਸ਼ਨ ਲਿਆ ਕੇ ਫੀਸ ਮੁਆਫ ਕਰ ਦੇਣਾ ਚਾਹੀਦਾ ਹੈ ਅਤੇ ਇਹ ਜਿਹੜੀ ਪ੍ਰਾਈਵੇਟ ਸਕੂਲਾਂ

[ਡਾਕਟਰ ਕੇਵਲ ਕ੍ਰਿਸ਼ਨ]

ਅਤੇ ਸਰਕਾਰੀ ਸਕੂਲਾਂ ਦੇ ਬੱਚਿਆਂ ਵਿਚ ਡਿਸਕ੍ਰਿਮੀਨੇਸ਼ਨ ਚਲੀ ਆ ਰਹੀ ਹੈ ਇਸ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ । ਇਕ ਗੱਲ ਹੋਰ ਇਥੇ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਵੀ ਇਥੇ ਪੰਜਾਬ ਵਿਚ ਅਕਾਲੀ-ਜਨਸੰਘ ਜਾਂ ਅਕਾਲੀ-ਜਨਤਾ ਪਾਰਟੀ ਦੀ ਕੁਲੀਸ਼ਨ ਸਰਕਾਰ ਬਣਦੀ ਹੈ ਤਾਂ ਇਨ੍ਹਾਂ ਨੂੰ ਹਿੰਦੀ ਦਾ ਖਤਰਾ ਕਿਉਂ ਪੈਦਾ ਹੋ ਜਾਂਦਾ ਹੈ । ਪਹਿਲੇ ਇਹ ਹਦਾਇਤਾਂ ਕੀਤੀਆਂ ਗਈਆਂ ਸਨ ਕਿ ਪ੍ਰਾਈਵੇਟ ਸਕੂਲਾਂ ਦਾ ਮਾਧਿਅਮ ਪੰਜਾਬੀ ਹੋਵੇਗਾ ਔਰ ਉਹ ਇਹ ਮਾਧਿਅਮ ਬਦਲ ਨਹੀਂ ਸਕਦੇ । ਇਸ ਤਰ੍ਹਾਂ ਦੀ ਇਕ ਹੋਰ ਅਫਵਾਹ ਸੁਣੀ ਸੀ ਕਿ ਪ੍ਰਈਵੇਟ ਸਕੂਲਾਂ ਨੂੰ ਵੀ ਕਿਹਾ ਗਿਆ ਸੀ ਕਿ ਤੁਹਾਡਾ ਮਾਧਿਅਮ ਪੰਜਾਬੀ ਹੋਵੇਗਾ । ਪਰ ਹੁਣ ਮੈਨੂੰ ਖੁਸ਼ੀ ਹੈ ਕਿ ਇਹ ਹਦਾਇਤਾਂ ਵਾਪਿਸ ਲੈ ਲਈਆਂ ਹਨ । ਹੁਣ ਸਪੱਸ਼ਟ ਹੋ ਗਿਆ ਹੈ ਕਿ ਮਾਧਿਅਮ ਬਦਲਣ ਵਿਚ ਸਰਕਾਰ ਦੀ ਕੋਈ ਪਾਲਿਸੀ ਨਹੀਂ ਹੈ । ਪਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਡਰ ਕਿਉਂ ਪੈਦਾ ਹੋ ਜਾਂਦਾ ਹੈ, ਇਸ ਦੀ ਸਮਝ ਨਹੀਂ ਆਉਂਦੀ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਐਜੂਕੇਸ਼ਨ 10ਵੀਂ ਕਲਾਸ ਤਕ ਫ਼ਰੀ ਕਰ ਦੇਣੀ ਚਾਹੀਦੀ ਹੈ । (ਵਿਘਨ)

**ਪ੍ਰਿੰਸੀਪਲ ਓਮ ਪਕਾਸ਼ ਬੱਗਾ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ**: ਆਨ ਏ ਪੁਆਇੰਟ ਆਫ ਆਰਡਰ,ਸਰ । ਡਿਪਟੀ ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਤੁਸੀਂ ਆਪਣੀ ਰੂਲਿੰਗ ਦੇ ਦਿੱਤੀ ਹੈ । ਕੀ ਬੱਗਾ ਸਾਹਿਬ ਨੂੰ ਬੈਠੇ ਬੈਠੇ ਮੈਂਬਰ ਨੂੰ ਇਨਟੱਰਪਟ ਕਰਨ ਦਾ ਜਾਂ ਰੂਲਿੰਗ ਦੇਣ ਦਾ ਕੋਈ ਅਧਿਕਾਰ ਹੈ ?

**ਸ੍ਰੀ ਡਿਪਟੀ ਸਪੀਕਰ**: ਕਾਮਰੇਡ ਸਾਹਿਬ, ਮੈਂ ਤਾਂ ਪਹਿਲਾਂ ਹੀ ਪੁਆਇੰਟ ਆਫ ਆਰਡਰ ਨੂੰ ਨੋ ਪੁਆਇੰਟ ਆਫ ਆਰਡਰ ਕਰ ਦਿਤਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਇਸ ਮਤੇ ਨੂੰ ਪਾਸ ਕਰ ਦਿੱਤਾ ਜਾਵੇ ਔਰ ਇਸ ਐਜੂਕੇਸ਼ਨ ਨੂੰ 10ਵੀਂ ਕਲਾਸ ਤਕ ਫਰੀ ਕਰ ਦਿੱਤਾ ਜਾਵੇ । ਰਾਸ਼ਟਰੀ ਭਾਸ਼ਾ ਨੂੰ ਚੁਣਨ ਦਾ ਅਧਿਕਾਰ ਜਨਤਾ ਦੇ ਕੋਲ ਹੋਣਾ ਚਾਹੀਦਾ ਹੈ, ਇਸ ਦੇ ਵਿਚ ਕਿਸੇ ਦੇ ਉਪਰ ਰਿਸਟ੍ਰਿਕਸ਼ਨ ਨਹੀਂ ਹੋਣੀ ਚਾਹੀਦੀ । ਰਾਸ਼ਟਰੀ ਭਾਸ਼ਾ ਨੂੰ ਵਧਾਉਣ ਵੱਲ ਜ਼ਿਆਦਾ ਜ਼ੋਰ ਦਿੱਤਾ ਜਾਣਾ ਚਾਹੀਦਾ ਹੈ ਤਾਂਕਿ ਅਸੀਂ ਸਾਰੇ ਕੌਮੀ ਲਹਿਰ ਦੇ ਵਿਚ ਹਿੱਸਾ ਲੈ ਸਕੀਏ । ਇਸ ਤਰ੍ਹਾਂ ਦੀਆਂ ਰਿਸਟ੍ਰਿਕਸ਼ਨਾਂ ਨਾ ਪ੍ਰਾਈਵੇਟ ਸਕੂਲਾਂ ਦੇ ਵਿਚ ਅਤੇ ਨਾ ਸਰਕਾਰੀ ਸਕੂਲਾਂ ਦੇ ਵਿਚ ਹੋਣੀਆਂ ਚਾਹੀਦੀਆਂ । ਹਿੰਦੀ ਤੇ ਕੋਈ ਪਾਬੰਦੀ ਨਹੀਂ ਹੋਣੀ ਚਾਹੀਦੀ । ਇਹ ਰਾਸ਼ਟਰੀ ਭਾਸ਼ਾ ਨੂੰ ਵਧਣ ਦੇਣਾ ਚਾਹੀਦਾ ਹੈ । ਬੱਚੇ ਜਿਸ ਮਾਧਿਅਮ ਨੂੰ ਲੈਣਾ ਚਾਹੁਣ ਉਸ ਨੂੰ ਅਡਾਪਟ ਕਰ ਸਕਣ ।

**ਸ੍ਰੀ ਡਿਪਟੀ ਸਪੀਕਰ**: ਡਾਕਟਰ ਸਾਹਿਬ, ਮੈਂ ਇਕ ਗੱਲ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਪਰਸੋਂ--ਸਦਨ ਦੇ ਵਿਚ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਕਲੀਅਰ ਕਰ ਦਿੱਤਾ ਸੀ । ਹੁਣ ਤੁਸੀਂ ਇਸ ਨੂੰ ਰੀਪੀਟ ਨਾ ਕਰੋ, ਇਸ ਦਾ ਕੋਈ ਫਾਇਦਾ ਨਹੀਂ ਹੈ ।

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਹੁਣ ਤੁਸੀਂ ਚੇਅਰ ਤੇ ਬੈਠ ਕੇ ਆਪਣੇ ਆਪ ਜਵਾਬ ਦੇਣੇ ਸ਼ੁਰੂ ਕਰ ਦਿੱਤੇ ਹਨ । ਜਦ ਤੁਸੀਂ ਮਨਿਸਟਰ ਬਣ ਜਾਵੋਗੇ ਉਦੋਂ ਤੁਸੀਂ ਜਵਾਬ ਦੇਣਾ ਪਰ ਮੈਂ ਦੱਸਦਾ ਹਾਂ ਕਿ ਉਹ ਅਨ-ਰੈਕੋਗਨਾਈਜ਼ਡ ਸਕੂਲਾਂ ਦੇ ਬਾਰੇ ਜਵਾਬ ਦਿਤਾ ਗਿਆ ਸੀ ।

**ਵਿਦਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਇਨਫਾਰਮੇਸ਼ਨ ਮੈਂ ਹਾਊਸ ਵਿਚ ਦਿੱਤੀ ਸੀ ਉਹ ਅਨ-ਰੈਕੋਗਨਾਈਜ਼ਡ ਸਕੂਲਾਂ ਦੇ ਸਬੰਧ ਵਿਚ ਸੀ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਗੱਲ ਫਿਰ ਕਲੀਅਰ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਛੋਟ ਅਨ-ਰੈਕੋਗਨਾਈਜ਼ਡ ਸਕੂਲਾਂ ਨੂੰ ਦਿੱਤੀ ਗਈ ਹੈ । ਹੁਣ ਕੋਈ ਉਨ੍ਹਾਂ ਤੇ ਪਾਬੰਦੀ ਨਹੀਂ ਹੈ ਪਰ ਮੈਂ ਮੰਗ ਕਰਦਾ ਹਾਂ ਕਿ ਮਾਧਿਅਮ ਚੁਣਨ ਦਾ ਜਿਸ ਤਰ੍ਹਾਂ ਪ੍ਰਾਈਵੇਟ ਸਕੂਲਾਂ ਦੇ ਵਿਚ ਖੁਲ੍ਹ ਹੈ ਇਸੇ ਤਰ੍ਹਾਂ ਸਰਕਾਰੀ ਸਕੂਲਾਂ ਦੇ ਵਿਚ ਖੁੱਲ ਹੋਣੀ ਚਾਹੀਦੀ ਹੈ । ਭਾਵੇਂ ਕੋਈ ਬੱਚਾ ਪੰਜਾਬੀ ਲਵੇ ਭਾਵੇਂ ਕੋਈ ਬੱਚਾ ਇੰਗਲਿਸ਼ ਲਵੇ ਤੇ ਭਾਵੇਂ ਕੋਈ ਹਿੰਦੀ ਮਧਿਅਮ ਇਖਤਿਆਰ ਕਰੇ । ਇਸੇ ਤਰ੍ਹਾਂ ਰਾਸ਼ਟਰੀ ਭਾਸ਼ਾ ਨੂੰ ਜਿਹੜਾ ਬੱਚਾ ਲੈਣਾ ਚਾਹੇ ਉਸ ਤੇ ਕੋਈ ਪਾਬੰਦੀ ਨਹੀਂ ਹੋਣੀ ਚਾਹੀਦੀ । ਇਹ ਜਿਹੜੀ ਨੈਸ਼ਨਲ ਲੈਂਗੂਏਜ ਹੈ ਇਹ ਸਾਰੇ ਦੇਸ਼ ਦੀ ਲੈਂਗੂਏਜ ਹੈ । ਰਾਸ਼ਟਰੀ ਭਾਸ਼ਾ ਦੇ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ । ਇਸ ਨੂੰ ਅਪਨਾਉਣਾ ਚਾਹੀਦਾ ਹੈ । ਮਾਧਿਅਮ ਦੀ ਛੋਟ ਬੱਚਿਆਂ ਦੇ ਮਾਂ ਬਾਪ ਉਪਰ ਛੱਡ ਦੇਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾ ਕਿ ਇਕ ਪਾਸੇ ਗੌਰਮਿੰਟ ਪ੍ਰਾਈਮਰੀ ਸਕੂਲ ਚਲ ਰਹੇ ਹਨ । ਦੂਜੇ ਪਾਸੇ ਪ੍ਰਾਈਵੇਟ ਇੰਗਲਿਸ਼ ਸਕੂਲ ਚਲ ਰਹੇ ਹਨ ਔਰ ਅਮੀਰਾਂ ਦੇ ਬੱਚੇ ਹੀ ਇੰਗਲਿਸ਼ ਸਕੂਲਾਂ ਦੇ ਵਿਚ ਦਾਖਲ ਹੁੰਦੇ ਹਨ । ਅਮੀਰ ਮਾਂ-ਬਾਪ ਇਹੀ ਸਮਝਦੇ ਹਨ ਕਿ ਪ੍ਰਾਈਵੇਟ ਇੰਗਲਿਸ਼ ਸਕੂਲਾਂ ਦੇ ਵਿਚ ਜ਼ਿਆਦਾ ਪੜ੍ਹਾਈ ਹੁੰਦੀ ਹੈ ਔਰ ਉਥੇ ਮੀਡੀਅਮ ਵੀ ਇੰਗਲਿਸ਼ ਹੁੰਦਾ ਹੈ । ਮਾਂ-ਬਾਪ ਤਾਂ ਸਭ ਦੇ ਚਾਹੁੰਦੇ ਹਨ ਕਿ ਸਾਡੇ ਬੱਚੇ ਪ੍ਰਾਈਵੇਟ ਸਕੂਲਾਂ ਦੇ ਵਿਚ ਪੜ੍ਹਨ । ਡਿਪਟੀ ਸਪੀਕਰ ਸਾਹਿਬ, ਜਦੋਂ ਪ੍ਰਾਈਵੇਟ ਸਕੂਲਾਂ ਦੇ ਵਿਚ ਬੱਚੇ ਟਾਈ ਲਾ ਕੇ ਅਤੇ ਪੈਂਟ ਪਾਕੇ ਜਾਂਦੇ ਹਨ ਤਾਂ ਗਰੀਬ ਮਾਂ-ਬਾਪ ਦੇ ਬੱਚੇ ਉਨ੍ਹਾਂ ਅਮੀਰਾਂ ਦੇ ਬਚਿਆਂ ਨੂੰ ਵੇਖ ਕੇ ਰੋਂਦੇ ਹਨ ਕਿ ਅਸੀਂ ਵੀ ਟਾਈ ਲਾਈਏ ਅਤੇ ਪੈਂਟ ਪਾਕੇ ਇੰਗਲਿਸ਼ ਸਕੂਲ ਵਿਚ ਜਾਈਏ ਪਰ ਉਨ੍ਹਾਂ ਦੇ ਮਾਂ ਬਾਪ ਗਰੀਬ ਹੁੰਦੇ ਹਨ, ਉਨ੍ਹਾਂ ਪਾਸ ਪੈਸੇ ਨਹੀਂ ਹੁੰਦੇ ਅਤੇ ਉਹ ਆਪਣੇ ਬਚਿਆਂ ਨੂੰ ਪ੍ਰਾਈਵੇਟ ਇੰਗਲਿਸ਼ ਸਕੂਲਾਂ ਵਿਚ ਦਾਖਲ ਨਹੀਂ ਕਰਵਾ ਸਕਦੇ । ਮੈਂ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਪ੍ਰਾਈਵੇਟ ਸਕੂਲਾਂ ਦੇ ਮੁਕਾਬਲੇ ਗੌਰਮਿੰਟ ਸਕੂਲਾਂ ਦਾ ਵੀ ਸਟੈਂਡਰਡ ਉਸੇ ਤਰ੍ਹਾਂ ਦਾ ਹੀ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੇਰੇ ਆਪਣੇ ਹਲਕੇ ਵਿਚ ਮੇਰੇ ਆਪਣੇ ਕਸਬੇ ਵਿਚ ਇੱਕ ਪਬਲਿਕ ਸਕੂਲ ਖੋਲ੍ਹਿਆ ਹੋਇਆ ਹੈ । ਪੰਜਾਬ ਸਰਕਾਰ ਵਲੋਂ ਉਨ੍ਹਾਂ ਨੂੰ 1,85000 ਰੁਪਏ ਦੀ ਜ਼ਮੀਨ ਤੋਹਫ਼ੇ ਦੇ ਤੌਰ ਤੇ ਦਿੱਤੀ ਗਈ ਹੈ । (ਵਿਰੋਧੀ ਧਿਰ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਸ੍ਰੀ ਓਮ ਪ੍ਰਕਾਸ਼ ਭਾਰਦਵਾਜ : ** ** **

---

** Expunged as ordered by the Chair.

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਡਾਕਟਰ ਕੇਵਲ ਕ੍ਰਿਸ਼ਨ : ਡਿਪਟੀ ਸਪੀਕਰ ਸਾਹਿਬ, ਇਸ ਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ । ਗਰੀਬਾਂ ਦੇ ਬੱਚੇ ਅੱਜ ਇੰਗਲਿਸ਼ ਸਕੂਲਾਂ ਦੇ ਵਿਚ ਪੜ੍ਹ ਨਹੀਂ ਸਕਦੇ । ਡਿਸਪੈਰਿਟੀ ਪੈਦਾ ਹੋ ਰਹੀ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਇਸ ਗੱਲ ਵਲ ਧਿਆਨ ਦੇਣ । ਡਿਪਟੀ ਸਪੀਕਰ ਸਾਹਿਬ, ਉਥੇ ਪ੍ਰਾਈਵੇਟ ਪਬਲਿਕ ਸਕੂਲ ਨੂੰ 1,85,000 ਰੁਪਏ ਦੀ ਜ਼ਮੀਨ ਐਸ. ਡੀ.ਓ. (ਸਿਵਲ) ਨੇ ਡਾਕਟਰ ਸ਼ਿਆਮਾ ਪ੍ਰਸ਼ਾਦ ਮੁਕਰਜੀ ਪਾਰਕ ਵਿਚੋਂ ਕੱਟ ਕੇ ਤਸ਼ਤਰੀ ਵਿਚ ਪਾ ਕੇ ਤੋਹਫੇ ਦੇ ਤੌਰ ਤੇ ਦਿੱਤੀ। ਇਹ ਉਸ ਸਕੂਲ ਨੂੰ ਦਿੱਤੀ ਜਿਹੜਾ ਅਨ-ਰਿਕੁਗਨਾਈਜ਼ਡ ਹੈ ਔਰ ਅਨ-ਰਜਿਸਟਰਡ ਹੈ । ਉਸ ਸਕੂਲ ਨੂੰ ਜ਼ਮੀਨ ਦਿੱਤੀ । ਡਾਈਰੈਕਟਰ, ਲੋਕਲ ਬਾਡੀਜ਼ ਨੇ ਇੰਸਟ੍ਰਕਸ਼ਨਜ਼ ਜਾਰੀ ਕੀਤੀਆਂ ਕਿ ਇਸ ਦੀ ਬਿਲਡਿੰਗ ਬਣਾ ਨਹੀਂ ਸਕਦੇ ਪਰ ਮਨਿਸਟਰ ਸਾਹਿਬ ਨੇ ਇਸ ਗੱਲ ਵਲ ਧਿਆਨ ਨਹੀਂ ਦਿੱਤਾ ਅਤੇ ਨੀਂਹ ਪੱਥਰ ਰਖਣ ਚਲੇ ਗਏ ਔਰ ਅਨ-ਰਜਿਸਟਰਡ ਸਕੂਲ ਨੂੰ, ਡਿਸਕਰੀਸ਼ਨਰੀ ਗਰਾਂਟ 15,000 ਰੁਪਏ ਦੇਣ ਲਈ ਐਲਾਨ ਵੀ ਕਰ ਆਏ। (ਵਿਘਨ) ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜਿਹੜੇ ਐਕਡਮੀਜ਼ ਹਨ ਹਾਈ ਸਕੂਲ ਵਾਸਤੇ, ਠੀਕ ਨਹੀਂ । ਇਸੇ ਤਰ੍ਹਾਂ ਅਨੰਦਪੁਰ ਸਾਹਿਬ ਵਿਚ ਇਕ ਹਾਇਰ ਸੈਕੰਡਰੀ ਅਕਡਮਿਕ ਸਕੂਲ ਦੀ ਪਰਪੋਜ਼ਲ ਕੀਤੀ ਹੈ । ਉਥੋਂ ਦੀ ਜਿਹੜੀ ਸੰਸਥਾ ਹੈ, ਉਹ ਦੋ ਕਰੋੜ ਰੁਪਿਆਂ ਦੇਵੇਗੀ । ਸਰਕਾਰ ਵੀ 2, 4 ਕਰੋੜ ਰੁਪਿਆ ਦੇਵੇਗੀ ਜਾਂ ਇਸ ਤੋਂ ਘੱਟ ਵੱਧ ਦੇਵੇਗੀ । ਮੈਂ ਮਹਿਸਸ ਕਰਦਾ ਹਾਂ ਕਿ ਇਸ ਤਰ੍ਹਾਂ ਦੀ ਸਿਖਸ਼ਾ ਵਲ ਧਿਆਨ ਦਿਤਾ ਜਾ ਰਿਹਾ ਹੈ । ਜੇਕਰ ਇਸੇ ਤਰ੍ਹਾਂ ਹੀ ਰੁਪਿਆ ਖਰਚ ਹੋਣ ਲਗ ਪਿਆ ਔਰ ਇਕ ਸਕੂਲ ਉੱਤੇ ਲਗ ਭਗ 4 ਕਰੋੜ ਰੁਪਿਆ ਖਰਚ ਹੋਇਆ ਤਾਂ ਅਮੀਰਾਂ ਦੇ ਬੱਚੇ ਹੀ ਸਿਰਫ ਚੰਗੇ ਬਣ ਸਕਦੇ ਹਨ । ਇਹ ਇਕ ਡਿਸਕਰੀਮੀਨੇਸ਼ਨ ਪੈਦਾ ਹੋ ਰਹੀ ਹੈ ਡਿਸਪੈਰਿਟੀ ਪੈਦਾ ਹੋ ਰਹੀ ਹੈ। ਪੰਜਾਬ ਸਰਕਾਰ ਇਨ੍ਹਾਂ ਚੀਜ਼ਾਂ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਚੀਜ਼ ਦਾ ਉਪਰਾਲਾ ਕਰੇ । ਇਹ ਸੈਪਰੇਟ ਸਕੂਲ ਖਤਮ ਹੋਣ ਤਾਂਕਿ ਕਿਸੇ ਨਾਲ ਵੀ ਕੋਈ ਵਿੱਤਕਰਾ ਨਾ ਹੋਵੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਜਿੰਨੇ ਵੀ ਲੜਕੇ ਔਰ ਲੜਕੀਆਂ ਹਨ ਜਿਨ੍ਹਾਂ ਦੀ ਉਮਰ 6 ਸਾਲ ਤੋਂ ਲੈ ਕੇ 17 ਸਾਲ ਤਕ ਹੋਵੇ, ਉਨ੍ਹਾਂ ਨੂੰ ਦਸਵੀਂ ਜਮਾਤ ਤਕ ਫਰੀ ਐਜੂਕੇਸ਼ਨ ਮਿਲਣੀ ਚਾਹੀਦੀ ਹੈ । ਜੇਕਰ ਕੋਈ ਆਦਮੀ ਇਨਕਮ ਟੈਕਸ ਪੇ ਕਰਦਾ ਹੈ ਉਸ ਤੋਂ ਭਾਵੇਂ ਫੀਸ ਲੈ ਲਈ ਜਾਵੇ । ਮੇਰੇ ਇੱਕ ਵੀਰ ਨੇ ਇਸ ਵਿਚ ਅਮੈਂਡਮੈਂਟ ਲਿਆਂਦੀ ਹੈ ਕਿ ਇਹ ਦਸਵੀਂ ਜਮਾਤ ਤੋਂ ਵਧਾ ਕੇ ਹਾਇਰ ਸੈਕੰਡਰੀ ਤਕ ਹੋ ਜਾਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਹਾਇਰ ਸੈਕੰਡਰੀ ਸਕੂਲ ਬਹੁਤ ਥੋੜ੍ਹੇ ਹਨ ਅਤੇ ਹਾਇਰ ਸੈਕੰਡਰੀ ਸਿਸਟਮ ਫੇਲ੍ਹ ਹੁੰਦਾ ਜਾ ਰਿਹਾ ਹੈ । ਲੇਕਿਨ ਮੈਂ ਫਿਰ ਵੀ ਇਸ ਨੂੰ ਸਵੀਕਾਰ ਕਰਦਾ ਹਾਂ ਜੇਕਰ ਹਾਇਰ ਸੈਕੰਡਰੀ ਤਕ ਹੋ ਜਾਵੇ ਤਾਂ ਵੀ ਅੱਛੀ ਗੱਲ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਹਾਇਰ ਸੈਕੰਡਰੀ ਤਕ ਫਰੀ ਐਜੂਕੇਸ਼ਨ ਹੋਣੀ ਚਾਹੀਦੀ ਹੈ ।

**Mr. Deputy Speaker** : Motion moved—

> This House recommends to the State Government to make arrangements for free education up to matric for all the children in the State.

**Comarade Baldev Singh Loomba**: (Shutrana, S.C.) Sir, I beg to move

> In line 3 for the word "matric" occurring after the words "free education up to" in line 2 substitute the words "Higher Secondary."

ਮੈ, ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਹੈ, ਇਸ ਅਮੈਂਡਮੈਂਟ ਵਾਸਤੇ ਬਾਅਦ ਵਿਚ ਡਾਕਟਰ ਸਾਹਿਬ ਨੇ ਭਾਵੇਂ ਮੰਨ ਲਿਆ ਹੈ ਪਰ ਜੋ ਲਫਜ਼ ਪਹਿਲਾਂ ਕਹੇ ਹਨ ਕਿ ਹਾਇਰ ਸੈਕੰਡਰੀ ਸਕੂਲ ਜ਼ਿਆਦਾ ਨਹੀਂ ਹਨ ਜੋ ਇਹ ਕਿਹਾ ਹੈ ਇਹ ਠੀਕ ਨਹੀਂ ਕਿਹਾ ਹੈ। ਹਾਇਰ ਸੈਕੰਡਰੀ ਸਕੂਲ ਵੱਧ ਹਨ। ਹਾਇਰ ਸੈਕੰਡਰੀ ਸਕੂਲਾਂ ਦੇ ਵਿਚ ਪਰੀ-ਯੂਨੀਵਰਸਿਟੀ ਵੀ ਆ ਜਾਂਦੀ ਹੈ। ਉਸ ਪਰੀ-ਯੂਨੀਵਰਸਿਟੀ ਦੇ ਵਿਚ ਬਹੁਤ ਭਾਰੀ ਗਿਣਤੀ ਦੇ ਵਿਚ ਸਟੂਡੈਂਟਸ ਹਨ। ਇਸ ਲਈ ਮੈਂ ਡਾਕਟਰ ਸਾਹਿਬ ਦੀ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਮਗਰ ਡਾਕਟਰ ਸਾਹਿਬ ਨੇ ਬਾਅਦ ਵਿਚ ਮੰਨ ਲਿਆ ਹੈ। ਮੈਂ ਇਸ ਅਮੈਂਡਮੈਂਟ ਦੇ ਬਾਰੇ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਜਿਸ ਤਰ੍ਹਾਂ ਕਿ ਡਾਕਟਰ ਸਾਹਿਬ ਨੇ ਤਾਂ ਜਦੋਂ ਦੀ ਦੁਨੀਆਂ ਬਣੀ, ਉਸ ਤੋਂ ਬਾਅਦ ਸੂਰਜ ਧਰਤੀ ਤੇ ਆਇਆ ਔਰ ਗ੍ਰਹਿ ਬਣੇ, ਉਨ੍ਹਾਂ ਬਾਰੇ ਕਿਹਾ ਹੈ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਮੈਂ ਕਹਿੰਦਾ ਹਾਂ ਕਿ ਉਸ ਵੇਲੇ ਬਰਾਬਰਤਾ ਨਹੀਂ ਸੀ। ਬਾਲਮੀਕ ਦੀ ਡਾਕਟਰ ਸਾਹਿਬ ਨੇ ਉਦਾਹਰਣ ਵੀ ਦਿੱਤੀ ਹੈ। ਮੈਂ ਇਹ ਨਹੀਂ ਸਮਝਦਾ ਕਿ ਡਾਕਟਰ ਸਾਹਿਬ ਨੇ ਕਿਸ ਕੰਟੈਕਸਟ ਵਿਚ ਇਹ ਗੱਲ ਕਹੀ ਹੈ ਅਤੇ ਇਹ ਗਲਤ ਹੈ ਜਾਂ ਠੀਕ ਹੈ। ਉਸ ਜ਼ਮਾਨੇ ਵਿਚ, ਡਿਪਟੀ ਸਪੀਕਰ ਸਾਹਿਬ, ਸਭ ਜਾਣਦੇ ਹਨ ਕਿ ਜਿਸ ਪਾਸੋਂ ਤੋਂ ਹਵਾ ਆਉਂਦੀ ਹੋਵੇ, ਉਸ ਪਾਸੇ ਹਰੀਜਨ, ਚਮਿਆਰ ਖੜਾ ਵੀ ਨਹੀਂ ਸੀ ਹੋ ਸਕਦਾ।

ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਰਾਬਰਤਾ ਉਸ ਵੇਲੇ ਨਹੀਂ ਸੀ। ਉਸ ਵੇਲੇ ਛੂਤ ਛਾਤ ਜ਼ਿਆਦਾ ਸੀ, ਉਸ ਵੇਲੇ ਘਿਰਣਾ ਜ਼ਿਆਦਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ ਕਿ ਮੁਗਲ ਰਾਜ ਵੇਲੇ ਕੀ ਹੋਇਆ ਕੀ ਨਹੀਂ ਹੋਇਆ। ਮੈਂ ਤਾਂ ਅੰਗਰੇਜ਼ ਰਾਜ ਵਲ ਜਾਣਾ ਚਾਹੁੰਦਾ ਹਾਂ, ਜਿਨ੍ਹਾਂ ਨੇ ਕਈ ਬੀਮਾਰੀਆਂ ਪੈਦਾ ਕੀਤੀਆਂ। ਪਰ ਉਸ ਤੋਂ ਬਾਅਦ 30 ਸਾਲਾਂ ਵਿਚ ਉਨ੍ਹਾਂ ਬੀਮਾਰੀਆਂ ਨੂੰ ਇਹ ਖਤਮ ਨਹੀਂ ਕਰ ਸਕੇ ਔਰ ਨਾ ਹੀ ਉਨ੍ਹਾਂ ਬੀਮਾਰੀਆਂ ਵਿਚ ਇਹ ਕੋਈ ਸੁਧਾਰ ਕਰ ਸਕੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਅੰਗਰੇਜ਼ ਰਾਜ ਆਇਆ ਉਸ ਵੇਲੇ ਅਨਪੜ੍ਹਤਾ ਬਹੁਤ ਸੀ। ਉਸ ਵੇਲੇ ਉਨ੍ਹਾਂ ਨੂੰ ਕੰਮ ਕਰਨ ਵਾਲੇ ਚਾਹੀਦੇ ਸੀ ਔਰ ਉਨ੍ਹਾਂ ਨੂੰ ਹੋਰ ਦੂਸਰੇ ਨਹੀਂ ਚਾਹੀਦੇ ਸੀ। ਉਨ੍ਹਾਂ ਨੂੰ ਕੰਟਰੋਲ ਕਰਨ ਵਾਲੇ ਨਹੀਂ ਚਾਹੀਦੇ ਸਨ ਔਰ ਇਸ ਦੀ ਬਜਾਏ ਕਲਮ ਨਾਲ ਕੰਮ ਕਰਨ ਵਾਲੇ ਕਲਰਕ ਚਾਹੀਦੇ ਸਨ। ਉਨ੍ਹਾਂ ਨੂੰ ਸੁਬਾਰਡੀਨੇਸ਼ਨ ਕਰਨ ਵਾਲੇ ਚਾਹੀਦੇ ਸਨ। ਉਨ੍ਹਾਂ ਨੇ ਉਸੇ ਢਗ ਨਾਲ ਹੀ ਕੰਮ ਕੀਤਾ ਔਰ ਹਿੰਦੁਸਤਾਨ ਦੇ ਲੋਕਾਂ ਨੂੰ ਕਲਰਕ ਬਣਾਇਆ ਔਰ ਇਨ੍ਹਾਂ ਨੂੰ ਸੁਬਾਰਡੀਨੇਟ ਸਰਵਿਸਿਜ਼ ਕਰਨ ਲਈ ਪੈਦਾ ਕੀਤਾ। ਅਫਸਰ ਉਸ ਵੇਲੇ ਇੰਗਲੈਂਡ ਤੋਂ ਚਲਕੇ ਆਉਂਦੇ ਸੀ ਔਰ ਉਹ ਉਨ੍ਹਾਂ ਅਫਸਰਾਂ ਰਾਹੀਂ ਸਾਡੇ ਹਿੰਦੁਸਤਾਨ ਤੇ ਰਾਜ ਕਰਦੇ ਸੀ। ਪਬਲਿਕ ਸਕੂਲ ਵੀ ਅੰਗਰੇਜ਼ ਦੀ ਦੇਣ ਹੈ। ਪਿੰਡਾਂ ਵਿਚ ਤਾਂ ਸਕੂਲ ਬਹੁਤ ਦੂਰ ਦੂਰ ਸੀ। ਕਈ ਕਈ ਮੀਲਾਂ ਤਕ ਉਥੇ ਸਕੂਲ ਨਹੀਂ ਲਭਦਾ ਸੀ। ਪਰ ਪਬਲਿਕ ਸਕੂਲ ਵੱਡੇ ਵੱਡੇ ਸ਼ਹਿਰਾਂ ਵਿਚ ਖੋਲ੍ਹੇ ਜਾਂਦੇ ਸੀ ਤਾ ਕਿ ਉਥੇ ਵੱਡੇ ਵੱਡੇ ਅਮੀਰ ਆਦਮੀਆਂ ਦੇ, ਰਾਜਿਆਂ ਮਹਾਰਾਜਿਆਂ ਦੇ ਬੱਚੇ, ਬੜੇ ਬੜੇ ਰਜਵਾੜਿਆਂ ਦੇ ਬਚੇ ਪੜ੍ਹ ਸਕਣ। ਉਨ੍ਹਾਂ ਅਮੀਰਾਂ ਦੇ ਬੱਚਿਆਂ ਨੂੰ ਰਿਆਇਤਾਂ ਦੇਣ ਲਈ ਉਹ ਪਬਲਿਕ ਸਕੂਲ ਖੋਲ੍ਹੇ ਗਏ ਸੀ। ਇਸ ਤੋਂ ਬੜੀ ਚੰਗੀ ਗੱਲ ਹੋਈ ਕਿ ਦੇਸ਼ ਆਜ਼ਾਦ ਹੋ ਗਿਆ। ਔਰ ਜੇ ਇਹ ਕਹੀਏ ਕਿ 30 ਸਾਲ ਪਹਿਲਾਂ ਜੋ ਦੇਸ਼ ਆਜ਼ਾਦ ਹੋਇਆ ਇਸ ਵਿਚ ਇਕੱਲੇ ਕਾਂਗਰਸ ਦਾ ਹੀ ਰੋਲ ਹੈ ਤਾਂ ਇਹ ਗਲਤ ਗੱਲ ਹੋਵੇਗੀ। ਇਸ ਵਿਚ ਉਨ੍ਹਾਂ ਸਾਰੇ ਦੇਸ਼

[ਕਾਮਰੇਡ ਬਲਦੇਵ ਸਿੰਘ ਲੂੰਬਾ]

ਭਗਤਾਂ ਦਾ ਰੋਲ ਹੈ ਜਿਨ੍ਹਾਂ ਵਿਚ ਸਰਦਾਰ ਭਗਤ ਸਿੰਘ, ਸਰਾਬਾ ਔਰ ਉਧਮ ਸਿੰਘ ਵਰਗੀਆਂ ਹਸਤੀਆਂ ਦਾ ਵੀ ਰੋਲ ਹੈ ਔਰ ਉਨ੍ਹਾਂ ਦੇ ਸਦਕੇ ਹੀ ਦੇਸ਼ ਨੂੰ ਆਜ਼ਾਦੀ ਮਿਲੀ ਸੀ। ਪਰ ਅਫਸੋਸ ਦੀ ਗੱਲ ਹੈ ਕਿ ਦੇਸ਼ ਆਜ਼ਾਦ ਹੋਣ ਉਪਰੰਤ ਵੀ ਉਹ ਉਹੀ ਢਾਂਚਾ ਹੁਣ ਵੀ ਚਲ ਰਿਹਾ ਹੈ ਜੋ ਕਿ ਪਹਿਲਾਂ ਅੰਗਰੇਜ਼ ਦੇ ਸਮੇਂ ਵਿਚ ਚਲ ਰਿਹਾ ਸੀ। ਹੁਣ ਵੀ ਕਲਰਕ ਹੀ ਪੈਦਾ ਕੀਤੇ ਜਾ ਰਹੇ ਹਨ। ਅੱਜ ਵੀ ਉਹੀ ਹੀ ਊਣਤਾਈਆਂ ਸਾਡੇ ਢਾਂਚੇ ਵਿਚ ਹਨ। ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਵਿਚੋਂ ਆਈ. ਏ. ਐਸ. ਆਈ. ਪੀ. ਐਸ. ਔਰ ਆਈ. ਐਫ. ਐਸ. ਜ਼ਰੂਰ ਬਣਨ ਲੱਗ ਪਏ ਹਨ। ਪਰ ਵੇਖਣ ਵਾਲੀ ਗੱਲ ਇਹ ਹੈ ਕਿ ਇਹ ਸਾਰੇ ਵੱਡੇ ਵੱਡੇ ਅਫ਼ਸਰ ਬਣਦੇ ਸਿਰਫ ਅਮੀਰਾਂ ਵਿਚੋਂ ਹੀ ਹਨ ਔਰ ਰਿਜ਼ਰਵੇਸ਼ਨ ਕਾਰਨ ਹਰੀਜਨਾਂ ਵਿਚੋਂ ਵੀ ਬਣ ਜਾਂਦੇ ਹਨ। ਪਰ ਜੇ ਆਮ ਜਨਤਾ ਵੱਲ, ਮਾਸਿਜ਼ ਵਲ ਵੇਖਿਆ ਜਾਵੇ ਤਾਂ ਉਨ੍ਹਾਂ ਵਿਚੋਂ ਤਾਂ ਹੁਣ ਵੀ ਜ਼ਿਆਦਾ ਤਰ ਟੀਚਰਜ਼, ਕਲਰਕਸ ਔਰ ਚੌਕੀਦਾਰ ਹੀ ਬਣ ਰਹੇ ਹਨ ਜੋ ਹੇਠਲੇ ਲੈਵਲ ਤੇ ਹੀ ਕੰਮ ਕਰ ਸਕਦੇ ਹਨ। ਬੜੇ ਬੜੇ ਅਫਸਰ ਹੁਣ ਵੀ ਵੱਡੇ ਵੱਡੇ ਲੋਕਾਂ ਵਿਚੋਂ ਰਾਜਿਆਂ, ਮਹਾਰਾਜਿਆਂ ਔਰ ਰਜਵਾੜਿਆਂ ਦੇ ਬੱਚਿਆਂ ਵਿਚੋਂ ਹੀ ਬਣ ਰਹੇ ਹਨ। ਐਕਸੈਪਸ਼ਨ ਹੋ ਸਕਦੀ ਹੈ, ਪਰ ਆਮ ਤੌਰ ਤੇ ਉਨ੍ਹਾਂ ਵੱਡਿਆਂ ਲੋਕਾਂ ਦੇ ਬੱਚੇ ਹੀ ਬੜੇ ਬੜੇ ਅਫਸਰ ਬਣ ਰਹੇ ਹਨ। ਜੋ ਚੀਜ਼ ਅੰਗਰੇਜ਼ਾਂ ਦੇ ਰਾਜ ਵੇਲੇ ਚਲੀ ਆ ਰਹੀ ਸੀ ਉਹ ਹੀ ਹੁਣ ਵੀ ਚਲ ਰਹੀ ਹੈ ਔਰ ਉਹਦੇ ਵਿਚ ਕੋਈ ਫਰਕ ਨਹੀਂ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਨ੍ਹਾਂ 30 ਸਾਲਾਂ ਵਿਚ ਵਿਦਿਆ ਦਾ ਪਸਾਰ ਹੋਇਆ ਹੈ ਔਰ ਕਈ ਹਾਈ ਸਕੂਲ, ਮਿਡਲ ਸਕੂਲ, ਪ੍ਰਾਇਮਰੀ ਸਕੂਲ, ਕਾਲਜਿਜ਼ ਔਰ ਯੂਨੀਵਰਸਿਟੀਜ਼ ਖੋਲ੍ਹੀਆਂ ਗਈਆਂ ਹਨ। ਪਰ ਇਸ ਦੇ ਬਾਵਜੂਦ ਇਨ੍ਹਾਂ 30 ਸਾਲਾਂ ਵਿਚ ਪੜ੍ਹੇ ਲਿਖੇ ਲੋਕ ਕਿੰਨੇ ਹਨ ? ਉਨ੍ਹਾਂ ਦੀ ਪਰਸੰਟੇਜ ਸਿਰਫ 33 ਹੈ। 30 ਸਾਲਾਂ ਦਾ ਸਮਾਂ ਕੋਈ ਥੋੜ੍ਹਾ ਜਿਹਾ ਸਮਾਂ ਨਹੀਂ ਹੁੰਦਾ। ਇਹ ਤਿੰਨ ਦਹਾਕਿਆਂ ਵਿਚ ਇਨ੍ਹਾਂ ਦੀ ਆਪਣੀ ਹਕੂਮਤ ਰਹੀ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਪੜ੍ਹੇ ਲਿਖੇ ਲੋਕਾਂ ਦੀ ਤਾਦਾਦ ਫਿਰ ਵੀ ਸਿਰਫ 33% ਹੀ ਹੈ। ਜੇ ਹੋਰ ਬਾਹਰਲੇ ਮੁਲਕਾਂ ਵਲ ਦੇਖਿਆ ਜਾਏ ਜਿਵੇਂ ਕਿ ਸੋਵੀਅਤ ਯੂਨੀਅਨ ਹੈ ਜਾਂ ਚੀਨ ਹੈ ਉਨ੍ਹਾਂ ਮੁਲਕਾਂ ਨੇ ਆਜ਼ਾਦੀ ਮਿਲਣ ਦੇ 10, 15 ਜਾਂ 20 ਸਾਲ ਬਾਅਦ ਹੀ ਅਨਪੜ੍ਹਤਾ ਨੂੰ ਉਥੋਂ ਆਪਣੇ ਮੁਲਕ ਵਿਚੋਂ ਬਿਲਕੁਲ ਖਤਮ ਕਰ ਦਿੱਤਾ ਸੀ। ਇਸ ਦੇ ਮੁਕਾਬਲੇ ਇਹ ਲੋਕ 30 ਸਾਲ ਰਾਜ ਕਰਦੇ ਰਹੇ ਪਰ ਇਨ੍ਹਾਂ ਨੇ ਇਸ ਸਬੰਧੀ ਸਿਰਫ 33% ਅੰਕੜੇ ਦਿੱਤੇ ਹਨ। (ਸ਼ੇਮ, ਸ਼ੇਮ)

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਤੁਹਾਡਾ ਧਿਆਨ ਸਾਡੇ ਪਿੰਡਾਂ ਦੇ ਸਕੂਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਪਿਛੇ ਜਿਹੇ ਬੜਾ ਚਰਚਾ ਹੋਇਆ ਸੀ ਕਿ ਉਥੇ ਸਕੂਲ ਝੌਂਪੜੀਆਂ ਵਿਚ ਹਨ, ਗੁਰਦਵਾਰਿਆਂ ਦੇ ਕਮਰਿਆਂ ਵਿਚ ਹਨ ਜਾਂ ਜੰਝ ਘਰਾਂ ਦੇ ਕਮਰਿਆਂ ਵਿਚ ਖੋਲ੍ਹੇ ਜਾਂਦੇ ਹਨ। ਉਥੇ ਹੀ ਬੱਚੇ ਬੈਠਦੇ ਹਨ। ਇਹ ਸਿਸਟਮ ਬਹੁਤ ਸਾਰੇ ਪਿੰਡਾਂ ਵਿਚ ਚਲ ਰਿਹਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਹਿਰਾਂ ਵਿਚ ਸਕੂਲਾਂ ਦੀਆਂ ਬਿਲਡਿੰਗਜ਼ ਬਣਾਕੇ ਦਿੰਦੇ ਹਨ ਉਸੇ ਤਰ੍ਹਾਂ ਹੀ ਪਿੰਡਾਂ ਵਿਚ ਵੀ ਸਕੂਲਾਂ ਲਈ ਬਿਲਡਿੰਗਾਂ ਬਣਾ ਕੇ ਦੇਣੀਆਂ ਚਾਹੀਦੀਆਂ ਹਨ ਤਾਂਕਿ ਪਿੰਡਾਂ ਵਿਚ ਵੀ ਬੱਚੇ ਚੰਗੀ ਤਰ੍ਹਾਂ ਨਾਲ ਵਿਦਿਆ ਪ੍ਰਾਪਤ ਕਰ ਸਕਣ। ਹੁਣ ਹਾਲ ਕੀ ਹੈ ? ਜੇ ਮੀਂਹ ਪਏ ਤਾਂ ਬੱਚੇ ਘਰਾਂ ਨੂੰ ਭਜ ਜਾਂਦੇ

ਹਨ ਕਿਉਂਕਿ ਉਥੇ ਮੀਂਹ ਤੋਂ ਬਚਣ ਲਈ ਕੋਈ ਪਰੋਟੈਕਸ਼ਨ ਨਹੀਂ ਹੈ । ਹਵਾ ਰੋਕਣ ਲਈ ਕੋਈ ਖਿੜਕੀ ਨਹੀਂ, ਕੋਈ ਦਰਵਾਜ਼ਾ ਨਹੀਂ, ਇਸ ਲਈ ਮੌਸਮ ਖਰਾਬ ਹੋਣ ਤੇ ਬੱਚੇ ਉਥੇ ਬੈਠ ਕੇ ਪੜ੍ਹ ਨਹੀਂ ਸਕਦੇ, ਇਸ ਚੀਜ਼ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਵੀ ਸਕੂਲਾਂ ਦਾ ਚੰਗਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਕਿ ਉਥੇ ਵੀ ਬੱਚੇ ਚੰਗੀ ਤਰ੍ਹਾਂ ਨਾਲ ਵਿਦਿਆ ਪ੍ਰਾਪਤ ਕਰ ਸਕਣ ।

ਅੱਗੇ ਗੱਲ ਇਹ ਆਉਂਦੀ ਹੈ ਕਿ ਸਕੂਲਾਂ ਵਿਚ ਟੀਚਰਜ਼ ਪੜ੍ਹਾਉਂਦੇ ਨਹੀਂ ਹਨ । ਇਸ ਗੱਲ ਵਿਚ ਮੈਂ ਕੁਝ ਹੱਦ ਤਕ ਸਹਿਮਤ ਹੋ ਸਕਦਾ ਹਾਂ । ਪਰ ਜੇ ਇਹ ਕਿਹਾ ਜਾਏ ਕਿ ਸਾਰੇ ਦੇ ਸਾਰੇ ਟੀਚਰ ਨਹੀਂ ਪੜ੍ਹਾਉਂਦੇ ਤਾਂ ਇਹ ਗੱਲ ਠੀਕ ਨਹੀਂ ਹੋਵੇਗੀ । ਇਨ੍ਹਾਂ ਵਿਚ ਕੁਝ ਚੰਗੇ ਵੀ ਹਨ ਔਰ ਕੁਝ ਮਾੜੇ ਵੀ ਹਨ । ਪਰ ਇਸ ਵਿਚ ਇਕ ਤਕਲੀਫ ਇਹ ਵੀ ਹੈ ਕਿ ਟੀਚਰ ਕੋਲ ਐਨੇ ਬੱਚੇ ਦੇ ਦਿੱਤੇ ਜਾਂਦੇ ਹਨ ਕਿ ਉਹ ਉਨ੍ਹਾਂ ਨੂੰ ਕੰਟਰੋਲ ਹੀ ਨਹੀਂ ਕਰ ਸਕਦਾ, ਪੜ੍ਹਾਉਣਾ ਤਾਂ ਇਕ ਪਾਸੇ ਰਿਹਾ । ਇਕ ਟੀਚਰ ਕੋਲ 60-60, 70-70 ਜਾਂ 100-100 ਬੱਚੇ ਹੁੰਦੇ ਹਨ । ਉਥੇ ਪੰਜਾਂ ਕਲਾਸਿਜ਼ ਵਾਸਤੇ ਇਕ ਮਾਸਟਰਾਨੀ ਹੁੰਦੀ ਹੈ । ਜੇ ਉਹ ਕਮਰੇ ਦਾ ਦਰਵਾਜ਼ਾ ਬੰਦ ਕਰਕੇ ਅੱਗੇ ਕੁਰਸੀ ਲਗਾਕੇ ਬੈਠੀ ਵੀ ਰਹੇ ਔਰ ਉਨ੍ਹਾਂ ਬੱਚਿਆਂ ਨੂੰ ਕੰਟਰੋਲ ਕਰਦੀ ਰਹੇ ਤਾਂ ਵੀ ਬੜੀ ਵੱਡੀ ਗੱਲ ਹੈ । ਜੇ ਉਹ ਬੱਚਿਆਂ ਨੂੰ ਭੱਜਣ ਨਾ ਦੇਵੇ ਤਾਂ ਵੀ ਕਾਫੀ ਵੱਡੀ ਗੱਲ ਹੈ, ਪੜ੍ਹਾਉਣਾ ਤਾਂ ਉਨ੍ਹਾਂ ਨੂੰ ਇਕ ਪਾਸੇ ਰਿਹਾ । ਇਸ ਲਈ ਕੋਈ ਰੇਸ਼ੋ ਫਿਕਸ ਕਰਕੇ ਉਸ ਹਿਸਾਬ ਨਾਲ ਜਿੰਨੇ ਬੱਚੇ ਹੋਣ ਉਨੇ ਹੀ ਟੀਚਰਜ਼ ਹੋਣੇ ਚਾਹੀਦੇ ਹਨ ਤਾਂ ਕਿ ਪੜ੍ਹਾਈ ਠੀਕ ਤਰ੍ਹਾਂ ਨਾਲ ਹੋ ਸਕੇ । 1 : 25 ਦੀ ਰੇਸ਼ੋ ਹੋ ਸਕਦੀ ਹੈ ਔਰ ਇਸ ਰੇਸ਼ੋ ਨਾਲ ਹੀ ਟੀਚਰਜ਼ ਰਖਣੇ ਚਾਹੀਦੇ ਹਨ । ਸਾਡੇ ਟੀਚਰ ਵੀ ਕਾਫੀ ਤਾਦਾਦ ਵਿਚ ਬੇਰੁਜ਼ਗਾਰ ਫਿਰ ਰਹੇ ਹਨ ਔਰ ਬੱਚੇ ਵੀ ਪੜ੍ਹਨ ਨੂੰ ਤਿਆਰ ਹਨ । ਬੇਰੁਜ਼ਗਾਰ ਟੀਚਰਾਂ ਨੂੰ ਲਗਾਇਆ ਨਹੀਂ ਜਾ ਰਿਹਾ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਪੈਸੇ ਭਾਵੇਂ ਜਿਸ ਤਰ੍ਹਾਂ ਮਰਜ਼ੀ ਲਿਆਉਣ ਪਰ 1:25 ਦੀ ਰੇਸ਼ੋ ਨਾਲ ਹੋਰ ਟੀਚਰਜ਼ ਭਰਤੀ ਕੀਤੇ ਜਾਣ। ਇਸ ਤਰ੍ਹਾਂ ਕਰਨ ਨਾਲ ਟੀਚਰਾਂ ਵਿਚ ਬੇਰੁਜ਼ਗਾਰੀ ਵੀ ਖਤਮ ਹੋਵੇਗੀ ਔਰ ਬੱਚੇ ਵੀ ਚੰਗੀ ਤਰ੍ਹਾਂ ਨਾਲ ਵਿਦਿਆ ਪ੍ਰਾਪਤ ਕਰ ਸਕਣਗੇ । ਇਸ ਤਰ੍ਹਾਂ ਨਾਲ ਬੱਚਿਆਂ ਦਾ ਭਵਿਖ ਬਣੇਗਾ, ਉਨ੍ਹਾਂ ਦੀ ਜ਼ਿੰਦਗੀ ਬਣੇਗੀ । ਇਨ੍ਹਾਂ ਦੀ ਜ਼ਿੰਦਗੀ ਬਰਬਾਦ ਨਹੀਂ ਕਰਨੀ ਚਾਹੀਦੀ ਔਰ ਇਸ ਪਾਸੇ ਚੰਗਾ ਪ੍ਰਬੰਧ ਕਰਨਾ ਚਾਹੀਦਾ ਹੈ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਟੀਚਰਾਂ ਵਿਚ ਬੜੀ ਰਿਜ਼ੈਂਟਮੈਂਟ ਪਾਈ ਜਾਂਦੀ ਹੈ । ਹਾਈ ਕੋਰਟ ਨੇ ਫੈਸਲਾ ਦਿੱਤਾ ਸੀ ਕਿ 31 ਮਾਰਚ, 1970 ਤਕ ਜਿਨ੍ਹਾਂ ਨੂੰ ਇਕ ਸਾਲ ਹੋ ਗਿਆ ਹੈ ਉਨ੍ਹਾਂ ਨੂੰ ਰੈਗੂਲਰ ਕਰ ਦਿੱਤਾ ਜਾਏ । ਇਸ ਬਾਰੇ ਹਾਈ ਕੋਰਟ ਨੇ ਆਪਣੀ ਰੂਲਿੰਗ ਦੇ ਦਿੱਤੀ ਸੀ । ਪਰ ਫਿਰ ਵੀ ਇਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਗਿਆ ਹੈ। ਇਸ ਵਿਚ ਕੋਈ ਅੜਚਣ ਨਹੀਂ ਹੋਣੀ ਚਾਹੀਦੀ ਹੈ । ਇਨ੍ਹਾਂ ਦੀ ਇਸ ਡਿਮਾਂਡ ਨੂੰ ਮੰਨ ਲੈਣਾ ਚਾਹੀਦਾ ਹੈ ਔਰ ਇਨ੍ਹਾਂ ਨੂੰ ਸੰਤੁਸ਼ਟ ਕਰਨਾ ਚਾਹੀਦਾ ਹੈ । ਸਾਡੇ ਬੱਚਿਆਂ ਦੇ ਭਵਿੱਖ ਨਾਲ ਨਹੀਂ ਖੇਲਣਾ ਚਾਹੀਦਾ ਹੈ । ਇਨ੍ਹਾਂ ਦੀ ਇਸ ਮੰਗ ਨੂੰ ਮੰਨ ਲੈਣਾ ਚਾਹੀਦਾ ਹੈ ਤਾਕਿ ਇਹ ਮਨ ਲਗਾਕੇ ਬੱਚਿਆਂ ਨੂੰ ਪੜ੍ਹਾਉਣ ।

ਡਿਪਟੀ ਸਪੀਕਰ ਸਾਹਿਬ, ਹੁਣ ਸਾਡੇ ਵਿਦਿਆ ਦਾ ਜੋ ਪੱਧਰ ਹੈ, ਉਸ ਬਾਰੇ ਮੈਂ ਤੁਹਾਡੇ ਰਾਹੀਂ ਕੁਝ ਕਹਿਣਾ ਚਾਹੁੰਦਾ ਹਾਂ । ਬੱਚੇ ਤੋਂ ਕੋਈ 2 ਰੁਪਏ ਜਾਂ 3 ਰੁਪਏ ਫੀਸ ਨਾ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਲੈਣੀ ਇਹ ਫਰੀ ਐਜੂਕੇਸ਼ਨ ਨਹੀਂ ਹੈ। ਇਸ ਨਾਲ ਬੱਚੇ ਤੇ ਕੋਈ ਜ਼ਿਆਦਾ ਭਾਰ ਨਹੀਂ ਪੈਂਦਾ। ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਨੂੰ ਤਜ਼ਰਬਾ ਹੈ, ਮੈਂ ਅੱਖੀਂ ਦੇਖਿਆ ਹੈ ਕਿ ਬੱਚਿਆਂ ਤੋਂ ਚੰਦਿਆਂ ਦੇ ਨਾਮ ਉਤੇ ਇਸ ਦੋ ਤਿੰਨ ਰੁਪਏ ਫੀਸ ਨਾਲੋਂ ਕਿਤੇ ਵੱਧ ਚੰਦੇ ਲਏ ਜਾਂਦੇ ਹਨ। ਚੰਦੇ ਬਹੁਤ ਉਗਰਾਹੇ ਜਾਂਦੇ ਹਨ। ਬੱਚਿਆਂ ਦੇ ਬੈਠਣ ਲਈ ਕੋਈ ਚੀਜ਼ ਨਹੀਂ। ਬੱਚੇ ਬੈਠਣ ਲਈ ਘਰਾਂ ਤੋਂ ਬੋਰੀਆਂ ਲੈ ਕੇ ਜਾਂਦੇ ਹਨ। ਉਨ੍ਹਾਂ ਦਾ ਉਤਨਾ ਕਿਤਾਬਾਂ ਦਾ ਖਰਚਾ ਨਹੀਂ ਹੁੰਦਾ ਜਿੰਨੇ ਉਨ੍ਹਾਂ ਕੋਲੋਂ ਚੰਦੇ ਲਏ ਜਾਂਦੇ ਹਨ। ਇਸ ਨੂੰ ਅਸੀਂ ਫਰੀ ਐਜੂਕੇਸ਼ਨ ਨਹੀਂ ਕਹਿ ਸਕਦੇ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਜਿਹੜੀ ਮੈਂ ਅਮੈਂਡਮੈਂਟ ਦਿੱਤੀ ਹੈ ਉਹ ਸਰਕਾਰ ਨੂੰ ਮੰਨ ਲੈਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ ਸਲੇਬਸ ਚੇਂਜ ਕਰਨ ਬਾਰੇ ਕਿਹਾ ਗਿਆ ਹੈ ਕਿ ਸਲੇਬਸ ਚੇਂਜ ਕਰਨਾ ਹੈ। ਬੜੀ ਚੰਗੀ ਗੱਲ ਹੈ ਕਿ ਘੁੱਗੀਆਂ ਅਤੇ ਕਾਵਾਂ ਦੀਆਂ ਕਹਾਣੀਆਂ ਦੀ ਥਾਂ ਸਲੇਬਸ ਵਿਚ ਗੁਰੂਆਂ ਦੀਆਂ ਕਹਾਣੀਆਂ ਹੋਣ, ਮਹਾਂਪੁਰਸ਼ਾਂ ਦੀਆਂ ਕਹਾਣੀਆਂ ਹੋਣ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਦੀਆਂ ਕਹਾਣੀਆਂ ਹੋਣ। ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਵੀ ਖਦਸ਼ਾ ਹੈ। ਮੈਂ ਪਹਿਲੇ ਵੀ ਕਿਹਾ ਸੀ ਅਤੇ ਅੱਜ ਫਿਰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸਾਡੇ ਕੀਰਤਨ ਕਰਨ ਵਾਲੇ ਹਨ, ਇਹ ਜਿਹੜੇ ਢਾਡੀ ਹਨ ਇਹ ਨਵੀਆਂ ਕਹਾਣੀਆਂ ਬਣਾ ਲੈਂਦੇ ਹਨ। ਇਹੋ ਗੁਰੂਆਂ ਬਾਰੇ ਨਵੀਆਂ ਨਵੀਆਂ ਕਹਾਣੀਆਂ ਬਣਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਸੁਣਿਆ ਹੈ ਕਿ ਉਹ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਕੋਲ ਪਊਏ ਸਨ, ਉਹ ਉਨ੍ਹਾਂ ਉਤੇ ਬੈਠਕੇ ਜਿਥੇ ਚਾਹੁੰਦੇ ਸਨ ਚਲੇ ਜਾਂਦੇ ਸਨ। ਅਜਿਹੀਆ ਕਹਾਣੀਆਂ ਗੁਰੂਆਂ ਦੇ ਨਾਵਾਂ ਨਾਲ ਜੋੜੀਆਂ ਜਾ ਰਹੀਆਂ ਹਨ। ਉਨ੍ਹਾਂ ਨੇ ਤਾਂ ਲੁਟੇਰਿਆਂ ਦੀ ਰੋਟੀ ਵਿਚੋਂ ਲਹੂ ਕੱਢਕੇ ਦੱਸਿਆ ਸੀ ਅਤੇ ਦੂਜੇ ਪਾਸੇ ਗਰੀਬ ਦੀ ਰੋਟੀ ਵਿਚੋਂ ਦੁੱਧ ਕੱਢਿਆ ਸੀ। ਇਸ ਲਈ ਮੈਂ ਵਿਦਿਆ ਮੰਤਰੀ ਜੀ ਨੂੰ ਕਹਾਂਗਾ ਕਿ ਇਹ ਜਿਹੜੀਆਂ ਅਜਿਹੀਆਂ ਕਹਾਣੀਆਂ ਗੁਰੂਆਂ ਦੇ ਨਾਵਾਂ ਨਾਲ ਜੋੜੀਆਂ ਜਾ ਰਹੀਆਂ ਹਨ ਇਨ੍ਹਾਂ ਨੂੰ ਜ਼ਰੂਰ ਚੈਕ ਕਰ ਲੈਣਾ ਚਾਹੀਦਾ ਹੈ। ਉਨ੍ਹਾਂ ਦੀਆਂ ਅਸਲ ਕੁਰਬਾਨੀਆਂ ਦੀਆਂ ਕਹਾਣੀਆਂ ਕਿਤਾਬਾਂ ਵਿਚ ਆਉਣੀਆਂ ਚਾਹੀਦੀਆਂ ਹਨ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਿਦਿਆਰਥੀਆਂ ਨੇ ਸਪੋਰਟਸ ਵਿਚ ਹਿੱਸਾ ਲੈਣਾ ਹੈ। ਉਨ੍ਹਾਂ ਨੇ ਖੇਡਣਾ ਹੈ ਅਤੇ ਸੰਸਾਰ ਦੇ ਮੁਲਕਾਂ ਨਾਲ ਮੁਕਾਬਲੇ ਕਰਨੇ ਹਨ। ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਅੱਜ ਤੁਹਾਨੂੰ ਪਤਾ ਹੈ ਕਿ ਸਪੋਰਟਸ ਦੇ ਸਬੰਧ ਵਿਚ ਹਿੰਦੁਸਤਾਨ ਦਾ ਸਿਰ ਨੀਵਾਂ ਹੋ ਰਿਹਾ ਹੈ। ਪਹਿਲੇ ਅਸੀਂ ਹਾਕੀ ਵਿਚ ਅੱਵਲ ਰਹੇ ਹਾਂ ਪਰ ਹੁਣ ਪਿਛੇ ਰਹਿ ਗਏ ਹਾਂ। ਸਾਡੇ ਖਿਡਾਰੀ ਇੰਗਲੈਂਡ ਤੋਂ ਹਾਰ ਗਏ ਹਨ। ਡਿਪਟੀ ਸਪੀਕਰ ਸਾਹਿਬ, ਇਸ ਦਾ ਕਾਰਨ ਕੀ ਹੈ? ਇਸ ਦਾ ਕਾਰਨ ਇਹ ਹੈ ਕਿ ਸਾਡੀ ਵਿਦਿਆ ਵਿਚ ਊਣਤਾਈਆਂ ਹਨ। ਸਾਡਾ ਵਿਦਿਆ ਦੇਣ ਦਾ ਢਾਂਚਾ ਠੀਕ ਨਹੀਂ ਹੈ। ਉਨ੍ਹਾਂ ਨੂੰ ਖੇਡਣ ਦਾ ਸਮਾਂ ਨਹੀਂ ਜਾਂ ਉਨ੍ਹਾਂ ਨੂੰ ਖੇਡਣ ਦਾ ਚਾਅ ਨਹੀਂ ਹੈ। ਸਾਡੇ ਬੱਚਿਆਂ ਨੂੰ ਇਹ ਫਿਕਰ ਲੱਗਾ ਰਹਿੰਦਾ ਹੈ ਕਿ ਕਿਤਾਬਾਂ ਕਿਸ ਤਰ੍ਹਾਂ ਲੈਣੀਆਂ ਹਨ, ਕਿਤਾਬਾਂ ਦਾ ਬੋਝ ਇਤਨਾ ਕਿਸ ਤਰ੍ਹਾਂ ਚੁਕਣਾ ਹੈ। ਉਨ੍ਹਾਂ ਨੂੰ ਕੱਪੜਿਆਂ ਦਾ ਫਿਕਰ ਲੱਗਾ ਰਹਿੰਦਾ ਹੈ। ਟੀਚਰਜ਼ ਵਿਚ ਬੇਚੈਨੀ ਹੈ, ਉਹ ਹੜਤਾਲ ਤੇ ਚਲੇ ਜਾਂਦੇ ਹਨ। ਇਸ ਕਰਕੇ ਬੱਚੇ ਵੀ ਖੇਡਾਂ ਵਿਚ ਇੰਟਰੈਸਟ ਨਹੀਂ ਲੇ ਸਕਦੇ। ਸਾਡਾ ਵਿਦਿਅਕ ਢਾਂਚਾ ਠੀਕ ਨਹੀਂ। ਇਸ ਨੂੰ ਸੁਧਾਰਨ ਦੀ ਲੋੜ ਹੈ। ਸਪੋਰਟਸ ਵੀ ਵਿਦਿਅਕ ਢਾਂਚੇ

ਵਿਚ ਆਉਂਦੀ ਹੈ । ਸੋ ਇਸ ਢਾਂਚੇ ਨੂੰ ਸੁਧਾਰਨਾ ਚਾਹੀਦਾ ਹੈ ਤਾਂਕਿ ਅਸੀਂ ਸਪੋਰਟਸ ਵਿਚ ਮੁੜਕੇ ਸੰਸਾਰ ਵਿਚ ਹਿੰਦੁਸਤਾਨ ਦਾ ਨਾਮ ਉੱਚਾ ਕਰ ਸਕੀਏ । ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵਿਦਿਆਰਥੀਆਂ ਨੂੰ ਪੜ੍ਹਾਈ ਦਾ ਉਤਨਾ ਫਿਕਰ ਨਹੀਂ ਹੁੰਦਾ ਜਿੰਨਾ ਫਿਕਰ ਉਨ੍ਹਾਂ ਨੂੰ ਬੇ-ਰੁਜ਼ਗਾਰੀ ਦਾ ਹੈ । ਇਹ ਬੇਰੁਜ਼ਗਾਰੀ ਦਾ ਭੂਤ ਉਨ੍ਹਾਂ ਦੇ ਸਿਰ ਤੇ ਸਵਾਰ ਹੈ । ਉਹ ਇਹ ਸੋਚਦੇ ਰਹਿੰਦੇ ਹਨ ਕਿ ਉਨ੍ਹਾਂ ਦੇ ਚਾਚੇ, ਤਾਏ, ਮਾਮੇ ਆਦਿ ਦੇ ਲੜਕੇ ਤਾਂ ਨੌਕਰੀ ਤੇ ਨਹੀਂ ਲੱਗੇ ਅਤੇ ਉਹ ਵਿਹਲੇ ਫਿਰ ਰਹੇ ਹਨ ਤਾਂ ਪੜ੍ਹਕੇ ਉਨ੍ਹਾਂ ਦਾ ਆਪਣਾ ਹਾਲ ਕੀ ਹੋਵੇਗਾ । ਉਹ ਇਸੇ ਚੱਕਰ ਵਿਚ ਰਹਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਬੇਰੁਜ਼ਗਾਰੀ ਅਲਾਊਂਸ ਦੇਣ ਬਾਰੇ ਸਰਕਾਰ ਨੇ ਕਿਹਾ ਹੈ, ਇਹ ਅੱਛੀ ਗੱਲ ਹੈ ਪਰ ਉਨ੍ਹਾਂ ਨੇ ਨਾਲ ਇਹ ਕਿਹਾ ਹੈ ਕਿ ਸੈਂਟਰ ਤੋਂ ਮਨਜ਼ੂਰੀ ਮਿਲਣ ਤੇ ਬੇਰੁਜ਼ਗਾਰੀ ਭੱਤਾ ਮਿਲੇਗਾ । ਸਾਨੂੰ ਇਸ ਬਾਰੇ ਸ਼ੰਕਾ ਵੀ ਸੀ ਪਰ ਇਨ੍ਹਾਂ ਨੇ ਆਪ ਇਹ ਗੱਲ ਕਲੀਅਰ ਕਰ ਦਿੱਤੀ ਹੈ ਕਿ ਸੈਂਟਰ ਤੋਂ ਮਨਜ਼ੂਰੀ ਮਿਲਣ ਤੇ ਬੇਰੁਜ਼ਗਾਰੀ ਭੱਤਾ ਦੇਣਗੇ (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬੇਰੁਜ਼ਗਾਰੀ ਭੱਤਾ ਹੈ, ਇਹ ਥੋੜ੍ਹਾ ਹੈ, ਇਹ ਵੱਧ ਦੇਣਾ ਚਾਹੀਦਾ ਹੈ । ਮੈਂ ਇਸ ਦੇ ਨਾਲ ਹੋਰ ਵੀ ਕਹਿਣਾ ਚਾਹੁੰਦਾ ਹਾਂ ਕਿ ਬੇਰੁਜ਼ਗਾਰੀ ਹੀ ਖਤਮ ਕਰਨੀ ਚਾਹੀਦੀ ਹੈ । ਠੀਕ ਹੈ ਉਨ੍ਹਾਂ ਨੂੰ ਬੇਰੁਜ਼ਗਾਰੀ ਭੱਤਾ ਦਿਓ ਪਰ ਇਹ ਠੀਕ ਹੋਵੇਗਾ ਕਿ ਬੇਰੁਜ਼ਗਾਰੀ ਖਤਮ ਕਰ ਦਿੱਤੀ ਜਾਵੇ । ਬੇਰੁਜ਼ਗਾਰੀ ਨੂੰ ਖਤਮ ਕਰਨ ਦੇ ਤਰੀਕੇ ਅਸੀਂ ਦੱਸ ਸਕਦੇ ਹਾਂ । ਜ ਸਰਕਾਰ ਬੇਰੁਜ਼ਗਾਰੀ ਖਤਮ ਕਰਨਾ ਚਾਹੇ ਤਾਂ ਕਰ ਸਕਦੀ ਹੈ । ਤਰੀਕੇ ਅਸੀਂ ਦੱਸ ਸਕਦੇ ਹਾਂ । ਸਾਡੇ ਕੋਲ ਰਿਸੋਰਸਿਜ਼ ਹਨ, ਸਾਡੇ ਕੋਲ ਸਾਧਨ ਹਨ । ਸਾਡੇ ਕੋਲ ਬਹੁਤ ਜ਼ਿਆਦਾ ਸਾਧਨ ਹਨ ।

**Principal Om Parkash Bagga** : Point of order, Sir मैं यह पूछना चाहता हूं कि क्या यह Free education पर बात हो रही है या और कोई वार्तालाप हो रही है ?

ਸ੍ਰੀ ਡਿਪਟੀ ਸਪੀਕਰ : ਕਾਮਰੇਡ ਜੀ ਤੁਸੀ ਰੈਜ਼ੋਲਿਊਸ਼ਨ ਤੇ ਬੋਲੋ ।

ਕਾਮਰੇਡ ਬਲਦੇਵ ਸਿੰਘ ਲੂੰਬਾ : ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਇਨ੍ਹਾਂ ਨੂੰ ਕਿਸ ਤਰ੍ਹਾਂ ਭੁਲੇਖਾ ਪੈ ਗਿਆ ਹੈ, ਮੈਂ ਵਿਦਿਆ ਨੂੰ ਸੁਧਾਰਨ ਦੀ ਗੱਲ ਕਰ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਵਿਦਿਆ ਮੰਤਰੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਨੇ ਵੀ ਕਿਹਾ ਸੀ ਕਿ ਪਬਲਿਕ ਸਕੂਲ ਨਹੀਂ ਹੋਣੇ ਚਾਹੀਦੇ । ਡਾਕਟਰ ਸਾਹਿਬ ਦੀ ਇਸ ਗੱਲ ਤੇ ਰੂਲਿੰਗ ਪਾਰਟੀ ਵਾਲੇ ਇਹ ਸ਼ਾਇਦ ਕਹਿਣਗੇ ਕਿ ਤੁਸੀਂ 30 ਸਾਲਾਂ ਵਿਚ ਇਹ ਗੱਲ ਨਹੀਂ ਕਰ ਸਕੇ ਤਾਂ ਅਸੀਂ ਇਤਨੀ ਜਲਦੀ ਕਿਵੇਂ ਕਰ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਅੰਗਰੇਜ਼ਾਂ ਨੇ ਇਹ ਬਿਮਾਰੀ ਪੈਦਾ ਕੀਤੀ ਸੀ । ਇਹ ਗੱਲ ਤਾਂ ਰੂਲਿੰਗ ਪਾਰਟੀ ਮੰਨਦੀ ਹੈ ਕਿ ਇਹ ਬਿਮਾਰੀ ਹੈ । ਇਸ ਬਿਮਾਰੀ ਨੂੰ ਦੂਰ ਕਰਨਾ ਚਾਹੀਦਾ ਹੈ ਭਾਵੇਂ ਉਹ ਡਾਕਟਰ ਸਾਹਿਬ ਦੇ ਕਹਿਣ ਤੇ ਕਰਨ, ਕਿਸੇ ਹੋਰ ਦੇ ਕਹਿਣ ਤੇ ਕਰਨ ਜਾਂ ਆਪਣੇ ਤੌਰ ਤੇ ਕਰਨ । ਇਸ ਬਿਮਾਰੀ ਨੂੰ ਦੂਰ ਕਰਨ ਦੀ ਗੱਲ ਰੂਲਿੰਗ ਪਾਰਟੀ ਨੂੰ ਕਰਨੀ ਚਾਹੀਦੀ ਹੈ । ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਵਿਦਿਆ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਬੱਚੇ ਇਨ੍ਹਾਂ ਪਬਲਿਕ ਸਕੂਲਾਂ ਵਿਚ ਚਲੇ ਜਾਂਦੇ ਹਨ, ਉਨ੍ਹਾਂ ਵਿਚੋਂ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਕੁਝ ਇਕ ਤਾਂ ਅਫਸਰ ਬਣਕੇ ਚਲੇ ਜਾਂਦੇ ਹਨ ਅਤੇ ਜਿਹੜੇ ਰਹਿ ਜਾਂਦੇ ਹਨ ਉਹ ਨਾ ਘਰ ਦੇ ਰਹਿੰਦੇ ਹਨ ਅਤੇ ਨਾ ਘਾਟ ਦੇ। ਇਥੇ ਮੈਂ ਧੋਬੀ ਵਾਲੀ ਗੱਲ ਨਹੀਂ ਕਹਿਣਾ ਚਾਹੁੰਦਾਂ, ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ। ਉਨ੍ਹਾਂ ਵਿਚੋਂ ਜਿਹੜੇ ਬੱਚੇ ਅਫਸਰ ਨਹੀਂ ਬਣਦੇ ਉਹ ਨਾ ਘਰ ਦਾ ਕੰਮ ਕਰ ਸਕਦੇ ਹਨ, ਨਾ ਖੇਤੀ ਕਰ ਸਕਦੇ ਹਨ ਫਿਰ ਉਹ ਪਟਿਆਲਾ ਵਰਗੇ ਸ਼ਹਿਰ ਵਿਚ ਅਨਾਰਦਾਨਾ ਚੌਕ ਵਿਚ ਖੜੇ ਹੋ ਕੇ ਜਾਂ ਅੰਮ੍ਰਿਤਸਰ ਵਰਗੇ ਸ਼ਹਿਰਾਂ ਵਿਚ ਮੋਟਰ ਸਾਈਕਲ ਲੈ ਕੇ, ਕਾਰਾਂ ਲੈ ਕੇ ਫਿਰਦੇ ਰਹਿੰਦੇ ਹਨ ਅਤੇ ਜਿਹੋ ਜਿਹੀਆਂ ਉਹ ਗੱਲਾਂ ਕਰਦੇ ਹਨ ਉਸ ਬਾਰੇ ਮੈਂ ਇਥੇ ਦੱਸਣਾ ਨਹੀਂ ਚਾਹੁੰਦਾ। ਇਸ ਬਾਰੇ ਅਖਬਾਰਾਂ ਵਿਚ ਬਹੁਤ ਕੁਝ ਆਉਂਦਾ ਰਹਿੰਦਾ ਹੈ। ਕਿਸ ਤਰ੍ਹਾਂ ਉਹ ਲੋਕਾਂ ਦੀਆਂ ਇੱਜਤਾਂ ਲੁੱਟਦੇ ਹਨ। ਇਸ ਲਈ ਇਹ ਬੜੀ ਭਿਆਨਕ ਬਿਮਾਰੀ ਹੈ ਇਸ ਨੂੰ ਖਤਮ ਕਰਨਾ ਚਾਹੀਦਾ ਹੈ।

ਡਾਕਟਰ ਸਾਹਿਬ ਨੇ ਤਾਂ ਮੈਟ੍ਰਿਕ ਤੱਕ ਦੀ ਗੱਲ ਕੀਤੀ ਹੈ ਪਰ ਮੈਂ ਜੋ ਅਮੈਂਡਮੈਂਟ ਦਿੱਤੀ ਹੈ ਉਸ ਅਨੁਸਾਰ ਮੈਟ੍ਰਿਕ ਤੋਂ ਬਾਅਦ ਹਾਇਰ ਸੈਕੰਡਰੀ ਅਤੇ ਪ੍ਰੀ-ਯੂਨੀਵਰਸਿਟੀ ਤੱਕ ਉਨ੍ਹਾਂ ਨੂੰ ਫਰੀ ਐਜੂਕੇਸ਼ਨ ਮਿਲਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਵਿਦਿਆ ਮੰਤਰੀ ਜੀ ਨੂੰ ਕਹਾਂਗਾ ਕਿ ਫ਼ਰੀ ਐਜੂਕੇਸ਼ਨ ਦਾ ਮਤਲਬ ਇਹ ਨਹੀਂ ਕਿ ਸਿਰਫ ਦੋ ਚਾਰ ਰੁਪਏ ਫੀਸ ਮੁਆਫ ਕਰਕੇ, ਕਹਿ ਦਿੱਤਾ ਕਿ ਐਜੂਕੇਸ਼ਨ ਫਰੀ ਕਰ ਦਿੱਤੀ ਹੈ। ਫਰੀ ਐਜੂਕੇਸ਼ਨ ਦਾ ਮਤਲਬ ਹੈ ਕਿ ਉਹਨਾਂ ਨੂੰ ਸਕੂਲਾਂ ਵਿਚ ਕਿਤਾਬਾਂ ਮਿਲਣ ਅਤੇ ਜਿਹੜੇ ਚੰਦੇ ਬੱਚਿਆਂ ਪਾਸੋਂ ਲਏ ਜਾਂਦੇ ਹਨ ਉਹ ਨਾ ਲਏ ਜਾਣ। ਟੀਚਰ ਅਤੇ ਬੱਚਿਆ ਦੀ ਰੇਸ਼ੋ 1:20 ਜਾਂ 1:25 ਦੇ ਹਿਸਾਬ ਨਾਲ ਹੋਵੇ। ਟੀਚਰਾਂ ਦੀਆਂ ਮੰਗਾਂ ਮੰਨੀਆਂ ਜਾਣ ਤਾਕਿ ਉਹ ਪੂਰੀ ਮਿਹਨਤ ਨਾਲ ਬੱਚਿਆਂ ਨੂੰ ਪੜ੍ਹਾ ਸਕਣ। ਫਿਰ ਜਾ ਕੇ ਕਿਤੇ ਕੰਮ ਠੀਕ ਹੋਵੇਗਾ।

ਅਖੀਰ ਵਿਚ ਮੈਂ ਵਿੱਦਿਆ ਮੰਤਰੀ ਨੂੰ ਇਹ ਗੱਲ ਕਹਾਂਗਾ ਕਿ ਸਪੋਰਟਸ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਅਤੇ ਸਪੋਰਟਸ ਨੂੰ ਵਿੱਦਿਆ ਦਾ ਆਧਾਰ ਮਿਥਿਆ ਜਾਵੇ ਤਾਕਿ ਸਪੋਰਟਸ ਵਿਚ ਅਸੀਂ ਸੰਸਾਰ ਵਿਚ ਫਿਰ ਹਿੰਦੁਸਤਾਨ ਦਾ ਸਿਰ ਉੱਚਾ ਕਰ ਸਕੀਏ। ਸਾਨੂੰ ਹੁਣ ਆਪਸ ਵਿਚ ਨਹੀਂ ਲੜਦੇ ਭਿੜਦੇ ਰਹਿਣਾ ਚਾਹੀਦਾ। ਇਕ ਦੂਜੇ ਨੂੰ ਇਹ ਨਾ ਕਹਿੰਦੇ ਰਹੀਏ ਕਿ ਤੁਸੀਂ 30 ਸਾਲ ਕੁਝ ਨਹੀਂ ਕਰ ਸਕੇ ਜਾਂ ਤੁਸੀਂ 5 ਸਾਲ ਕੁਝ ਨਹੀਂ ਕਰ ਸਕੇ। ਰੂਲਿੰਗ ਪਾਰਟੀ ਵਾਲੇ ਇਹ ਨਾ ਕਹਿਣ ਕਿ ਤੁਸੀਂ 30 ਸਾਲ ਕੁਝ ਨਹੀਂ ਕੀਤਾ ਅਤੇ ਦੂਸਰੇ ਇਹ ਨਾ ਕਹਿਣ ਕਿ ਤੁਸੀਂ ਕੁਝ ਨਹੀਂ ਕੀਤਾ।

**Mr. Deputy Speaker** Motion moved—

> In line 3 for the word "matric" occurring after the words 'free education up to" in line 2 substitute the words "Higher Secondary.'

ਸ੍ਰੀ ਰਾਮ ਕਿਸ਼ਨ ਕਟਾਰੀਆ (ਬਲਾਚੌਰ) : ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਜਿਹੜਾ ਰੇਜ਼ੋਲਿਊਸ਼ਨ ਪੇਸ਼ ਕੀਤਾ ਹੈ ਮੋਟੇ ਤੌਰ ਤੇ ਇਹ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦਾ ਮਤਲਬ ਇਹ ਹੈ ਕਿ ਜਿਸ ਤਰ੍ਹਾਂ ਪਹਿਲਾਂ ਫਰੀ-ਐਜੂਕੇਸ਼ਨ 8ਵੀਂ ਤਕ ਲਿਆਂਦੀ ਜਾ ਰਹੀ ਹੈ ਉਸੇ ਨੂੰ ਅੱਗੇ ਦੱਸਵੀਂ ਤਕ ਐਕਸਟੈਂਡ ਕਰਨਾ ਹੈ ਜਾਂ ਇਸ ਦੇ ਵਿਚ ਕੋਈ ਹੋਰ ਤਰੀਕੇ ਨਾਲ ਸੁਧਾਰ ਕਰਨਾ ਹੈ। ਮੈਂ ਆਪਣੇ ਤੌਰ ਤੇ ਸਮਝਦਾ ਹਾਂ ਕਿ ਐਜੂਕੇਸ਼ਨ ਦੇ ਉਤੇ ਵਿਚਾਰ ਕਰਨਾਂ ਇਕ ਬਹੁਤ ਹੀ ਬੜਾ ਮਹੱਤਵ ਹੈ। ਸਾਡੇ ਦੇਸ਼ ਦੇ ਵਿਚ ਜੋ ਅਸੀਂ

ਪਿਛਲੇ 30 ਸਾਲਾਂ ਦੇ ਵਿਚ ਇਸ ਦੀ ਪ੍ਰਾਪਤੀ ਕੀਤੀ ਹੈ ਉਸ ਦਾ ਬਹੁਤ ਹੀ ਨੈਸ਼ਨਲ ਕਰੈਕਟਰ ਤੇ ਘਾਟਾ ਮਹਿਸੂਸ ਹੋਇਆ ਹੈ। ਅਠਵੀ ਤਕ ਜਾਂ ਦਸਵੀਂ ਤਕ ਐਜੂਕੇਸ਼ਨ ਪ੍ਰਾਪਤ ਕਰਕੇ ਜੋ ਉਸ ਵਿਦਿਆਰਥੀ ਦਾ ਆਪਣਾ ਨਿੱਜੀ ਸਟੈਂਡਰਡ ਜੋ ਹੋਇਆ ਹੈ ਉਹ ਕਿਸੇ ਤੋਂ ਲੁਕਿਆ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਅੱਜ ਤਕ ਐਜੂਕੇਸ਼ਨ ਦੇ ਵਿਚ ਜਿੰਨਾ ਘਾਟਾ ਸਾਨੂੰ ਮਹਿਸੂਸ ਹੋਇਆ ਹੈ ਉਸ ਦਾ ਤਜਰਬਾ ਅਗਰ ਅਸੀਂ ਪਿਛਲੇ ਟਾਈਮ ਵਿਚ ਦੇਖੀਏ ਤਾਂ ਇਹ ਸਾਫ ਜ਼ਾਹਰ ਹੁੰਦਾ ਹੈ ਕਿ ਨਾ ਐਜਕੇਸ਼ਨ ਸਾਡੇ ਵਿਚ ਕੋਈ ਅਣਖ ਪੈਦਾ ਕਰ ਸਕੀ, ਨਾ ਸਾਡੀ ਐਜੂਕੇਸ਼ਨ 10 ਸਾਲ ਦੀ ਮਿਹਨਤ ਕਰਕੇ ਸਾਨੂੰ ਆਪਣੇ ਪੈਰਾਂ ਤੇ ਖੜ੍ਹੇ ਹੋਣ ਵਾਸਤੇ ਕੋਈ ਸੋਚ ਦੇ ਸਕੀ ਅਤੇ ਨਾ ਸਾਡੀ ਐਜੂਕੇਸ਼ਨ ਪਿਛਲੇ ਪੀਰੀਅਡ ਨੂੰ ਦੇਖਣ ਲਈ ਸਾਡੇ ਵਿਚ ਇਨਸਪੀਰੇਸ਼ਨ ਪੈਦਾ ਕਰ ਸਕੀ, ਗੁਰੂਆਂ, ਪੈਗੰਬਰਾਂ ਅਤੇ ਆਜ਼ਾਦੀ ਦੇ ਪ੍ਰਵਾਨਿਆਂ ਦੀ ਜ਼ਿੰਦਗੀ ਬਾਰੇ ਸਾਡੀ ਸੋਚ ਵਿਚ ਕੁਝ ਹਿੱਸਾ ਪਾ ਸਕੀ। ਹੋਇਆ ਕੀ। ਮੈਂ ਕੁਝ ਦਿਨ ਪਹਿਲਾਂ ਹੀ ਪੜ੍ਹਿਆ ਹੈ ਕਿ ਇਕ ਦੱਸਵੀਂ ਕਲਾਸ ਦੇ ਸਟੂਡੈਂਟ ਨੇ ਭਾਰਤ ਤੇ ਐੱਸਏ ਲਿਖਦਿਆਂ ਹੋਇਆਂ ਇਹ ਕਿਹਾ ਕਿ ਭਾਰਤ ਦਾ ਜਨਮ ਨਵੰਬਰ, 1917 ਵਿਚ ਹੋਇਆ, ਭਾਰਤ ਦੀ ਤਾਲੀਮ ਬਾਹਰਲੇ ਦੇਸ਼ਾਂ ਵਿਚ ਹੋਈ ਅਤੇ ਜਦ ਬਾਅਦ ਵਿਚ ਭਾਰਤ ਨੌਜਵਾਨ ਹੋਈ ਤਾਂ ਉਸ ਦੀ ਸ਼ਾਦੀ ਫਿਰੋਜ਼ ਗਾਂਧੀ ਨਾਲ ਹੋ ਗਈ। ਭਾਰਤ ਬਾਅਦ ਵਿਚ ਪ੍ਰਧਾਨ ਮੰਤਰੀ ਦੇ ਤੌਰ ਤੇ ਹੋ ਗਈ। ਉਸ ਭਾਰਤ ਦੇ ਦੋ ਬੱਚੇ ਪੈਦਾ ਹੋਏ, ਇਕ ਰਾਜੀਵ ਗਾਂਧੀ ਅਤੇ ਇਕ ** ਉਸ ** ਨੇ (ਵਿਘਨ) (ਸ਼ੋਰ)

ਸਰਦਾਰ ਦਰਸ਼ਨ ਸਿੰਘ ਕੇ. ਪੀ ; ਇਹ ਕਿਹੜੀ ਕਿਤਾਬ ਹੈ। (ਵਿਘਨ) ਸਾਨੂੰ ਦੱਸ ਕਿਹੜੀ ਕਿਤਾਬ ਵਿਚੋਂ ਤੁਸੀਂ ਪੜ੍ਹਿਆ ਹੈ। (ਵਿਘਨ) (ਸ਼ੋਰ)

ਸ੍ਰੀ ਡਿਪਟੀ ਸਪੀਕਰ : ਜਿਹੜੇ ਸਦਨ ਵਿਚ ਹਾਜ਼ਰ ਨਹੀਂ ਉਨ੍ਹਾਂ ਦਾ ਤੁਸੀਂ ਕਿਸੇ ਕਿਸਮ ਦਾ ਨਾਮ ਨਹੀਂ ਲੈ ਸਕਦੇ। Name of **is expunged

ਸ੍ਰੀ ਮਨਮੋਹਨ ਕਾਲੀਆ : ** ** **

ਸ੍ਰੀ ਡਿਪਟੀ ਸਪੀਕਰ : ਕਾਲੀਆ ਸਾਹਿਬ, ਤੁਸੀਂ ਮੇਰੀ ਗੱਲ ਨਾਲ ਮੁਤਫਿਕ ਹੋਵੋਗੇ ਕਿ ਜਿਹੜੇ ਇਸ ਸਦਨ ਵਿਚ ਉਪੱਸਥਿਤ ਨਹੀਂ ਉਨ੍ਹਾਂ ਦਾ ਨਾਮ ਨਹੀਂ ਆ ਸਕਦਾ

ਸ੍ਰੀ ਮਨਮੋਹਨ ਕਾਲੀਆ : ** ** **

ਸ੍ਰੀ ਡਿਪਟੀ ਸਪੀਕਰ : ਮੈਂ ਇਕ ਗੱਲ ਤੁਹਾਡੇ ਧਿਆਨ ਵਿਚ ਲਿਆਵਾਂ ਕਿ ਜਿਹੜੇ ਇਸ ਸਦਨ ਵਿਚ ਉਪੱਸਥਿਤ ਨਹੀਂ ਉਨ੍ਹਾਂ ਦਾ ਨਾਮ ਨਾ ਲਈਏ ਕਿਉਂ ਕਿ ਉਨ੍ਹਾਂ ਨੂੰ ਆਪਣੇ ਆਪ ਨੂੰ ਡਿਫੈਂਡ ਕਰਨ ਵਾਸਤੇ ਕੋਈ ਮੌਕਾ ਨਹੀਂ ਉਨ੍ਹਾਂ ਕੋਲ, ਇਸ ਵਾਸਤੇ ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਅੱਗੇ ਇਹ ਰਿਕੁਐਸਟ ਕਰਾਂਗਾ ਕਿ ਜਿਹੜਾ ਇਸ ਸਦਨ ਵਿਚ ਉਪਸੱਥਿਤ ਨਹੀਂ ਹੈ ਉਨ੍ਹਾਂ ਦਾ ਨਾਮ ਨਾ ਲਿਆ ਜਾਵੇ। Nopoint of order.

ਮਾਸਟਰ ਚੰਦ ਸਿੰਘ : ** ** **

**Mr. Deputy Speaker** : I am sorry, this is no point of order.

---

** Expunged as ordered by the Chair.

**Sathi Rup Lal** : ** ** **

**ਸ੍ਰੀ ਡਿਪਟੀ ਸਪੀਕਰ** : ਕਟਾਰੀਆ ਸਾਹਿਬ ਦੇ ਬਾਰੇ ਤੁਸੀਂ ਨਾ ਕਹੋ, ਤੁਸੀਂ ਆਪਣਾ ਪੁਆਇੰਟ ਆਫ਼ ਆਰਡਰ ਦੱਸੋ ।

**ਸਾਥੀ ਰੂਪ ਲਾਲ** : ** ** **

**Mr. Deputy Speaker** : I am sorry. This is nopoint of order.

**ਵਿਦਿਆ ਮੰਤਰੀ** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਸਾਡੇ ਨਾਲ ਮੁਤਫਿਕ ਹੋਵੋਗੇ ਕਿ the name of a person who is not present in the House should not be mentioned.

**ਵਿਦਿਆ ਮੰਤਰੀ** : ** **

**Mr. Deputy Speaker** : I am sorry, this is no point of order.

**ਸਰਦਾਰ ਸਰਦਾਰ ਸਿੰਘ ਕੋਹਲੀ** : ** ** **

**Mr. Deputy Speaker** : I am sorry, this is no point of order.

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**ਕੁਝ ਆਵਾਜ਼ਾਂ** : ਗੁਰੂਆਂ, ਪੈਗੰਬਰਾਂ ਦਾ ਨਾਮ ਲਿਆ ਹੈ, ਉਹ ਵੀ ਐਕਸਪੰਜ ਕਰਵਾਓ । (ਵਿਘਨ) (ਸ਼ੋਰ) (ਮਾਨਯੋਗ ਮੈਂਬਰ ਸ੍ਰੀ ਓਮ ਪ੍ਰਕਾਸ਼ ਬੱਗਾ ਜੀ ਵਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਅੱਗੇ ਇਹ ਪ੍ਰਾਰਥਨਾ ਕਰਾਂਗਾ ਕਿ ਸਾਨੂੰ ਖਾਹਮਖਾਹ ਇਨਟ੍ਰੱਪਸ਼ਨ ਨਹੀਂ ਕਰਨੀ ਚਾਹੀਦੀ । Now we should listen to Mr. Kataria. Please carry on Mr. Kataria.

**ਸ੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਮੈਂ ਬੜਾ ਬਰੀਫਲੀ ਐਜੂਕੇਸ਼ਨ ਦੇ ਮਿਆਰ ਤੇ ਇਸ ਸਦਨ ਦਾ ਧਿਆਨ ਤੁਹਾਡੇ ਰਾਹੀਂ ਲਿਆਉਣਾ ਚਾਹੁੰਦਾ ਸੀ ਪਰ ਮੈਨੂੰ ਗੱਲ ਦੇ ਵਿਚੋਂ ਕੇ. ਪੀ. ਸਾਹਿਬ ਨੇ ਟੋਕਿਆ ਹੈ । ਮੈਂ ਇਹ ਦੱਸਣਾ ਚਾਹੁੰਦਾ ਸੀ ਕਿ ਅਗਰ ਐਜੂਕੇਸ਼ਨ ਸਹੀ ਐਜੂਕੇਸ਼ਨ ਹੁੰਦੀ ਤਾਂ ਇਸ ਦਾ ਐਮਰਜੈਂਸੀ ਦੇ ਵਿਚ ਪਤਾ ਲਗਦਾ, ਹਾਲਾਤ ਦੇ ਮੁਤਾਬਕ ਪ੍ਰਗਟਾਵਾ ਹੁੰਦਾ ਅਤੇ ਕੁਝ ਉਸ ਵੇਲੇ ਸੋਚ ਉਠਦੀ । ਉਹ ਸਟੂਡੈਂਟਸ ਜਿਹੜੇ ਐਜੀਟੇਸ਼ਨਜ਼ ਕਰਦੇ ਹਨ ਬੱਸਾਂ ਨੂੰ ਰੋਕਦੇ ਹਨ ਅਤੇ ਹੋਰ ਗੌਰਮਿੰਟ ਦੀ ਪ੍ਰਾਪਰਟੀ ਨੂੰ ਬਰਬਾਦ ਕਰਦੇ ਹਨ ਉਨ੍ਹਾਂ ਦੀ ਐਜੂਕੇਸ਼ਨ ਦੀ ਅਣਖ, ਸਟੈਂਡਰਡ, ਮਿਆਰ, ਐਮਰਜੈਂਸੀ ਦੇ ਦੌਰਾਨ ਕਿੱਥੇ ਚਲਾ ਗਿਆ ਸੀ ?

ਮੈਂ ਕਹਿੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਕਿਉਂ ਨਹੀਂ ਉਸ ਵੇਲੇ ਆਵਾਜ਼ ਉਠਾਈ । ਜੇ ਉਨ੍ਹਾਂ ਨੇ ਸਾਡੇ ਗੁਰੂਆਂ ਦੀਆਂ, ਆਜ਼ਾਦੀ ਦੇ ਪਰਵਾਨਿਆਂ ਦੀਆਂ ਜਾਂ ਕੁਰਬਾਨੀਆਂ ਦੀਆਂ ਕਹਾਣੀਆਂ ਪੜ੍ਹੀਆਂ ਹੁੰਦੀਆਂ ਤਾਂ ਉਹ ਉਨ੍ਹਾਂ ਦੇ ਹੱਥਾਂ ਵਿਚ ਪਪਟ ਨਾ ਬਣਦੇ । ਡਿਪਟੀ ਸਪੀਕਰ ਸਾਹਿਬ, ਨਵੰਬਰ 1976 ਦੀ ਗੱਲ ਹੈ, ਕੇ.ਪੀ. ਸਾਹਿਬ ਇਕ ਸਟੇਜ ਤੇ ਬੈਠੇ ਸਨ ।

** Expunged as ordered by the Chair.

ਕੋਈ ਸਾਲੀਡੈਰਿਟੀ ਕਾਨਫਰੰਸ ਕਰ ਰਹੇ ਸਨ। ਉਥੇ ਕੈਪਟਨ ਰਤਨ ਸਿੰਘ ਅਤੇ ਹੋਰ ਸਾਰੇ ਕਾਂਗਰਸ ਆਰਗੇਨਾਈਜੇਸ਼ਨ ਦੇ ਲੀਡਰ ਵੀ ਸਨ। ਮੈਂ ਦੱਸਦਾ ਹਾਂ ਕਿ ਉਥੇ ਇਕ ਡਰਾਮਾ ਖੇਲ੍ਹਿਆ ਗਿਆ। ਸਕੂਲਾਂ ਦੇ ਬੱਚਿਆਂ ਨੇ ਡਰਾਮਾ ਕੀਤਾ। ਜਿਸ ਦਾ ਟਾਈਟਲ ਸੀ 'ਜੇ. ਪੀ. ਦਾ ਸਪਨਾ'। ਇਹ ਡਰਾਮਾ ਬਚਿਆਂ ਦੇ ਰਾਹੀਂ ਸਟੇਜ ਤੇ ਪੇਸ਼ ਕੀਤਾ ਗਿਆ। ਜੇ.ਪੀ. ਦਾ ਰੋਲ ਕਰਨ ਵਾਲਾ ਬੱਚਾ ਟੋਪਾ ਪਾ ਕੇ ਸੌਂ ਜਾਂਦਾ ਹੈ। ਉਸ ਰਾਹੀਂ ਇਹ ਦੱਸਿਆ ਗਿਆ ਕਿ ਉਸ ਜੇ.ਪੀ. ਨੂੰ ਇਕ ਸੁਪਨਾ ਆਉਂਦਾ ਹੈ, 'ਮੈਂ ਭਾਰਤ ਨੂੰ ਕੰਟਰੋਲ ਕਰਨਾ ਹੈ, ਮੈਂ ਪ੍ਰਾਇਮ ਮਨਿਸਟਰ ਜਾਂ ਰਾਸ਼ਟਰਪਤੀ ਦੀ ਗੱਦੀ ਤੇ ਬੈਠਣਾ ਹੈ।' ਉਸ ਦਾ ਸੁਪਨਾ ਕਿਵੇਂ ਭੰਗ ਹੁੰਦਾ ਹੈ, ਉਹ ਵੀ ਮੈਂ ਦੱਸਦਾ ਹਾਂ। ਇਕ ਦੂਜਾ ਲੜਕਾ ਚੀਫ਼ ਏਅਰ ਮਾਰਸ਼ਲ ਦੀ ਵਰਦੀ ਪਾ ਕੇ ਸਟੇਜ ਤੇ ਵਿਖਾਇਆ ਜਾਂਦਾ ਹੈ। ਉਹ ਕਹਿੰਦਾ ਹੈ ਕਿ ਪਕੜ ਲਵੋ ਇਸ ਨੂੰ ਇਹ ਦੇਸ਼ ਨੂੰ ਨਸ਼ਟ ਭਰਸ਼ਟ ਕਰਨਾ ਚਾਹੁੰਦਾ ਹੈ। ਇਸ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਕਿਸ ਤਰ੍ਹਾਂ ਜੇ.ਪੀ. ਦੇ ਰੂਪ ਨੂੰ ਪਰਸੋਨੀਫਿਕੇਸ਼ਨ ਨੂੰ ਜ਼ਲੀਲ ਕੀਤਾ ਜਾਂਦਾ ਹੈ। ਕੇ.ਪੀ. ਸਾਹਿਬ ਵੀ ਉਥੇ ਸਨ। (ਸ਼ੇਮ, ਸ਼ੇਮ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਡਿਪਟੀ ਸਪੀਕਰ ਸਾਹਿਬ, ਮੇਰਾ ਪਰਸਨਲ ਐਕਸ-ਪਲਾਨੇਸ਼ਨ ਇਹ ਹੈ ਕਿ ਇਹ ਜੋ ਕਟਾਰੀਆ ਸਾਹਿਬ ਨੇ ਮੇਰਾ ਨਾਮ ਲਿਆ ਹੈ ਕਿ ਮੈਂ ਉਥੇ ਸੀ, ਮੈਂ ਕਹਿੰਦਾ ਹਾਂ ਕਿ ਮੈਂ ਕੋਈ ਇਸ ਕਿਸਮ ਦਾ ਡਰਾਮਾ ਨਹੀਂ ਵੇਖਿਆ ਨਾ ਮੈਨੂੰ ਪਤਾ ਹੈ...

Mr. Deputy Speaker : I will give you an opportunity to give your personal explanation after the spech of the Honourable Member.

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਕਾਨਫਰੰਸ ਲੋਕਾਂ ਦੇ ਭਲੇ ਵਾਸਤੇ ਸੀ (ਵਿਘਨ) ਇਹ ਮਤਾ ਤਾਂ ਐਜੂਕੇਸ਼ਨ ਫਰੀ ਕਰਨ ਬਾਰੇ ਹੈ।

Mr. Deputy Speaker : I am sorry, I cannot allow you to give your personal explanation now. I will give you time to explain your position.

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ .... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕੋਈ ਚੀਜ਼ ਆਨਰੇਬਲ ਮੈਂਬਰ ਤੋਂ ਨਹੀਂ ਪੁੱਛ ਸਕਦੇ ਅਗਰ ਕੋਈ ਪੁਆਇੰਟ ਆਫ ਆਰਡਰ ਹੈ ਤਾਂ ਦੱਸੋ। (ਵਿਘਨ)

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਸਾਥੀ ਰੂਪ ਲਾਲ** : ** ** **

** Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਮੈਂ ਸਮਝਦਾ ਹਾਂ ਕਿ ਇਥੇ ਮੰਜੀਆਂ ਨਹੀਂ ਡੈਸਕਸ ਹਨ (ਹਾਸਾ)

**ਸ੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਇਸ ਬਾਰੇ ਮੌਕੇ ਤੇ ਅਪਣੇ ਆਨਰੇਬਲ ਮੈਂਬਰ ਦੇ ਨੋਟਿਸ ਵਿਚ ਲਿਆਂਦਾ ਸੀ । ਮੈਂ ਸਮਝਦਾ ਹਾਂ ਕਿ ਇਹ ਗੱਲ ਬਿਲਕੁਲ ਗਲਤ ਸੀ ਕਿਉਂਕਿ ਉਹ ਜਿਹੜਾ ਇਕ ਏਡਾ ਵੱਡਾ ਨੇਤਾ ਸੀ ਉਸ ਨੂੰ ਸਟੇਜ ਤੇ ਇਸ ਤਰ੍ਹਾਂ ਲਿਆ ਕੇ ਵਿਦਿਆਰਥੀਆਂ ਰਾਹੀਂ ਜ਼ਲੀਲ ਕਰਨਾ ਔਰ ਇਸ ਤਰ੍ਹਾਂ ਦੇ ਸੂਝਵਾਨ ਕੇ. ਪੀ. ਸਾਹਿਬ ਵਰਗੇ ਬੈਠੇ ਹੋਣ, ਇਹ ਗਲਤ ਚੀਜ਼ ਹੈ । ਮੈਂ ਕਹਿੰਦਾ ਹਾਂ ਕਿ ਕੇ.ਪੀ. ਸਾਹਿਬ ਦਾ ਜੇ.ਪੀ. ਸਾਹਿਬ ਨਾਲ ਕੀ ਮੁਕਾਬਲਾ। ਇਹ ਤਾਂ ਇਸ ਤਰ੍ਹਾਂ ਹੈ ਕਿ ਜਿਵੇਂ, ਰਾਮ ਰਾਮ ਔਰ ਟੈਂ ਟੈਂ । ਮੈਂ ਕਹਿੰਦਾ ਹਾਂ ਕਿ ਅਗਰ ਸਾਡੀ ਵਿਦਿਆ ਦਾ ਸਟੈਂਡਰਡ, ਸਾਡੀ ਵਿਦਿਆ ਦਾ ਮਿਆਰ ਸਹੀ ਹੁੰਦਾ ਤਾਂ ਇਹ ਸਾਰੀਆਂ ਗੱਲਾਂ ਪਬਲਿਕ ਵਿਚ ਨਾ ਆਉਂਦੀਆਂ । ਹੁਣ ਤਕ ਜੋ ਐਜੂਕੇਸ਼ਨ ਦਾ ਪੱਖ ਰਿਹਾ ਹੈ ਇਹ ਸਿਰਫ ਉਹ ਗੱਲ ਰਹੀ ਕਿ ਨਾਲਾਇਕਾਂ ਦਾ ਬਸਤਾ ਭਾਰੀ । ਮੇਰਾ ਖਿਆਲ ਹੈ ਕਿ ਦਸਵੀਂ ਵਿਚ ਇਤਨੀਆਂ ਜ਼ਿਆਦਾ ਕਿਤਾਬਾਂ ਲਗੀਆਂ ਹੋਈਆਂ ਹਨ ਸਕੂਲ ਜਾਣ ਲਈ ਬੱਚੇ ਨੂੰ ਕਿਸੇ ਹੋਰ ਚੀਜ਼ ਤੇ ਲੱਦ ਕੇ ਲੈ ਜਾਣੀਆਂ ਪੈਂਦੀਆਂ ਹਨ ਔਰ ਉਸ ਦੀ ਪੜ੍ਹਾਈ ਦਾ ਰਿਜ਼ਲਟ ਜਿਹੜਾ ਹੈ ਉਹ ਕੁਝ ਵੀ ਨਹੀਂ ਨਿਕਲਦਾ । ਮੈਂ ਪੁਰਜ਼ੋਰ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਲੇਬਸ ਦਾ ਇਕ ਬੜਾ ਸੀਰੀਅਸ ਪੁਆਇੰਟ ਹੈ ਔਰ ਇਸ ਨੂੰ ਜ਼ਰੂਰੀ ਸਮਝ ਕੇ ਸਲੇਬਸ ਨੂੰ ਹਿਸਾਬ ਸਿਰ ਲਗਾਉਣਾ ਚਾਹੀਦਾ ਹੈ । 10ਵੀਂ ਪਾਸ ਕਰਨ ਤੋਂ ਬਾਅਦ ਵਿਦਿਆਰਥੀ ਆਪਣੇ ਪੈਰਾਂ ਤੇ ਖੜ੍ਹ ਸਕੇ ਔਰ ਆਪਣੇ ਵਿਚ ਐਲੀਵੇਟ ਮਹਿਸੂਸ ਕਰੇ । ਉਸ ਨੂੰ ਅਪਣੇ ਦੇਸ਼ ਦੀ ਨਾਲਜ ਹੋਵੇ, ਅਪਣੇ ਆਲੇ ਦੁਆਲੇ ਦੇ ਹਾਲਾਤ ਦਾ ਪਤਾ ਹੋਵੇ। ਇਹ ਮੇਰੀ ਖਾਹਿਸ਼ ਹੈ ਕਿ 10ਵੀਂ ਤਕ ਐਜੂਕੇਸ਼ਨ ਜ਼ਰੂਰ ਫਰੀ ਹੋਵੇ । ਇਸ ਤੋਂ ਇਲਾਵਾ ਐਜੂਕੇਸ਼ਨ ਦੇ ਇੰਸਟੀਚਿਊਟ ਵਿਚ ਸਕੂਲਾਂ ਦੀ ਹਾਲਤ ਬੇਹਤਰ ਹੋਣੀ ਚਾਹੀਦੀ ਹੈ । ਹੁਣ ਇਹ ਹੈ ਕਿ ਸਹੀ ਬਿਲਡਿੰਗ ਨਹੀਂ, ਸਹੀ ਮਾਹੌਲ ਨਹੀਂ ਔਰ ਨਾ ਹੀ ਸਹੀ ਪੜ੍ਹਾਈ ਹੈ । ਮੈਂ ਕਹਿੰਦਾ ਹਾਂ ਕਿ ਜੇ ਤਾਂ ਅਸੀਂ ਇਹਨਾਂ ਚੀਜ਼ਾਂ ਨੂੰ ਬੇਹਤਰ ਕਰ ਸਕੀਏ ਤਾਂ ਤੇ ਅਸੀਂ ਅੱਗੇ ਵੱਧ ਸਕਾਂਗੇ। ਮੈਂ ਜਿਸ ਇਲਾਕੇ ਨਾਲ ਸਬੰਧ ਰੱਖਦਾ ਹਾਂ ਉਹ ਬੈਕਵਰਡ ਇਲਾਕਾ ਹੈ । 60 ਤੋਂ 70 ਪ੍ਰਤੀਸ਼ਤ ਲੋਕ ਬੈਕਵਰਡ ਔਰ ਸ਼ਡਿਊਲਡ ਕਾਸਟਸ ਹਨ। ਉਸ ਏਰੀਆ ਵਿਚ ਮੈਨੂੰ ਕੋਈ ਇਨ੍ਹਾਂ ਭਾਈਆਂ ਵਿਚੋਂ ਉਠ ਕੇ ਦਸ ਦੇਵੇ ਕਿ ਉਸ ਪਛੜੇ ਇਲਾਕੇ ਵਿਚ ਐਜੂਕੇਸ਼ਨ ਨੂੰ ਆਪਣੇ ਸਮੇਂ ਵਿਚ ਕੀ ਬੜ੍ਹਾਵਾ ਦਿੱਤਾ ਹੈ। 30, 40 ਮੀਲ ਵਿਚ ਕੋਈ ਕਾਲਜ ਨਹੀਂ । ਜਦੋਂ ਬੱਚਾ 10ਵੀਂ ਦੀ ਐਜੂਕੇਸ਼ਨ ਪ੍ਰਾਪਤ ਕਰ ਲੈਂਦਾ ਹੈ ਤਾਂ ਉਹ ਮੰਡੀਆਂ ਵਿਚ ਜਾ ਕੇ ਬੋਰੀਆਂ ਚੁੱਕ ਕੇ ਅਪਣਾ ਗੁਜ਼ਾਰਾ ਕਰਦਾ ਹੈ । ਇਸ ਤਰ੍ਹਾਂ ਉਹਨਾਂ ਨੂੰ ਇਸ ਕਿਸਮ ਦੀ ਐਜੂਕੇਸ਼ਨ ਦਾ ਕੋਈ ਫਾਇਦਾ ਨਹੀਂ । ਸਕੂਲਾਂ ਲਈ ਬਿਲਡਿੰਗ ਬਣਾਉਣਾ ਪਿੰਡ ਦੀ ਜ਼ਿੰਮੇਵਾਰੀ ਹੈ । ਕਈ ਪਿੰਡ ਸਕੂਲ ਬਣਾ ਨਹੀਂ ਸਕਦੇ । ਸਕੂਲ ਬੰਜਰ ਔਰ ਦੂਰ ਥਾਵਾਂ ਤੇ ਹੁੰਦੇ ਹਨ ਬੱਚਿਆਂ ਨੂੰ ਬੜੀ ਤਕਲੀਫ ਹੁੰਦੀ ਹੈ । ਇਸ ਤਰ੍ਹਾਂ ਦੀਆਂ ਜਿਹੜੀਆਂ ਮੁਸ਼ਕਲਾਂ ਹਨ ਉਨ੍ਹਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਜਿਹੜਾ ਫਰੀ ਐਜੂਕੇਸ਼ਨ ਦਾ ਰੈਜ਼ੋਲਿਊਸ਼ਨ ਇਹ ਲਿਆਏ ਹਨ ਇਹ ਲਿਆਉਣ ਦੀ ਲੋੜ ਨਹੀਂ ਸੀ ਕਿਉਂਕਿ ਇਹ ਚੀਜ਼ ਤਾਂ ਸਾਡੇ ਮੈਨੀਫੈਸਟੋ ਵਿਚ ਹੈ ਔਰ ਸਾਡੀ ਕਮਿਟ-ਮੈਂਟ ਵੀ ਹੈ । ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਸੈਂਟਰ ਬਿਹਤਰ ਹਾਲਤ ਵਿਚ ਹੋਣੇ ਚਾਹੀਦੇ ਹਨ, ਸਲੇਬਸ ਠੀਕ ਹੋਵੇ ਜਿਸ ਨਾਲ ਕਿ ਬੱਚਿਆਂ ਦਾ ਜੀਵਨ ਪੱਧਰ ਉੱਚਾ ਹੋ

ਸਕੇ । ਮੈਂ ਇਸ ਰੈਜ਼ੋਲਿਊਸ਼ਨ ਤੇ ਬੋਲਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਜੋ ਪੱਖ ਮੈਂ ਰੱਖੇ ਹਨ ਉਹਨਾਂ ਵਲ ਖਾਸ ਧਿਆਨ ਦਿੱਤਾ ਜਾਵੇ । ਧੰਨਵਾਦ ।

## PERSONAL EXPLANATION BY SARDAR DARSHAN SINGH K.P.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਕਟਾਰੀਆ ਸਾਹਿਬ ਨੇ ਕਿਹਾ ਸੀ ਕਿ ਗੜ੍ਹਸ਼ੰਕਰ ਵਿਚ ਕਾਨਫਰੰਸ ਹੋਈ ਸੀ ਔਰ ਉਥੇ ਮੈਂ ਹਾਜ਼ਰ ਸੀ ਉਸ ਕਾਨਫਰੰਸ ਵਿਚ ਸਾਡੇ ਸਾਥੀ ਸੀ.ਪੀ. ਆਈ ਦੇ ਵੀ ਸਨ ਔਰ ਉਹ ਲੋਕਾਂ ਦੇ ਭਲੇ ਵਾਸਤੇ ਸੀ। ਜਿਹੜੀ ਇਹਨਾਂ ਡਰਾਮੇ ਦੀ ਗੱਲ ਕਹੀ ਹੈ ਮੈਂ ਕਿਸੇ ਡਰਾਮੇ ਵੇਲੇ ਹਾਜ਼ਰ ਨਹੀਂ ਸੀ। ਵੱਟੇ ਮਾਰਨੇ, ਐਮਰਜੈਂਸੀ ਲਾਉਣੀ ਇਹ ਮਾੜੀ ਚੀਜ਼ ਹੈ । ਐਮਰਜੈਂਸੀ ਲਾਉਣ ਵਿਚ ਕਈ ਮਾੜੀਆਂ ਗੱਲਾਂ ਹੋਈਆਂ ਔਰ ਜਿਹੜੀਆਂ ਚੰਗੀਆਂ ਗੱਲਾਂ ਹੋਈਆਂ ਹਨ ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ । ਇਹਨਾਂ ਨੇ ਜਿਹੜੀ ਕਿਤਾਬ ਦੱਸੀ ਹੈ ਉਹ ਉਸ ਦਾ ਨਾਮ ਤਾਂ ਦੱਸਣ । ਐਵੇਂ ਵਧਾ ਚੜ੍ਹਾਅ ਕੇ ਗੱਲਾਂ ਕਰ ਰਹੇ ਹਨ । ਇਕ ਹਿੰਦੁਸਤਾਨ ਦਾ ਪ੍ਰਾਈਮ ਮਨਿਸਟਰ ਜਿਹਾ ਹੋਵੇ, ਜਿਸ ਨੇ ਸਾਰੇ ਹਿੰਦੁਸਤਾਨ ਦੇ ਵਾਤਾਵਰਣ ਨੂੰ ਕੰਟਰੋਲ ਕੀਤਾ ਹੋਵੇ, ਦੁਨੀਆਂ ਵਿਚ ਇਕ ਮਹਾਨ ਲੀਡਰ ਦੇ ਤੌਰ ਤੇ ਨਾਮ ਲਿਆ ਹੋਵੇ, ਇਕ ਪਾਕਿਸਤਾਨ ਦੇ ਦੋ ਪਾਕਿਸਤਾਨ ਬਣਾਏ ਹੋਣ ਏਡੇ ਵੱਡੇ ਬੰਦੇ ਨੂੰ ਇਸ ਤਰ੍ਹਾਂ ਨਿੰਦਣਾ ਨਹੀਂ ਚਾਹੀਦਾ । ਇਥੇ ਸਿੱਕਮ ਦੀ ਗੁਡਵਿੱਲ ਲਈ ਹੈ ਅਤੇ ਡਿਸਾਈ ਸਾਹਿਬ ਮੰਨਦੇ ਹੀ ਨਹੀਂ। ਇਸ ਤਰ੍ਹਾਂ ਤਾਂ ਕਲ ਨੂੰ ਪੰਜਾਬ ਬਾਰੇ ਕਹਿ ਦੇਣਗੇ। ਇਸ ਤਰ੍ਹਾਂ ਦੀਆਂ ਗੱਲਾਂ ਕਰਨਾ ਠੀਕ ਨਹੀਂ (ਵਿਘਨ)

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਨੇ ਹੁਣੇ ਸਿੱਕਮ ਦੇ ਬਾਰੇ ਵਿਚ ਜ਼ਿਕਰ ਕੀਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਰਸਨਲ ਐਕਸਪਲਾਨੇਸ਼ਨ ਨਾਲ ਸਿੱਕਮ ਦਾ ਕੀ ਸਬੰਧ ਹੈ ?

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

RESOLUTION

## REGARDING ARRANGEMENTS FOR FREE EDUCATION UPTO MATRIC FOR ALL THE CHILDREN IN THE STATE

*(Resumption of discussion)*

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਡਾਕਟਰ ਕੇਵਲ ਕ੍ਰਿਸ਼ਨ ਨੇ ਮਤਾ ਪੇਸ਼ ਕੀਤਾ ਹੈ, ਮੈਂ ਇਸਦੀ ਤਾਈਦ ਕਰਦਾ ਹਾਂ ਅਤੇ ਕਾਮਰੇਡ ਬਲਦੇਵ ਸਿੰਘ ਲੂੰਬਾ ਨੇ ਜਿਹੜੀ ਅਮੈਂਡਮੈਂਟ ਦਿੱਤੀ ਹੈ ਕਿ ਹਾਇਰ ਸੈਕੰਡਰੀ ਤੱਕ ਫਰੀ ਐਜੂਕੇਸ਼ਨ ਹੋਵੇ ਉਸਦੀ ਵੀ ਮੈਂ ਤਾਈਦ ਕਰਦਾ ਹਾਂ (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਮਤਾ ਤਾਂ ਇਨ੍ਹਾਂ ਨੇ ਪੇਸ਼ ਕਰ ਦਿੱਤਾ ਹੈ ਪਰ ਨੀਯਤ ਇਨ੍ਹਾਂ ਦੀ ਸਾਫ ਨਹੀਂ । ਕਿਉਂਕਿ ਪਿਛਲੇ 30 ਸਾਲਾਂ ਤੋਂ ਹਿੰਦੁਸਤਾਨ ਵਿਚ ਕਾਂਗਰਸ ਪਾਰਟੀ ਦਾ ਰਾਜ ਰਿਹਾ ਜਿਸਦੇ ਵਿਚ ਇਨ੍ਹਾਂ ਨੇ ਅਨਪੜ੍ਹਤਾ ਨੂੰ ਖਤਮ ਕਰਨ ਲਈ ਕੋਈ ਉਚੇਚਾ ਕਦਮ ਨਹੀਂ ਚੁੱਕਿਆ ਜਿਸ

**Expunged as ordered by the Chair.

[ਮਾਸਟਰ ਚੰਦ ਸਿੰਘ]

ਦੇ ਸਿੱਟੇ ਵਜੋਂ 70% ਲੋਕ ਅੱਜ ਅਨਪੜ੍ਹ ਹਨ। ਡਾਕਟਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਪਿਛਲੇ ਸਮੇਂ ਵਿਚ ਆਦਿ ਮਨੁੱਖ ਦੇ ਵੇਲੇ ਲੁੱਟ ਖਸੁੱਟ ਨਹੀਂ ਸੀ। ਜਦੋਂ ਤੋਂ ਜਮਾਤਾਂ ਦੀ ਹੋਂਦ ਕਾਇਮ ਹੋਈ ਤਾਂ ਇਥੇ ਲੁੱਟ ਖਸੁੱਟ ਸ਼ੁਰੂ ਹੋ ਗਈ ਅਤੇ ਗਰੀਬਾਂ ਨੂੰ ਦਬਾਇਆ ਗਿਆ ਅਤੇ ਉਨ੍ਹਾਂ ਦੇ ਹੱਕਾਂ ਤੇ ਛਾਪੇ ਮਾਰੇ ਗਏ। ਉਨ੍ਹਾਂ ਨੂੰ ਪੜ੍ਹਾਈ ਵੱਲ ਨਹੀਂ ਜਾਣ ਦਿੱਤਾ ਕਿਉਂਕਿ ਜਿਥੇ ਵੀ ਮਹਾਨ ਲੋਕਾਂ ਨੇ ਇਸ ਲੁੱਟ ਖਸੁੱਟ ਦੇ ਵਿਰੁਧ, ਇਸ ਸਰਮਾਏਦਾਰੀ ਪ੍ਰਬੰਧ ਦੇ ਖਿਲਾਫ਼ ਡੱਟ ਕੇ ਲੜਾਈ ਲੜੀ ਤਾਂ ਉਥੇ ਸਾਰੇ ਗਰੀਬਾਂ ਨੂੰ ਬਰਾਬਰ ਹਿੱਸਾ ਮਿਲਿਆ। ਚਾਹੇ ਕਿਸੇ ਵੀ ਮੁਲਕ ਦੀ ਗੱਲ ਕਰ ਲਈਏ। ਸਮਾਜਵਾਦੀ ਮੁਲਕ ਚਾਹੇ ਰਸ਼ੀਆ ਹੈ, ਕਿਊਬਾ ਹੈ, ਚੀਨ ਹੈ ਜਾਂ ਕੋਰੀਆ ਹੈ, ਉਥੇ ਇਸ ਤਰ੍ਹਾਂ ਦੀ ਡਿਸਕਰੀਮੀਨੇਸ਼ਨ ਨਹੀਂ ਹੈ। ਪਰ 1947 ਤੋਂ ਲੈ ਕੇ 1977 ਤਕ ਇਥੇ ਕਾਂਗਰਸ ਦਾ, ਜਾਗੀਰਦਾਰਾਂ ਦਾ, ਸਰਮਾਏਦਾਰਾਂ ਦੀ ਪਾਰਟੀ ਦਾ ਰਾਜ ਰਿਹਾ ਅਤੇ ਉਨ੍ਹਾਂ ਨੇ ਗਰੀਬਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਐਜੂਕੇਸ਼ਨ ਵੱਲ ਕੋਈ ਧਿਆਨ ਨਹੀਂ ਦਿੱਤਾ ਜਿਸਦੇ ਸਿੱਟੇ ਵਜੋਂ ਗਰੀਬਾਂ ਦੀ ਗਿਣਤੀ ਹਿੰਦੁਸਤਾਨ ਵਿਚ ਵੱਧਦੀ ਜਾ ਰਹੀ ਹੈ। ਮੈਂ ਇਥੇ ਅੰਕੜੇ ਪੇਸ਼ ਕਰਾਂਗਾ। ਇਨ੍ਹਾਂ ਨੇ ਪਿਛਲੇ ਸਮੇਂ ਵਿਚ ਕਾਫੀ ਕੁਝ ਕਰਨ ਦਾ ਭਾਵੇਂ ਦਾਅਵਾ ਕੀਤਾ ਹੈ ਪਰ ਅੱਜ ਹਿੰਦੁਸਤਾਨ ਵਿਚ 100 ਵਿਚੋਂ 72 ਲੋਕ ਉਹ ਹਨ ਜਿਹੜੇ ਗਰੀਬੀ ਦੀ ਹੱਦ ਤੋਂ ਵੀ ਥੱਲੇ ਰਹਿੰਦੇ ਹਨ, ਜਿਨ੍ਹਾਂ ਦੀ ਆਮਦਨ 25 ਰੁਪਏ ਮਹੀਨਾ ਤੋਂ ਵੀ ਘੱਟ ਹੈ ਅਤੇ ਇਤਨੀ ਵੱਧ ਗਰੀਬਾਂ ਦੀ ਗਿਣਤੀ ਸਾਡੇ ਹਿੰਦੁਸਤਾਨ ਵਿਚ ਹੋ ਗਈ ਹੈ।

12.05 ਬਾਦ ਦੁਪਹਿਰ | (ਇਸ ਵੇਲੇ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਉਹ ਪੜ੍ਹਾਈ ਨਹੀਂ ਕਰ ਸਕਦੇ। ਅੱਜ ਦੇ ਢਾਂਚੇ ਵਿਚ ਉਹ ਫਿੱਟ ਨਹੀਂ ਆ ਸਕਦੇ। ਉਨ੍ਹਾਂ ਨੂੰ ਤਾਂ ਆਪਣੀ ਰੋਟੀ ਕਮਾਉਣ ਦਾ ਹੀ ਫਿਕਰ ਰਹਿੰਦਾ ਹੈ। ਚੇਅਰਮੈਨ ਸਾਹਿਬ, ਇਹ ਗਰੀਬੀ ਵਧਾਉਣ ਦਾ ਕੌਣ ਜ਼ਿੰਮੇਵਾਰ ਹੈ? ਇਹ ਕਾਂਗਰਸੀ ਹਕੂਮਤ ਹੀ ਇਸਦੀ ਜ਼ਿੰਮੇਵਾਰ ਹੈ। ਅੱਜ ਕਿਉਂਕਿ ਉਹ ਰੂਲਿੰਗ ਪਾਰਟੀ ਵਿਚ ਨਹੀਂ ਹਨ ਇਸ ਲਈ ਕਿਸੇ ਹੋਰ ਜ਼ਬਾਨ ਨਾਲ ਬੋਲਦੇ ਹਨ। ਆਪੋਜ਼ੀਸ਼ਨ ਵਿਚ ਆ ਕੇ ਇਹ ਆਪਣੇ ਆਪ ਨੂੰ ਗਰੀਬਾਂ ਦਾ ਹਮਦਰਦ ਕਹਿੰਦੇ ਹਨ। ਇਹ ਜਿਹੜਾ ਮਤਾ ਹੈ ਇਹ ਤਾਂ ਚੰਗਾ ਹੈ ਮੈਂ ਇਸਦੀ ਤਾਈਦ ਕਰਦਾ ਹਾਂ। ਜਦੋਂ ਤਕ ਕਲਾਸਲੈਸ ਸੁਸਾਇਟੀ ਇਥੇ ਕਾਇਮ ਨਹੀਂ ਹੁੰਦੀ, ਲੁੱਟ ਖਸੁੱਟ ਇਸ ਸਮਾਜ ਵਿਚੋਂ ਖਤਮ ਨਹੀਂ ਹੋ ਸਕਦੀ, ਇਥੇ ਵਿਤਕਰੇ ਹੁੰਦੇ ਹੀ ਰਹਿਣਗੇ। ਅੱਜ ਹਿੰਦੁਸਤਾਨ ਦੇ ਵਿਚ ਵਿਦਿਅਕ ਢਾਂਚਾ ਉਹੀ ਹੈ ਜਿਹੜਾ ਕਿ ਪੁਰਾਣੇ ਸਮੇਂ ਵਿਚ ਅੰਗਰੇਜ਼ਾਂ ਦੇ ਵੇਲੇ ਦਾ ਸੀ। ਇਸਦੇ ਵਿਚ ਕੋਈ ਤਬਦੀਲੀ ਨਹੀਂ ਆਈ। ਉਸੇ ਤਰ੍ਹਾਂ ਦੀ ਵਿਦਿਆ ਇਥੇ ਮਿਲ ਜਾਂਦੀ ਹੈ। ਇਸ ਢਾਂਚੇ ਨੂੰ ਬਦਲਣ ਦੀ ਲੋੜ ਹੈ। ਇਹ ਪੜ੍ਹਾਈ ਤਾਂ ਕਲਰਕ, ਟੀਚਰ ਅਤੇ ਫੋਰਥ ਕਲਾਸ ਹੀ ਪੈਦਾ ਕਰਦੀ ਹੈ। ਕੋਈ ਆਈ.ਏ.ਐਸ., ਪੀ.ਸੀ.ਐਸ. ਅਫ਼ਸਰ ਇਸ ਢਾਂਚੇ ਵਿਚੋਂ ਪੈਦਾ ਨਹੀਂ ਹੋ ਸਕਦਾ। ਹਿੰਦੁਸਤਾਨ ਵਿਚ ਇਨ੍ਹਾਂ ਨੇ ਡੱਬਲ ਸਟੈਂਡਰਡ ਰੱਖਿਆ ਹੈ। ਇਕ ਪਾਸੇ ਤਾਂ ਸਾਡੇ ਗਰੀਬਾਂ ਦੇ ਬੱਚੇ ਪਿੰਡਾਂ ਦੇ ਵਿਚ ਸਕੂਲਾਂ ਵਿਚ ਜਾ ਕੇ ਤਪੜਾਂ ਤੇ ਬੈਠਦੇ ਹਨ, ਠੰਡ ਵਿਚ ਮਰਦੇ ਹਨ, ਗਰਮੀਆਂ ਵਿਚ ਲੂ ਉਨ੍ਹਾਂ ਨੂੰ ਫੂਕਦੀ ਹੈ, ਉਹ ਉਸ ਮਾਹੌਲ ਵਿਚ ਪੜ੍ਹਾਈ ਕਰਦੇ ਹਨ। ਦੂਜੇ ਪਾਸੇ ਸਰਮਾਏਦਾਰਾਂ ਦੇ ਬੱਚੇ, ਜਾਗੀਰਦਾਰਾਂ ਦੇ ਬੱਚੇ ਵੱਡੇ ਵੱਡੇ ਕਾਰਖਾਨੇਦਾਰਾਂ ਦੇ ਬੱਚੇ ਉਨ੍ਹਾਂ ਸਕੂਲਾਂ ਵਿਚ ਪੜ੍ਹਦੇ ਹਨ ਜਿਨ੍ਹਾਂ ਨੂੰ ਕਿ ਬਹੁਤ ਵੱਡੀਆਂ ਵੱਡੀਆਂ ਗਰਾਂਟਾਂ

ਸਰਕਾਰ ਦਿੰਦੀ ਹੈ । ਕੀ ਉਨ੍ਹਾਂ ਗਰੀਬ ਬੱਚਿਆਂ ਅਤੇ ਇਨ੍ਹਾਂ ਬੱਚਿਆਂ ਵਿਚ ਕੋਈ ਮੇਲ ਹੋ ਸਕਦਾ ਹੈ । ਉਹ ਅਫ਼ਸਰ ਬਿਲਕੁਲ ਨਹੀਂ ਬਣ ਸਕਦੇ । ਇਹ ਡਬਲ ਸਟੈਂਡਰਡ ਖਤਮ ਹੋਣਾ ਚਾਹੀਦਾ ਹੈ । ਮਾਡਲ ਸਕੂਲਾਂ ਨੂੰ ਬੰਦ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਸਕੂਲਾਂ ਦੀਆਂ ਸਰਕਾਰੀ ਗਰਾਂਟਾਂ ਵੀ ਬੰਦ ਕਰ ਦੇਣੀਆਂ ਚਾਹੀਦੀਆਂ ਹਨ ਨਹੀਂ ਤਾਂ ਇਥੇ ਇਕ ਨਵੀਂ ਕਲਾਸ ਹੀ ਪੈਦਾ ਹੋ ਜਾਵੇਗੀ । ਅੱਜ ਸਰਕਾਰ ਇਹ ਸਭ ਕੁਝ ਕਰਨਾ ਚਾਹੁੰਦੀ ਹੈ ਪਰ ਸਰਕਾਰ ਦੇ ਕੰਮਾਂ ਵਿਚ ਕਈ ਅੜਚਨਾਂ ਆਉਂਦੀਆਂ ਹਨ । ਸਰਕਾਰ ਚਾਹੁੰਦੀ ਹੈ ਕਿ ਇਹ ਕੰਮ ਹੋਵੇ ਪਰ ਉਸ ਵਿਚ ਮਾਡਲ ਸਕੂਲਾਂ ਵਿਚੋਂ ਪੜ੍ਹੇ ਹੋਏ ਨੌਕਰਸ਼ਾਹੀ ਦੇ ਅਫ਼ਸਰ ਖਰਾਬ ਕਰਨ ਦੀ ਕੋਸ਼ਿਸ਼ ਕਰਦੇ ਹਨ । ਉਨ੍ਹਾਂ ਨੂੰ ਤਾਂ ਗਰੀਬੀ ਦਾ ਪਤਾ ਹੀ ਨਹੀਂ । ਜੇ ਲੋਕਾਂ ਨੂੰ ਇਨਸਾਫ ਸਹੀ ਤੌਰ ਤੇ ਦੇਣਾ ਹੈ ਤਾਂ ਮਾਡਲ ਸਕੂਲ ਬੰਦ ਕਰੋ ਅਤੇ ਪ੍ਰਾਇਮਰੀ ਸਕੂਲਾਂ ਦੀ ਹਾਲਤ ਸੁਧਾਰੋ । ਇਨ੍ਹਾਂ ਸਕੂਲਾਂ ਵਿਚ ਬੱਚਿਆਂ ਦੀ ਪੜ੍ਹਾਈ ਦਾ ਸਹੀ ਪ੍ਰਬੰਧ ਕਰਕੇ ਵਿਦਿਆ ਦਿੱਤੀ ਜਾਵੇ । ਮੇਰੇ ਕੋਲ ਦੋ ਤਿੰਨ ਉਦਾਹਰਣਾਂ ਹਨ । ਪਟਿਆਲੇ ਵਿਚ ਯਾਦਵਿੰਦਰਾ ਪਬਲਿਕ ਸਕੂਲ ਹੈ ਅਤੇ ਸੰਗਰੂਰ ਦੇ ਵਿਚ ਇਕ ਮਾਡਲ ਸਕੂਲ ਹੈ । ਉਥੇ ਇਕ ਰੁਪਿਆ ਲੀਜ਼ ਤੇ ਬਿਲਡਿੰਗਾਂ ਦਿਤੀਆਂ ਹੋਈਆਂ ਹਨ ਅਨਲਿਮਟਿਡ ਸਮੇਂ ਲਈ । ਜਿਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਉਨ੍ਹਾਂ ਨੂੰ ਇਹ ਬਿਲਡਿੰਗਾਂ ਦਿਓ । ਇਨ੍ਹਾਂ ਮੁਫ਼ਤ ਦੀਆਂ ਬਿਲਡਿੰਗਾਂ ਵਿਚ ਤਾਂ ਸਰਮਾਏਦਾਰਾਂ ਦੇ ਬੱਚੇ ਹੀ ਪੜ੍ਹਦੇ ਹਨ । ਇਹ ਛੋਟੀ ਬੰਦ ਕਰਨੇ ਚਾਹੀਦੇ ਹਨ । ਜਿਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਇਹ ਛੋਟਾਂ ਉਥੇ ਵੀ ਦੇਣੀਆਂ ਚਾਹੀਦੀਆਂ ਹਨ । ਇਸ ਸਾਰੇ ਢਾਂਚੇ ਵਿਚ ਤਬਦੀਲੀ ਕੀਤੇ ਬਿਨਾਂ ਇਹ ਗੱਲ ਨਹੀਂ ਬਣ ਸਕਦੀ । ਇਸ ਢਾਂਚੇ ਵਿਚ ਸੁਧਾਰ ਦੀ ਲੋੜ ਹੈ । ਜੇਕਰ ਸੁਧਾਰ ਕਰਾਂਗੇ ਤਾਂ ਹੀ ਗਰੀਬਾਂ ਤਕ ਵਿਦਿਆ ਪਹੁੰਚ ਸਕੇਗੀ ਤਾਂ ਹੀ ਅਨਪੜ੍ਹਾਂ ਦੀ ਗਿਣਤੀ ਘੱਟ ਸਕੇਗੀ । ਪੰਜਾਬ ਵਿਚ ਅੱਜ 33% ਲੋਕ ਪੜ੍ਹੇ ਲਿਖੇ ਹਨ । ਇਹ 60 ਜਾਂ 70% ਤਾਂ ਹੀ ਪੜ੍ਹੇ ਲਿਖੇ ਹੋ ਸਕਣਗੇ ਜੇ ਸਾਡੀ ਅਪਰੋਚ ਸਹੀ ਹੋਵੇਗੀ । ਇਥੇ ਵਿਦਿਆ ਮੰਤਰੀ ਜੀ ਬੈਠੇ ਨਹੀਂ ਹਨ । ਸੱਤ ਤੋਂ ਗਿਆਰਾਂ ਸਾਲ ਦੇ ਬੱਚਿਆਂ ਦੀ ਗਿਣਤੀ ਜਿਹੜੇ ਪੜ੍ਹਦੇ ਹਨ ਉਹ ਕਿਤਨੀ ਹੈ । ਰਜਿਸਟਰਾਂ ਵਿਚ ਉਨ੍ਹਾਂ ਦੇ ਨਾਂ ਦਰਜ ਕੀਤੇ ਗਏ ਹਨ । ਉਨ੍ਹਾਂ ਦੀ ਹਾਜਰੀ ਲਾਈ ਜਾਂਦੀ ਹੈ ਭਾਵੇਂ ਉਹ ਪੜ੍ਹਨ ਆਉਣ ਜਾਂ ਨਾ ਆਉਣ । ਸਰਕਾਰ ਵਲੋਂ ਇਹ ਹਦਾਇਤ ਹੈ ਕਿ ਉਨ੍ਹਾਂ ਦੇ ਨਾਂ ਨਹੀਂ ਕੱਟਣੇ । ਉਨ੍ਹਾਂ ਨੂੰ ਗੈਰਹਾਜ਼ਰ ਨਹੀਂ ਟਰੀਟ ਕਰਨਾ । ਉਨ੍ਹਾਂ ਬੱਚਿਆਂ ਨੂੰ ਮਜਬੂਰਨ ਪੰਜਵੀਂ ਤਕ ਪਾਸ ਕਰਨਾ ਪੈਂਦਾ ਹੈ । ਕਿਸ ਤਰੀਕੇ ਨਾਲ ਇਸ ਢਾਂਚੇ ਵਿਚ ਸੁਧਾਰ ਹੋ ਸਕੇਗਾ । ਪੜ੍ਹਾਈ ਆਪਣੇ ਆਪ ਤਾਂ ਹੋ ਨਹੀਂ ਸਕਦੀ । ਜੇ ਇਸ ਤਰ੍ਹਾਂ ਹਰ ਸਾਲ ਪਰਮੋਟ ਹੀ ਕਰੀ ਜਾਣਾ ਹੈ, ਭਾਵੇਂ ਕੋਈ ਇਮਤਿਹਾਨ ਵਿਚ ਪਾਸ ਹੋਵੇ ਜਾਂ ਨਾ ਹੋਵੇ, ਫੇਲ੍ਹ ਤਾਂ ਉਸਨੂੰ ਕਰਨਾ ਹੀ ਨਹੀਂ, ਤਾਂ ਕੀ ਹੱਲ ਨਿਕਲੇਗਾ । ਜਿਹੜੇ ਬੱਚੇ ਸਕੂਲਾਂ ਵਿਚ ਜਾਂਦੇ ਨਹੀਂ ਹਨ ਉਸਦਾ ਕਾਰਣ ਹੈ ਕਿ ਉਨ੍ਹਾਂ ਦੇ ਘਰ ਗਰੀਬੀ ਹੈ । ਹਿੰਦੁਸਤਾਨ ਵਿਚ 72 ਫੀ ਸਦੀ ਲੋਕ ਗਰੀਬੀ ਦੀ ਹੱਦ ਤੋਂ ਥੱਲੇ ਰਹਿੰਦੇ ਹਨ ।

ਉਨ੍ਹਾਂ ਗਰੀਬ ਬਚਿਆਂ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ । ਉਨ੍ਹਾਂ ਦੀ ਖਰੀਦ ਸ਼ਕਤੀ ਜਿਹੜੀ ਹੈ ਜੇਕਰ ਉਸ ਨੂੰ ਤਕੜਾ ਕੀਤਾ ਜਾਵੇਗਾ ਤਾਂ ਹੀ ਭਾਂਵੇ ਉਹ ਮਜ਼ਦੂਰ ਹੈ, ਚਾਹੇ ਕਿਸਾਨ ਹੈ, ਉਹ ਆਪਣੇ ਬੱਚਿਆਂ ਨੂੰ ਪੜ੍ਹਾ ਸਕਣਗੇ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗਰੀਬਾਂ ਦੇ ਬੱਚੇ ਜਿਹੜੇ ਹਨ ਜਦੋਂ ਉਹ ਪੰਜਾਂ ਜਾਂ ਛੇਆਂ ਸਾਲਾਂ ਦੇ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਿਸੇ ਹੋਟਲ ਵਿਚ ਜਾਂ ਕਿਸੇ ਜਾਗੀਰਦਾਰ ਕੋਲ ਨੌਕਰ ਕਰਵਾ ਦਿੱਤਾ ਜਾਂਦਾ ਹੈ ਤਾਕਿ ਉਸ ਗਰੀਬ ਦੇ ਬੱਚਿਆਂ ਦਾ ਗੁਜ਼ਾਰਾ ਹੋ ਸਕੇ ।

[ਮਾਸਟਰ ਚੰਦ ਸਿੰਘ]

ਉਨ੍ਹਾਂ ਨੂੰ ਇਸ ਤਰ੍ਹਾਂ ਕਰਨਾ ਪੈਂਦਾ ਹੈ, ਉਨ੍ਹਾਂ ਨੂੰ ਆਪਣੇ ਪਰਵਾਰ ਵਾਸਤੇ ਪੈਸੇ ਲੈਣੇ ਪੈਂਦੇ ਹਨ। ਇਹੀ ਕਾਰਨ ਹੈ ਕਿ ਗਰੀਬ ਆਪਣੇ ਬੱਚੇ ਨਹੀਂ ਪੜ੍ਹਾ ਸਕਦਾ । ਫਿਰ ਸਟੂਡੈਂਟਸ ਦੀ ਸ਼ਟ੍ਰੈਂਗਥ ਦੀ ਗੱਲ ਹੈ । ਜੇਕਰ ਪਹਿਲੀ ਜਮਾਤ ਵਿਚ ਚੇਅਰਮੈਨ ਸਾਹਿਬ, ਮੁੰਡੇ 120 ਹੁੰਦੇ ਹਨ ਤਾਂ ਪੰਜਵੀਂ ਤਕ ਉਹ ਸਿਰਫ 20 ਹੀ ਰਹਿ ਜਾਂਦੇ ਹਨ । ਇਸ ਤਰ੍ਹਾਂ ਕਿਉਂ ਹੁੰਦਾ ਹੈ ? ਇਹ ਇਸ ਕਰਕੇ ਹੁੰਦਾ ਹੈ ਕਿ ਉਸ ਦੇ ਘਰ ਦੇ ਹਾਲਾਤ ਮਜ਼ਬੂਰ ਕਰਦੇ ਹਨ । ਉਹ ਪੜ੍ਹਾ ਨਹੀਂ ਸਕਦੇ । ਕਿਉਂਕਿ ਗਰੀਬੀ ਹੈ, ਇਸ ਲਈ ਉਹ ਪੜ੍ਹਾਈ ਵਲ ਧਿਆਨ ਨਹੀਂ ਦੇ ਸਕਦੇ । ਇਸ ਲਈ ਲੋੜ ਹੈ, ਚੇਅਰਮੈਨ ਸਾਹਿਬ, ਕਿ ਗਰੀਬਾਂ ਦਾ ਸੁਧਾਰ ਕੀਤਾ ਜਾਵੇ । ਕਾਂਗਰਸ ਤਾਂ 30 ਸਾਲ ਇਹ ਹੀ ਉਨ੍ਹਾਂ ਨੂੰ ਕਹਿੰਦੀ ਰਹੀ ਹੈ ਕਿ ਅਸੀਂ ਤੁਹਾਡੀ ਗਰੀਬੀ ਹਟਾਉਣੀ ਹੈ । ਪਰ ਉਨ੍ਹਾਂ ਨੇ ਗਰੀਬੀ ਇਤਨੀ ਹਟਾ ਦਿੱਤੀ ਹੈ ਕਿ ਗਰੀਬਾਂ ਦਾ ਖੂਨ ਹੀ ਚੂਸ ਲਿਆ ਹੈ! (ਵਿਘਨ) (ਥੰਪਿੰਗ) ਚੇਅਰਮੈਨ ਸਾਹਿਬ, ਸੰਨ 1947 ਵਿਚ ਸਰਮਾਏਦਾਰ ਲੋਕ ਕੇਵਲ ਪੰਜ ਸੱਤ ਹੁੰਦੇ ਸਨ ਪਰ ਹੁਣ ਵੇਖ ਲਵੋ ਕਿ ਕਿਤਨੇ ਹੋ ਗਏ ਹਨ । ਚੇਅਰਮੈਨ ਸਾਹਿਬ, ਕਾਂਗਰਸ ਪਾਰਟੀ ਨੇ ਅਮੀਰ ਨੂੰ ਹੋਰ ਅਮੀਰ ਬਣਾਇਆ ਹੈ ਔਰ ਗਰੀਬ ਨੂੰ ਹੋਰ ਗਰੀਬ ਕੀਤਾ ਹੈ । ਜਨਤਾ ਪਾਰਟੀ ਨੂੰ ਵੀ ਸਪੇਅਰ ਨਹੀਂ ਕੀਤਾ ਜਾ ਸਕਦਾ ਜੇਕਰ ਮੁਨਾਫਾ ਜਿਹੜੇ ਲੈਂਦੇ ਹਨ, ਗਰੀਬਾਂ ਦਾ ਖੂਨ ਚੂਸਦੇ ਹਨ, ਉਨ੍ਹਾਂ ਵੱਲ ਧਿਆਨ ਨਾ ਦਿੱਤਾ । ਮੇਰਾ ਮਤਲਬ ਹੈ ਕਿ ਮੁਨਾਫੇਖੋਰੀ ਨੂੰ ਖਤਮ ਕਰਨਾ ਚਾਹੀਦਾ ਹੈ ।

ਇਸ ਲਈ ਮੈਂ ਸਮਝਦਾ ਹਾਂ ਕਿ ਸਟੈਗਨੇਸ਼ਨ ਜਿਹੜੀ ਹੈ ਉਸ ਨੂੰ ਹੱਲ ਕਰਨਾ ਚਾਹੀਦਾ ਹੈ । ਉਸ ਦਾ ਹੱਲ ਹੋ ਸਕਦਾ ਹੈ ਜੇਕਰ ਉਚੇਚਾ ਧਿਆਨ ਦਿੱਤਾ ਜਾਵੇ । ਫਿਰ ਚੇਅਰਮੈਨ ਸਾਹਿਬ, ਸਕੂਲਾਂ ਵਿਚ ਬਚਿਆਂ ਦੇ ਸਲੇਬਸ ਬੜੇ ਕੰਪਲੀਕੇਟਿਡ ਹਨ । ਵਾਧੂ ਬੱਚਿਆਂ ਤੇ ਭਾਰ ਪਾਇਆ ਜਾਂਦਾ ਹੈ । ਪਹਿਲੀ ਦੀ ਕਿਤਾਬ ਇਕ ਸਾਧਾਰਣ ਵਿਗਿਆਨ ਦੀ ਹੈ । ਠੀਕ ਹੈ ਮੈਂ ਸਮਝਦਾ ਹਾਂ ਕਿ ਸਾਧਾਰਣ ਵਿਗਿਆਨ ਬੱਚੇ ਨੂੰ ਆਉਣੀ ਚਾਹੀਦੀ ਹੈ, ਉਸ ਨੂੰ ਆਪਣੇ ਚੌਗਿਰਦੇ ਦਾ ਪਤਾ ਹੋਣਾ ਚਾਹੀਦਾ ਹੈ । ਪਰ ਉਸ ਵਿਚ ਤਾਂ ਏਹੋ ਜਿਹੇ ਲਫਜ਼ ਹਨ ਮੈਂ ਸਮਝਦਾ ਹਾਂ ਕਿ ਦਸਵੀਂ ਵਾਲਾ ਬੱਚਾ ਵੀ ਉਹ ਲਫਜ਼ ਨਹੀਂ ਸਮਝ ਸਕਦਾ । ਕੀ ਗੱਲ ਹੈ ? ਗੱਲ ਬੜੀ ਸਿਧੀ ਹੈ ਕਿ ਕਿਤਾਬਾਂ ਦਾ ਬੋਝ ਘੱਟ ਹੋਣਾ ਚਾਹੀਦਾ ਹੈ ਔਰ ਕੋਈ ਉਸ ਵਿੱਚ, ਮੇਰਾ ਮਤਲਬ ਹੈ ਕਿ ਸਲੇਬਸ ਵਿੱਚ, ਕੋਈ ਔਖੇ ਔਰ ਕੰਪਲੀ-ਕੇਟਿਡ ਲਫਜ਼ ਨਹੀਂ ਹੋਣੇ ਚਾਹੀਦੇ । ਮੈਂ ਸਮਝਦਾ ਹਾਂ ਕਿ ਇਨ੍ਹਾਂ ਚੀਜ਼ਾਂ ਨੂੰ ਅਡਾਪਟ ਕਰਕੇ ਹੀ ਪੜ੍ਹਾਈ ਵਿਚ ਤਰੱਕੀ ਹੋ ਸਕਦੀ ਹੈ ।....

**ਸ੍ਰੀ ਚਮਨ ਲਾਲ**: ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪ ਬੈਕਵਰਡ ਕਲਾਸ ਨੂੰ ਔਰ ਸ਼ਡਿਊਲਡ ਕਾਸਟ ਨੂੰ ਬੀਲਾਂਗ ਕਰਦੇ ਹਨ । ਅਗਰ ਕਾਂਗਰਸ ਨੇ ਬੱਚਿਆਂ ਨੂੰ ਨਹੀਂ ਪੜ੍ਹਾਇਆ ਤਾਂ ਇਹ ਕਿੱਥੋਂ ਐਮ. ਏ. ਤੇ ਬੀ. ਏ. ਕਰ ਗਏ, ਇਹ ਕਿਸ ਤਰ੍ਹਾਂ ਪੜ੍ਹ ਗਏ ? (ਹਾਸਾ)

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਇਹ ਮੈਂਬਰ ਵੀ ਗੱਲ ਕਰ ਲੈਣ, ਇਹ ਨਵੇਂ ਮੈਂਬਰ ਹਨ, ਇਨ੍ਹਾਂ ਨੂੰ ਪਤਾ ਨਹੀਂ ਹੈ । ਮੈਂ ਇਨ੍ਹਾਂ ਨੂੰ ਸਾਰੀ ਗੱਲ ਦੱਸ ਦੇਵਾਂਗਾ । ਚੇਅਰਮੈਨ ਸਾਹਿਬ, ਇਕ ਗੱਲ ਹੋਰ ਹੈ ਕਿ ਸਕੂਲ ਦੇ ਬੱਚਿਆਂ ਨੂੰ ਫਡਜ਼ ਬੜੇ ਦੇਣੇ ਪੈਂਦੇ ਹਨ । ਦਸਵੀਂ ਜਾਂ ਗਿਆਰਵੀਂ ਜਮਾਤ ਤਕ ਫੰਡਾਂ ਦਾ ਸਵਾਲ ਬਹੁਤ ਹੈ, ਕੋਈ ਬਿਲਡਿੰਗ ਫੰਡ ਹੈ, ਕੋਈ ਰੈਡਕਰਾਸ ਫੰਡ ਹੈ ਔਰ ਕੋਈ ਹੋਰ ਫੰਡ ਹੈ । ਇਸ ਤਰ੍ਹਾਂ ਨਾਲ ਇਹ ਫੰਡ

ਕਾਫੀ ਗਿਣਤੀ ਵਿਚ ਹੋ ਜਾਂਦੇ ਹਨ । ਗਰੀਬ ਦੇ ਬੱਚੇ ਇਹ ਫੰਡ ਨਹੀਂ ਦੇ ਸਕਦੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਫੰਡ ਬਿਲਕੁਲ ਮੁਆਫ ਕਰ ਦੇਵੇ ਅਤੇ ਸਕੂਲਾਂ ਨੂੰ ਸਰਕਾਰ ਗਰਾਂਟ ਦੇਵੇ ਤਾਕਿ ਗਰੀਬਾਂ ਦੇ ਬਚੇ ਪੜ੍ਹ ਸਕਣ ਨਹੀਂ ਤਾਂ ਗਰੀਬਾਂ ਦੇ ਬੱਚੇ ਨਹੀਂ ਪੜ੍ਹ ਸਕਣਗੇ । ਫਿਰ ਸਲੇਬਸ ਦੀਂ ਗੱਲ ਇਹ ਹੈ ਕਿ ਵਜ਼ੀਰ ਸਾਹਿਬ ਵੀ ਰੋਜ਼ ਬਿਆਨ ਦੇ ਦਿੰਦੇ ਹਨ ਕਿ ਅਸੀਂ ਸਲੇਬਸ ਚੇਂਜ ਕਰਾਂਗੇ । ਹਰ ਸਾਲ ਨਵੀਆਂ ਕਿਤਾਬਾਂ ਬੱਚਿਆਂ ਨੂੰ ਲੈਣੀਆਂ ਪੈਂਦੀਆਂ ਹਨ । ਮੇਰੇ ਪਾਸ ਚੇਅਰਮੈਨ ਸਾਹਿਬ, ਉਦਾਹਰਣਾ ਹਨ ਕਿ ਪਿਛਲੀ ਸਰਕਾਰ ਕਿਸ ਤਰ੍ਹਾਂ ਦੇ ਕੰਮ ਕਰਦੀ ਹੁੰਦੀ ਸੀ । ਸਰਕਾਰ ਪਾਸ ਇਥੇ ਪਹਿਲੀ ਦੂਜੀ ਦੀਆਂ ਕਿਤਾਬਾਂ ਦੇ ਸੰਨ 1961-62 ਦੇ ਸਟਾਕ ਜਮ੍ਹਾ ਪਏ ਸਨ । ਇਥੇ ਲੋਕਾਂ ਪਾਸ ਸਟਾਕ ਪਿਆ ਸੀ । ਉਹ ਵਿਦਿਆ ਮੰਤਰੀ ਨੂੰ ਉਸ ਵੇਲੇ ਮਿਲੇ । ਉਨ੍ਹਾਂ ਨੇ ਕਿਹਾ ਕਿ ਅਸੀ ਸਲੇਬਸ ਚੇਂਜ਼ ਕਰ ਦੇਣਾ ਹੈ। ਪਰ ਹੋਇਆ ਕੀ, ਚੇਂਜ ਕੀ ਕੀਤਾ ? ਸੰਨ 1961-62 ਦੀਆਂ ਕਿਤਾਬਾਂ ਲਗਾ ਦਿੱਤੀਆਂ ਗਈਆਂ । ਕੀ ਇਸ ਕਰ੍ਹਾਂ ਕਰਨ ਨਾਲ ਵਿਦਿਆ ਦਾ ਮਿਆਰ ਉੱਚਾ ਹੋ ਸਕਦਾ ਹੈ ? ਬਿਲਕੁਲ ਨਹੀਂ ਹੋ ਸਕਦਾ । ਸਲੇਬਸ ਆਏ ਸਾਲ ਨਹੀਂ ਬਦਲਣਾ ਚਾਹੀਦਾ ਤਾਕਿ ਬੱਚੇ ਲਗਾਤਾਰ ਠੀਕ ਤਰੀਕੇ ਨਾਲ ਆਪਣੀ ਉਨ੍ਹਾਂ ਕਿਤਾਬਾਂ ਦੀ ਸਟੱਡੀ ਕਰ ਸਕਣ। ਅੱਜ ਚੇਅਰਮੈਨ ਸਾਹਿਬ, ਪਹਿਲੀ ਤੋਂ ਹੀ ਲੈ ਕੇ ਬੱਚੇ ਸਲੇਟਾਂ ਛੱਡ ਦਿੰਦੇ ਹਨ । ਕਾਪੀਆਂ ਤੇ ਹੀ ਬੜਾ ਕੰਮ ਕਰਦੇ ਹਨ । ਇਥੇ ਵੱਡੇ ਵੱਡੇ ਅਫਸਰ ਬੈਠੇ ਹਨ, ਡੀ.ਪੀ.ਆਈ. ਵਗੈਰਾ, ਉਹ ਇਹ ਗੱਲ ਚੈਕ ਅੱਪ ਨਹੀਂ ਕਰਦੇ । ਉਹ ਤਾਂ ਬਦਲੀਆਂ ਵਿਚ ਹੀ ਲਗੇ ਰਹਿੰਦੇ ਹਨ, ਉਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਹੈ । ਉਹ ਚੈਕ ਅੱਪ ਕਰਨ ਕਿ ਪਹਿਲੀ ਜਮਾਤ ਤੋਂ ਲੈਕੇ ਅੱਠਵੀਂ ਜਮਾਤ ਤਕ ਰਫ ਕੰਮ ਕਾਪੀਆਂ ਤੇ ਨਹੀਂ ਹੋਣਾ ਚਾਹੀਦਾ । ਅੱਠਵੀਂ ਤਕ ਸਲੇਟ ਲਾਜ਼ਮੀ ਹੋਵੇ ਤਾਂਕਿ ਗਰੀਬਾਂ ਦੇ ਬਚੇ ਜਿਹੜੇ ਹਨ, ਉਹ ਵੀ ਪੜ੍ਹ ਸਕਣ । ਇਹ ਨਹੀਂ ਕਿ ਇਥੇ ਬੈਠੇ ਅਫਸਰ ਤਾਂ ਰੰਗ ਰਲੀਆਂ ਮਨਾਉਣ ਬਲਕਿ ਉਨ੍ਹਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਚੀਜ਼ਾਂ ਵਲ ਧਿਆਨ ਦੇਣ ਤਾਕਿ ਗਰੀਬ ਜਨਤਾ ਦੇ ਜਿਹੜੇ ਬੱਚੇ ਹਨ, ਜਿਹੜੀ ਸਾਡੀ ਆਉਣ ਵਾਲੀ ਨੇਸ਼ਨ ਹੈ ਉਹ ਸਹੀ ਹੋ ਸਕੇ ਔਰ ਉਹ ਸਹੀ ਤਰੀਕੇ ਨਾਲ ਤਰੱਕੀ ਕਰ ਸਕੇ ।

ਇਕ ਚੇਅਰਮੈਨ ਸਾਹਿਬ, ਸਕੂਲਾਂ ਵਿਚ ਹੋਰ ਬੜੀ ਬਿਮਾਰੀ ਹੈ । ਉਹ ਇਹ ਕਿ ਸਕੂਲਾਂ ਵਿਚ ਖਿਲਾਸੇ ਲੱਗ ਜਾਂਦੇ ਹਨ । ਹੋਣਾ ਇਹ ਚਾਹੀਦਾ ਹੈ ਕਿ ਸਰਕਾਰ ਵਲੋਂ ਹੀ ਸੱਭ ਕਿਤਾਬਾਂ ਛਿਪਵਾਈਆਂ ਜਾਣ । ਸਭ ਕਿਤਾਬਾਂ ਸਰਕਾਰ ਵਲੋਂ ਮੁਹੱਈਆ ਹੋਣੀਆਂ ਚਾਹੀਦੀਆਂ ਹਨ । ਇਹ ਬਿਮਾਰੀ ਜਿਹੜੀ ਹੈਲਪ ਬੁੱਕ ਦੀ ਹੈ ਇਹ ਦੂਰ ਹੋਣੀ ਚਾਹੀਦੀ ਹੈ। ਹੈਲਪ ਬੁੱਕਾਂ ਮਹਿੰਗੀਆਂ ਮਿਲਦੀਆਂ ਹਨ ਇਹ ਗਰੀਬ ਬੱਚੇ ਨਹੀਂ ਖਰੀਦ ਸਕਦੇ । ਇਸ ਕਰਕੇ ਜਿਹੜੇ ਅਮੀਰ ਬੱਚੇ ਹਨ ਉਹ ਖਰੀਦ ਕੇ ਜ਼ਿਆਦਾ ਸਟੱਡੀ ਕਰ ਲਵੇਗਾ ਔਰ ਗਰੀਬ ਪਿੱਛੇ ਫਿਰ ਰਹਿ ਜਾਵੇਗਾ । ਇਸ ਲਈ ਕਿਤਾਬਾਂ ਇਸ ਤਰ੍ਹਾਂ ਦੀਆਂ ਬਚਿਆਂ ਨੂੰ ਸਰਕਾਰ ਵੱਲੋਂ ਮਿਲਣ ਜਿਨ੍ਹਾਂ ਵਿਚ ਸਾਰਾ ਸਲੇਬਸ ਠੀਕ ਤਰੀਕੇ ਨਾਲ ਕਵਰ ਕੀਤਾ ਹੋਇਆ ਹੋਵੇ ਔਰ ਹੈਲਪਬੁੱਕ ਦੀ ਲੋੜ ਨਾ ਪਵੇ ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਜਿਹੜੇ ਹੋਰ ਵਿਦਿਆ ਵਿਚ ਦੋਸ਼ ਹਨ ਉਨ੍ਹਾਂ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ । ਪੰਜਾਬ ਵਿਚ ਸਕੂਲ ਵੀ ਕਈ ਕਿਸਮ ਦੇ ਹਨ । ਕੋਈ ਪ੍ਰਾਈਵੇਟ ਸਕੂਲ ਹੈ, ਕੋਈ ਸਰਕਾਰੀ ਸਕੂਲ ਹੈ, ਕੋਈ ਖਾਲਸਾ ਸਕੂਲ ਹੈ ਤੇ ਕੋਈ ਆਰੀਆ ਸਕੂਲ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੀ ਸਾਰੇ ਹਿੰਦੁਸਤਾਨ

[ਮਾਸਟਰ ਚੰਦ ਸਿੰਘ]

ਵਿਚ ਹੀ ਸਰਕਾਰ ਪ੍ਰਾਈਵੇਟ ਸਕੂਲ ਟੇਕਓਵਰ ਕਰਕੇ ਵਿਦਿਆ ਦੇ ਮਸਲੇ ਨੂੰ ਹੱਲ ਕਰੇ। ਇਹ ਤਾਂ ਹੀ ਹੱਲ ਹੋ ਸਕਦਾ ਹੈ। (ਥੰਪਿੰਗ) ਕਿਤਾਬਾਂ ਸਰਕਾਰੀ ਤੌਰ ਤੇ ਛਪਾ ਕੇ ਸਕੂਲਾਂ ਵਿਚ ਬੱਚਿਆਂ ਨੂੰ ਦੇਣੀਆਂ ਚਾਹੀਦੀਆਂ ਹਨ ਔਰ ਗਰੀਬ ਲੋਕਾਂ ਦੇ ਬੱਚਿਆਂ ਨੂੰ ਕਪੜੇ ਮੁਫਤ ਮਿਲਣੇ ਚਾਹੀਦੇ ਹਨ। ਸਕੂਲਾਂ ਵਿਚ ਭੋਜਨ ਦਾ ਪ੍ਰਬੰਧ ਵੀ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਭੋਜਨ ਦਾ ਇਸ ਕਰਕੇ ਸਕੂਲ ਵਿਚ ਪ੍ਰਬੰਧ ਹੋਣਾ ਚਾਹੀਦਾ ਹੈ। ਕਿਉਂਕਿ ਮੈਨੂੰ ਪਤਾ ਹੈ ਕਿ ਬੱਚਾ ਸਵੇਰ ਨੂੰ ਤਾਂ ਘਰੋਂ ਰੋਟੀ ਖਾ ਕੇ ਆਉਂਦਾ ਹੈ ਪਰ ਕਈ ਵਾਰੀ ਉਸ ਨੂੰ ਸ਼ਾਮ ਨੂੰ ਉਪਲਭਦ ਨਹੀਂ ਹੁੰਦੀ। ਇਸ ਲਈ ਭੋਜਨ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਕਿ ਉਹ ਸਕੂਲ ਵਿਚ ਪੜ੍ਹਨਾ ਚਾਹੇ।......

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਬੱਚਿਆਂ ਨੂੰ ਗਊ-ਸ਼ਾਲਾ ਵਿਚ ਹੀ ਛੱਡ ਆਉਣਾ ਚਾਹੀਦਾ ਹੈ। (ਹਾਸਾ)

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਗਰੀਬ ਦੇ ਬੱਚੇ ਨੂੰ ਪਹਿਲੀ ਤੋਂ ਲੈ ਕੇ ਵਜ਼ੀਫਾ ਮਿਲਣਾ ਚਾਹੀਦਾ ਹੈ ਤਾਕਿ ਜਿਹੜੀਆਂ ਬੱਚੇ ਦੀਆਂ ਹੋਰ ਲੋੜਾਂ ਹਨ ਉਨ੍ਹਾਂ ਨੂੰ ਪੂਰਾ ਕੀਤਾ ਜਾ ਸਕੇ। ਇਸ ਤਰ੍ਹਾਂ ਗਰੀਬਾਂ ਦੇ ਬੱਚੇ ਸਕੂਲਾਂ ਵਿਚ ਆਉਣਗੇ। ਉਹ ਵਜ਼ੀਫੇ ਵਿਚੋਂ ਲੋੜਾਂ ਪੂਰੀਆਂ ਕਰਕੇ ਆਪਣੀ ਸਟੱਡੀ ਨੂੰ ਅੱਗੇ ਲੈ ਜਾ ਸਕਣਗੇ। ਇਸ ਲਈ ਪਹਿਲੀ ਜਮਾਤ ਤੋਂ ਹੀ ਵਜ਼ੀਫਾ ਹੋਣਾ ਚਾਹੀਦਾ ਹੈ। ਮੈਂ ਇਸ ਮਤੇ ਰਾਹੀਂ ਇਹ ਸਿਫਾਰਸ਼ ਕਰਦਾ ਹਾਂ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਛੇਵੀਂ ਤੋਂ ਕੀਤਾ ਹੋਇਆ ਹੈ।

**ਮਾਸਟਰ ਚੰਦ ਸਿੰਘ** : ਛੇਵੀਂ ਤੋਂ ਤਾਂ ਕੀਤਾ ਹੋਇਆ ਹੈ ਪਰ ਇਹ ਪਹਿਲੀ ਤੋਂ ਹੋਣਾ ਚਾਹੀਦਾ ਹੈ। (ਘੰਟੀ) ਫਿਰ, ਚੇਅਰਮੈਨ ਸਾਹਿਬ, ਬੱਚਿਆਂ ਦੇ ਸਲੇਬਸ ਵਿਚ ਬੜੀਆਂ ਗਲਤੀਆਂ ਹੁੰਦੀਆਂ ਹਨ। ਜਿਹੜੇ ਅਫਸਰ ਹਨ ਉਹ ਇਥੇ ਬੈਠੇ ਮੌਜ ਮੇਲੇ ਕਰਦੇ ਰਹਿੰਦੇ ਹਨ ਔਰ ਇਨ੍ਹਾਂ ਚੀਜ਼ਾਂ ਵਲ ਧਿਆਨ ਨਹੀਂ ਦਿੰਦੇ। ਮੈਂ ਤੁਹਾਨੂੰ ਇਕ ਮਿਸਾਲ ਦੱਸਦਾ ਹਾਂ। ਪੰਜਵੀਂ ਜਮਾਤ ਦੀ ਇਕ ਕਿਤਾਬ ਹੈ। 'ਸਮਾਜਿਕ ਸਿਕਸ਼ਾ' ਦੀ। ਜਿਸ ਵਿਚ ਇਕ ਲੈਸਨ ਹੈ, 'ਆਵਾਜਾਈ ਦੇ ਸਾਧਨ'। ਉਸ ਵਿਚ ਲਿਖਿਆ ਹੋਇਆ ਹੈ ਕਿ ਆਵਾਜਾਈ ਦੇ ਸਾਧਨ ਕੀ ਹਨ। ਉਸ ਵਿਚ ਗਲਤ ਗੱਲ ਲਿਖੀ ਹੋਈ ਹੈ ਔਰ ਮੈਂ ਸਮਝਦਾ ਹਾਂ ਕਿ ਜਿਸ ਅਫਸਰ ਨੇ ਉਹ ਕਿਤਾਬ ਅਪਰੂਵ ਕੀਤੀ ਹੈ ਉਸ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ। ਉਸ ਵਿਚ ਲਿਖਿਆ ਹੋਇਆ ਹੈ। ਕਿ ਬਾਹਰਲੇ ਮੁਲਕਾਂ ਤੋਂ ਫਲ ਮੰਗਵਾਇਆ ਜਾਂਦਾ ਹੈ ਔਰ ਫਲ ਜਿਨ੍ਹਾਂ ਮੁਲਕਾਂ ਤੋਂ ਮੰਗਵਾਉਂਦੇ ਹਨ ਉਸ ਦਾ ਨਾਉਂ ਲਿਖਿਆ ਸੀ ਕਿ 'ਜੰਮੂ ਅਤੇ ਕਸ਼ਮੀਰ' ਉਥੋਂ ਫਲ ਮੰਗਵਾਉਂਦੇ ਹਾਂ। ਕੀ ਇਹ ਬਾਹਰਲੇ ਮੁਲਕ ਹਨ? ਇਸ ਲਈ ਜਦੋਂ ਤਕ ਅਸੀਂ ਬੱਚਿਆਂ ਦੀ ਪੜ੍ਹਾਈ ਵਲ ਧਿਆਨ ਨਹੀਂ ਦੇਵਾਂਗੇ ਉਦੋਂ ਤਕ ਉਹ ਬੱਚੇ ਚੰਗੀ ਐਜੂਕੇਸ਼ਨ ਗ੍ਰਹਿਣ ਨਹੀਂ ਕਰ ਸਕਣਗੇ।

ਇਥੇ ਬੱਚਿਆਂ ਦੇ ਵਾਸਤੇ ਪ੍ਰਾਈਮਰੀ ਸਕੂਲ ਖੋਲ੍ਹਣ ਦੀ ਗੱਲ ਕੀਤੀ ਗਈ। ਇਥੇ ਡਾਕਟਰ ਸਾਹਿਬ ਨੇ ਕਿਹਾ ਕਿ ਕਾਂਗਰਸ ਰਾਜ ਵਿਚ ਪ੍ਰਾਈਮਰੀ ਸਕੂਲ ਬਹੁਤ

ਖੋਲ੍ਹੇ ਗਏ । ਠੀਕ ਹੈ ਅਸੀਂ ਇਸ ਗੱਲ ਤੋਂ ਮੁਨਕਰ ਨਹੀਂ ਹੁੰਦੇ ਕਿ ਸਕੂਲ ਪਿੰਡਾਂ ਵਿਚ ਖੋਲ੍ਹੇ ਗਏ ਸਨ ਪਰੰਤੂ ਇਹ ਜਿਹੜੇ ਸਕੂਲ ਖੋਲ੍ਹੇ ਸਨ ਇਹ ਸਿਰਫ ਕਾਂਗਰਸੀਆਂ ਦੇ ਹਲਕਿਆਂ ਵਿਚ ਹੀ ਖੋਲ੍ਹੇ ਸਨ, ਹੋਰ ਕਿਸੇ ਦੇ ਹਲਕੇ ਵਿਚ ਨਹੀਂ ਖੋਲ੍ਹੇ ਤਾਕਿ ਕਾਂਗਰਸੀਆਂ ਦੇ ਹੀ ਬੱਚੇ ਪੜ੍ਹ ਸਕਣ । ਮੇਰੇ ਕੋਲ ਕਈ ਉਦਾਹਰਣਾਂ ਹਨ ਕਿ ਕਿੱਥੇ ਕਿੱਥੇ ਪ੍ਰਾਈਮਰੀ ਸਕੂਲ ਨਹੀਂ ਖੋਲ੍ਹੇ ਗਏ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਡਿਸਕ੍ਰੀਮੀਨੇਸ਼ਨ ਹੈ ਇਹ ਨਹੀਂ ਹੋਣੀ ਚਾਹੀਦੀ । ਜੇ ਸਕੂਲ ਖੋਲ੍ਹਣੇ ਹਨ ਤਾਂ ਹਰ ਪਿੰਡ ਵਿਚ ਖੋਲ੍ਹਣੇ ਚਾਹੀਦੇ ਹਨ । ਸ਼ੁਰੂ ਸ਼ੁਰੂ ਵਿਚ ਤਾਂ ਕਾਂਗਰਸ ਸਰਕਾਰ ਸਿਰਫ਼ ਸ਼ਹਿਰਾਂ ਵਲ ਹੀ ਧਿਆਨ ਦਿੰਦੀ ਸੀ ਅਤੇ ਕਦੇ ਪਿੰਡਾਂ ਵਲ ਧਿਆਨ ਨਹੀਂ ਦਿੱਤਾ ਸੀ, ਪਰ ਇਸ ਤੋਂ ਬਾਅਦ ਇਨ੍ਹਾਂ ਨੂੰ ਪਤਾ ਲੱਗਿਆ ਕਿ ਪਿੰਡਾਂ ਵਲ ਵੀ ਧਿਆਨ ਦੇਣਾ ਬਹੁਤ ਜ਼ਰੂਰੀ ਹੈ ਤਾਂ ਇਨ੍ਹਾਂ ਨੇ ਪਿੰਡਾਂ ਵੱਲ ਧਿਆਨ ਦਿੱਤਾ ਪਰ ਉਹ ਵੀ ਕਾਂਗਰਸੀਆਂ ਦੇ ਹਲਕਿਆਂ ਵੱਲ । ਇਸ ਲਈ ਮੈਂ ਹੁਣ ਬੇਨਤੀ ਕਰਦਾ ਹਾਂ ਕਿ ਜਿੱਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਅਤੇ ਉਹ ਸਕੂਲ ਅਪਗਰੇਡ ਨਹੀਂ ਕੀਤੇ ਗਏ ਉਨ੍ਹਾਂ ਨੂੰ ਹੁਣ ਅਪਗਰੇਡ ਕਰਨਾ ਚਾਹੀਦਾ ਹੈ ਤਾਂ ਕਿ ਜਿਹੜੇ ਗਰੀਬ ਬੱਚੇ ਹਨ ਉਹ ਉੱਚੀ ਵਿਦਿਆ ਹਾਸਲ ਕਰ ਸਕਣ । ਇਕ ਅਰਜ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਵਿਦਿਆ ਹੈ ਇਹ ਬੱਚਿਆਂ ਵਿਚ ਹਰਮਨ ਪਿਆਰੀ ਕਰਨੀ ਚਾਹੀਦੀ ਹੈ ਤਾਂਕਿ ਸਕੂਲ ਦੇ ਬੱਚਿਆਂ ਨੂੰ ਇਸ ਨੂੰ ਪੜ੍ਹਨ ਦੀ ਚਾਹ ਹੋਵੇ । ਜਿਹੜੀਆਂ ਬੱਚਿਆਂ ਨੂੰ ਪੜ੍ਹਨ ਵਾਸਤੇ ਡਾਈਰੈਕਸ਼ਨਜ਼ ਦਿੱਤੀਆਂ ਜਾਂਦੀਆਂ ਹਨ ਇਹ ਬਹੁਤ ਵਧੀਆਂ ਹੋਣੀਆਂ ਚਾਹੀਦੀਆਂ ਹਨ ਬਾਕੀ ਜਿਹੜੀ ਸਹਾਇਕ ਸਮੱਗਰੀ ਹੈ ਇਹ ਵੀ ਜ਼ਰੂਰ ਹੋਣੀ ਚਾਹੀਦੀ ਹੈ ਜਿਵੇਂ ਕਿ ਰੀਠੇ ਆਦਿ ਜਾਂ ਹੋਰ ਰੰਗ ਬਿਰੰਗੀਆਂ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ ਜਿਸ ਨਾਲ ਉਨ੍ਹਾਂ ਦੀ ਪੜ੍ਹਨ ਦੀ ਚਾਹ ਵੱਧ ਸਕੇ । ਇਸ ਲਈ ਇਹ ਜਿਹੜੀ ਸਹਾਇਕ ਸਮੱਗਰੀ ਹੈ ਇਹ ਸਕੂਲਾਂ ਵਿਚ ਜ਼ਰੂਰ ਦੇਣੀ ਚਾਹੀਦੀ ਹੈ ਤਾਕਿ ਇਹ ਚੀਜ਼ਾਂ ਬੱਚਿਆਂ ਨੂੰ ਪੜ੍ਹਨ ਵਾਸਤੇ ਖਿੱਚ ਪਾ ਸਕਣ । ਉਨ੍ਹਾਂ ਦੀ ਪੜ੍ਹਨ ਵਿਚ ਦਿਲਚਸਪੀ ਪੈਦਾ ਹੋਵੇ ।

ਇਕ ਗੱਲ ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਕਿ ਜਿਸ ਤਰ੍ਹਾਂ ਪਿਛਲੀ ਸਰਕਾਰ ਵੇਲੇ ਹੋਇਆ ਹੈ ਕਿ ਸੰਜੇ ਗਾਂਧੀ ਆਇਆ ਤਾਂ ਉਨ੍ਹਾਂ ਪੜ੍ਹਨ ਵਾਲਿਆਂ ਬੱਚਿਆਂ ਨੂੰ ਇਕੱਠੇ ਕਰਕੇ ਉਥੇ ਲੈ ਗਏ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਭਲਾ ਉਨ੍ਹਾਂ ਬੱਚਿਆਂ ਦੀ ਉਥੇ ਕੀ ਜ਼ਰੂਰਤ ਸੀ । ਸੰਜੇ ਗਾਂਧੀ ਨਾ ਕੋਈ ਪੁਲੀਟੀਕਲ ਲੀਡਰ ਸੀ ਅਤੇ ਨਾ ਹੀ ਕੋਈ ਵਜ਼ੀਰ ਸੀ । ਇਸ ਤਰ੍ਹਾਂ ਨਾਲ ਬੱਚਿਆਂ ਦੀ ਪੜ੍ਹਾਈ ਨਹੀਂ ਹੋ ਸਕਦੀ ਅਤੇ ਮਹਿੰਗੀ ਵੀ ਪੈਂਦੀ ਹੈ । ਜਿਸ ਵੇਲੇ ਸੰਜੇ ਗਾਂਧੀ ਪੰਜਾਬ ਵਿਚ ਆਉਂਦਾ ਸੀ ਤਾਂ ਡੀ. ਈ. ਓਜ਼. ਨੂੰ ਕਿਹਾ ਜਾਂਦਾ ਸੀ ਕਿ ਬੱਚਿਆ ਦਾ ਉਥੇ ਇਕੱਠ ਕੀਤਾ ਜਾਵੇ । ਮੈਂ ਸਮਝਦਾ ਹਾਂ ਕਿ ਇਹ ਗੱਲਾਂ ਬਿਲਕੁਲ ਠੀਕ ਨਹੀਂ ਅਤੇ ਇਹ ਹੁਣ ਨਹੀਂ ਹੋਣੀਆਂ ਚਾਹੀਦੀਆਂ ਹਨ । ਬਾਕੀ ਇਹ ਜਿਹੜਾ ਮੱਤਾ ਹੈ, ਇਹ ਬਿਲਕੁਲ ਠੀਕ ਹੈ, ਇਸ ਨੂੰ ਪਾਸ ਕਰਨਾ ਚਾਹੀਦਾ ਹੈ । ਇਸ ਦੇ ਨਾਲ ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ।

**ਸ੍ਰੀ ਸਭਾਪਤੀ:** ਟਾਈਮ ਹੋ ਗਿਆ ਹੈ ।

**ਮਾਸਟਰ ਚੰਦ ਸਿੰਘ:** ਚੇਅਰਮੈਨ ਸਾਹਿਬ, ਪਿਛਲੇ ਕਈ ਸਾਲਾਂ ਤੋਂ ਪੜ੍ਹਨ ਵਾਲਿਆਂ ਬੱਚਿਆਂ ਦੀ ਗਿਣਤੀ ਬਹੁਤ ਵੱਧੀ ਹੈ ਪਰ ਇਸ ਦੇ ਮੁਕਾਬਲੇ ਟੀਚਰਾਂ ਦੀ ਗਿਣਤੀ ਥੋੜ੍ਹੀ ਹੈ । ਮੈਂ ਤਾਂ ਇਹ ਸਮਝਦਾ ਹਾਂ ਕਿ 20 ਬੱਚਿਆਂ ਪਿੱਛੇ ਇਕ ਟੀਚਰ ਹੋਣਾ ਚਾਹੀਦਾ

[ਮਾਸਟਰ ਚੰਦ ਸਿੰਘ]

ਹੈ ਤਾਕਿ ਸਾਡੀ ਜਿਹੜੀ ਐਜੂਕੇਸ਼ਨ ਹੈ ਇਹ ਠੀਕ ਤਰੀਕੇ ਨਾਲ ਚਲ ਸਕੇ। ਇਸ ਨਾਲ ਜਿਹੜੀ ਬੇਰੁਜ਼ਗਾਰੀ ਹੈ ਉਹ ਵੀ ਘੱਟੇਗੀ ਅਤੇ ਪੜ੍ਹਨ ਵਾਲੇ ਬੱਚੇ ਵੀ ਚੰਗੀ ਵਿਦਿਆ ਹਾਸਲ ਕਰ ਸਕਣਗੇ। ਇਸ ਤੇ ਇਹ ਕਹਿੰਦੇ ਹਨ ਕਿ ਪੈਸੇ ਨਹੀਂ ਹਨ। ਮੈਂ ਸਮਝਦਾ ਹਾਂ ਕਿ ਪੈਸੇ ਤਾਂ ਹੋ ਜਾਣੇ ਹਨ, ਜਾਗੀਰਦਾਰਾਂ ਤੇ ਟੈਕਸ ਲਾ ਦਿਓ, ਇੰਡਸਟਰੀਐਲਿਸਟਸ ਤੇ ਟੈਕਸ ਲਾ ਦਿਓ, ਟਰਾਂਸਪੋਰਟਰਜ਼ ਤੇ ਟੈਕਸ ਲਾ ਦਿਓ, ਇਸ ਤਰ੍ਹਾਂ ਨਾਲ ਜਿੰਨੇ ਪੈਸੇ ਚਾਹੋ ਇਕਠੇ ਕਰ ਸਕਦੇ ਹੋ, ਪਰ ਇਸ ਪਾਸੇ ਵਲ ਤੁਸੀਂ ਚਲਦੇ ਨਹੀਂ! ਜੇ ਤੁਸੀਂ ਇਸ ਪਾਸੇ ਚਲੋ ਤਾਂ ਤੁਹਾਡੇ ਕੋਲ ਪੈਸੇ ਆ ਜਾਣਗੇ ਅਤੇ ਟੀਚਰਜ਼ ਹੋਰ ਲਾਏ ਜਾ ਸਕਦੇ ਹਨ। ਇਸ ਲਈ ਮੈਂ ਕਿਹਾ ਹੈ ਕਿ 20 ਬੱਚਿਆਂ ਪਿਛੇ ਇਕ ਟੀਚਰ ਹੋਣਾ ਚਾਹੀਦਾ ਹੈ। ਟੀਚਰਜ਼ ਦੀ ਕਦਰ ਹੋਣੀ ਚਾਹੀਦੀ ਹੈ, ਉਨ੍ਹਾਂ ਦੀ ਕਦਰ ਖਤਮ ਨਹੀਂ ਕਰਨੀ ਚਾਹੀਦੀ ਜਿਵੇਂ ਕਿ ਪਿੱਛੇ ਟੀਚਰਾਂ ਦਾ ਜਿਹੜਾ ਮੁਜਾਹਰਾ ਹੋਇਆ ਸੀ ਉਸ ਵੇਲੇ ਲਾਠੀ ਚਾਰਜ ਕੀਤਾ ਗਿਆ। ਇਹ ਠੀਕ ਨਹੀਂ। ਇਸ ਲਈ ਮੈਂ ਸਮਝਦਾ ਹਾਂ ਕਿ ਟੀਚਰਾਂ ਦੀ ਜਿਹੜੀ ਇੱਜ਼ਤ ਹੈ ਇਸ ਨੂੰ ਬਰਕਰਾਰ ਰੱਖਣਾ ਚਾਹੀਦਾ ਹੈ। ਅਸੀਂ ਸਾਰੇ ਟੀਚਰਾਂ ਦੇ ਹੀ ਪੜ੍ਹਾਏ ਹੋਏ ਹਾਂ, ਇਸ ਲਈ ਜੋ ਉਸ ਦਾ ਰੁਤਬਾ ਹੈ ਉਸ ਦੀ ਰਿਸਪੈਕਟ ਕਰਨੀ ਚਾਹੀਦੀ ਹੈ। ਔਰ ਉਨ੍ਹਾਂ ਦੀਆਂ ਜਿਹੜੀਆਂ ਡੀਮਾਂਡਜ਼ ਹਨ ਉਹ ਮੰਨ ਲੈਣੀਆਂ ਚਾਹੀਦੀਆਂ ਹਨ, ਤਾਕਿ ਆਉਣ ਵਾਲੇ ਸਮੇਂ ਵਿਚ ਜਿਹੜੀ ਵਿਦਿਆ ਹੈ ਉਹ ਉਨ੍ਹਾਂ ਬੱਚਿਆਂ ਵਾਸਤੇ ਹੋਰ ਚੰਗੀ ਸਾਬਤ ਹੋ ਸਕੇ।

ਇਤਨਾ ਕਹਿੰਦਾ ਹੋਇਆ ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ। ਇਸ ਨੂੰ ਜ਼ਰੂਰ ਪਾਸ ਕਰਨਾ ਚਾਹੀਦਾ ਹੈ ਤਾਕਿ ਜਿਹੜੇ ਬੱਚੇ ਹਨ ਉਹ ਪੜ੍ਹ ਸਕਣ ਅਤੇ ਗਰੀਬਾਂ ਦੇ ਬੱਚਿਆਂ ਨੂੰ ਵੀ ਵਿਦਿਆ ਮਿਲ ਸਕੇ। ਔਰ ਜਿਹੜੀਆਂ ਗੱਲਾਂ ਕਾਂਗਰਸ ਰਾਜ ਵੇਲੇ ਹੋਈਆਂ ਹਨ ਅਤੇ ਵਿਤਕਰਾ ਕੀਤਾ ਜਾਂਦਾ ਰਿਹਾ ਹੈ ਉਹ ਨਹੀਂ ਕਰਨਾ ਚਾਹੀਦਾ।

**ਸਰਦਾਰ ਬਚਿੱਤਰ ਸਿੰਘ (ਖਰੜ)** : ਚੇਅਰਮੈਨ ਸਾਹਿਬ, ਅੱਜ ਡਾਕਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ ਕਿ ਸਿਫਾਰਸ਼ ਕੀਤੀ ਜਾਵੇ ਕਿ ਦਸਵੀਂ ਜਮਾਤ ਤਕ ਫਰੀ ਐਜੂਕੇਸ਼ਨ ਹੋਣੀ ਚਾਹੀਦੀ ਹੈ। ਮੈਂ ਇਕ ਗੱਲ ਤੋਂ ਤਾਂ ਇਹ ਸਮਝਦਾ ਹਾਂ ਕਿ ਡਾਕਟਰ ਸਾਹਿਬ ਠੀਕ ਕਹਿੰਦੇ ਹਨ ਕਿ ਦਸਵੀਂ ਤਕ ਫਰੀ ਐਜੂਕੇਸ਼ਨ ਹੋਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਦੇ ਰਾਜ ਵੇਲੇ ਤਾਂ ਉਹ ਡਾਕਟਰੇਟ ਦੀਆਂ ਡਿਗਰੀਆਂ ਵੀ ਫਰੀ ਦੇ ਦਿੰਦੇ ਸਨ ਤਾਂ ਕੀ ਹੁਣ ਅਕਾਲੀ ਜਨਤਾ ਸਰਕਾਰ ਵੇਲੇ 10ਵੀਂ ਜਮਾਤ ਤਕ ਵੀ ਫਰੀ ਐਜੂਕੇਸ਼ਨ ਨਾ ਕੀਤੀ ਜਾਵੇ। ਜਦੋਂ ਡਾਕਟਰ ਸਾਹਿਬ ਮਤੇ ਤੇ ਬੋਲ ਰਹੇ ਸਨ ਤਾਂ ਮੇਰਾ ਖਿਆਲ ਸ਼ੈਕਸ਼ਪੀਅਰ ਦੇ ਉਸ ਡਰਾਮੇ ਵਲ ਗਿਆ ਜਿਸ ਵਿਚ ਉਸ ਨੇ ਲਿਖਿਆ ਕਿ ਕਿੰਗ ਲੀਅਰ ਜਦੋਂ ਤਖਤ ਤੇ ਬੈਠਾ ਸੀ ਤਾਂ ਉਸ ਨੂੰ ਗਰੀਬਾਂ ਦੀ ਤੰਗੀ ਦਾ ਖਿਆਲ ਬਿਲਕੁਲ ਨਹੀਂ ਸੀ। ਉਹ ਇੱਕ ਖੁਸ਼ਾਮਦ ਪਸੰਦ ਬਾਦਸ਼ਾਹ ਸੀ ਔਰ ਜਦੋਂ ਤਖਤ ਤੋਂ ਲਹਿ ਗਿਆ ਤਾਂ ਉਸ ਨੂੰ ਤੂਫਾਨ ਅਤੇ ਝਖੜਾਂ ਦਾ ਸਾਹਮਣਾ ਕਰਨਾ ਪਿਆ। ਫਿਰ ਉਸ ਨੂੰ ਗਰੀਬੀ ਯਾਦ ਆਈ ਉਸ ਨੂੰ ਖਿਆਲ ਆਇਆ ਕਿ ਕਿਵੇਂ ਉਹ ਗਰੀਬਾਂ ਤੇ ਤਸ਼ੱਦਦ ਕਰਦਾ ਹੁੰਦਾ ਸੀ ਅਤੇ ਉਸ ਦੇ ਰਾਜ ਵਿਚ ਕਿਵੇਂ ਗਰੀਬਾ ਨੂੰ ਇਨਸਾਫ ਨਹੀਂ ਮਿਲ ਸਕਿਆ। ਉਸ ਨੇ ਕਿਹਾ ਹੈ :

"Through tattered clothes small vices do appear
Robes and furred gowns hide all
Plate sin with gold and
The strong lance of justice hurtles breaks"

ਇਹ ਗੱਲ ਇਨ੍ਹਾਂ ਨੂੰ ਵੀ ਹੁਣ ਉਸ ਵੇਲੇ ਯਾਦ ਆਈ ਜਿਸ ਵੇਲੇ ਇਹ ਤਖਤ ਛੋੜ ਚੁੱਕੇ ਹਨ । ਮੈਂ ਡਾਕਟਰ ਸਾਹਿਬ ਨੂੰ ਚੇਤੇ ਕਰਾਉਣਾ ਚਾਹੁੰਦਾ ਹਾਂ ਉਹ ਗੱਲਾਂ, ਜਦੋਂ ਉਹ ਪਾਵਰ ਵਿਚ ਸੀ, ਜਦੋਂ ਉਹਨਾਂ ਕੋਲ ਪਾਵਰ ਸੀ । ਉਸ ਵੇਲੇ ਇਨ੍ਹਾਂ ਨੂੰ ਇਹ ਕੰਮ ਕਰਨਾ ਚਾਹੀਦਾ ਸੀ । ਜਦੋਂ ਤੁਹਾਡੇ ਕੋਲ ਤਖਤ ਸੀ ਉਸ ਵੇਲੇ ਇਹ ਜਿਹੜਾ ਇਕ ਨਿੱਕਾ ਜਿਹਾ ਰੈਜ਼ੋਲਿਉਸ਼ਨ ਹੈ ਇਹ ਪਾਸ ਕਰਨਾ ਚਾਹੀਦਾ ਸੀ । ਪਰ ਅਜ ਇਹ ਜਿਸ ਨੀਯਤ ਨਾਲ ਇਹ ਮਤਾ ਇਥੇ ਲੈ ਆਏ ਹਨ ਉਹ ਨੀਯਤ ਇਨ੍ਹਾਂ ਦੀ ਠੀਕ ਨਹੀਂ । ਹੁਣੇ ਜੋ ਬਜਟ ਇਸ ਵਜ਼ਾਰਤ ਨੇ ਪੇਸ਼ ਕੀਤਾ ਹੈ ਉਸ ਤੋਂ ਪਤਾ ਲਗਦਾ ਹੈ ਕਿ ਇਸ ਸਰਕਾਰ ਨੂੰ ਕਿੰਨੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ ਹੈ । ਔਰ ਇਹਨਾ ਸਾਰੀਆਂ ਡਿਫੀਕਲਟੀਜ਼ ਦੇ ਬਾਵਜੂਦ ਇਸ ਸਰਕਾਰ ਨੇ ਐਜੂਕੇਸ਼ਨ ਦੇ ਸਫੀਅਰਜ਼ ਵਿਚ ਜੋ ਕਦਮ ਚੁਕੇ ਹਨ, ਮੈਂ ਉਸ ਲਈ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ । ਐਜੂਕੇਸ਼ਨ ਦੇ ਫੀਲਡ ਵਿਚ ਇਨ੍ਹਾਂ ਨੇ ਉਹ ਪ੍ਰਾਪਤੀਆਂ ਕੀਤੀਆਂ, ਜਿਹੜੇ ਮਾਮਲੇ ਪਿਛਲੇ ਕਈ ਸਾਲਾਂ ਤੋਂ ਲਟਕਦੇ ਰਹੇ ਸਨ, ਉਹ ਇਨ੍ਹਾਂ ਨੇ ਹੱਲ ਕਰ ਦਿੱਤੇ । ਪ੍ਰਾਈਵੇਟ ਸਕੂਲ ਦੇ ਟੀਚਰਾਂ ਦੇ ਕਈ ਮਸਲੇ ਸਨ ਔਰ ਜਾਇਜ਼ ਮਸਲੇ ਸਨ, ਉਹਨਾਂ ਦੀਆਂ ਕਈ ਕਿਸਤਾਂ ਡੀ.ਏ. ਦੀਆਂ ਰਹਿੰਦੀਆਂ ਸਨ ਜਿਹੜੀਆਂ ਕਿ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਸਨ, ਉਹ ਇਸ ਸਰਕਾਰ ਨੇ ਦਿੱਤੀਆਂ । ਇਸ ਤੋਂ ਬਾਅਦ ਉਹਨਾਂ ਵਲੋਂ ਪੈਰਿਟੀ ਦੀ ਮੰਗ ਸੀ । ਇਕ ਟੀਚਰ ਭਾਵੇਂ ਉਹ ਪ੍ਰਾਈਵੇਟ ਸਕੂਲ ਵਿਚ ਹੈ ਜਾਂ ਸਰਕਾਰੀ ਸਕੂਲ ਵਿਚ ਹੈ ਪਰ ਉਸ ਦਾ ਕੰਮ ਤਾਂ ਪੜ੍ਹਾਉਣਾ ਹੈ । ਇਸ ਲਈ ਇਹ ਉਨ੍ਹਾਂ ਦੀ ਜਾਇਜ਼ ਮੰਗ ਸੀ । ਇਸ ਸਰਕਾਰ ਨੇ ਆਉਂਦੇ ਹੀ ਇਹ ਡਿਸਪੈਰਿਟੀ ਵੀ ਦੂਰ ਕੀਤੀ । ਇਸੇ ਤਰ੍ਹਾਂ ਹੀ ਉਨ੍ਹਾਂ ਦੀ ਸਿਕਿਉਰਿਟੀ ਆਫ ਸਰਵਿਸਿਜ਼ ਦਾ ਵੀ ਪ੍ਰਬੰਧ ਕੀਤਾ ਜਾ ਰਿਹਾ ਹੈ । ਇਕ ਪ੍ਰਾਇਮਰੀ ਡਾਇਰੈਕਟੋਰੇਟ ਦੀ ਮੰਗ ਬੜੀ ਪੁਰਾਣੀ ਚਲੀ ਆ ਰਹੀ ਸੀ ਕਿ ਪ੍ਰਾਇਮਰੀ ਵਾਸਤੇ ਉਹਨਾਂ ਦਾ ਡਾਇਰੈਕਟੋਰੇਟ ਵਖਰਾ ਹੋਣਾ ਚਾਹੀਦਾ ਹੈ । ਇਹ ਜਾਇਜ਼ ਮੰਗ ਸੀ । ਇਸ ਸਰਕਾਰ ਨੇ ਇਹ ਵੀ ਅਲਹਿਦਾ ਕਰ ਦਿੱਤਾ । ਇਸੇ ਤਰ੍ਹਾਂ ਜਿਵੇਂ ਕਿ ਚੌਪੜਾ ਸਾਹਿਬ ਨੇ ਕਿਹਾ ਹੈ ਬੱਚਿਆਂ ਦੀਆਂ ਕਿਤਾਬਾਂ ਦਾ ਭਾਰ ਘਟਾਉਣਾ ਚਾਹੀਦਾ ਹੈ, ਉਹਨਾਂ ਦੇ ਬਸਤਿਆਂ ਦਾ ਭਾਰ ਘਟਾਉਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੀ ਸ਼ਖਸੀਅਤ ਬੱਚਿਆਂ ਦੇ ਬਸਤਿਆਂ ਵਿਚ ਹੀ ਦਬੀ ਰਹਿ ਜਾਂਦੀ ਹੈ, ਉਹ ਬਸਤਿਆਂ ਦਾ ਭਾਰ ਨਹੀਂ ਚੁੱਕ ਸਕਦੇ । ਹੁਣ ਉਸ ਭਾਰ ਨੂੰ ਵੀ ਘਟਾਉਣ ਦਾ ਯਤਨ ਕੀਤਾ ਜਾ ਰਿਹਾ ਹੈ । ਇਸੇ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਗੱਲਾਂ ਹਨ ਜੋ ਸਾਡੇ ਐਜੂਕੇਸ਼ਨ ਮਨਿਸਟਰ ਨੇ ਐਜੂਕੇਸ਼ਨ ਦੇ ਸਫੀਅਰ ਵਿਚ ਕਰ ਲਈਆਂ ਹਨ ਅਤੇ ਇਸ ਵੇਲੇ ਕਰ ਵੀ ਰਹੇ ਹਨ । ਮੈਂ ਇਕ ਗੱਲ ਕਹਿੰਦਾ ਹਾਂ ਕਿ ਇਸ ਵੇਲੇ ਕੁਆਲਿਟੀ ਦੀ ਜਗ੍ਹਾ ਤੇ ਕੁਆਂਟਿਟੀ ਤੇ ਜ਼ਿਆਦਾ ਜ਼ੋਰ ਦੇਣ ਦੀ ਲੋੜ ਹੈ । ਡਾਕਟਰ ਸਾਹਿਬ ਨੇ ਬੜੀ ਪੁਰਾਣੀ ਐਜੂਕੇਸ਼ਨ ਦੀ ਹਿਸਟਰੀ ਕੱਢ ਕੇ ਦੱਸੀ ਹੈ । ਡਾਕਟਰ ਸਾਹਿਬ ਬੜੇ ਸਿਆਣੇ ਪਾਰਲੀਮੈਂਟੇਰੀਅਨ ਹਨ । ਰਿਸ਼ੀ ਬਿਆਸ ਨੇ ਆਪਣਾ ਲੜਕਾ ਰਾਜਾ ਜਨਕ ਦੇ ਕੋਲੋਂ ਵਿਦਿਆ ਪ੍ਰਾਪਤ ਕਰਨ ਲਈ ਭੇਜਿਆ । ਜਦੋਂ ਉਹ ਰਾਜੇ ਦੇ ਦਰਬਾਰ ਗਿਆ ਤਾਂ ਉਸ ਨੂੰ ਪਹਿਲਾਂ ਰੋਕ ਲਿਆ ਗਿਆ । ਕੋਈ ਅੰਦਰ ਨਾ ਜਾਣ ਦੇਵੇ । ਉਸ ਨੇ ਅਪਣੀ ਚਿੱਟ ਰਾਜਾ ਜਨਕ ਦੇ ਕੋਲ ਭੇਜੀ । ਤਿੰਨ ਦਿਨ ਬੀਤ ਗਏ ਕੋਈ ਉੱਤਰ ਚਿੱਟ ਦਾ ਨਾ ਆਇਆ । ਉਸ ਨੇ ਅਪਣਾ ਮਨ ਫਿਰ ਵੀ ਛੋਟਾ ਨਾ ਕੀਤਾ ਬਲਕਿ ਉੱਤਰ ਦਾ ਇੰਤਜ਼ਾਰ ਕਰਦਾ ਰਿਹਾ । ਆਖਿਰਕਾਰ, ਉਸ ਨੂੰ ਅੰਦਰ ਬੁਲਾ ਲਿਆ ਗਿਆ ਪਰ ਉਸ ਲੜਕੇ ਦੇ ਚਿਹਰੇ ਤੇ ਕੋਈ ਮਾੜਾ ਅਸਰ ਨਾ ਪਿਆ । ਜਦੋਂ ਉਸ ਲੜਕੇ ਨੂੰ ਅੰਦਰ ਦਰਬਾਰ ਵਿਚ ਬੁਲਾਇਆ ਗਿਆ ਤਾਂ ਉਸ ਦਾ ਬੜਾ ਚੰਗੇ ਤਰੀਕੇ ਨਾਲ ਸਵਾਗਤ ਕੀਤਾ ਗਿਆ ਬੈਂਡ ਵਾਜੇ ਵਜਾ ਕੇ ਸਵਾਗਤ ਕੀਤਾ ਗਿਆ ਪਰ ਉਸ ਲੜਕੇ ਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ

[ਸਰਦਾਰ ਬਚਿੱਤਰ ਸਿੰਘ]

ਨਹੀਂ ਹੋਇਆ। ਦਰਬਾਰ ਦੇ ਵਿਚ ਸੰਗੀਤ ਮਜਲਿਸਾਂ ਚਲ ਰਹੀਆਂ ਸਨ। ਫਿਰ ਰਾਜੇ ਨੇ ਲੜਕੇ ਨੂੰ ਕਿਹਾ ਕਿ ਤੂੰ ਇਹ ਪਾਣੀ ਦਾ ਕਟੋਰਾ ਫੜ ਕੇ ਇਹ ਸੰਗੀਤ ਮਜਲਿਸ ਦੇ ਦੁਆਲੇ 4 ਚੱਕਰ ਕੱਟ। ਉਸ ਨੇ ਇਵੇਂ ਕੀਤਾ ਪਰ ਫਿਰ ਵੀ ਉਸ ਕਟੋਰੇ ਦੇ ਵਿਚੋਂ ਪਾਣੀ ਦੀ ਇਕ ਬੂੰਦ ਨਹੀਂ ਡਿੱਗੀ ਔਰ ਨਾ ਹੀ ਉਸ ਦੇ ਚਿਹਰੇ ਤੇ ਇਸ ਦਾ ਕੋਈ ਅਸਰ ਪਿਆ। ਇਸ ਸਾਰੀ ਗੱਲ ਨੂੰ ਵੇਖ ਕੇ ਰਾਜਾ ਜਨਕ ਕਹਿਣ ਲੱਗਾ ਕਿ ਤੇਰੀ ਸਿੱਖਿਆ ਸਫਲ ਹੈ। ਜਿਹੜੀ ਵਿਦਿਆ ਤੇਰੇ ਬਾਪ ਨੇ ਤੈਨੂੰ ਦਿੱਤੀ ਹੋਈ ਹੈ ਇਸ ਤੋਂ ਵੱਧ ਵਿਦਿਆ ਮੈਂ ਹੋਰ ਨਹੀਂ ਦੇ ਸਕਦਾ। ਇਸ ਲਈ ਹੁਣ ਤੂੰ ਵਾਪਸ ਜਾ ਸਕਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਹੀ ਵਿਦਿਆ ਤਿੰਨ ਆਰ (R)–ਰੀਡਿੰਗ, ਰਾਈਟਿੰਗ ਤੇ ਅਰਥਮੈਟਿਕ ਨਹੀਂ ਹੋ ਜਾਂਦੀ ਨਾ ਹੀ ਇਹ ਪੂਰੀ ਨੌਲਜ, ਜਾਣਕਾਰੀ ਸਿਖਿਆ ਨਾਲ ਹੋ ਜਾਂਦੀ ਹੈ। ਜਿਸ ਤਰ੍ਹਾਂ ਗੁਰੂ ਦੀ ਬਾਣੀ ਵਿਚ ਲਿਖਿਆ ਹੋਇਆ ਹੈ ਉਸ ਦੇ ਮੁਤਾਬਕ ਤਾਂ ਇਸ ਤਰ੍ਹਾਂ ਹੈ ਕਿ :

ਮਨ ਜਾਣਤ ਸਭ ਬਾਤ, ਜਾਨਤ ਹੀ ਔਗਣ ਕਰੈ।
ਕਾਹੇ ਕੀ ਕੁਸਲਾਤ ਹਾਥ ਦੀਪ ਕੂਐ ਪਰੈ।

ਕਿਸ ਤਰ੍ਹਾਂ ਦੀ ਸਿਖਿਆ ਸਾਨੂੰ ਦੇਣੀ ਚਾਹੀਦੀ ਹੈ ਇਸ ਦੇ ਵਿਚ ਜ਼ਿਕਰ ਕੀਤਾ ਹੋਇਆ ਹੈ। ਅਮਲ ਦੇ ਵਿਚ ਸਿਖਿਆ ਕਿਸ ਤਰ੍ਹਾਂ ਦੀ ਦੇਣੀ ਚਾਹੀਦੀ ਹੈ ਔਰ ਕਿਸ ਤਰ੍ਹਾਂ ਦੇ ਸਕਦੇ ਹਾਂ। ਮੈਂ ਇਕ ਗੱਲ ਇਥੇ ਵਿਸ਼ਵਾਸ਼ ਨਾਲ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਸਾਡੇ ਐਜੂਕੇਸ਼ਨ ਮਨਿਸਟਰ ਆਪਣੇ ਮਹਿਕਮੇ ਦੇ ਕੰਮ ਵਿਚ ਦਿਲਚਸਪੀ ਲੈਂਦੇ ਹਨ ਔਰ ਮੇਹਨਤ ਕਰ ਰਹੇ ਹਨ।

ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ :

"ਅਮਲ ਸੇ ਜ਼ਿੰਦਗੀ ਬਨਤੀ ਹੈ, ਜੰਨਤ ਭੀ ਜਹੰਨਮ ਭੀ,
ਯੇਹ ਖਾਕੀ ਅਪਨੀ ਫਿਤਰਤ ਮੇਂ ਨਾ ਨੂਰੀ ਹੈ ਨਾ ਨਾਰੀ ਹੈ"

ਸਰਦਾਰ ਸੁਖਜਿੰਦਰ ਸਿੰਘ, ਵਿੱਦਿਆ ਮੰਤਰੀ ਆਪਣੇ ਮਹਿਕਮੇ ਵੱਲ ਕਾਫੀ ਸਮਾਂ ਦੇ ਰਹੇ ਹਨ। ਇਸ ਤਰ੍ਹਾਂ ਇਹ ਪੰਜਾਬ ਦੇ ਬੱਚਿਆਂ ਨੂੰ ਚੰਗੀ ਵਿੱਦਿਆ ਦੇ ਸਕਣਗੇ। ਬਾਕੀ ਜਿੱਥੋਂ ਤੱਕ ਫਰੀ ਐਜੂਕੇਸ਼ਨ ਦਾ ਸਬੰਧ ਹੈ। ਮੈਂ ਕਹਿਦਾ ਹਾਂ ਕਿ ਇਹ ਫਰੀ ਐਜੂਕੇਸ਼ਨ ਲੋੜਵੰਦਾਂ ਨੂੰ ਮਿਲਣੀ ਚਾਹੀਦੀ ਹੈ। ਜਿਨ੍ਹਾਂ ਮਾਂ ਬਾਪ ਦੀ ਆਮਦਨੀ ਘੱਟ ਹੈ ਉਨ੍ਹਾਂ ਦੇ ਬੱਚਿਆਂ ਨੂੰ ਫਰੀ ਵਿਦਿਆ ਦੇਣ ਦਾ ਪ੍ਰਬੰਧ ਸਰਕਾਰ ਨੂੰ ਕਰ ਦੇਣਾ ਚਾਹੀਦਾ ਹੈ। ਇਹ ਮਤਾ ਠੀਕ ਹੈ। ਪਰ ਸਟੇਟ ਦੇ ਖਜ਼ਾਨੇ ਨੂੰ ਮੁੱਖ ਰੱਖਦੇ ਹੋਏ ਇਸ ਦਾ ਅਸਰ ਸਟੇਟ ਦੇ ਖਜ਼ਾਨੇ ਤੇ ਪਵੇਗਾ ਇਸ ਲਈ ਜਿਸ ਸਮੇਂ ਸਟੇਟ ਦੀ ਫਾਈਨੈਂਸ਼ੀਅਲ ਪੁਜ਼ੀਸ਼ਨ ਚੰਗੀ ਹੋ ਜਾਵੇ ਉਸ ਸਮੇਂ ਇਸ ਤੇ ਅਮਲ ਕਰ ਦਿੱਤਾ ਜਾਵੇ। ਮੇਰਾ ਖਿਆਲ ਹੈ ਕਿ ਡਾਕਟਰ ਸਾਹਿਬ ਦੇ ਮਤੇ ਨਾਲ ਉਨ੍ਹਾਂ ਦੀ ਨੀਅਤ ਤੋਂ ਪਤਾ ਲਗਦਾ ਹੈ ਕਿ ਇਸ ਦੇ ਨਾਲ ਅਮੀਰ ਬੱਚਿਆਂ ਨੂੰ ਫਾਇਦਾ ਦੇਣਾਂ ਚਾਹੁੰਦੇ ਹਨ। ਇਸ ਦੇ ਪਾਸ ਹੋਣ ਨਾਲ ਅਮੀਰ ਬੱਚਿਆਂ ਨੂੰ ਫਾਇਦਾ ਹੋਵੇਗਾ। ਫਰੀ ਐਜੂਕੇਸ਼ਨ ਦੀ ਥਾਂ ਤੇ ਅੱਜ ਦੇਸ਼ ਨੂੰ ਰੋਟੀ ਦੀ ਜ਼ਿਆਦਾ ਲੋੜ ਹੈ ਜਿਸ ਵੱਲ ਡਾਕਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਸੀ। ਪਿਛਲੇ 30 ਸਾਲਾਂ ਤੋਂ ਬਾਅਦ ਵੀ ਅਸੀਂ ਹਾਲੇ ਤੱਕ ਰੋਟੀ ਦਾ ਮਸਲਾ ਹੱਲ ਨਹੀਂ ਕਰ ਸਕੇ। ਰਾਤ ਦੇ ਸਮੇਂ ਕਈ ਵਾਰ ਵੇਖੀਦਾ ਹੈ ਕਿ ਜਿਹੜੇ ਮਜ਼ਦੂਰ ਮਕਾਨਾਂ ਦੀ ਉਸਾਰੀ ਕਰਦੇ ਹਨ ਉਹ ਕਾਫੀ ਸਰਦੀ ਦੀਆਂ ਰਾਤਾਂ ਨੂੰ ਠੰਡ ਦੇ ਮਾਰੇ ਅੱਗ ਬਾਲ ਕੇ ਆਪਣੇ ਬਚਿਆਂ ਨਾਲ ਗੁਜ਼ਾਰਾ ਕਰਦੇ ਹਨ। ਨਾ ਉਨ੍ਹਾਂ

ਮਜ਼ਦੂਰਾਂ ਦੇ ਕੋਲ ਕੋਈ ਮਕਾਨ ਹੈ ਨਾ ਕੋਈ ਰੋਟੀ ਦਾ ਕੋਈ ਚੰਗਾ ਪ੍ਰਬੰਧ ਹੈ ਇਸ ਲਈ ਫਰੀ ਐਜੂਕੇਸ਼ਨ ਦੀ ਜਗ੍ਹਾਂ ਰੋਟੀ ਦਾ ਖਿਆਲ ਜ਼ਿਆਦਾ ਕਰਨਾ ਚਾਹੀਦਾ ਹੈ। ਫਰੀ ਐਜੂਕੇਸ਼ਨ ਗਰੀਬਾਂ ਦੇ ਬੱਚਿਆ ਨੂੰ ਮਿਲਣੀ ਚਾਹੀਦੀ ਹੈ। ਮੈਂ ਦੱਸਦਾ ਹਾਂ ਕਿ ਗਰੀਬ ਆਦਮੀ ਹਸਪਤਾਲਾਂ ਦੇ ਵਿਚ ਜਾ ਕੇ ਆਪਣਾ ਖੂਨ ਵੇਚ ਕੇ ਆਪਣੇ ਬੱਚਿਆਂ ਦਾ ਗੁਜ਼ਾਰਾ ਕਰਦਾ ਹੈ, ਆਪਣੇ ਬੱਚਿਆਂ ਦਾ ਪੇਟ ਪਾਲਦਾ ਹੈ। ਜਦੋਂ ਸਟੇਟ ਦੇ ਵਿਚ ਇਸ ਤਰ੍ਹਾਂ ਦੇ ਹਾਲਾਤ ਹੋਣ ਤਾਂ ਮੈਨੂੰ ਇਕ ਸ਼ੇਅਰ ਇਕਬਾਲ ਦਾ ਯਾਦ ਆ ਗਿਆ ਹੈ ਉਹ ਇਸ ਤਰ੍ਹਾਂ ਹੈ :

"ਜਬ ਮੈਂ ਦੇਖਤਾ ਹੂੰ ਭੂਕ ਕੇ ਮਾਰੇ ਇਨਸਾਨੋਂ ਕੋ,
ਤੜਪਤੀ ਨਾਜ਼ਨੀਨੋਂ ਕੋ ਸਿਸਕਤੇ ਨੌਜਵਾਨੋਂ ਕੋ,
ਤੋ ਦਿਲ ਤਾਬ ਨਿਸ਼ਾਨਾ ਇਸ਼ਰਤ ਨਹੀਂ ਸਕਤਾ,
ਮੈਂ ਚਾਹੂੰ ਭੀ ਤੋ ਰੰਗ ਆਵਾਰ ਤਰਾਨੇ ਗਾ ਨਹੀਂ ਸਕਤੇ।"

ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਮਤਾ ਅੱਜ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ ਇਹ ਠੀਕ ਹੈ ਪਰ ਇਸ ਤਰ੍ਹਾਂ ਦੇ ਮਤੇ ਦੀ ਲਿਆਉਣ ਦੀ ਕੋਈ ਜ਼ਰੂਰਤ ਨਹੀਂ ਸੀ ਕਿਉਂਕਿ ਅਕਾਲੀ ਪਾਰਟੀ ਦੇ ਚੋਣ ਘੋਸ਼ਣਾ ਪੱਤਰ ਵਿਚ ਦਿੱਤਾ ਹੋਇਆ ਹੈ, ਇਸ ਦੇ ਲਈ ਸਾਡੀ ਪਾਰਟੀ ਵਚਨਬੱਧ ਹੈ। ਇਸ ਤੇ ਛੇਤੀ ਤੋਂ ਛੇਤੀ ਅਮਲ ਕੀਤਾ ਜਾਵੇ ਪਰ ਇਸ ਦੇ ਨਾਲ ਹੋਰ ਕਈ ਗੱਲਾਂ ਹਨ। ਜਿਸ ਦੇ ਵੱਲ ਪਹਿਲਾਂ ਧਿਆਨ ਦੇਣ ਦੀ ਲੋੜ ਹੈ। ਜਿਸ ਤਰ੍ਹਾਂ ਸਕੂਲਾਂ ਦੀ ਬਿਲਡਿੰਗ ਦਾ ਮਸਲਾ ਹੈ। ਮੈਂ ਦੱਸਦਾ ਹਾਂ ਕਿ ਜਿਵੇਂ ਮੁਹਾਲੀ ਦੇ ਵਿਚ ਇਕ ਹਾਈ ਸਕੂਲ ਹੈ ਔਰ ਜੇਕਰ ਚੰਡੀਗੜ੍ਹ ਨਾਲ ਹਿਸਾਬ ਲਗਾਈਏ ਤਾਂ 5 ਹਾਈ ਸਕੂਲ ਚਾਹੀਦੇ ਹਨ ਪਰ ਉਥੇ ਵੀ ਸਰਕਾਰੀ ਬਿਲਡਿੰਗ ਨਹੀਂ ਹੈ। ਉਥੇ ਬੱਚਿਆਂ ਦੇ ਬੈਠਣ ਵਾਸਤੇ ਨਾ ਕੁਰਸੀਆਂ ਹਨ ਨਾ ਡੈਸਕਸ ਹਨ। ਇਸ ਤੋਂ ਇਲਾਵਾ ਕਈ ਐਸੇ ਸਕੂਲ ਹਨ ਜਿੱਥੇ ਬੈਠਣ ਲਈ ਤੱਪੜ ਵੀ ਨਹੀਂ ਹਨ ਇਸ ਤਰ੍ਹਾਂ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ ਪਹਿਲਾਂ ਇਨ੍ਹਾਂ ਜ਼ਰੂਰਤਾਂ ਨੂੰ ਪੂਰਾ ਕਰਨ ਦੀ ਲੋੜ ਹੈ। ਗਰੀਬਾਂ ਦੇ ਬੱਚਿਆਂ ਨੂੰ ਫਰੀ ਐਜੂਕੇਸ਼ਨ ਦੇਣ ਦੀ ਲੋੜ ਹੈ ਉਨ੍ਹਾਂ ਲਈ ਰੂਲ ਪਹਿਲਾਂ ਹੀ ਬਣੇ ਹੋਏ ਹਨ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਡਾਕਟਰ ਸਾਹਿਬ ਅਮੀਰਾਂ ਦੇ ਬੱਚਿਆਂ ਲਈ ਸੋਚ ਰਹੇ ਹਨ। ਸਰਕਾਰ ਇਸ ਮਤੇ ਨੂੰ ਜਿਸ ਤਰ੍ਹਾਂ ਅਮਲ ਵਿਚ ਲਿਆਉਣਾ ਚਾਹੁੰਦੀ ਹੈ ਅਮਲ ਵਿਚ ਲਿਆਵੇ। ਬੱਸ ਮੈਂ ਇਤਨਾ ਕਹਾਂਗਾ ਕਿ ਜਿਸ ਕੰਮ ਦੇ ਨਾਲ ਗਰੀਬਾਂ ਦੇ ਬੱਚਿਆਂ ਨੂੰ ਫਾਇਦਾ ਹੋਵੇ ਉਹ ਕਰਨਾ ਚਾਹੀਦਾ ਹੈ। ਇਹਨਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਨ ਲਈ ਵਕਤ ਦਿੱਤਾ ਹੈ।

ਸਾਥੀ ਰੂਪ ਲਾਲ (ਮੋਗਾ) : ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਡਾਕਟਰ ਸਾਹਿਬ ਨੇ ਪੇਸ਼ ਕੀਤਾ ਹੈ ਕਿ 10ਵੀਂ ਕਲਾਸ ਤਕ ਫਰੀ ਐਜੂਕੇਸ਼ਨ ਦਿੱਤੀ ਜਾਵੇ, ਇਹ ਖਿਆਲ ਇਨ੍ਹਾਂ ਦਾ ਚੰਗਾ ਹੈ ਪਰ ਜਿਸ ਢੰਗ ਨਾਲ ਇਹ ਮਤਾ ਇਥੇ ਪੇਸ਼ ਕੀਤਾ ਗਿਆ ਹੈ ਇਸ ਦੇ ਵਿਚ ਇਨ੍ਹਾਂ ਦੀ ਨੀਅਤ ਸਾਫ ਨਜ਼ਰ ਨਹੀਂ ਆਉਂਦੀ। ਇਸ ਮਤੇ ਨੂੰ ਪਾਸ ਕਰਵਾ ਕੇ ਇਸ ਦੀ ਸ਼ਲਾਘਾ ਇਹ ਆਪ ਲੈਣਾ ਚਾਹੁੰਦੇ ਹਨ, ਇਸ ਤਰ੍ਹਾਂ ਦੇ ਮਤੇ ਪਿਛਲੀ ਅਸੰਬਲੀ ਵਿਚ ਆਉਂਦੇ ਹੁੰਦੇ ਸਨ ਔਰ ਇਹ ਲਿਆਉਂਦੇ ਹੁੰਦੇ ਸਨ। ਇਕ ਮਤਾ ਇਨ੍ਹਾਂ ਨੇ ਸਮਾਜਵਾਦ ਦਾ ਲਿਆਂਦਾ ਸੀ। ਮੈਂ ਉਸ ਵਕਤ ਇਨ੍ਹਾਂ ਨੂੰ ਪੁੱਛਿਆ ਸੀ ਕਿ ਤੁਸੀਂ ਸਮਾਜਵਾਦ ਦਾ ਬੜਾ ਰੌਲਾ ਪਾਉਂਦੇ ਹੋ ਇਸ ਦੇ ਲਈ ਕਿੰਨੇ ਕਦਮ ਤੁਸੀਂ ਚੁੱਕੇ ਹਨ। ਮੈਂ ਦੱਸਦਾ ਹਾਂ ਕਿ ਇਹ ਕੀ ਕਰਦੇ ਰਹੇ ਹਨ। ਹੁਣ ਇਹ ਫਰੀ ਐਜੂਕੇਸ਼ਨ ਦੀਆਂ

[ਸਾਥੀ ਰੂਪ ਲਾਲ]

ਗੱਲਾਂ ਕਰਨ ਲਗ ਗਏ ਹਨ । ਇਨ੍ਹਾਂ ਦੇ ਚੀਫ ਮਨਿਸਟਰ ਨੇ ਡਾਕਟਰ ਆਫ ਲਿੱਟਰੇਚਰ ਦੀ ਡਿਗਰੀ ਪ੍ਰਾਪਤ ਕੀਤੀ ਜਦ ਕਿ ਉਹ ਨਾ ਕਿਸੇ ਸਕੂਲ ਗਿਆ । ਕੀ ਉਸ ਨੇ ਕਿਸੇ ਸਕੂਲ ਵਿਚ ਦਾਖਲਾ ਲਿਆ ਸੀ ? (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਚੇਅਰਮੈਨ ਸਾਹਿਬ, ਇਹ ਹਾਊਸ ਦੇ ਰੂਲਜ਼ ਹਨ ਕਿ ਜਿਹੜਾ ਮੈਂਬਰ ਇਸ ਹਾਊਸ ਦੇ ਵਿਚ ਹਾਜ਼ਰ ਨਾ ਹੋਵੇ ਉਸ ਦੇ ਬਾਰੇ ਇਥੇ ਵਿਚਾਰ ਨਹੀਂ ਕੀਤਾ ਜਾ ਸਕਦਾ । ਇਸ ਤਰ੍ਹਾਂ ਇਹ ਕਰੈਕਟਰ ਅਸੈਸੀਨੇਸ਼ਨ ਕਰ ਰਹੇ ਹਨ । ਇਹ ਹਾਊਸ ਦੇ ਰੂਲਜ਼ ਦੇ ਖਿਲਾਫ਼ ਗੱਲ ਜਾਂਦੀ ਹੈ । ਇਹ ਕੋਈ ਤਰੀਕਾ ਨਹੀਂ ਹੈ । ਇਸ ਨੂੰ ਰੋਕਣਾ ਚਾਹੀਦਾ ਹੈ ।

**ਸ੍ਰੀ ਸਭਾਪਤੀ :** ਡਾਕਟਰ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਹਾਂ ਕਿ ਜਿਹੜਾ ਮੈਂਬਰ ਇਸ ਹਾਊਸ ਵਿਚ ਹਾਜ਼ਰ ਨਹੀਂ ਹੈ ਉਸ ਦੇ ਬਾਰੇ ਜ਼ਿਕਰ ਨਹੀਂ ਕਰਨਾ ਚਾਹੀਦਾ । ਮੈਂ ਮੈਂਬਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਉਹ ਇਸ ਗੱਲ ਦਾ ਧਿਆਨ ਰੱਖਣ ।

**ਸਰਦਾਰ ਬੇਅੰਤ ਸਿੰਘ :** ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਥੀ ਰੂਪ ਲਾਲ ਕਹਿ ਰਹੇ ਹਨ ਕਿ ਤਾਲੀਮ ਫਰੀ ਨਹੀਂ ਹੋਣੀ ਚਾਹੀਦੀ । ਦੂਜੀ ਗੱਲ ਜੋ ਡਿਗਰੀ ਲੈਣ ਬਾਰੇ ਕੀਤੀ ਹੈ ਇਹ ਉਸ ਦਾ ਵੀ ਜ਼ਿਕਰ ਕਰ ਦੇਣ ।

**ਸਾਥੀ ਰੂਪ ਲਾਲ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇੱਕ ਅਨ-ਪੜ੍ਹ ਆਦਮੀ ਨੂੰ ਡਾਕਟਰ ਆਫ ਲਿਟਰੇਚਰ ਦੀ ਡਿਗਰੀ ਦਿੱਤੀ । ਪੀ. ਐਚ. ਡੀ. ਦੀ ਡਿਗਰੀ ਦਿੱਤੀ । ਹਜ਼ਾਰਾਂ ਲੜਕੇ ਜਿਹੜੇ ਕਿ ਬੀ. ਏ. ਅਤੇ ਐਮ. ਏ. ਹਨ ਉਨ੍ਹਾਂ ਨੂੰ ਪਿੱਛੇ ਸੁੱਟਿਆ ਡਾਕਟਰ ਆਫ ਲਿਟਰੇਚਰ ਦੀ ਡਿਗਰੀ ਲੈਕੇ । ਮੈਂ ਚੇਅਰਮੈਨ ਸਾਹਿਬ, ਇਥੇ ਕਹਿਣਾ ਚਾਹੁੰਦਾ ਹਾਂ ਕਿ ਐਕਸ-ਚੀਫ ਮਨਿਸਟਰ ਸਾਹਿਬ ਨੇ ਜਿਨ੍ਹਾਂ ਨੇ ਡਾਕਟਰ ਆਫ ਲਿਟਰੇਚਰ ਦੀ ਡਿਗਰੀ ਲਈ ਉਹ ਇਸ ਲਾਇਕ ਨਹੀਂ ਸੀ । ਪਿਛਲੇ ਦਿਨੀਂ ਅਖਬਾਰਾਂ ਵਿਚ ਵੀ ਆਇਆ ਸੀ ਉਸ ਦੇ ਹਰਮ ਵਿਚ 8 ਔਰਤਾਂ ਸ਼ਾਮਲ ਸਨ । ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਚਾਹੀਦਾ ਸੀ ਕਿ ਭੋਗ ਵਿਲਾਸ ਅਤੇ ਸੈਕਸੋਲੋਜੀ ਦੀ ਡਿਗਰੀ ਲੈਂਦੇ । ਇਨ੍ਹਾਂ ਨੂੰ ਇਸ ਗੱਲ ਦੀ ਸ਼ਰਮ ਆਉਣੀ ਚਾਹੀਦੀ ਸੀ ਇਨ੍ਹਾਂ ਦੇ ਪੱਲੇ ਕੁਝ ਨਹੀਂ ਹੈ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਰੂਲਜ਼ ਬੜੇ ਹੀ ਸਪਸ਼ਟ ਨੇ । ਜਿਹੜਾ ਆਦਮੀ ਹਾਊਸ ਵਿਚ ਮੌਜੂਦਾ ਨਾਂ ਹੋਵੇ, ਉਸ ਬਾਰੇ ਇਹ ਕਹਿ ਰਹੇ ਹਨ । ਚੇਅਰਮੈਨ ਸਾਹਿਬ, ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ :** ਡਾਕਟਰ ਸਾਹਿਬ, ਉਹ ਫੈਕਟਸ ਤੇ ਹੀ ਬੋਲ ਰਹੇ ਹਨ ।

**ਸਰਦਾਰ ਬੇਅੰਤ ਸਿੰਘ :** ਪੁਆਇਟ ਆਫ ਆਰਡਰ, ਸਰ । ਮੇਰੀ ਚੇਅਰਮੈਨ ਸਾਹਿਬ ਅਰਜ਼ ਹੈ ਕਿ ਸਾਥੀ ਰੂਪ ਲਾਲ ਨੇ ਕਿਹਾ ਹੈ ਕਿ ਮੈਂ ਨਾਂ ਨਹੀਂ ਲਿਆ ਪਰ ਤੁਸੀਂ ਰਿਕਾਰਡ ਕਢਵਾ ਕੇ ਵੇਖ ਲਉ ਜੇਕਰ ਨਾਂ ਲਿਆ ਹੈ ਤਾਂ ਐਕਸਪੰਜ ਹੋਣਾ ਚਾਹੀਦਾ ਹੈ ।

ਸ਼੍ਰੀ ਹਰਬੰਸ ਲਾਲ ਖੰਨਾ : ** ** **

ਸ਼੍ਰੀ ਸਭਾਪਤੀ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸਾਥੀ ਰੂਪ ਲਾਲ : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਤਾਲੀਮ ਤਾਂ ਫਰੀ ਹੋ ਸਕਦੀ ਹੈ ਜੇਕਰ ਬੇਰੁਜ਼ਗਾਰੀ ਦਾ ਮਸਲਾ ਹੱਲ ਹੋਵੇ । ਪਿਛਲੀ ਸਰਕਾਰ ਨੇ ਇਸ ਬਾਰੇ ਕੁਝ ਨਹੀਂ ਕੀਤਾ । ਮੈਂ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਵਜ਼ੀਰਾਂ ਨੇ ਤਾਲੀਮ ਨੂੰ ਵਧਾਵਾ ਦੇਣ ਦੀ ਪੂਰੀ ਕੋਸ਼ਿਸ਼ ਕੀਤੀ ਹੈ । ਮੈਂ ਚੇਅਰਮੈਨ ਸਾਹਿਬ ਦੱਸਦਾਂ ਹਾਂ ਕਿ 150 ਸਕੂਲਾਂ ਨੂੰ ਹਾਈ ਕੀਤਾ ਜੋ ਕਿ ਪੰਜ ਛੇ ਮਹੀਨਿਆਂ ਦੇ ਵਿਚ ਕੀਤਾ ਹੈ । 240 ਸਕੂਲ ਮਿਡਲ ਬਣਾਏ ਗਏ । ਮੋਗੇ ਵਿਚ ਐਜੂਕੇਸ਼ਨ ਮਨਿਸਟਰ ਸਾਹਿਬ ਆਏ ਤਾਂ ਮਨਿਸਟਰ ਸਾਹਿਬ ਨੇ ਸਾਰੇ ਹਾਲਾਤ ਵੇਖੇ ਅਤੇ ਕਹਿ ਦਿੱਤਾ ਕਿ ਨਵੀਂ ਬਿਲਡਿੰਗ ਬਣਾਈ ਜਾਵੇ ਅਤੇ ਐਜੂਕੇਸ਼ਨ ਠੀਕ ਢੰਗ ਨਾਲ ਚਲੇ ।

ਸਾਡੀ ਸਰਕਾਰ ਬੇਰੁਜ਼ਗਾਰੀ ਤੇ ਬੜੀ ਗੌਰ ਕਰ ਰਹੀ ਹੈ । ਇਨ੍ਹਾਂ ਨੂੰ ਸਾਡਾ ਸਾਥ ਦੇਣਾ ਚਾਹੀਦਾ ਹੈ । ਸਾਡੇ ਕੰਮਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ । ਖੇਤੀਬਾੜੀ ਵਿਚ ਅੱਗੇ ਨਾਲੋਂ ਤਰੱਕੀ ਹੋਈ ਹੈ ਜੋ ਕਦਮ ਸਾਡੀ ਸਰਕਾਰ ਨੇ ਚੁੱਕੇ ਹਨ ਉਹ ਸ਼ਲਾਘਾ ਯੋਗ ਹਨ । ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਪੰਜ ਸਾਲ ਦੇ ਅੰਦਰ ਅੰਦਰ 10 ਵੀਂ ਤਕ ਮੁਫਤ ਤਾਲੀਮ ਦਿੱਤੀ ਜਾਵੇ । ਸਾਡੀ ਨੀਅਤ ਚੰਗੀ ਹੈ ਪਰ ਇਨ੍ਹਾਂ ਦੀ ਨੀਅਤ ਮਾੜੀ ਹੈ । ਜੇਕਰ ਇਨ੍ਹਾਂ ਦੀ ਨੀਅਤ ਚੰਗੀ ਹੁੰਦੀ ਤਾਂ ਇਨ੍ਹਾਂ ਦਾ ਇਹ ਹਾਲ ਨਾ ਹੁੰਦਾ ਔਰ ਬੇਰੁਜ਼ਗਾਰ ਦਾ ਮਸਲਾ ਹੱਲ ਹੁੰਦਾ । ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਨ੍ਹਾਂ ਨੂੰ ਸਿਰਫ ਇਹ ਹੀ ਕਹਾਂਗਾ ਕਿ ਇਹ ਵੇਲਾ ਨਹੀਂ । ਉਹ ਵੇਲਾ ਜ਼ਰੂਰ ਆਵੇਗਾ ਜਦੋਂ ਬੇਰੁਜ਼ਗਾਰੀ ਦਾ ਮਸਲਾ ਹੱਲ ਹੋ ਜਾਵੇਗਾ । ਮੈਂ ਸਮਝਦਾ ਹਾਂ ਕਿ ਡਾਕਟਰ ਸਾਹਿਬ ਨੂੰ ਇਹ ਮਤਾ ਵਾਪਸ ਲੈ ਲੈਣਾ ਚਾਹੀਦਾ ਹੈ ਜਦੋਂ ਸਮਾਂ ਆਇਆ ਤਾਂ ਅਸੀਂ ਆਪ ਹੀ ਹੱਲ ਕਰ ਦੇਵਾਂਗੇ ।

ਮਾਸਟਰ ਬਾਬੂ ਸਿੰਘ : (ਰਾਮਪੁਰਾ ਫੂਲ) : ਚੇਅਰਮੈਨ ਸਾਹਿਬ, ਬੜਾ ਸੋਹਣਾ ਅਤੇ ਸੁਚੱਜਾ ਮਤਾ ਹੈ । ਇਸ ਦੇ ਵਿਚ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ । ਮੇਰੇ ਟਰੇਜ਼ਰੀ ਬੈਂਚਿਜ਼ ਦੇ ਭਰਾ ਵੀ ਇਸ ਨਾਲ ਐਗਰੀ ਕਰਦੇ ਨੇ । ਕਾਫੀ ਦੇਰ ਤੋਂ ਇਹ ਮੰਗ ਚਲੀ ਆਉਂਦੀ ਹੈ ਕਿ ਐਜੂਕੇਸ਼ਨ ਲਾਜ਼ਮੀ ਤੌਰ ਤੇ ਮੁਫਤ ਕਰ ਦੇਣੀ ਚਾਹੀਦੀ ਹੈ । ਪਰ ਇਸ ਲਈ ਰੀਸੋਰਸਿਜ਼ ਕੀ ਹਨ ? ਪੈਸਾ ਕਿੱਥੋਂ ਆਵੇ ਚੇਅਰਮੈਨ ਸਾਹਿਬ, ਇਹ ਕੈਬਨਿਟ ਸਬ-ਕਮੇਟੀ ਦੀ ਮੀਟਿੰਗ ਬੁਲਾਕੇ ਇਸ ਦਾ ਪ੍ਰਬੰਧ ਕਰ ਸਕਦੇ ਹਨ । ਇਹ ਰੈਜ਼ੋਲਿਊਸ਼ਨ ਅੱਛਾ ਹੈ । ਇਹ ਕਿਸੇ ਦੇ ਵਿਰੋਧ ਵਿਚ ਨਹੀਂ ਹੈ । ਐਜੂਕੇਸ਼ਨ ਦਾ ਸਿਸਟਮ ਜਿਹੜਾ ਹੈ, ਉਸ ਦਾ ਆਵਾ ਹੀ ਊਤਿਆ ਹੋਇਆ ਹੈ । ਇਸ ਵੇਲੇ ਸੀ.ਐਮ. ਅਤੇ ਪ੍ਰਾਈਮ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਹ ਐਜੂਕੇਸ਼ਨ ਦਾ ਸਿਸਟਮ ਬਹੁਤ ਮਾੜਾ ਹੈ । ਪਰ ਐਕਚੂਅਲੀ ਇਸ ਵੱਲ ਕੋਈ ਕਦਮ ਨਹੀਂ ਚੁੱਕੇ ਜਾਂਦੇ ।

ਸ਼੍ਰੀ ਰਾਬਿੰਦਰਾ ਨਾਥ ਟੈਗੋਰ, ਮਹਾਤਮਾ ਗਾਂਧੀ ਅਤੇ ਸੁਸ਼ੀਲਾ ਮਹਿਤਾ ਦਾ ਵੀ ਵਿਚਾਰ ਸੀ ਕਿ ਕਮਿਊਨਿਟੀ ਸੈਂਟਰਜ਼ ਹੋਣੇ ਚਾਹੀਦੇ ਹਨ । ਕਲਾਸ ਲੈਸ ਸੁਸਾਇਟੀ ਬਨਾਉਣੀ ਚਾਹੀਦੀ ਹੈ ਉਸ ਨਾਲ ਵਾਤਾਵਰਣ ਅਤੇ ਮਹੌਲ ਚੰਗਾ ਹੋ ਸਕਦਾ ਹੈ । ਮੇਰੇ ਵੀਰ

** Expunged as ordered by the Chair.

[ਮਾਸਟਰ ਬਾਬੂ ਸਿੰਘ]

ਨੇ ਪਹਿਲਾਂ ਵੀ ਕਿਹਾ ਸੀ ਕਿ ਪਬਲਿਕ ਸਕੂਲਾਂ ਵਿਚ ਪਹਿਲੀ ਜਮਾਤ ਵਿਚ 300 ਜਾਂ 400 ਰੁਪਿਆ ਪਰ ਮਥ ਖਰਚ ਹੁੰਦੇ ਹਨ ਪਰ ਅੱਠਵੀਂ ਜਮਾਤ ਵਿਚ ਸਾਰੇ ਸਾਲ ਵਿਚ ਗੌਰਮਿੰਟ ਸਕੂਲ ਵਿਚ 300 ਰੁਪਿਆ ਖਰਚ ਨਹੀਂ ਹੋ ਸਕਦਾ । ਜੋ ਚੇਅਰਮੈਨ ਸਾਹਿਬ, ਇਤਨਾ ਵੱਡਾ ਗੈਪ ਹੈ ਇਤਨੀ ਵੱਡੀ ਡਿਸਪੈਰਿਟੀ ਹੈ, ਇਹ ਲਾਜ਼ਮੀ ਤੌਰ ਤੇ ਰੀਮੂਵ ਹੋਣੀ ਚਾਹੀਦੀ ਹੈ ।

ਇਸ ਤੋਂ ਇਲਾਵਾ ਬੜੇ ਹੀ ਦੁੱਖ ਦੀ ਗੱਲ ਹੈ ਚੇਅਰਮੈਨ ਸਾਹਿਬ, ਸਾਡੇ ਸਕੂਲਾਂ ਦੇ ਵਿਚ ਮੈਡੀਕਲ ਐਗਜ਼ਾਮੀਨੇਸ਼ਨ ਨਹੀਂ ਹੁੰਦਾ । ਮੈਡੀਕਲ ਐਗਜ਼ਾਮੀਨੇਸ਼ਨ ਸਾਡੇ ਸਕੂਲਾਂ ਵਿਚ ਬਿਲਕੁਲ ਹੀ ਨਹੀਂ ਹੁੰਦਾ । ਚੇਅਰਮੈਨ ਸਾਹਿਬ, ਸਾਰੇ ਸਕੂਲਾਂ ਵਿਚ ਇੱਕ ਸਾਲ ਵਿਚ ਦੋ ਵਾਰੀ ਮੈਡੀਕਲ ਐਗਜ਼ਾਮੀਨੇਸ਼ਨ ਜ਼ਰੂਰ ਹੋਣਾ ਚਾਹੀਦਾ ਹੈ ਤਾ ਕਿ ਬੱਚਿਆਂ ਦੀ ਸਿਹਤ ਵੱਲ ਪੂਰਾ ਧਿਆਨ ਦਿੱਤਾ ਜਾ ਸਕੇ । (ਵਿਘਨ) ਸਕੂਲ ਦੇ ਬੱਚਿਆਂ ਦੀ ਸਿਹਤ ਠੀਕ ਨਹੀਂ ਰਹਿੰਦੀ। ਕਿਸੇ ਨੂੰ ਪੋਲੀਏ ਦੀ ਸ਼ਿਕਾਇਤ ਹੈ ਕਿਸੇ ਦੀਆਂ ਅੱਖਾਂ ਵਿਚ ਕੁੱਕਰੇ ਪਏ ਹੋਏ ਹਨ ਔਰ ਕਿਸੇ ਦੀ ਛਾਤੀ ਵਿਚ ਨੁਕਸ ਹੈ । ਜੇਕਰ ਮੈਡੀਕਲ ਐਗਜ਼ਾਮੀਨੇਸ਼ਨ ਹੁੰਦਾ ਰਹੇ ਤਾਂ ਬੱਚਿਆਂ ਦੀ ਸਿਹਤ ਵੀ ਠੀਕ ਰਹਿ ਸਕਦੀ ਹੈ । Sound mind in a sound body. ਜੇਕਰ ਸਾਡਾ ਸਰੀਰ ਠੀਕ ਨਹੀਂ ਤਾਂ ਅਸੀਂ ਦਿਮਾਗੀ ਤੌਰ ਤੇ ਠੀਕ ਨਹੀਂ ਹੋ ਸਕਦੇ । ਮੈਂ ਚੇਅਰਮੈਨ ਸਾਹਿਬ, ਸਮਝਦਾ ਹਾਂ ਕਿ ਸਾਰੇ ਇਲਾਜ ਹੋਣੇ ਚਾਹੀਦੇ ਹਨ । ਇੱਕ ਡਾਕਟਰ ਸਕੂਲਾਂ ਦੇ ਵਿਚ ਰੱਖਣਾ ਚਾਹੀਦਾ ਹੈ । ਇਸ ਨੂੰ ਐਜੂਕੇਸ਼ਨ ਡਿਪਾਰਟਮੈਂਟ ਐਗਜ਼ਾਮਿਨ ਕਰੇ । ਉਨ੍ਹਾਂ ਦੇ ਇਲਾਜ ਵਾਸਤੇ ਸੋਚਿਆ ਜਾਵੇ ।

ਚੇਅਰਮੈਨ ਸਾਹਿਬ, ਦੂਜੀ ਗੱਲ ਅਨਪੜ੍ਹਤਾ ਨੂੰ ਦੂਰ ਕਰਨ ਬਾਰੇ ਹੈ । ਸਾਡੀ ਪਹਿਲੀ ਸਰਕਾਰ ਵੀ ਅਨਪੜ੍ਹਤਾ ਨੂੰ ਦੂਰ ਨਹੀਂ ਕਰ ਸਕੀ ਔਰ ਹੁਣ ਵਾਲੀ ਸਰਕਾਰ ਵੀ ਇਸ ਪੱਖ ਵਿਚ ਪੂਰਾ ਯਤਨ ਕਰਦੀ ਹੈ ਕਿ ਅਸੀਂ ਅਨਪੜ੍ਹਤਾ ਨੂੰ ਦੂਰ ਕਰਨਾ ਹੈ ।

ਹੁਣ ਮੈਂ ਤੁਹਾਨੂੰ ਲਿਟ੍ਰੇਸੀ ਦੀ ਕਿੰਨੀ ਕਿੰਨੀ ਪਰਸੈਂਟੇਜ ਹੈ ਉਸ ਬਾਰੇ 1971 ਦੀ ਮਰਦਮ-ਸ਼ੁਮਾਰੀ ਦੇ ਹਿਸਾਬ ਨਾਲ ਕੁਝ ਅੰਕੜੇ ਪੇਸ਼ ਕਰਨਾ ਚਾਹੁੰਦਾ ਹਾਂ ।

| | |
|---|---|
| ਗੁਜਰਾਤ ਵਿਚ | 35.79 |
| ਕੇਰਲਾ | 60.42 |
| ਮਹਾਰਾਸ਼ਟਰਾ | 39.18 |
| ਪੰਜਾਬ | 33.67 |
| ਤਾਮਲ ਨਾਡੂ | 39.46 |

ਸੋ ਸੱਭ ਤੋਂ ਲੋਐਸਟ ਪੰਜਾਬ ਦੀ 33.67% ਲਿਟ੍ਰੇਸੀ ਹੈ । ਅਡਲਟ ਐਜੂਕੇਸ਼ਨ ਵਾਸਤੇ ਇਥੇ ਪੈਸੇ ਜੋ ਰੱਖੇ ਗਏ ਹਨ ਉਹ ਹਨ 65,000/- ਇਹ ਬਹੁਤ ਥੋੜੀ ਰਕਮ ਰੱਖੀ ਗਈ ਹੈ ਔਰ ਸਾਨੂੰ ਹੋਰ ਸਟੇਟਾਂ ਦੀ ਲਿਟ੍ਰੇਸੀ ਦੇ ਮੁਤਾਬਿਕ ਇਥੋਂ ਫੰਡਜ਼ ਰਖਣੇ ਚਾਹੀਦੇ ਹਨ ।

ਇਸ ਦੇ ਨਾਲ ਹੀ ਦੁਪਹਿਰ ਦਾ ਖਾਣਾ, ਨਿਊਟ੍ਰੀਸ਼ਨ ਪ੍ਰੋਗਰਾਮ, ਮਿੱਡ ਡੇ ਮੀਲ ਵਾਸਤੇ ਪੈਸੇ ਰੱਖੇ ਗਏ ਹਨ । ਪਰ ਇਹ ਪੈਸੇ ਐਨੇ ਥੋੜੇ ਹਨ ਕਿ ਇਸ ਦੇ ਨਾਲ ਪੂਰੀ ਨਹੀਂ ਪੈ ਸਕਦੀ ਹੈ । ਮਦਰਾਸ ਬਹੁਤ ਜ਼ਿਆਦਾ ਪੂਅਰ ਸਟੇਟ ਹੈ । ਅਸੀਂ ਉਥੇ ਟੂਰ ਤੇ ਗਏ ਸੀ ਔਰ ਉਥੇ ਦੁਪਹਿਰ ਦਾ ਖਾਣਾ ਬੱਚਿਆਂ ਲਈ ਸਕੂਲ ਵਿਚ ਹੀ ਤਿਆਰ ਹੁੰਦਾ ਸੀ।

ਜਦੋਂ ਗਰੀਬ ਔਰ ਅਮੀਰ ਦੇ ਬੱਚੇ ਆਪਸ ਵਿਚ ਰਲ ਕੇ ਬੈਠ ਕੇ ਖਾਣਾ ਖਾਣਗੇ ਤਾਂ ਉਨ੍ਹਾਂ ਵਿਚ ਆਪਸਦਾਰੀ ਵਧੇਗੀ ਔਰ ਕੰਪਲੈਕਸ ਦੂਰ ਹੋਏਗਾ। ਉਹ ਆਪਣੇ ਆਪ ਨੂੰ ਇਕੋ ਜਿਹਾ ਸਮਝਣਗੇ। ਪਰ ਪਬਲਕ ਸਕੂਲਾਂ ਵਿਚ ਡਿਸਪੈਰਿਟੀ ਇਸ ਗੱਲ ਦੀ ਹੁੰਦੀ ਹੈ। ਉਨ੍ਹਾਂ ਦੇ ਬੱਚਿਆਂ ਦੇ ਕਪੜੇ ਵੇਖ ਲਉ, ਉਨ੍ਹਾਂ ਦੀ ਟਰਾਂਸਪੋਰਟੇਸ਼ਨ ਦੇਖ ਲਉ, ਉਹ ਮੋਟਰ ਸਾਈਕਲਾਂ ਤੇ ਜਾਂ ਕਾਰਾਂ ਤੇ ਸਕੂਲ ਜਾਂਦੇ ਹਨ। ਇਸ ਦੇ ਬਰਖਲਾਫ ਤੁਸੀਂ ਕੰਡੀ ਏਰੀਆ ਵਲ ਦੇਖ ਲਵੋ ਕਿ ਉਥੇ ਬੱਚੇ ਕਿਸ ਤਰ੍ਹਾਂ ਪੜ੍ਹਦੇ ਹਨ। ਜੇ ਵਾਕਿਆ ਹੀ ਇਕੁਐਲਿਟੀ ਲਿਆਉਣਾ ਚਾਹੁੰਦੇ ਹੋ ਅਤੇ ਸੋਸ਼ਲਿਸਟਕ ਪੈਟਰਨ ਤੇ ਸਮਾਜ ਨੂੰ ਉੱਚਾ ਚੁਕਣਾ ਚਾਹੁੰਦੇ ਹੋ ਤਾਂ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਵੱਲ ਦੇਖੋ। ਉਨ੍ਹਾਂ ਦਾ ਮਲਕ ਭਾਗੋ ਔਰ ਭਾਈ ਲਾਲੋ ਨਾਲ ਕਿੰਨਾ ਪਿਆਰ ਸੀ। ਕਿਸ ਤਰ੍ਹਾਂ ਉਨ੍ਹਾਂ ਨੂੰ ਗਰੀਬਾਂ ਨਾਲ ਪਿਆਰ ਸੀ। ਜਿਹੜੇ ਦਸਾਂ ਨੌਹਾਂ ਦੀ ਕਮਾਈ ਕਰਦੇ ਸੀ ਉਨ੍ਹਾ ਨਾਲ ਪਿਆਰ ਕਰਦੇ ਸੀ। ਇਸ ਲਈ ਮੈਂ ਇਹ ਕਹਿਣਾ ਚਾਹੰਦਾ ਹਾਂ ਕਿ ਸਾਨੂੰ ਵੀ ਗਰੀਬਾਂ ਵੱਲ ਜ਼ਿਆਦਾ ਧਿਆਣ ਰੱਖਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਲੈਕ ਆਫ ਪਰੋਫੈਸ਼ਨ ਐਂਡ ਟੈਕਨੀਕਲ ਟਰੇਨਿੰਗ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਬੱਚੇ ਦਸਵੀਂ ਤਕ ਪੜ੍ਹੀ ਜਾਂਦਾ ਹੈ ਪਰ ਉਸ ਨੂੰ ਕਿਸੇ ਕਿੱਤੇ ਵਿਚ ਜਾਣ ਵਾਲੀ ਟਰੇਨਿੰਗ ਨਹੀਂ ਦਿੱਤੀ ਜਾਂਦੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਵੀਂ ਤੋਂ ਬਾਅਦ ਫੌਰਨ ਇਹ ਚੀਜ਼ ਦੇਖਣੀ ਚਾਹੀਦੀ ਹੈ ਕਿ ਬੱਚੇ ਦੀ ਰੁਚੀ ਕਿਸ ਕਿੱਤੇ ਵੱਲ ਹੈ। ਉਸ ਦੇ ਮੁਤਾਬਿਕ ਹੀ ਉਸ ਨੂੰ ਉਹ ਸਬਜੈਕਟਸ ਦੇਣੇ ਚਾਹੀਦੇ ਹਨ। ਇਸ ਵੇਲੇ ਹਰ ਕੋਈ ਮੈਟ੍ਰਿਕ ਜਾਂ ਬੀ.ਏ. ਪਾਸ ਕਰਕੇ ਚਿਟ ਕਪੜਿਆ ਬਣਨਾ ਚਾਹੁੰਦਾ ਹੈ। ਕੋਈ ਵੀ ਇਹ ਨਹੀਂ ਚਾਹੁੰਦਾ ਹੈ ਕਿ ਉਹਦੇ ਕਪੜੇ ਕਾਲੇ ਹੋਣ। ਜੇ ਕੋਈ ਜ਼ਿਮੀਦਾਰ ਦਾ ਬੱਚਾ ਹੈ ਤਾਂ ਉਹਦੀ ਰੁੱਚੀ ਖੇਤੀ ਕਰਨ ਵਿਚ ਨਹੀਂ ਹੈ। ਇਸੇ ਤਰ੍ਹਾਂ ਹੀ ਜੇ ਕੋਈ ਕਾਰਖਾਨੇਦਾਰ ਦਾ ਬੱਚਾ ਹੈ ਤਾਂ ਉਹ ਕਾਰਖਾਨੇ ਵਿਚ ਕੰਮ ਨਹੀਂ ਕਰਨਾ ਚਾਹੁੰਦਾ ਹੈ। ਹਰ ਕੋਈ ਠਾਠ ਬਾਠ ਨਾਲ ਰਹਿਣਾ ਚਾਹੁੰਦਾ ਹੈ। ਇਸ ਨਾਲ ਬੇਰੁਜ਼ਗਾਰੀ ਹਰ ਸਾਲ ਵਧਦੀ ਜਾ ਰਹੀ ਹੈ। ਐਨੁਅਲ ਫਾਈਨੈਂਸ਼ਲ ਸਟੇਟਮੈਂਟ ਵਿਚ ਦਿੱਤਾ ਹੋਇਆ ਹੈ ਕਿ 31-12-1972 ਤੱਕ ਕੁਲ ਬੇਰੁਜ਼ਗਾਰ 3,59,061 ਸੀ। ਇਹ ਟੋਟਲ ਬੇਰੁਜ਼ਗਾਰਾਂ ਦਾ ਸਕਿਲਡ ਔਰ ਅਨ ਸਕਿਲਡ ਸਾਰਿਆਂ ਦਾ ਹੈ। ਇਸ ਦਾ ਵੇਰਵਾ ਇਸ ਪ੍ਰਕਾਰ ਹੈ :-

| | ਬੇਰੁਜ਼ਗਾਰੀ ਦਾ ਨੰਬਰ |
|---|---|
| ਇੰਜੀਨੀਅਰਜ਼ : ਸਿਵਿਲ, ਮਕੈਨੀਕਲ, ਇਲੈਕਟ੍ਰਿਕਲ, ਕੈਮੀਕਲ ਜਾਂ ਐਗਰੀਕਲਚਰ | 389 |
| ਡਰਾਫਟਸਮੈਨ (ਡਿਪਲੋਮਾ ਹੋਲਡਰਜ਼) | 2,949 |
| ਡਾਕਟਰਜ਼ (ਐਮ.ਬੀ.ਬੀ.ਐਸ) ਵੈਦ, ਐਮ. ਐਡ ਬੀ. ਐਡ., ਜੇਬੀ.ਟੀ., ਆਈ. ਟੀ. ਆਈ. ਟ੍ਰੇਡ। | 23,733 |
| ਮੈਟ੍ਰਿਕ ਔਰ ਨੌਨ-ਗਰੈਜੂਏਟ | 86,200 |

[ਮਾਸਟਰ ਬਾਬੂ ਸਿੰਘ]

ਇਸ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਕੋਈ ਉਪਰਾਲਾ ਕਰਨਾ ਚਾਹੀਦਾ ਹੈ । ਠੀਕ ਹੈ ਇਨ੍ਹਾਂ ਨੇ ਵਿਲੇਜਿਜ਼ ਇੰਟੇਗਰੇਟਿਡ ਸਕੀਮ ਬਣਾਈ ਹੈ, ਪਰ ਇਹਦੇ ਵਿਚ ਵੀ ਕਈ ਖਾਮੀਆਂ ਹਨ । ਬੱਚਿਆਂ ਨੂੰ ਇੰਡਸਟਰੀ ਸਾਈਡ ਵਲ ਲਿਆਉਣਾ ਚਾਹੀਦਾ ਹੈ । Child is the father of the man. ਕਿਸੇ ਕੌਮ ਨੂੰ ਜੇ ਜੱਜ ਕਰਨਾ ਹੋਵੇ ਕਿ ਦੇਸ਼ ਕਿੱਥੇ ਖੜਾ ਹੈ ਤਾਂ ਉਹਦਾ ਮੌਰਲ ਸਟੈਂਡਰਡ ਦੇਖਿਆ ਜਾਂਦਾ ਹੈ । ਕੋਈ ਆਬਾਦੀ ਨਾਲ ਦੇਸ ਵੱਡਾ ਨਹੀਂ ਬਣਦਾ । ਪਾਕਿਸਤਾਨ ਦੀ ਲੜਾਈ ਵਿਚ ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਨਾਲ ਹਿੰਦੁਸਤਾਨੀਆਂ ਨੇ ਕੀਤਾ ਸੀ, ਉਨ੍ਹਾਂ ਦਾ ਮੌਰਲ ਕਿੰਨਾ ਉੱਚਾ ਸੀ । ਪਾਕਿਸਤਾਨ ਵਲੋਂ ਆਏ ਪੈਂਟਨ ਟੈਂਕ ਔਰ ਸੈਂਬਰ ਜੈਟਾਂ ਦਾ ਕਿਸ ਤਰ੍ਹਾਂ ਨਾਲ ਸਾਡੇ ਲੋਕਾਂ ਨੇ ਡੱਟ ਕੇ ਮੁਕਾਬਲਾ ਕੀਤਾ ਸੀ ਔਰ ਦੇਸ਼ ਲਈ ਕਿਸ ਤਰ੍ਹਾਂ ਨਾਲ ਕੁਰਬਾਨੀਆਂ ਦਿੱਤੀਆਂ ਸਨ । ਸਾਡੀਆਂ ਫੋਰਸਿਜ਼ ਦਾ ਕਿੰਨਾ ਮੌਰੇਲ ਉੱਚਾ ਸੀ ।

ਇਸ ਲਈ ਮੈਂ ਵਿਦਿਆ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਵੀ ਆਬਸੀਨ ਲਿਟਰੇਚਰ ਹੈ, ਜੋ ਨੰਗੀਆਂ ਫੋਟੋਆਂ ਹਨ, ਗੰਦੀਆਂ ਫੋਟੋਆਂ ਹਨ ਉਨ੍ਹਾਂ ਨੂੰ ਬੈਨ ਕਰਨਾ ਚਾਹੀਦਾ ਹੈ । ਉਨ੍ਹਾਂ ਤੇ ਪਾਬੰਦੀ ਲਗਾਉਣੀ ਚਾਹੀਦੀ ਹੈ । ਬੱਚਿਆਂ ਨੂੰ ਇਖਲਾਕੀ ਤੌਰ ਤੇ ਉੱਚਾ ਚੁੱਕਣਾ ਚਾਹੀਦਾ ਹੈ । ਸਿਨੇਮਿਆਂ ਵਿਚ ਜਿੰਨੇ ਗੰਦੇ ਸੀਨ ਹਨ ਉਹ ਵੀ ਹਟਾਉਣੇ ਚਾਹੀਦੇ ਹਨ । ਕਿਉਂਕਿ ਪਿੱਛੇ ਜਿਹੇ ਧੂਰੀ ਵਿਖੇ ਜਦੋਂ ਇਕ ਬੈਂਕ ਵਿਚ ਡਾਕਾ ਪਿਆ ਤਾਂ ਜਿਹੜੇ ਪਕੜੇ ਗਏ ਸੀ ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਨੇ ਇਕ ਸੀਨ ਪਿਕਚਰ ਵਿਚ ਵੇਖਿਆ ਸੀ ਕਿ ਕਿਸ ਤਰ੍ਹਾਂ ਨਾਲ ਬੈਂਕ ਵਿਚ ਡਾਕਾ ਮਾਰਿਆ ਜਾਂਦਾ ਹੈ ਉਸੇ ਤਰ੍ਹਾਂ ਹੀ ਉਨ੍ਹਾਂ ਨੇ ਉਥੇ ਕੀਤਾ ਸੀ । ਚਾਹੇ ਇਸ ਲਈ ਵਿਦਿਆ ਮੰਤਰੀ ਜੀ ਨੂੰ ਸੈਂਟਰਲ ਪੱਧਰ ਤੇ ਕਿਉਂ ਨਾ ਗੱਲ ਕਰਨੀ ਪਏ ਪਰ ਇਹ ਜੋ ਕਿਤਾਬਾਂ ਜਾਂ ਹੋਰ ਆਬਸੀਨ ਲਿਟਰੇਚਰ ਹੈ ਇਸ ਤੇ ਪਾਬੰਦੀ ਲਗਾਉਣੀ ਚਾਹੀਦੀ ਹੈ । ਜਿਹੜਾ ਫਿਰ ਵੀ ਇਸ ਤਰ੍ਹਾਂ ਕਰੇ ਉਸ ਨੂੰ ਸਜ਼ਾ ਦੇਣੀ ਚਾਹੀਦੀ ਹੈ । ਕਿਉਂਕਿ ਗੰਦੀਆਂ ਪਿਕਚਰਾਂ ਨਾਲ ਇਖ਼ਲਾਕ ਵਿਗੜਨ ਦਾ ਡਰ ਰਹਿੰਦਾ ਹੈ । ਅਮਰੀਕਾ ਦੇ ਇਖਲਾਕ ਦੀ ਗੱਲ ਦੱਸਦਾ ਹਾਂ । ਪਿੱਛੇ ਜਿਹੇ ਹਿੰਦ ਸਮਾਚਾਰ ਵਿਚ ਇਹ ਲਿਖਿਆ ਸੀ ਕਿ 72 ਸਾਲਾ ਇਕ ਸਤ ਖੜਾ ਸੀ ਔਰ ਉਥੇ ਟੀਨ-ਏਜ ਗਰਲਜ਼ ਖੜੀਆਂ ਬਹੁਤ ਕੁਝ ਕਹਿ ਰਹੀਆਂ ਸਨ । ਐਨਾ ਭੈੜਾ ਇਖਲਾਕ ਸਾਡੇ ਹਿੰਦੁਸਤਾਨ ਦੇ ਵਾਤਾਵਰਨ ਦੇ ਮੁਤਾਬਿਕ ਨਹੀਂ ਹੈ । ਇਸ ਦਾ ਕਾਲਜ ਸਟੂਡੈਂਟਸ ਦੇ ਔਰ ਸਕੂਲਾਂ ਦੇ ਬੱਚਿਆਂ ਦੇ ਕਰੈਕਟਰ ਤੇ ਮਾੜਾ ਅਸਰ ਪੈਂਦਾ ਹੈ । ਇਸ ਤੇ ਪਾਬੰਦੀ ਲਗਾਉਣ ਨਾਲ ਹਰ ਹਿੰਦੁਸਤਾਨੀ ਔਰ ਹਰ ਪੰਜਾਬੀ ਦਾ ਨਾਂ ਉੱਚਾ ਹੋਏਗਾ ।

ਦੂਜੇ ਪਾਸੇ ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਦੀ ਪਰਸ਼ੰਸਾ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਵਿਦਿਆ ਪਰਨਾਲੀ ਵਿਚ ਸੁਧਾਰ ਵੀ ਲਿਆਂਦਾ ਹੈ । ਪਰ ਸਕੂਲਾਂ ਦੇ ਅਪਗਰੇਡ ਕਰਨ ਵੇਲੇ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਜਿਹੜਾ ਇਲਾਕਾ ਕੰਡੀ ਦਾ ਹੈ ਔਰ ਜੋ ਬਹੁਤ ਪਛੜਿਆ ਹੋਇਆ ਇਲਾਕਾ ਹੈ ਉਸ ਇਲਾਕੇ ਨੂੰ ਇਸ ਕੰਮ ਵਿਚ ਪਰੈਫਰੈਂਸ ਦੇਣੀ ਚਾਹੀਦੀ ਹੈ , ਜੇ ਰੂਰਲ ਏਰੀਆ ਵਿਚ ਸਕੂਲ ਡਿਵੈਲਪ ਕਰਨੇ ਹੁੰਦੇ ਹਨ ਤਾਂ ਪ੍ਰਾਇਮਰੀ ਸਕੂਲ ਖੋਲ੍ਹਣ ਲਈ ਪੰਚਾਇਤ ਨੂੰ ਤਿੰਨ ਕਿੱਲੇ ਜ਼ਮੀਨ ਦੇਣੀ ਪੈਂਦੀ ਹੈ, ਮਿਡਲ ਸਕੂਲ ਖੋਲ੍ਹਣ ਲਈ 8 ਕਿੱਲੇ ਜ਼ਮੀਨ ਦੇਣੀ ਪੈਂਦੀ ਹੈ, ਇਸ ਤਰ੍ਹਾਂ ਕਰਨ ਲਈ ਪਿੰਡਾਂ ਵਾਲਿਆਂ ਨੂੰ ਉਨ੍ਹਾ ਦੇ ਪਿੰਡ ਵਿਚ ਸਕੂਲ ਖੋਲ੍ਹਣ ਲਈ ਇਹ ਸਹੂਲਤਾਂ ਮੁਹੱਈਆ ਕਰਨੀਆਂ ਪੈਂਦੀਆਂ ਹਨ ਤਾਂ ਜਾ ਕੇ ਸਕੂਲ ਖੁਲ੍ਹਦਾ ਹੈ । ਪਰ ਜੇ ਚੰਡੀਗੜ੍ਹ ਵਿਚ ਦੇਖੀਏ ਤਾਂ ਪਤਾ ਲਗਦਾ ਹੈ ਕਿ ਕਿਸੇ ਸੈਕਟਰ ਵਿਚ ਚਲੇ ਜਾਉ ਉਥੇ ਸਕੂਲ ਦੀ ਕਿੰਨੀ ਬੇਬਾਸਟਿਕ

ਬਿਲਡਿੰਗ ਬਣੀ ਹੋਈ ਹੈ ਔਰ ਉਸ ਲਈ ਸਾਰਾ ਪੈਸਾ ਸਰਕਾਰ ਦਿੰਦੀ ਹੈ । ਇਸੇ ਤਰ੍ਹਾਂ ਹੀ ਪਿੰਡਾਂ ਦੇ ਸਕੂਲਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਪਿੰਡਾਂ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ । ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਟੈਕਸਟ ਬੁੱਕਸ ਦੀ ਗੱਲ ਆਉਂਦੀ ਹੈ । ਇਹ ਨੈਸ਼ਨੇਲਾਈਜ਼ ਕਰਨੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਸਾਡੇ ਵਿਦਿਆ ਦੇ ਸਟੈਂਡਰਡ ਦਾ ਮਸਲਾ ਹੱਲ ਹੋ ਜਾਵੇਗਾ । ਇਸ ਤਰ੍ਹਾਂ ਸਾਡੇ ਵਿਦਿਆ ਦਾ ਸਟੈਂਡਰਡ ਚੰਗਾ ਹੋਵੇਗਾ ।

ਅਨਫੇਅਰ ਮੀਨਜ਼ ਦੀ ਗੱਲ ਆਉਂਦੀ ਹੈ । ਇਹ ਬੜੀ ਬਿਮਾਰੀ ਚਲ ਰਹੀ ਹੈ । ਟੀਚਰ ਪੜ੍ਹਾਉਂਦੇ ਨਹੀਂ ਅਤੇ ਬੱਚੇ ਵੀ ਨਹੀਂ ਪੜ੍ਹਦੇ । ਜਿੱਥੇ ਸੁਪਰਡੰਟ ਜਾਂ ਸੁਪਰਵਾਈਜ਼ਰ ਜਿਹੜੇ ਇਮਤਿਹਾਨ ਲੈਣ ਜਾਂਦੇ ਹਨ ਉਥੇ ਉਨ੍ਹਾਂ ਨੂੰ ਪੈਸੇ ਦੇ ਕੇ ਕਾਪੀਆਂ ਬਾਹਰ ਚਲੀਆਂ ਜਾਂਦੀਆਂ ਹਨ । ਚੇਅਰਮੈਨ ਸਾਹਿਬ, ਮੈਂ ਇਕ ਮਿਸਾਲ ਦਸਦਾ ਹਾਂ । ਜੀ. ਟੀ. ਬੀ. ਕਾਲਜ ਮਾਲਵਾ ਵਿਚ ਇਮਤਿਹਾਨ ਹੋ ਰਹੇ ਸਨ । ਉਥੇ ਐਗਜ਼ਾਮੀਨਰ ਨੇ ਸਿੱਧਾ ਹੀ ਕਿਹਾ ਕਿ ਜੇ ਤਾਂ ਪਾਸ ਹੋਣਾ ਹੈ ਤਾਂ 200 ਰੁਪਿਆ ਦਿਉ ਅਤੇ ਜੇ ਚੰਗੀ ਪੁਜ਼ੀਸ਼ਨ ਲੈਣੀ ਹੈ ਤਾਂ 500 ਰੁਪਿਆ ਦਿਉ । ਉਹ ਉਥੇ ਦੋ ਤਿੰਨ ਘੰਟੇ ਕਾਲਜ ਵਿਚ ਬੈਠੇ ਰਹੇ ਅਤੇ ਮੁੰਡਿਆਂ ਤੋਂ ਪੈਸੇ ਲੈਂਦੇ ਰਹੇ । ਦੋ ਚਾਰ ਮੁੰਡਿਆਂ ਨੇ ਫੈਸਲਾ ਕੀਤਾ ਕਿ ਡੀ. ਐਸ. ਪੀ. ਨੂੰ ਕਹੀਏ ਕਿ ਚਲੋ ਅਸੀਂ ਤੁਹਾਨੂੰ ਲੁਟੇਰਾ, ਠੱਗ ਮੌਕੇ ਤੇ ਹੀ ਪਕੜਵਾਉਂਦੇ ਹਾਂ । ਪਰ ਉਨ੍ਹਾਂ ਨੂੰ ਆਉਣ ਲੱਗਿਆਂ ਦੋ ਤਿੰਨ ਘੰਟੇ ਲੱਗ ਗਏ । ਸੋ ਇਸ ਤਰ੍ਹਾਂ ਦਾ ਸਾਡੇ ਵਿਦਿਆ ਦਾ ਸਟੈਂਡਰਡ ਚੱਲ ਰਿਹਾ ਹੈ । ਜੇ ਐਗਜ਼ਾਮੀਨਰ ਹੀ ਇਸ ਤਰ੍ਹਾਂ ਕਰਨ ਲੱਗ ਜਾਣ ਬੱਚਿਆਂ ਕੋਲੋਂ ਪੈਸੇ ਲੈਕੇ ਨਕਲਾਂ ਮਰਵਾਈਆਂ ਜਾਣ ਤਾਂ ਬੱਚੇ ਕਿਸ ਤਰ੍ਹਾਂ ਚੱਲਣਗੇ । ਬੱਚਿਆਂ ਵਿਚ ਕੰਪੀਟੀਟਿਵ ਸਪਿਰਿਟ ਕਾਇਮ ਕਰਨੀ ਚਾਹੀਦੀ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਬੱਚੇ ਹੁਸ਼ਿਆਰ ਹੋਣ ਉਨ੍ਹਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ । ਠੀਕ ਹੈ, ਇਨ੍ਹਾਂ ਨੇ ਵਾਅਦਾ ਕੀਤਾ ਹੈ ਕਿ ਜਿਹੜਾ ਲੜਕਾ ਫਸਟ ਹੋਵੇਗਾ, ਉਸ ਨੂੰ ਵਜ਼ੀਫਾ ਦਿਆਂਗੇ ।

ਚੇਅਰਮੈਨ ਸਾਹਿਬ, ਮੈਨੂੰ ਇਕ ਗੱਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ । ਮੈਂ ਸਮਝਦਾ ਹਾਂ ਇਹ ਇਨ੍ਹਾਂ ਦੀ ਕਮਜ਼ੋਰੀ ਹੈ । ਉਹ ਇਸ ਤਰ੍ਹਾਂ ਹੈ ਕਿ ਐਗਰੀਕਲਚਰ ਡਿਪਾ-ਰਟਮੈਂਟ ਦੇ ਵਿਚ ਬੀ. ਐਸ. ਸੀ. ਐਗਰੀਕਲਚਰ ਨੂੰ 320 ਦਾ ਗਰੇਡ ਦਿੱਤਾ ਹੈ ਸਾਡੀ ਸਰਕਾਰ ਨੇ ਪਰ ਦੂਸਰੇ ਪਾਸੇ ਇਕ ਡਬਲ ਐਮ.ਏ., ਐਮ. ਡੀ. ਲੜਕੇ ਵਾਸਤੇ 220 ਦਾ ਗਰੇਡ ਰੱਖਿਆ ਹੈ । ਇਸ ਤਰ੍ਹਾਂ ਉਨ੍ਹਾਂ ਵਿਚ ਰੀਜ਼ੈਂਮੈਂਟ, ਫਰੋਸਟਰੇਸ਼ਨ ਨਾ ਹੋਵੇਗੀ ਤਾਂ ਹੋਰ ਕੀ ਹੋਵੇਗਾ । ਉਨ੍ਹਾਂ ਵਿਚ ਬੜੀ ਰੀਜ਼ੈਂਟਮੈਂਟ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । 9 ਤਾਰੀਖ ਨੂੰ ਜਿਹੜੀ ਉਨ੍ਹਾਂ ਨੇ ਹੜਤਾਲ ਕੀਤੀ ਸੀ ਉਹ ਇਸ ਕਰਕੇ ਕਿ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਹੋਇਆ ਹੈ ਕਿਉਂਕਿ ਬੀ. ਐਸ. ਸੀ. ਐਗਰੀਕਲਚਰ ਵਾਲਾ ਬੰਦਾ ਜਿਹੜਾ ਸਕੂਲ ਵਿਚ ਲੱਗਦਾ ਹੈ ਉਸ ਨੂੰ 320 ਦਾ ਗਰੇਡ ਅਤੇ ਜਿਹੜਾ ਡਬਲ ਐਮ. ਏ. ਕਰਦਾ ਹੈ ਅਤੇ ਉਸੇ ਸਕੂਲ ਵਿਚ ਉਸੇ ਪਿੰਡ ਵਿਚ ਲੱਗਦਾ ਹੈ ਉਸ ਨੂੰ 220 ਦਾ ਗਰੇਡ । ਗਰੇਡਾਂ ਵਿਚ ਯੂਨੀਫਾਰਮਿਟੀ ਹੋਣੀ ਚਾਹੀਦੀ ਹੈ । ਕੁਆਲੀਫੀਕੇਸ਼ਨ ਦੇ ਮੁਤਾਬਿਕ ਪੇ ਸਕੇਲ ਹੋਣੇ ਚਾਹੀਦੇ ਹਨ । (ਇਕ ਆਵਾਜ਼ : ਕਮਿਸ਼ਨ ਬੈਠਾ ਹੈ ।) ਪੇ ਕਮਿਸ਼ਨ ਪਤਾ ਨਹੀਂ ਕਦੋਂ ਫੈਸਲਾ ਦੇਵੇਗਾ । ਇਹੀ ਚੀਜ਼ ਤਾਂ ਹਾਰਟ ਬਰਨਿੰਗ ਦੀ ਹੈ । (ਵਿਘਨ) ਮੈਂ ਨਹੀ, ਕਹਿੰਦਾ

[ਮਾਸਟਰ ਬਾਬੂ ਸਿੰਘ]

ਕਿ ਬੀ. ਐਸ. ਸੀ. ਐਗਰੀਕਲਚਰ ਵਾਲਿਆਂ ਨੂੰ ਕਿਉਂ ਚੰਗਾ ਗਰੇਡ ਦਿੱਤਾ ਹੈ, ਉਨ੍ਹਾਂ ਨੂੰ ਚੰਗਾ ਗਰੇਡ ਦਿੱਤਾ ਹੈ ਚੰਗਾ ਕੀਤਾ ਹੈ ਪਰ ਦੂਸਰਿਆਂ ਨੂੰ ਵੀ ਚੰਗੇ ਗਰੇਡ ਦਿਓ ਜਿਸ ਦੇ ਨਾਲ ਮੁਲਾਜ਼ਮ ਖੁਸ਼ ਹੋਣ। ਚੰਗੀਆਂ ਤਨਖਾਹਾਂ ਮਿਲਣਗੀਆਂ, ਉਹ ਚੰਗਾ ਕੰਮ ਕਰਨਗੇ। ਅਸੀਂ ਐਗਰੀਕਲਚਰ ਨੂੰ ਉਪਰ ਲਿਜਾਣਾ ਹੈ ਲੇਕਿਨ ਸਾਡੇ ਬੱਚਿਆਂ ਦਾ ਭਵਿੱਖ ਟੀਚਰਜ਼ ਦੇ ਹਥ ਵਿਚ ਹੈ, ਕਿਹੋ ਜਿਹੇ ਲੀਡਰ ਬਣਾਉਣੇ ਹਨ, ਕਿਹੋ ਜਿਹੇ ਡਾਕਟਰ ਬਣਾਉਣੇ ਹਨ। (ਵਿਘਨ) ਜੇ ਉਨ੍ਹਾਂ ਦੀ ਹਾਰਟ ਬਰਨਿੰਗ ਹੋਵੇ ਤਾਂ ਫਿਰ ਕਿਸ ਤਰ੍ਹਾਂ ਕੰਮ ਕਰਨਗੇ। ਇਸ ਵਾਸਤੇ ਇਸ ਗੱਲ ਦਾ ਜਲਦੀ ਹੱਲ ਲੱਭਣਾ ਚਾਹੀਦਾ ਹੈ। ਜੇ ਟਰੇਯਰੀ ਬੈਂਚਿਜ਼ ਵਾਲੇ ਬੋਲਦੇ ਹਨ ਤਾਂ ਉਹ ਕਾਂਗਰਸ ਨੂੰ ਕਹਿੰਦੇ ਹਨ ਕਿ ਤੁਸੀਂ 30 ਸਾਲ ਕੀ ਕਰਦੇ ਰਹੇ। ਤੁਸੀਂ ਐਮਰਜੰਸੀ ਲਗਾਈ ਰੱਖੀ। ਜੇ ਦੂਸਰੇ ਬੋਲਦੇ ਹਨ ਤਾਂ ਉਹ ਕਹਿੰਦੇ ਹਨ ਕਿ ਤੁਸੀਂ ਦੇਸ਼ ਦਾ ਭੱਠਾ ਬਿਠਾਦਿੱਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਹਾਊਸ ਦਾ ਡੈਕੋਰਮ ਠੀਕ ਰੱਖਣਾ ਚਾਹੀਦਾ ਹੈ। ਇਥੇ ਡਾਂਗ ਸਾਹਿਬ ਨੇ ਕੋਈ ਚਿੱਠੀ ਪੜ੍ਹੀ। ਉਸ ਉਤੇ ਇਥੇ ਕਿੰਨੀ ਗੱਲ ਬਾਤ ਹੋਈ। ਇਤੇ ਇਕ ਆਨਰੇਬਲ ਮੈਂਬਰ ਨੇ ਇਕ ਚੀਫ ਮਨਿਸਟਰ ਦੇ ਖਿਲਾਫ ਭਾਵੇਂ ਉਹ ਪੁਰਾਣਾ ਸੀ ਜਾਂ ਨਵਾਂ, ਕਿਹਾ। ਉਨ੍ਹਾਂ ਦੇ ਖਿਲਾਫ ਗੰਭੀਰ ਦੋਸ਼ ਲਾਉਣੇ ਕਿ ਉਸ ਨੇ 8 ਜ਼ਨਾਨੀਆਂ ਰੱਖੀਆਂ ਹੋਈਆਂ ਸਨ। ਇਹ ਗੱਲ ਕੋਈ ਠੀਕ ਨਹੀਂ ਹੈ। (ਵਿਘਨ) ਹਾਊਸ ਦਾ ਡੈਕੋਰਮ ਕਾਇਮ ਰੱਖਣਾ ਲਾਜ਼ਮੀ ਹੈ। ਇਥੇ ਰੂਲਿੰਗ ਦਿੱਤੀ ਗਈ ਸੀ ਕਿ ਕਿਸੇ ਵੀ ਮਨਿਸਟਰ ਦੇ ਖਿਲਾਫ, ਕਿਸੇ ਐਮ. ਐਲ. ਏ. ਜਾਂ ਕਿਸੇ ਅਫਸਰ ਦੇ ਖਿਲਾਫ ਅਸੀਂ ਉਦੋਂ ਤੱਕ ਇਲਜ਼ਾਮ ਨਹੀਂ ਲਗਾ ਸਕਦੇ ਜਦ ਤੱਕ ਕਿ ਉਨ੍ਹਾਂ ਚਾਰਜਿਜ਼ ਨੂੰ ਸਬਸਟੈਂਸ਼ੀਏਟ ਨਹੀਂ ਕਰ ਸਕਦੇ।

**ਸ੍ਰੀ ਸਭਾਪਤੀ:** ਤੁਸੀਂ ਵਾਈਂਡ ਅੱਪ ਕਰੋ, ਜੀ।

ਮਾਸਟਰ ਬਾਬੂ ਸਿੰਘ: ਸੋ, ਪਹਿਲਾਂ ਆਪਣਾ ਕਰੈਕਟਰ ਠੀਕ ਕਰਨਾ ਚਾਹੀਦਾ ਹੈ ਕਿਸੇ ਤੇ ਇਲਜ਼ਾਮ ਲਗਾਉਣ ਤੋਂ ਪਹਿਲਾਂ। (ਵਿਘਨ) ਇਥੇ ਕੋਈ ਕੰਕਰੀਟ ਸੁਜੈਸ਼ਨਜ਼ ਦਿਓ। (ਵਿਘਨ) ਫਰੀ ਐਜੂਕੇਸ਼ਨ ਦੇਣੀ ਚਾਹੀਦੀ ਹੈ, ਇਹ ਠੀਕ ਹੈ। ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਲੈਣ। (ਵਿਘਨ) ਮੈਂ ਇਨਾਂ ਗੱਲਾਂ ਵਿਚ ਨਾ ਜਾਂਦਾ ਹੋਇਆ ਚੇਅਰਮੈਨ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਸਾਧਨ ਪੈਦਾ ਹੋ ਸਕਦੇ ਹਨ। ਜਿਹੜੇ ਜ਼ਿਆਦਾ ਅਮੀਰ ਹਨ ਟੈਕਸ ਉਨ੍ਹਾਂ ਤੇ ਲਾਓ ਅਤੇ ਗਰੀਬਾਂ ਤੇ ਕੋਈ ਟੈਕਸ ਨਾ ਲੱਗੇ। ਜਿਹੜੇ ਗਰੀਬ ਹਨ ਉਨ੍ਹਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਫਰੀ ਵਿਦਿਆ ਦੇਣੀ, ਉਨ੍ਹਾਂ ਦੇ ਕੱਪੜੇ ਅਤੇ ਖੁਰਾਕ ਦਾ ਪ੍ਰਬੰਧ ਕਰਨਾ ਇਹ ਸਾਡੀ ਸਰਕਾਰ ਦਾ ਮੁੱਖ ਫਰਜ਼ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਸ ਹਾਊਸ ਨੂੰ ਇਹ ਰੈਜ਼ੋਲਿਊਸ਼ਨ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

ਜੈ ਹਿੰਦ।

ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜਿਹੜਾ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੈਂ ਉਨ੍ਹਾਂ ਦੋਸਤਾਂ ਦਾ ਵੀ ਧੰਨਵਾਦੀ ਹਾਂ ਜਿਹੜੇ ਮੇਰੇ ਨਾਲ ਬੋਲਣ ਲਈ ਖੜੇ ਹੋਏ ਸਨ। ਚੇਅਰਮੈਨ ਸਾਹਿਬ, ਮੈਂ 5 ਮਿੰਟਾਂ ਤੋਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਡਾਕਟਰ ਸਾਹਿਬ ਨੇ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਐਜੂਕੇਸ਼ਨ ਦੇ ਮੁਤੱਲਕ, ਉਨ੍ਹਾਂ ਨੇ ਇਸ ਵੇਲੇ ਤੱਕ ਸਾਰੀ ਤਾਲੀਮ ਦੀ

ਹਿਸਟਰੀ ਨੂੰ ਬੜੀ ਚੰਗੀ ਤਰ੍ਹਾਂ ਪੇਸ਼ ਕੀਤਾ ਹੈ । ਮੈਂ ਉਸ ਦੇ ਵਿਚ ਨਹੀਂ ਜਾਣਾ ਚਾਹੁੰਦਾ । ਉਸ ਦੇ ਵਿਚ ਕੁਝ ਕੰਟਰੋਵਰਸੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਜ਼ਾਦੀ ਦੇ ਬਾਅਦ 30 ਸਾਲਾਂ ਵਿਚ ਇਸ ਤਾਲੀਮ ਨੇ ਜਿਹੜੀ ਸਾਨੂੰ ਜੈਨਰੇਸ਼ਨ ਦਿੱਤੀ ਹੈ ਔਰ ਇਹ ਤਾਲੀਮੀ ਨਿਜ਼ਾਮ ਬਣਾਉਣ ਦੀ ਜਿਹੜੀ ਜ਼ਿਮੇਵਾਰੀ ਹੈ ਔਰ ਨੌਜਵਾਨਾਂ ਵਿਚ ਇਨ੍ਹਾਂ 30 ਸਾਲਾਂ ਵਿਚ ਜਿਹੜੀ ਫਰੱਸਟਰੇਸ਼ਨ ਆਈ ਹੈ ਅਤੇ ਇਨ੍ਹਾਂ 30 ਸਾਲਾਂ ਵਿਚ ਜਿਹੜਾ ਸਾਡੇ ਦੇਸ਼ ਦਾ ਕਰੈਕਟਰ ਗਿਰਿਆ ਹੈ, ਇਹ ਸਾਰੀ ਦੇਣ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀ ਹੈ । ਇਹ ਮਹਾਂ-ਪੁਰਸ਼ ਜਿਹੜੇ ਇਸ ਵੇਲੇ ਨੂੰ ਕਾਲ ਕਹਿ ਕੇ ਰੈਫਰ ਕਰ ਰਹੇ ਹਨ (ਵਿਘਨ) ਚੇਅਰਮੈਨ ਸਾਹਿਬ, ਮੈਂ ਕੋਈ ਡੇਰੋਗੇਟਰੀ ਗੱਲ ਨਹੀਂ ਕੀਤੀ । (ਵਿਘਨ) ਚੇਅਰਮੈਨ ਸਾਹਿਬ, ਮੈਨੂੰ ਵੀ ਇਕ ਗੱਲ ਯਾਦ ਆ ਗਈ ਹੈ । ਉਹ ਮੈਂ ਤੁਹਾਨੂੰ ਸੁਣਾਉਂਦਾ ਹਾਂ । ਇਨ੍ਹਾਂ ਵਰਗਾ ਇਕ ਭੱਦਰ ਪੁਰਸ਼ ਸੀ । ਉਸ ਨੂੰ ਦੇਵ ਦੂਤ ਲੈਣ ਆ ਗਏ । ਉਹ ਕਹਿਣ ਲੱਗੇ ਕਿ ਤੈਨੂੰ ਲੈ ਕੇ ਜਾਣਾ ਹੈ । ਉਹ ਭੱਦਰ ਪੁਰਸ਼ ਕਹਿਣ ਲੱਗਾ ਕਿ ਕਿੱਥੇ ਲੈ ਜਾਣਾ ਹੈ । ਉਨ੍ਹਾਂ ਨੇ ਕਿਹਾ ਕਿ ਤੇਰੇ ਖਾਤੇ ਵਿਚ । ਥੋੜ੍ਹਾ ਜਿਹਾ ਤੈਨੂੰ ਸਵਰਗ ਵਿਚ ਰੱਖਾਂਗੇ ਅਤੇ ਬਾਕੀ ਨਰਕ ਵਿਚ ਰੱਖਾਂਗੇ । ਤੂੰ ਦੱਸ ਕਿ ਕੀ ਪਹਿਲਾਂ ਸਵਰਗ ਵਿਚ ਜਾਣਾ ਹੈ ਜਾ ਨਰਕ ਵਿਚ ਜਾਣਾ ਹੈ । ਇਸ ਤੇ ਉਹ ਪੁਰਸ਼ ਕਹਿਣ ਲੱਗਾ ਕਿ ਮੈਂ ਦੇਖ ਕੇ ਫੈਸਲਾ ਕਰਾਂਗਾ । ਉਸ ਨੂੰ ਉਹ ਸਵਰਗ ਵਿਚ ਲੈ ਗਏ । ਉਥੇ ਜਾ ਕੇ ਉਸ ਨੇ ਕਿਹਾ ਕਿ ਇਥੋਂ ਦਾ ਏਜੰਟ ਕਿੱਥੇ ਹੈ । ਉਨ੍ਹਾਂ ਨੇ ਉਸ ਨੂੰ ਕਿਹਾ ਕਿ ਉਹ ਰੱਬ ਨਾਲ ਲਿਵ ਲਾ ਕੇ ਬੈਠਾ ਹੈ । ਉਹ ਕਹਿਣ ਲੱਗਾ ਕਿ ਕੀ ਇਥੇ ਸਵਰਗ ਵਿਚ ਕੋਈ ਅਖਬਾਰ ਹੈ, ਕੋਈ ਨਾਚ ਘਰ ਹੈ, ਰੰਡੀਆਂ ਦਾ ਬਾਜ਼ਾਰ ਹੈ, ਕੋਈ ਹੋਟਲ ਹੈ ਜਾਂ ਕੋਈ ਕੈਬਰਾ ਡਾਂਸਰ ਹੈ । ਉਹ ਕਹਿਣ ਲੱਗੇ ਕਿ ਇਥੇ ਐਸੀ ਚੀਜ਼ ਕੋਈ ਨਹੀਂ ਹੈ । ਉਹ ਕਹਿਣ ਲੱਗਾ ਕਿ ਮੇਰਾ ਇਥੇ ਸ਼ੌਕ ਪੂਰਾ ਨਹੀਂ ਹੋਣਾ, ਤੁਸੀਂ ਮੈਨੂੰ ਨਰਕ ਵਿਚ ਲੈ ਚਲੋ । ਉਹ ਚਲੇ ਗਏ ਨਰਕ ਵਿਚ ਅਤੇ ਜਦੋਂ ਉਹ ਨਰਕ ਵਿਚ ਚਲੇ ਗਏ ਤਾ ਉਥੇ ਉਨ੍ਹਾਂ ਨੇ ਆਪਣੀਆਂ ਚੀਜ਼ਾਂ ਮੰਗੀਆਂ ਅਤੇ ਰੌਣਕ ਸ਼ੌਣਕ ਦੇਖ ਕੇ ਬੜਾ ਖੁਸ਼ ਹੋਇਆ । ਜਦੋਂ ਕਿਹਾ ਕਿ ਕੋਈ ਅਖਬਾਰ ਹੈ ਤਾਂ ਉਹ ਕਹਿਣ ਲੱਗੇ ਕਿ ਅਖਬਾਰਾਂ ਬੜੀਆਂ । ਸਾਰੀਆਂ ਅਖਬਾਰਾਂ ਤੁਹਾਡੀਆਂ ਹੀ ਹਨ –ਨੈਸ਼ਨਲ ਹੈਰਲਡ, ਮਿਲਾਪ ਆਦਿ ਹੁਣੇ ਮੈਂ ਲਿਆ ਦਿੰਦਾ ਹਾਂ । ਅਖਬਾਰ ਉਸ ਨੂੰ ਮਿਲ ਗਿਆ । ਫਿਰ ਉਸ ਨੇ ਹੋਟਲ ਪੁੱਛਿਆ ਤਾਂ ਉਨ੍ਹਾਂ ਨੇ ਸਾਰੇ ਹੋਟਲਾਂ ਦੇ ਨਾਮ ਗਿਣ ਦਿਤੇ । ਕਹਾਣੀ ਬੜੀ ਲੰਮੀ ਹੋ ਜਾਵੇਗੀ ਪਰ ਮੈਂ ਤੁਹਾਨੂੰ ਥੋੜੇ ਸ਼ਬਦਾਂ ਵਿਚ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਇਥੇ ਸਾਰਾ ਕੁਝ ਮੌਜੂਦ ਹੈ ਸ਼ਰਾਬ ਵੀ ਹੈ, ਰੰਡੀਆਂ ਦਾ ਬਾਜ਼ਾਰ ਵੀ ਇਥੇ ਹੈ । ਸਾਰਾ ਕੁਝ ਮੌਜੂਦ ਹੈ । (ਵਿਘਨ) (ਇਕ ਆਵਾਜ਼ : ਇਹ ਅਸੈਂਬਲੀ ਹੈ ਜੀ) ਉਸ ਨੇ ਕਿਹਾ ਕਾਂਗਰਸ ਲੀਡਰਾਂ ਦੇ ਸਾਰੀ ਬਰਾਦਰੀ ਦੀ ਟੇਸਟ ਹਨ ਅਤੇ ਇਸ ਕਰਕੇ ਤੁਸੀਂ ਮੇਰਾ ਨਾਮ ਸਵਰਗ ਵਿਚੋਂ ਕੱਟ ਦਿਉ ਅਤੇ ਸਵਰਗ ਦਾ ਟਾਈਮ ਵੀ ਕੱਢ ਕੇ ਇਧਰ ਹੀ ਪਾ ਦਿਓ । ਫਿਰ ਉਨ੍ਹਾਂ ਕਿਹਾ ਕਿ ਇਸ ਦੇ ਬਾਰੇ ਫਿਰ ਕੋਈ ਅਪੀਲ ਵਗੈਰਾ ਨਹੀਂ ਹੋਣੀ ਤਾਂ ਉਸ ਨੇ ਕਿਹਾ ਕਿ ਮੈਂ ਕੋਈ ਅਪੀਲ ਨਹੀਂ ਕਰਨੀ । ਮੈਨੂੰ ਇਥੇ ਹੀ ਰੱਖ ਲਓ ਕਿਉਂਕਿ ਇਥੇ ਮੇਰੀ ਹਰ ਜ਼ਰੂਰਤ ਦੀ ਚੀਜ਼ ਹੈ, ਰੰਗ ਰੂਪ ਹੈ, ਸ਼ਰਾਬ ਹੈ । ਮੈਂ ਇਥੋਂ ਕਿਸ ਤਰ੍ਹਾਂ ਜਾ ਸਕਦਾ ਹਾਂ । ਉਸ ਨੇ ਸਵਰਗ ਨੂੰ ਛੱਡ ਦਿੱਤਾ । ਫਿਰ ਛੇਤੀ ਹੀ ਭੈਂਸਿਆਂ ਦੀ ਸ਼ਕਲ ਜੈਸੇ ਦੂਤ ਆ ਗਏ ਅਤੇ ਸੀਖ ਉਸ ਦੇ ਢਿਡ ਵਿਚ ਜੜ ਦਿੱਤੀ ਤਾਂ ਉਹ ਕਹਿਣ ਲਗਾ ਕਿ ਇਹ ਕੀ ਕਰਦੇ ਹੋ, ਇਥੇ ਤਾਂ ਤੁਸੀਂ ਕਹਿੰਦੇ ਹੋ ਸਭ ਕੁਝ ਮਿਲੇਗਾ । ਉਹ ਕਹਿਣ ਲਗੇ ਕਿ ਜੋ ਤੂੰ ਲੋਕਾਂ ਨਾਲ ਕਰਦਾ ਸੈਂ । ਤੂੰ ਗੱਲ ਕੁਝ ਕਹਦਾ ਸੈਂ ਅਤੇ ਕਰਦਾ ਕੁਝ ਸੈਂ । (ਵਿਘਨ)

[ਸਰਦਾਰ ਕਿਰਪਾਲ ਸਿੰਘ]

(ਹਾਸਾ) ਚੇਅਰਮੈਨ ਸਾਹਿਬ, ਗਿਦੜ ਰੌਲਾ ਪਾਉਂਦੇ ਸੀ ਪਿਤਰਮ ਤੁਰਾ ਦੇ, ਪਿਤਰਮ ਤੁਰਾ ਦੇ। (ਵਿਘਨ) (ਸ਼ੋਰ) ਹੁਣ ਇਹ ਰਿਸ਼ੀਆਂ ਮੁੰਨੀਆਂ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਇਸ ਦੇਸ਼ ਦਾ ਕਰੈਕਟਰ ਰੂਇਨ ਕਰ ਦਿੱਤਾ ਹੈ। ਤਾਲੀਮ ਜੋ ਚਾਹੀਦੀ ਸੀ ਉਹ ਨਹੀਂ ਦਿੱਤੀ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜੋ ਤਾਲੀਮ ਹੈ ਉਹ ਦੇਣੀ ਚਾਹੀਦੀ ਹੈ, ਤਾਲੀਮ ਦਾ ਜਿਹੜਾ ਪੈਟਰਨ ਹੈ ਇਹ ਬਦਲਣਾ ਚਾਹੀਦਾ ਹੈ, ਤਾਲੀਮ ਕਨਸਟ੍ਰਕਟਿਵ ਹੋਣੀ ਚਾਹੀਦੀ ਹੈ ਜਿਸ ਦੇ ਨਾਲ ਨੌਜਵਾਨਾਂ ਵਿਚ ਕਾਂਫੀਡੈਂਸ ਪੈਦਾ ਹੋਵੇ ਅਤੇ ਦੇਸ਼ ਦਾ ਕਰੈਕਟਰ ਬਿਲਡ ਹੋਵੇ। ਨੌਜਵਾਨ ਸਮਾਜ ਵਿਚ ਚੰਗਾ ਪੁੱਤਰ ਹੋਵੇ, ਚੰਗਾ ਪਤੀ ਹੋਵੇ, ਚੰਗਾ ਬਾਪ ਬਣੇ ਅਤੇ ਉਹ ਸਮਾਜਿਕ ਇਨਸਾਨ ਬਣੇ। ਇਹੋ ਜਿਹੀ ਤਾਲੀਮ ਦੀ ਜ਼ਰੂਰਤ ਹੈ ਪਰ ਇਨ੍ਹਾਂ ਸੱਜਣਾ ਨੇ ਪਿਛਲੇ 30 ਸਾਲਾਂ ਵਿਚ ਇਹੋ ਜਿਹਾ ਤਾਲੀਮ ਦਾ ਸਟ੍ਰੱਕਚਰ ਬਣਾਇਆ ਹੈ ਜਿਸ ਦੇ ਵਿਚ ਹਰ ਚੀਜ਼ ਦਾ ਸਤਿਆਨਾਸ ਹੋਇਆ ਹੈ। ਤੁਸੀਂ ਦੇਸ਼ ਵਿਚ ਇਤਨੇ ਕੁਝ ਕਰਨ ਦੇ ਬਾਅਦ ਰਿਸ਼ੀਆਂ ਮੁੰਨੀਆਂ ਦੀ ਗੱਲ ਕਰੋ ਤਾਂ ਇਹ ਤੁਹਾਡੇ ਮੂੰਹ ਤੋਂ ਕੋਈ ਗੱਲ ਜੱਚਦੀ ਨਹੀਂ ਹੈ। ਇਹ ਸਗੋਂ ਬੇਦਾਗ ਕਰਨ ਦੀ ਥਾਂ ਤੁਹਾਨੂੰ ਹੋਰ ਦਾਗਦਾਰ ਕਰਦੀ ਹੈ। ਇਹੋ ਜਿਹੇ ਸੋਹਣੇ ਲਫਜ਼ ਇਹੋ ਜਿਹੇ ਗਲਤ ਮੂੰਹਾਂ ਤੇ ਜਚਦੇ ਨਹੀਂ। (ਵਿਘਨ) ਚੇਅਰਮੈਨ ਸਾਹਿਬ, ਇਸ ਵੇਲੇ ਮੌਜੂਦਾ ਗੌਰਮਿੰਟ ਨੇ ਤਾਲੀਮ ਦੇ ਮੁਤੱਲਕ ਸਿਰਫ ਇਤਨਾ ਕੰਮ ਹੀ ਨਹੀਂ ਕਰਨਾ ਕਿ ਬੱਚਿਆਂ ਨੂੰ ਤਾਲੀਮ ਦੇਣੀ ਹੈ ਸਗੋਂ ਇਨ੍ਹਾਂ ਪਿਛਲੇ 30 ਸਾਲਾਂ ਵਿਚੋਂ ਜੋ ਅਰਾਜਕਤਾ ਫੈਲਾਈ ਹੈ, ਫਰੱਸਟਰੇਸ਼ਨ ਪੈਦਾ ਕੀਤੀ ਹੈ, ਗੈਰ-ਜ਼ਿਮੇਦਾਰਾਨਾਂ ਮਾਹੌਲ ਕਰੀਏਟ ਕੀਤਾ ਹੈ ਉਸ ਨੂੰ ਵੀ ਚੇਂਜ ਕਰਨਾ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਹੁਣ ਇਹ ਸਾਰੀ ਜ਼ਿਮੇਵਾਰੀ ਤੁਸੀਂ ਸੰਭਾਲਣੀ ਹੈ। ਜਿਹੜੇ ਨੌਜਵਾਨ ਇਨ੍ਹਾਂ ਨੇ ਪੈਦਾ ਕੀਤੇ ਹਨ ਜਿਹੜੇ ਨਾ ਮਾਂ ਦੇ ਕਾਬੂ, ਨਾ ਬਾਪ ਦੇ ਕਾਬੂ ਅਤੇ ਨਾ ਸਮਾਜ ਦੇ ਕਾਬੂ ਉਨ੍ਹਾਂ ਨੂੰ ਸੁਧਾਰਨਾ ਹੈ।

(ਇਸ ਵਕਤ ਚੌਧਰੀ ਕਾਂਸ਼ੀ ਰਾਮ ਜੀ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਸਨ) ਬੱਸ ਮੈਂ ਇਕ ਮਿੰਟ ਹੀ ਹੋਰ ਲੈਣਾ ਹੈ ਅਤੇ ਆਪਣੀ ਗੱਲ ਖ਼ਤਮ ਕਰ ਦੇਣੀ ਹੈ। ਤੁਸੀਂ ਫਿਰ ਬਾਅਦ ਵਿਚ ਪੁਆਇੰਟ ਆਫ਼ ਆਰਡਰ ਰੇਜ ਕਰ ਲੈਣਾ। ਤੁਸੀਂ ਪੁਆਇੰਟ ਆਫ਼ ਡਿਸਆਰਡਰ ਨਾ ਕਰੋ।

**ਚੌਧਰੀ ਕਾਂਸੀ ਰਾਮ :** ** ** ** ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਤੁਹਾਡੀ ਗੱਲ ਪੱਲੇ ਨਹੀਂ ਪਈ। ਰੰਗ-ਮਹੱਲਾਂ ਦੇ ਅੰਦਰ ਤੁਹਾਡੇ ਵਡੇ ਲੀਡਰਾਂ ਦਾ ਕਰੈਕਟਰ ਖ਼ਤਮ ਹੋਇਆ ਹੈ। ਮੈਂ ਆਪਣੀ ਜ਼ਬਾਨ ਗੰਦੀ ਨਹੀਂ ਕਰਨਾ ਚਾਹੁੰਦਾ ਕੋਈ ਤੁਹਾਡੀ ਗੱਲ ਕਰਕੇ। ਤੁਹਾਡੇ ਕਿੱਸੇ ਤਾਂ ਘਰਾਂ ਵਿਚ ਬੈਠ ਕੇ ਧੀਆਂ ਭੈਣਾਂ ਦੇ ਸਾਹਮਣੇ, ਪੁੱਤਰਾਂ ਦੇ ਸਾਹਮਣੇ ਬੈਠ ਕੇ ਨਹੀਂ ਕਰ ਸਕਦੇ। ਤੁਹਾਡੇ ਕਿੱਸੇ ਸ਼ਰੀਫ ਖਾਨਦਾਨ ਵਿਚ ਨਹੀਂ ਕੀਤੇ ਜਾ ਸਕਦੇ। ਤੁਹਾਡੀ ਗੱਲ ਕਰਦਿਆਂ ਧੀਆਂ ਪੁੱਤਰਾਂ ਦੇ ਸਾਹਮਣੇ ਸ਼ਰਮ ਆਉਂਦੀ ਹੈ। ਤੁਸੀਂ ਤਾਂ ਦੇਸ਼ ਦਾ ਬੇੜਾ ਗਰਕ ਹੀ ਕਰ ਦਿੱਤਾ ਹੈ (ਵਿਘਨ) (ਸ਼ੋਰ) ਤੁਹਾਡੀ ਹਰ ਹਾਤ ਹੀ ਰੰਗੀਨ ਹੈ। ਤੁਸੀਂ ਜੋ ਕੁਝ ਕੀਤਾ ਹੈ ਸਾਰਾ ਲਾਹਨਤ ਅਤੇ ਸਿਆਹ ਕਾਰੇ ਨਾਮਨਾਮੀਆਂ ਵਾਸਤੇ ਕੀਤਾ ਹੈ। ਇਨ੍ਹਾਂ ਤੁਹਾਡੀਆਂ ਕਾਲੀਆਂ ਕਰਤੂਤਾਂ ਨੇ ਇਨ-

Expunged as ordered by the chair.

ਸਾਨੀਅਤ ਨੂੰ ਬਦਨਾਮ ਕੀਤਾ ਹੈ । ਜਿੱਥੋਂ ਤਕ ਮਹਾਂਰਿਸ਼ੀਆਂ ਅਤੇ ਵੈਦਿਕ ਕਾਲ ਦਾ ਤੱਲਕ ਹੈ ਤੁਹਾਡਾ ਕੋਈ ਹੱਕ ਨਹੀਂ ਬਣਦਾ ਕੋਈ ਗੱਲ ਕਹਿਣ ਦਾ । ਤੁਸੀਂ ਬ੍ਰਾਹਮਣਾਂ ਦੀ ਗੱਲ ਕੀਤੀ ਹੈ । ਪੰਡਿਤ ਜਵਾਹਰ ਲਾਲ ਜੀ ਨਹਿਰੂ ਸਾਡੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਰਹੇ ਹਨ । ਅਸੀਂ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਹਾਂ । (ਵਿਘਨ) ਕਿਸੇ ਸਟੇਟ ਵਿਚ ਸ਼ਾਇਦ ਹੀ ਨਾਨ-ਬ੍ਰਾਹਮਣ ਜਿਹੜਾ ਹੈ ਉਹ ਚੀਫ ਮਨਿਸਟਰ ਨਾ ਹੋਵੇ (ਵਿਘਨ) ਤੁਹਾਡੇ ਹੀ ਰਿਜ਼ੀਮ ਵਿਚ ਇਕ ਬ੍ਰਾਹਮਣ ਦੇ ਬੇਟੇ ਨੂੰ ਹਰੀਜਨ ਲੀਡਰ ਦਾ ਹੱਥ ਲਗਾ ਤਾਂ ਉਨ੍ਹਾਂ ਨੇ ਗੰਗਾ ਜਲ ਨਾਲ ਇਸ਼ਨਾਨ ਕੀਤਾ । (ਵਿਘਨ) (ਸ਼ੋਰ) (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ** ** **

**ਸਰਦਾਰ ਕਿਰਪਾਲ ਸਿੰਘ** : ** ** **

**ਸਰਦਾਰ ਦਰਸ਼ਨ ਸਿੰਘ ਕੇ. ਪੀ.** ** ** **

**ਸਰਦਾਰ ਕਿਰਪਾਲ ਸਿੰਘ** : ** ** **

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਸਰਦਾਰ ਕਿਰਪਾਲ ਸਿੰਘ ਨੇ ਬੜੇ ਗੁੱਸੇ ਵਿਚ ਕੁਝ ਸ਼ਖ਼ਤ ਲਫ਼ਜ਼ ਕਹੇ ਹਨ ਉਨ੍ਹਾਂ ਨੂੰ ਐਕਸਪੰਜ ਕਰਨਾ ਚਾਹੀਦਾ ਹੈ ਜਾਂ ਉਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ।

**ਸਰਦਾਰ ਕਿਰਪਾਲ ਸਿੰਘ** : ** ** **

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ** ** **

**ਸ੍ਰੀ ਸਭਾਪਤੀ** : ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਗੁੱਸੇ ਵਿਚ ਨਾ ਆਉਣ । ਉਨ੍ਹਾਂ ਨੂੰ ਹਾਊਸ ਦੇ ਡੈਕੋਰਮ ਨੂੰ ਕਾਇਮ ਰੱਖਣਾ ਚਾਹੀਦਾ ਹੈ ।

**ਸਰਦਾਰ ਸ਼ਸ਼ਪਾਲ ਸਿੰਘ** : ਚੇਅਰਮੈਨ ਸਾਹਿਬ, ਦੋਨੋਂ ਮੈਂਬਰ ਸਾਹਿਬਾਨ ਨੇ ਜੋ ਕੁਝ ਇਕ ਦੂਜੇ ਦੇ ਖਿਲਾਫ ਕਿਹਾ ਹੈ ਉਹ ਐਕਸਪੰਜ ਕਰ ਦੇਣਾ ਚਾਹੀਦਾ ਹੈ ।

**ਸ੍ਰੀ ਸਭਾਪਤੀ** : ਦੋਨਾਂ ਦੇ ਰਿਮਾਰਕਸ ਕਾਰਵਾਈ ਵਿਚੋਂ ਕੱਢ ਦਿਓ ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਰੂਲਜ਼ ਦੇ ਮੁਤਾਬਕ ਮੂਵਰ ਜਿਹੜਾ ਹੈ ਉਹ ਕਲੋਜ਼ਰ ਮੂਵ ਕਰ ਸਕਦਾ ਹੈ । ਮੈਂ ਸਮਝਦਾ ਹਾਂ ਕਿ ਕਾਫੀ ਬਹਿਸ ਹੋ ਗਈ ਹੈ ਅਤੇ ਸਮਾਂ 10 ਮਿੰਟ ਰਹਿ ਗਿਆ ਹੈ । ਮੈਨੂੰ ਇਜਾਜ਼ਤ ਦਿੱਤੀ ਜਾਵੇ ਕਲੋਜ਼ਰ ਮੂਵ ਕਰਨ ਦੀ । ਇਸ ਹਾਊਸ ਵਿਚ ਹਣ ਵੋਟਾਂ ਲਈਆਂ ਜਾਣ, ਆਇਆ ਹਾਊਸ ਇਸ ਨੂੰ ਪਾਸ ਕਰਨਾ ਚਾਹੁੰਦਾ ਹੈ ਜਾਂ ਟਾਕ ਆਊਟ ਕਰਨਾ ਚਾਹੁੰਦਾ ਹੈ ।

**Expunged as ordered by the Chair

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਨਾਨ-ਆਫੀਸ਼ੀਅਲ ਡੇ ਹਰਤੇ ਵਾਰ ਆਉਂਦਾ ਹੈ। ਪਿਛਲੀ ਵਾਰੀ ਰੈਜ਼ੋਲਿਊਸ਼ਨ ਸਾਥੀ ਰੂਪ ਲਾਲ ਵਲੋਂ ਆਇਆ ਸੀ ਜਿਹੜਾ ਕਿ ਟਾਕ ਆਊਟ ਹੋ ਗਿਆ ਸੀ। (ਵਿਘਨ) ਹੁਣ ਵੀ ਇਥੇ ਕੁਝ ਹਾਊਸ ਦੇ ਮੈਂਬਰ ਜਾਣ ਬੁਝ ਕੇ ਇਸ ਨੂੰ ਟਾਕ ਆਉਟ ਕਰਾਉਣਾ ਚਾਹੁੰਦੇ ਹਨ। (ਵਿਘਨ) ਇਹ ਜਿਹੜਾ ਰੈਜ਼ੋਲਿਊਸ਼ਨ ਹੈ ਇਹ ਵੀ ਟਾਕ ਆਊਟ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਸ ਦੇ ਉਤੇ ਵੋਟਾਂ ਕਰਵਾ ਲਓ।

**Mr. Chairman** : You have no right to ask the members. ਕਿ ਬੋਲਣਾ ਬੰਦ ਕਰ ਦਿਓ। (ਵਿਘਨ) You are wasting time of the House.

---

## WALK-OUT

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਸਾਡੀ ਪਾਰਟੀ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ। ਇਸ ਨੂੰ ਵੋਟਾਂ ਲੈ ਕੇ ਪਾਸ ਕਰੋ। (ਵਿਘਨ) ਨਹੀਂ ਤਾਂ ਅਸੀਂ ਵਾਕ ਆਊਟ ਕਰਦੇ ਹਾਂ। (ਸ਼ੇਮ) (ਸ਼ੇਮ)

(ਇਸ ਸਮੇਂ ਕਾਂਗਰਸ (ਆਈ) ਬੈਂਚਾਂ ਤੇ ਸਾਰੇ ਹਾਜ਼ਰ ਮੈਂਬਰ ਸਹਿਬਾਨ ਵਾਕ-ਆਊਟ ਕਰ ਗਏ।)

---

## RESOLUTION

## REGARDING ARRANGEMENTS FOR FREE EDUCATION UPTO MATRIC FOR ALL THE CHILDREN IN THE STATE.

*(Resumption of discussion.)*

प्रिंसिपल ओम प्रकाश बग्गा (होशियारपुर) : सभापति महोदय, अगर इ समें इखलाक होता तो वह जरूर बैठते और उनका पता चलता कि वह क्या करते रहे हैं। एक बार एक शैतान मस्जिद में आइतें पढ़ रहा था । लोग बड़े प्रभावित हुए और जब लोगों को उसकी असलीयत का पता चला कि वह तो शैतान है इसलिये उनका विश्वास उठ गया । डा. केवल कृष्ण इस चीज़ को लेकर आए हैं :

किसको कहें अच्छा किसको बुरा कहें यारब
सुबह जिसको मस्जिद में देखा शाम को मैखाने में ।

सभापति महोदय, इनकी जबान पर फ्री एजूकेशन का नाम आया, बड़ी हैरानगी की बात है । वैसे इस बात की खुशी है कि यह हमारी पार्टी के मैनिफैस्टो में हैं हम कहते हैं कि एजूकेशन पलने से लेकर शमशान भूमि तक फ्री होनी चाहिए । एक वैलफेयर स्टेट का यह काम है कि वह लोगों के हर तरह की सुविधाएं दे । और लोगों का उत्तरदाइत्व ले । इन्होंने फ्री-एजूकेशन की बात तो की है और लम्बी चौड़ी कहानियां घड़ते रहे हैं । मैं बताना चाहता हूँ कि यह सिलसिला लार्ड मकाले ने शुरू किया था और उसका ध्येय कुछ कलर्क पैदा करना था । वही सिलसिला कांग्रेस के 30 साल राज में चलता रहा । इन्होंने कोई रचनात्मक कार्य क्रम नहीं किया कोई कांस्ट्रकटिव काम नहीं किया । आज यह कहते हैं कि फ्री एजूकेशन होनी चाहिए । मैं बताना चाहता हूँ कि सारे पंजाब के हैडमास्टर और प्राईवेट

इन्स्टिच्यूशन्ज़ ने बीस बार फ्रीएजूकेशन के लिए इल्तजा की लेकिन कोई सुनवाई नहीं हुई । इस हाऊस में जब डा. केवल कृष्ण जी स्पीकर थे, कई बार फ्री एजूकेशन के सिलसिले में एडजर्नमैंट व काल एटैंशन मोशनज़ फ्री-ऐजूकेशन के हक में दी गई लेकिन इन्होंने रिजैक्ट कर दी थी । आज यहां मांग कर रहे हैं कि फ्री-ऐजूकेशन होनी चाहिए । हम भी चाहते हैं कि फ्री ऐजूकेशन हो मगर मैं यह कहता हूँ कि जब हमने इस बात की मांग की थी तोउन्होने ही हमें गिरफ्तार करवाया था ? हम तो केवल फ्री ऐजूकेशन और security of service of private teachers की बात करते थे । अब यह सस्ती शोहरत हासल करने के लिये फ्री-ऐजूकेशन की अब बात करते हैं यह दुरुस्त है लेकिन यह चीज़ समय के अनुसार होनी चाहिए । इन्होंने जो हमें बजट दिया है वह करोड़ों रुपए घाटे का बजट है । उस घाटे को लेकर हमनें स्टेट का प्रबन्ध करना है पहिले जो शिक्षा मन्त्री थे उन्होंने फ्री ऐजूकेशन की तरफ कोई कदम नहीं उठाया था आज हमारे शिक्षा मन्त्री ने इस ओर कदम उठाने शुरू किये हैं ताकि देश को आगे लेजाया जा सके तो यह सहन नहीं कर सके । सभापति महोदय यह तो झूठे वायदे करने के माहर थे । जब इलैक्शन होने होते थे तो ट्यूबवैल लगायेंगे और लगाने का प्रोग्राम भी बना लेते थे, कारखाने लगायेंगे और उसके लिये कुछ सामान और मज़दूर भी आ जाते थे, जब इलैक्शन खत्म होता तो सब चले जाते थे और आज यह लोक प्रगति की बात करते हैं।

सभापति महोदय मैं माडल स्कूलों के बारे में अर्ज करना चाहता हूँ कि यह माडल स्कूल अंग्रेज़ों के राज में शुरु हुए थे और कांग्रेसियों के राज में जवान हुए और बढ़े । इन लोगों के बच्चे public school में पढ़ते थे और यह दौड़ दौड़ कर उनका उद्घाटन करते थे । उनके अपने हलके में एक प्राइवेट माडल स्कूल था और उसके चलाने वाला इनका विरोधी था । एमरजैंसी के दौरान उनकी जायदाद पर कबज़ा करने की कोशिश की मगर न कर सके जबकि इनका अपना राज था आज यह ऐसी बातें करते हैं । आज यह जो नजरीया पेश कर रहे हैं यह हमारा नज़रीया है । हमने आपोजीशन में बैठ कर उसकी मांग की थी। जब तक देश को फ्री ऐजूकेशन न मिलेगी देश का काम सुचारु ढंग से नहीं चल सकता ।

कभी ले डूबेगी नाखुदा की रहिब्री

आज सरकार इस विषय पर बड़ी गम्भीरता से सोच रही है, मनन कर रही है । ताकि ठीक समय पर इसको लागू किया जा सके । इसके लिये कई प्रबन्ध पहिले करने पड़ते हैं और आशा है कि जल्दी अपने ध्येय पर पहुंच जायेंगे ।

सभापति महोदय, इन्होंने हैडमास्टरों और लैक्चरारों में मतभेद पैदा कर दिया । एक लैक्चरार की तन्खाह ग्रेड रु. 700–1100 है और हैडमास्टर रु. 300–600 के ग्रेड में काम कर रहा है । अन-एम्पलायमैंट का सिलसिला ऐजूकेशन विभाग में पहिले चल रहा है । हम कहते हैं कि हर काम प्लान के साथ होना चाहिए । वह दिन दूर नहीं है जब हैडमास्टर और लैक्चरारों की अनामली दूर हो जायेगी । हमारे शिक्षा मन्त्री कोशिश कर रहे हैं कि यह अनामली दूर हो ताकि एजूकेशन का काम ठीक तरीके से चल सके इन्होंने तो ऐजूकेशन में एजीटेशन के प्रोग्राम को बढ़ावा दिया हुआ था । लोगों में ऐसी भावना पैदा हो गई कि लोग इनके बारे में कि इन्होंने 30 साल में कुछ नहीं किया । आज सी. पी. आई वाले भी बातें बनाते हैं । जब केरल में इनका राज्य था उन्होंने लैनिन और स्टालन की कहानियां

[प्रिंसिपल ओम प्रकाश बग्गा]

ही केवल बच्चों को पढ़ानी शुरू कर दी थीं । आज हमें खुशी है कि यह नास्तिकता से आस्तिकता की ओर आ रहे हैं और आज गुरुओं का नाम लेते हैं । (विघ्न) लेकिन उस समय गांधी जी, पं. जवाहर लाल नेहरू, लोक माननीय तिलकराज और दूसरे देश के नेताओं की जीवनियां किताबों से निकाल दी थीं और लैनिन वास्टालिन के जीवन पढ़ाने शुरु कर दिये थे ।

**ਮਾਸਟਰ ਬਾਬੂ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਮਾਸਟਰ ਚੰਦ ਸਿੰਘ : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੇਰੇ ਸਾਥੀ ਬੱਗਾ ਜੀ ਸਪੀਚ ਕਰ ਰਹੇ ਹਨ ਹਿੰਦੀ ਵਿਚ ਪਰ ਪੰਜਾਬੀ ਦੇ ਸ਼ਬਦ ਵਰਤੀ ਜਾ ਰਹੇ ਹਨ । ਇਨ੍ਹਾਂ ਨੇ ਆਪਣੀ ਸਪੀਚ ਵਿਚ ਤਨਖਾਹ ਸ਼ਬਦ ਵਰਤਿਆ ਹੈ । ਜੇ ਸ਼ੁਧ ਹਿੰਦੀ ਬੋਲਣੀ ਹੈ ਤਾਂ ਵੇਤਨ ਕਹਿਣ ।

**प्रिंसीपल ओम प्रकाश बग्गा :** मैं हिन्दी और पंजाबी भाषा का सुमेल चाहता हूँ । राष्ट्रीय भाषा के साथ साथ राज्य की भाषा भी चलनी चाहिए । हम ऐसा नहीं चाहते कि अंग्रेजी का स्थान यहां बना रहे और हिन्दी भाषा आगे न हो सके । मैं हिन्दी और पंजाबी दोनों के हक में हूँ । एक बड़ी भारी technique है ।

**Mr. Chairman** : The House stands adjourned till 9-00 A. M. on Friday, the 17th March, 1978.

| | |
|---|---|
| *1.30 A.M. | *(The Sabha then *adjourned till 9.00 A. M. on Friday, the 17th March, 1978)* |

** Expunged as ordered by the Chair.

594—21-7-78—286—ਪੰਜਾਬ ਸਰਕਾਰ ਪ੍ਰੈਸ, ਪਟਿਆਲਾ

# PUNJAB VIDHAN SABHA

## DEBATES



*17th March, 1978*

Vol. II—No. 9

## OFFICIAL REPORT

CONTENTS

*Friday, the 17th March, 1978*



Punjab Vidhan Sabha Secretariat, Chandigarh.

**Price :** Rs. 37 .10

## PUNJAB VIDHAN SABHA

*Friday, the 17th March, 1978.*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

---

### STARRED QUESTIONS AND ANSWERS

**Mr. Speaker**: We will take up the Starred Questions list.

**Dr. Sadhu Ram** : On a point of order, Sir.

**Mr. Speaker**. No. point of order is allowed. ਇਹ ਗਲਤ ਰਵਾਇਤ ਹੈ। ਜੇਕਰ ਕੁਐਸਚਨ ਆਵਰ ਇਸ ਤਰ੍ਹਾਂ ਜ਼ਾਇਆ ਕਰਨਾ ਚਾਹੁੰਦੇ ਹੋ ਤਾਂ ਠੀਕ ਨਹੀਂ।

ਡਾਕਟਰ ਸਾਧੂ ਰਾਮ :** ** **

**Mr. Speaker**: It should not come on record.

**Sri A. Vishwanathan**: This pertains to admission of people coming to listen to the Members. Rule 105 is there.

**Mr. Speaker**: There are certain traditions of this House. You should follow those traditions. We must add to these traditions. We must not negate them. You are in the official role of an M. L. A. from the Treasury Benches. You must establish good traditions.

ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੜ੍ਹਾਂ ਦੇ ਕਾਰਨ ਕਿਸਾਨਾਂ ਨੂੰ ਮੁਆਵਜ਼ਾ।

*336. **ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਕੀ ਪਿਛਲੇ ਸਾਲ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਹੜ੍ਹਾਂ ਕਾਰਨ ਜਿਨ੍ਹਾਂ ਵਿਅੱਕਤੀਆਂ ਦੀਆਂ ਜ਼ਮੀਨਾਂ ਅਤੇ ਫਸਲਾਂ ਤਬਾਹ ਹੋ ਗਈਆਂ ਸਨ ਉਨ੍ਹਾਂ ਨੂੰ ਕੋਈ ਮੁਆਵਜ਼ਾ ਦਿਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਪ੍ਰਭਾਵਤ ਕਿਸਾਨ ਨੂੰ ਕਿੰਨਾ ਕਿੰਨਾ ਮੁਆਵਜ਼ਾ ਦਿੱਤਾ ਗਿਆ ;

(ਅ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਜਿਨ੍ਹਾਂ ਜਿਨ੍ਹਾਂ ਕਿਸਾਨਾਂ ਨੂੰ ਉੱਕਤ ਮੁਆਵਜ਼ਾ ਦਿਤਾ ਗਿਆ ਉਨ੍ਹਾਂ ਦੀ ਗਿਣਤੀ, ਨਾਮ ਅਤੇ ਪੱਤੇ ਕੀ ਕੀ ਹਨ ;

(ੲ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਪ੍ਰਭਾਵਤ ਵਿਅੱਕਤੀਆਂ ਨੂੰ ਮੁਆਵਜ਼ਾ ਨਾ ਦੇਣ ਦੇ ਕੀ ਕਾਰਨ ਹਨ ;

(ਸ) ਕੀ ਕਿਸਾਨਾਂ ਨੂੰ ਮੁਆਵਜ਼ਾ ਦਿੰਦੇ ਸਮੇਂ ਟਿਊਬਵੈੱਲਾਂ ਦਾ ਨੁਕਸਾਨ ਵੀ ਮੱਦੇ ਨਜ਼ਰ ਰਖਿਆ ਗਿਆ ਸੀ ?

---

**Not recorded as ordered by the Chair.

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : (ੳ) 1975, ਕਿਸਾਨਾਂ ਨੂੰ ਉਨ੍ਹਾਂ ਦੀਆਂ ਚਾਰੇ ਦੀਆਂ ਫਸਲਾਂ ਹੜ੍ਹਾਂ ਨਾਲ ਬਰਬਾਦ ਹੋਣ ਤੇ 2,09,070 ਰੁਪਏ ਚਾਰਾ ਗਰਾਂਟ ਦੇ ਰੂਪ ਵਿਚ ਵੰਡੇ ਗਏ ਹਨ ਅਤੇ ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਹੜ੍ਹਾਂ ਨਾਲ ਬਰਬਾਦ ਹੋਈਆਂ ਉਨ੍ਹਾਂ ਨੂੰ ਸਹਾਇਤਾ ਵੰਡੀ ਜਾ ਰਹੀ ਹੈ ।

(ਅ) ਹੜ੍ਹਾਂ ਨਾਲ ਪੀੜਤਾਂ ਨੂੰ ਸਹਾਇਤਾ ਵੰਡਣ ਦਾ ਕੰਮ ਸਮਾਪਤ ਹੋਣ ਉਪਰੰਤ ਮੁਕੰਮਲ ਸੂਚੀਆਂ ਮੁੱਹਈਆਂ ਕੀਤੀਆਂ ਜਾਣਗੀਆਂ ।

(ੲ) ਉਪਰੋਕਤ (ੳ) ਅਤੇ (ਅ) ਅਨੁਸਾਰ ਸਵਾਲ ਨਹੀਂ ਉਠਦਾ ਹੈ ।

(ਸ) ਨਹੀਂ ਜੀ । ਪਰ ਇਹ ਮਾਮਲਾ ਸਰਕਾਰ ਦੇ ਵਿਚਾਰ ਗੋਚਰੇ ਹੈ ।

**प्रिंसीपल ओम प्रकाश बग्गा** : स्पीकर साहिब, जब चीफ मिनिस्टर साहिब वहां गए थे तो उन्होंने कहा था कि पूरा मुआवज़ा दिया जाएगा । अब नई फसल आने वाली है और सरकार ने अब तक केवल 2,09,070 रुपये ही दिये हैं । मैं यह पूछना चाहता हूँ कि इस काम में इतनी देर क्यों लगाई गई है और जो बाकी मुआवज़ा बनता है वह कब तक दिया जाएगा ?

दूसरी बात यह है कि......

**Mr. Speaker**: No, only one at a time.

**ਮੰਤਰੀ**: ਸਪੀਕਰ ਸਾਹਿਬ, ਸੀ. ਐਮ. ਸਾਹਿਬ ਉਥੇ ਟੂਰ ਤੇ ਗਏ ਸਨ ਔਰ ਉਨ੍ਹਾਂ ਨੇ ਦਸਿਆ ਸੀ ਕਿ ਪੰਜਾਬ ਭੂਮੀ ਵਿਕਾਸ ਅਤੇ ਬੀਜ ਕਾਰਪੋਰੇਸ਼ਨ ਉਸ ਜ਼ਮੀਨ ਨੂੰ ਠੀਕ ਕਰੇਗੀ ਔਰ ਉਸ ਦਾ ਖ਼ਰਚ ਸਰਕਾਰ ਦੇਵੇਗੀ । ਉਨ੍ਹਾਂ ਦਾ ਇਹ ਵਿਚਾਰ ਸੀ । ਲੇਕਿਨ ਇਹ ਮਸਲਾ ਵਿੱਤ ਵਿਭਾਗ ਦੀ ਮਨਜ਼ੂਰੀ ਵਾਸਤੇ ਭੇਜਿਆ ਗਿਆ ਔਰ ਫਿਰ ਕੈਬਨਿਟ ਮੀਟਿੰਗ ਵਿਚ ਵੀ ਆਇਆ । ਖੇਤੀਬਾੜੀ ਮੰਤਰੀ ਜੀ ਦੀ ਡਿਊਟੀ ਲਗਾਈ ਗਈ ਔਰ ਉਨ੍ਹਾਂ ਨੇ ਮੌਕੇ ਉਤੇ ਜਾ ਕੇ ਇਹ ਰਾਏ ਦਿੱਤੀ ਔਰ ਇਹ ਫੈਸਲਾ ਹੋਇਆ ਕਿ ਜਿਹੜਾ ਇਲਾਕਾ, ਜਿਹੜੇ ਖੇਤ ਇਕ ਫੁਟ ਤਕ ਥੱਲੇ ਦੱਬੇ ਗਏ ਹਨ ਉਨ੍ਹਾਂ ਨੂੰ 400 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਪੈਸੇ ਦਿਤੇ ਜਾਣਗੇ, ਜਿਹੜੇ ਇਕ ਫੁਟ ਤੋਂ ਦੋ ਫੁਟ ਤਕ ਦੱਬੇ ਗਏ ਹਨ ਉਨ੍ਹਾਂ ਨੂੰ 700 ਰੁਪਏ ਦਿਤੇ ਜਾਣਗੇ ਔਰ ਦੋ ਫੁਟ ਤੋਂ ਤਿੰਨ ਫੁਟ ਜਾਂ ਉਪਰ ਤਕ ਜਿਹੜੇ ਖੇਤ ਦੱਬੇ ਗਏ ਹੋਣਗੇ ਉਨ੍ਹਾਂ ਨੂੰ ਤਿੰਨ ਸੌ ਰੁਪਿਆ ਹੋਰ ਵਾਧੂ ਦੇ ਹਿਸਾਬ ਨਾਲ ਦਿੱਤਾ ਜਾਵੇ । ਇਹ ਮਸਲਾ ਪੈਮਾਇਸ਼ ਦਾ ਸੀ ਇਸ ਵਾਸਤੇ ਸਪੀਕਰ ਸਾਹਿਬ, ਦੇਰ ਲਗ ਗਈ ਹੈ । ਡੀ. ਸੀ. ਸਾਹਿਬ ਨੇ ਸਾਰੇ ਇਲਾਕਿਆਂ ਵਿਚ ਜਾ ਕੇ ਇਕੱਲੇ ਇਕੱਲੇ ਖੇਤਾਂ ਦੀ ਜਿਹੜੇ ਕਿ ਦੱਬੇ ਗਏ ਸਨ, ਪੈਮਾਇਸ਼ ਕਰਵਾਈ ਸੀ, ਇਸ ਲਈ ਦੇਰ ਹੋ ਗਈ ਹੈ । ਹੁਣ ਫੈਸਲਾ ਹੋ ਚੁੱਕਿਆ ਹੈ। 18 ਲੱਖ 55 ਹਜ਼ਾਰ ਰੁਪਏ ਇਸ ਐਸਟੀਮੇਟ ਦੇ ਮੁਤਾਬਿਕ ਮਨਜ਼ੂਰ ਹੋ ਚੁਕੇ ਹਨ ਔਰ ਵੰਡੇ ਜਾ ਰਹੇ ਹਨ।

**प्रिंसीपल ओम प्रकाश बग्गा** : स्पीकर साहिब, मैं वज़ीर साहिब से पूछना चाहता हूँ कि जो फसलें इस बार किसानों से नहीं बोई गईं, और किसानों का जो नुक्सान हुआ है क्या सरकार दूसरी बार फिर उन को सहायता देगी क्योंकि किसान की जमीन दब जाने से वह इस बार फसल नहीं बो सका ? फिर जवाब में ट्यूबवैलों के बारे में नहीं बताया गया कि उन लोगों को कैश पैसे देंगे ?

ਮੰਤਰੀ: ਟਿਊਬਵੈਲਾਂ ਦੇ ਮਸਲੇ ਬਾਰੇ ਤਾਂ ਦੱਸ ਦਿੱਤਾ ਹੈ, ਜੀ।

प्रिंसीपल ओम प्रकाश बग्गा : स्पीकर साहिब, मैंने यह पूछा था कि जिन किसानों की जमीन दब जाने से वह अपनी इस बार की फसल नहीं बो सके उन का नुक्सान हो गया है क्या सरकार उन किसानों को भी मुआवज़ा दे रही है ?

ਮੰਤਰੀ: ਰੇਤ ਚੁੱਕਣ ਵਾਸਤੇ ਹੀ ਤਾਂ ਮੁਆਵਜ਼ਾ ਦਿੱਤਾ ਗਿਆ ਹੈ ਜੀ।

प्रिंसीपल ओम प्रकाश बग्गा : अभी तक तो रेत ही नहीं उठाई गई तो फसल कैसे बोई जा सकेगी ?

ਮੰਤਰੀ : ਜੇਕਰ ਇਹ ਰਿਪੋਰਟ ਆਵੇਗੀ ਕਿ ਕਿਤੇ ਫਸਲ ਨਹੀਂ ਬੀਜੀ ਜਾ ਸਕੀ ਕਿਉਂਕਿ ਜ਼ਮੀਨ ਦੱਬੀਂ ਰਹੀ ਹੈ ਤਾਂ ਉਸ ਦੇ ਬਾਰੇ ਵਿਚਾਰ ਕਰ ਲਿਆ ਜਾਵੇਗਾ।

ਕਾਮਰੇਡ ਸਰਵਣ ਸਿੰਘ ਚੀਮਾ : ਸਪੀਕਰ ਸਹਿਬ, ਜਿਨ੍ਹਾਂ ਕਿਸਾਨਾਂ ਦਾ ਨੁਕਸਾਨ ਹੋ ਗਿਆ ਹੈ ਪਰ ਉਹ ਲਿਖਿਆ ਨਹੀਂ ਗਿਆ, ਕੀ ਸਰਕਾਰ ਉਹਨਾਂ ਨੂੰ ਮੁਆਵਜ਼ਾ ਦੇਣ ਵਾਸਤੇ ਵਿਚਾਰ ਕਰਨ ਨੂੰ ਤਿਆਰ ਹੈ ?

ਮੰਤਰੀ : ਸਰਕਾਰ ਦੇ ਨੋਟਿਸ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਹੈ, ਜੀ।

ਸਰਦਾਰ ਨੱਥਾ ਸਿੰਘ ਦਾਲਮ : ਕੀ ਮਾਲ ਮੰਤਰੀ ਸਾਹਿਬ ਇਸ ਗੱਲ ਨੂੰ ਜਾਣਦੇ ਹਨ ਕਿ ਪਿਛਲੇ ਸਾਲ ਜਿਹੜੀ ਗੜੇਮਾਰ ਨਾਲ ਫਸਲ ਤਬਾਹ ਹੋ ਗਈ ਸੀ, ਕਿਸਾਨਾਂ ਦਾ ਗੜੇਮਾਰ ਨਾਲ ਨੁਕਸਾਨ ਹੋ ਗਿਆ ਸੀ ਔਰ ਉਨ੍ਹਾਂ ਨੂੰ ਮੁਆਵਜ਼ਾ ਨਹੀਂ ਦਿਤਾ ਗਿਆ ? ਕੀ ਮਾਲ ਮੰਤਰੀ ਜੀ ਉਨ੍ਹਾਂ ਕਿਸਾਨਾਂ ਨੂੰ ਜਿਨ੍ਹਾਂ ਦਾ ਪਿਛਲੇ ਸਾਲ ਗੜੇਮਾਰ ਨਾਲ ਨੁਕਸਾਨ ਹੋਇਆ ਸੀ, ਉਨ੍ਹਾਂ ਨੂੰ ਵੀ ਮੁਆਵਜ਼ਾ ਦੇਣ ਵਾਸਤੇ ਵਿਚਾਰ ਕਰਨਗੇ ?

ਮੰਤਰੀ : ਇਸ ਸਵਾਲ ਨਾਲ ਇਸ ਸਪਲੀਮੈਂਟਰੀ ਦਾ ਸਬੰਧ ਨਹੀਂ ਹੈ। ਇਹ ਵੱਖਰਾ ਨੋਟਿਸ ਦੇ ਦੇਣ, ਪਤਾ ਕਰ ਲਵਾਂਗਾ।

ਸਰਦਾਰ ਬਲਦੇਵ ਸਿੰਘ ਖਿਆਲਾ : ਮਾਨਸਾ ਸਬਡਵੀਜ਼ਨ ਦੇ ਹਲਕਾ ਬਰੇਟੇ ਵਿਚ ਹਜ਼ਾਰਾਂ ਏਕੜ ਜ਼ਮੀਨ ਪਾਣੀ ਨਾਲ ਦੱਬੀ ਗਈ ਔਰ ਫਸਲ ਤਬਾਹ ਹੋ ਗਈ ਸੀ, ਕੀ ਸਰਕਾਰ ਉਥੇ ਵੀ ਕੋਈ ਸਹਾਇਤਾ ਦੇਣ ਨੂੰ ਤਿਆਰ ਹੈ ?

ਮੰਤਰੀ : ਇਸ ਬਾਰੇ ਵਿਚਾਰ ਕੀਤਾ ਜਾ ਰਿਹਾ ਹੈ ਜੀ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਸਪੀਕਰ ਸਾਹਿਬ, ਹੁਸ਼ਿਆਰਪੁਰ ਵਿਚ ਚੋਆਂ ਨਾਲ ਹਰ ਸਾਲ ਕਿਸਾਨਾਂ ਦੀ ਜ਼ਮੀਨ ਦਾ ਤਕੜਾ ਨੁਕਸਾਨ ਹੁੰਦਾ ਹੈ, ਜਿਹੜਾ ਅਸੂਲ ਮੁਆਵਜ਼ਾ ਦੇਣ ਦਾ ਐਤਕੀਂ ਬਣਾਇਆ ਗਿਆ ਹੈ, ਕੀ ਇਹ ਹੁਸ਼ਿਆਰਪੁਰ ਦੀ ਸਾਰੀ ਜ਼ਮੀਨ ਲਈ ਲਾਗੂ ਹੁੰਦਾ ਹੈ, ਔਰ ਕੀ ਇਹ ਅਸੂਲ ਅੱਗੋਂ ਤੋਂ ਵੀ ਲਾਗੂ ਰਹੇਗਾ ?

ਮੰਤਰੀ : ਸਰਕਾਰ ਹਮੇਸ਼ਾ ਕਿਸਾਨ ਦੀ ਮਦਦ ਕਰਦੀ ਹੈ। ਜਦੋਂ ਕਿਤੇ ਵੀ ਇਸ ਤਰ੍ਹਾਂ ਦਾ ਨੁਕਸਾਨ ਹੋਵੇਗਾ, ਮਦਦ ਕੀਤੀ ਜਾਵੇਗੀ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸਦਨ ਵਿਚ ਫਰਮਾਇਆ ਸੀ ਕਿ ਸਰਕਾਰ ਨੇ ਪਹਿਲੀ ਵਾਰ ਜ਼ਮੀਨ ਦੇ ਰੁੜ੍ਹਨ ਉਤੇ ਇਸ ਤਰ੍ਹਾਂ ਪੈਸੇ ਦੇਣ ਦੀ ਮਿਸਾਲ ਕਾਇਮ ਕੀਤੀ ਹੈ। ਜਿਹੜਾ ਇਹ ਕਿਹਾ ਗਿਆ ਹੈ ਕਿ 18 ਲੱਖ 55 ਹਜ਼ਾਰ ਰੁਪਏ ਦੇਣ ਦਾ ਐਸਟੀਮੇਟ ਬਣਾਇਆ ਗਿਆ ਹੈ, ਮੈਂ ਇਹ ਪੁੱਛਣਾ ਚਾਹੂੰਗਾ ਕਿ ਇਸ ਪੈਸੇ ਦੀ ਕਦੋਂ ਤਕ ਪੇਮੈਂਟ ਹੋ ਜਾਵੇਗੀ ?

**ਸ੍ਰੀ ਸਪੀਕਰ :** ਇਸ ਬਾਰੇ ਗੱਲ ਹੋ ਗਈ ਹੈ ਜੀ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਸਪੀਕਰ ਸਾਹਿਬ, ਹਰ ਸੈਸ਼ਨ ਵਿਚ ਇਹ ਸਵਾਲ ਉਠਦਾ ਹੈ ਕਿ ਗੜੇਮਾਰ ਦੇ ਨਾਲ, ਹੜ੍ਹਾਂ ਨਾਲ, ਸੋਕੇ ਨਾਲ ਜ਼ਿਮੀਦਾਰਾਂ ਦੀ ਫਸਲ ਤਬਾਹ ਹੋ ਗਈ ਹੈ। ਕੀ ਮਨਿਸਟਰ ਸਾਹਿਬ ਕੋਈ ਇਸ ਤਰ੍ਹਾਂ ਦੀ ਸਕੀਮ ਤੇ ਵਿਚਾਰ ਕਰਨਗੇ ਕਿ ਇਕ ਕਾਰਪੋਰੇਸ਼ਨ ਬਣਾ ਦਿਤੀ ਜਾਵੇ ਜਿਸ ਨਾਲ ਜੱਟ ਨੂੰ ਉਸ ਦੀ ਫਸਲ ਦਾ ਪੂਰਾ ਕੰਪਨਸੇਸ਼ਨ ਦਿਤਾ ਜਾ ਸਕੇ। ਜੇਕਰ ਕਾਰਪੋਰੇਸ਼ਨ ਬਣ ਜਾਵੇ ਤਾਂ ਜਟ ਨੂੰ ਪੂਰਾ ਕੰਪਨਸੇਸ਼ਨ ਉਸ ਦੇ ਨੁਕਸਾਨ ਦਾ ਜੋ ਹਰ ਸਾਲ ਹੁੰਦਾ ਹੈ, ਮਿਲ ਜਾਇਆ ਕਰੇ। ਕੀ ਇਹ ਕੋਈ ਇਸ ਤਰ੍ਹਾਂ ਦੀ ਸਕੀਮ ਤੇ ਵਿਚਾਰ ਕਰਨਗੇ ?

**ਮੰਤਰੀ :** ਬੀਮਾ ਸਕੀਮ ਤੇ ਵਿਚਾਰ ਕਰ ਰਹੇ ਹਾਂ ਜੀ। ਜੇਕਰ ਕਾਰਪੋਰੇਸ਼ਨ ਬਾਰੇ ਇਹ ਲਿਖ ਕੇ ਭੇਜ ਦੇਣ ਤਾਂ ਵਿਚਾਰ ਕਰ ਲਵਾਂਗੇ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਨਸਰਾਲਾ ਚੋਅ ਨੇ ਹੁਸ਼ਿਆਰਪੁਰ ਵਿਚ ਬੜੀ ਤਬਾਹੀ ਕੀਤੀ ਹੈ ਔਰ ਉਸ ਨੇ ਅੱਗੇ ਜਾ ਕੇ ਵੀ ਕਾਫੀ ਤਬਾਹੀ ਕੀਤੀ ਹੈ। ਕੀ ਜਿਹੜੇ ਲੋਕਾਂ ਦਾ ਇਸ ਨਾਲ ਨੁਕਸਾਨ ਹੋਇਆ ਹੈ ਉਸ ਬਾਰੇ ਵੀ ਸਰਕਾਰ ਕੁਝ ਸੋਚੇਗੀ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਇਨ੍ਹਾਂ ਨੂੰ ਵੱਖਰਾ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਇਕ ਇਨਫਰਮੇਸ਼ਨ ਦੇਣਾ ਚਾਹੁੰਦਾ ਹਾਂ ਕਿ ਇਕ ਦਿਨ ਮੈਂ ਗੜ੍ਹਸ਼ੰਕਰ ਤਹਿਸੀਲ ਵਿਚ ਕਨੇਡੀਅਨ ਸਾਹਿਬ ਦੇ ਨਾਲ ਗਿਆ ਸੀ ਅਤੇ ਉਥੇ ਮੈਨੂੰ ਇਕ ਇਲਾਕਾ, ਸ਼ਾਇਦ ਅੱਚਾਪੁਰ ਪਿੰਡ ਸੀ, ਵੇਖਣ ਦਾ ਮੌਕਾ ਮਿਲਿਆ। ਉਥੇ ਮੈਂ ਵੇਖਿਆ ਕਿ ਇਕ ਲੰਬੀ ਚੌੜੀ ਖੱਡ ਬੜੀ ਦੂਰ ਤੋਂ ਚਲੀ ਆਉਂਦੀ ਹੈ ਔਰ ਮੈਂ ਤੁਹਾਡੇ ਰਾਹੀਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਐਸੀਆਂ ਖੱਡਾਂ ਜਿਹੜੀਆਂ ਹਨ ਜੇ ਇਹਨਾਂ ਤੇ ਬੰਨ ਲਾਏ ਜਾਣ ਅਤੇ ਪਾਣੀ ਦੀ ਰੋਕ ਥਾਮ ਕੀਤੀ ਜਾਵੇ ਤਾਂ ਇਹ ਪਾਣੀ ਨੁਕਸਾਨ ਕਰਨ ਦੀ ਬਜਾਏ ਆਬਪਾਸ਼ੀ ਵਾਸਤੇ ਵੀ ਵਰਤਿਆ ਜਾ ਸਕਦਾ ਹੈ ਅਤੇ ਹੁਸ਼ਿਆਰਪੁਰ ਦੇ ਜੋ ਇਲਾਕੇ ਰੁੜ੍ਹ ਜਾਂਦੇ ਹਨ ਉਹ ਵੀ ਬਚ ਸਕਦੇ ਹਨ...

**ਸ੍ਰੀ ਸਪੀਕਰ :** ਥੈਂਕ ਯੂ ਮਨਿਸਟਰ ਸਾਹਿਬ, ਬੈਠੋ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, 10—11 ਮਾਰਚ ਤੋਂ ਲੈ ਕੇ ਹੁਣ ਤਕ ਸਾਰੇ ਪੰਜਾਬ ਵਿਚ ਖਾਸ ਤੌਰ ਤੇ ਰੋਪੜ ਜ਼ਿਲ੍ਹੇ ਵਿਚ ਮੈਂ ਗਿਆ, ਉਥੇ ਕਾਫੀ ਗੜੇ ਪਏ ਹਨ ਔਰ ਇਸ ਨਾਲ ਖੜ੍ਹੀਆਂ ਫਸਲਾਂ ਟੇਢੀਆਂ ਹੋ ਗਈਆਂ ਹਨ। ਇਸ ਲਈ ਕੀ ਸਰਕਾਰ ਇਸ ਨੂੰ ਠੀਕ ਕਰਨ ਦਾ ਪ੍ਰਬੰਧ ਕਰੇਗੀ ਤਾਕਿ ਉਹਨਾਂ ਦਾ ਜੋ ਨੁਕਸਾਨ ਹੈ ਉਹ ਬੱਚ ਸਕੇ।

**ਮੰਤਰੀ :** ਸਪੀਕਰ ਸਾਹਿਬ, ਰੱਖੀਂ ਆਫ਼ਤ ਰੋਕਣ ਵਾਸਤੇ ਤਾਂ ਅੱਜ ਤਕ ਕੋਈ ਪ੍ਰਬੰਧ ਨਹੀਂ ਹੋਇਆ । ਪਰ ਸਾਨੂੰ ਜਿਥੋਂ ਵੀ ਇਤਲਾਹ ਮਿਲੀ ਹੈ ਉਥੇ ਅਸੀਂ ਡੀ. ਸੀਜ਼ ਨੂੰ ਕਿਹਾ ਹੈ ਕਿ ਸਰਵੇ ਕੀਤਾ ਜਾਵੇ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਇਸ ਗੱਲ ਦੇ ਮੱਦੇ-ਨਜ਼ਰ ਕਿ ਕਈ ਦਫਾ ਮਨਿਸਟਰ ਸਾਹਿਬ ਨੇ ਇਹ ਐਲਾਨ ਕੀਤਾ ਹੈ ਕਿ ਰੀਵਾਲਵਿੰਗ ਫੰਡ ਬਣਾਇਆ ਜਾਵੇਗਾ ਜਿਸ ਨਾਲ ਕਿ ਜਿਨ੍ਹਾਂ ਦਾ ਨੁਕਸਾਨ ਹੋ ਜਾਂਦਾ ਹੈ ਉਨ੍ਹਾਂ ਨੂੰ ਕੰਪਨਸੇਟ ਕੀਤਾ ਜਾ ਸਕੇ । ਕੀ ਹੁਣ ਇਹ ਇਸ ਫੰਡ ਨੂੰ ਛੇਤੀ ਤੋਂ ਛੇਤੀ ਤਿਆਰ ਕਰ ਲੈਣਗੇ ?

**ਮੰਤਰੀ :** ਇਹ ਫੰਡ ਤਿਆਰ ਕਰਨ ਵਾਸਤੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**श्री श्र. विश्वनाथन :** स्पीकर साहिब, floods control के लिए जो पत्थर और वायर-नैट लगा कर सपर बनाये जाते हैं वह वायर galvanised नहीं होती । इसके लिए करोड़ों रुपये की पेमैंट भी की जाती है और आज से 4 महीने पहिले मैं $1\frac{1}{2}$ करोड़ रुपये के scandal की बात Chief Minister के नोटिस में लाया था । क्या अब इसकी enquiry करायेंगे ? इस में कई Deptts. और कपूरथले की एक Factory भी involved हैं ।

**ਮੰਤਰੀ** ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ, ਸੈਪਰੇਟ ਨੋਟਿਸ ਦੇ ਦੇਣ

---

## DEFECTIVE CONSTRUCTION OF HOUSES BY THE PUNJAB HOUSING DEVELOPMENT BOARD.

*218 Comrade Satya Pal Dang : Will the Minister for Public Works be pleased to state:—

(a) whether the Government after the present Ministry assumed office, appointed any Committee to enquire into alleged defective construction of Houses by the Punjab Housing Development Board; if so, when, its composition and the number of meetings held by it so far;

(b) whether the said Committee has submitted its report; if so, the details thereof ?

**ਸਰਦਾਰ ਰਣਧੀਰ ਸਿੰਘ ਚੀਮਾ :** ਹਾਂ ਜੀ, ਮਿਤੀ 4 ਅਕਤੂਬਰ, 1977 ਨੂੰ ਕਮੇਟੀ ਦੇ ਹੇਠ ਲਿਖੇ ਮੈਂਬਰ ਹਨ :—

1. ਸ੍ਰੀ ਐਸ. ਐਸ. ਗਿੱਲ,
ਸੁਪਰਿਨਟੈਂਡਿੰਗ ਇੰਜੀਨੀਅਰ,
ਐਨ. ਐਚ. ਸਰਕਲ, ਫਿਰੋਜ਼ਪੁਰ । ..... ਚੇਅਰਮੈਨ

2. ਸ੍ਰੀ ਐਚ. ਐਲ. ਕਾਂਸਲ,
ਸੁਪਰਿਨਟੈਂਡਿੰਗ ਇੰਜੀਨੀਅਰ,
ਲੋਕ ਨਿਰਮਾਣ ਵਿਭਾਗ (ਜਨ ਸਿਹਤ),
ਚੰਡੀਗੜ੍ਹ । ..... ਮੈਂਬਰ

[ਲੋਕ ਕਾਰਜ ਮੰਤਰੀ]

3. ਸ਼੍ਰੀ ਕੇ. ਕੇ. ਅਗਰਵਾਲ,
ਸੁਪਰਿਨਟੈਂਡਿੰਗ ਇੰਜੀਨੀਅਰ,
ਪੰਜਾਬ ਮਕਾਨ ਉਸਾਰੀ ਬੋਰਡ, ਚੰਡੀਗੜ੍ਹ । ...... ਮੈਂਬਰ ਸੈਕਟਰੀ

ਇਸ ਨੇ ਨੌ ਮੀਟਿੰਗਾਂ ਕੀਤੀਆਂ ਹਨ ।

(ਅ) ਹਾਂ ਜੀ । ਰਿਪੋਰਟ ਦਾ ਪ੍ਰੇਖਣ ਕੀਤਾ ਜਾ ਰਿਹਾ ਹੈ ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਇਹ ਰਿਪੋਰਟ ਸਦਨ ਦੀ ਮੇਜ਼ ਤੇ ਰੱਖ ਦੇਣਗੇ ?

ਮੰਤਰੀ : ਹਾਲੇ ਇਸ ਤੇ ਵਿਚਾਰ ਹੋ ਰਿਹਾ ਹੈ ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਉਸ ਰਿਪੋਰਟ ਵਿਚ ਜਿਹੜਾ ਸਕੈਂਡਲ ਹੈ, ਜਾਂ ਨੁਕਸ ਪਿਨ-ਪੁਆਇੰਟ ਕੀਤੇ ਹਨ, ਉਹ ਸਾਰੇ ਠੀਕ ਕਰ ਦੇਣਗੇ ?

ਮੰਤਰੀ : ਇਹ ਤਾਂ ਰਿਪੋਰਟ ਤੇ ਵਿਚਾਰ ਕਰਨ ਤੋਂ ਬਾਅਦ ਹੀ ਦੱਸ ਸਕਦੇ ਹਾਂ ।

ਸ਼੍ਰੀ ਸਪੀਕਰ : ਚੀਮਾ ਸਾਹਿਬ, ਉਨ੍ਹਾਂ ਦਾ ਸਵਾਲ ਇਹ ਹੈ ਕਿ ਉਸ ਰਿਪੋਰਟ ਵਿਚ ਜੋ ਤਰੁਟੀਆਂ ਹੋਣ, ਉਨ੍ਹਾਂ ਨੂੰ ਠੀਕ ਕਰ ਦੇਵੋਗੇ ?

ਮੰਤਰੀ : ਜ਼ਰੂਰ ਕਰਾਂਗੇ ਜੀ ।

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਇਹ ਪੁਛਣਾ ਚਾਹੁੰਦਾ ਹਾਂ ਕਿ ਆਇੰਦਾ ਕੁਆਇਲਟੀ ਆਫ਼ ਵਰਕ ਇੰਪਰੂਵ ਹੋ ਜਾਵੇ, ਇਸ ਵਾਸਤੇ ਹਾਊਸਿੰਗ ਬੋਰਡ ਨੇ ਕੀ ਸਾਧਨ ਅਖਤਿਆਰ ਕੀਤੇ ਹਨ ਅੋਰ ਜਿਹੜੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ, ਉਨ੍ਹਾਂ ਨੂੰ ਇਹ ਕਦੋਂ ਤਕ ਮਕਾਨ ਬਣਾ ਕੇ ਦੇ ਦੇਣਗੇ ਅੋਰ ਹੋਰ ਦਰਖਾਸਤਾਂ ਕਦੋਂ ਲੈਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਰਿਪੋਰਟ ਜਿਹੜੀ ਆਈ ਹੈ, ਇਹ ਸਾਰੀ ਹਾਊਸਿੰਗ ਬੋਰਡ ਦੀ ਆ ਰਹੀ ਹੈ । ਇਸ ਤੇ ਵਿਚਾਰ ਕਰਨ ਤੋਂ ਬਾਅਦ ਇਨਕੁਆਇਰੀ ਕੀਤੀ ਜਾਵੇਗੀ ?

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਂ ਇਹ ਪੁਛਿਆ ਸੀ ਕਿ ਆਇਆ ਜਿਹੜੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ । ਕੀ ਉਸ ਵਾਸਤੇ ਐਸ਼ੋਰੈਂਸ ਦੇਣ ਲਈ ਤਿਆਰ ਹਨ ਕਿ ਉਨ੍ਹਾਂ ਨੂੰ ਮਕਾਨ ਮਿਲ ਜਾਣਗੇ ਅਤੇ ਹੋਰ ਦਰਖਾਸਤਾਂ ਵੀ ਮੰਗਣਗੇ ?

ਸ਼੍ਰੀ ਸਪੀਕਰ : ਇਸ ਦਾ ਜਵਾਬ ਆ ਗਿਆ ਹੈ । ਉਨ੍ਹਾਂ ਨੇ ਕਿਹਾ ਹੈ ਕਿ ਰਿਪੋਰਟ ਤੇ ਵਿਚਾਰ ਕੀਤਾ ਜਾ ਰਿਹਾ ਹੈ ਅੋਰ ਉਸ ਤੋਂ ਬਾਅਦ ਐਕਸ਼ਨ ਲੈਣਗੇ ।

श्री अ. विश्वनाथन : स्पीकर साहिब, लुधियाना में Housing Board ने एक कालोनी बनाई है । और वहां पर रहने वालों ने एक Society बनाई है जिसका नाम है Housing Board Colony House owners Association. उन्होंने 10, 15 representations चीफ मिनिस्टर साहिब को दी हैं । परन्तु कोई ध्यान नहीं दिया गया । क्या अब यह कोई enquiry officer लगा कर इस पर कोई कार्यवाही करेंगे ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਕਮੇਟੀ ਬਣਾਈ ਸੀ । ਇਸ ਵਿਚ ਇਹ ਸਾਰੀਆਂ ਕੰਪਲੇਂਟਸ ਇਕੱਠੀਆਂ ਕੀਤੀਆਂ ਗਈਆਂ ਹਨ । ਇਸ ਕਮੇਟੀ ਦੀਆਂ 9 ਬੈਠਕਾਂ ਵੀ ਹੋਈਆਂ ਹਨ । ਹੁਣ ਉਸ ਦੀ ਰਿਪੋਰਟ ਸਾਡੇ ਕੋਲ ਹੈ । ਉਸ ਤੇ ਵਿਚਾਰ ਹੋ ਰਿਹਾ ਹੈ ।

**ਸ਼੍ਰੀ ਸਪੀਕਰ** : ਚੀਮਾ ਸਾਹਿਬ ਉਨ੍ਹਾਂ ਦਾ ਸਵਾਲ ਇਹ ਸੀ ਕਿ ਜਿਹੜੀਆਂ ਰਿਪਰਜ਼ੈਂਟੇਸ਼ਨ ਆਈਆਂ ਸਨ ਉਨ੍ਹਾਂ ਦੀ ਸੁਣਵਾਈ ਕੀਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਗਲ ਇਹ ਸੀ ਕਿ ਇਹ ਮਕਾਨ ਪਿਛਲੀ ਸਰਕਾਰ ਨੇ ਬਣਾਏ ਸਨ ਔਰ ਉਨ੍ਹਾਂ ਮਕਾਨਾਂ ਵਾਸਤੇ ਵੱਖ ਵੱਖ ਕਈ ਰਿਪਰਜੈਂਟੇਸ਼ਨਜ਼ ਆਈਆਂ ਸਨ । ਕਿਉਂਕਿ ਉਨ੍ਹਾਂ ਵਿਚ ਕਈ ਨੁਕਸ ਪਾਏ ਗਏ ਸਨ, ਇਸ ਵਾਸਤੇ ਕਮੇਟੀ ਬਣਾਈ ਗਈ ਸੀ ਅੰਤ ਹੁਣ ਉਸ ਦੀ ਰਿਪੋਰਟ ਸਾਡੇ ਕੋਲ ਹੈ ਅਸੀਂ ਉਸ ਤੇ ਵਿਚਾਰ ਕਰ ਰਹੇ ਹਾਂ ।

ਸ੍ਰੀ ਅ. ਵਿਸ਼ਵਨਾਥਨ : ਮੇਰੇ ਸਵਾਲ ਦਾ ਜ਼ਵਾਬ ਨਹੀਂ ਆਇਆ ।

ਸ੍ਰੀ ਸਪੀਕਰ : ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਜਵਾਬ ਦੇ ਦਿਤਾ ਹੈ ।

ਸ੍ਰੀ ਹਰਬੰਸ ਲਾਲ ਖੰਨਾ : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਨੇ ਇੰਪਰੂਵਮੈਂਟ ਟਰੱਸਟ ਦੇ ਕੋਲ ਪੈਸੇ ਜਮ੍ਹਾਂ ਕਰਵਾਏ ਸਨ ਮਕਾਨਾਂ ਵਾਸਤੇ, ਉਹ ਇੰਪਰੂਵਮੈਂਟ ਟਰੱਸਟ ਨੇ ਹਾਊਸਿੰਗ ਬੋਰਡ ਨੂੰ ਰੈਫਰ ਕਰ ਦਿੱਤੇ ਹਨ, ਚਾਹੇ 400 ਹਨ ਜਾਂ 500 ਹਨ ਜਾਂ 100 ਹਨ, ਕੀ ਹੁਣ ਇਹ ਉਨ੍ਹਾਂ ਨੂੰ ਮਕਾਨ ਬਣਾ ਕੇ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਇਸ ਦਾ ਸਵਾਲ ਨਾਲ ਤਾਂ ਕੋਈ ਸਬੰਧ ਨਹੀਂ । ਸਪਰੇਟ ਨੋਟਿਸ ਦੇ ਦੇਣ ।

ਸਰਦਾਰ ਬਲਵੰਤ ਵਿਚ ਕੋਹਰੀਆਂ : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਹਾਊਸਿੰਗ ਬੋਰਡ ਵਿਚ ਜਿਨ੍ਹਾਂ ਨੇ ਕੁਰੱਪਸ਼ਨ ਕੀਤੀ ਹੈ ਕਿ ਇਹ ਇਨਕੁਆਰੀ ਕਰਵਾ ਕੇ ਉਨਾਂ ਨੂੰ ਸਜ਼ਾ ਦੇਣਗੇ ?

**ਮੰਤਰੀ** : ਜਿਹੜੀ ਰਿਪੋਰਟ ਆਏਗੀ ਉਸ ਤੇ ਅਮਲ ਕੀਤਾ ਜਾਵੇਗਾ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1965-66 ਵਿਚ ਜਿਹੜੀਆਂ ਐਪਲੀਕੇਸ਼ਨਾਂ ਆਈਆਂ ਸਨ, ਜਿਸ ਵੇਲੇ ਕਿ ਐਮਰਜੈਂਸੀ ਲਗੀ ਹੋਈ ਸੀ, ਉਸ ਵੇਲੇ ਉਹ ਸਾਰੀਆਂ ਕਾਂਗਰਸੀਆਂ ਨੇ ਦਿੱਤੀਆਂ ਸਨ ਔਰ ਉਨ੍ਹਾਂ ਨੂੰ ਮਕਾਨ ਮਿਲ ਗਏ । ਕੀ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

(ਕੋਈ ਜਵਾਬ ਨਹੀਂ ਆਇਆ)

**ਡਾਕਟਰ ਸਾਧੂ ਰਾਮ** : ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਕਿ ਸਾਰੀ ਚੀਜ਼ ਦੀ ਇਨਕੁਆਇਰੀ ਹੋ ਰਹੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫ਼ਸਰ ਇਸ ਰਿਪੋਰਟ ਵਿਚ ਕਸੂਰਵਾਰ ਪਾਏ ਜਾਣਗੇ ਉਨ੍ਹਾਂ ਨੂੰ ਸਜ਼ਾ ਦੇਣਗੇ, ਅੱਗੇ ਵਾਸਤੇ ਕੰਸਟ੍ਰੱਕਸ਼ਨ ਵਿਚ ਕੋਈ ਹੇਰਾਫੇਰੀ ਨਾ ਹੋਵੇ ਇਸ ਵਾਸਤੇ ਕੀ ਸਾਧਨ ਅਖਤਿਆਰ ਕਰਨਗੇ ਔਰ ਇਸ ਰਿਪੋਰਟ ਤੇ ਫੈਸਲਾ ਕਦੋਂ ਤਕ ਹੋ ਜਾਵੇਗਾ ?

**ਮੰਤਰੀ** : ਮੈਂ ਅੱਗੇ ਵੀ ਕਈ ਵਾਰ ਕਹਿ ਚੁੱਕਾ ਹਾਂ ਕਿ ਰਿਪੋਰਟ ਸਾਡੇ ਕੋਲ ਆ ਗਈ ਹੈ ਅਤੇ ਅਸੀਂ ਵਿਚਾਰ ਕਰ ਰਹੇ ਹਾਂ । ਜਲਦੀ ਫੈਸਲਾ ਹੋ ਜਾਵੇਗਾ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਜਿਹੜੀ ਹਾਊਸਿੰਗ ਕਲੋਨੀ ਬਣੀ ਹੋਈ ਹੈ ਉਸ ਦੇ ਮਕਾਨਾਂ ਦੇ ਦਰਵਾਜ਼ਿਆਂ ਨੂੰ ਸਿਉਂਕ ਖਾ ਗਈ, ਜਿਸ ਦੇ ਨਾਲ ਰਹਿਣ ਵਾਲਿਆਂ ਲਈ ਬੜੀ ਇਨਸਿਕਿਉਰਿਟੀ ਬਣੀ ਹੋਈ ਹੈ । ਕੀ ਮਨਿਸਟਰ ਸਾਹਿਬ, ਜਿਹੜਾ ਉਥੇ ਮਕਾਨਾਂ ਵਿਚ ਨੁਕਸ ਹੈ ਉਸ ਨੂੰ ਦੂਰ ਕਰਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਦਾ ਜਵਾਬ ਪਹਿਲਾਂ ਦੇ ਚੁਕਾ ਹਾਂ । ਜੇਕਰ ਇਹ ਆਪਣੇ ਸਵਾਲ ਦਾ ਜਵਾਬ ਲੈਣਾ ਚਾਹੁੰਦੇ ਹਨ ਤਾਂ ਵੱਖਰਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਰੋਸ਼ਨੀ ਵਿਚ ਕਿ ਜਿਹੜੀ ਇਨਕੁਆਇਰੀ ਇਨ੍ਹਾਂ ਨੇ ਅਫ਼ਸਰਾਂ ਦੇ ਕੋਲੋਂ ਕਾਹਵਾਈ ਹੈ । ਉਸ ਇਨਕੁਆਇਰੀ ਦੇ ਵਿਚ ਇਕਅ ਫ਼ਸਰ ਉਹ ਵੀ ਸ਼ਾਮਲ ਹੈ ਜਿਸ ਦੇ ਖ਼ਿਲਾਫ਼ ਸ਼ਿਕਾਇਤਾਂ ਦਿੱਤੀਆਂ ਗਈਆਂ ਸਨ । ਉਸ ਨਾਲ ਦੂਜੇ ਅਫ਼ਸਰ ਵੀ ਲਿੰਕਡ ਹਨ । ਜਿੱਥੇ ਕੰਪਲੇਨੇਂਟਸ ਨੇ ਸਪੈਸੇਫਿਕ ਕੰਪਲੇਂਟਸ ਕੀਤੀਆਂ ਹੋਈਆਂ ਹਨ ਕੀ ਉਥੇ ਮਨਿਸਟਰ ਸਾਹਿਬ ਦੁਬਾਰਾ ਇਨਕੁਆਇਰੀ ਕਰਾਉਣ ਲਈ ਤਿਆਰ ਹਨ ਜਾਂ ਮਨਿਸਟਰ ਸਾਹਿਬ ਆਪ ਜਾ ਕੇ ਇਨਕੁਆਇਰੀ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਕਿਸੇ ਅਫ਼ਸਰ ਦੇ ਉਪਰ ਸ਼ੱਕ ਦਾ ਕੋਈ ਚਿੰਨ ਵੀ ਹੋਵੇਗਾ ਤਾਂ ਕਿਸੇ ਸੀਨੀਅਰ ਅਫ਼ਸਰ ਦੇ ਕੋਲੋਂ ਇਨਕੁਆਇਰੀ ਕਰਵਾ ਲਈ ਜਾਵੇਗੀ ।

---

## CONSTRUCTION OF ROAD FROM VILLAGE MOMIAN TO NIYAL COLLEGE VIA BANWALA IN SAMANA BLOCK DISTRICT PATIALA

***321. Comrade Baldev Singh Loomba** : Will the Minister for Public Works be pleased to state whether he gave any assurance to construct any road from village Momian to Niyal College via Banwala in Block Samana, District Patiala; if so, the time by which the said construction work is likely to be taken in hand ?

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਸੜਕ ਨੂੰ ਸ਼ੁਰੂ ਕਰਨ ਦਾ ਮੈਂ ਕੋਈ ਆਸ਼ਵਾਸਨ ਨਹੀਂ ਦਿੱਤਾ ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ 16 ਜੁਲਾਈ, 1977 ਨੂੰ ਇਹ ਆਪ ਦੌਰਾ ਇਸ ਇਲਾਕੇ ਵਿਚ ਕਰ ਰਹੇ ਸਨ ਤਾਂ ਇਨ੍ਹਾਂ ਨੂੰ ਇਸ ਇਲਾਕੇ ਦੇ ਕੁਝ ਲੋਕਾਂ ਨੇ ਰੋਕ ਕੇ ਇਹ ਸੜਕ ਪੂਰੀ ਕਰਨ ਦੀ ਮੰਗ ਕੀਤੀ ਸੀ ਤਾਂ ਮਨਿਸਟਰ ਸਾਹਿਬ ਨੇ ਉਥੇ ਲੋਕਾਂ ਨੂੰ ਆਸ਼ਵਾਸਨ ਦਿੱਤਾ ਸੀ ਕਿ ਇਹ ਸੜਕ ਪੂਰੀ ਕਰ ਦਿੱਤੀ ਜਾਵੇਗੀ। ਕਿਉਂਕਿ ਲੋਕਾਂ ਨੇ ਕਿਹਾ ਸੀ ਕਿ ਇਹ ਸੜਕ ਕਾਲਜ ਨੂੰ ਜਾਂਦੀ ਹੈ, ਕਾਲਜ ਦੇ ਵਿਦਿਆਰਥੀਆਂ ਨੂੰ 12-13 ਮੀਲ ਦਾ ਚੱਕਰ ਕੱਟ ਕੇ ਆਉਣਾ ਪੈਂਦਾ ਹੈ। ਇਸ ਗੱਲ ਨੂੰ ਮਨਿਸਟਰ ਸਾਹਿਬ ਆਪ ਮੰਨ ਗਏ ਸਨ ਪਰ ਹੁਣ ਤੱਕ ਉਥੇ ਕੋਈ ਸੜਕ ਨਹੀਂ ਬਣੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਬਾਰਾ ਇਸ ਤੇ ਵਿਚਾਰ ਕਰਨ ਲਈ ਤਿਆਰ ਹਨ ? ਸਪੀਕਰ ਸਾਹਿਬ, ਪਿੰਡ ਦੇ ਲੋਕ ਐਮ. ਐਲ. ਏ. ਨੂੰ ਤੰਗ ਕਰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਉਥੇ ਦੌਰਾ ਕਰਨ ਗਿਆ ਸੀ। ਇਹ ਠੀਕ ਹੈ ਕਿ ਲੋਕਾਂ ਨੇ ਮੰਗ ਕੀਤੀ ਸੀ। ਮੈਂ ਕਿਹਾ ਸੀ ਕਿ ਜਦੋਂ ਫਸਟ ਲਿੰਕ ਰੋਡ ਮਾਰਕਿਟ ਕਮੇਟੀ ਬਣਾ ਦੇਵੇਗੀ ਤਾਂ ਵਿਚਾਰ ਕਰਾਂਗੇ ਕਿਉਂਕਿ ਇਹ ਸੜਕ ਇੰਟਰ ਲਿੰਕ ਬਣਦੀ ਹੈ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਫ਼ਸਟ ਲਿੰਕ ਰੋਡ ਬਣ ਗਈ ਹੈ ਔਰ ਮਾਰਕਿਟ ਕਮੇਟੀ ਕੋਲ ਪੈਸੇ ਵੀ ਜਮ੍ਹਾਂ ਪਏ ਹਨ। ਕੀ ਉਹ ਪੈਸੇ ਮਾਰਕਿਟ ਕਮੇਟੀ ਕੋਲ ਪਏ ਰਹਿਣਗੇ ਜਾਂ ਸ਼ਾਮਲ ਕਰਕੇ ਰੋਡ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਪਾਲਿਸੀ ਹੈ ਕਿ ਜਿਥੇ ਫਸਟ ਲਿੰਕ ਰੋਡ ਬਣ ਗਈ ਹੋਵੇ ਉਥੇ ਸੈਕੰਡ ਲਿੰਕ ਰੋਡ ਬਣਾ ਦਿੱਤੀ ਜਾਂਦੀ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਮਾਰਕਿਟ ਕਮੇਟੀਆਂ ਦੇ ਕੋਲ ਬਿਲਕੁਲ ਪੈਸਾ ਨਹੀਂ ਹੈ ਜਾਂ ਥੋੜ੍ਹਾ ਪੈਸਾ ਹੈ ਉਥੇ ਫਸਟ ਲਿੰਕ ਰੋਡ ਬਣਾਉਣ ਵਿਚ ਮੁਸ਼ਕਲ ਪੈਂਦੀ ਹੈ। ਕੀ ਉਥੇ ਸੈਕੰਡ ਲਿੰਕ ਰੋਡ ਬਣਾਉਣ ਵਿਚ ਮਾਰਕਿਟ ਬੋਰਡ ਤੋਂ ਸਹਾਇਤਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸਰਕਾਰ ਦੀ ਪਾਲਿਸੀ ਹੈ ਜਿੱਥੇ ਮਾਰਕਿਟ ਕਮੇਟੀਜ਼ ਕਮਜ਼ੋਰ ਹੁੰਦੀਆਂ ਹਨ ਉਥੇ ਮਾਰਕਿਟ ਬੋਰਡ ਫਾਈਨਾਂਸ ਕਰਦਾ ਹੈ ਔਰ ਸਟੇਟ ਵੀ ਕਰਦੀ ਹੈ।

**ਸਰਦਾਰ ਸਰੂਪ ਸਿੰਘ** ; ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਫਸਟ ਲਿੰਕ ਰੋਡ ਰਹਿੰਦੀ ਹੈ ਉਥੇ ਦੂਜੀ ਲਿੰਕ ਰੋਡ ਨਹੀਂ ਮਿਲ ਸਕਦੀ। ਕੁਝ ਐਮ. ਐਲ. ਏਜ਼. ਚੀਫ ਮਨਿਸਟਰ ਸਾਹਿਬ ਨੂੰ ਮਿਲੇ ਸਨ ਔਰ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਜਿਹੀਆਂ ਮਾਰਕਿਟ ਕਮੇਟੀਜ਼ ਮਤਾ ਪਾਸ ਕਰ ਦੇਣ, ਔਰ ਪੈਸਾ ਜਮ੍ਹਾਂ ਕਰਵਾ ਦੇਣ। ਕੀ ਮਨਿਸਟਰ ਸਾਹਿਬ ਉਥੇ ਫਸਟ ਲਿੰਕ ਰੋਡਜ਼ ਬਣਾਉਣ ਲਈ ਤਿਆਰ ਹਨ ?

**ਮੰਤਰੀ** ; ਸਪੀਕਰ ਸਾਹਿਬ, ਜਿਥੇ ਮਾਰਕਿਟ ਕਮੇਟੀ ਜ਼ੋਰ ਪਾਵੇਗੀ ਉਥੇ ਫਸਟ ਲਿੰਕ ਰੋਡਜ਼ ਬਣਾ ਦਿੱਤੀਆਂ ਜਾਣਗੀਆਂ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 400 ਸਾਲਾ ਅੰਮ੍ਰਿਤਸਰ ਦਿਵਸ ਦੇ ਮੌਕੇ ਤੇ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਹਤਾ ਰੋਡ ਨੂੰ ਬਣਾ ਦਿੱਤਾ ਜਾਵੇਗਾ। ਇਸ ਗੱਲ ਦਾ ਆਸ਼ਵਾਸਨ ਮਨਿਸਟਰ ਸਾਹਿਬ ਨੇ ਲੋਕਾਂ ਨੂੰ ਦਿੱਤਾ ਸੀ ਪਰ ਇਹ ਸੜਕ ਹਾਲੇ ਤਕ ਨਹੀਂ ਬਣੀ। ਇਹ ਮਕਬੂਲਪੁਰਾ ਰੋਡ ਬੜੀ ਜ਼ਰੂਰੀ ਹੈ। ਇਸ ਨੂੰ ਚੌੜਾ ਕਰਨ ਦੀ ਲੋੜ ਹੈ। ਕੀ ਉਥੇ ਇਹ ਰੋਡ ਬਣਾਉਣ ਲਈ ਉਚੇਚੇ ਕਦਮ ਚੁਕਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਇਸ ਸਪਲੀਮੈਂਟਰੀ ਨਾਲ ਕੋਈ ਸਬੰਧ ਨਹੀਂ ਹੈ। ਇਸ ਲਈ ਇਹ ਵੱਖਰਾ ਨੋਟਿਸ ਦੇ ਦੇਣ। ਇਸ ਗੱਲ ਦਾ ਪਤਾ ਕਰ ਲਵਾਂਗੇ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਜ਼ ਵਲੋਂ 20 ਲੱਖ ਜਾਂ 35 ਲੱਖ ਰੁਪਿਆ ਜਮ੍ਹਾਂ ਕਰਵਾਇਆ ਗਿਆ ਸੀ ਪਰ ਹਾਲੇ ਤਕ ਉਥੇ ਸੜਕਾਂ ਨਹੀਂ ਬਣੀਆਂ। ਕੀ ਮਨਿਸਟਰ ਸਾਹਿਬ ਉਥੇ ਕੰਮ ਸ਼ੁਰੂ ਕਰਵਾ ਦੇਣਗੇ ?

(ਕੋਈ ਉੱਤਰ ਨਹੀਂ ਆਇਆ)

---

**ਹੈਡਮਾਸਟਰਾਂ ਦੀਆਂ ਆਸਾਮੀਆਂ ਤੇ ਟੀਚਰਾਂ ਦੀ ਤਰੱਕੀ**

*209. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਅਕਤੂਬਰ, 1977 ਦੇ ਮਹੀਨੇ ਵਿਚ ਡੀ. ਪੀ. ਆਈ., ਪੰਜਾਬ ਵਲੋਂ ਹੈਡਮਾਸਟਰਾਂ ਦੀਆਂ ਆਸਾਮੀਆਂ ਤੇ ਕੁਝ ਸ਼ਰੇਣੀਆਂ ਦੇ ਟੀਚਰਾਂ ਦੀਆਂ ਤਰੱਕੀਆਂ ਕਰਨ ਬਾਰੇ ਕੋਈ ਸਰਕੂਲਰ ਜਾਰੀ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ;

(ਅ) ਉਕਤ ਸਰਕੂਲਰ ਦੇ ਜਾਰੀ ਕਰਨ ਤੋਂ ਬਾਅਦ ਕਿੰਨੇ ਟੀਚਰਾਂ ਨੂੰ ਹੈਡਮਾਸਟਰਾਂ ਵਜੋਂ ਤਰੱਕੀ ਦਿੱਤੀ ਗਈ ਹੈ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਟੀਚਰਾਂ ਵਿਚੋਂ ਕਿੰਨੇ ਟੀਚਰ ਅਨੁਸੂਚਿਤ ਜਾਤੀਆਂ ਨਾਲ ਸਬੰਧ ਰਖਦੇ ਹਨ ;

(ਸ) ਕੀ ਉਪਰੋਕਤ ਭਾਗ (ੲ) ਵਿਚ ਵਰਣਿਤ ਹੈਡਮਾਸਟਰਾਂ ਵਜੋਂ ਤਰੱਕੀ ਦਿੱਤੇ ਗਏ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਟੀਚਰਾਂ ਦੀ ਗਿਣਤੀ ਅਨੁਸੂਚਿਤ ਜਾਤੀਆਂ ਲਈ ਰਾਖਵੇਂ ਕੋਟੇ ਦੇ ਅਨੁਸਾਰ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਨਹੀਂ ਜੀ।

(ਅ) (ੲ) ਅਤੇ (ਸ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਇਹ ਅਕਤੂਬਰ, 1977 ਨਹੀਂ, ਨੇੜੇ ਤੇੜੇ ਸਰਕੂਲਰ ਜਾਰੀ ਹੋਇਆ ਹੋਣਾ ਹੈ। ਉਸ ਬਾਰੇ ਦੱਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਬੜਾ ਟੈਕਨੀਕਲ ਸੀ ਜਿਸ ਕਰਕੇ ਇਸ ਦਾ ਜਵਾਬ ਟੈਕਨੀਕਲੀ ਦਿਤਾ ਗਿਆ ਸੀ ਪਰ ਅਸਲ ਗੱਲ ਇਹ ਸੀ ਕਿ ਬਹੁਤ ਸਾਰੇ ਸਕੂਲਾਂ ਦੇ ਵਿਚ ਹੈਡਮਾਸਟਰਾਂ ਦੀਆਂ ਪੋਸਟਾਂ ਖਾਲ੍ਹੀ ਪਈਆਂ ਸਨ। ਇਸ ਦੌਰਾਨ ਪ੍ਰੋਵਿੰਸ਼ੀਲਾਈਜ਼ਡ ਕਾਡਰ ਦਾ ਔਰ ਸਟੇਟ ਕਾਡਰ ਦਾ ਇਸ਼ੂ ਹਾਈਕੋਰਟ ਦੇ ਵਿਚ ਰੈਫ਼ਰ ਹੋ ਗਿਆ ਸੀ ਜਿਸ ਕਰਕੇ ਹਾਈ ਕੋਰਟ ਦੇ ਡਿਸੀਜ਼ਨ ਦੀ ਰੋਸ਼ਨੀ ਵਿਚ ਰੂਲਜ਼ ਬਣਾਏ ਗਏ। ਦੋਨੋਂ ਕਾਡਰਾਂ ਦੀ ਐਲੋਕੇਸ਼ਨ ਪਰਸੈਂਟੇਜ ਆਫ਼ ਪ੍ਰੋਮੋਸ਼ਨ ਦੇ ਮੁਤਾਬਕ ਹੋਣੀ ਸੀ। ਪਰ ਜਿਹੜੇ ਰੂਲਜ਼ ਬਣਨੇ ਸਨ ਉਨ੍ਹਾਂ ਦੇ ਵਿਚ ਐਫ. ਡੀ., ਚੀਫ਼ ਸੈਕਟਰੀ ਔਰ ਪਬਲਿਕ ਸਰਵਿਸ ਕਮਿਸ਼ਨ ਦੀ ਕਨਸਲਟੇਸ਼ਨ ਤੇ ਕੰਨਕਰੰਸ ਇਨਵਾਲਵ ਸੀ ਜਿਸ ਕਰਕੇ ਦੇਰ ਲਗਣੀ ਸੀ। ਤਕਰੀਬਨ 104 ਸਕੂਲ ਬਿਨ੍ਹਾਂ ਹੈਡਮਾਸਟਰਾਂ ਦੇ ਚਲ ਰਹੇ ਸਨ। ਸਾਨੂੰ ਵਿਦਿਆਰਥੀਆਂ ਦੀਆਂ ਔਰ ਲੋਕਾਂ ਦੀਆਂ ਸ਼ਿਕਾਇਤਾਂ ਮਿਲੀਆਂ ਸਨ ਕਿ ਬਿਨ੍ਹਾਂ ਹੈਡਮਾਸਟਰਾਂ ਦੇ ਸਕੂਲਾਂ ਦੇ ਵਿਚ ਐਫੀਸ਼ੈਂਸੀ ਖ਼ਰਾਬ ਹੋ ਰਹੀ ਹੈ ਇਸ ਲਈ ਹੈਡਮਾਸਟਰ ਜਲਦੀ ਤੋਂ ਜਲਦੀ ਲਗਾ ਦਿੱਤੇ ਜਾਣ। ਇਹ ਮਾਮਲਾ ਬੜਾ ਪੁਰਾਣਾ ਸੀ ਪਰ ਪਿਛਲੀ ਸਰਕਾਰ ਨੇ ਇਸ ਦੇ ਵਿਚ ਕੁਝ ਨਾ ਕੀਤਾ ਔਰ ਨਾ ਕੁਝ ਕਰ ਸਕੀ। ਅਸੀਂ ਇਸ ਕੰਮ ਨੂੰ ਕਰਨ ਲਈ ਤਿੰਨਾਂ ਏਜੰਸੀਆਂ ਰਾਹੀਂ ਰੂਲਜ਼ ਬਣਾਏ। ਫਿਰ ਇਨ੍ਹਾਂ ਰੂਲਾਂ ਦੀ ਕਨਕਰੰਸ ਵਾਸਤੇ ਭੇਜੇ। ਇਸੀ ਦੌਰਾਨ ਸਟਾਪ-ਗੈਪ ਮੇਕ-ਸ਼ਿਫ਼ਟ ਅਰੇਂਜਮੈਂਟ ਕਰਨ ਲਈ ਇਨ੍ਹਾਂ ਪੋਸਟਾਂ ਨੂੰ ਫਿੱਲ ਕਰਨ ਵਾਸਤੇ ਜਿਹੜੇ ਸੀਨੀਅਰ ਬੰਦੇ ਸਨ ਔਰ ਇਸ ਰੂਲਜ਼ ਦੇ ਮੁਤਾਬਿਕ ਰੇਸ਼ੋ 50-50 ਦੀ ? ਸਾਲ ਲਈ ਕੀਤੀ ਗਈ ਸੀ। ਜਿਹੜਾ ਪ੍ਰੋਵਿੰਸ਼ੀਅਲ ਕਾਡਰ ਹੈ ਉਹ ਡਾਇੰਗ ਕਾਡਰ ਹੈ ਔਰ ਜਿਹੜਾ ਸਟੇਟ ਕਾਡਰ ਹੈ ਉਹ ਫਲੋਰਿਸ਼ ਕਾਡਰ ਹੈ। ਪ੍ਰੋਵਿੰਸ਼ੀਅਲ ਕਾਡਰ ਦੇ ਵਿਚ ਹੈਡਮਾਸਟਰ ਬੜੀ ਲੇਟ ਬਣਦੇ ਸਨ ਪਰ ਸਟੇਟ ਕਾਡਰ ਦੇ ਵਿਚ ਜਿਹੜਾ ਨਵਾਂ ਭਰਤੀ ਹੁੰਦਾ ਸੀ ਉਹ ਬੜੀ ਜਲਦੀ ਹੈਡਮਾਸਟਰ ਬਣ ਜਾਂਦਾ ਸੀ। ਹੁਣ ਅਸੀਂ ਰੂਲਜ਼ ਬਣਾਏ ਹਨ। ਇਹ ਰੂਲ ਬਣਾ ਕੇ ਸਾਰੀਆਂ ਏਜੰਸੀਆਂ ਨੂੰ ਕਨਕਰੰਸ ਲਈ ਭੇਜ ਦਿਤਾ ਹੈ। ਇਸ ਰੂਲ ਦੇ ਮੁਤਾਬਿਕ ਜਿਹੜਾ ਸੀਨੀਅਰ ਆਦਮੀ ਹੋਵੇਗਾ ਉਸ ਦਾ ਹੱਕ ਬਣਦਾ ਹੈ। ਅਸੀਂ ਉਨ੍ਹਾਂ ਨੂੰ ਉਨ੍ਹਾਂ ਦੀ ਤਨਖਾਹ ਤੇ ਆਪਣੇ ਹੀ ਪੇ ਸਕੇਲ ਤੇ ਅਤੇ ਕਿਸੇ ਪ੍ਰੋਮੋਸ਼ਨ ਆਰਡਰ ਤੋਂ ਬਿਨਾਂ ਅਤੇ ਬਿਨਾਂ ਕਿਸੇ ਸਟੇਟਸ ਤੋਂ ਸਕੂਲਾਂ ਦੀ ਦੇਖ ਭਾਲ ਕਰਨ ਵਾਸਤੇ ਲਗਾ ਦਿਤਾ ਹੈ। ਤਿਨਾਂ ਏਜੰਸ਼ੀਆਂ ਦੀ ਕਨਕਰੰਸ ਲੈ ਲਈ ਗਈ ਹੈ ਔਰ ਐਲ. ਆਰ. ਨੇ ਵੀ ਅਪ੍ਰੂਵ ਕਰ ਦਿਤਾ ਹੈ। ਹੁਣ ਜਦ ਤਕ ਕੈਬਿਨਟ ਅਪ੍ਰੂਵ ਨਹੀਂ ਕਰਦੀ, ਉਨ੍ਹਾਂ ਨੂੰ ਰੈਗੂਲਰ ਪ੍ਰੋਮੋਸ਼ਨ ਆਰਡਰ ਜਾਰੀ ਨਹੀਂ ਕਰ ਸਕਦੇ।

ਸਪੀਕਰ ਸਾਹਿਬ, ਦੂਸਰਾ ਕੁਐਸਚਨ ਜੋ ਇਨ੍ਹਾਂ ਦਾ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦਾ ਜੋ ਕੋਟਾ ਬਣਦਾ ਹੈ ਉਹ 25% ਸ਼ਡਿਊਲਡ ਕਾਸਟਸ ਦਾ ਅਤੇ 5% ਬੈਕਵਰਡ ਕਲਾਸਿਜ਼ ਦਾ ਪਰੋਵਾਈਡਿਡ ਹੈ। ਬੈਕਵਰਡ ਕਲਾਸਿਜ਼ ਦੇ ਦੋ ਵਿਅਕਤੀ ਬਣਦੇ ਸੀ ਜੋ ਕਿ ਲਾ ਦਿਤੇ ਹਨ ਅਤੇ ਉਨਾਂ ਦਾ ਕੋਟਾ ਪੂਰਾ ਹੋ ਗਿਆ ਹੈ। 21 ਸ਼ਡਿਊਲਡ ਕਾਸਟਸ ਦੇ ਵਿਅਕਤੀ ਬਣਦੇ ਸਨ ਅਤੇ ਉਨਾਂ ਦੇ ਵਿਚੋਂ 18 ਗਏ ਹਨ ਅਤੇ ਬਾਕੀ ਤਿੰਨ ਆਦਮੀਆਂ ਦੇ ਕੇਸ ਅੰਡਰ ਪਰੋਸੈਸ ਹਨ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਹੈਡਮਾਸਟਰ ਲਗਾਏ ਗਏ ਸੀ, ਉਨ੍ਹਾਂ ਨੂੰ ਪਹਿਲਾਂ ਹੀ ਗਰੇਡ ਮਿਲ ਰਿਹਾ ਹੈ। ਸਪੀਕਰ, ਸਾਹਿਬ, ਐਲ. ਆਰ. ਨੇ ਮਨਜ਼ੂਰੀ ਵੀ ਦੇ ਦਿਤੀ ਹੈ। ਪ੍ਰੰਤੂ ਕੈਬਨਿਟ ਕਮੇਟੀ ਨੇ ਅਜੇ ਫ਼ੈਸਲਾ ਕਰਨਾ ਹੈ। ਕੀ ਇਸ ਵੱਲ ਐਜੂਕੇਸ਼ਨ ਮਨਿਸਟਰ ਸਾਹਿਬ ਧਿਆਨ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੇਰੇ ਜਵਾਬ ਵਿਚੋਂ ਹੁਣ ਕੋਈ ਵੀ ਸਵਾਲ ਪੁੱਛਣ ਦੀ ਲੋੜ ਨਹੀਂ ਰਹਿ ਜਾਂਦੀ ।

**ਸ਼੍ਰੀ ਸਪੀਕਰ** : ਠੀਕ ਹੈ ਜੀ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 104 ਆਦਮੀਆਂ ਦੀ ਲਿਸਟ ਸ਼ਾਇਆ ਹੋਈ ਹੈ ਉਸ ਵਿਚ 5 ਸ਼ਡਿਊਲਡ ਕਾਸਟਸ ਅਤੇ 7 ਬੈਕਵਰਡ ਕਲਾਸਿਜ਼ ਦੇ ਆਦਮੀ ਹੋਏ ਹਨ। ਹੁਣ ਇਹ ਕਹਿੰਦੇ ਹਨ ਕਿ 18 ਆਦਮੀ ਲਗੇ ਹਨ ਅਤੇ ਤਿੰਨ ਆਦਮੀ ਰਹਿੰਦੇ ਹਨ । ਕੀ ਮਨਿਸਟਰ ਸਾਹਿਬ, ਸਦਨ ਦੀ ਮੇਜ਼ ਤੇ ਇਹ ਲਿਸਟ ਰੱਖਣਗੇ ।

ਮੰਤਰੀ : ਸਪੀਕਰ ਸਾਹਿਬ, ਜੋ ਮੈਨੂੰ ਡਿਪਾਰਟਮੈਂਟ ਨੇ ਜਵਾਬ ਦਿੱਤਾ ਹੈ, ਮੈਂ ਉਸ ਦਾ ਜ਼ਿਕਰ ਕੀਤਾ ਹੈ । ਜੇਕਰ ਮੈਂਬਰ ਸਾਹਿਬਾਨ ਮੈਨੂੰ ਦੱਸ ਦੇਣ ਅਤੇ ਜੇ ਇਹ ਗਲਤ ਹੋਇਆ ਤਾਂ ਮੈਂ ਐਕਸ਼ਨ ਲਵਾਂਗਾ ਬਾਕੀ ਜਿਥੋਂ ਤੱਕ ਟੇਬਲ ਤੇ ਰੱਖਣ ਦਾ ਸਵਾਲ ਹੈ, ਜੇਕਰ ਇਹ ਹੁਕਮ ਕਰਨ ਤਾਂ ਮੈਂ ਟੇਬਲ ਤੇ ਵੀ ਰੱਖ ਦਵਾਂਗਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਹੈਡਮਾਸਟਰ ਬਣਾਉਣ ਲਈ ਸ਼ਡਿਊਲਡ ਕਾਸਟਾਂ ਦੇ ਬਾਰੇ ਨਾਰਮਜ਼ ਕੀ ਹੈ ? ਕੀ ਸਰਵਿਸ ਦਾ ਵੀ ਕੋਈ ਖਿਆਲ ਰਖਦੇ ਹੋ ? ਕਿੰਨੇ ਸਟੈਪ ਕੈਰੀ ਫਾਰਵਰਡ ਕਰਦੇ ਹੋ ? ਸ਼ਡਿਊਲਡ ਕਾਸਟਸ ਦਾ ਕਿੰਨਾ ਖਿਆਲ ਰਖਦੇ ਹੋ ਅਤੇ ਕੀ ਨਾਰਮਜ਼ ਅਪਣਾਇਆ ਹੋਇਆ ਹੈ ?

ਮੰਤਰੀ : ਸਪੀਕਰ ਸਾਹਿਬ, ਨਾਰਮਜ਼ ਬਣਾਇਆ ਹੋਇਆ ਹੈ । ਸੈਟ ਟਰਮਜ਼ ਐਂਡ ਕੰਡੀਸ਼ਨਜ਼ ਹਨ । ਐਕਸਪੀਰੀਐਂਸ ਵੀ ਕਾਊਂਟ ਕੀਤਾ ਜਾਂਦਾ ਹੈ । ਜੇਕਰ ਮੈਂਬਰ ਸਾਹਿਬਾਨ ਡੀਟੇਲ ਦੇ ਵਿਚ ਚਾਹੁੰਦੇ ਹਨ ਤਾਂ ਸੈਪਰੇਟ ਨੋਟਿਸ ਦੇ ਦੇਣ, ਅਸੀਂ ਦੱਸ ਦੇਵਾਂਗੇ ।

---

STARRED QUESTION NO. *286

**Mr Speaker** : Extension has been asked for in respect of Starred Question No. 286.

---

GRANT OF PENSION TO DISABLED PERSONS IN THE STATE

*351. **Shri Madan Mohan Mittal** : Will the Minister for Welfare be pleased to state—

(a) whether any pension is allowed to the disabled persons;

---

*For Starred Question No. 286 and reply thereto please see Debate dated 29th March, 1978.

(b) if the reply to part (a) above be in the negative, whether the Government propose to take steps to grant pensions to such persons ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਜੀ ਹਾਂ, 50 ਸਾਲ ਜਾਂ ਇਸ ਤੋਂ ਉਪਰ ਦੀ ਉਮਰ ਦੀਆਂ ਔਰਤਾਂ ਅਤੇ 55 ਜਾਂ ਇਸ ਤੋਂ ਉਪਰ ਦੀ ਉਮਰ ਦੇ ਮਰਦ, ਜੋ ਪੱਕੇ ਤੌਰ ਤੇ ਨਕਾਰਾ ਹੋਣ, ਨੂੰ ਬੁਢਾਪਾ ਪੈਨਸ਼ਨ ਸਕੀਮ ਅਧੀਨ 50 ਰੁਪਏ ਦੀ ਮਾਸਿਕ ਪੈਨਸ਼ਨ ਦਿਤੀ ਜਾਂਦੀ ਹੈ, ਜੇਕਰ ਉਸ ਦੀ ਮਾਸਕ ਆਮਦਨ 15 ਰੁਪਏ ਤੋਂ ਘੱਟ ਹੋਵੇ। 16 ਸਾਲ ਤੋਂ ਘੱਟ ਉਮਰ ਦੇ ਨਾਕਾਰਾ ਬੱਚੇ 'ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਸਕੀਮ' ਅਧੀਨ 50 ਰੁਪਏ ਮਾਸਿਕ ਵਿੱਤੀ ਸਹਾਇਤਾ ਪ੍ਰਾਪਤ ਕਰਨ ਦੇ ਯੋਗ ਹਨ, ਜੇਕਰ ਉਸਦੇ ਮਾਪਿਆਂ/ਸਰਪਰਸਤਾਂ ਦੀ ਆਮਦਨੀ 60 ਰੁਪਏ ਮਾਸਿਕ ਤੋਂ ਵੱਧ ਨਹੀਂ। 16 ਤੋਂ 60 ਸਾਲ ਦੀ ਉਮਰ ਦੀਆਂ ਨਾਕਾਰਾ ਔਰਤਾਂ ਨੂੰ ਵਿਧਵਾ ਤੇ ਨਿਆਸਰਤ ਔਰਤਾਂ ਨੂੰ ਵਿੱਤੀ ਸਹਾਇਤਾ ਸਕੀਮ ਅਧੀਨ 50 ਰੁਪਏ ਮਾਸਿਕ ਵਿੱਤੀ ਸਹਾਇਤਾ ਦਿਤੀ ਜਾਂਦੀ ਹੈ ਜੇਕਰ ਉਸਦੀ ਮਾਸਿਕ ਆਮਦਨ 20 ਰੁਪਏ ਤੋਂ ਘੱਟ ਹੋਵੇ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 16 ਸਾਲ ਤੋਂ 60 ਸਾਲ ਉਮਰ ਵਾਲਿਆਂ ਨੂੰ ਜੋ ਡਿਸਏਬਲਡ ਹਨ, ਉਨ੍ਹਾਂ ਨੂੰ 50/— ਰੁਪਏ ਮਾਸਿਕ ਮਿਲਦੇ ਹਨ। ਕਈ 16 ਸਾਲ ਤੋਂ ਘੱਟ ਉਮਰ ਵਾਲੇ ਵੀ ਡਿਸਏਬਲ ਹੋ ਜਾਂਦੇ ਹਨ ਪਰ ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲਦੀ। ਉਨ੍ਹਾਂ ਨੂੰ ਵੀ ਪੈਨਸ਼ਨ ਮਿਲਣੀ ਚਾਹੀਦੀ ਹੈ। ਮੇਲ ਅਤੇ ਫੀਮੇਲ ਵਿਚ ਵੀ ਕੋਈ ਫਰਕ ਨਹੀਂ ਹੋਣਾ ਚਾਹੀਦਾ। ਇਹ ਡਿਸਕ੍ਰੀਮੀਨੇਸ਼ਨ ਖ਼ਤਮ ਹੋਣੀ ਚਾਹੀਦੀ ਹੈ। ਕੀ ਮਨਿਸਟਰ ਸਾਹਿਬ ਇਸ ਵੱਲ ਧਿਆਨ ਦੇਣਗੇ ?

**ਮੰਤਰੀ** : ਵਿੱਤੀ ਸਹਾਇਤਾ ਸਕੀਮ ਅਧੀਨ ਫ਼ੰਡਜ ਨੂੰ ਮੁੱਖ ਰਖਦਿਆਂ ਹੋਇਆਂ ਇਸ ਸਕੀਮ ਤੇ ਗ਼ੌਰ ਕੀਤਾ ਜਾਵੇਗਾ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੁੱਢੇ ਲਤਾੜੇ ਅਤੇ ਨਾਕਾਰਾ ਆਦਮੀਆਂ ਨੂੰ ਕਾਫੀ ਕਾਫੀ ਦੇਰ ਪੈਨਸ਼ਨ ਨਹੀਂ ਮਿਲਦੀ ਜੇਕਰ ਉਹ ਖੁਦ ਜਾਂਦੇ ਹਨ ਤਾਂ ਕਹਿੰਦੇ ਹਨ ਕਿ ਰਸੀਦ ਨਹੀਂ ਮਿਲੀ। ਰਸੀਦ ਲਿਖ ਕੇ ਦਿਓ। ਕੀ ਮਨਿਸਟਰ ਸਾਹਿਬ ਇਹੋ ਜਿਹੀਆਂ ਗੱਲਾਂ ਦੀ ਪੜਤਾਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਪਿਛੇ ਵੀ ਇਸ ਤਰ੍ਹਾਂ ਦਾ ਇਕ ਸਵਾਲ ਕੀਤਾ ਗਿਆ ਸੀ ਪਰ ਰਸੀਦ ਬਹੁਤ ਹੀ ਜ਼ਰੂਰੀ ਹੈ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜਿਸ ਦੇ ਪਾਸ ਇਕ ਕਨਾਲ ਜਾਂ ਦੋ ਕਨਾਲ ਜ਼ਮੀਨ ਹੈ, ਉਸ ਨੂੰ ਪੈਨਸ਼ਨ ਨਹੀਂ ਲਗਦੀ। ਕੀ ਇਸ ਦੇ ਬਾਰੇ ਮਨਿਸਟਰ ਸਾਹਿਬ ਧਿਆਨ ਦੇਣਗੇ ? ਇਸ ਦੇ ਬਾਰੇ ਮਨਿਸਟਰ ਸਾਹਿਬ ਆਪਣੀ ਪੋਜ਼ੀਸ਼ਨ ਸਪੱਸ਼ਟ ਕਰਨ ਕਿ ਇਕ ਇਕ ਕਨਾਲ ਵਾਲਿਆਂ ਨੂੰ ਪੈਨਸ਼ਨ ਕਿਉਂ ਨਹੀਂ ਲਗਦੀ ?

**ਮੰਤਰੀ** : ਸਪੀਕਰ ਸਾਹਿਬ, ਆਮਦਨੀ ਦੱਸੀ ਗਈ ਹੈ ਕਿ 50/— ਰੁਪਏ ਤੋਂ ਘੱਟ ਹੋਵੇ ਅਤੇ 20/— ਰੁਪਏ ਤੋਂ ਘੱਟ ਹੋਵੇ । ਆਮਦਨੀ ਵੇਖੀ ਜਾਂਦੀ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਪੈਨਸ਼ਨ ਦੀ ਗੱਲ ਤਾਂ ਠੀਕ ਹੈ । ਕਈ ਛੋਟੀ ਉਮਰ ਵਿਚ ਹੀ ਡਿਸਏਬਲ ਹੋ ਜਾਂਦੇ ਹਨ । ਇੰਡਸਟਰੀ ਕਰਕੇ, ਐਗਰੀਕਲਚਰ ਕਰਕੇ ਜਾਂ ਥਰੈਸ਼ਰ ਟੁੱਟ ਜਾਂਦੇ ਹਨ ਤੇ ਕਈਆਂ ਦੀਆਂ ਲੱਤਾਂ ਬਾਹਵਾਂ ਟੁੱਟ ਜਾਂਦੀਆਂ ਹਨ । ਕੀ ਮਨਿਸਟਰ ਸਾਹਿਬ, ਉਨ੍ਹਾਂ ਬਾਰੇ ਪੈਨਸ਼ਨ ਜਾਂ ਇੰਪਲਾਇਮੈਂਟ ਦਾ ਪਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇੰਪਲਾਇਮੈਂਟ ਦੇਣ ਬਾਰੇ ਇਕ ਮਾਨਯੋਗ ਮੈਂਬਰ ਸੈਪਰੇਟ ਨੋਟਿਸ ਦੇ ਦੇਣ ਔਰ ਜਿੱਥੋਂ ਤੱਕ ਲੱਤਾਂ ਬਾਹਾਂ ਦੇ ਟੁੱਟ ਜਾਣ ਦਾ ਸਵਾਲ ਹੈ, ਉਸ ਲਈ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਲੱਤਾਂ ਬਾਹਾਂ ਆਦਿ ਅੰਗ ਵੀ ਲਵਾ ਦਿੰਦਾ ਹੈ ।

**ਪ੍ਰੋਫੈਸਰ ਜਗੀਰ ਸਿੰਘ** : ਸਪੀਕਰ ਸਾਹਿਬ, 1965 ਤੋਂ ਲੈਕੇ 1971 ਵਿਚ ਮਾਈਨਜ਼ ਦੇ ਫਟਣ ਕਰਕੇ ਕਈ ਲੋਕ ਡਿਸਏਬਲ ਹੋਏ । ਕਿਸੇ ਦੀ ਲੱਤ ਕਟੀ ਗਈ, ਕਿਸੇ ਦੀ ਬਾਂਹ ਟੁੱਟ ਗਈ ਪਰ ਸਰਕਾਰ ਨੇ ਉਨ੍ਹਾਂ ਦੀਆਂ ਐਪਲੀਕੇਸ਼ਨ ਰਿਜੈਕਟ ਕਰ ਦਿੱਤੀਆਂ ਹਨ । ਕੀ ਮਨਿਸਟਰ ਸਾਹਿਬ ਉਨ੍ਹਾਂ ਬਾਰੇ ਵੀ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਯੁਧ ਪੀੜਤਾ ਦੀ ਗੱਲ ਕੀਤੀ ਹੈ । ਉਸ ਬਾਰੇ ਸੈਪਰੇਟ ਨੋਟਿਸ ਦੇ ਦੇਣ ਜਵਾਬ ਦੇ ਦੇਵਾਂਗੇ ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੈਨਸ਼ਨਾਂ ਲਗਾਈਆਂ ਗਈਆਂ ਹਨ । ਜੋ ਵਿਧਵਾਵਾਂ ਸਨ, ਉਨ੍ਹਾਂ ਦੇ ਬੱਚੇ ਬਾਹਰਲੇ ਸ਼ਹਿਰਾਂ ਵਿਚ ਜਾ ਚੁਕੇ ਹਨ, ਕੀ ਮਨਿਸਟਰ ਸਾਹਿਬ ਗਲਤ ਪੈਨਸ਼ਨਾਂ ਜੋ ਲਗੀਆਂ ਹਨ, ਉਨ੍ਹਾਂ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ 1972 ਤੋਂ ਚਾਲੂ ਹੋਈ ਹੈ ਅਤੇ ਮੌਕੇ ਮੌਕੇ ਤੇ ਗ਼ੌਰ ਕੀਤਾ ਜਾਂਦਾ ਹੈ ।

---

PROVISION FOR LIFE SAVING MEDICINES AT CHEAPER RATES

*381. **Shri Harbans Lal Khanna** : Will the Minister for Health be pleased to state whether the Government is proposing to provide life saving medicines to the patients at cheaper rates by abolishing the sales tax on those medicines, if so, the steps taken in this connection ?

**ਸ੍ਰੀ ਦੇਸ਼ ਰਾਜ** : ਕਲੋਰੋਕੁਇਨ ਗੋਲੀਆਂ (ਮਲੇਰੀਆ ਦੇ ਕੰਟਰੋਲ ਲਈ ਵਰਤਣ ਵਾਲੀ ਦਵਾਈ) ਦੀ ਵਿਕਰੀ ਨੂੰ ਵਿਕਰੀ ਕਰ ਤੋਂ ਛੋਟ ਦੇਣ ਬਾਰੇ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਸਵਾਲ ਮੇਰਾ ਇਹ ਸੀ ਕਿ ਕੀ ਲਾਈਫ ਸੇਵਿੰਗ ਡਰੱਗਜ਼ ਬਾਰੇ ਸਰਕਾਰ ਕੋਈ ਅਜਿਹੀ ਨੀਤੀ ਬਣਾ ਰਹੀ ਹੈ ਜਿਸ ਨਾਲ ਕਿ ਲੋਕਾਂ ਨੂੰ ਸਸਤੀਆਂ ਦਵਾਈਆਂ ਮਿਲ ਸਕਣ ਔਰ ਉਹ ਆਪਣੀ ਜਾਨ ਬਚਾ ਸਕਣ । ਹਿੰਦੁਸਤਾਨ ਦੀ ਹਾਲਤ ਇਹ ਹੈ ਕਿ 60% ਲੋਕ ਬੀਲੋਅ ਪਾਵਰਟੀ ਲਾਈਨ ਹਨ ਜਿਨ੍ਹਾਂ ਦੀ ਪਰਚੇਜ਼ਿੰਗ

ਕਪੈਸਿਟੀ ਬਹੁਤ ਘੱਟ ਹੈ । ਇਸ ਅਸੈਂਸ਼ੀਅਲ ਆਈਟਮ ਲਈ ਸਰਕਾਰ ਕਮਿਟਿਡ ਹੈ ਕਿ ਲੋਕਾਂ ਨੂੰ ਸਸਤੇ ਭਾਅ ਤੇ ਦਵਾਈਆਂ ਮੁਹੱਈਆ ਕਰੇਗੀ । ਕਲੋਰੋਕੁਇਨ ਬਾਰੇ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਉਹ ਇਕ ਆਈਟਮ ਬਾਰੇ ਕਿਹਾ ਗਿਆ ਹੈ । ਪਰ ਇਸ ਤੋਂ ਇਲਾਵਾ ਹੋਰ ਵੀ ਕਈ ਆਈਟਮਾਂ ਹਨ ਜੋ ਕਿ ਲਾਈਫ਼ ਸੇਵਿੰਗਜ਼ ਹਨ ਔਰ ਉਨ੍ਹਾਂ ਨੂੰ ਵੀ ਸਸਤੇ ਭਾਅ ਤੇ ਲੋਕਾਂ ਨੂੰ ਦਿਵਾਉਣ ਦਾ ਕੀ ਸਰਕਾਰ ਪਰਬੰਧ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਕਲੋਰੋਕੁਇਨ ਦਾ ਤਾਅੱਲੁਕ ਸੀ ਹਿੰਦ ਸਰਕਾਰ ਨੇ ਸਾਰੀਆਂ ਰਾਜ ਸਰਕਾਰਾਂ ਨੂੰ ਲਿਖਿਆ ਸੀ ਔਰ ਉਸ ਤੇ ਐਕਸ਼ਨ ਲੈਂਦਿਆਂ ਹੋਇਆਂ ਇਹ ਕੇਸ ਮੂਵ ਹੋ ਚੁਕਾ ਹੈ ਤਾਕਿ ਦਵਾਈਆਂ ਦੇ ਮਹਿੰਗੇ ਪਨ ਨੂੰ ਘਟਾਇਆ ਜਾਵੇ । ਔਰ ਦਵਾਈਆਂ ਨੂੰ ਸਸਤਾ ਕੀਤਾ ਜਾ ਸਕੇ । ਬਹੁਤ ਸਾਰੀਆਂ ਫੈਕਟਰੀਆਂ ਨੇ ਸੇਲਜ਼ ਟੈਕਸ ਲਗਣ ਨਾਲ, ਔਰ ਮੈਨੂਫੈਕਚਰਰਜ਼ ਨੇ ਆਪਣਾ ਮੁਨਾਫਾ ਵਧਾਉਣ ਨਾਲ, ਐਡਵਰਟਾਈਜਮੈਂਟ ਚਾਰਜਿਜ਼ ਜਿਹੜੇ ਕਿ ਲਾਰਜ ਸਕੇਲ ਤੇ ਕੀਤੇ ਜਾਂਦੇ ਹਨ, ਇਸ ਤਰ੍ਹਾਂ ਕਰਨ ਨਾਲ ਦਵਾਈਆਂ ਮਹਿੰਗੀਆਂ ਬਣਾ ਲਈਆਂ ਹਨ । ਇਸ ਸਿਲਸਿਲੇ ਵਿਚ ਮੈਂ ਸਦਨ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਇੱਕ 'ਹਾਥੀ ਕਮੇਟੀ' ਮੁਕੱਰਰ ਹੋਈ ਸੀ, ਜਿਸ ਦੀ ਰਿਪੋਰਟ ਪੇਸ਼ ਹੋ ਚੁਕੀ ਹੈ ਔਰ ਉਹ ਇਸ ਵੇਲੇ ਹਿੰਦ ਸਰਕਾਰ ਦੇ ਜ਼ੇਰੇ ਗ਼ੌਰ ਹੈ । ਸੰਭਾਵਨਾ ਹੈ ਕਿ ਉਸ ਤੇ ਜਲਦੀ ਹੀ ਕੋਈ ਫੈਸਲਾ ਹੋ ਜਾਏਗਾ । ਫਿਰ ਉਸ ਸਬੰਧੀ ਅੱਗੇ ਕਦਮ ਚੁੱਕੇ ਜਾ ਸਕਣਗੇ । ਸਪੀਕਰ ਸਾਹਿਬ, ਪੰਜਾਬ ਸਰਕਾਰ ਵੀ ਬੇਸਿਕ ਦਵਾਈਆਂ ਨੂੰ ਸਸਤੇ ਭਾਅ ਤੇ ਪੈਦਾ ਕਰਨ ਲਈ ਪਬਲਿਕ ਸੈਕਟਰ ਵਿਚ ਕੁਝ ਨਾ ਕੁਝ ਕਰਨ ਲਈ ਸੋਚ ਰਹੀ ਹੈ । ਉਸ ਸਿਲਸਿਲੇ ਵਿਚ ਕਾਫੀ ਗਲ ਬਾਤ ਵੀ ਹੋ ਚੁਕੀ ਹੈ ਤਾਕਿ ਇਹ ਦਵਾਈਆਂ ਸਸਤੇ ਭਾਅ ਤੇ ਪੈਦਾ ਕਰਕੇ ਲੋਕਾਂ ਨੂੰ ਮੁਹੱਈਆ ਕਰ ਸਕੀਏ ।

**ਸ੍ਰੀ ਹਰਬੰਸ ਲਾਲ ਖੰਨਾ** : ਇਸ ਵੇਲੇ ਜੋ ਸਟੈਂਡ ਹੈ ਇਕ ਤਾਂ ਇਹ ਦਵਾਈਆਂ ਤੇ ਸੇਲਜ਼ ਟੈਕਸ ਔਰ ਔਕਟਰਾਏ ਟੈਕਸ ਲਗ ਕੇ ਦਵਾਈਆਂ ਮਹਿੰਗੀਆਂ ਕੀਤੀਆਂ ਜਾਂਦੀਆਂ ਹਨ । ਇਸ ਤਰਾਂ ਦੇ ਕੋਈ ਸਾਢੇ ਇੱਕੀ ਪਰਸੈਂਟ ਟੈਕਸ ਦਵਾਈਆਂ ਤੇ ਲਗੇ ਹੋਏ ਹਨ । ਕੀ ਇਸ ਬਾਰੇ ਸਰਕਾਰ, ਜੋ ਚੀਜ਼ ਇਸ ਦੇ ਆਪਣੇ ਹੱਥ ਵਿਚ ਹੈ, ਟੈਕਸਾਂ ਨੂੰ ਘਟਾਉਣ ਬਾਰੇ ਸੋਚ ਰਹੀ ਹੈ ? ਦੂਜੇ ਮੈਨੂਫੈਕਚਰਰਜ਼ ਆਪਣਾ ਫਾਇਦਾ ਜ਼ਿਆਦਾ ਲੈ ਰਹੇ ਹਨ । ਕੀ ਇਨ੍ਹਾਂ ਦੋਨਾਂ ਪਹਿਲੂਆਂ ਬਾਰੇ ਕੋਈ ਪ੍ਰਬੰਧ ਕਰਨ ਬਾਰੇ ਸਰਕਾਰ ਕੋਈ ਪਲੈਨਿੰਗ ਬਣਾ ਰਹੀ ਹੈ ਜਿਸ ਨਾਲ ਕਿ ਲੋਕਾਂ ਨੂੰ ਦਵਾਈਆਂ ਸਸਤੇ ਭਾਅ ਤੇ ਮਿਲ ਸਕਣ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਗੁਜ਼ਾਰਿਸ਼ ਕਰ ਚੁਕਾ ਹਾਂ ਕਿ ਦਵਾਈਆਂ ਦੇ ਸਸਤੇ ਭਾਅ ਕਰਨ ਲਈ ਪਹਿਲਾਂ ਹੀ ਗ਼ੌਰ ਹੋ ਰਿਹਾ ਹੈ । ਇਸ ਦੇ ਨਾਲ ਹੀ ਪਬਲਿਕ ਸੈਕਟਰ ਨਾਲ ਵੀ ਗਲ ਬਾਤ ਕੀਤੀ ਜਾ ਰਹੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਇਨ੍ਹਾਂ ਨੇ ਕਿਹਾ ਹੈ ਕਿ ਜ਼ਿੰਦਗੀ ਬਚਾਉਣ ਵਾਲੀਆਂ ਦਵਾਈਆਂ ਨੂੰ ਸਸਤਾ ਕਰਨ ਲਈ ਸੋਚ ਵਿਚਾਰ ਕਰ ਰਹੇ ਹਾਂ । ਕੀ ਇਸ ਸਿਲਸਿਲੇ ਵਿਚ ਸਰਕਾਰ ਨੇ ਕੋਈ ਸਬ ਕਮੇਟੀ ਕੈਬਨਿਟ ਦੀ ਬਣਾਈ ਹੈ ਜਾਂ ਕੈਮਿਸਟਾਂ ਨਾਲ ਕੋਈ ਮੀਟਿੰਗ ਕੀਤੀ ਹੈ ? ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਸਰਕਾਰ ਵਲੋਂ ਕੀ ਕੀ ਕਦਮ ਉਠਾਏ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮਹਿਕਮਾ ਲੈਵਲ ਤੇ ਮਹਿਕਮੇ ਦੀ ਕਮੇਟੀ ਬਣੀ ਹੋਈ ਹੈ । ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨਾਲ ਵੀ ਗਲ ਬਾਤ ਹੋਈ ਹੈ ਔਰ ਸੈਂਟਰਲ ਅਦਾਰਿਆਂ ਨਾਲ ਵੀ ਗਲ ਬਾ[illegible] ਰਹੀ ਹੈ ।

**ਸਾਥੀ ਰੂਪ ਲਾਲ** : ਮੈਂ ਸਪੀਕਰ ਸਾਹਿਬ ਆਪ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਦੁਕਾਨਦਾਰ ਮਹਿੰਗੀਆਂ ਦਵਾਈਆਂ ਵੇਚਦੇ ਹਨ ਜਿਨ੍ਹਾਂ ਵਿਚ ਕਿ ਖੰਨਾ ਸਾਹਿਬ ਵੀ ਸ਼ਾਮਿਲ ਹਨ (ਥੰਪਿੰਗ) (ਸ਼ੋਰ) ਕੀ ਇਨ੍ਹਾਂ ਤੇ ਕੋਈ ਰੋਕ ਲਗਾਈ ਜਾਏਗੀ ਤਾਕਿ ਦਵਾਈਆਂ ਸਸਤੇ ਭਾਵਾਂ ਤੇ ਮਿਲ ਸਕਣ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸ੍ਰੀ ਹੁਕਮ ਚੰਦ** : ਜਿੰਨੀ ਡੀਮਾਂਡ ਦਵਾਈਆਂ ਦੀ ਹਸਪਤਾਲਾਂ ਵਿਚ ਹੈ ਉਹ ਉਨੀਆਂ ਉਥੇ ਨਹੀਂ ਪਹੁੰਚਦੀਆਂ ਅੌਰ ਜਿੰਨੀਆਂ ਦਵਾਈਆਂ ਹਸਪਤਾਲਾਂ ਲਈ ਮਨਜ਼ੂਰ ਹੁੰਦੀਆਂ ਹਨ ਉਹ ਵੀ ਰਸਤੇ ਵਿਚ, ਬਾਜ਼ਾਰ ਵਿਚ ਹੀ ਵਿਕ ਜਾਂਦੀਆਂ ਹਨ। ਕੀ ਇਸ ਸਬੰਧ ਵਿਚ ਸਰਕਾਰ ਕੋਈ ਪਰਬੰਧ ਕਰੇਗੀ ਤਾਕਿ ਸਾਰੀਆਂ ਦਵਾਈਆਂ ਹਸਪਤਾਲਾਂ ਵਿਚ ਮਰੀਜ਼ਾਂ ਨੂੰ ਹੀ ਮਿਲਣ ਅੌਰ ਰਸਤੇ ਵਿਚ, ਬਜ਼ਾਰਾਂ ਵਿਚ ਨਾ ਵਿਕਿਆ ਕਰਨ ?

**ਮੰਤਰੀ** : ਸਪੀਕਰ ਸਾਹਿਬ, ਇਹ ਗਲ ਤਾਂ ਇਸ ਸਵਾਲ ਵਿਚੋਂ ਆਰਾਈਜ਼ ਨਹੀਂ ਹੁੰਦੀ। ਫਿਰ ਵੀ ਮੈਂ ਇਨ੍ਹਾਂ ਦੇ ਗਿਆਤ ਲਈ ਦਸ ਦੇਣਾ ਚਾਹੁੰਦਾ ਹਾਂ ਕਿ ਦਵਾਈਆਂ ਜ਼ਿਆਦਾ ਮਿਕਦਾਰ ਵਿਚ ਬਣ ਸਕਣ ਅੌਰ ਕਿਸੇ ਦਵਾਈ ਦੀ ਸ਼ਾਰਟੇਜ ਨਾ ਰਹੇ ਉਸ ਬਾਰੇ ਪਬਲਿਕ ਸੈਕਟਰ ਨਾਲ ਗਲ ਬਾਤ ਹੋ ਰਹੀ ਹੈ। ਜਿਥੋਂ ਤੱਕ ਇਨ੍ਹਾਂ ਨੇ ਹਸਪਤਾਲਾਂ ਵਿਚ ਦਵਾਈਆਂ ਦੀ ਚੋਰੀ ਬਾਰੇ ਕਿਹਾ ਹੈ, ਇਸ ਸਬੰਧ ਵਿਚ ਜਦੋਂ ਵੀ ਕੋਈ ਸ਼ਿਕਾਇਤ ਮੇਰੇ ਨੋਟਿਸ ਵਿਚ ਲਿਆਂਦੀ ਜਾਏਗੀ, ਮੈਂ ਉਸ ਤੇ ਐਕਸ਼ਨ ਲਵਾਂਗਾ ਅੌਰ ਜੇ ਕੋਈ ਕਸੂਰਵਾਰ ਹੋਇਆ ਤਾਂ ਉਸ ਨੂੰ ਸਜ਼ਾ ਦਿੱਤੀ ਜਾਏਗੀ।

---

## INSTALLATION OF SUGAR MILL IN DISTRICT ROPAR

*352. **Shri Madan Mohan Mittal** : Will the Minister for Agriculture and Forests be pleased to state whether there is any scheme to instal a Sugar Mill in District Ropar in view of the non-lifting of sugarcane by the Morinda Co-operative Sugar Mills; if so, the location there of ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਨਹੀਂ ਜੀ। ਲਾਉਣ ਦੀ ਥਾਂ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਮਦਨ ਮੋਹਨ ਮਿੱਤਲ** : ਮੋਰਿੰਡੇ ਵਿਚ ਇਕ ਸ਼ੂਗਰ ਮਿੱਲ ਲੱਗੀ ਹੋਈ ਹੈ। ਰੋਪੜ ਪਹਿਲਾਂ ਇਕ ਸਬ-ਡਵੀਜ਼ਨ ਸੀ ਅੌਰ ਫਿਰ ਬਾਅਦ ਵਿਚ ਉਹ ਜ਼ਿਲ੍ਹਾ ਬਣ ਗਿਆ। ਪਹਿਲਾਂ ਗੰਨਾ ਘੱਟ ਪੈਦਾ ਹੁੰਦਾ ਸੀ। ਪਰ ਹੁਣ ਗੰਨੇ ਦੀ ਪਰੋਡਿਊਸ ਐਨੀ ਹੋ ਗਈ ਹੈ ਕਿ ਮੋਰਿੰਡੇ ਵਾਲੀ ਸ਼ੂਗਰ ਮਿਲ ਸਾਰਾ ਗੰਨਾ ਚੁਕ ਨਹੀਂ ਰਹੀ। ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਛੇ ਸ਼ੂਗਰ ਮਿੱਲਾਂ ਸੈਂਕਸ਼ਨ ਹੋ ਗਈਆਂ ਹਨ। ਆਨੰਦਪੁਰ ਸਾਹਿਬ ਸਬ-ਡਵੀਜ਼ਨ ਰੀਆਰਗੇਨਾਈਜ਼ੇਸ਼ਨ ਤੋਂ ਬਾਅਦ ਬਣਿਆ ਹੈ। ਇਸ ਵੇਲੇ ਉਸ ਏਰੀਆ ਵਿਚ ਗੰਨਾ ਐਨਾ ਪੈਦਾ ਹੋ ਰਿਹਾ ਹੈ ਕਿ ਉਹ ਜ਼ਾਇਆ ਹੋ ਰਿਹਾ ਹੈ। ਇਹ ਜਿਹੜੀਆਂ ਛੇ ਮਿਲਾਂ ਸੈਂਕਸ਼ਨ ਹੋਈਆਂ ਹਨ ਇਹ ਕਿਥੇ ਕਿਥੇ ਲਗਾਈਆਂ ਜਾਣਗੀਆਂ ? ਉਨ੍ਹਾਂ ਵਿਚੋਂ ਕਿਉਂ ਨਾ ਇਕ ਮਿਲ ਜ਼ਿਲ੍ਹਾ ਰੋਪੜ ਵਿਚ ਲਗਾ ਦਿਤੀ ਜਾਵੇ ?

**ਮੰਤਰੀ** : ਰੋਪੜ ਜ਼ਿਲ੍ਹੇ ਵਿਚ ਕੋਈ ਸ਼ੂਗਰ ਮਿੱਲ ਲਗਾਉਣ ਬਾਰੇ ਕੋਈ ਪਰੋਪੋਜ਼ਲ ਵਿਚਾਰ ਅਧੀਨ ਨਹੀਂ ਹੈ। ਪਰ ਜੋ ਇਨ੍ਹਾਂ ਨੇ ਕਿਹਾ ਹੈ ਕਿ ਗੰਨੇ ਦੀ ਪੈਦਾਵਾਰ ਵੱਧ ਗਈ ਹੈ। ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਗੇ ਇਕ ਮਿਲ ਦੀ ਕਪੈਸਿਟੀ 1250 ਟਨ ਸੀ ਔਰ ਹੁਣ ਇਹ ਕਪੈਸਿਟੀ ਵਧਾ ਕੇ 2,000 ਟਨ ਕਰ ਦਿਤੀ ਗਈ ਹੈ।

**ਸਰਦਾਰ ਸੰਤ ਸਿੰਘ** : ਕੀ ਧੂਰੀ ਸ਼ੂਗਰ ਮਿਲ ਵਾਸਤੇ ਵੀ ਕੋਈ ਗੰਨੇ ਦੀ ਕਪੈਸਿਟੀ ਵਧਾਉਣ ਬਾਰੇ ਸਕੀਮ ਵਿਚਾਰ ਅਧੀਨ ਹੈ ?

**ਮੰਤਰੀ** : ਵੈਸੇ ਤਾਂ ਇਹ ਸਵਾਲ ਇਸ ਵਿਚੋਂ ਉਠਦਾ ਨਹੀਂ ਹੈ ਪਰ ਫਿਰ ਵੀ ਮੈਂ, ਸਪੀਕਰ ਸਾਹਿਬ, ਆਪ ਦੇ ਰਾਹੀਂ ਮੈਂਬਰ ਸਾਹਿਬ ਦੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਕਿਉਂਕਿ ਗੰਨੇ ਦੀ ਪੈਦਾਵਾਰ ਵੱਧ ਰਹੀ ਹੈ, ਇਸ ਲਈ ਅਸੀਂ ਸਾਰੀਆਂ ਮਿਲਾਂ ਨੂੰ ਐਕਸਪੈਂਡ ਕਰ ਰਹੇ ਹਾਂ ਤਾਕਿ ਵੱਧ ਤੋਂ ਵੱਧ ਗੰਨਾ ਕਰੈਸ਼ ਹੋ ਸਕੇ।

**ਸਰਦਾਰ ਰਣਜੀਤ ਸਿੰਘ** : ਕੀ ਅੰਮ੍ਰਿਤਸਰ ਔਰ ਤਰਨ ਤਾਰਨ ਦੇ ਏਰੀਆ ਵਿਚ ਵੀ ਅਜਿਹੀਆਂ ਮਿੱਲਾਂ ਲਗਾਈਆਂ ਜਾਣਗੀਆਂ ?

**ਮੰਤਰੀ** : ਜੋ ਸੀ. ਐਮ. ਸਾਹਿਬ ਨੇ ਐਲਾਨ ਕੀਤਾ ਹੈ ਕਿ 6 ਮਿਲਾਂ ਲਗਾਉਣੀਆਂ ਹਨ, ਇਨ੍ਹਾਂ ਵਿਚੋਂ ਦੋ ਮਿਲਾਂ ਤਾਂ ਇਸ ਸਾਲ ਵਿਚ ਹੀ ਸ਼ੁਰੂ ਕਰ ਦਿਤੀਆਂ ਜਾਣਗੀਆਂ। ਜਿਨ੍ਹਾਂ ਦਾ ਉਤਪਾਦਨ 1980 ਤੱਕ ਸ਼ੁਰੂ ਹੋ ਜਾਏਗਾ। ਇਕ ਮਿਲ ਜ਼ੀਰਾ ਔਰ ਦੂਜੀ ਮਿਲ ਗੁਰਦਾਸਪੁਰ ਵਿਚ ਲਗੇਗੀ। ਚਾਰ ਮਿਲਾਂ ਵਾਸਤੇ ਹੋਰ ਲਾਈਸੰਸ ਮੰਗੇ ਗਏ ਹਨ। ਸੀ.ਓ.ਜੇ. ਦੀ ਨਵੀਂ ਵਰਾਇਟੀ ਗੰਨੇ ਦੀ ਨਿਕਲੀ ਹੈ। ਇਸ ਵਿਚੋਂ ਜ਼ਿਆਦਾ ਰਿਕਵਰੀ ਹੁੰਦੀ ਹੈ। ਪਹਿਲਾਂ ਰਿਕਵਰੀ 7 ਪੁਆਇੰਟ ਕੁਛ ਹੋਇਆ ਕਰਦੀ ਸੀ ਔਰ ਹੁਣ ਰਿਕਵਰੀ 9 ਪੁਆਇੰਟ ਕੁਛ ਹੋ ਰਹੀ ਹੈ। ਇਸ ਬਿਨਾ ਤੇ ਅਸੀਂ, ਨਵੀਆਂ ਮਿੱਲਾਂ ਲਈ ਜੋ ਪਹਿਲਾਂ ਬੈਨ ਲਗਿਆ ਹੋਇਆ ਸੀ ਉਸ ਨੂੰ ਤੋੜਿਆ ਹੈ। ਅਸੀਂ ਨਵੀਆਂ ਮਿਲਾਂ ਵਾਸਤੇ ਮੰਗ ਕਰ ਰਹੇ ਹਾਂ ਔਰ ਆਸ ਹੈ ਕਿ ਮਨਜ਼ੂਰੀ ਮਿਲ ਜਾਏਗੀ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ, ਇਹ ਦੱਸਣ ਦੀ ਖੇਚਲ ਕਰਨਗੇ ਕਿ ਗੰਨੇ ਦੀ ਹਾਲਤ ਬੜੀ ਮਾੜੀ ਹੈ। ਅਗੇ ਇਥੇ ਵਿਸ਼ਵਾਸ ਦਿਵਾਇਆ ਗਿਆ ਸੀ ਕਿ 6 ਮਿਲਾਂ ਲਿਆਉਣੀਆਂ ਹਨ। ਕੀ ਇਹ ਲੁਧਿਆਣਾ ਵਿਚ ਗੁਹਾਇਆ ਵਿਖੇ ਮਿੱਲ ਲਾਉਣਗੇ ? (ਵਿਘਨ) ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ 6 ਮਿਲਾਂ ਦੀ ਮਨਜ਼ੂਰੀ ਆਉਣੀ ਸੀ। ਹੁਣ ਤਾਂ ਦਿੱਲੀ ਮਨਿਸਟਰੀ ਵਿਚ ਵੀ ਸਾਡੇ ਪੰਜਾਬ ਦੇ ਐਗਰੀਕਲਚਰ ਮਨਿਸਟਰ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਜਿਹੜੀਆਂ 6 ਮਿੱਲਾਂ ਪੰਜਾਬ ਵਾਸਤੇ ਆਉਣੀਆਂ ਸਨ ਕੀ ਉਹ ਰਿਜੈਕਟ ਹੋ ਚੁਕੀਆਂ ਹਨ ਜਾਂ ਕਿ ਮਿੱਲ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਮਿੱਲਾਂ ਦੀ ਮਨਜ਼ੂਰੀ ਦੀ ਗੱਲ ਕਰਦੇ ਹਨ ਇਹ ਆਪਣੇ 5 ਸਾਲ ਦੇ ਰਾਜ ਵਿਚ ਇਕ ਮਿੱਲ ਵੀ ਪੰਜਾਬ ਵਾਸਤੇ ਨਹੀਂ ਲਿਆ ਸਕੇ। ਅਸੀਂ 2 ਨਵੀਆਂ ਮਿੱਲਾਂ ਲਿਆਂਦੀਆ ਹਨ ਅਤੇ ਉਥੇ ਉਤਪਾਦਨ ਸ਼ੁਰੂ ਹੈ। ਚਾਰ ਮਿੱਲਾਂ ਦੀ ਮਨਜ਼ੂਰੀ ਅਸੀਂ ਛੇਤੀ ਲੈ ਲਵਾਂਗੇ। ਉਨ੍ਹਾਂ ਵਾਸਤੇ ਅਸੀਂ ਲਿਖਿਆ ਹੈ ਅਤੇ ਉਨ੍ਹਾਂ ਦੀ ਮਨਜ਼ੂਰੀ ਛਤੀ ਲੈ ਲਵਾਂਗੇ। ਪਰ ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਪੰਜ ਸਾਲਾਂ ਵਿਚ ਇਕ ਮਿੱਲ ਵੀ ਨਹੀਂ ਲਿਆ ਸਕੇ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਬੜਾ ਰੌਲਾ ਪੈਂਦਾ ਹੈ ਕਿ ਗੰਨਾ ਖ਼ਰਾਬ ਹੋ ਰਿਹਾ ਹੈ। ਦੂਸਰੇ ਪਾਸੇ ਮਿਲਾਂ ਵਾਲੇ ਗੰਨੇ ਦਾ ਬੀਜ ਦੇ ਰਹੇ ਹਨ। ਕੀ ਸਰਕਾਰ ਪ੍ਰਬੰਧ ਕਰੇਗੀ ਕਿ ਬਾਹਰਲਿਆਂ ਨੂੰ ਬੀਜ ਨਾ ਦਿੱਤਾ ਜਾਵੇ ਅਤੇ ਉਨ੍ਹਾਂ ਨੂੰ ਹੀ ਦਿਤਾ ਜਾਵੇ ਜਿਹੜੇ ਬਾਊਂਡ ਏਰੀਆ ਵਿਚ ਆਉਂਦੇ ਹਨ।

**ਮੰਤਰੀ** : ਜਿਨ੍ਹਾਂ ਕਿਸਾਨਾਂ ਨੂੰ ਬੀਜ ਦਿਤਾ ਜਾਂਦਾ ਹੈ ਉਨ੍ਹਾਂ ਕਿਸਾਨਾਂ ਨੂੰ ਉਸ ਮਿੱਲ ਦੇ ਬਾਊਂਡ ਏਰੀਆ ਵਿਚ ਸ਼ਾਮਿਲ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਕਿਸਾਨਾਂ ਦੇ ਗੰਨੇ ਨੂੰ ਚੁਕਣ ਦੀਂ ਮਿੱਲ ਗਾਰੰਟੀ ਦਿੰਦੀ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪੰਜਾਬ ਵਿਚ ਗੰਨਾ ਰੁਲ ਰਿਹਾ ਹੈ ਅਤੇ ਮਿੱਲਾਂ ਦੀ ਲੋੜ ਹੈ। ਸਪੀਕਰ ਸਾਹਿਬ, ਤੁਸੀਂ ਆਪ ਤਾਂ ਇਸ ਬਾਰੇ ਕਹਿ ਨਹੀਂ ਸਕਦੇ, ਕੀ ਇਹ ਰੋਪੜ ਦਾ ਵੀ ਧਿਆਨ ਰਖਣਗੇ ? ਮੈਂ ਕੇਨ ਡਿਪਾਰਟਮੈਂਟ ਨਾਲ ਡਿਸਕੱਸ ਕੀਤਾ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਇਹ ਸਭ ਤੋਂ ਵੱਧ ਸੂਟੇਬਲ ਪਲੇਸ ਹੈ। ਮਾਲੇਰਕੋਟਲਾ ਖਾਨ ਸਾਹਿਬ ਦਾ ਹਲਕਾ ਹੈ ਉਹ ਵੀ ਨਹੀਂ ਬੋਲ ਰਹੇ। ਕੀ ਇਹ ਰੋਪੜ ਅਤੇ ਮਾਲੇਰਕੋਟਲੇ ਦਾ ਵੀ ਧਿਆਨ ਰੱਖਣਗੇ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਸ ਬਾਰੇ ਜਵਾਬ ਦੇ ਦਿਤਾ ਹੈ। ਮੋਰਿੰਡਾ ਮਿੱਲ ਦੀ ਕਪੈਸਿਟੀ ਵਧਾ ਰਹੇ ਹਾਂ। ਜਿਥੇ ਗੰਨਾ ਵੱਧ ਹੁੰਦਾ ਹੈ ਉਥੇ ਦੀ ਸਕੀਮ ਬਣਾ ਕੇ ਭੇਜਦੇ ਹਾਂ ਭਾਵੇਂ ਉਹ ਅੰਮ੍ਰਿਤਸਰ ਹੋਵੇ, ਲੁਧਿਆਣਾ ਹੋਵੇ ਅਤੇ ਭਾਵੇਂ ਕੋਈ ਹੋਵੇ।

**ਸਰਦਾਰ ਕਿਰਪਾਲ ਸਿੰਘ** : ਕੀ ਸਰਕਾਰ ਨੇ ਪਤਾ ਕਰ ਲਿਆ ਹੈ ਕਿ ਪੰਜਾਬ ਵਿਚ ਮਿੱਲਾਂ ਵਾਲੇ ਕਿਸਾਨਾਂ ਨੂੰ ਗੰਨੇ ਦਾ ਠੀਕ ਭਾਅ ਦੇ ਰਹੇ ਹਨ, ਉਨ੍ਹਾਂ ਨੂੰ ਠੀਕ ਪੇਮੈਂਟ ਹੋ ਰਹੀ ਹੈ, ਕੀ ਉਨ੍ਹਾਂ ਦਾ ਠੀਕ ਗੰਨਾ ਚੁਕਿਆ ਜਾ ਰਿਹਾ ਹੈ ਅਤੇ ਕੀ ਕੰਡੇ ਤੇ ਉਨ੍ਹਾਂ ਨੂੰ ਛੇਤੀ ਫ਼ਾਰਗ ਕੀਤਾ ਜਾਂਦਾ ਹੈ ? ਜੇ ਉਨ੍ਹਾਂ ਨੇ ਇਸ ਬਾਰੇ ਪਤਾ ਕਰ ਲਿਆ ਹੈ ਅਤੇ ਕਿਤੇ ਕੋਈ ਗਲਤ ਕੰਮ ਹੋ ਰਿਹਾ ਹੈ ਤਾਂ ਕੀ ਉਸ ਬਾਰੇ ਇਹ ਕੋਈ ਕਾਰਵਾਈ ਕਰ ਰਹੇ ਹਨ ?

**ਮੰਤਰੀ** : ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕੱਲੀ ਪੰਜਾਬ ਸਟੇਟ ਹੀ ਹੈ ਜਿਹੜੀ ਕਿਸਾਨਾਂ ਨੂੰ ਸਾਢੇ 13 ਰੁਪਏ ਭਾਅ ਦਿਵਾ ਰਹੀ ਹੈ ਹਾਲਾਂਕਿ ਯੂ. ਪੀ. ਵਾਲੇ 9 ਰੁਪਏ ਭਾਅ ਦੇ ਰਹੇ ਹਨ ਅਤੇ ਜਗਾਧਰੀ ਵਿਚ 9 ਰੁਪਏ ਭਾਅ ਦਿਤਾ ਜਾਂਦਾ ਹੈ। ਸਾਡੀ ਪੰਜਾਬ ਸਟੇਟ ਵਿਚ ਕਿਸਾਨਾਂ ਨੂੰ ਸਾਢੇ 13 ਰੁਪਏ ਭਾਅ ਦਿਤਾ ਜਾਂਦਾ ਹੈ ਅਤੇ ਸਾਰੇ ਇੰਡੀਆ ਵਿਚ ਵੱਧ ਭਾਅ ਹੈ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਫਗਵਾੜੇ ਦੀ ਮਿੱਲ ਬਾਹਰੋਂ ਗੰਨਾ ਲੈ ਰਹੀ ਹੈ, ਕੀ ਵਜ਼ੀਰ ਸਾਹਿਬ ਪ੍ਰਬੰਧ ਕਰਨਗੇ ਕਿ ਮਿੱਲ ਬਾਹਰੋਂ ਗੰਨਾ ਨਾ ਲਵੇ ਅਤੇ ਜਿਹੜਾ ਬਾਊਂਡ ਏਰੀਆ ਹੈ ਉਸ ਦਾ ਹੀ ਗੰਨਾ ਲਵੇ ?

**ਮੰਤਰੀ** : ਸਪੀਕਰ ਸਾਹਿਬ, ਗੰਨੇ ਦਾ ਜਿਹੜਾ ਏਰੀਆ ਹੈ, ਉਸ ਏਰੀਆ ਦੇ ਮੁਤਾਬਿਕ ਬਾਊਂਡ ਕੀਤਾ ਜਾਂਦਾ ਹੈ। ਜਿੰਨੀ ਮਿੱਲ ਦੀ ਕਪੈਸਿਟੀ ਹੁੰਦੀ ਹੈ ਉਸ ਹਿਸਾਬ ਨਾਲ ਏਰੀਆ ਬਾਊਂਡ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦਾ ਹੀ ਉਹ ਮਿੱਲਾਂ ਗੰਨਾ ਚੁਕਦੀਆਂ ਹਨ ਅਤੇ ਹੋਰ ਕਿਤਿਉਂ ਨਹੀਂ ਚੁਕਦੀਆਂ।

**ਸਰਦਾਰ ਸਰੂਪ ਸਿੰਘ** : ਜਿਸ ਤਰ੍ਹਾਂ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਏਰੀਆ ਬਾਊਂਡ ਕੀਤਾ ਜਾਂਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਭੋਗਪੁਰ ਸ਼ੂਗਰ ਮਿੱਲ ਵਾਲੇ ਉਸ ਇਲਾਕੇ ਦਾ ਗੰਨਾ ਨਹੀਂ ਚੁਕ ਰਹੇ। ਕੀ ਇਹ ਪ੍ਰਬੰਧ ਕਰਨਗੇ ਕਿ ਗੰਨਾ ਗੇਟ ਏਰੀਆ ਦਾ ਹੀ ਚੁਕਿਆ ਜਾਵੇ ?

**ਮੰਤਰੀ** : ਜਿੰਨਾ ਬਾਊਂਡ ਕੀਤਾ ਜਾਂਦਾ ਹੈ, ਉਹ ਚੁਕਦੇ ਹਨ। ਜੇ ਕਿਤੇ ਬਾਹਰੋਂ ਗੰਨਾ ਆ ਰਿਹਾ ਹੈ ਬਗੈਰ ਬਾਊਂਡ ਕੀਤੇ ਤਾਂ ਇਹ ਮੈਨੂੰ ਲਿਖ ਕੇ ਦੇ ਦੇਣ, ਮੈਂ ਇਨ-ਕੁਆਇਰੀ ਕਰ ਲਵਾਂਗਾ।

---

## CASES OF THEFTS, MURDERS AND WAYLAYING IN POLICE STATION SAMANA AND GHAGGA, DISTRICT PATIALA

*322. **Comrade Baldev Singh Loomba**: Will the Chief Minister be pleased to state :—

(a) the number of cases pertaining to murders, thefts, waylaying that occurred in Police Stations Samana and Ghagga of district Patiala separately during the period from 31st March, 1977 to 26th January, 1978 Police Station-wise;

(b) the number of cases referred to in Part (a) above which have been enquired into alongwith the number of those which are yet required to be enquired into ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਸਮੇਂ ਦੇ ਦੌਰਾਨ ਥਾਣਾ ਸਮਾਣਾ ਵਿਚ ਕਤਲ ਦੇ 2 ਕੇਸ, ਚੋਰੀਆਂ ਦੇ 11 ਕੇਸ ਤੇ ਰਾਹਜ਼ਨੀ ਦਾ ਕੋਈ ਭੀ ਕੇਸ ਦਰਜ ਨਹੀਂ ਹੋਇਆ ਅਤੇ ਥਾਣਾ ਘੱਗਾ ਵਿਚ ਕਤਲ ਦੇ 3 ਕੇਸ, ਚੋਰੀਆਂ ਦੇ 7 ਕੇਸ ਅਤੇ ਰਾਹਜ਼ਨੀ ਦਾ ਕੋਈ ਭੀ ਕੇਸ ਦਰਜ ਨਹੀਂ ਹੋਇਆ।

(ਅ) ਉਪਰੋਕਤ ਭਾਗ (ੳ) ਵਿਚ ਦਸੇ ਸਾਰੇ ਕੇਸਾਂ ਦੇ ਸਬੰਧ ਵਿਚ ਪੁਛ ਗਿੱਛ ਕੀਤੀ ਗਈ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੇਰੇ ਕੋਲ 15 ਤਾਰੀਖ਼ ਦੇ ਸਵਾਲ ਦਾ ਜਵਾਬ ਵੀ ਹੈ ਅਤੇ ਅੱਜ ਦੇ ਸਵਾਲ ਦਾ ਜਵਾਬ ਵੀ ਆਇਆ ਹੈ। 15 ਤਾਰੀਖ਼ ਨੂੰ ਜਿਹੜਾ ਸਵਾਲ ਸੀ ਉਸ ਦਾ ਨੰ: *318 ਹੈ। ਉਸ ਦੇ ਜਵਾਬ ਵਿਚ ਇਨ੍ਹਾਂ ਨੇ ਦਸਿਆ ਸੀ ਕਿ 1 ਅਪਰੈਲ, 1977 ਤੋਂ 26 ਜਨਵਰੀ, 1978 ਤਕ ਘੱਗੇ ਥਾਣੇ ਵਿਚ 11 ਕੇਸਿਜ਼ ਚੋਰੀ ਦੇ ਹੋਏ ਹਨ। ਪਰ, ਸਪੀਕਰ ਸਾਹਿਬ, ਇਕ ਦੋ ਦਿਨ ਦੇ ਬਾਅਦ ਜਿਹੜਾ ਅੱਜ ਸਵਾਲ ਆਇਆ ਹੈ ਉਸ ਵਿਚ ਇਨ੍ਹਾਂ ਨੇ ਦਸਿਆ ਹੈ ਕਿ 31 ਮਾਰਚ, 1977 ਤੋਂ 26 ਜਨਵਰੀ, 1978 ਤੱਕ 7 ਕੇਸਿਜ਼ ਹੋਏ ਹਨ। ਇਸ ਸਬੰਧ ਵਿਚ ਇਹ ਸਪੱਸ਼ਟ ਕਰਨ ਕਿ ਇਕ ਦੋ ਦਿਨਾਂ ਵਿਚ ਹੀ ਇਤਨਾ ਫਿੱਗਰਜ਼ ਦਾ ਫਰਕ ਕਿਉਂ ਹੈ ?

**ਮੁੱਖ ਮੰਤਰੀ** : ਪਹਿਲੇ ਜਵਾਬ ਦਾ ਮੈਨੂੰ ਪਤਾ ਨਹੀਂ ਹੈ। ਪਰ ਜੋ ਲੇਟੈਸਟ ਇਨ-ਫਰਮੇਸ਼ਨ ਡਿਪਾਰਟਮੈਂਟ ਤੋਂ ਆਈ ਹੈ ਉਸ ਦੇ ਵਿਚ 7 ਕੇਸਿਜ਼ ਹਨ। ਮੈਨੂੰ ਦੱਸ ਦਿਉ ਮੈਂ ਦੁਬਾਰਾ ਇਨਫਰਮੇਸ਼ਨ ਲੈ ਕੇ ਦੱਸ ਦਿਆਂਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਮੈਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਇਕ ਤਪਾ ਥਾਣਾ 5 ਪਿੰਡਾਂ ਤੇ ਬਣਾ ਦਿਤਾ ਸੀ। ਉਥੇ ਦੇ ਥਾਣੇ ਦੇ ਸਟਾਫ ਦੇ ਛੇ ਛੇ ਮੈਂਬਰ ਪਿੰਡਾਂ ਵਿਚ ਜਾਂਦੇ ਹਨ ਅਤੇ ਝੂਠੇ ਕੇਸ ਬਣਾਉਣ ਲਈ ਖੜ੍ਹੇ ਰਹਿੰਦੇ ਹਨ। ਇਸ ਲਈ ਮੈਂ ਕਹਾਂਗਾ ਕਿ ਜਾਂ ਤਾਂ ਉਸ ਥਾਣੇ ਨੂੰ ਵੱਡਾ ਕਰ ਦਿਓ, ਨਹੀਂ ਤਾਂ ਬੰਦ ਕਰ ਦਿਓ। ਕੀ ਇਹ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ** : ਇਨ੍ਹਾਂ ਨੇ ਇਹ ਮੇਰੇ ਨੋਟਿਸ ਵਿਚ ਲਿਆਂਦਾ ਹੈ, ਮੈਂ ਇਸ ਨੂੰ ਦੇਖ ਲਵਾਂਗਾ ਕਿ ਕੀ ਪੁਜ਼ੀਸ਼ਨ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਹ ਕਹਿੰਦੇ ਹਨ ਕਿ ਥਾਣਾ ਸਮਾਣਾ ਅਤੇ ਘੱਗਾ ਵਿਚ ਕੋਈ ਰਾਹਜ਼ਨੀ ਦਾ ਕੇਸ ਨਹੀਂ ਹੋਇਆ। ਅਸਲ ਗਲ ਤਾਂ ਇਹ ਹੈ ਕਿ ਉਥੇ ਅੱਡੇ ਉਤੇ ਇਕ ਬੰਦੇ ਦਾ ਬੈਗ ਖੋਹ ਲਿਆ ਗਿਆ। ਉਸ ਦੀ ਇਨਕੁਆਇਰੀ ਹੋਈ। ਸਮਝੌਤਾ ਕਰਵਾ ਦਿਤਾ ਗਿਆ। ਕੇਸ ਦਰਜ ਨਹੀਂ ਹੋਇਆ, ਜਿਸ ਤਰ੍ਹਾਂ ਚੋਰੀ ਦੇ ਕੇਸ ਦਰਜ ਨਹੀਂ ਹੁੰਦੇ। ਕੀ ਚੀਫ ਮਨਿਸਟਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਅਜਿਹੇ ਕੇਸ ਰਜਿਸਟਰ ਕਰਨ ਲਈ ਉਹ ਹਦਾਇਤਾਂ ਕਰਨਗੇ ?

**ਮੁੱਖ ਮੰਤਰੀ** : ਜਿਹੜਾ ਇਸ ਤਰ੍ਹਾਂ ਕੇਸ ਕੋਈ ਆਨਰੇਬਲ ਮੈਂਬਰ ਜਾਂ ਜਨਤਾ ਵਲੋਂ ਮੇਰੇ ਧਿਆਨ ਵਿਚ ਲਿਆਂਦਾ ਜਾਵੇਗਾ, ਮੈਂ ਇਸ ਉਪਰ ਪੂਰਾ ਐਕਸ਼ਨ ਲਵਾਂਗਾ ਅਤੇ ਉਸ ਉਪਰ ਇਨਕੁਆਇਰੀ ਕਰਵਾਵਾਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਦਸਿਆ ਹੈ ਕਿ ਇਨਫਰਮੇਸ਼ਨ ਮਹਿਕਮੇ ਤੋਂ ਜੋ ਮਿਲੀ ਹੈ ਉਹ ਮੈਂ ਪੜ੍ਹ ਦਿਤੀ ਹੈ। ਇਸ ਤੋਂ ਪਹਿਲਾਂ ਐਜੂਕੇਸ਼ਨ ਮਨਿਸਟਰ ਨੇ ਵੀ ਕਿਹਾ ਸੀ ਕਿ ਅਗਰ ਸਪਲੀਮੈਂਟਰੀ ਸਵਾਲ ਦੀ ਇਨਫਰਮੇਸ਼ਨ ਗਲਤ ਨਿਕਲੀ ਤਾਂ ਅਸੀਂ ਮਹਿਕਮੇ ਦੀ ਜਵਾਬ ਤਲਬੀ ਕਰਾਂਗੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜੋ ਸਦਨ ਵਿਚ ਵਜ਼ੀਰ ਸਾਹਿਬਾਨ ਵਲੋਂ ਜਵਾਬ ਦਿਤਾ ਜਾਂਦਾ ਹੈ ਕੀ ਉਸ ਦੀ ਜ਼ਿਮੇਵਾਰੀ ਵਜ਼ੀਰ ਸਾਹਿਬਾਨ ਦੀ ਹੈ ਜਾਂ ਡਿਪਾਰਟਮੈਂਟ ਦੀ ਹੈ ?

**ਮੁੱਖ ਮੰਤਰੀ** : ਜ਼ਿਮੇਂਵਾਰੀ ਤਾਂ ਮਨਿਸਟਰ ਤੇ ਹੁੰਦੀ ਹੈ ਲੇਕਿਨ ਕਿਉਂਕਿ ਸਾਰੀ ਇਨਫਰਮੇਸ਼ਨ ਡਿਪਾਰਟਮੈਂਟ ਤੋਂ ਆਉਂਦੀ ਹੈ ਅਤੇ ਜੇ ਕੋਈ ਡਿਪਾਰਟਮੈਂਟ ਵਲੋਂ ਆਈ ਇਨਫਰਮੇਸ਼ਨ ਤੁਸੀਂ ਸਮਝਦੇ ਹੋਵੋ ਕਿ ਇਹ ਇਨਫਰਮੇਸ਼ਨ ਗਲਤ ਹੈ ਤਾਂ ਅਸੀਂ ਉਸ ਨੂੰ ਚੈੱਕ ਕਰਾਂਗੇ ਕਿ ਕਿਉਂ ਇਸ ਤਰ੍ਹਾਂ ਕੀਤਾ ਗਿਆ ਅਤੇ ਉਸ ਉਤੇ ਐਕਸ਼ਨ ਲਵਾਂਗੇ।

---

CONSTRUCTION OF BUND ON NASRALA CHOE IN DISTRICT HOSHIARPUR

*337. **Principal Om Parkash Bagga**: Will the Chief Minister be pleased to state :—

(a) whether the construction of Bund on Nasrala Choe from Hoshiarpur City bridge to Bye-pass bridge has been started; if so, when; together with the time by which it is likely to be constructed ;

(b) the amount estimated to be spent on the said bund ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ;

(ਅ) ਇਸ ਤੇ ਅਨੁਮਾਨਿਤ ਖਰਚਾ 25 ਲੱਖ ਰੁਪਏ ਹੈ ।

प्रिंसीपल ओम प्रकाश बग्गा : वर्षा के कारण इलाके में बहुत नुकसान होने की सम्भावना है । अगर पुल न बनाया गया तो पिछले वर्ष जो नुकसान हुआ था उस के बारे में सरकार को मालूम है । अब आने वाले नुकसान को रोकने के लिए सरकार क्या कदम उठा रही है ?

ਮੁੱਖ ਮੰਤਰੀ : ਪਿਛਲੀ ਵਾਰ ਜਿਸ ਤਰ੍ਹਾਂ ਹੁਸ਼ਿਆਰਪੁਰ ਵਿਚ ਹੜ੍ਹ ਆਏ ਸੀ ਉਹ ਕਈ ਸਾਲਾਂ ਬਾਅਦ ਆਏ ਸੀ । ਸਾਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਹੜ੍ਹ ਨਾ ਆਉਣ । ਪਰ ਫਿਰ ਵੀ ਅਸੀਂ ਪ੍ਰਬੰਧ ਕਰ ਰਹੇ ਹਾਂ ਅਤੇ ਪੁਲਾਂ ਦਾ ਕੰਮ ਤੇਜ਼ੀ ਨਾਲ ਸ਼ੁਰੂ ਹੈ ।

प्रिंसीपल ओम प्रकाश बग्गा: इन्होंने कहा है कि वह प्रबन्ध कर रहे हैं औरअब नुकसान नहीं होगा । मैं पूछना चाहता हूँ कि वह क्या प्रबन्ध कर रहे हैं उसकी रूप रेखा बता दें ?

ਮੁੱਖ ਮੰਤਰੀ : : ਇਨ੍ਹਾਂ ਦੋ ਪੁਲਾਂ ਦੇ ਦਰਮਿਆਨ ਬੰਧ ਬੰਨਣ ਦੀ ਸਕੀਮ ਤਿਆਰ ਕਰ ਲਈ ਗਈ ਹੈ । ਇਹ 5 ਲੱਖ ਰੁਪਏ ਦੀ ਸਕੀਮ ਹੈ। ਇਸ ਬਾਰੇ ਸਾਰਾ ਕੁਝ ਪ੍ਰੋਸੈਸ ਹੁੰਦਾ ਹੈ, ਫਿਰ ਉਸ ਦੀ ਸੈਂਕਸ਼ਨ ਹੁੰਦੀ ਹੈ ਅਤੇ ਇਸ ਤਰ੍ਹਾਂ ਸਮਾਂ ਲਗਦਾ ਹੈ । ਇਹ ਸਕੀਮ ਬਣਾ ਲਈ ਹੈ, ਪੂਰੀ ਤਰ੍ਹਾਂ ਮਨਜ਼ੂਰ ਨਹੀਂ ਹੋਈ ਅਤੇ ਅੰਡਰ ਪ੍ਰੋਸੈਸ ਹੈ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

CONSTRUCTION OF BRIDGE OVER RIVER BEAS NEAR VILLAGE NAUSHERA IN MUKERIAN BLOCK

*341. **Doctor Kewal Krishan**: Will the Minister for Public works be pleased to state :–

(a) whether it is a fact that a boat bridge was constructed in this year also after the rainy season of 1977 over the river Beas near village Naushera in Mukerian Block, Hoshiarpur District, as was done during the previous years :

[Doctor Kewal Krishan]

(b) if the reply to part (a) above be in the affirmative, the months in which the said bridges were constructed during the years 1976 and 1977 respectively ;

(c) whether the loaded and unloaded trucks and bullock-carts loaded with sugar-cane can pass over the said bridge ; if not, the reasons therefor ?

ਸਰਦਾਰ ਰਣਧੀਰ ਸਿੰਘ ਚੀਮਾ (ਏ) ਜੀ ਹਾਂ ;

(ਬੀ) ਸਾਲ 1976 ਅਤੇ 1977 ਵਿੱਚ ਇਹ ਆਰਜ਼ੀ ਕਿਸ਼ਤੀਆਂ ਦਾ ਪੁਲ ਨਵੰਬਰ ਦੇ ਮਹੀਨੇ ਵਿਚ ਬਣਾਇਆ ਗਿਆ ਸੀ ।

(ਸੀ) ਭਰੇ ਹੋਏ ਟਰੱਕ ਇਸ ਪੁਲ ਤੋਂ ਨਹੀਂ ਲੰਘ ਸਕਦੇ ਕਿਉਂਕਿ ਇਸ ਪੁਲ ਦਾ ਡਿਜ਼ਾਈਨ ਅਤੇ ਸਮਰੱਥਾ ਕੇਵਲ 9 ਟਨ ਤੱਕ ਭਾਰ ਸਹਿਨ ਕਰਨ ਦੇ ਹੀ ਕਾਬਲ ਹੈ । ਖਾਲੀ ਟਰੱਕ ਅਤੇ ਭਰੇ ਹੋਏ ਗੰਨੇ ਦੇ ਗੱਡੇ ਇਸ ਤੋਂ ਲੰਘ ਸਕਦੇ ਹਨ ।

---

### ਸਰਕਾਰੀ ਹਾਇਰ ਸੈਕੰਡਰੀ ਸਕੂਲ ਡੇਮ ਗੰਜ ਦੀ ਇਮਾਰਤ

*877 ਸ੍ਰੀ ਹਰਬੰਸ ਲਾਲ ਖੰਨਾ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰੀ ਹਾਇਰ ਸੈਕੰਡਰੀ ਸਕੂਲ, ਡੇਮ ਗੰਜ ਵਿਚ 1800 ਵਿਦਿਆਰਥੀ ਦਾਖਲ ਹਨ ਅਤੇ ਵਿਦਿਆਰਥੀਆਂ ਲਈ ਕੋਈ ਛੱਤ ਵਾਲੀ ਥਾਂ ਨਹੀਂ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਸਰਕਾਰ ਨੇ ਇਸ ਸਬੰਧੀ ਕੀ ਕਾਰਵਾਈ ਕੀਤੀ ਹੈ ?

ਸਰਦਾਰ ਸੁਖਜਿੰਦਰ ਸਿੰਘ ਖੈਰਾ : (ਏ) ਨਹੀਂ ਜੀ, ਸਕੂਲ ਵਿਚ ਬੱਚਿਆਂ ਦੀ ਅਸਲ ਸੰਖਿਆ 1807 ਹੈ ਅਤੇ ਸਕੂਲ ਦੇ ਪੰਜ ਕਮਰੇ ਅਤੇ ਤਿੰਨ ਸ਼ੈਡ ਹਨ ।

(ਬੀ) ਸਕੂਲ ਨਾਲ ਖਾਲੀ ਥਾਂ ਨਵੀਂ ਉਸਾਰੀ ਲਈ ਬਹੁਤ ਥੋੜੀ ਹੈ । ਨਾਲ ਲਗਦੀ ਜ਼ਮੀਨ ਪ੍ਰਾਪਤ ਕਰਨ ਵਾਸਤੇ ਕਾਰਵਾਈ ਕੀਤੀ ਜਾ ਰਹੀ ਹੈ ।

---

## UNSTARRED QUESTIONS AND ANSWERS

### UNSTARRED QUESTION No. 102

(Extension was asked for in respect of Unstarred Question No. 102.)

ਵਿਸ਼ਾ : ਅਨਸਟਾਰਡ ਸੁਆਲ ਨੰ: 102 ਵਲੋਂ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ., ਬਾਬਤ ਪੰਜਾਬ ਭੂਮੀ ਸੁਧਾਰ ਐਕਟ, 1973 ਅਧੀਨ ਸਕੀਮ ਦੇ ਪੈਰ 13 ਅਧੀਨ ਅਰਜ਼ੀਆਂ ।

ਸਭਾ ਦੇ ਸੁਆਲ ਨੰ: 102 ਜੋ ਮਿਤੀ 17 ਮਾਰਚ, 1978 ਲਈ ਅਨਸਟਾਰਡ ਸਆਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ., ਦੇ ਵਲੋਂ ਦਰਜ ਹੈ, ਦਾ ਜਵਾਬ ਅੱਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

ਸਹੀ/

ਮਾਲ ਤੇ ਪੁਨਰਵਾਸ ਮੰਤਰੀ,
ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।
ਗੈ. ਸ. ਨੰ: 1236-ਭਸ(2)-78/4304 ਮਿਤੀ ਚੰਡੀਗੜ੍ਹ 15 ਮਾਰਚ, 1978.

---

CASES AGAINST NAXALITES PENDING IN THE COURTS

109. **Comrade Satya Pal Dang** : Will the Chief Minister be pleased to state :—

(a) the details of cases against naxalites which are still pending in Courts and which have not yet been withdrawn;

(b) the number and names of the accused in each of the said cases ;

(c) the number and names of the naxalites who have been declared absconding?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹੇਠ ਲਿਖੇ 5 ਮੁਕੱਦਮੇ ਅਦਾਲਤ ਵਿਚ ਚਲ ਰਹੇ ਹਨ ।

1. ਮੁਕੱਦਮਾ ਨੰ: 42 ਮਿਤੀ 2 ਮਾਰਚ, 1975 ਅ/ਧ 307/506/148/149 ਆਈ/ਪੀ. ਸੀ. ਥਾਣਾ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ।
2. ਮੁਕੱਦਮਾ ਨੰ: 26 ਮਿਤੀ 28 ਜਨਵਰੀ, 1975 ਅ/ਧ 4/5 ਐਕਸਪਲੋਸਿਵ ਐਕਟ ਥਾਣਾ ਮਾਨਸਾ, ਜ਼ਿਲ੍ਹਾ ਬਠਿੰਡਾ ।
3. ਮੁਕੱਦਮਾ ਨੰ: 27 ਮਿਤੀ 28 ਜਨਵਰੀ, 1975 ਅ/ਧ 25/54/59 ਐਕਟ ਅਸਲਾ ਥਾਣਾ ਮਾਨਸਾ, ਜ਼ਿਲ੍ਹਾ ਬਠਿੰਡਾ ।
4. ਮੁਕੱਦਮਾ ਨੰ: 204 ਮਿਤੀ 26 ਸਤੰਬਰ, 1975 ਅ/ਧ 457/380 ਆਈ. ਪੀ. ਸੀ. ਥਾਣਾ ਭਿੱਖੀ, ਜ਼ਿਲਾ ਬਠਿੰਡਾ ।
5. ਮੁਕੱਦਮਾ ਨ: 212 ਮਿਤੀ 10 ਨਵੰਬਰ, 1972 ਅ/ਧ 302/34/120-ਬੀ. ਆਈ. ਪੀ. ਸੀ. ਅਤੇ 25/54/59 ਐਕਟ ਅਸਲਾ, ਥਾਣਾ ਸਦਰ, ਹੁਸ਼ਿਆਰਪੁਰ ।

[ਮੁੱਖ ਮੰਤਰੀ]

ਉਪਰੋਕਤ ਮੁਕੱਦੁਮਿਆਂ ਵਿਚ ਜਿਹੜੇ ਮੁਕੱਦਮੇ ਅੰਕ ਨੰ : 1 ਤੋਂ 4 ਤੱਕ ਦਰਜ ਹਨ, 24 ਫਰਵਰੀ, 1978 ਨੂੰ ਪੰਜਾਬ ਸਰਕਾਰ ਨੇ ਵਾਪਸ ਲੈਣ ਦੇ ਆਦੇਸ਼ ਜਾਰੀ ਕਰ ਦਿਤੇ ਹਨ। ਇਸ ਸਬੰਧ ਵਿਚ ਕਾਰਵਾਈ ਹੋ ਰਹੀ ਹੈ।

(ਅ)

| | |
|---|---|
| 1. ਸ਼੍ਰੀ ਹਰਦੇਵ ਸਿੰਘ ਪੁੱਤਰ ਪਿਆਰਾ ਸਿੰਘ ਵਾਸੀ ਹਰਸਾ ਛੀਨਾ, ਥਾਣਾ ਅਜਨਾਲਾ। | ਮੁਕੱਦਮਾ ਨੰ : 42 ਮਿਤੀ 2 ਮਾਰਚ, 1975 ਅਧੀਨ ਧਾਰਾ 307/506/148/149 ਆਈ. ਪੀ. ਸੀ. ਥਾਣਾ ਅਜਨਾਲਾ। |
| 2. ਮਾੜਾ ਸਿੰਘ ਪੁਤਰ ਗੁਰਦਿਆਲ ਸਿੰਘ, ਵਾਸੀ ਖਿਆਲਾ ਕਲਾਂ ਥਾਣਾ ਮਾਨਸਾ, ਜ਼ਿਲ੍ਹਾ ਬਠਿੰਡਾ। | 1. ਮੁਕੱਦਮਾ ਨੰ: 26 ਮਿਤੀ 28 ਜਨਵਰੀ, 1975 ਅ/ਧ 4/5 ਐਕਸ਼ਪਲੋਸਿਵ ਐਕਟ ਥਾਣਾ ਮਾਨਸਾ, ਜ਼ਿਲ੍ਹਾ ਬਠਿੰਡਾ। |
| | 2. ਮੁਕੱਦਮਾ ਨੰ: 27 ਮਿਤੀ 28 ਜਨਵਰੀ, 1975 ਅ/ਧ 25 ਐਕਟ ਅਸਲਾ ਥਾਣਾ ਮਾਨਸਾ, ਜ਼ਿਲ੍ਹਾ ਬਠਿੰਡਾ। |
| 3. ਪ੍ਰੀਤਮ ਸਿੰਘ ਪੁੱਤਰ ਗਿੰਦਰ ਸਿੰਘ ਵਾਸੀ ਰੱਲਾ, ਜ਼ਿਲ੍ਹਾ ਬਠਿੰਡਾ। | ਮੁਕੱਦਮਾ ਨੰ: 204 ਮਿਤੀ 26 ਸਤੰਬਰ, 1975 ਅ/ਧ 457/380 ਆਈ. ਪੀ. ਸੀ. ਥਾਣਾ ਭਿੱਖੀ, ਜ਼ਿਲ੍ਹਾ ਬਠਿੰਡਾ। |
| 4, ਸੁੱਚਾ ਸਿੰਘ ਪੁੱਤਰ ਅਰਜਨ ਸਿੰਘ ਵਾਸੀ ਬੈਹਬਲਪੁਰ, ਥਾਣਾ ਮਾਹਲਪੁਰ, ਜ਼ਿਲ੍ਹਾ ਹੁਸ਼ਿਆਰਪੁਰ। | ਮੁਕੱਦਮਾ ਨੰ: 212 ਮਿਤੀ 10 ਨਵੰਬਰ, 1972 ਅ/ਧ 302/34/120-ਬੀ. ਆਈ. ਪੀ. ਸੀ. ਅਤੇ 25/54/59 ਆਰਮਜ਼ ਐਕਟ ਅਸਲਾ, ਥਾਣਾ ਸਦਰ ਹੁਸ਼ਿਆਰਪੁਰ। |

(ੲ) ਪੰਜਾਬ ਵਿਚ 29 ਅਤਿਵਾਦੀ ਭਗੌੜੇ ਹਨ, ਜਿਨ੍ਹਾਂ ਦੀ ਸੂਚੀ ਅੰਤਕਾ 'ੳ' ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਨ੍ਹਾਂ ਵਿਚੋਂ ਪਹਿਲੇ 10 ਭਗੌੜਿਆਂ ਦੇ ਵਿਰੁੱਧ ਜਿਹੜੇ ਮੁਕੱਦਮੇ ਅਦਾਲਤਾਂ ਵਿਚ ਚਲ ਰਹੇ ਹਨ, ਇਨ੍ਹਾਂ ਨੂੰ ਵਾਪਸ ਲੈਣ ਦੇ ਆਦੇਸ਼ ਪੰਜਾਬ ਸਰਕਾਰ ਨੇ 24 ਫਰਵਰੀ, 1978 ਨੂੰ ਜਾਰੀ ਕਰ ਦਿਤੇ ਹਨ। ਇਸ ਸਬੰਧ ਵਿਚ ਕਾਰਵਾਈ ਹੋ ਰਹੀ ਹੈ।

### ਅਤਕਾ 'ੳ'

1. ਭੁਪਿੰਦਰ ਸਿੰਘ ਪੁੱਤਰ ਰਾਮ ਸਿੰਘ ਵਾਸੀ ਢੁੜੀਕੇ, ਜ਼ਿਲ੍ਹਾ ਫਰੀਦਕੋਟ।
2. ਥਾਨਾ ਸਿੰਘ ਪੁੱਤਰ ਮੰਗਲ ਸਿੰਘ ਵਾਸੀ ਭਲਿਆਣਾ, ਜ਼ਿਲ੍ਹਾ ਫਰੀਦਕੋਟ।
3. ਦਰਸ਼ਨ ਸਿੰਘ ਪੁੱਤਰ ਅਮਰ ਸਿੰਘ ਜੱਟ ਵਾਸੀ ਕੋਹਲੀ ਕਲਾਂ, ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ !
4. ਸੁਰਿੰਦਰ ਕੁਮਾਰ ਤਿਵਾੜੀ ਪੁੱਤਰ ਤੇਲੂ ਰਾਮ ਤਿਵਾੜੀ ਵਾਸੀ ਸਮਰਾਲਾ, ਜ਼ਿਲ੍ਹਾ ਲੁਧਿਆਣਾ।

5. ਮੇਜਰ ਸਿੰਘ ਪੁੱਤਰ ਜਗਨ ਸਿੰਘ ਜੱਟ ਵਾਸੀ ਦੌਲਤਪੁਰ, ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ।

6. ਕਰਮਜੀਤ ਸਿੰਘ ਪੁੱਤਰ ਜਗਿੰਦਰ ਸਿੰਘ ਵਾਸੀ ਜੋਗਾ, ਜ਼ਿਲ੍ਹਾ ਬਠਿੰਡਾ।

7. ਬਹਾਦੁਰ ਸਿੰਘ ਪੁੱਤਰ ਬਲਦੇਵ ਸਿੰਘ ਵਾਸੀ ਭੋਪਾਲ, ਜ਼ਿਲ੍ਹਾ ਬਠਿੰਡਾ।

8. ਗੁਰਦੇਵ ਸਿੰਘ ਪੁੱਤਰ ਪਰੀਤਮ ਸਿੰਘ ਵਾਸੀ ਪਿੰਡ ਸ਼ੇਰਪੁਰ, ਥਾਣਾ ਨੂਰ ਮਹਿਲ, ਜ਼ਿਲ੍ਹਾ ਜਲੰਧਰ।

9. ਸਵਿੰਦਰ ਸਿੰਘ ਪੁੱਤਰ ਸਾਧੂ ਸਿੰਘ ਵਾਸੀ ਰਾਜਿੰਦਰਾ ਨਗਰ, ਥਾਣਾ ਸਦਰ ਅੰਮ੍ਰਿਤਸਰ।

10. ਬਲਦੇਵ ਕਿਸ਼ਨ ਪੁੱਤਰ ਨਸੀਬ ਚੰਦ ਵਾਸੀ ਗੋਪਾਲਾਂ, ਥਾਣਾ ਬਸੀ ਪਠਾਣਾ, ਜ਼ਿਲ੍ਹਾ ਪਟਿਆਲਾ।

11. ਬਾਬੂ ਰਾਮ ਵੈਰਾਗੀ ਪੁੱਤਰ ਗੁਰਦਾਸ ਰਾਮ ਵਾਸੀ ਆਸੀ ਕਲਾਂ, ਥਾਣਾ ਸਦਰ ਲੁਧਿਆਣਾ।

12. ਤਾਰਾ ਸਿੰਘ ਪੁੱਤਰ ਸੁਰਜਨ ਸਿੰਘ ਵਾਸੀ ਚਲਕੀ, ਜ਼ਿਲ੍ਹਾ ਰੂਪਨਗਰ।

13. ਗੋਬਿੰਦ ਸਿੰਘ ਪੁੱਤਰ ਜੀਤ ਸਿੰਘ ਵਾਸੀ ਮੰਡੀ ਕਲਾਂ, ਥਾਣਾ ਬਲਿਆ ਨਵਾਲੀ ਜ਼ਿਲ੍ਹਾ ਬਠਿੰਡਾ।

14. ਸਮਰਜੀਤ ਸਿੰਘ ਪੁੱਤਰ ਅਜਮੇਰ ਸਿੰਘ ਵਾਸੀ ਖੀਵਾ ਸ਼ਹਿਜ਼ਾਦਾ ਸਿੰਘ ਵਾਲਾ, ਜ਼ਿਲਾ ਬਠਿੰਡਾ।

15. ਠਾਕਰ ਦਾਸ ਪੁੱਤਰ ਬਾਬੂ ਰਾਮ ਆਦਿ-ਧਰਮੀ ਵਾਸੀ ਕੁਤੇਬੇਵਾਲ, ਥਾਣਾ ਫਿਲੌਰ, ਜ਼ਿਲਾ ਜਲੰਧਰ।

16. ਰਾਮ ਕਿਸ਼ਨ ਉਰਫ ਕਿਸ਼ੋ ਪੁੱਤਰ ਧਰਨਾ ਵਾਸੀ ਮੰਗੋਵਾਲ, ਥਾਣਾ ਬੰਗਾ, ਜ਼ਿਲ੍ਹਾ ਜਲੰਧਰ।

17. ਮਹਿੰਦਰ ਸਿੰਘ ਪੁੱਤਰ ਸਰਵਨ ਸਿੰਘ ਜੱਟ ਵਾਸੀ ਪਿੰਡ ਹੇਗਨ, ਥਾਣਾ ਨਕੋਦਰ, ਜ਼ਿਲ੍ਹਾ ਜਲੰਧਰ।

18. ਧਨੀ ਪੁੱਤਰ ਸੁੰਦਰ ਆਦਿ-ਧਰਮੀ ਵਾਸੀ ਰੇਹਪਾ, ਥਾਣਾ ਬੰਗਾ ਜ਼ਿਲਾ ਜਲੰਧਰ।

19. ਗੰਧਰਵ ਸੈਨ ਪੁੱਤਰ ਹਰਭਗਵਾਨ ਦਾਸ ਵਾਸੀ ਨੂਰਮਹਿਲ, ਜ਼ਿਲ੍ਹਾ ਜਲੰਧਰ।

20. ਜਗਜੀਤ ਸਿੰਘ ਸੋਹਲ ਪੁੱਤਰ ਭਗਵਾਨ ਸਿੰਘ, ਕਰਤਾਰਪੁਰ ਬਸਤੀ, ਜ਼ਿਲਾ ਸੰਗਰੂਰ।

21. ਛੋਟਾ ਸਿੰਘ ਪੁੱਤਰ ਮਾਨ ਸਿੰਘ ਵਾਸੀ ਸੁਲਤਾਨਪੁਰ, ਥਾਣਾ ਸ਼ੇਰਪੁਰ, ਜ਼ਿਲ੍ਹਾ ਸੰਗਰੂਰ।

22. ਪਵਨ ਕੁਮਾਰ ਪੁੱਤਰ ਸੁੰਦਰ ਰਾਮ ਵਾਸੀ ਬਲਦ ਕਲਾਂ, ਥਾਣਾ ਭਵਾਨੀਗੜ੍ਹ, ਜ਼ਿਲ੍ਹਾ ਸੰਗਰੂਰ।

[ਮੁੱਖ ਮੰਤਰੀ]

23. ਆਲਮਜੀਤ ਸਿੰਘ ਪੁੱਤਰ ਜਸਵੰਤ ਸਿੰਘ ਵਾਸੀ ਮਾਂਦਵੀ, ਥਾਣਾ ਮੂਨਕ, ਜ਼ਿਲ੍ਹਾ ਸੰਗਰੂਰ ।

24. ਸੁਰਜੀਤ ਸਿੰਘ ਪੁੱਤਰ ਗੁਰਦਿਆਲ ਸਿੰਘ ਵਾਸੀ ਬਾਘੜੀਆਂ, ਥਾਣਾ ਅਹਿਮਦਗੜ੍ਹ ।

25. ਸ਼ੇਰ ਸਿੰਘ ਉਰਫ ਸ਼ੇਰੀ ਪੁਤਰ ਹਰਨਾਮ ਸਿੰਘ ਵਾਸੀ ਗੋਬਿੰਦਗੜ੍ਹ ਖੋਖਰ, ਥਾਣਾ ਲੈਹਰਾ ਜ਼ਿਲ੍ਹਾ ਸੰਗਰੂਰ ।

26. ਬਿਸ਼ੰਬਰ ਨਾਥ ਪੁੱਤਰ ਰਾਮ ਪਰਤਾਪ ਵਾਸੀ ਬਰਾਸ, ਥਾਣਾ ਘੱਗਾ, ਜ਼ਿਲ੍ਹਾ ਪਟਿਆਲਾ ।

27. ਹਰਭਜਨ ਸਿੰਘ ਪੁੱਤਰ ਪਰੀਤਮ ਸਿੰਘ ਵਾਸੀ ਪਿੰਡ ਕਾਲਾ ਸੰਘਾ, ਥਾਣਾ ਸਦਰ ਕਪੂਰਥਲਾ ।

28. ਦਿਆਲ ਸਿੰਘ ਪੁੱਤਰ ਪਰੀਤਮ ਸਿਘ ਵਾਸੀ ਕਾਲਾ ਸੰਘਾ, ਥਾਣਾ ਕਪੂਰਥਲਾ ।

29. ਸੁਰਿੰਦਰ ਸਿੰਘ ਪੁੱਤਰ ਸਾਧੂ ਸਿੰਘ ਵਾਸੀ 126-ਰਾਜਿੰਦਰ ਨਗਰ, ਥਾਣਾ ਸਦਰ ਅੰਮ੍ਰਿਤਸਰ ।

---

## CONVICTED NAXALITES IN JAILS IN THE STATE

110. **Comrade Satya Pal Dang** : Will the Chief Minister be pleased to state:—

(a) the number and names of convicted Naxalites lodged in the jails in the State;

(b) the term of imprisonment already undergone as well as the term yet to be undergone by each one of them as on 1st Feb., 1978;

(c) whether there is any proposal under the consideration of the Govt, to remit the remaining terms and to release the aforesaid Naxalites ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਕ । ਨੈਕਸਲਾਈਟ ਸੁਚਾ ਸਿਘ ਪੁੱਤਰ ਅਰਜਨ ਸਿੰਘ, ਵਾਸੀ ਬੇਹਬਲਪੁਰ, ਥਾਣਾ ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ।

(ਅ) ਉਪਰੋਕਤ ਸੁਚਾ ਸਿਘ ਨੈਕਸਲਾਈਟ ਨੂੰ ਸੈਸ਼ਨ ਜੱਜ, ਹੁਸ਼ਿਆਰਪੁਰ ਨੇ ਮਿਤੀ 7 ਦਸੰਬਰ, 1977 ਨੂੰ ਮੁਕੱਦਮਾ ਨੰਬਰ 189 ਮਿਤੀ 15 ਜੁਲਾਈ, 1977 ਅਧੀਨ ਧਾਰਾ 302 ਆਈ.ਪੀ.ਸੀ., ਥਾਣਾ ਮਾਹਿਲਪੁਰ, ਮੌਤ ਦੀ ਸਜ਼ਾ ਦਿਤੀ । ਇਹੀ ਸੁਚਾ ਸਿੰਘ ਇਕ ਹੋਰ ਮੁਕੱਦਮਾ ਨੰਬਰ 212 ਮਿਤੀ 10 ਨਵੰਬਰ, 1972 ਅਧੀਨ ਧਾਰਾ 302/34 ਆਈ.ਪੀ.ਸੀ., 25/54/59 ਐਕਟ ਅਸਲਾ, ਥਾਣਾ ਸਦਰ, ਹੁਸ਼ਿਆਰਪੁਰ ਵਿਚ ਜ਼ੇਰੇ ਸਮਾਇਤ ਹੈ ।

(ੲ) ਕੋਈ ਨਹੀਂ ਜੀ ।

---

CONFISCATION OF PROPERTY OF THE NAXALITES

111. **Comrade Satya Pal Dang** : Will the Chief Minister be pleased to state —

(a) the names and addresses of the Naxalites whose properties were confiscated during the years 1970-71 to 1976-77 on account of their having absconded and evaded arrests yearwise;

(b) whether the present Ministry after its assumed office returned to the owners or their heirs any of the said properties;

(c) whether the Govt. have under consideration any proposal to return the said properties?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਬਲਦੇਵ ਸਿੰਘ ਅਤੇ ਰੌਣਕ ਸਿੰਘ ਨਕਸ-ਲਾਈਟਾਂ ਦੀ ਸੰਪਤੀ ਪੁਲਿਸ ਨੇ 18 ਮਈ, 1969 ਅਤੇ 28 ਜੁਲਾਈ, 1969 ਬਿਲਤਰਤੀਬ ਹੇਠ ਲਿਖੇ ਮੁਕੱਦਮਿਆਂ ਸਬੰਧੀ ਕਬਜ਼ੇ ਵਿਚ ਲਈ ਜਦੋਂ ਇਹ ਦੋਵੇਂ ਗ੍ਰਿਫਤਾਰੀ ਤੋਂ ਬਚਣ ਲਈ ਫਰਾਰ ਹੋ ਗਏ ਸਨ ।

| | | |
|---|---|---|
| 1. | ਬਲਦੇਵ ਸਿੰਘ ਪੁਤਰ ਲੱਖਾ ਸਿੰਘ ਵਾਸੀ ਪਿੰਡ ਸੰਘੋਲ, ਥਾਣਾ ਖਮਾਣੋਂ, ਜ਼ਿਲ੍ਹਾ ਲੁਧਿਆਣਾ । | ਮੁਕੱਦਮਾ ਨੰਬਰ 15, ਮਿਤੀ 30 ਮਾਰਚ, 1969 ਅਧੀਨ ਧਾਰਾ 307/120-ਬੀ. ਆਈ. ਪੀ.ਸੀ. ਥਾਣਾ ਚਮਕੌਰ ਸਾਹਿਬ ਜ਼ਿਲ੍ਹਾ ਰੋਪੜ । |
| 2. | ਰੌਣਕ ਸਿੰਘ ਪੁੱਤਰ ਚਾਨੀ, ਥਾਣਾ ਖਮਾਣੋਂ, ਜ਼ਿਲ੍ਹਾ ਲੁਧਿਆਣਾ । | ਮੁਕੱਦਮਾ ਨੰਬਰ 102 ਮਿਤੀ 4 ਜੁਲਾਈ, 1969 ਅਧੀਨ ਧਾਰਾ 302/ਆਈ. ਪੀ.ਸੀ. ਅਤੇ 25/54/59 ਐਕਟ ਅਸਲਾ ਥਾਣਾ ਰਾਏਕੋਟ, ਜ਼ਿਲ੍ਹਾ ਲੁਧਿਆਣਾ । |

ਮਗਰੋਂ ਇਨ੍ਹਾਂ ਦੀ ਕਬਜ਼ੇ ਵਿਚ ਲਈ ਗਈ ਸੰਪਤੀ ਅਦਾਲਤ ਦੇ ਹੁਕਮ ਅਨੁਸਾਰ ਨਿਲਾਮ ਕੀਤੀ ਗਈ ਅਤੇ ਵਸੂਲ ਸ਼ੁਦਾ ਰਕਮ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿਤੀ ।

(ਅ) ਕੋਈ ਨਹੀਂ ਜੀ ।

(ੲ) ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜੀ ।

## QUESTION OF PRIVILEGE

Mr. Speaker : Dr. Kewal Krishan, M.L.A. has given notice of a Privilege Motion alleging that certain remarks had been made by the Chief Minister about him to an outsider. I may point out that Dr. Kewal Krishan while speaking in the House on the 13th March, 1978, on the Punjab Appropriation Bill also made a reference to those remarks.

I have examined the matter carefully in all its aspects. *Prima-, facie*, there is no case of breach of privilege involved. I, therefore, do not give my consent to the question of privilege being raised.

**ਡਾਕਟਰ ਕੇਵਲ ਕ੍ਰਿਸ਼ਨ :** ** ** **

Mr. Speaker : Whatever Dr. Kewal Krishan is saying without the permission of the Chair should not form part of the proceedings.

**ਸ਼੍ਰੀ ਹਰਬੰਸ ਲਾਲ ਖੰਨਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, 2 ਅਪਰੈਲ ਨੂੰ ਕਾਲਜਿਜ਼ ਦੇ ਐਗਜ਼ਾਮੀਨੇਸ਼ਨਜ਼ ਸ਼ੁਰੂ ਹੋ ਰਹੇ ਹਨ। (ਵਿਘਨ) ਉਹਨਾਂ ਨੇ ਬਾਈਕਾਟ ਕਰ ਦਿਤਾ ਹੈ । ਮੈਂ ਇਸ ਸਿਲਸਿਲੇ ਵਿਚ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਤੁਸੀਂ ਉਹ ਰੱਦ ਕਰ ਦਿਤੀ ਹੈ, ਇਹ ਐਡਮਿਟ ਹੋਣੀ ਚਾਹੀਦੀ ਸੀ । (ਵਿਘਨ)

**ਸ੍ਰੀ ਸਪੀਕਰ :** ਮੈਂ ਉਹ ਡਿਸਅਲਾਓ ਕਰਕੇ ਭੇਜ ਦਿਤੀ ਹੈ । ਤੁਸੀਂ ਮੇਰੇ ਕੋਲ ਚੈਂਬਰ ਵਿਚ ਆ ਜਾਣਾ, ਇਸ ਤੇ ਗੱਲ ਕਰ ਲਵਾਂਗੇ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮੈਂ ਦਸ ਤਾਰੀਖ ਨੂੰ ਚਿਠੀ ਇਸ਼ੂ ਕੀਤੀ ਸੀ, ਹੁਣ ਪਾਸ ਇਸ਼ੂ ਹੋ ਗਿਆ ਹੈ ਪਰ ਸਿਕਿਓਰਿਟੀ ਸਟਾਫ ਨੇ ਤਿੰਨ ਘੰਟੇ ਬਿਠਾਈ ਰਖਿਆ । ਇਸ ਦੀ ਪ੍ਰੋਟੈਕਸ਼ਨ ਮਿਲਣੀ ਚਾਹੀਦੀ ਹੈ । (ਵਿਘਨ)

**ਸ੍ਰੀ ਸਪੀਕਰ :** ਤੁਸੀਂ ਮੇਰੇ ਕੋਲ ਚੈਂਬਰ ਵਿਚ ਆ ਕੇ ਗਲ ਕਰ ਲੈਣਾ, ਇਸ ਤਰ੍ਹਾਂ ਸਦਨ ਦਾ ਟਾਈਮ ਨਹੀਂ ਜ਼ਾਇਆ ਕਰਨਾ ਚਾਹੀਦਾ ।

**ਮਾਸਟਰ ਚੰਦ ਸਿੰਘ :** ** ** **

**ਸ੍ਰੀ ਸਪੀਕਰ :** ਜਿਹੜੇ ਵਜ਼ੀਰ ਸਾਹਿਬ ਨੂੰ ਤੁਸੀਂ ਸੁਣਾਉਣਾ ਚਾਹੁੰਦੇ ਹੋ, ਉਹ ਤਾਂ ਇਥੇ ਹੈ ਨਹੀਂ । This is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਰਾਤ ਦਾ ਹੋਸਟਲ ਵਿਚ ਪਾਣੀ ਨਹੀਂ ਹੈ, ਮੇਰਾ ਟੈਲੀਫੋਨ ਵੀ ਖ਼ਰਾਬ ਹੈ । ਜਨਾਬ ਦੇ ਨੋਟਿਸ ਵਿਚ ਇਹ ਚੀਜ਼ ਲਿਆਉਣਾ ਚਾਹੁੰਦਾ ਹਾਂ । ਪਾਣੀ ਦਾ ਸਿਸਟਮ ਖ਼ਰਾਬ ਹੈ । ਮੈਂ ਅੱਜ ਨਾਹਤਾ ਵੀ ਨਹੀਂ ਹਾਂ । (ਵਿਘਨ)

**ਸ੍ਰੀ ਸਪੀਕਰ :** ਇਹ ਜਿਹੜਾ ਮੈਟਰ ਹੈ ਇਹ ਹਾਊਸ ਵਿਚ ਲਿਆਉਣ ਵਾਲਾ ਨਹੀਂ ਹੈ । (ਵਿਘਨ)

**Expunged as ordered by the Chair.

## CALL ATTENTION NOTICES UNDER RULE 66

(ਕ੍ਰਮ ਨੰ: 58)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿੰਡ ਕੋਲੇ ਮਾਜਰਾ ਤਹਿਸੀਲ ਰੋਪੜ ਵਿਚ ਅਨੁਸੂਚਿਤ ਜਾਤੀ ਬਸਤੀ ਦਾ ਗੰਦਾ ਪਾਣੀ ਉੱਚ ਜਾਤੀ ਵਾਲੇ ਟੋਭੇ ਵਿਚ ਨਹੀਂ ਪੈਣ ਦਿੰਦੇ। ਇਹ ਪਾਣੀ ਇਨ੍ਹਾਂ ਦੀ ਆਬਾਦੀ ਨੇੜੇ ਸੜਕ ਤੇ ਚਿਰਾਂ ਤੋਂ ਖੜਾ ਹੈ। ਮੱਛਰ ਤੇ ਬਿਮਾਰੀਆਂ ਪੈਦਾ ਹੋਣ ਦਾ ਡਰ ਹੈ। ਭਲਾਈ ਵਿਭਾਗ ਨੇ ਇਸ ਪਿੰਡ ਦੀ ਬਸਤੀ ਸੁਧਾਰ ਤਹਿਤ ਗਲੀਆਂ ਪੱਕੀਆਂ ਕੀਤੀਆਂ ਹਨ ਪਰ ਪਾਣੀ ਨਾ ਨਿਕਲਣ ਕਰਕੇ ਹਜ਼ਾਰਾਂ ਰੁਪਏ ਖਰਚੇ ਬਕਾਰ ਹਨ। ਦੁੱਖੀ ਗਰੀਬਾਂ ਤੇ ਜ਼ਿਲ੍ਹਾ ਭਲਾਈ ਅਫ਼ਸਰ ਨੇ ਇਹ ਕੋੜਾ ਮਾਮਲਾ ਲਿਖਤੀ ਰੂਪ ਵਿਚ ਐਸ.ਡੀ.ਐਮ. ਤੇ ਡੀ.ਸੀ., ਰੋਪੜ ਦੇ ਧਿਆਨ ਵਿਚ ਲਿਆਂਦਾ ਹੈ। ਜਿਸ ਤੇ ਕੋਈ ਕਾਰਵਾਈ ਨਹੀਂ ਹੋਈ। ਪਿੰਡ ਵਿਚ ਇਸ ਝਗੜੇ ਕਰਕੇ ਸਖਤ ਤਨ੍ਹਾਂ ਹੈ ਤੇ ਕਦੇ ਵੀ ਭੈੜੀ ਵਾਰਦਾਤ ਹੋ ਸਕਦੀ ਹੈ। ਗਰੀਬ ਲਾਚਾਰ ਹਨ। ਇਸ ਸਾਰੇ ਮਾਮਲੇ ਕਰਕੇ ਪਿੰਡ ਦੇ ਅਨੁਸੂਚਿਤਾਂ ਵਿਚ ਸਖਤ ਰੋਸ ਤੇ ਪ੍ਰੇਸ਼ਾਨੀ ਹੈ, ਤੇ ਇਲਾਕੇ ਭਰ ਵਿਚ ਇਸ ਮਾਮਲੇ ਦੀ ਚਰਚਾ ਹੈ। ਸਬੰਧਤ ਮੰਤਰੀ ਇਸ ਬਾਰੇ ਸ਼ੀਘਰ ਸਦਨ ਵਿਚ ਬਿਆਨ ਦੇਣ।

**ਭਲਾਈ ਮੰਤਰੀ** (ਸਰਦਾਰਨੀ ਸਤਵੰਤ ਕੌਰ ਸੰਧੂ): ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਪਿੰਡ ਕੋਲੇ ਮਾਜਰਾ ਨਹੀਂ ਹੈ ਕਾਲੇ ਮਾਜਰਾ ਹੈ।

ਸਰਕਾਰ ਨੇ ਸਾਲ 1976-77 ਵਿਚ 25,544/-ਰੁਪਏ ਪਿੰਡ ਕਾਲੇ ਮਾਜਰਾ, ਜ਼ਿਲ੍ਹਾ ਰੋਪੜ ਵਿਚ ਹਰੀਜਨ ਬਸਤੀ ਸੁਧਾਰ ਕਰਨ ਲਈ ਮਨਜ਼ੂਰ ਕੀਤੇ ਸਨ। ਇਹ ਕੰਮ 1977-78 ਵਿਚ ਸ਼ੁਰੂ ਕੀਤਾ ਗਿਆ ਸੀ। ਬਸਤੀ ਦੇ ਸੁਧਾਰ ਦਾ ਕੰਮ ਸਾਰਾ ਹੀ ਮੁਕੰਮਲ ਹੋ ਚੁੱਕਾ ਹੈ, ਸਿਵਾਏ ਉਸ ਨਾਲੀ ਦੇ ਜਿਸ ਰਾਹੀਂ ਪਾਣੀ ਦਾ ਨਿਕਾਸ ਕੀਤਾ ਜਾਣਾ ਹੈ। ਕੰਮ ਦੀ ਪੂਰਤੀ ਤੇ ਪਿੰਡ ਦੇ ਵਾਸੀਆਂ ਨੇ ਪੁਰਾਣੇ ਟੋਭੇ ਵਿੱਚ ਪਾਣੀ ਦੇ ਨਿਕਾਸ ਕਰਨ ਦੀ ਵਿਰੋਧਤਾ ਕੀਤੀ ਅਤੇ ਇਸ ਸਬੰਧ ਵਿਚ ਇਕ ਮੀਟਿੰਗ ਪੰਚਾਇਤ ਦੀ 18-8-1977 ਨੂੰ ਹੋਈ ਜਿਸ ਵਿੱਚ ਮਤਾ ਪਾਸ ਕੀਤਾ ਗਿਆ ਕਿ ਹਰੀਜਨ ਬਸਤੀ ਦਾ ਪਾਣੀ ਬਜਾਏ ਪਿੰਡ ਦੇ ਟੋਭੇ ਦੇ ਦੂਸਰੇ ਟੋਭੇ ਵਿਚ ਪਾਇਆ ਜਾਏ ਜਿਹੜਾ ਕਿ ਦਵਾਰਾਕਲਾਂ ਸੜਕ ਤੇ ਪਿੰਡ ਤੋਂ 1,000 ਫੁੱਟ ਦੂਰ ਹੈ। ਪਰ ਮੌਕੇ ਤੇ ਪਿੰਡ ਦੇ ਵਾਸੀਆਂ ਨੇ, ਜਿਨ੍ਹਾਂ ਵਿਚ ਹਰੀਜਨ ਵੀ ਸ਼ਾਮਲ ਹਨ, ਇਸ ਸਕੀਮ ਦੀ ਵਿਰੋਧਤਾ ਕੀਤੀ। ਹਰੀਜਨ ਬਸਤੀ ਦੇ ਵਾਸੀ ਚਾਹੁੰਦੇ ਹਨ ਕਿ ਪਾਣੀ ਦਾ ਨਿਕਾਸ ਪਿੰਡ ਦੇ ਟੋਭੇ ਵਿਚ ਹੀ ਹੋਵੇ ਪਰ ਪਿੰਡ ਦੇ ਵਾਸੀ ਅਜਿਹਾ ਨਹੀਂ ਚਾਹੁੰਦੇ।

ਮਿਤੀ 28-2-1978 ਨੂੰ ਸਰਦਾਰ ਦਲੀਪ ਸਿੰਘ ਪਾਂਧੀ, ਐਮ.ਐਲ. ਏ., ਅਤੇ ਕਾਮਰੇਡ ਦਾਨਾ ਰਾਮ, ਐਮ.ਐਲ.ਏ., ਨੇ ਇਸ ਪਿੰਡ ਦਾ ਦੌਰਾ ਕੀਤਾ। ਇਸ ਦੌਰੇ ਸਮੇਂ ਹਰੀਜਨ ਬਸਤੀ ਦਾ ਗੰਦਾ ਪਾਣੀ ਸੜਕ ਤੇ ਚੱਲ ਰਿਹਾ ਸੀ ਅਤੇ ਉਸ ਤੇ ਆਵਾਜਾਈ ਵਿਚ ਰੁਕਾਵਟ ਪੈ ਰਹੀ ਸੀ। ਮਾਨਯੋਗ ਮੈਂਬਰਾਂ ਨੇ ਪਿੰਡ ਦੇ ਦੋਨੋਂ ਧੱੜਿਆਂ ਨਾਲ ਗੱਲਬਾਤ ਕੀਤੀ ਤਾਕਿ ਕੋਈ ਯੋਗ ਹੱਲ ਨਿਕਲ ਸਕੇ। ਪਰ ਵਿਚਾਰ ਵਟਾਂਦਰੇ ਦੌਰਾਨ ਦੋਨਾਂ ਪਾਰਟੀਆਂ ਵਿੱਚ ਗਰਮਾ ਗਰਮੀ ਸ਼ੁਰੂ ਹੋ ਗਈ ਅਤੇ ਨੁਕਸੇ ਅਮਨ ਦਾ ਖ਼ਤਰਾ ਵੇਖਦੇ ਹੋਏ ਗੱਲਬਾਤ ਨੂੰ ਖ਼ਤਮ ਕਰ ਦਿੱਤਾ ਗਿਆ। ਪਬਲਿਕ ਹੈਲਥ ਵਿਭਾਗ ਅਤੇ ਜ਼ਿਲ੍ਹਾ ਭਲਾਈ ਅਫ਼ਸਰ ਨੇ ਇਹ ਸਾਰਾ ਮਾਮਲਾ ਡਿਪਟੀ ਕਮਿਸ਼ਨਰ ਦੇ ਧਿਆਨ ਵਿਚ ਲਿਆਂਦਾ। ਡਿਪਟੀ ਕਮਿਸ਼ਨਰ ਅੱਜ ਮਿਤੀ 17-3-1978 ਨੂੰ ਆਪਣੇ ਐਸ.ਡੀ.ਓ. ਨੂੰ ਮੌਕੇ ਤੇ ਭੇਜ ਰਹੇ ਹਨ ਅਤੇ ਸਮੱਸਿਆ ਨੂੰ ਹੱਲ ਕਰਨ ਦੇ ਯਤਨ ਕੀਤੇ ਜਾ ਰਹੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਆਪ ਨੇ ਜਵਾਬ ਸਾਰਾ ਸੁਣ ਲਿਆ ਹੈ । ਇਹ ਜਨਾਬ ਦਾ ਇਲਾਕਾ ਹੈ । ਇਨ੍ਹਾਂ ਨੇ ਇਹ ਆਪ ਮੰਨ ਲਿਆ ਹੈ ਕਿ ਇਹ ਸੀਰੀਅਸ ਮੈਟਰ ਹੈ ਅਤੇ ਦੱਸਿਆ ਹੈ ਕਿ ਅੱਜ ਡਿਪਟੀ ਕਮਿਸ਼ਨਰ ਆਪਣੇ ਐਸ.ਡੀ.ਓ. ਨੂੰ ਮੌਕੇ ਤੇ ਭੇਜ ਰਹੇ ਹਨ ਅਤੇ ਡਿਸਪਿਊਟ ਖ਼ਤਮ ਕੀਤਾ ਜਾ ਰਿਹਾ ਹੈ । ਮੈਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਕੀ ਕਦਮ ਚੁੱਕੇ ਗਏ ਹਨ ਕਿ ਅਗੇ ਵਾਸਤੇ ਜਿਥੇ ਬਸਤੀ ਸੁਧਾਰ ਦਾ ਕੰਮ ਹੁੰਦਾ ਹੈ ਉਥੇ ਕੋਈ ਅਜਿਹਾ ਝਗੜਾ ਨਾ ਹੋਵੇ ?

ਮੰਤਰੀ : ਸਪੀਕਰ ਸਾਹਿਬ, ਪਾਂਧੀ ਸਾਹਿਬ ਨੂੰ ਇਸ ਗੱਲ ਦੀ ਗਲਤ ਫਹਿਮੀ ਹੋਈ ਹੈ ਕਿ ਇਹ ਆਪ ਦੇ ਹਲਕੇ ਦਾ ਪਿੰਡ ਹੈ, ਇਹ ਤੁਹਾਡੇ ਜ਼ਿਲ੍ਹੇ ਦਾ ਪਿੰਡ ਹੈ ਅਤੇ ਹਲਕਾ ਮੇਰਾ ਹੈ । (ਵਿਘਨ)

ਮੈਂ ਪਾਂਧੀ ਸਾਹਿਬ ਦੀ ਬਹੁਤ ਬਹੁਤ ਧੰਨਵਾਦੀ ਹਾਂ । ਇਹ ਜਿਹੜੀ ਕਮੇਟੀ ਬਣੀ ਹੈ, ਇਹ ਕਮੇਟੀਆਂ ਨੇ ਫੈਸਲਾ ਕਰਨਾ ਹੈ ਅਤੇ ਸਾਡੇ ਨੋਟਿਸ ਵਿਚ ਲਿਆਉਣਾ ਹੈ । ਅਸੀਂ ਆਪ ਚਾਹੁੰਦੇ ਹਾਂ ਕਿ ਜਿਹੜੇ ਪਿੰਡਾਂ ਦੇ ਪਾਣੀ ਦੇ ਨਿਕਾਸ ਦੇ ਝਗੜੇ ਹਨ ਉਹ ਛੇਤੀ ਨਿਪਟਾਏ ਜਾਣ ਤਾਕਿ ਜਿਹੜਾ ਸਰਕਾਰ ਦਾ ਪੈਸਾ ਖਰਚ ਹੁੰਦਾ ਹੈ ਉਸ ਦਾ ਲੋਕਾਂ ਨੂੰ ਫਾਇਦਾ ਹੋ ਸਕੇ । ਮੈਂਬਰ ਸਾਹਿਬ ਨੇ ਇਹ ਗਲ ਸਾਡੇ ਨੋਟਿਸ ਵਿਚ ਲਿਆਂਦੀ ਹੈ । ਵੈਸੇ ਸਾਡੇ ਨੋਟਿਸ ਵਿਚ ਹੈ ਕਿ ਪਿੰਡਾਂ ਵਿਚ ਆਪਸੀ ਝਗੜੇ ਹੁੰਦੇ ਹਨ ਇਸ ਕਰਕੇ ਕੰਮ ਵਿਚ ਦੇਰੀ ਹੋ ਜਾਂਦੀ ਹੈ । ਮੈਂ ਤਾਂ ਬੇਨਤੀ ਕਰਾਂਗੀ ਕਿ ਮੈਂਬਰ ਸਾਹਿਬਾਨ ਦਿਨ ਰਾਤ ਇਕ ਕਰਕੇ ਇਹ ਆਪਸੀ ਝਗੜੇ ਨਿਪਟਾਉਣ ਤਾਕਿ ਪੰਜਾਬ ਸਰਕਾਰ ਜੋ ਅੱਛਾ ਕੰਮ ਕਰਦੀ ਹੈ ਉਸ ਦਾ ਲਾਭ ਲੋਕਾਂ ਨੂੰ ਹੋ ਸਕੇ ।

(Serial No. 64)

**Sardar Beant Singh**
**Shri Om Parkash Gupta** } Sir, I beg to draw the attention of the Government towards a matter of urgent public importance, namely, that there is a great danger of spreading Rinderpest amongst animals in Ludhiana District, as it has already spread in Agriculture University and cows worth lakhs have already died. The Government may please make a statement.

**ਰਾਜ ਮੰਤਰੀ, ਪਸ਼ੂ ਪਾਲਣ** (ਸਰਦਾਰ ਦਲੀਪ ਸਿੰਘ ਤਲਵੰਡੀ): ਡਾ. ਜੇ. ਸੀ. ਬਖਸ਼ੀ, ਡਾਇਰੈਕਟਰ, ਰੀਸਰਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨੇ ਆਪਣੇ ਅਰਧ ਸਰਕਾਰੀ ਪੱਤਰ, ਮਿਤੀ 28-1-78 ਜਿਹੜਾ ਕਿ ਡਾ. ਹਰਭਜਨ ਸਿੰਘ, ਡਾਇਰੈਕਟਰ, ਪਸ਼ੂ ਪਾਲਣ ਵਿਭਾਗ, ਪੰਜਾਬ, ਚੰਡੀਗੜ੍ਹ ਨੂੰ ਸੰਬੋਧਤ ਸੀ, ਨੇ ਸੂਚਿਤ ਕੀਤਾ ਸੀ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਡੰਗਰਾਂ ਵਿਚ ਰਿੰਡਰਪੈਸਟ ਦੀ ਬਿਮਾਰੀ ਫੁੱਟ ਪਈ ਹੈ । ਇਹ ਸੂਚਨਾ ਮਿਲਣ ਤੇ ਖੇਤਰੀ ਅਮਲੇ ਨੂੰ ਤੁਰਤ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਕਿ ਉਹ ਲੁਧਿਆਣਾ ਸ਼ਹਿਰ ਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨਾਲ ਲਗਦੇ ਪਿੰਡਾਂ ਵਿਚ ਸਾਰੇ ਪਸ਼ੂਆਂ ਨੂੰ ਤੁਰਤ ਟੀਕੇ ਕਰ ਦੇਣ ਤਾਂ ਜੋ ਰਿੰਡਰਪੈਸਟ ਦੀ ਬਿਮਾਰੀ ਨੂੰ ਅਗੋਂ ਫੈਲਣ ਤੋਂ ਰੋਕਿਆ ਜਾ ਸਕੇ ।

ਖੇਤ੍ਰੀ ਅਮਲੇ ਨੇ ਇਨ੍ਹਾਂ ਹਦਾਇਤਾਂ ਦੀ ਤੁਰਤ ਪਾਲਣਾ ਕੀਤੀ ਅਤੇ ਲੁਧਿਆਣਾ ਸ਼ਹਿਰ ਅਤੇ ਖੇਤੀਬਾੜੀ ਯੂਨੀਵਰਸਿਟੀ ਨਾਲ ਲਗਦੇ ਪਿੰਡਾਂ ਵਿਚ ਰਿੰਡਰਪੈਸਟ ਦੇ 73,000 ਟੀਕੇ ਲਾ ਦਿਤੇ । ਇਸ ਤਰ੍ਹਾਂ ਇਕ ਇਮੂਨਬੈਲਟ ਰੱਚ ਦਿਤਾ ਗਿਆ । ਜਿਸ ਨੇ ਬਿਮਾਰੀ ਨੂੰ ਫੈਲਣ

ਤੋਂ ਰੋਕ ਲਿਆ । ਪ੍ਰਾਂਤ ਦੇ ਸਾਰੇ ਖੇਤਰੀ ਅਮਲੇ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਉਹ ਚੁਕੰਨੇ ਰਹਿਣ ਅਤੇ ਟੀਕੇ ਕਰਨ ਲਈ ਅਤੇ ਕਿਸੇ ਸ਼ੱਕ ਵਾਲੇ ਕੇਸ ਦੀ ਸੂਰਤ ਵਿਚ ਬਚਾਓ ਉਪਰਾਲੇ ਕਰਨ ਲਈ ਤੁਰਤ ਕਦਮ ਚੁਕੱਣ । ਟੀਕਿਆਂ ਲਈ ਕਾਫ਼ੀ ਮਾਤਰਾ ਵਿਚ ਵੈਕਸੀਨ ਸਟੋਰ ਕਰ ਲਈ ਗਈ ਹੈ । ਖੇਤਰੀ ਅਮਲੇ ਵਲੋਂ ਅਜੇ ਤੱਕ ਕਿਸੀ ਆਊਟਬਰੇਕ ਦੀ ਇਤਲਾਹ ਨਹੀਂ ਮਿਲੀ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਸੁਆਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਟੀਕੇ ਲਗਾ ਦਿਤੇ ਹਨ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਰਿੰਡਰਪੈਸਟ ਦੀ ਬਿਮਾਰੀ ਸੀ ਪੰਜਾਬ ਵਿਚੋਂ ਇਰੇਡੀਕੇਟ ਹੋ ਚੁਕੀ ਸੀ ਅਤੇ ਹੁਣ ਯੂਨੀਵਰਸਿਟੀ ਤੋਂ ਫੈਲ਼ੀ ਹੈ । ਉਥੇ ਜਿਹੜੇ ਪਸ਼ੂ ਹਨ ਉਹ ਇੰਪੋਰਟਿਡ ਹਨ ਅਤੇ ਉਥੇ ਲਗਭਗ 60 ਗਊਆਂ ਮਰੀਆਂ ਹਨ । ਇਕ ਗਾਂ ਦੀ ਕੀਮਤ 10 ਹਜ਼ਾਰ ਰੁਪਏ ਤੋਂ ਘੱਟ ਨਹੀਂ ਸੀ । ਉਥੇ ਜਿਹੜੀਆਂ 150 ਹੋਰ ਗਊਆਂ ਹਨ ਉਹ ਵੀ ਅਫੈਕਟਿਡ ਹਨ ਔਰ ਮੇਰਾ ਇਹ ਖਿਆਲ ਹੈ ਕਿ ਹੋਰ ਵੀ ਹੌਲੀ ਹੌਲੀ ਮਰੀਆਂ ਜਾ ਰਹੀਆਂ ਹਨ । ਇਨ੍ਹਾਂ ਨੇ ਸ਼ਹਿਰਾਂ ਵਿਚ ਤਾਂ ਟੀਕੇ ਲਗਾ ਦਿਤੇ ਹਨ । ਮੇਰਾ ਸੁਆਲ ਇਹ ਹੈ ਕਿ ਕੀ ਇਹ ਯੂਨੀਵਰਸਿਟੀ ਵਿਚ ਇਸ ਸਿਲਸਿਲੇ ਵਿਚ ਇਨਕੁਆਇਰੀ ਕਰਨਗੇ ਕਿ ਜਦੋਂ ਇਹ ਬਿਮਾਰੀ ਇਰੈਡੀਕੇਟ ਹੋ ਚੁਕੀ ਹੈ ਫਿਰ ਕਿਸ ਤਰ੍ਹਾਂ ਚਾਲੂ ਹੋ ਗਈ ? ਦੂਸਰਾ ਪਿੰਡਾਂ ਵਿਚ ਕਦੋਂ ਤਕ ਟੀਕੇ ਲਗਾਣਗੇ ਕਿਉਂਕਿ ਪਿੰਡਾਂ ਵਿਚ ਜਿਹੜੀਆਂ ਮੱਝਾਂ ਗਊਆਂ ਹਨ ਬਹੁਤ ਕੀਮਤੀ ਹਨ ਅਤੇ ਪਿੰਡ ਦੇ ਲੋਕ ਦੁੱਧ ਵੇਚ ਕੇ ਹੀ ਗੁਜ਼ਾਰਾ ਕਰਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਐਮ. ਐਲ. ਏ. ਸਾਹਿਬ ਨੇ ਸੁਣਿਆ ਹੀ ਨਹੀਂ । ਮੈਂ ਇਕੱਲੇ ਸ਼ਹਿਰਾਂ ਦਾ ਹੀ ਨਹੀਂ ਕਿਹਾ ਬਲਕਿ ਇਹ ਵੀ ਕਿਹਾ ਹੈ ਕਿ ਸ਼ਹਿਰਾਂ ਦੇ ਨੇੜੇ ਤੇੜੇ ਪਿੰਡਾਂ ਵਿਚ ਵੀ ਟੀਕੇ ਲਗਾ ਦਿਤੇ ਗਏ ਹਨ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਇਹ ਜਿਹੜੀ ਰਿੰਡਰਪੈਸਟ ਦੀ ਬਿਮਾਰੀ ਹੈ ਇਹ ਅੰਮ੍ਰਿਤਸਰ ਵਿਚੋਂ ਨਹੀਂ ਆਈ ਔਰ ਨਾ ਹੀ ਬੰਬਈ ਵਿਚੋਂ ਆਈ ਹੈ । ਸਾਰੇ ਸ਼ਹਿਰ ਲੁਧਿਆਣਾ ਵਿਚ ਰੌਲਾ ਹੈ ਕਿ ਇਹ ਯੂਨੀਵਰਸਿਟੀ ਦੀ ਲਾਪ੍ਰਵਾਹੀ ਕਰਕੇ ਫੈਲ਼ੀ ਹੈ ਔਰ ਡੰਗਰ ਮਰੇ ਹਨ । ਕੀ ਸਰਕਾਰ ਉਥੇ ਇਸ ਗੱਲ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹੈ ?

**ਰਾਜ ਮੰਤਰੀ** : ਯੂਨੀਵਰਸਿਟੀ ਤੋਂ ਪ੍ਰਾਪਤ ਸੂਚਨਾ ਅਨੁਸਾਰ 13 ਮੱਝਾਂ ਮਰੀਆਂ ਹਨ। ਉਥੇ ਦੇ ਬੋਰਡ ਨੇ ਵੀ.ਸੀ. ਨੂੰ ਇੰਨਕੁਆਇਰੀ ਲਈ ਕਿਹਾ ਹੈ ਅਤੇ ਉਨ੍ਹਾਂ ਦੀ ਆਪਣੇ ਤੌਰ ਤੇ ਇਨਕੁਆਇਰੀ ਜੇ ਇਨ੍ਹਾਂ ਦੀ ਮਰਜ਼ੀ ਹੋਵੇ ਤਾਂ ਅਸੀਂ ਇੰਨਕੁਆਇਰੀ ਕਰਵਾ ਲਵਾਂਗੇ ।

(ਕ੍ਰਮ ਨੰ: 66)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪ੍ਰਾਇਮਰੀ ਸਿਖਿਆ ਦੇ ਡਾਇਰੈਕਟੋਰੇਟ ਵਲੋਂ ਪੰਜਵੀਂ ਜਮਾਤ ਦੇ ਵਿਦਿਆਰਥੀਆਂ ਦੀ ਪ੍ਰੀਖਿਆ ਦੇ ਸਬੰਧ ਵਿਚ ਕੋਈ ਵੀ ਸਪੱਸ਼ਟ ਫੈਸਲਾ ਨਾ ਕੀਤੇ ਜਾਣ ਕਾਰਨ ਇਕ ਅਨਿਸਚਤਤਾ ਪੈਦਾ ਹੋ ਗਈ ਹੈ । 37 ਪੈਸੇ ਪ੍ਰਤੀ ਉਮੀਦਵਾਰ

[ਡਾਕਟਰ ਕੇਵਲ ਕ੍ਰਿਸ਼ਨ]

ਲਏ ਜਾ ਰਹੇ ਹਨ । ਪਰ ਨਾ ਤਾਂ ਪ੍ਰੀਖਿਆ ਦੀ ਰੂਪ ਰੇਖਾ ਬਣੀ ਹੈ ਅਤੇ ਨਾ ਅਜੇ ਤੱਕ ਕੋਈ ਹੁਕਮ ਦਿੱਤੇ ਗਏ ਹਨ । ਸੈਂਕੜੇ ਵਿਦਿਆਰਥੀ, ਉਨ੍ਹਾਂ ਦੇ ਮਾਤਾ ਪਿਤਾ ਅਤੇ ਅਧਿਆਪਕਾਂ ਵਿਚ ਸਖ਼ਤ ਬੇਚੈਨੀ ਅਤੇ ਪਰੇਸ਼ਾਨੀ ਹੈ । ਸਰਕਾਰ ਸਦਨ ਵਿਚ ਇਸ ਬਾਰੇ ਬਿਆਨ ਦੇਵੇ ।

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ ਖੇਰਾ): ਪੰਜਵੀ ਕਲਾਸ ਦੀ ਪ੍ਰੀਖਿਆ ਸਬੰਧੀ ਖੇਤਰੀ ਅਮਲੇ ਨੂੰ ਵਿਸਥਾਰਪੂਰਬਕ ਹਦਾਇਤਾਂ ਪਹਿਲਾਂ ਹੀਂ ਮਿਤੀ 8-3-1978 ਨੂੰ ਭੇਜੀਆਂ ਜਾ ਚੁੱਕੀਆਂ ਹਨ ਅਤੇ ਸਾਲਾਨਾ ਇਮਤਿਹਾਨ ਲੈਣ ਲਈ 20,21 ਅਤੇ 22 ਮਾਰਚ, 1978 ਦੀਆਂ ਮਿਤੀਆਂ ਨਿਸ਼ਚਿਤ ਕੀਤੀਆਂ ਜਾ ਚੁੱਕੀਆਂ ਹਨ । 37 ਪੈਸੇ ਪ੍ਰਤੀ ਵਿਦਿਆਰਥੀ ਪਿਛਲੀ ਪ੍ਰਥਾ ਅਨੁਸਾਰ ਹੀ ਪਰਚਿਆਂ ਦੀ ਛਪਾਈ ਆਦਿ ਬਾਰੇ ਲਏ ਗਏ ਹਨ । ਵਿਦਿਆ-ਰਥੀਆਂ, ਮਾਪਿਆਂ ਜਾਂ ਅਧਿਆਪਕਾਂ ਵਲੋਂ ਸਰਕਾਰ ਪਾਸ ਕੋਈ ਸ਼ਿਕਾਇਤ ਨਹੀਂ ਆਈ ਅਤੇ ਇਹ ਗੱਲ ਕਿ ਉਨ੍ਹਾਂ ਵਿਚ ਕੋਈ ਬੇਚੈਨੀ ਜਾਂ ਪਰੇਸ਼ਾਨੀ ਹੈ, ਬਿਲਕੁਲ ਨਿਰਮੂਲ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹਵਾਂਗਾ ਕਿ ਬਦਲੇ ਹੋਏ ਨਵੇਂ ਸਥਾਪਤ ਪ੍ਰਾਇਮਰੀ ਸਿਖਿਆ ਦੇ ਡਾਇਰੈਕਟੋਰੇਟ ਵਲੋਂ 5ਵੀਂ ਜਮਾਤ ਦੀ ਪ੍ਰੀਖਿਆ ਲੈਣ ਦਾ ਕੀ ਢੰਗ ਹੋਵੇਗਾ ਜਿਸ ਬਾਰੇ ਇਨ੍ਹਾਂ ਨੇ ਐਲਾਨ ਵੀ ਕੀਤਾ ਸੀ, ਪਰ ਹੁਣ ਤਕ ਨਹੀਂ ਦਸਿਆ ਗਿਆ । ਕੀ ਇਹ ਪੇਪਰ ਦੇਣਗੇ, ਸਲੇਟਾਂ 'ਤੇ ਲੈਣਗੇ ਔਰ ਇਸ ਤੋਂ ਇਲਾਵਾ ਕੀ ਸਭ ਨੂੰ ਪਾਸ ਕੀਤਾ ਜਾਏਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਉਤੇ ਬਹੁਤ ਲੰਮੀਆਂ ਚੌੜੀਆਂ ਇੰਸਟਰੱਕਸ਼ਨਜ਼ ਡਾਇਰੈਕਟਰ, ਪ੍ਰਾਇਮਰੀ ਸਿਖਿਆ ਵਿਭਾਗ ਵਲੋਂ ਜਾਰੀ ਹੋਈਆਂ ਹਨ । ਜੇ ਚਾਹੁਣ ਤਾਂ ਮੈਂ ਕਾਪੀ ਹਾਊਸ ਦੀ ਟੇਬਲ ਤੇ ਵੀ ਰਖ ਦਿਆਂਗਾ । ਉਸ ਵਿਚ ਲਿਖਿਆ ਹੋਇਆ ਹੈ ਕਿ ਇਮਤਿਹਾਨ ਬਲਾਕ ਐਜੂਕੇਸ਼ਨ ਅਫਸਰ ਲੈਣਗੇ, ਡੇਟ ਸ਼ੀਟ ਵੀ ਉਸ ਵਿਚ ਦਸੀ ਹੈ । ਕੁਝ ਪੇਪਰ ਜ਼ਬਾਨੀ ਅਤੇ ਕੁਝ ਲਿਖਤੀ ਹੋਣਗੇ ਸਾਰਾ ਵੇਰਵਾ ਦਿਤਾ ਹੋਇਆ ਹੈ ।

**ਵੈਦ ਕਰਤਾਰ ਸਿੰਘ** : ** ** ** (ਵਿਘਨ)

Mr. Speaker. Whatever the hon. Member has said should be expunged.

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰੀਆਂ ਦੋ ਕਾਲ ਅਟੈਨਸ਼ਨ ਮੋਸ਼ਨਜ਼ ਰਿਜੈਕਟ ਕਰ ਦਿਤੀਆਂ ਗਈਆਂ ਹਨ ਉਨ੍ਹਾਂ ਵਿਚ ਬੜਾ ਭਾਰੀ ਮਸਲਾ ਸੀ...... ।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ. ਗੱਲ ਕਰ ਲਵਾਂਗੇ ।

**ਸਰਦਾਰ ਬੇਅੰਤ ਸਿੰਘ** : ਬਹੁਤ ਅੱਛਾ ਜੀ ।

---

**Expunged as ordered by the Chair.

**Mr. Speaker**: Now the House will take up Legislative Business.

## LEGISLATIVE BUSINESS

## THE PUNJAB EX-SERVICEMEN CORPORATION BILL, 1978. (*Intoduced*)

**Chief Minister (Sardar Parkash Singh Badal)**: Sir, I beg to move for leave to introduce the Punjab Ex-Servicemen Corporation Bill.

**Mr. Speaker**: Motion moved —

> That leave be granted to introduce the Punjab Ex-Servicemen Corporation Bill.

**Mr. Speaker**: Question is—

> That leave be granted to introduce the Punjab Ex-Servicemen Corporation Bill.

*The motion was carried.*

**Chief Minister (Sardar Parkash Singh Badal)**: Sir, I beg to introduce the Punjab Ex-Servicemen Corporation Bill.

---

## RESUMPTION OF GENERAL DISCUSSION ON THE BUDGET ESTIMATES FOR THE YEAR 1978-79.

**Mr. Speaker**: Now the House will resume general discussion on the Budget Estimates for the year 1978-79.

**Shri Hans Raj Sharma**: Sir ..

**Professor Jagir Singh**: Sir, I was on my legs on that day.

**Mr. Speaker**. You should have risen earlier. I am sorry, I have now called upon Shri Hans Raj Sharma.

**ਸ੍ਰੀ ਹੰਸ ਰਾਜ ਸ਼ਰਮਾ (ਬਨੂੜ)**: ਸਪੀਕਰ ਸਾਹਿਬ, ਜਿਹੜਾ ਬਜਟ ਸਰਦਾਰ ਬਲਵੰਤ ਸਿੰਘ ਨੇ ਪੇਸ਼ ਕੀਤਾ ਹੈ, ਮੇਰਾ ਖਿਆਲ ਸੀ ਕਿ ਇਹ ਕਾਂਗਰਸ ਵਿਚ ਵੀ ਕਾਫੀ ਦੇਰ ਰਹੇ ਹਨ ਅਤੇ ਅਕਾਲੀ ਦੱਲ ਵਿਚ ਵੀ ਕਾਫੀ ਦੇਰ ਤੋਂ ਚਲੇ ਆਉਂਦੇ ਹਨ, ਇਨ੍ਹਾਂ ਨੂੰ ਫਾਈ-ਨਾਂਸ਼ਲ ਮੈਟਰਜ਼ ਵਲ ਹੀ ਧਿਆਨ ਦੇਣਾ ਚਾਹੀਦਾ ਸੀ, ਫਿਸਕਲ ਪਾਲਿਸੀਆਂ ਵਲ ਇਧਰ-ਉਧਰ ਚੋਟਾਂ ਨਹੀਂ ਮਾਰਨੀਆਂ ਚਾਹੀਦੀਆਂ ਸਨ । ਲੇਕਿਨ ਫਿਰ ਵੀ ਮੈਂ ਸਮਝਦਾ ਹਾਂ ਕਿ ਆਪਣੇ ਵਲੋਂ ਇਨ੍ਹਾਂ ਨੇ ਯਤਨ ਕੀਤਾ ਹੈ । ਹਾਲਾਤ ਦੀ ਮਜਬੂਰੀ ਕਾਰਨ ਅਤੇ ਫਾਇ-ਨਾਂਸ਼ਲ ਸਟਰੇਨਜੇਂਸੀ ਹੋਣ ਕਾਰਨ ਵੀ ਇਨ੍ਹਾਂ ਨੇ ਕੋਸ਼ਿਸ਼ ਕੀਤੀ ਹੈ ਕਿ ਇਸ ਬਜਟ ਵਿਚ ਕੁਝ ਰਾਹਤ ਦਿੱਤੀ ਜਾਵੇ । ਕੁਝ ਐਸੀਆਂ ਗੱਲਾਂ ਨੂੰ ਵੀ ਟੱਚ ਕੀਤਾ ਜਾਵੇ ਜਿਸ ਦੇ ਨਾਲ ਸ਼ਾਇਦ ਗਰੀਬਾਂ ਦਾ ਭਲਾ ਹੋ ਜਾਵੇ । ਲੇਕਿਨ ਮੈਂ ਇਨ੍ਹਾਂ ਦੇ ਨਾਲ ਮੁਤਫਿਕ ਹਾਂ ਕਿ

[ਸ਼੍ਰੀ ਹੰਸ ਰਾਜ ਸ਼ਰਮਾ]

ਜਿਹੜੀ ਬਿਮਾਰੀ ਇਨ੍ਹਾਂ ਨੇ ਸੱਤ ਸਾਲ ਪਹਿਲਾਂ ਬਜਟ ਵਿਚ ਦੱਸੀ ਸੀ ਕਿ ਜਦ ਤਕ ਇੰਡਸ-ਟਰੀਅਲ ਡਿਵੈਲਪਮੈਂਟ ਪੰਜਾਬ ਦੇ ਵਿਚ ਨਹੀਂ ਹੁੰਦੀ, ਅਤੇ ਜਦੋਂ ਤਕ ਕਾਰਖਾਨਿਆਂ ਦੇ ਮੈਦਾਨ ਵਿਚ ਪੰਜਾਬ ਅਗੇ ਨਹੀਂ ਵਧਦਾ ਉਦੋਂ ਤਕ ਪੰਜਾਬ ਤਰੱਕੀ ਨਹੀਂ ਕਰ ਸਕਦਾ। ਲੇਕਿਨ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਬਾਅਦ ਜਿਤਨੇ ਬਜਟ ਆਏ ਹਨ ਉਨ੍ਹਾਂ ਤਮਾਮ ਬਜਟਾਂ ਵਿਚ ਇੰਡਸਟਰੀ ਹੈ, ਤੇ ਪੈਸਾ ਵੱਧਦਾ ਗਿਆ ਇਹ ਪਿਛਲੇ ਪੰਜ ਸਾਲਾਂ ਦੇ ਬਜਟ ਵੇਖ ਲੈਣ। ਮੈਨੂੰ ਅੱਜ ਇਹ ਦੁੱਖ ਨਾਲ ਕਹਿਣਾ ਪੈਂਦਾ ਹੈ ਇਹ ਬਿਮਾਰੀ ਦੇਖਦੇ ਹੋਏ ਹੀ 1977-78 ਦੇ ਬਜਟ ਵਿਚ ਇੰਡਸਟਰੀ ਤੇ ਜ਼ਿਆਦ ਪੈਸਾ ਦਿੱਤਾ ਸੀ। ਪਰ 1978-79 ਦੇ ਬਜਟ ਵਿਚ ਜਿਹੜਾ ਕਿ ਸਾਡੇ ਸਾਹਮਣੇ ਪੇਸ਼ ਹੈ, ਉਸ ਦੇ ਵਿਚ ਇੰਡਸ-ਟਰੀ ਤੇ ਕੱਟ ਲਾਈ ਗਈ ਹੈ। ਮੇਰੇ ਕੋਲ ਅੰਕੜੇ ਹਨ। ਇਹ ਇਨ੍ਹਾਂ ਬੀਮਾਰੀਆਂ ਦਾ ਇਲਾਜ ਲਭਿਆ ਹੈ। ਇਧਰ ਪੈਸੇ ਦੇਣ ਦਾ ਕੋਈ ਯਤਨ ਨਹੀਂ ਕੀਤਾ। ਬੜੀ ਕਾਬਲੀਅਤ ਨਾਲ ਇਨ੍ਹਾਂ ਨੇ ਬਜਟ ਪੇਸ਼ ਕਰਨ ਤੋਂ ਬਾਅਦ ਇਕ ਪ੍ਰੈਸ ਕਾਨਫਰੰਸ ਬੁਲਾਈ, ਪਲਾਨਿੰਗ ਬੋਰਡ ਬਿਠਾਇਆ। ਇਹ ਇਸ ਤਰ੍ਹਾਂ ਕੀਤਾ ਗਿਆ ਜਿਵੇਂ ਕਿ ਇਹ ਬਜਟ ਪਲਾਨਿੰਗ ਡਿਪਾਰਟਮੈਂਟ ਦੀ ਮਰਜ਼ੀ ਤੋਂ ਬਗੈਰ ਆ ਗਿਆ ਹੋਵੇ। ਉਸ ਕਾਨਫਰੰਸ ਦੇ ਵਿਚ ਕਿਹਾ ਗਿਆ ਅਸੀਂ ਜਿਹੜੀ ਸਟਰੈਟੇਜੀ ਇਸ ਬਜਟ ਦੇ ਵਿਚ ਦਿੱਤੀ ਹੈ, ਉਹ ਬੜੀ ਲਿਆਕਤ ਨਾਲ ਲਿਆਏ ਹਾਂ। ਉਸ ਸਟਰੈਟੇਜ਼ੀ ਵਿਚ ਚੌਥਾ ਨੰਬਰ ਇੰਡਸਟਰੀ ਨੂੰ ਦਿੱਤਾ ਗਿਆ ਹੈ। ਪਹਿਲਾ ਨੰਬਰ ਐਗਰੀਕਲਚਰ ਅਤੇ ਇਰੀਗੇਸ਼ਨ ਐਂਡ ਪਾਵਰ, ਦੂਸਰਾ ਨੰਬਰ ਇਰੀਗੇਸ਼ਨ ਪ੍ਰਾਜੈਕਟਸ ਏਟ ਐਡਵਾਂਸ ਸਟੇਜ, ਤੀਸਰਾ ਨੰਬਰ ਐਡੀਕੁਏਟ ਪ੍ਰੋਵੀਜ਼ਨ ਟੂ ਬੀ ਮੇਡ ਫਾਰ ਕੈਨਾਲ ਡਿਸਟਰੀਬਿਊਟਰੀਜ਼, ਲਾਈਨਿੰਗ ਆਫ਼ ਵਾਟਰ ਕੋਰਸਿਜ਼ ਅਤੇ ਚੌਥਾ ਨੰਬਰ ਹੈ ਇੰਡਸਟਰੀ ਦਾ, ਇਹ ਇਨ੍ਹਾਂ ਨੇ ਬਿਮਾਰੀ ਦਾ ਹੱਲ ਲੱਭਿਆ ਹੈ। ਜੇ ਬਿਮਾਰੀ ਲੱਭ ਲੈਂਦੇ ਤਾਂ ਪਹਿਲੇ ਨੰਬਰ ਤੇ ਇੰਡਸਟਰੀ ਨੂੰ ਲਿਆਉਂਦੇ। ਜੇ ਉਹ ਨਾ, ਕਰਨਾ ਹੁੰਦਾ ਕਿਉਂਕਿ ਪੰਜਾਬ ਖੇਤੀਬਾੜੀ ਦਾ ਸੂਬਾ ਹੈ ਇਸ ਲਈ ਖੇਤੀਬਾੜੀ ਨੂੰ ਪਹਿਲਾ ਨੰਬਰ ਦੇ ਕੇ ਦੂਜਾ ਨੰਬਰ ਇੰਡਸਟਰੀ ਨੂੰ ਦੇ ਦਿੰਦੇ ਤਾਂ ਲੋਕ ਸਮਝਦੇ ਕਿ ਵਾਕਈ ਹੀ ਇਨ੍ਹਾਂ ਨੇ ਇਸ ਬਿਮਾਰੀ ਦਾ ਹੱਲ ਲੱਭ ਲਿਆ ਹੈ ਅਤੇ ਇੰਡਸਟਰੀ ਨੂੰ ਫਰੋਗ ਦੇਣਾ ਸ਼ੁਰੂ ਕੀਤਾ ਹੈ। ਅਸਲ ਗੱਲ ਤਾਂ ਇਹ ਹੈ ਕਿ ਖਜ਼ਾਨਾ ਮੰਤਰੀ ਸਾਹਿਬ ਦੀ ਮਜਬੂਰੀ ਕੀ ਹੈ।

10-22 ਸਵੇਰੇ | (ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਲੈਕਸ਼ਨਾਂ ਦੇ ਬਾਅਦ ਸੈਂਟਰ ਵਲੋਂ ਜੋ ਇੰਡਸਟਰੀਅਲ ਪਾਲਿਸੀ ਆਈ ਹੈ ਜਿਸਦਾ ਕਿ ਇਨ੍ਹਾਂ ਨੇ ਇੰਤਜ਼ਾਰ ਕੀਤਾ, ਉਸ ਪਾਲਿਸੀ ਦੇ ਮੁਤਾਬਿਕ ਉਨ੍ਹਾਂ ਨੇ ਪਬਲਿਕ ਸੈਕਟਰ ਨੂੰ ਪਿਛੇ ਕੀਤਾ ਹੈ। ਪਬਲਿਕ ਸੈਕਟਰ ਲਈ ਘੱਟ ਰੁਪਿਆ ਰਖਿਆ ਹੈ ਅਤੇ ਉਸ ਪਾਲਿਸੀ ਦੇ ਮੁਤਾਬਿਕ ਡਿਫੈਂਸ ਅਤੇ ਪਬਲਿਕ ਸੈਕਟਰ ਦੇ ਅਦਾਰਿਆਂ ਵਿਚ ਵੀ ਪ੍ਰਾਈਵੇਟ ਇੰਡਸਟਰੀ ਨੂੰ ਖੁਲ੍ਹੀ ਛੁਟੀ ਦਿੱਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਬਜਟ ਪੇਸ਼ ਹੋਣ ਦੇ ਬਾਅਦ ਸ਼੍ਰੀ ਬਲਰਾਮ ਜੀ ਦਾਸ ਟੰਡਨ, ਇੰਡਸਟਰੀ ਮਨਿਸਟਰ ਨੇ ਆਪਣੀ ਇੰਡਸਟਰੀਅਲ ਪਾਲਿਸੀ ਅਨਾਊਂਸ ਕੀਤੀ ਹੈ। ਇਹ ਤਾਂ ਇਕ ਮਜ਼ਾਕ ਹੈ। ਫਾਈਨਾਂਸ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇੰਡਸਟਰੀ ਦੀ ਪਾਲਿਸੀ ਜ਼ੇਰੇ-ਗੌਰ ਹੈ ਅਤੇ ਬੜੀ ਸੂਝ-ਬੂਝ ਨਾਲ ਉਸ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਉਸ ਦੇ ਇਕ ਦਿਨ

ਬਾਅਦ ਹੀ ਇੰਡਸਟਰੀ ਮਨਿਸਟਰ ਸਾਹਿਬ ਦਾ ਇਸ ਤੇ ਵਿਚਾਰ ਖ਼ਤਮ ਹੋ ਗਿਆ ਅਤੇ ਉਨ੍ਹਾਂ ਨੇ ਅਗਲੇ ਦਿਨ ਆਪਣੀ ਸਪੀਚ ਵਿਚ ਇਥੇ ਹਾਊਸ ਦੇ ਸਾਹਮਣੇ ਇੰਡਸਟਰੀਅਲ ਪਾਲਿਸੀ ਡਿਕਲੇਅਰ ਕਰ ਦਿੱਤੀ। ਕੈਬਨਿਟ ਇੰਡਸਟਰੀਅਲ ਪਾਲਿਸੀ ਨੂੰ ਅਪਰੂਵ ਕਰਦੀ ਹੈ। ਕੈਬਨਿਟ ਹੀ ਬਜਟ ਨੂੰ ਅਪਰੂਵ ਕਰਦੀ ਹੈ। ਜਿਹੜੀ ਇੰਡਸਟਰੀਅਲ ਪਾਲਿਸੀ, ਸ੍ਰੀ ਬਲਰਾਮ ਜੀ ਦਾਸ ਟੰਡਨ ਨੇ ਬੜੀ ਇਮਾਨਦਾਰੀ ਨਾਲ ਇਥੇ ਪੇਸ਼ ਕੀਤੀ ਹੈ, ਉਸ ਦੀ ਰਿਫਲੈਕਸ਼ਨ ਬਜਟ ਵਿਚ ਨਹੀਂ ਹੈ। There is no reflection in this budget otherwise the Industry would have gone up. This is not a fair parliamentary practice.

ਡਿਪਟੀ ਸਪੀਕਰ ਸਾਹਿਬ, ਜਿਸ ਡੀਪ ਰੂਟਿਡ ਡੈਮੋਕਰੇਸੀ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਇਹ ਉਸਦੇ ਅਗੇਂਸਟ ਜਾਂਦੀ ਹੈ। ਕੈਬਨਿਟ ਹੀ ਬਜਟ ਅਪਰੂਵ ਕਰਨ ਵਾਲੀ ਹੈ। ਇਹ ਉਸ ਵੇਲੇ ਵੇਖਦੀ ਹੈ ਕਿ ਐਕਸਾਈਜ਼ ਪਾਲਿਸੀ ਕੀ ਹੋਵੇਗੀ ਅਤੇ ਇੰਡਸਟਰੀਅਲ ਪਾਲਿਸੀ ਕੀ ਹੋਵੇਗੀ, ਐਗਰੀਕਲਚਰ ਦੀ ਪਾਲਿਸੀ ਕੀ ਹੋਵੇਗੀ ਅਤੇ ਕਿਤਨਾ ਕਿਤਨਾ ਪੈਸਾ ਜੁਦਾ ਜੁਦਾ ਮੱਦਾਂ ਤੇ ਰੱਖਣਾ ਹੈ। ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੜੀ ਦਿਲਚਸਪ ਚੀਜ਼ ਆਈ ਹੈ ਕਿ ਜੋ ਪਿਛਲੇ ਸਾਲਾਂ ਦੇ ਅੰਦਰ ਪਬਲਿਕ ਸੈਕਟਰ ਜਾਂ ਜੁਆਇੰਟ ਸੈਕਟਰ ਜਾਂ ਪ੍ਰਾਈਵੇਟ ਸੈਕਟਰ ਤੇ ਰੁਪਿਆ ਖਰਚਿਆ ਗਿਆ, ਜੋ ਇੰਡਸਟਰੀ ਦੀ ਐਡਵਾਂਸਮੈਂਟ ਹੋਈ, ਜਿਤਨੇ ਇੰਡ-ਸਟਰੀਅਲ ਕਾਰਖਾਨੇ, ਲੱਗੇ ਅਤੇ ਪ੍ਰੋਡਕਸ਼ਨ ਵਿਚ ਆਏ, ਹੁਣ ਇਸ ਬਜਟ ਵਿਚ ਇਸ ਦੀ ਕੋਈ ਪ੍ਰੋਜੈਕਸ਼ਨ ਨਹੀਂ। ਅੱਗੇ ਸਟੇਟ ਗੌਰਮਿੰਟ ਨੇ ਕੀ ਕਰਨਾ ਹੈ, ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਕੀ ਕਰਨਾ ਹੈ, ਇਹ ਨਹੀਂ ਦਸਿਆ ਗਿਆ। ਅਸਲ ਗੱਲ ਇਹ ਹੈ ਕਿ ਖਜ਼ਾਨਾ ਮੰਤਰੀ ਦੀ ਤਕਲੀਫ ਕੀ ਹੈ। ਬਾਵਜੂਦ ਇਸ ਗੱਲ ਦੇ ਕਿ ਇਕ ਦੋ ਚੀਜ਼ਾਂ ਵੈਸਟ ਬੰਗਾਲ ਦੀਆਂ ਦੇਣ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਮਨਾਪਲੀ ਕੈਪੀਟਲਿਸਟਾਂ ਜਿਹੜੇ ਕਿ ਇਸ ਵੇਲੇ ਇੰਡਸਟਰੀ ਤੇ ਛਾ ਗਏ ਹਨ ਅਤੇ ਜਿਨ੍ਹਾਂ ਨੇ ਸਾਰੇ ਟਰੇਡ ਤੇ ਕਬਜ਼ਾ ਕਰ ਲਿਆ ਹੈ ਉਨ੍ਹਾਂ ਤੋਂ ਨਿਕਲ ਨਹੀਂ ਸਕੇ। ਅੱਜ ਕੀ ਹੋ ਰਿਹਾ ਹੈ। ਪ੍ਰਾਈਸਿਜ਼ ਅੱਜ ਕਿਥੇ ਜਾ ਰਹੀਆਂ ਹਨ। ਇੰਡਸਟਰੀ ਦੀ ਹਾਲਤ ਪੰਜਾਬ ਦੇ ਅੰਦਰ ਕਿਉਂ ਖ਼ਰਾਬ ਹੈ। ਡਿਪਟੀ ਸਪੀਕਰ ਸਾਹਿਬ, ਇਕ ਬੜਾ ਰਿਸੈਸ਼ਨ ਆਇਆ ਹੈ। ਤੁਸੀਂ ਆਪ ਬਟਾਲੇ ਸ਼ਹਿਰ ਤੋਂ ਐਮ. ਐਲ. ਏ. ਬਣ ਕੇ ਆਏ ਹੋ। ਤਮਾਮ ਪੰਜਾਬ ਦੇ ਅੰਦਰ, ਹਿੰਦੁਸਤਾਨ ਦੇ ਅੰਦਰ ਇੰਡਸਟਰੀ ਵਿਚ ਰਿਸੈਸ਼ਨ ਚਲ ਰਿਹਾ ਹੈ ਅਤੇ ਇਸਦੇ ਨਾਲ ਹੀ ਪ੍ਰਾਈਸ ਰਾਈਜ਼ ਹੈ ਅਤੇ ਇਸ ਦੇ ਨਾਲ ਪ੍ਰਾਇਸਿਜ਼ ਕਰੈਸ਼ ਕਰ ਰਹੀਆਂ ਹਨ। ਇਸ ਕਰਾਈਸਿਜ਼ ਨੂੰ ਹੱਲ ਕਰਨ ਦੀ ਕੋਈ ਇੰਡੀਕੇਸ਼ਨ ਨਹੀਂ। ਅੱਜ ਇੰਡਸਟਰੀ ਵਿਚ ਕਿਉਂ ਰਿਸੈਸ਼ਨ ਹੈ। ਲੋਕਾਂ ਦੀ ਪਰਚੇਜ਼ਿੰਗ ਪਾਵਰ ਖਤਮ ਹੋ ਗਈ ਹੈ। ਜਿਨ੍ਹਾਂ ਲੋਕਾਂ ਨੇ ਚੀਜ਼ਾਂ ਖਰੀਦਣੀਆਂ ਹਨ, ਕਾਰਖਾਨਿਆਂ ਦੀਆਂ ਬਣੀਆਂ ਹੋਈਆਂ ਚੀਜ਼ਾਂ ਖਰੀਦਣੀਆਂ ਹਨ, ਉਨ੍ਹਾਂ ਗਰੀਬ ਮਜ਼ਦੂਰਾਂ, ਛੋਟੇ ਕਿਸਾਨਾਂ ਮਾਰਜਿਨਲ ਫਾਰਮਰਜ਼ ਅਤੇ ਹਰੀਜਨਾਂ ਦੀ ਪਰਚੇਜ਼ਿੰਗ ਪਾਵਰ ਖ਼ਤਮ ਹੁੰਦੀ ਜਾ ਰਹੀ ਹੈ ਅਤੇ ਤਕੜੇ ਤੌਰ ਤੇ ਇਕ ਸਾਲ ਵਿਚ ਹੋਰ ਜ਼ਿਆਦਾ ਖ਼ਤਮ ਹੋਈ ਹੈ। ਇਹ ਗੱਲ ਮੈਂ ਸਾਬਤ ਕਰਾਂਗਾ। ਇਹ ਪ੍ਰਾਈਸ ਰਾਈਜ਼ ਕਿਉਂ ਹੋਇਆ ਹੈ। ਇਹ ਕਹਿੰਦੇ ਹਨ ਕਿ ਅਨਾਜ ਦਾ ਇਥੇ ਭੰਡਾਰ ਹੈ। 20 ਲੱਖ ਟਨ ਅਨਾਜ ਅਸੀਂ ਛੱਡ ਕੇ ਗਏ ਸੀ। ਅਨਾਜ ਦੀ ਕੋਈ ਕਮੀ ਨਹੀਂ ਹੈ ਫਿਰ ਪ੍ਰਾਈਸ ਰਾਈਜ਼ ਕਿਉਂ ਚਲਦਾ ਪਿਆ ਹੈ। ਆਟੇ ਵਰਗੀ ਚੀਜ਼ ਵੀ ਅੱਜ ਮਹਿੰਗੀ ਮਿਲ ਰਹੀ ਹੈ। ਪਨਸਪ ਦੀਆਂ ਦੁਕਾਨਾਂ ਤੋਂ ਪਤਾ ਕਰੋ ਕਿ ਉਥੇ ਗਰੀਬਾਂ ਨੂੰ ਮਾਲ ਮਿਲਦਾ

[ਸ੍ਰੀ ਹੰਸ ਰਾਜ ਸ਼ਰਮਾ]

ਵੀ ਹੈ ਜਾਂ ਨਹੀਂ । ਉਹ ਸਾਰਾ ਮਾਲ ਕਿਥੇ ਜਾ ਰਿਹਾ ਹੈ । ਲੋਕਾਂ ਤੱਕ ਤਾਂ ਰਿਆਇਤ ਪਹੁੰਚਦੀ ਹੀ ਨਹੀਂ । ਪਹਿਲਾਂ ਹੀ ਬਾਹਰ ਚਲੀ ਜਾਂਦੀ ਹੈ । ਇਸ ਪ੍ਰਾਈਸ ਰਾਈਜ਼ ਦਾ ਮੇਨ ਕਾਰਨ ਇਹ ਹੈ ਕਿ ਟਰੇਡ ਨੂੰ ਖੁਲ੍ਹੀ ਛੁੱਟੀ ਕਰ ਦਿੱਤੀ ਹੈ । ਪਰ ਦੂਜੇ ਪਾਸੇ ਇਹ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰ ਮੰਗਦੇ ਹਨ ਜਿਸ ਵਲ ਮੈਂ ਹੁਣੇ ਆਵਾਂਗਾ । ਲੇਕਿਨ ਇਹ ਨਹੀਂ ਕਿਹਾ ਕਿ ਮਨਾਪਲੀ ਟਰੇਡ ਅਤੇ ਤਮਾਮ ਫਰੀ ਟਰੇਡ ਇਨ੍ਹਾਂ ਨੇ ਕੀਤਾ ਹੈ, ਬੜੇ ਬੜੇ ਸਮੱਗਲਰਾਂ ਅਤੇ ਸਰਮਾਏਦਾਰਾਂ ਨੂੰ ਖੁਲ੍ਹੀ ਛੁੱਟੀ ਦੇ ਦਿੱਤੀ ਗਈ ਹੈ ਕਿ ਉਹ ਜਿੰਨੇ ਮਰਜ਼ੀ ਚਾਵਲ ਲਈ ਜਾਣ, ਜਿੰਨੀ ਮਰਜ਼ੀ ਹੈ ਗੰਦਮ ਲਈ ਜਾਣ, ਕਿਸੇ ਨੇ ਉਨ੍ਹਾਂ ਨੂੰ ਕੁਝ ਨਹੀਂ ਕਹਿਣਾ । ਹੁਣ ਕਨਜ਼ਿਊਮਰ ਕੁਚਲਿਆ ਜਾ ਰਿਹਾ ਹੈ, ਮਿਡਲਮੈਨ ਪ੍ਰਾਫਿਟ ਕਮਾ ਰਿਹਾ ਹੈ । ਮਜ਼ਦੂਰ ਘਿਰ ਗਿਆ ਹੈ, ਕਨਜ਼ਿਊਮਰ ਮਰ ਗਿਆ ਹੈ, ਮੇਹਨਤ ਮਜ਼ਦੂਰੀ ਕਰਨ ਵਾਲਾ ਮੁਸ਼ਕਲਾਂ ਵਿਚ ਫਸ ਗਿਆ ਹੈ । ਅਤੇ ਇਸ ਗੱਲ ਦਾ ਜਵਾਬ ਨਹੀਂ ਦੇ ਸਕੇ ਕਿ ਕੀ ਪ੍ਰੋਜੈਕਸ਼ਨਜ਼ ਹਨ ਔਰ ਪ੍ਰਾਈਸ ਰਾਈਜ਼ ਨੂੰ ਰੋਕਣ ਵਾਸਤੇ ਕੀ ਪ੍ਰਬੰਧ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਪਰ ਮੈਂ ਸੱਚ ਮੁੱਚ ਹੀ ਸਰਦਾਰ ਬਲਵੰਤ ਸਿੰਘ ਹੋਰਾਂ ਦੀ ਮੁਸੀਬਤ ਸਮਝਦਾ ਹਾਂ । ਇਨ੍ਹਾਂ ਤੇ ਪਹਿਲੇ ਹੀ ਸੈਂਟਰ ਦੇ ਬੱਜਟ ਦਾ ਬੋਝ ਪਿਆ ਹੋਇਆ ਹੈ । ਸੈਂਟਰ ਦੀ ਜਨਤਾ ਪਾਰਟੀ ਬਾਰੇ ਪਾਰਲੀਮੈਂਟ ਵਿਚ ਵੀ ਔਰ ਅਖ਼ਬਾਰਾਂ ਵਿਚ ਵੀ ਰੋਜ਼ ਆ ਰਿਹਾ ਹੈ । ਪਾਰਟੀ ਮੀਟਿੰਗ ਵੀ ਹੋਈ ਉਸ ਵਿਚ ਸਾਰਿਆਂ ਨੇ ਕਿਹਾ ਹੈ ਕਿ ਬੱਜਟ ਸੈਂਟਰ ਦਾ, ਗਰੀਬ ਮਾਰੂ ਬੱਜਟ ਹੈ । ਸੈਂਟਰ ਨੇ ਕੋਈ ਚੀਜ਼ ਵੀ ਨਹੀਂ ਛੱਡੀ ਔਰ ਮੈਂ ਇਹ ਕਹਿਣਾ ਚਾਹੁੰਦਾਂ ਹਾਂ ਕਿ ਜਿਸ ਤਰ੍ਹਾਂ ਸੈਂਟਰ ਨੇ ਦਿੱਲੀ ਬੈਠੇ ਬਿਜਲੀ ਤੇ ਔਰ ਕੋਲੇ ਤੇ ਲੇਵੀ ਲਾਈ ਹੈ ਉਸ ਦਾ ਪੰਜਾਬ ਦੀ ਇੰਡਸਟਰੀ ਤੇ ਵੀ ਹੋਰ ਬੋਝ ਪਵੇਗਾ । ਇਹ ਗੱਲ ਸਾਰੀ ਦੀ ਸਾਰੀ ਇੰਡਸਟਰੀ ਦੇ ਖ਼ਿਲਾਫ਼ ਜਾਂਦੀ ਹੈ । ਇਹ ਕਹਿੰਦੇ ਹਨ ਕਿ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰ ਕਰੋ । ਸਾਡੀ ਜਨਤਾ ਪਾਰਟੀ ਦੇ ਇਹ ਗੱਲ ਮੈਨੀਫੈਸਟੋ ਵਿਚ ਹੈ ਔਰ ਅਕਾਲੀ ਦੱਲ ਵਲੋਂ ਧਮਕੀ ਵੀ ਦਿਤੀ ਗਈ ਹੈ, ਅਖ਼ਬਾਰਾਂ ਵਿਚ ਵੀ ਆਇਆ ਹੈ ਕਿ ਪੁਲਿਟੀਕਲ ਔਰ ਆਰਥਿਕ ਅਟਾਨੋਮੀ ਫਟਾ ਫਟ ਲਿਆਓ, ਕੰਸਟੀਚਿਊਸ਼ਨ ਅਮੈਂਡ ਕਰੋ ਨਹੀਂ ਤਾਂ ਨਾਸ ਹੋ ਜਾਵੇਗਾ, ਅਸੀਂ ਜੱਦੋ ਜਹਿਦ ਕਰਾਂਗੇ । ਇਹ ਚੀਜ਼ ਇਨ੍ਹਾਂ ਦੀ ਅਖ਼ਬਾਰਾਂ ਵਿਚ ਆ ਗਈ ਹੈ । ਖਜ਼ਾਨਾ ਮੰਤਰੀ ਸਾਹਿਬ ਤਾਂ ਬੜੇ ਦੇਰ ਤੋਂ ਇਸ ਪਾਸੇ ਲੱਗੇ ਹੋਏ ਸਨ । ਮੈਂ ਬਾਦਲ ਸਾਹਿਬ ਨੂੰ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਮੈਂ ਪੰਜ ਛੇ ਬੱਜਟ ਪੇਸ਼ ਕੀਤੇ ਹਨ, ਮੈਂ ਖਜ਼ਾਨਾ ਮੰਤਰੀ ਰਿਹਾ ਹਾਂ । ਮੈਂ ਹਮੇਸ਼ਾਂ ਇਹ ਮਹਿਸੂਸ ਕਰਦਾ ਹੁੰਦਾ ਸੀ ਕਿ ਸੈਂਟਰ ਤੋਂ ਜ਼ਿਆਦਾ ਤੋਂ ਜ਼ਿਅਦਾ ਪੈਸਾ ਆਵੇ । ਸੈਂਟਰ ਨੂੰ ਜ਼ਿਆਦਾ ਪੈਸਾ ਦੇਣਾ ਚਾਹੀਦਾ ਹੈ । ਡਾਂਗ ਸਾਹਿਬ ਨੇ ਵੀ ਇਹ ਗੱਲ ਕੀਤੀ ਸੀ । ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਸੈਂਟਰ ਨੂੰ ਜ਼ਿਆਦਾ ਪੈਸੇ ਦੇਣੇ ਚਾਹੀਦੇ ਹਨ । ਪੁਲਿਟੀਕਲ ਅਟਾਨੋਮੀ ਬਾਰੇ ਵੇਖ ਲਵੋ, ਡਿਪਟੀ ਸਪੀਕਰ ਸਾਹਿਬ, ਇਹ ਕੀ ਕਹਿੰਦੇ ਹਨ । ਆਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਔਰ ਹੋਰ ਗੋਲ ਮੋਲ ਗੱਲਾਂ ਇਨ੍ਹਾਂ ਦੇ ਦਿਮਾਗ ਵਿਚ ਹਨ । ਅਸੀਂ ਇਸ ਦੇ ਖ਼ਿਲਾਫ ਹਾਂ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਸਿਰਫ ਸੈਂਟਰ ਨੂੰ ਕਮਜ਼ੋਰ ਕਰਨਾ ਹੈ ਤਾਕਿ ਸੈਂਟਰ ਪਾਸ ਸਿਰਫ ਦੋ ਜਾਂ ਤਿੰਨ ਮਹਿਕਮੇ ਹੀ ਰਹਿ ਜਾਣ । ਪਰ ਤੁਸੀਂ ਵੇਖ ਲਵੋ ਕਿ ਜਦੋਂ ਕਿਤੇ ਵੀ ਸੈਂਟਰ ਕਮਜ਼ੋਰ ਹੋਇਆ ਹੈ ਹਿੰਦੁਸਤਾਨ ਗੁਲਾਮ ਹੋਇਆ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਪੁਲਿਟੀਕਲ ਅਟਾਨੋਮੀ ਆਪਣੇ ਦਿਮਾਗਾਂ ਵਿਚੋਂ ਹਟਾਓ । ਪਰ ਹੁਣ ਇਹ ਕੀ ਕਹਿਣ ਲੱਗ ਪਏ ਹਨ ? ਹੁਣ ਕਹਿੰਦੇ ਹਨ ਕਿ ਫਾਈਨਾਂਸ਼ਲ ਅਟਾਨੋਮੀ ਲੈਣੀ ਹੈ । ਫਿਰ ਬੱਜਟ ਵਿਚ ਹੋਰ ਕਿਹਾ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਇਥੇ ਕੁਝ ਹੋਰ ਕਹਿੰਦੇ ਹਨ ਪਰ ਬਾਹਰ ਕੁਝ ਹੋਰ ਕਹਿੰਦੇ ਹਨ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** **

**Mr. Deputy Speaker** : This is no point of order.

**ਸਰਦਾਰ ਬੇਅੰਤ ਸਿੰਘ** ਕੋਈ ਤੁਹਾਨੂੰ ਵਜ਼ੀਰ ਨਹੀਂ ਬਣਾਉਂਦਾ, ਫਿਕਰ ਨਾ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਨੁਕਸ ਕੀ ਹੈ । ਨੁਕਸ ਜਿਹੜਾ ਹੈ ਉਹ ਮੈਂ ਦੱਸਦਾ ਹਾਂ । ਸ਼ੇਖ਼ ਅਬਦੁੱਲਾ ਸਾਹਿਬ ਇਥੇ ਆਏ । ਇਨ੍ਹਾਂ ਨੇ ਫਟਾ ਫਟ ਕਾਨਫਰੰਸ ਬਾਰੇ ਕਿਹਾ ਕਿ ਤਮਾਮ ਸੂਬਿਆਂ ਦੇ ਚੀਫ਼ ਮਨਿਸਟਰ ਬੁਲਾਏ ਹਨ । ਫਿਰ ਇਸ ਦੇ ਬਾਰੇ ਬਾਸੂ ਸਾਹਿਬ ਨਾਲ ਮੁਲਾਕਾਤ ਹੋ ਗਈ ਔਰ ਇਕ ਦਮ ਬਿਆਨ ਆ ਗਿਆ ਕਿ ਨਹੀਂ, ਅਸੀਂ ਕੋਈ ਮੀਟਿੰਗ ਨਹੀਂ ਬੁਲਾਵਾਂਗੇ । ਫਿਰ ਸਰਦਾਰ ਬਲਵੰਤ ਸਿੰਘ ਜੀ ਕਲਕੱਤੇ ਗਏ । ਇਨ੍ਹਾਂ ਨੇ ਕਿਹਾ ਕਿ ਚਲੋ ਇਥੇ ਤਾਂ ਪਿੱਠ ਲੱਗ ਗਈ ਹੈ, ਇਸ ਲਈ ਚਲੋ ਉਥੇ ਚਲ ਕੇ ਫਾਇਨਾਂਸ਼ੀਅਲ ਪਾਵਰ ਦੀ ਕੋਈ ਗੱਲ ਕਰੀਏ । ਫਿਰ ਕਿਹਾ ਕਿ ਅਸੀਂ ਫਾਇਨਾਂਸ਼ੀਅਲ ਪਾਵਰ ਦੇ ਬਾਰੇ ਵਿਚ ਮੀਟਿੰਗ ਕਰਾਂਗੇ । ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਸਟੈਂਡ ਵਿਚ ਕਮਜ਼ੋਰੀ ਕਿਉਂ ਆਉਂਦੀ ਹੈ ? ਕਮਜ਼ੋਰੀ ਇਸ ਕਰਕੇ ਆਉਂਦੀ ਹੈ ਕਿ ਇਹ ਇਥੇ ਕੁਝ ਕਹਿੰਦੇ ਹਨ ਔਰ ਬਾਹਰ ਜੱਥੇਦਾਰ ਘੰਟੀ ਕੁਝ ਹੋਰ ਵਜਾ ਦਿੰਦੇ ਹਨ । (ਹਾਸਾ) ਮੈਂ ਇਹ ਦੱਸਣਾ ਚਾਹੁੰਦਾ ਹਾਂ ਔਰ ਮੈਂ ਇਹ ਗੱਲ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਜਦੋਂ ਵੀ ਕੋਈ ਮੁਸ਼ਕਲ ਹਿੰਦੋਸਤਾਨ ਦੇ ਸਾਹਮਣੇ ਆਈ ਹਮੇਸ਼ਾ ਸਿੱਖਾਂ ਨੇ ਹਿੰਦੁਸਤਾਨ ਦਾ ਸਾਥ ਦਿਤਾ ਹੈ, ਹਮੇਸ਼ਾ ਪੰਜਾਬੀਆਂ ਨੇ ਸਾਥ ਦਿਤਾ ਹੈ ।

**ਵਿੱਤ ਮੰਤਰੀ** : ** ** **

**Mr. Deputy Speaker** : This is no point of order.

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਨੂੰ ਇਹ ਚਾਹੀਦਾ ਹੈ ਕਿ ਸਾਨੂੰ ਜ਼ਿਆਦਾ ਪੈਸੇ ਮਿਲਣ, ਕਿਉਂਕਿ ਸਾਡੇ ਰਿਸੋਰਸਿਜ਼ ਘੱਟ ਹਨ, ਸੈਂਟਰ ਦੇ ਰਿਸੋਰਸਿਜ਼ ਜ਼ਿਆਦਾ ਹਨ । ਸਟੇਟਸ ਨੂੰ ਸੈਂਟਰ ਤੋਂ ਬਹੁਤ ਮੰਦਦ ਆਉਂਦੀ ਹੈ । ਸਟੇਟਸ ਦੀਆਂ ਜ਼ਿੰਮੇਂਵਾਰੀਆਂ ਜ਼ਿਆਦਾ ਹਨ ਔਰ ਸਟੇਟਾਂ ਨੂੰ ਜ਼ਿਆਦਾ ਡਿਵੈਲਪਮੈਂਟ ਕਰਨੀ ਪੈਂਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਪ੍ਰਾਈਮ ਮਨਿਸਟਰ ਸਾਹਿਬ ਨੂੰ ਇਸ ਵਾਸਤੇ ਮਿਲੇ ਸਨ, ਬਾਦਲ ਸਾਹਿਬ ਮਿਲੇ ਕਿ ਸਾਨੂੰ ਇਕਨਾਮਿਕ ਅਟਾਨੋਮੀ ਚਾਹੀਦੀ ਹੈ । ਪਰ ਉਨ੍ਹਾਂ ਨੇ ਕਿਹਾ ਕਿ ਮੈਂ ਇਸ ਸਬਜੈਕਟ ਤੇ ਤਬਾਦਲਾ ਕਰਨ ਵਾਸਤੇ ਤਿਆਰ ਨਹੀਂ ਹਾਂ, ਬਾਤ ਚੀਤ ਕਰਨ ਵਾਸਤੇ ਤਿਆਰ ਨਹੀਂ ਹਾਂ । ਮੈਂ ਸਮਝਦਾ ਹਾਂ ਕਿ ਹਰ ਪੰਜਾਬੀ ਨੇ ਜਦੋਂ ਵੀ ਦੇਸ਼ ਤੇ ਕੋਈ ਸੰਕਟ ਆਇਆ ਹੈ ਵਫਾਦਾਰੀ ਵਿਖਾਈ ਹੈ, ਸਿੱਖਾਂ ਨੇ ਵੀ ਵਫਾਦਾਰੀ ਵਿਖਾਈ ਹੈ, ਬਾਕੀ ਲੋਕਾਂ ਨੇ ਵਫਾਦਾਰੀ ਵਿਖਾਈ ਹੈ, ਪੰਜਾਬ ਵਿਚ ਰਹਿਣ ਵਾਲੇ ਹਿੰਦੂਆਂ ਨੇ, ਮੁਸਲਮਾਨਾਂ ਨੇ, ਹਰੀਜਨਾਂ ਨੇ ਵਫਾਦਾਰੀ ਵਿਖਾਈ ਹੈ ।..

**ਸਾਥੀ ਰੂਪ ਲਾਲ** : ** ** **

**Mr. Deputy Speaker** : This is no point of order.

---

**Expunged as ordered by the Chair.

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਹੀਂ ਕਰਦਾ। ਇਨ੍ਹਾਂ ਨੂੰ ਪਰਮਾਤਮਾ ਨੇ ਹੀ ਵਫਾਦਾਰੀ ਦਾ ਫਲ ਦੇ ਦਿੱਤਾ ਹੈ । (ਵਿਘਨ) ਇਨ੍ਹਾਂ ਨੂੰ ਵਫਾਦਾਰੀ ਦਾ ਮੁਲ ਪ੍ਰਮਾਤਮਾ ਹੀ ਦੇ ਰਿਹਾ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਸਾਹਿਬ ਦਾ ਜ਼ਿਕਰ ਕਰ ਰਿਹਾ ਸੀ । ਉਨ੍ਹਾਂ ਨੇ ਕਿਹਾ ਕਿ ਮੈਂ ਡਾਇਲਾਗ ਕਰਨ ਵਾਸਤੇ ਤਿਆਰ ਨਹੀਂ ਹਾਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਾਇਲਾਗ ਹਮੇਸ਼ਾ ਕਰਨੀ ਚਾਹੀਦੀ ਹੈ । ਜਦੋਂ ਵੀ ਕੋਈ ਪ੍ਰਾਬਲਮ ਦੇਸ਼ ਦੇ ਸਾਹਮਣੇ ਹੋਵੇ ਡਾਇਲਾਗ ਹੋਣੀ ਚਾਹੀਦੀ ਹੈ । ਮੈਂ ਕੰਸਟੀਚਿਊਸ਼ਨ ਅਮੈਂਡ ਕਰਨ ਦੇ ਹੱਕ ਵਿਚ ਨਹੀਂ ਹਾਂ । ਮੈਂ ਸਮਝਦਾ ਹਾਂ ਕਿ ਕੰਸਟੀਚਿਊਸ਼ਨ ਯੂਨੇਟਰੀ ਸਟਰੱਕਚਰ ਦਾ ਵੀ ਹੈ ਔਰ ਫੈਡਰੇਲਿਜ਼ਮ ਦਾ ਅਸੂਲ ਵੀ ਇਸ ਵਿਚ ਹੈ । ਇਹ ਸਾਰੇ ਹਿੰਦੋਸਤਾਨ ਦੇ ਨੁਮਾਇੰਦਿਆਂ ਨੇ ਬਣਾਇਆ ਹੈ । ਜੋ ਪੰਜਾਬ ਦਾ ਮਜ਼ਦੂਰ ਹੈ, ਸਿੱਖ ਹੈ, ਇਕੱਲਾ ਸਿੱਖ ਨਹੀਂ ਔਰ ਹਿੰਦੂ ਵੀ ਜੋ ਪੰਜਾਬ ਦੇ ਹਨ ਉਹ ਸਾਰੇ ਹੀ ਵਿਧਾਨ ਨੂੰ ਬਨਾਉਣ ਵਿਚ ਸ਼ਾਮਲ ਹਨ ਔਰ ਇਸ ਨੂੰ ਸਾਰੇ ਹਿੰਦੋਸਤਾਨ ਨੇ ਮੰਨਿਆ ਹੈ ।

ਸਰਦਾਰ ਸੁਖਦੇਵ ਸਿੰਘ ਢਿੱਲੋਂ : ** ** **

ਸ੍ਰੀ ਡਿਪਟੀ ਸਪੀਕਰ : ਤੁਸੀਂ ਆਪਣਾ ਪੁਆਇੰਟ ਆਫ ਆਰਡਰ ਦੱਸੋ ।

ਸਰਦਾਰ ਸੁਖਦੇਵ ਸਿੰਘ ਢਿੱਲੋਂ : ** ** **

ਸ੍ਰੀ ਡਿਪਟੀ ਸਪੀਕਰ : ਇਹ ਤਾਂ ਤੁਸੀਂ ਪੁਜ਼ੀਸ਼ਨ ਕਲੈਰੀਫਾਈ ਕਰ ਰਹੇ ਹੋ ।

I am sorry, this is no point of order.

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਓਮ ਪ੍ਰਕਾਸ਼ ਭਾਰਦਵਾਜ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ)

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਪੁਆਇੰਟ ਆਫ ਆਰਡਰਾਂ ਵਿਚ ਮੇਰਾ ਅੱਧਾ ਟਾਈਮ ਜ਼ਾਇਆ ਹੋ ਗਿਆ ਹੈ । ਨੋਟ ਕਰ ਲਓ ਜੀ ।

ਸ੍ਰੀ ਓਮ ਪ੍ਰਕਾਸ਼ ਭਾਰਦਵਾਜ : ** ** **

Mr. Deputy Speaker : This is no point of order.

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਜਿਹੜਾ ਮੇਰਾ ਟਾਈਮ ਜ਼ਾਇਆ ਹੋ ਰਿਹਾ ਹੈ ਉਹ ਤੁਸੀਂ ਨੋਟ ਕਰ ਲੈਣਾ । ਮੈਂ ਅਰਜ਼ ਕਰ ਰਿਹਾ ਸੀ ਕਿ ਸ੍ਰੀ ਮੁਰਾਰ ਜੀ ਡਿਸਾਈ ਅਤੇ ਸ੍ਰੀ ਚਰਨ ਸਿੰਘ ਨੇ ਕਹਿ ਦਿਤਾ ਹੈ ਕਿ ਅਸੀਂ ਇਸ ਵਾਸਤੇ ਚੀਫ ਮਨਿਸਟਰਾਂ ਦੀ ਕੋਈ ਕਾਨਫਰੰਸ ਬੁਲਾਉਣ ਨੂੰ ਤਿਆਰ ਨਹੀਂ ਜਿਹੜੀ ਇਸ ਗੱਲ ਤੇ ਗੌਰ ਕਰੇ ਕਿ ਸਟੇਟਸ ਨੂੰ ਪਾਵਰ ਹੋਰ ਮਿਲਣੀਆਂ ਚਾਹੀਦੀਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਟੀਚਿਊਡ ਹੈ, ਇਹ ਠੀਕ ਨਹੀਂ । ਕੋਈ ਵੀ ਇਸ ਤਰ੍ਹਾਂ ਦਾ ਇਸ਼ੂ ਹੋਵੇ ਉਸ ਤੇ ਜ਼ਰੂਰ ਡਾਇਲਾਗ ਕਰਨਾ ਚਾਹੀਦਾ ਹੈ । ਜਿਸ ਨਾਲ more resources from the Centre to the States ਮਿਲ ਸਕਣ, ਅਤੇ ਜ਼ਿਆਦਾ ਪੈਸਾ ਸਟੇਟਸ ਨੂੰ ਮਿਲ ਸਕੇ ।

---

**Expunged as ordered by the Chair.

ਸਰਦਾਰ ਜਤਿੰਦਰ ਸਿੰਘ ਕਰੀਹਾ : ** **

Mr. Deputy Speaker : This is no point of order.

ਸਰਦਾਰ ਸਰੂਪ ਸਿੰਘ : ** ** **

Mr. Deputy Speaker : This is no point of order.

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਇਕ ਹੋਰ ਗਲ ਬੜੀ ਖ਼ਤਰਨਾਕ ਕੀਤੀ ਹੈ ਜਿਸ ਨਾਲ ਕਿ ਪੰਜਾਬੀਆਂ ਤੇ ਹੋਰ ਜ਼ਿਆਦਾ ਬੋਝ ਪਾਇਆ ਹੈ। ਉਹ ਇਹ ਹੈ ਕਿ ਮਿਊਂਸਪਿਲ ਕਮੇਟੀਆਂ ਦਾ ਓਕਟਰਾਏ ਖ਼ਤਮ ਕਰਨ ਅਤੇ ਨਸ਼ਾਬੰਦੀ ਨਾਲ ਕੀ ਹੋਵੇਗਾ ? ਇਸ ਨਾਲ ਉਹ ਮਿਊਂਸਪਿਲ ਕਮੇਟੀਆਂ ਕਮਜ਼ੋਰ ਹੋਣਗੀਆਂ ਅਤੇ ਸਟੇਟ ਗੌਰਮਿੰਟ ਨੂੰ ਉਨ੍ਹਾਂ ਨੂੰ ਮਦਦ ਦੇਣੀ ਪਵੇਗੀ, ਜੇ ਇਸ ਤਰ੍ਹਾਂ ਇਹ ਕਿਤੇ ਇਲੈਕ-ਟ੍ਰੀਸਿਟੀ ਡਿਊਟੀ ਨੂੰ ਖ਼ਤਮ ਕਰ ਦੇਣ ਤਾਂ ਉਹ ਵੀ ਸਟੇਟ ਗੌਰਮਿੰਟ ਤੇ ਡਿਪੈਂਡ ਕਰੇਗੀ। ਅਤੇ ਸਟੇਟ ਗੌਰਮਿੰਟ ਨੂੰ ਉਨ੍ਹਾਂ ਨੂੰ ਵੀ ਪੈਸਾ ਦੇਣਾ ਪਵੇਗਾ ਤਾਂ ਇਸ ਨਾਲ ਕੀ ਹੋਵੇਗਾ ਸਟੇਟ ਗੌਰਮਿੰਟ ਪੰਜਾਬੀਆਂ ਤੇ ਹੋਰ ਬੋਝ ਪਾਵੇਗੀ।

ਹਾਜੀ ਅਨਵਰ ਅਹਿਮਦ ਖਾਨ : ਡਿਪਟੀ ਸਪੀਕਰ ਸਾਹਿਬ, ਰੂਲ 19 ਦੇ ਤਹਿਤ ਇਨ੍ਹਾਂ ਨੂੰ ਚੇਅਰ ਨੂੰ ਵੇਖਣਾ ਚਾਹੀਦਾ ਹੈ, ਇਧਰ ਉਧਰ ਨਹੀਂ ਵੇਖਣਾ ਚਾਹੀਦਾ।

ਸ੍ਰੀ ਹੰਸ ਰਾਜ ਸ਼ਰਮਾ : ਜੇ ਤੁਸੀਂ ਐਨੇ ਸੋਹਣੇ ਹੋ ਤਾਂ ਕੀ ਮੈਂ ਵੇਖ ਨਹੀਂ ਸਕਦਾ।

Mr. Deputy Speaker : Address the Chair. Please carry on.

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਇਥੇ ਇਹ ਵੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਥੀਨ ਡੈਮ ਹੈ ਔਰ ਪੰਜਾਬ ਦੇ ਹੋਰ ਹੈਡ ਵਰਕਸ਼ ਹਨ, ਇਹ ਪੰਜਾਬ ਵਿਚ ਹੀ ਰਹਿਣੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਜਿਹੜੇ ਪੰਜਾਬੀਆਂ ਦੇ ਇਲਾਕੇ ਹਨ ਅਤੇ ਚੰਡੀਗੜ੍ਹ ਦਾ ਮਸਲਾ ਹੈ, ਇਹ ਵੀ ਪੰਜਾਬ ਨੂੰ ਹੀ ਜਲਦੀ ਤੋਂ ਜਲਦੀ ਮਿਲਣਾ ਚਾਹੀਦਾ ਹੈ। ਇਸ ਬਾਰੇ ਕਾਂਗ੍ਰਸ ਸਰਕਾਰ ਬੜੀ ਕਲੀਅਰ ਰਹੀ ਹੈ ਔਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੋਪੜ ਦਾ ਪਲਾਂਟ ਵੀ ਜਲਦੀ ਬਣਾ ਦੇਣਾ ਚਾਹੀਦਾ ਹੈ।

ਸਾਥੀ ਰੂਪ ਲਾਲ : ** ** **

Mr. Deputy Speaker : This is no point of order.

ਸਰਦਾਰ ਗੁਰਦੇਵ ਸਿੰਘ ਬਾਦਲ : ** ** ** ।

Mr. Deputy Speaker : This is no point of order. ਮੈਂ ਰਿਕੁਐਸਟ ਕਰਾਂਗਾ ਕਿ ਅਨ-ਨਸੈਸਰੀ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਕੋਸ਼ਿਸ਼ ਨਾ ਕੀਤੀ ਜਾਵੇ। ਜੋ ਠੀਕ ਹੋਵੇ ਉਹ ਹੀ ਕਰਨਾ ਚਾਹੀਦਾ ਹੈ।

---

**Expunged as ordered by the Chair.

ਸ੍ਰੀ ਹੰਸ ਰਾਜ ਸ਼ਰਮਾ : ਜੇ ਤੁਹਾਨੂੰ ਅਫ਼ਸੋਸ ਹੈ ਤਾਂ ਜੋ ਮੈਂ ਕਹਿ ਰਿਹਾ ਹਾਂ ਤੁਹਾਡੇ ਫਾਇਨਾਂਸ ਮਿਨਿਸਟਰ ਇਸ ਦਾ ਜਵਾਬ ਦੇਣਗੇ। ਹੈਡਵਰਕਸ ਦੇ ਮਾਮਲੇ ਵਾਸਤੇ ਪਿਛਲੇ 5 ਸਾਲਾਂ ਵਿਚ ਪੰਜਾਬ ਨੇ ਇਹ ਸਟੈਂਡ ਰਖਿਆ ਹੈ ਕਿ ਇਹ ਪੰਜਾਬ ਕੋਲ ਰਹਿਣੇ ਚਾਹੀਦੇ ਹਨ । ਇਹ ਇਸ ਵਾਸਤੇ ਅੱਗੇ ਵੱਧਣ ਅਸੀਂ ਇਨ੍ਹਾਂ ਦੇ ਨਾਲ ਹਾਂ । ਦੂਸਰਾ, ਇਕ ਇਨ੍ਹਾਂ ਨੇ ਚੰਗਾ ਕੰਮ ਵੀ ਕੀਤਾ ਹੈ ਕਿ ਥਰਮਲ ਪਲਾਂਟ ਰਖਣ ਲਈ ਔਰ ਥੀਨ ਡੈਮ ਲਈ ਪੈਸਾ ਰਖਿਆ ਹੈ, ਚਾਹੇ ਥੋੜ੍ਹਾ ਹੀ ਰਖਿਆ ਹੈ, ਪਰ ਰਖਿਆ ਹੈ । ਪਰ ਮੇਰਾ ਖਿਆਲ ਹੈ ਕਿ ਥੋੜ੍ਹਾ ਇਸ ਕਰਕੇ ਰਖਿਆ ਹੈ ਕਿ ਕਿਉਂਕਿ ਇਨ੍ਹਾਂ ਨੂੰ ਹਾਲੇ ਇਸ ਦੀ ਟੈਕਨੀਕਲ ਕਲੀਅਰੈਂਸ ਨਹੀਂ ਮਿਲੀ । ਡਿਪਟੀ ਸਪੀਕਰ ਸਾਹਿਬ, ਟੈਕਨੀਕਲ ਕਲੀਅਰੈਂਸ ਨਾ ਮਿਲਣ ਦਾ ਲੀਗਲ ਮਤਲਬ ਕੀ ਹੁੰਦਾ ਹੈ ? ਮਤਲਬ ਇਹ ਕਿ ਇਹ ਹਾਲੇ ਕੰਮ ਨਹੀਂ ਕਰ ਸਕਦੇ । ਇਹ ਥੋੜ੍ਹਾ ਪੈਸਾ ਇਸ ਕਰਕੇ ਰਖਿਆ ਹੈ, ਅਸੀਂ ਵੀ ਰਖਦੇ ਹੁੰਦੇ ਸੀ, ਉਹ ਇਸ ਵਾਸਤੇ ਕਿ ਜੇ ਜਲਦੀ ਕਲੀਅਰੈਂਸ ਮਿਲ ਜਾਵੇ ਤਾਂ ਅਸੀਂ ਕੰਮ ਸ਼ੁਰੂ ਕਰ ਸਕੀਏ । ਪਰ ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਇਸ ਦਾ ਕੁਨੈਕਸ਼ਨ ਹੈਡਵਰਕਸ ਦੇ ਨਾਲ ਹੀ ਜੋੜ ਦਿਤਾ ਹੈ । ਇਹ ਇਸ ਤੋਂ ਪਤਾ ਲਗਦਾ ਹੈ ਕਿ ਪਿਛੇ ਰਾਮ ਪਿਆਰਾ ਚੀਫ਼ ਇੰਜੀਨੀਅਰ, ਬਠਿੰਡਾ ਦਾ ਇਹ ਬਿਆਨ ਆਇਆ ਸੀ ਕਿ ਰੋਪੜ ਥਰਮਲ ਪਲਾਂਟ ਦੀ ਕੋਈ ਕਲੀਅਰੈਂਸ ਨਹੀਂ ਮਿਲੀ । ਇਸ ਲਈ ਇਹ ਹੁਣ ਇਸ ਦਾ ਜਵਾਬ ਦੇਣਗੇ ਕਿ ਟੈਕਨੀਕਲ ਕਲੀਅਰੈਂਸ ਨਾ ਮਿਲਣ ਦਾ ਕੀ ਮਤਲਬ ਹੁੰਦਾ ਹੈ । ਪਰ ਅਸੀਂ ਚਾਹੁੰਦੇ ਹਾਂ ਕਿ ਭਾਰਤ ਸਰਕਾਰ ਇਸ ਵਾਸਤੇ ਟੈਕਨੀਕਲ ਕਲੀਅਰੈਂਸ ਜਲਦੀ ਦੇਵੇ ਤਾਕਿ ਜਲਦੀ ਹੀ ਪੰਜਾਬੀਆਂ ਨੂੰ ਪਾਣੀ ਔਰ ਬਿਜਲੀ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਕ ਹੋਰ ਗੱਲ ਇਨ੍ਹਾਂ ਨੇ ਆਪਣੀ ਸਪੀਚ ਵਿਚ ਕਹੀ ਹੈ ਕਿ ਪੰਜਾਬ ਵਿਚ ਲੋਪ ਸਾਈਡਿਡ ਡਿਵੈਲਪਮੈਂਟ ਹੋ ਗਈ ਹੈ ਔਰ ਇਸ ਕਰਕੇ ਪੰਜਾਬ ਤੀਸਰੇ ਨੰਬਰ ਤੇ ਹੈ । ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੁਝ ਤਾਂ ਪੁਰਾਣੇ ਸਾਥੀਆਂ ਦਾ ਲਿਹਾਜ਼ ਕਰ ਲਿਆ ਕਰੋ, ਜਿਹੜੀ ਤੁਹਾਡੇ ਕੋਲ ਲਿਆਕਤ ਹੈ ਉਸ ਨਾਲ ਸੋਚ ਲਿਆ ਕਰੋ । ਅਗਰ ਤੁਹਾਨੂੰ ਇਹ ਕਹਿਣ ਨਾਲ ਸੈਂਟਰ ਤੋਂ ਜ਼ਿਆਦਾ ਮਦਦ ਮਿਲ ਸਕਦੀ ਹੈ ਤਾਂ ਮੈਂ ਇਹ ਕਹਾਂਗਾ ਕਿ ਤੁਸੀਂ ਇਕ ਸਟੇਟ ਹੋਰ ਭੁੱਲ ਗਏ ਹੋ ਔਰ ਉਹ ਹੈ ਚੰਡੀਗੜ੍ਹ । ਜੇ ਤੁਸੀਂ ਚੰਡੀਗੜ੍ਹ ਨੂੰ ਵੀ ਵਿਚ ਗਿਣ ਲੈਂਦੇ ਤਾਂ ਇਹ ਪੰਜਾਬ ਚਥੇ ਨੰਬਰ ਤੇ ਆ ਸਕਦਾ ਸੀ ਔਰ ਜੇ ਕੋਈ ਬੈਂਕ ਜ਼ਿਆਦਾ ਪੈਸੇ ਦੇ ਦੇਵੇ ਤਾਂ ਬੇਸ਼ਕ ਇਸ ਨੂੰ ਪੰਜਵੇਂ ਨੰਬਰ ਤੇ ਰੱਖ ਲਓ । ਪਰ ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਹਮੇਸ਼ਾ ਨੰਬਰ ਇਕ ਤੇ ਰਿਹਾ ਹੈ ਔਰ ਰਹੇਗਾ । ਕੋਈ ਵੀ ਸਰਕਾਰ ਆ ਜਾਵੇ ਪੰਜਾਬੀਆਂ ਨੂੰ ਪਿਛੇ ਨਹੀਂ ਕਰ ਸਕਦੀ । ਕਿਉਂਕਿ ਪੰਜਾਬੀ ਮੇਹਨਤੀ ਹਨ, ਇਨ੍ਹਾਂ ਨੂੰ ਕੰਮ ਕਰਨ ਦੀ ਆਦਤ ਹੈ । ਸੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਗੱਲ ਕਹਿ ਦਿਤੀ ਹੈ ਕਿ 1971-72 ਵੇਲੇ ਗੋਆ ਔਰ ਦਿੱਲੀ ਇਕ ਨੰਬਰ ਤੇ ਰਿਹਾ ਹੈ, ਮੈਂ ਇਸ ਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਗੋਆ ਦਾ ਕੰਮ ਵੀ ਵੇਖ ਲਓ ਔਰ ਲੁਧਿਆਣਾ ਜ਼ਿਲ੍ਹੇ ਦਾ ਕੰਮ ਵੀ ਵੇਖ ਲਓ । ਜੇ ਅਸੀਂ ਲੁਧਿਆਣਾ ਔਰ ਗੋਆ ਦਾ ਮੁਕਾਬਲਾ ਕਰੀਏ ਤਾਂ ਲੁਧਿਆਣਾ ਹੀ ਨੰਬਰ ਇਕ ਤੇ ਹੋਵੇਗਾ । ਜੋ ਉਹ ਕੰਮ ਕਰਦੇ ਹਨ ਉਹ ਤੁਸੀਂ ਨਹੀਂ ਕਰ ਸਕਦੇ, ਹਿੱਤ ਅਭਿਲਾਸ਼ੀ ਦੀ ਉਹ ਪਾਲਿਸੀ ਨਹੀਂ ।

**Mr. Deputy Speaker** : Please address the Chair.

**ਸ੍ਰੀ ਹੰਸ ਰਾਜ ਸ਼ਰਮਾ** : ਸੋ ਇਸ ਤਰ੍ਹਾਂ ਦੀ ਗੱਲ ਕਰਕੇ ਮੈਂ ਇਹ ਕਹਾਂਗਾ ਕਿ ਹਾਊਸ ਦੇ ਪਰਿਵਿਲੇਜ ਨੂੰ ਖ਼ਰਾਬ ਨਹੀਂ ਕਰਨਾ ਚਾਹੀਦਾ। ਅੱਜ ਪੰਜਾਬ ਤੀਸਰੇ ਨੰਬਰ ਤੇ ਨਹੀਂ। ਜੇ ਇਹ ਸਾਨੂੰ ਬੁਲਾ ਲੈਂਦੇ ਤਾਂ ਅਸੀਂ ਇਨ੍ਹਾਂ ਨੂੰ ਦਸ ਦਿੰਦੇ ਕਿ ਪੰਜਾਬ ਪਹਿਲੇ ਨੰਬਰ ਤੇ ਹੀ ਚਲ ਰਿਹਾ ਹੈ। ਔਰ ਜੇ ਇਸ ਕਰਕੇ ਕੀਤਾ ਹੈ ਕਿ ਕੁਝ ਪੈਸਾ ਮਿਲ ਜਾਵੇਗਾ ਤਾਂ ਫਿਰ ਇਸ ਨੂੰ ਤੀਸਰਾ ਕਿਉਂ ਭਾਵੇਂ ਇਸ ਤੋਂ ਪਹਿਲੇ ਗੁਜਰਾਤ ਨੂੰ ਵੀ ਲੈ ਆਂਦੇ, ਮਹਾਂਰਾਸ਼ਟਰ ਨੂੰ ਵੀ ਲੈ ਆਂਦੇ ਔਰ ਚੰਡੀਗੜ੍ਹ ਤਾਂ ਤੁਸੀਂ ਭੁਲ ਹੀ ਗਏ ਹੋ, ਇਸ ਨੂੰ ਵੀ ਲੈ ਲੈਂਦੇ। ਮੈਨੂੰ ਇਸ ਮਹਿਕਮੇ ਦਾ ਪਤਾ ਹੈ, ਜਿਹੜਾ ਤੁਹਾਡੇ ਕੋਲ ਇਸ ਵੇਲੇ ਮਹਿਕਮਾ ਹੈ, ਇਹੀ ਮਹਿਕਮਾ ਮੇਰੇ ਕੋਲ ਰਿਹਾ ਹੈ। ਮੈਂ ਵੀ ਅੰਕੜੇ ਦੇਖੇ ਹਨ। ਇਸ ਲਈ ਮੈਂ ਇਹ ਫਿਰ ਕਹਾਂਗਾ ਕਿ ਜੇ ਇਸ ਤਰ੍ਹਾਂ ਕਰਨ ਨਾਲ ਕੁਝ ਬਣਦਾ ਹੈ ਤਾਂ ਚੰਡੀਗੜ੍ਹ ਨੂੰ ਨਾ ਭੁਲੋ। ਜੇ ਅਗਲਾ ਬਜਟ ਪੇਸ਼ ਕਰਨ ਦਾ ਤੁਹਾਨੂੰ ਮੌਕਾ ਮਿਲ ਜਾਵੇ ਤਾਂ ਇਹ ਗਲਤੀ ਦਰੁੱਸਤ ਕਰ ਲੈਣਾ ਔਰ ਮੈਂ ਤੁਹਾਨੂੰ ਅੰਕੜੇ ਦੱਸਣਾ ਚਾਹੁੰਦਾ ਹਾਂ ਕਿ ਇਨਕਮ ਦਾ ਲਿਹਾਜ਼ ਇਹ ਹੈ ਕਿ ਜਿਵੇਂ ਸਟੈਟਿਸਟੀਕਲ ਆਬਸਟਰੈਕਟ ਵਿਚ ਪੇਜ 427 ਤੇ ਦਿਤਾ ਹੈ ਕਿ 1971-72 ਵਿਚ ਸਟੇਟ ਦੀ ਪਰ ਕੈਪੀਟਾ ਇਨਕਮ 1,064 ਰੁਪਏ ਸੀ ਔਰ 1975-76 ਦੇ ਵਿਚ ਇਹ ਵੱਧ ਕੇ 1,575 ਰੁਪਏ ਹੋ ਗਈ। ਹੁਣ ਤੁਸੀਂ, ਡਿਪਟੀ ਸਪੀਕਰ ਸਾਹਿਬ, ਦੇਖ ਸਕਦੇ ਹੋ ਕਿ ਕਿਸ ਲਿਹਾਜ਼ ਨਾਲ ਅਸੀਂ ਅੱਗੇ ਵੱਧੇ ਸੀ ਇਹ ਹੁਣ ਦੀ ਪ੍ਰਾਈਸਿਜ਼ ਦੇ ਮੁਤਾਬਿਕ ਹੈ। ਇਨ੍ਹਾਂ ਦਾ ਕਹਿਣਾ ਹੈ ਕਿ ਕਾਨਸਟੈਂਟ ਪ੍ਰਾਈਸਿਜ਼ ਤੇ ਦੱਸੋ। ਉਹ ਵੀ ਦੱਸ ਦਿੰਦਾ ਹਾਂ। ਜੇਕਰ 1960-61 ਦੀ ਪ੍ਰਾਈਸ ਨੂੰ ਅਗਰ ਬੇਸ ਬਣਾਇਆ ਤਾਂ 1971-72 ਵਿਚ 497 ਰੁਪਏ ਸੀ ਔਰ ਇਹ 1975-76 ਦੇ ਵਿਚ 551 ਰੁਪਏ ਪਰ ਕੈਪੀਟਾ ਇਨਕਮ ਪੰਜਾਬ ਦੀ ਸੀ ਜਿਸ ਨੂੰ ਇਹ ਆਪ ਮੰਨ ਗਏ ਹਨ। ਇਕ ਹੋਰ ਇਨ੍ਹਾਂ ਨੇ ਫਿਗਰ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੀ ਬੜੀ ਬਦਕਿਸਮਤੀ ਹੈ ਕਿ ਇਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਬਜਟ ਵਿਚ ਬਹੁਤ ਘਾਟਾ ਹੈ ਔਰ ਇਸ ਨਾਲ ਪੰਜਾਬ ਦਾ ਭੱਠਾ ਬੈਠ ਗਿਆ ਹੈ। ਹੁਣ ਇਨ੍ਹਾਂ ਨੇ 55 ਕਰੋੜ ਰੁਪਏ ਦਾ ਘਾਟਾ ਸ਼ੋਅ ਕੀਤਾ ਹੈ ਜਦ ਕਿ ਸਾਡਾ ਘਾਟਾ ਇਹ 97 ਕਰੋੜ ਰੁਪਏ ਦਾ ਸ਼ੋਅ ਕਰਦੇ ਹਨ। ਅਸੀਂ ਪਲਾਨ 257 ਕਰੋੜ ਰੁਪਏ ਦੇ ਬਣਾਏ ਸਨ ਪਰ ਇਨ੍ਹਾਂ ਨੇ ਆ ਕੇ ਇਹ ਪਲਾਨ ਘੱਟ ਕਰਕੇ 212 ਕਰੋੜ ਰੁਪਏ ਦੇ ਕਰ ਦਿੱਤੇ। ਫੇਰ ਇਹ ਘਾਟਾ ਦੱਸ ਰਹੇ ਹਨ। ਫੇਰ ਇਹ ਕਹਿੰਦੇ ਹਨ ਕਿ ਅਸੀਂ ਲੋਨ ਭਾਰਤ ਸਰਕਾਰ ਤੋਂ ਲਿਆ ਹੈ। ਭਾਰਤ ਸਰਕਾਰ ਦੀ ਮੇਹਰਬਾਨੀ ਕਰਕੇ ਸਾਨੂੰ ਲੋਨ ਮਿਲਿਆ ਹੈ ਪਰ ਭਾਰਤ ਸਰਕਾਰ ਨੇ ਗ੍ਰਾਂਟ ਨਹੀਂ ਦਿੱਤੀ ਹੈ। ਇਨ੍ਹਾਂ ਨੇ ਕਰਜ਼ਾ ਲਿਆ ਹੈ ਪਰ ਫਿਰ ਵੀ ਬੜੇ ਖੁਸ਼ ਹਨ। ਖੁਸ਼ ਇਸ ਕਰਕੇ ਹਨ ਕਿ ਅਸੀਂ 61 ਕਰੋੜ ਰੁਪਿਆ ਬੈਂਕ ਆਫ਼ ਇੰਡੀਆ ਤੋਂ ਲਿਆ ਸੀ ਔਰ ਇਨ੍ਹਾਂ ਨੇ ਕੀ ਕੀਤਾ ਹੈ ਕਿ 61 ਕਰੋੜ ਰੁਪਿਆ ਬੈਂਕ ਦਾ ਦੇ ਕੇ ਭਾਰਤ ਸਰਕਾਰ ਤੋਂ 40 ਕਰੋੜ ਰੁਪਿਆ ਕਰਜ਼ਾ ਲੈ ਲਿਆ ਹੈ। ਪਲਾਨ 257 ਕਰੋੜ ਰੁਪਏ ਤੋਂ ਘਟਾ ਕੇ 212 ਕਰੋੜ ਰੁਪਏ ਤੱਕ ਲੈ ਆਏ ਹਨ। ਫਿਰ ਵੀ ਕਹਿੰਦੇ ਹਨ ਕਿ ਅਸੀਂ ਬੜਾ ਚੰਗਾ ਕੰਮ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਜੇਕਰ ਅਸੀਂ 61 ਕਰੋੜ ਰੁਪਏ ਬੈਂਕ ਤੋਂ ਲਏ ਸੀ ਤਾਂ ਉਹ ਵੀ ਗੌਰਮਿੰਟ ਦਾ ਰੁਪਿਆ ਸੀ। ਇਸ ਤੋਂ ਬਾਅਦ ਜਿਹੜੀ ਕਰੈਡਿਟ ਡਿਪਾਜ਼ਿਟ ਰੇਸ਼ੋ 29% ਤੋਂ 46% ਤਕ ਪਿਛਲੇ 5 ਸਾਲਾਂ ਦੇ ਵਿਚ ਲੈ ਗਏ ਸੀ ਔਰ ਇਸ ਦੇ ਵਿਚ ਅਸੀਂ 61 ਕਰੋੜ ਰੁਪਿਆ ਪਾਇਆ ਹੋਇਆ ਸੀ। ਹੁਣ ਇਸ 61 ਕਰੋੜ ਰੁਪਏ ਨੂੰ ਕੱਢ ਕੇ ਕਹਿਣਗੇ ਕਿ ਬੜਾ ਮਾੜਾ ਹਾਲ ਹੋ ਗਿਆ ਹੈ। 1978-79 ਦੇ ਵਿਚ ਇਹ ਕ੍ਰੈਡਿਟ ਡਿਪਾਜ਼ਿਟ ਸਕੀਮ 42% ਰਹਿ ਗਈ ਹੈ। ਇਨ੍ਹਾਂ ਨੇ ਪਿਛਲੇ ਸਾਲ ਪਲਾਨ 212 ਕਰੋੜ ਰੁਪਏ ਦੀ ਕਰ ਦਿਤੀ ਜਦ ਕਿ ਹਰਿਆਣੇ ਨੇ ਆਪਣੀ ਪਲਾਨ 210 ਕਰੋੜ ਰੁਪਏ ਦੀ ਬਣਾ ਲਈ ਹੈ। ਇਹ ਬੜੀ ਸ਼ਰਮਵਾਲੀ ਗੱਲ ਹੈ ਕਿ ਇਕ ਛੋਟੀ ਸਟੇਟ ਸਾਡੇ ਬਰਾਬਰ ਦੀ ਪਲਾਨ ਬਣਾ ਲਵੇ।

[ਸ਼੍ਰੀ ਹੰਸ ਰਾਜ ਸ਼ਰਮਾ]

ਜਦ ਕਿ ਸਾਡੀ ਹਰਿਆਣੇ ਨਾਲ 60:40 ਦੀ ਰੇਸ਼ੋ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਬੈਂਕ ਤੋਂ ਰੁਪਿਆ ਅਸੀਂ ਲਿਆ ਸੀ ਸਾਡਾ ਕੋਈ ਚਲਾਨ ਨਹੀਂ ਹੋਣਾ ਸੀ। ਸਾਡੀ ਗੰਧਮ ਉਹ ਖਰੀਦਦੇ ਸਨ, ਕਈ ਵਾਰ ਸਾਡੇ ਕੋਲ ਪਈ ਰਹਿੰਦੀ ਸੀ। ਇਸ ਤਰ੍ਹਾਂ ਸਾਡਾ ਹਿਸਾਬ ਕਿਤਾਬ ਬੈਂਕ ਨਾਲ ਚਲਦਾ ਰਹਿੰਦਾ ਸੀ। ਸਾਡਾ ਕੋਈ ਉਹ ਚਲਾਨ ਨਹੀਂ ਸੀ ਕਰ ਸਕਦੇ। ਬੈਂਕ ਦਾ ਰੁਪਿਆ ਅਸੀਂ ਇਸਤੇਮਾਲ ਕਰ ਸਕਦੇ ਸੀ ਪਰ ਇਹ ਕਹਿੰਦੇ ਹਨ ਕਿ ਅਸੀਂ 61 ਕਰੋੜ ਰੁਪਿਆ ਬੈਂਕ ਤੋਂ ਹੇਰਾ ਫੇਰੀ ਨਾਲ ਲਿਆ ਹੋਇਆ ਸੀ। ਇਹ ਰੁਪਿਆ ਬੈਂਕ ਦਾ ਸੀ। ਇਸ ਦੇ ਵਿਚ ਕੋਈ ਗੱਲ ਨਹੀਂ ਸੀ। ਸਾਡੀ ਹਮੇਸ਼ਾ ਕੋਸ਼ਿਸ਼ ਰਹੀ ਸੀ ਕਿ ਬੈਂਕ ਦਾ ਰੁਪਿਆ ਪੰਜਾਬ ਦੇ ਵਿਚ ਹੀ ਖ਼ਰਚ ਕੀਤਾ ਜਾਵੇ ਜਿਸ ਦੇ ਨਾਲ ਪੰਜਾਬ ਦੀ ਤਰੱਕੀ ਹੋਵੇ। ਇਹ ਪਿਛਲੇ 5 ਸਾਲਾਂ ਦੇ ਅੰਕੜੇ ਦੇਖ ਸਕਦੇ ਹਨ। ਅਸੀਂ ਇਨ੍ਹਾਂ ਦੇ ਨਾਲ ਹਾਂ। ਇਹ ਬੈਂਕਾਂ ਤੋਂ ਵੱਧ ਤੋਂ ਵੱਧ ਰੁਪਿਆ ਲੈ ਕੇ ਖ਼ਰਚ ਕਰਨ, ਜਿਸ ਦੇ ਨਾਲ ਵੱਧ ਤੋਂ ਵੱਧ ਤਰੱਕੀ ਪੰਜਾਬ ਦੀ ਹੋਵੇ। ਇਹ ਹਰ ਪ੍ਰੋਜੈਕਟਸ ਤਿਆਰ ਕਰਨ, ਅਸੀਂ ਇਨ੍ਹਾਂ ਦੀ ਮਦੱਦ ਕਰਾਂਗੇ। ਜੋ ਇੰਡਸਟਰੀਅਲ ਪਾਲਿਸੀ ਸ਼੍ਰੀ ਬਲਰਾਮਜੀ ਦਾਸ ਟੰਡਨ ਨੇ ਪੇਸ਼ ਕੀਤੀ ਹੈ ਉਸ ਨੂੰ ਬੈਂਕ ਵਲ ਟਰਨ ਕਰੋ। ਇਸ ਤਰ੍ਹਾਂ ਤੁਸੀਂ ਗਰੀਬਾਂ ਦੀ ਮਦੱਦ ਬੈਂਕਾਂ ਦੇ ਰਾਹੀਂ ਕਰੋ। ਕਾਫੀ ਰੁਪਿਆ ਬੈਂਕਾਂ ਤੋਂ ਮਿਲ ਸਕਦਾ ਹੈ। ਪਰ ਇਹ ਕਹਿੰਦੇ ਹਨ ਕਿ ਅਸੀਂ ਵਰਲਡ ਬੈਂਕ ਤੋਂ ਕਰਜ਼ਾ ਲੈ ਰਹੇ ਹਾਂ। ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਵਾਟਰ ਸਪਲਾਈ ਲਈ, ਰੂਰਲ ਡਿਵੈਲਪਮੈਂਟ ਵਾਸਤੇ, ਇੰਡਸਟਰੀਅਲ ਪਾਲਿਸੀ ਦੇ ਵਾਸਤੇ ਵਰਲਡ ਬੈਂਕ ਤੋਂ ਕਰਜ਼ਾ ਲਵਾਂਗੇ। ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਹੈ ਕਿ ਸੈਂਟਰ ਸਰਕਾਰ ਦੀ ਲੋਨਿੰਗ ਪਾਲਿਸੀ ਕੀ ਹੈ? ਇਹ ਨਹੀਂ ਹੈ ਕਿ ਜਿਹੜਾ ਮਰਜ਼ੀ ਸੂਬਾ ਵਰਲਡ ਬੈਂਕ ਤੋਂ ਜਾਂ ਦੁਨੀਆਂ ਦੇ ਮੁਲਕਾਂ ਤੋਂ ਕਰਜ਼ਾ ਲੈ ਸਕਦਾ ਹੈ। ਇਹ ਮੈਂ ਦੱਸ ਦਿੰਦਾ ਹਾਂ ਕਿ . . . .Loaning Policy is Controlled by the Finance and Planning Commission, Govt. of India ਇਸ ਦੇ ਨਾਲ ਤੁਸੀਂ ਆਪਣੇ ਵੱਧ ਰੀਸੋਰਸਿਜ਼ ਤੋਂ ਵੱਧ ਕਰਜ਼ਾ ਨਹੀਂ ਲੈ ਸਕਦੇ। ਹਰ ਗੱਲ ਨੂੰ ਵਰਲਡ ਬੈਂਕ ਦੇ ਨਾਲ ਜੋੜਨਾ ਮੇਰਾ ਖਿਆਲ ਹੈ ਕਿ ਚੰਗਾ ਨਹੀਂ ਹੋਵੇਗਾ ਔਰ ਨਾ ਹੀ ਕੋਈ ਡਿਵੈਲਪਮੈਂਟ ਹੋ ਸਕਦੀ ਹੈ। ਇਸ ਗੱਲ ਨੂੰ ਇਹ ਬੜਾ ਚੰਗਾ ਕਹਿੰਦੇ ਹਨ। ਭਾਰਤ ਸਰਕਾਰ ਇਨ੍ਹਾਂ ਨੂੰ ਪਹਿਲਾਂ ਕਹਿੰਦੀ ਹੈ ਕਿ ਪਲਾਨ ਘੱਟ ਕਰੋ ਫਿਰ ਕਰਜ਼ਾ ਵਰਲਡ ਬੈਂਕ ਤੋਂ ਮਿਲਗਾ। ਫਿਰ ਕਹਿੰਦੇ ਹਨ ਕਿ ਅਸੀਂ ਰੂਰਲ ਡਿਵੈਲਪਮੈਂਟ ਕਰਨੀ ਹੈ, ਐਗਰੀਕਲਚਰ ਨੂੰ ਵਧਾਉਣਾ ਹੈ। ਜੋ ਅੱਜ ਕਲ ਗੰਨੇ ਦਾ ਹਾਲ ਹੈ, ਝੋਨੇ ਦਾ ਹਾਲ ਹੈ ਔਰ ਜੋ ਕਿਸਾਨਾਂ ਦਾ ਹਾਲ ਹੈ ਔਰ ਕਾਟਨ ਕਿਸ ਭਾਅ ਤੇ ਵਿਕ ਰਹੀ ਹੈ, ਇਹ ਸਭ ਤੁਹਾਡੇ ਸਾਹਮਣੇ ਹੈ, ਮਿੱਲਾਂ ਤੇ ਗੰਨਾ 7-8 ਦਿਨ ਤਕ ਜ਼ਿਮੀਦਾਰਾਂ ਨੂੰ ਖੜ੍ਹੇ ਰਹਿਣਾ ਪੈਂਦਾ ਹੈ। ਤੁਸੀਂ ਦੇਖ ਲਓ, ਲੁਧਿਆਣੇ ਦੇ ਕੋਲ ਕੋਈ ਮਿਲ ਹੀ ਨਹੀਂ ਹੈ। ਉਥੇ ਗੰਨੇ ਵਾਲਿਆਂ ਦਾ ਬੁਰਾ ਹਾਲ ਹੈ। ਗੰਨਾ ਸਸਤਾ ਹੋ ਰਿਹਾ ਹੈ। ਜਿਹੜੇ ਕੈਪੀਟੇਲਿਸਟ ਹਨ ਉਹ ਸਸਤਾ ਗੰਨਾ ਖਰੀਦ ਰਹੇ ਹਨ। ਜਿੰਨੀ ਕੈਪੀਸਿਟੀ ਮਿਲ ਵਾਲਿਆਂ ਦੀ ਹੈ ਉਸ ਤੋਂ ਵੀ ਗੰਨਾ ਘੱਟ ਲੈ ਰਹੇ ਹਨ ਤਾਂਕਿ ਗੰਨੇ ਦਾ ਭਾਅ ਸਸਤਾ ਹੋ ਜਾਵੇ। ਚੀਨੀ ਘੱਟ ਬਣੇ ਔਰ ਮਹਿੰਗੀ ਹੋ ਜਾਵੇ ਜਿਸ ਦੇ ਨਾਲ ਮਹਿੰਗਾਈ ਲਗਾਤਾਰ ਜਾਰੀ ਰਹੇ। ਇਸ ਦੇ ਨਾਲ ਉਨ੍ਹਾਂ ਦਾ, ਮਨਾਪਲਿਸਟਾਂ ਅਤੇ ਕੈਪੀਟਿਲਿਸਟਾਂ ਦਾ ਮੁਨਾਫਾ ਘੱਟ ਨਾ ਰਹੇ। ਮੈਂ ਕਹਿੰਦਾ ਹਾਂ ਕਿ ਕਿਸਾਨ ਅਤੇ ਜ਼ਿੰਮੀਦਾਰ ਮਰ ਰਿਹਾ ਹੈ। ਉਸ ਦਾ ਕੋਈ ਖਿਆਲ ਕਰ ਲਵੋ। ਬਾਦਲ ਸਾਹਿਬ ਕਹਿੰਦੇ ਹੁੰਦੇ ਸਨ ਕਿ ਜਦ ਅਸੀਂ ਸਰਕਾਰ ਬਣਾਵਾਂਗੇ ਤਾਂ ਅਸੀਂ ਕਾਟਨ ਦਾ ਭਾਅ ਵੱਧ ਦੇਵਾਂਗੇ, ਵੀਟ ਦਾ ਭਾਅ ਵੱਧ ਦੇਵਾਂਗੇ, ਚਾਵਲ ਦਾ ਭਾਅ ਵੱਧ ਦੇਵਾਂਗੇ। ਹੁਣ ਸ਼ਾਇਦ ਬਾਦਲ ਸਾਹਿਬ ਭੁਲ ਗਏ ਹਨ। (ਵਿਘਨ)

ਸ੍ਰੀ ਡਿਪਟੀ ਸਪੀਕਰ : ਸ਼ਰਮਾ ਸਾਹਿਬ, ਤੁਸੀਂ ਇਹ ਦੱਸੋ ਕਿੰਨ੍ਹਾਂ ਟਾਈਮ ਹੋਰ ਲਵੋਗੇ । ਤੁਸੀਂ ਕਾਫੀ ਟਾਈਮ ਲੈ ਲਿਆ ਹੈ ।

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, ਜਿੰਨਾਂ ਟਾਈਮ ਇਨ੍ਹਾਂ ਨੇ ਮੇਰਾ ਖ਼ਰਾਬ ਕੀਤਾ ਹੈ ਉਤਨਾ ਮੈਂ ਹੋਰ ਲਵਾਂਗਾ, ਬੱਸ ! ਮੈਂ ਕੋਈ ਜ਼ਿਆਦਾ ਟਾਈਮ ਨਹੀਂ ਲਵਾਂਗਾ। ਮੇਰੀ ਸਰਕਾਰ ਨੇ ਗ਼ਰੀਬ ਕਿਸਾਨਾਂ ਨੂੰ, ਗ਼ਰੀਬ ਲੋਕਾਂ ਨੂੰ 29 ਕਰੋੜ ਰੁਪਏ ਦਾ ਰਿਲੀਫ ਦਿੱਤਾ ਸੀ ਭਾਵੇਂ ਉਹ ਨੁਕਸਾਨ ਫਲੱਡ ਨਾਲ, ਜਾਂ ਹੇਲਸਟਾਰਮ ਨਾਲ ਜਾਂ ਹੋਰ ਕਿਸੇ ਆਫ਼ਤ ਨਾਲ ਨੁਕਸਾਨ ਨੂੰ ਪੂਰਾ ਕਰਨ ਦੇ ਵਾਸਤੇ ਦਿੱਤਾ ਸੀ ਪਰ ਬਜਟ ਦੇ ਵਿਚ ਇਹ ਕਹਿੰਦੇ ਹਨ ਕਿ ਇਹ ਘਾਟਾ ਦੇ ਗਏ ਹਨ। ਮੈਂ ਪ੍ਰਮਾਤਮਾ ਦੇ ਅਗੇ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀ ਕੋਈ ਆਫ਼ਤ ਪੰਜਾਬ ਵਿਚ ਨਾ ਆਵੇ ਪਰ ਫਿਰ ਵੀ ਇਸ ਦਾ ਕੋਈ ਇੰਤਜ਼ਾਮ ਕਰ ਦੇਣਾ ਚਾਹੀਦਾ ਸੀ । ਬਾਦਲ ਸਾਹਿਬ ਨੇ ਕਿਹਾ ਕਿ ਪ੍ਰਮਾਤਮਾ ਨੂੰ ਅਰਦਾਸ ਕਰੋ ਕਿ ਬਾਰਸ਼ਾਂ ਹੱਟ ਜਾਣ, ਗੜੇ ਨਾ ਪੈਣ । ਜਿਸ ਦੇ ਨਾਲ ਰਿਲੀਫ ਨਾ ਦੇਣਾ ਪਵੇ । ਇਹ ਜਿਹੜੇ ਟੈਕਸ ਲਗਾ ਰਹੇ ਹਨ ਇਸ ਦੇ ਬਾਰੇ ਵੀ ਜ਼ਿਕਰ ਕਰ ਦੇਵਾਂ ਕਿ ਇਹ ਕਹਿੰਦੇ ਹਨ ਕਿ ਸਿਰਫ਼ ਪੁਰਾਣੇ ਟੈਕਸਾਂ ਨੂੰ ਵਧਾਇਆ ਗਿਆ ਹੈ । ਅਸੀਂ ਪਿਛਲੇ 5 ਸਾਲਾਂ ਵਿਚ ਬਿਨਾਂ ਟੈਕਸਾਂ ਦੇ ਇਤਨੀ ਤਰੱਕੀ ਕੀਤੀ । ਅਸੀਂ, ਕਿਸੇ ਬਜਟ ਦੇ ਵਿਚ ਦੇਖ ਲਓ, ਕੋਈ ਟੈਕਸ ਲਗਾਇਆ । ਅਸੀਂ ਬਿਨਾਂ ਟੈਕਸਾਂ ਦੇ ਤਰੱਕੀ ਕੀਤੀ ਪਰ ਹੁਣ ਇਹ ਟੈਕਸ ਲਗਾ ਰਹੇ ਹਨ । ਐਂਟਰਟੇਨਮੈਂਟ ਟੈਕਸ ਅਤੇ ਟਰੱਕਾਂ ਤੇ ਟੈਕਸ, ਵਧਾਇਆ ਹੈ। ਟਰੱਕਾਂ ਵਾਲਿਆ ਨੇ ਥੋੜ੍ਹੀ ਥੋੜ੍ਹੀ ਜ਼ਮੀਨ ਵੇਚ ਕੇ ਇਕ ਦੋ ਟਰੱਕ ਬਣਾਏ ਸਨ । ਇਹ ਜਿਹੜੇ ਮਾਰੂ ਟੈਕਸ ਹਨ ਇਨ੍ਹਾਂ ਨੂੰ ਵਾਪਿਸ ਲੈ ਲੈਣੇ ਚਾਹੀਦੇ ਹਨ । ਸਿਨੇਮਾਂ ਤੇ ਟੈਕਸ ਵੱਧਾ ਦਿੱਤਾ ਹੈ । ਇਹ ਜਿਹੜਾ ਸੈਂਟਰ ਦਾ ਬਜਟ ਹੈ ਉਸ ਦੇ ਨਾਲ 10% ਮਹਿੰਗਾਈ ਹੋਰ ਵਧੇਗੀ ਔਰ ਤੁਹਾਡੇ ਬਜਟ ਦੇ ਨਾਲ 10% ਮਹਿੰਗਾਈ ਹੋਰ ਵਧੇਗੀ । ਇਸ ਤਰ੍ਹਾਂ ਇਹ 20% ਮਹਿੰਗਾਈ ਕੇਵਲ ਇਸੇ ਸਾਲ ਹੀ ਵੱਧ ਜਾਣੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ 10% ਰੀਟੇਲ ਲੈਵਲ ਤੇ ਫ਼ਰਕ ਪਏਗਾ ਇਸ ਤਰ੍ਹਾਂ ਕਾਸਟ ਆਫ਼ ਲਿਵਿੰਗ ਵਿਚ 30 % ਬੜ੍ਹੋਤਰੀ ਹੋਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਖਿਆਲ ਰੱਖਣਾ ਚਾਹੀਦਾ ਸੀ ਜਿਵੇਂ ਕਿ ਅਸੀਂ ਪਹਿਲਾਂ ਕਰਦੇ ਆਏ ਹਾਂ । ਜੇਕਰ ਅਸੀਂ ਰੂਰਲ ਡਿਵੈਲਪਮੈਂਟ ਨੂੰ ਵੇਖੀਏ ਤਾਂ ਪਤਾ ਲਗਦਾ ਹੈ । ਪੰਜਾਬ ਦੀ ਪਲੈਨ ਐਲੋਕੇਸ਼ਨ ਤੋਂ ਪਤਾ ਲਗਦਾ ਹੈ ਜਿਵੇਂ ਕਿ :—

| | | |
|---|---|---|
| 1970-71 | .. | 65 ਕਰੋੜ ਰੁਪਿਆ । |
| 1971-72 | .. | 78 ਕਰੋੜ ਰੁਪਿਆ । |
| 1972-73 | .. | 100 ਕਰੋੜ ਰੁਪਿਆ । |
| 1973-74 | .. | 123 ਕਰੋੜ ਰੁਪਿਆ । |
| 1974-75 | .. | 146 ਕਰੋੜ ਰੁਪਿਆ । |
| 1975-76 | .. | 166 ਕਰੋੜ ਰੁਪਿਆ । |
| 1976-77 | .. | 222 ਕਰੋੜ ਰੁਪਿਆ । |
| 1977-78 | .. | 257 ਕਰੋੜ ਰੁਪਿਆ । |

[ਸ੍ਰੀ ਹੰਸ ਰਾਜ ਸ਼ਰਮਾ]

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ 212 ਕਰੋੜ ਰੁਪਿਆ ਲਿਆਂਦਾ ਜਿਹੜਾ ਕਿ ਭੱਠਾ ਬਿਠਾ ਦਿੱਤਾ ਹੈ। 1970-71 ਵਿਚ 65 ਕਰੋੜ ਅਤੇ 1977-78 ਵਿਚ 257 ਕਰੋੜ ਤੇ ਅਸੀਂ ਛੱਡ ਕੇ ਗਏ ਸੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪ੍ਰੈਸ ਕਾਨਫਰੰਸ ਵਿਚ ਇਹ ਗੱਲ ਕਹੀ ਹੈ ਕਿ ਜਦੋਂ ਤੱਕ ਲੈਂਡ ਰੀਕਲੇਮੇਸ਼ਨ ਨਹੀਂ ਹੁੰਦੀ ਉਦੋਂ ਤੱਕ ਲੈਂਡ ਰੀਫਾਰਮ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇਹ ਰੂਰਲ ਰਿੱਚ ਤੋਂ ਡਰਦੇ ਹਨ । ਪਲੈਨਿੰਗ ਬੋਰਡ ਵਿਚ ਕਰਮ ਸਿੰਘ ਵੀ ਸਨ । ਉਮਰਾਨੰਗਲ ਜੀ ਨੇ ਕਿਹਾ ਕਿ ਲੈਂਡ ਰਿਫਾਰਮ ਦੀ ਲੋੜ ਹੀ ਨਹੀਂ ਹੈ । ਮੀਟਿੰਗ ਵਿਚ ਸਾਰੇ ਅਫ਼ਸਰ ਬੈਠੇ ਸਨ । ਸ੍ਰੀ ਕਰਮ ਸਿੰਘ ਗਿੱਲ ਨੇ ਕਿਹਾ ਕਿ Agriculture does not mean rich farmer. ਡਿਪਟੀ ਸਪੀਕਰ, ਸਾਹਿਬ 60% ਕਿਸਾਨਾਂ ਕੋਲ ਟਰੈਕਟਰ ਨਹੀਂ ਹਨ । 60% ਜ਼ਮੀਨ ਜਿਸ ਪਾਸ ਹੈ ਉਸ ਪਾਸ ਸੁਵਿਧਾ ਨਹੀਂ ਹੈ ਸਿਰਫ 40% ਮਾਡਰਨ ਫਰਟੇਲਾਈਜ਼ਰ ਤੋਂ ਫਾਇਦਾ ਉਠਾਉਂਦੇ ਹਨ । ਡਿਪਟੀ ਸਪੀਕਰ ਸਾਹਿਬ, 60% ਗਰੀਬ ਕਿਸਾਨਾਂ ਵੱਲ ਧਿਆਨ ਦੇਵੋ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਜਿਹੜੀ ਇਵੈਕਿਉ ਲੈਂਡ ਹੈ ਉਹ ਹਰੀਜਨਾਂ ਨੂੰ ਦਿਉ । ਫਾਇਨਾਂਸ ਮਨਿਸਟਰ ਸਾਹਿਬ ਦਾ ਮੈਂ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਬਾਹਰ ਜਾਕੇ ਇਹ ਗੱਲ ਕਹੀ ਹੈ । ਪਰ ਹਾਊਸ ਦੇ ਵਿਚ ਨਹੀਂ ਕਹੀ ।

ਡਿਪਟੀ ਸਪੀਕਰ ਸਾਹਿਬ, ਸਟੈਟਿਸਟੀਕਲ ਐਬਸਟਰੈਕਟ ਵਿਚ ਲਿਖਿਆ ਹੈ ਜੋ ਕਿ ਪੰਨਾ 500 ਤੇ ਹੈ । ਜੂਨ 1969 ਵਿਚ ਡਿਪਾਜ਼ਟ 203 ਕਰੋੜ ਰੁਪਿਆ ਹੈ। ਐਡਵਾਂਸ ਜੋ ਮਿਲਿਆ, ਉਹ 58 ਕਰੋੜ ਰੁਪਿਆ ਹੈ । ਡਿਪਾਜ਼ਿਟ ਦਸੰਬਰ, 1975 ਵਿਚ 669 ਕਰੋੜ ਰੁਪਿਆ ਸੀ ਪਰ ਐਡਵਾਂਸ ਮਿਲਿਆ 254 ਕਰੋੜ ਰੁਪਿਆ । ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਕਿੰਨਾ ਕੁ ਪੈਸਾ ਪੰਜਾਬ ਦੀ ਡਿਵੈਲਪਮੈਂਟ ਤੇ ਲੱਗਿਆ । 9% ਐਗਰੀਕਲਚਰ ਵਿਚ ਕੱਟ ਲਗੀ । ਬੀਜ ਕਿਸਾਨਾਂ ਨੂੰ ਚੰਗਾ ਨਹੀਂ ਮਿਲਿਆ । ਪਿਛਲੀਆਂ ਅੱਠ ਦਸ ਸਾਲ ਦੀਆਂ ਫਿਗਰਜ਼ ਦੇਖਦੇ ਹਨ ਜੋ ਕਿ ਪਹਿਲਾਂ ਇਹ ਛੱਡ ਕੇ ਗਏ ਸਨ ।

ਡਿਪਟੀ ਸਪੀਕਰ ਸਾਹਿਬ, ਇਕਨਾਮਿਕ ਸਰਵੇ 1977-78 ਦੇ ਪੰਨਾ 50 ਤੋਂ ਪਤਾ ਲਗਦਾ ਹੈ ਕਿ ਪੰਜਾਬ ਵਿਚ ਐਗਰੀਕਲਚਰ ਗਰੋਥ ਇੰਨ ਥਾਊਜ਼ੈਂਡ ਟੰਨਜ਼ ਕੀ ਹੈ। ਇਹ ਫਿੱਗਰਜ਼ ਟੇਬਲ 2.1 ਵਿਚੋਂ ਪੜ੍ਹ ਲਓ, ਟੇਬਲ 2.2 ਵਿਚੋਂ ਪੜ੍ਹ ਲਓ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੈ ਕਿ ਕੱਲ੍ਹ ਨੂੰ ਹੋਰ ਵੀ ਪਾਰਟੀ ਆ ਸਕਦੀ ਹੈ। ਇਸ ਲਈ ਇਹ ਕੋਈ ਗੱਲ ਛੁਪਾ ਨਹੀਂ ਸਕਦੇ। ਮੇਨ ਕਰਾਪ, ਸੀਰੀਅਲ, ਦੀ ਹਾਲਤ ਵੇਖੋ । ਇਸ ਦੇ ਅੰਕੜੇ ਥਾਊਜ਼ੈਂਡ ਟੰਨਜ਼ ਵਿਚ ਇਸ ਪ੍ਰਕਾਰ ਹਨ :—

| | | |
|---|---|---|
| 1960-61 | .. | 2,453 |
| 1965-66 | .. | 3,000 |
| 1969-70 | .. | 6,505 |
| 1970-71 | .. | 6,997 |
| 1971-72 | .. | 7,623 |
| 1972-73 | .. | 7,399 |
| 1973-74 | .. | 7,327 |
| 1974-75 | .. | 7,703 |
| 1975-76 | .. | 8,425 |
| 1976-77 | .. | 9,004 |

ਇਨ੍ਹਾਂ ਨੇ ਰਾਜ ਦੀ ਸੀਰੀਅਲ ਦੀ ਫਿਗਰ ਹੈ 9,065 ਥਾਉਜ਼ੈਂਡ ਟੰਨਜ਼ । ਇਹ ਟੈਂਟੇਟਿਵ ਫਿਗਰਜ਼ ਹਨ । ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਸੀਰੀਅਲ ਦੀ ਪ੍ਰੋਡੈਕਸ਼ਨ ਪੰਜਾਬ ਵਿਚ ਕਿਤਨੀ ਵੱਧੀ ਹੈ । ਡਿਪਟੀ ਸਪੀਕਰ ਸਾਹਿਬ, ਇਹ ਚੀਜ਼ ਤੁਸੀਂ ਇਕਨਾਮਿਕ ਸਰਵੇ ਦੇ ਸਫ਼ਾ 50 ਤੇ ਵੇਖ ਸਕਦੇ ਹੋ ।......

**ਸ੍ਰੀ ਡਿਪਟੀ ਸਪੀਕਰ** : ਸ਼ਰਮਾ ਜੀ, ਵਾਈਂਡ ਅੱਪ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਬੱਸ ਜੀ ਵਾਈਂਡ ਅੱਪ ਹੀ ਕਰਾਂਗਾ ਔਰ ਜਲਦੀ ਖ਼ਤਮ ਕਰਨ ਦੀ ਕੋਸ਼ਿਸ਼ ਕਰਾਂਗਾ । ਡਿਪਟੀ ਸਪੀਕਰ ਸਾਹਿਬ, ਹੁਣ 'ਬਜਟ ਐਟ ਏ ਗਲਾਂਸ' ਦੇ ਪੰਨਾ 22 ਤੇ ਫਾਇਨਾਂਸ ਮਨਿਸਟਰ ਸਾਹਿਬ ਵੇਖਣ ਕਿ ਪਰ ਕੈਪੀਟਾ ਐਕਸਪੈਂਡੀਚਰ ਕਿਤਨਾ ਹੈ ? ਇਕ ਆਦਮੀ ਦਾ ਕਿਤਨਾ ਖ਼ਰਚ ਹੈ ?

| | | | |
|---|---|---|---|
| 1971-72 | .. | 155.80 | ਰੁਪਏ |
| 1976-77 | .. | 327.00 | ਰੁਪਏ |

ਡਿਪਟੀ ਸਪੀਕਰ ਸਾਹਿਬ, ਪਿਛਲੇ ਪੰਜਾਂ ਸਾਲਾਂ ਦੇ ਵਿਚ ਖ਼ਰਚ 100% ਇਨਕਰੀਜ਼ ਹੋਇਆ । ਪਰ ਜਦੋਂ ਦੀ ਜਨਤਾ-ਅਕਾਲੀ ਸਰਕਾਰ ਬਣੀ, ਇਨ੍ਹਾਂ ਦਾ ਰਾਜ ਆਇਆ, ਤਾਂ ਇਹ ਖਰਚ ਪਰ ਹੈਡ 327/— ਰੁਪਏ ਤੋਂ 280 ਰੁਪਏ ਤੇ ਆ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬੱਜਟ ਅਨੁਸਾਰ ਪਰ ਹੈਡ ਖ਼ਰਚ ਸੰਨ 1978-79 ਵਿਚ 311/— ਰੁਪਏ ਹੋਣਾ ਦੱਸਿਆ ਗਿਆ ਹੈ । ਮੇਰੀ ਅਰਜ਼ ਹੈ ਕਿ ਇਤਨਾ ਖ਼ਰਚ ਹੋਣਾ ਚਾਹੀਦਾ ਹੈ ।

ਰੇਟ ਆਫ਼ ਗਰੋਥ ਆਫ਼ ਡਿਵੈਲਪਮੈਂਟ, ਸੋਸ਼ਲ ਸਰਵਿਸ, ਇਕਨਾਮਿਕ ਸਰਵਿਸ 1972-73 ਤੋਂ ਲੈ ਕੇ 1977-78 ਤੱਕ ਇਹ ਦੇਖ ਲੈਣ ਅਸੀਂ ਲਗਾਤਾਰ ਇਸ ਨੂੰ ਬੜ੍ਹਾਉਂਦੇ ਰਹੇ ਹਾਂ । ਇਹ 50 ਕਰੋੜ, 60 ਕਰੋੜ ਰੁਪਏ ਕੀਤੇ ਗਏ ਹਨ ਔਰ ਇਸ ਨੂੰ ਬੜ੍ਹਾਉਂਦੇ ਹੀ ਰਹੇ ਹਾਂ । ਹਰੀਜਨਾਂ ਦੇ ਵੈਲਫੇਅਰ ਵਾਸਤੇ, ਸਕੂਲਾਂ ਵਾਸਤੇ ਇਹਦੇ ਲਈ ਹਮੇਸ਼ਾ ਖ਼ਰਚਾ ਵਧਾਉਂਦੇ ਹੀ ਰਹੇ ਹਾਂ ਜਿਨ੍ਹਾਂ ਨਾਲ ਕਿ ਗਰੀਬ ਆਦਮੀਆਂ ਦਾ ਭਲਾ ਹੋ ਸਕੇ । ਪਲੈਨ ਦੇ ਸਬੰਧ ਵਿਚ ਇਨ੍ਹਾਂ ਨੇ ਬੜੇ ਚੰਗੇ ਸ਼ਬਦ ਕਹੇ ਹਨ । ਇਨ੍ਹਾਂ ਨੇ ਕਿਹਾ ਹੈ ਕਿ ਨਾਨ-ਪਲੈਨ ਖ਼ਰਚਾ ਘਟਾਇਆ ਜਾ ਰਿਹਾ ਹੈ । ਅਨ-ਪ੍ਰੋਡਕਟਿਵ ਖ਼ਰਚਾ ਘਟਾਇਆ ਜਾ ਰਿਹਾ ਹੈ । ਬਜਟ 1976-77 ਵਿਚ 785 ਕਰੋੜ ਰੁਪਏ ਦਾ ਸੀ ਉਹਦੇ ਵਿਚੋਂ 222 ਕਰੋੜ ਰੁਪਏ ਦਾ ਪਲੈਨ ਸੀ । ਇਹ 30 ਪ੍ਰਤੀਸ਼ਤ ਆਫ਼ ਦੀ ਟੋਟਲ ਐਕਸਪੈਂਡੀਚਰ ਬਣਦਾ ਸੀ । ਮਤਲਬ ਇਹ ਹੋਇਆ ਕਿ 70 ਪ੍ਰਤੀਸ਼ਤ ਅਨ-ਪ੍ਰੋਡਕਟਿਵ ਖ਼ਰਚਾ ਸੀ । ਔਰ ਅਗਰ 1977-78 ਦਾ ਬਜਟ ਦੇਖੀਏ ਤਾਂ ਪਤਾ ਲਗਦਾ ਹੈ ਕਿ ਅਸਲ ਬਜਟ 686 ਕਰੋੜ ਰੁਪਏ ਦਾ ਹੈ । ਇਸ ਵਿਚੋਂ 212 ਕਰੋੜ ਰੁਪਏ ਦਾ ਪਲੈਨ ਦਾ ਖ਼ਰਚਾ ਹੈ। ਇਸ ਦਾ ਮਤਬਲ ਇਹ ਹੋਇਆ ਕਿ 25 ਫ਼ੀ ਸਦੀ ਆਫ਼ ਦੀ ਟੋਟਲ ਐਕਸਪੈਂਡੀਚਰ ਬਣਦਾ ਹੈ । ਇਸ ਦਾ ਮਤਲਬ ਇਹ ਹੋਇਆ ਕਿ ਵਿੱਤ ਮੰਤਰੀ ਸਾਹਿਬ ਨੇ 25 ਪ੍ਰਤੀਸ਼ਤ ਰੁਪਿਆ ਪਲੈਨ ਤੇ ਖਰਚ ਕੀਤਾ । ਇਸ ਸਾਲ 1978-79 ਵਿਚ ਇਹ ਖ਼ਰਚਾ 28 ਪ੍ਰਤੀਸ਼ਤ ਤਕ ਪਹੁੰਚ ਗਿਆ ਹੈ ਜਦ ਕਿ ਅਸੀਂ 30 ਪ੍ਰਤੀਸ਼ਤ ਪਲੈਨ ਤੇ ਖ਼ਰਚ ਕਰਦੇ ਸੀ । ਔਰ ਬਾਵਜੂਦ ਇਸ ਗੱਲ ਦੇ ਅਸੀਂ ਕੋਈ ਟੈਕਸ ਨਹੀਂ ਲਗਾਏ । ਤਿੰਨਾਂ ਚਾਰਾਂ ਸਾਲਾਂ ਵਿਚ ਅਸੀਂ ਕੋਈ ਨਵੇਂ ਟੈਕਸ ਨਹੀਂ ਲਗਾਏ (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਅਗੇ ਹੀ ਬਹੁਤ ਜਲਦੀ ਕਰ ਰਿਹਾ ਹਾਂ ।

[ਸ੍ਰੀ ਹੰਸ ਰਾਜ ਸ਼ਰਮਾ]

ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਪੇਜ-24 ਤੇ ਬਜਟ ਐਟ ਏ ਗਲਾਂਸ ਤੇ ਨਜ਼ਰ ਮਾਰੀ ਜਾਏ ਤਾਂ ਪਤਾ ਲਗਦਾ ਹੈ ਕਿ ਪਰ ਕੈਪੀਟਾ ਇੰਸੀਡੈਂਸ ਆਫ ਟੈਕਸ ਜਿਹੜਾ ਕਿ ਪੰਜਾਬੀਆਂ ਤੇ ਪਿਆ ਹੈ ਉਹ 1976-77 ਵਿਚ 160 ਰੁਪਏ ਸੀ ਜਦ ਕਿ 1978-79 ਵਿਚ ਇਹ 181/- ਹੋ ਗਿਆ ਹੈ। ਯਾਨੀ ਕਿ 21/- ਰੁਪਏ ਪਰ ਕੈਪੀਟਾ ਇਨਕਰੀਜ਼ ਡੇਢ ਸਾਲ ਵਿਚ ਹੋ ਗਈ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਇਨ੍ਹਾਂ ਨੇ ਟੈਕਸ ਲਗਾਏ ਹਨ, ਇਹ ਵਾਪਸ ਹੋਣੇ ਚਾਹੀਦੇ ਹਨ। ਜਿਹੜਾ ਇਨ੍ਹਾਂ ਨੇ ਵਾਅਦਾ ਕੀਤਾ ਸੀ, ਸੀ. ਐਮ. ਸਾਹਿਬ ਨੇ ਕਿਹਾ ਸੀ ਇਹ ਪ੍ਰੈਸ ਵਿਚ ਆਇਆ ਹੈ ਕਿ ਅਸੀਂ ਲੋਕ ਪਾਲ ਬਣਾਵਾਂਗੇ, ਔਰ ਕੋਈ ਇਹੋ ਜਿਹਾ ਮਸਲਾ ਹੋਵੇ ਉਹ 500 ਰੁਪਏ ਜਮ੍ਹਾਂ ਕਰਕੇ ਆਪਣੀ ਦਰਖਾਸਤ ਉਸ ਨੂੰ ਦੇ ਸਕਦਾ ਹੈ। ਪਰ ਬੜੇ ਦੁੱਖ ਦੀ ਗੱਲ ਹੈ ਕਿ ਉਹ ਚੀਜ਼ ਅੱਜੇ ਤਕ ਨਹੀਂ ਹੋਈ। ਪਿਛਲੀ ਸਰਕਾਰ ਵਾਲਿਆਂ ਦੇ ਖ਼ਿਲਾਫ਼ ਹੀ ਕੇਸ ਦਰਜ ਹੋ ਰਹੇ ਹਨ, ਐਫ. ਆਈ. ਆਰਾਂ ਦਰਜ ਹੋ ਰਹੀਆਂ ਹਨ। ਇਹ ਠੀਕ ਹੈ ਜੋ ਮੁਜਰਮ ਹੈ ਉਸ ਨੂੰ ਸਜ਼ਾ ਜ਼ਰੂਰ ਹੋਣੀ ਚਾਹੀਦੀ ਹੈ। ਪਰ ਇਸ ਦੇ ਨਾਲ ਹੀ ਜਿਹੜੇ ਸਰਕਾਰ ਚਲਾ ਰਹੀ ਪਾਰਟੀ ਦੇ ਮੈਂਬਰ ਹਨ, ਵਜ਼ੀਰ ਹਨ, ਮੈਂਬਰ ਪਾਰਲੀਮੈਂਟ ਹਨ, ਜਾਂ ਹੋਰ ਕੋਈ ਪਬਲਿਕਮੈਨ ਹਨ, ਇਨ੍ਹਾਂ ਦੇ ਬਾਰੇ ਵਿਚ ਵੀ ਜਾਂ ਹੋਰ ਕਾਂਗਰਸ ਵਾਲੇ ਹਨ, ਕੋਈ ਵੀ ਹੋਵੇ ਚਾਹੇ ਕੋਈ ਜੱਥੇਦਾਰ ਹੋਵੇ, ਚਾਹੇ ਕੋਈ ਜਨਸੰਘ ਵਾਲੇ ਹੋਣ, ਹੁਣ ਦੀ ਚਲਾ ਰਹੀ ਸਰਕਾਰ ਦੀ ਜਨਤਾ-ਅਕਾਲੀ ਪਾਰਟੀ ਦੇ ਮੈਂਬਰਾਂ ਬਾਰੇ ਹੋਵੇ, ਜਿਸ ਦੇ ਖ਼ਿਲਾਫ਼ ਵੀ ਕੋਈ ਸ਼ਕਾਇਤ ਹੋਵੇ, ਉਸ ਲਈ ਮੇਰੀ ਮੰਗ ਹੈ ਕਿ ਕੋਈ ਕਮਿਸ਼ਨ ਹੋਣਾ ਚਾਹੀਦਾ ਹੈ, ਤਾ ਕਿ ਉਸ ਵਿਚੋਂ ਕੋਈ ਵੀ ਨਿਕਲ ਨਾ ਸਕੇ। ਇਹ ਕਈ ਰਿਆਸਤਾਂ ਨੇ, ਕਈ ਸੂਬਿਆਂ ਨੇ ਬਣਾ ਦਿਤਾ ਹੈ ਔਰ ਉਹ ਪੰਜਾਬ ਤੋਂ ਅੱਗੇ ਨਿਕਲ ਗਈਆਂ ਹਨ। ਹੋਰ ਗੱਲਾਂ ਵਿਚ ਤਾਂ ਤੁਸੀਂ ਹੋਰਾਂ ਤੋਂ ਅੱਗੇ ਰਹਿੰਦੇ ਹੋ ਪਰ ਇਸ ਗੱਲ ਵਿਚ ਤੁਸੀਂ ਸਾਰਿਆਂ ਤੋਂ ਪਿੱਛੇ ਰਹਿ ਗਏ ਹੋ। ਸੋ ਇਸ ਗੱਲ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

ਇਹ ਮੇਰੇ ਛੋਟੇ ਭਾਈ ਹਨ ਪਰ ਇਨ੍ਹਾਂ ਨੇ ਬਜਟ ਵਿਚ ਸੋਸ਼ਲਿਜ਼ਮ ਦਾ ਲਫ਼ਜ਼ ਤਕ ਨਹੀਂ ਲਿਆਂਦਾ। ਸਮਾਜਵਾਦ ਲਈ ਇਨ੍ਹਾਂ ਦੇ ਦਿਲ ਅੰਦਰ ਬੜਾ ਦਰਦ ਹੈ। ਪਰ ਇਸ ਬਜਟ ਵਿਚ ਕਿਤੇ ਵੀ ਸਮਾਜਵਾਦ ਦਾ ਨਾਉਂ ਤਕ ਨਹੀਂ ਆਇਆ। ਪਲੈਨਿੰਗ ਬੋਰਡ ਦੀ ਮੀਟਿੰਗ ਵਿਚ ਬਾਹਰ ਤਾਂ ਸਮਾਜਵਾਦ ਦਾ ਨਾਉਂ ਆਇਆ ਹੈ। ਸਾਰੇ ਪੰਜਾਬੀ, ਤੁਹਾਡੇ ਵੋਟਰ, ਸਾਰੇ ਵੋਟਰ ਪਿੰਡਾਂ ਵਿਚ ਸੋਸ਼ਲਿਸਟਿਕ ਪੁਆਇੰਟ ਆਫ ਵਿਊ ਦੇ ਹਨ। ਔਰ ਜੋ ਗੁਰੂ ਸਾਹਿਬਾਨ ਦੀ ਸ਼ਿਖਸ਼ਾ ਹੈ ਉਹ ਵੀ ਤਮਾਮ ਸੋਸ਼ਲਿਸਟਿਕ ਹੈ ਕਿ ਵੰਡ ਕੇ ਖਾਣਾ, ਪਰ ਇਥੇ ਹੁਣ ਦੀ ਚਲਾ ਰਹੀ ਸਰਕਾਰ ਨੇ ਵੀ ਕੁਛ ਵੀ ਨਹੀਂ ਸਮਾਜਵਾਦ ਲਈ ਕੀਤਾ ਹੈ (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਸ਼ਰਮਾ ਜੀ ਤੋਂ ਪੁੱਛਣਾ ਚਾਹੁੰਦਾ ਹਾਂ (ਵਿਘਨ) ਕਿ ਸਮਾਜ-ਵਾਦ ਇਨ੍ਹਾਂ (ਆਪੋਜ਼ੀਸ਼ਨ) ਬੈਂਚਾਂ ਤੇ ਹੀ ਜ਼ਿਆਦਾ ਪਹੁੰਚਦਾ ਹੈ ਔਰ ਜਦ ਉਧਰ (ਟਰੈਯ਼ਰੀ) ਬੈਂਚਾਂ ਤੇ ਚਲੇ ਜਾਂਦੇ ਹਨ ਤਾਂ ਇਹ ਭੁੱਲ ਜਾਂਦੇ ਹਨ ?

**ਸ੍ਰੀ ਹੰਸ ਰਾਜ ਸ਼ਰਮਾ** : ਸਮਾਜਵਾਦ ਨੇ ਤਾਂ ਸਮਾਜਵਾਦ ਹੀ ਰਹਿਣਾ ਹੈ। ਮੈਨੂੰ ਖ਼ੁਦ ਯਾਦ ਹੈ ਕਿ ਸੰਤ ਫਤਹਿ ਸਿੰਘ ਜੀ ਨੇ ਵੀ ਸਮਾਜਵਾਦ ਬਾਰੇ ਕਿਹਾ ਸੀ ਔਰ ਇਹ ਸਾਰੀਆਂ ਚੀਜ਼ਾਂ ਦੇ ਰਿਕਾਰਡ ਬਾਰੇ ਜ਼ਿਕਰ ਕੀਤਾ ਸੀ। ਉਸਦਾ ਇਸ ਬਜਟ ਵਿਚ ਹੁਣ

ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ । ਹਰੀਜਨਾਂ ਦੀ ਭਲਾਈ ਲਈ, ਇੰਡਸਟਰੀਜ਼ ਲਈ ਜਾਂ ਐਗਰੀਕਲਚਰ ਲਈ ਇਸ ਵਿਚ ਕੋਈ ਜ਼ਿਆਦਾ ਪੈਸੇ ਨਹੀਂ ਰੱਖੇ ਗਏ ਹਨ । ਗਰੀਬ ਕਾਰਖਾਨੇਦਾਰਾਂ ਦੇ ਵਰਕਰਾਂ ਲਈ ਕੋਈ ਜ਼ਿਆਦਾ ਪੈਸੇ ਨਹੀਂ ਰੱਖੇ ਗਏ ਹਨ ।

ਡੀਪ ਰੂਟਿਡ ਡੈਮੋਕ੍ਰੇਸੀ ਕੀ ਤੁਸੀਂ ਲਿਆ ਸਕਦੇ ਹੋ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡੀਪ ਰੂਟਿਡ ਡੈਮੋਕ੍ਰੇਸੀ ਤੁਸੀਂ ਨਹੀਂ ਲਿਆ ਸਕਦੇ । Deep rooted democracy cannot be brought without an implicit faith in secularism. ਜਿੰਨਾ ਚਿਰ ਤਮਾਮ ਮਾਈਨਾਰਿਟੀਜ਼ ਨੂੰ ਸੇਫਗਾਰਡ ਨਹੀਂ ਕਰਦੇ ਉਨਾ ਚਿਰ ਤਕ ਡੀਪ ਰੂਟਿਡ ਡੈਮੋਕ੍ਰੇਸੀ ਨਹੀਂ ਲਿਆਈ ਜਾ ਸਕਦੀ ਹੈ । ਜਿੰਨਾ ਚਿਰ ਤੁਸੀਂ ਅਕਾਲੀ ਪਾਰਟੀ ਵਿਚ ਦੂਸਰੇ ਪੰਜਾਬੀਆਂ ਨੂੰ ਸ਼ਾਮਲ ਕਰਨ ਦੀ ਇਜਾਜ਼ਤ ਨਹੀਂ ਦਿੰਦੇ, ਉਹਨਾਂ ਲਈ ਤੁਸੀਂ ਦਰਵਾਜ਼ੇ ਬੰਦ ਕੀਤੇ ਹੋਏ ਹਨ, ਉਨਾਂ ਚਿਰ ਡੀਪ ਰੂਟਿਡ ਡੈਮੋਕ੍ਰੇਸੀ ਨਹੀਂ ਲਿਆਈ ਜਾ ਸਕਦੀ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਤੁਹਾਡਾ ਧਿਆਨ ਇਕ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਤੁਹਾਡੀ ਪਾਰਟੀ ਦਾ 25 ਮਿੰਟ ਟਾਈਮ ਸੀ । ਪਰ ਤੁਸੀਂ ਘੰਟੇ ਦੇ ਲਗਭਗ ਟਾਈਮ ਲੈ ਲਿਆ ਹੈ । ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਹੁਣ ਤੁਸੀਂ ਅਪਣੀ ਸਪੀਚ ਨੂੰ ਖ਼ਤਮ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਨਾਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਡੀਪ ਰੂਟਿਡ ਡੈਮੋਕ੍ਰੇਸੀ ਨਹੀਂ ਲਿਆ ਸਕਦੇ ਜਦ ਤਕ ਕਿ ਇਨ੍ਹਾਂ ਦਾ ਫੇਥ ਸੈਕੂਲਿਰਿਜ਼ਮ ਵਿਚ ਨਹੀਂ ਹੁੰਦਾ । ਜਿੰਨੇ ਵੀ ਮੰਦਰ ਹਨ ਜਾਂ ਜਿੰਨੇ ਵੀ ਗੁਰਦਵਾਰੇ ਹਨ ਉਨ੍ਹਾਂ ਦੀ ਇੱਜ਼ਤ ਕਰਨੀ ਚਾਹੀਦੀ ਹੈ। ਜੇ ਕੋਈ ਗੁਰਦਵਾਰਾ ਹੋਰ ਕੋਈ ਸਰਦਾਰ ਬਣਾ ਦਿੰਦਾ ਹੈ ਤਾਂ (ਵਿਘਨ) ਜਿਸ ਤਰ੍ਹਾਂ ਕਿ ਮੁਲਾਂਪੁਰ ਵਿਚ ਹਰੀਜਨਾਂ ਦਾ ਗੁਰਦਵਾਰਾ ਢਾਇਆ ਗਿਆ ਹੈ, ਸੋਢਲ ਮੇਲ ਵਿਚ ਬੰਦੇ ਬੈਠੇ ਉਠਾਏ ਗਏ ਹਨ । (ਵਿਘਨ)

**ਸਰਦਾਰ ਨੱਥਾ ਸਿੰਘ ਦਾਲਮ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਹੰਸ ਰਾਜ ਸ਼ਰਮਾ :** ਇਕਨਾਮਿਕ ਡੈਮੋਕ੍ਰੇਸੀ, ਸੋਸ਼ਲ ਡੈਮੋਕ੍ਰੇਸੀ, ਇਕੁਐਲਿਟੀ ਜਿਸ ਨੂੰ ਡੈਮੋਕ੍ਰੇਸੀ ਕਹਿੰਦੇ ਹਨ । (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਸਰਕਾਰ ਮੰਦਰਾਂ ਦੀ ਰਾਖੀ ਨਹੀਂ ਕਰ ਸਕਦੀ, ਜੋ ਸਰਕਾਰ ਗੁਰਦਵਾਰਿਆਂ ਦੀ ਰਾਖੀ ਨਹੀਂ ਕਰ ਸਕਦੀ, ਉਹ ਸਰਕਾਰ ਸੈਕੂਲਰ ਔਰ ਡੈਮੋਕ੍ਰੇਟਿਕ ਨਹੀਂ ਹੋ ਸਕਦੀ । ਜਿਹੜੀ ਸਰਕਾਰ ਇਥੇ ਸਦਨ ਦੇ ਮੈਂਬਰਾਂ ਦੀ ਰਾਖੀ ਨਹੀਂ ਕਰ ਸਕਦੀ, ਮੈਂਬਰ ਪਾਰਲੀਮੈਂਟ ਦੀ ਰਾਖੀ ਨਹੀਂ ਕਰ ਸਕਦੀ, ਉਹ ਸਰਕਾਰ ਡੈਮੋਕ੍ਰੇਟਿਕ ਨਹੀਂ ਕਹੀ ਜਾ ਸਕਦੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਹੁਣ ਵੀ ਸੰਭਲ ਜਾਣਾ

** Expunged as ordered by the Chair.

[ਸ਼੍ਰੀ ਹੰਸ ਰਾਜ ਸ਼ਰਮਾ]

ਚਾਹੀਦਾ ਹੈ (ਘੰਟੀ) ਅਖ਼ੀਰਲਾ ਫਿਕਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਸੰਭਾਲੋ । ਸਰਕਾਰ ਤੇ ਗਰਿਪ ਕਰੋ, ਅਫਸਰਾਂ ਦੀ ਮਦਦ ਲਓ, ਇੰਪਲਾਈਜ਼ ਨਾਲ ਡਾਇਲਾਗ ਕਰ ਲਓ, ਗਿਵ ਐਂਡ ਟੇਕ ਦੀ ਪਾਲਿਸੀ ਅਪਣਾ ਲਓ । ਅਫਸਰਾਂ ਨੂੰ ਸ਼ਾਬਾਸ਼ ਦੇ ਕੇ ਕੰਮ ਲਓ, ਔਰ ਉਹਨਾਂ ਨੂੰ ਡੀਮਾਰੇਲਾਈਜ਼ ਨਾ ਕਰੋ । ਆਪਣੇ ਵਰਕਰਾਂ ਨੂੰ ਪੁਰਾਣੀ ਆਦਤ ਤੋਂ ਰੋਕ ਲਓ। ਪਹਿਲਾਂ ਜਦੋਂ ਇਹਨਾਂ ਦਾ ਰਾਜ ਆਇਆ ਸੀ ਤਾਂ ਦੋ ਗੱਲਾਂ ਹੋਇਆ ਕਰਦੀਆਂ ਸਨ ; ਇਕ ਤਾਂ ਬੰਦੂਕਾਂ ਔਰ ਪਿਸਤੌਲਾਂ ਦੇ ਲਾਈਸੰਸ ਲੈਣੇ ਔਰ ਦੂਜੇ ਜਿਥੇ ਖਾਲੀ ਜਗ੍ਹਾਂ ਲੱਭੇ ਉਥੇ ਨਿਸ਼ਾਨ ਸਾਹਿਬ ਗੱਡ ਦੇਣੇ । ਇਸ ਨੂੰ ਰੋਕ ਲਓ, (ਥੰਪਿੰਗ) ਇਹ ਗੱਲਾਂ ਠੀਕ ਨਹੀਂ ਹਨ ।

**ਪ੍ਰੋਫੈਸਰ ਜਗੀਰ ਸਿੰਘ (ਵਲਟੋਹਾ)** : ਮੈਂ ਬੇਨਤੀ ਕਰ ਰਿਹਾ ਸੀ ਕਿ ਪੰਜਾਬ ਦੇ ਖਜ਼ਾਨਾ ਮੰਤਰੀ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਅਪਣਾ ਬਜਟ ਪੇਸ਼ ਕਰਦਿਆਂ ਹੋਇਆਂ ਪੰਜਾਬੀਆਂ ਦੇ ਜਜ਼ਬਾਤ ਦੀ ਸਹੀ ਤਰਜਮਾਨੀ ਕੀਤੀ ਹੈ ਜਿਨ੍ਹਾਂ ਨੇ ਕਿ ਇਸ ਹੁਣ ਦੀ ਅਕਾਲੀ-ਜਨਤਾ ਸਰਕਾਰ ਨੂੰ ਇਥੇ ਕਾਇਮ ਕੀਤਾ ਸੀ।

ਵਿਰੋਧੀ ਪਾਰਟੀ ਦੇ ਨੇਤਾ ਚੌਧਰੀ ਬਲਰਾਮ ਨੇ ਇਸ ਬੱਜਟ ਤੇ ਟੀਕਾ ਟਿੱਪਣੀ ਕਰਦੇ ਹੋਏ ਕੁਝ ਇਹੋ ਜਿਹੇ ਸ਼ਬਦ ਕਹੇ ਜੋ ਕਿ ਠੀਕ ਨਹੀਂ ਸਨ । ਉਨ੍ਹਾਂ ਨੇ ਬੱਜਟ ਨੂੰ ਸਟੈਗਨੈਂਟ ਕਿਹਾ ਹੈ । ਉਨ੍ਹਾਂ ਨੇ ਕਿਹਾ ਕਿ ਇਹ ਪੰਜਾਬ ਦੇ ਮੱਥੇ ਉਤੇ ਚਿੱਕੜ ਹੈ । ਇਹ ਗੱਲ ਬਿਲਕੁਲ ਠੀਕ ਨਹੀਂ ਹੈ । ਮੈਂ ਅੰਕੜੇ ਪੇਸ਼ ਕਰਦਾ ਹਾਂ । ਮੈਂ ਬੇਨਤੀ ਕਰਾਂਗਾ ਕਿ ਅੱਜ ਵੀ ਦੇਸ਼ ਵਿਚ ਪੰਜਾਬ ਦੇ ਪਿੰਡਾਂ ਵਿਚ 9% ਵਿਕਾਸ ਦਰ ਹੈ ਜਦ ਕਿ ਸਾਰੇ ਭਾਰਤ ਵਰਸ਼ ਵਿਚ ਇਹ ਵਿਕਾਸ 5% ਹੈ ।

(ਇਸ ਸਮੇਂ ਮਾਲ ਮੰਤਰੀ, ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਫ਼ਲੋਰ ਕਰਾਸ ਕੀਤਾ ।)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ ਉਮਰਾਨੰਗਲ ਜੀ ਨੇ ਫਲਰ ਕਰਾਸ ਕੀਤਾ ਹੈ ।

**Shri Hans Raj Sharma** : On a point of order, Sir. No Member or a Minister can cross between the Chair and the Member who is speaking.

**ਸ਼੍ਰੀ ਡਿਪਟੀ ਸਪੀਕਰ** : ਮੈਂ ਸਾਰੇ ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਸਦਨ ਦੇ ਨਿਯਮਾਂ ਦੀ ਪਾਲਣਾ ਕਰਨ ।

**ਪ੍ਰੋਫੈਸਰ ਜਗੀਰ ਸਿੰਘ** : ਮੈਂ ਕਹਿ ਰਿਹਾ ਸੀ ਕਿ ਵਿਰੋਧੀ ਪਾਰਟੀ ਦੇ ਨੇਤਾ ਨੇ ਇਸ ਬੱਜਟ ਤੇ ਬੜੇ ਟੇਢੇ ਢੰਗ ਦੇ ਨਾਲ ਨੁਕਤਾਚੀਨੀ ਕਰਨ ਦੀ ਕੋਸ਼ਿਸ਼ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਸੁਚੱਜੇ ਢੰਗ ਦੇ ਨਾਲ ਪੰਜਾਬ ਦੀ ਐਗਰੀਕਲਚਰ ਬੇਸਡ ਇੰਡਸਟਰੀ ਨੇ ਉੱਨਤੀ ਕੀਤੀ ਹੈ ਇਹ ਬੜੀ ਪ੍ਰਸ਼ੰਸਾਯੋਗ ਗੱਲ ਹੈ । ਗਰੀਬ ਲੋਕਾਂ ਨੂੰ, ਹਰੀਜਨਾਂ ਨੂੰ ਰੁਜ਼ਗਾਰ ਦਿੱਤਾ ਜਾਵੇਗਾ । ਜੋ ਕੁਝ ਇਹ ਹੁਣ ਦੀ ਸਰਕਾਰ ਗਰੀਬਾਂ ਵਾਸਤੇ ਕਰ ਰਹੀ ਹੈ ਕਾਂਗਰਸ ਦੀ ਸਰਕਾਰ 30 ਸਾਲਾਂ ਵਿਚ ਉਨ੍ਹਾਂ ਬਾਰੇ ਨਹੀਂ ਕਰ ਸਕੀ । ਇਹ ਬੱਜਟ ਇਸ ਗੱਲ ਦਾ ਜ਼ਾਮਨੀ

ਹੈ ਕਿ ਹੁਣ ਲਾਭ ਕਮਜ਼ੋਰ ਵਰਗ ਨੂੰ ਹੋਵੇਗਾ ਅਤੇ ਹਰੀਜਨਾਂ ਨੂੰ ਹੋਵੇਗਾ; ਜਿਨ੍ਹਾਂ ਗਰੀਬਾਂ ਦੀ ਮਜਬੂਰੀ ਦਾ ਫਾਇਦਾ ਇਹ ਵਿਰੋਧੀ ਪਾਰਟੀ ਦੇ ਮੈਂਬਰ 30 ਸਾਲ ਉਠਾਉਂਦੇ ਰਹੇ ਹਨ। ਹਰ ਇਕ ਨੂੰ ਰੁਜ਼ਗਾਰ ਦੇਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। 30 ਸਾਲਾਂ ਵਿਚ ਕਾਂਗਰਸ ਦੀ ਸਰਕਾਰ ਨੇ ਗਰੀਬ ਲੋਕਾਂ ਦਾ ਕੁਝ ਨਹੀਂ ਸੰਵਾਰਿਆ ਅਤੇ ਉਨ੍ਹਾਂ ਨੇ ਜਿਹੜੇ ਕੰਡੇ ਖਿਲਾਰੇ ਸਨ ਉਨ੍ਹਾਂ ਨੂੰ ਹੁਣ ਬਾਦਲ ਸਾਹਿਬ ਦੀ ਸਰਕਾਰ ਇੱਕਠਾ ਕਰ ਰਹੀ ਹੈ ਅਤੇ ਹੁਣ ਪੰਜਾਬ ਦੀ ਨੁਹਾਰ ਬਦਲ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਅਸਲ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਪੰਜਾਬ ਦੀ ਤਰੱਕੀ ਚੰਗੀ ਨਹੀਂ ਲਗਦੀ। ਇਹ ਉਹ ਲੋਕ ਹਨ ਜਿਨ੍ਹਾਂ ਨੂੰ ਪੰਜਾਬ ਦੇ ਹਿੱਤਾਂ ਨਾਲ ਪਿਆਰ ਨਹੀਂ ਜਿਨ੍ਹਾਂ ਨੂੰ ਪੰਜਾਬ ਦੀ ਜਨਤਾ ਨਾਲ ਪਿਆਰ ਨਹੀਂ ਇਹਨਾਂ ਨੂੰ ਪੰਜਾਬ ਨਾਲ ਪਿਆਰ ਨਹੀਂ। ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਕੇਵਲ ਕੇਂਦਰ ਦੀ ਖੁਸ਼ਾਮਦ ਕਰਕੇ ਪੰਜਾਬ ਦਾ ਬੇੜਾ ਗਰਕ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪੰਜਾਬ ਵਿਚ ਦੂਸਰਿਆਂ ਸੂਬਿਆਂ ਨਾਲੋਂ ਪਾਣੀ ਦੀ ਅਤੇ ਬਿਜਲੀ ਦੀ ਹਾਲਤ ਖਰਾਬ ਰਹੀ ਹੈ, ਉਸ ਵੇਲੇ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ ਅਤੇ ਚੁੱਪ ਚਾਪ ਬੈਠੇ ਰਹੇ। (ਵਿਘਨ) ਇਹ ਆਪਣੀਆਂ ਕੁਰਸੀਆਂ ਨੂੰ ਬਚਾਉਣ ਵਿਚ ਲੱਗੇ ਰਹੇ। ਇਨ੍ਹਾਂ ਨੇ ਪੰਜਾਬ ਦੇ ਹੱਕਾਂ ਦੀ ਰਖਵਾਲੀ ਨਹੀਂ ਕੀਤੀ ਅਤੇ ਇਨ੍ਹਾਂ ਦੇ ਖਿਲਾਰੇ ਹੋਏ ਕੰਡੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੂੰ ਬੜੀ ਮਿਹਨਤ ਨਾਲ ਇਕੱਠੇ ਕਰਨੇ ਪੈਣਗੇ। ਇਨ੍ਹਾਂ ਨੇ ਤਾਂ ਪੰਜਾਬ ਦਾ ਸੱਤਿਆਨਾਸ ਕੀਤਾ ਹੈ। ਉਸ ਨੂੰ ਵੇਖਕੇ ਮੈਨੂੰ ਇਕ ਉਰਦੂ ਦਾ ਸ਼ੇਅਰ ਯਾਦ ਆ ਗਿਆ ਹੈ:

"ਮੇਰੇ ਮਜਰੂਹ ਕਾਰਵਾਂ ਕੀ ਦਾਸਤਾਨ ਹੈ ਯਿਹ,
ਕਿ ਰਹਬਰ ਨੇ ਮਿਲ ਕਰ ਲੂਟ ਲੀਆ ਰਾਹਜ਼ਨ ਕੇ ਸਾਥ"

ਇਨ੍ਹਾਂ ਲੋਕਾਂ ਨੇ ਪੰਜਾਬ ਦਾ ਸਤਿਆਨਾਸ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਫਾਇਨਾਂਸ ਮਨਿਸਟਰ ਸਾਹਿਬ ਦੀ ਬੱਜਟ ਸਪੀਚ ਤੇ ਤਕਰੀਰ ਕਰਦੇ ਹੋਏ ਵਿਰੋਧੀ ਮੈਂਬਰ ਵੱਲੋਂ ਕਿਹਾ ਗਿਆ ਕਿ ਇਸ ਬੱਜਟ ਵਿਚ ਸਿਰਫ ਕਾਂਗਰਸ ਦਾ ਮਜ਼ਾਕ ਉਡਾਇਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਅਸਲੀਅਤ ਤਾਂ ਇਹ ਹੈ ਕਿ ਪੰਜਾਬ ਦੇ ਲੋਕਾਂ ਨੇ ਕਾਂਗਰਸ ਦੇ ਉਸ ਮਜ਼ਾਕ ਦਾ ਜਵਾਬ ਦਿਤਾ ਹੈ ਜਿਹੜਾ ਉਹ 30 ਸਾਲਾਂ ਤੱਕ ਪੰਜਾਬ ਦੇ ਲੋਕਾਂ ਨਾਲ ਕਰਦੇ ਰਹੇ ਹਨ। ਉਸ ਦੇ ਫਲਸਰੂਪ ਉਨ੍ਹਾਂ ਨੇ ਪੰਜਾਬ ਵਿਚੋਂ ਕਾਂਗਰਸ ਦੀ ਬੇਗਮ ਬੋਤਲ ਦੀ ਸਰਕਾਰ ਬਦਲ ਕੇ ਪੰਜਾਬ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਛਤਰ ਛਾਇਆ ਹੇਠ ਇੱਕ ਅੱਛੀ ਸਰਕਾਰ ਕਾਇਮ ਕੀਤੀ ਹੈ।

ਸਰਦਾਰ ਬੇਅੰਤ ਸਿੰਘ: ** ** **

**ਸ਼੍ਰੀ ਡਿਪਟੀ ਸਪੀਕਰ:** ਐਸੀ ਕੋਈ ਗੱਲ ਨਹੀਂ ਹੈ। ਇਹ ਕੋਈ ਅਨਪਾਰਲੀਮੈਂਟਰੀ ਨਹੀਂ। This is no point of order.

ਸਰਦਾਰ ਬੇਅੰਤ ਸਿੰਘ: ਇਹ ਅਨਪਾਰਲੀਮੈਂਟਰੀ ਹੈ ਜੀ, ਇਸ ਨੂੰ ਐਕਸਪੰਜ ਕਰਾਓ।

---

**Expunged as ordered by the Chair.

ਪ੍ਰੋਫੈਸਰ ਜਗੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਨਵਾਂ ਬੱਜਟ ਇਹ ਦੱਸਦਾ ਹੈ ਕਿ ਇਸ ਯੋਜਨਾ ਦੇ ਮੁਕੰਮਲ ਹੋਣ ਪਿੱਛੋਂ ਪੰਜਾਬ ਇਕ ਆਦਰਸ਼ ਸੂਬਾ ਬਣੇਗਾ ਅਤੇ ਭਾਰਤ ਨੂੰ, ਹਿੰਦੁਸਤਾਨ ਨੂੰ ਨਵੀਂ ਸੇਧ ਦੇ ਸਕੇਗਾ। ਡਿਪਟੀ ਸਪੀਕਰ, ਬਲਰਾਮ ਜੀ ਨੇ ਵਰਤ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਸਚਾਈ ਨੂੰ ਛੁਪਾਇਆ ਹੈ। ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਇਹਨਾਂ ਕਾਂਗਰਸੀ ਲੀਡਰਾਂ ਦੇ ਕਹਿਣ ਤੇ ਵਰਤ ਰੱਖਿਆ ਗਿਆ ਸੀ। (ਵਿਘਨ) ਬਠਿੰਡਾ ਵਿਚ ਕਾਂਗਰਸ ਦੇ ਲੀਡਰ ਉਸ ਨੂੰ ਮਿਲਣ ਗਏ। ਇਨ੍ਹਾਂ ਦੇ ਕਈ ਮੈਂਬਰ ਹਾਊਸ ਵਿਚ ਮੌਜੂਦ ਨਹੀਂ ਹਨ। ਕਈ ਹਾਊਸ ਵਿਚ ਮੌਜੂਦ ਹਨ। ਮੈਂ ਸਰਦਾਰ ਬੇਅੰਤ ਸਿੰਘ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਬਠਿੰਡੇ ਨਹੀਂ ਗਏ ਅਤੇ ਉਨ੍ਹਾਂ ਨੇ ਉਥੇ ਤਕਰੀਰਾਂ ਨਹੀਂ ਕੀਤੀਆਂ? ਇਹ ਸਾਬਤ ਕਰ ਦੇਣ ਕਿ ਸਾਡੀ ਅਕਾਲੀ ਪਾਰਟੀ ਦਾ ਕੋਈ ਮੈਂਬਰ ਉਥੇ ਗਿਆ ਹੋਵੇ? (ਵਿਘਨ)

**Sardar Beant Singh** : On a personal explanation, Sir.

**Mr. Deputy Speaker** : Sardar Beant Singh ji I will give you time after Prof. Jagir Singh finishes his speech.

ਪ੍ਰੋਫੈਸਰ ਜਗੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੇ ਅਮਨ ਨੂੰ ਅੱਗ ਲਾਉਣ ਦੀ ਕੋਸ਼ਿਸ਼ ਕੀਤੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਬੜੇ ਚੰਗੇ ਢੰਗ ਦੇ ਨਾਲ ਅਤੇ ਸ੍ਰੋਮਣੀ ਅਕਾਲੀ ਦੱਲ ਦੇ ਪ੍ਰਧਾਨ ਸਰਦਾਰ ਜਗਦੇਵ ਸਿੰਘ ਤਲਵੰਡੀ ਦੀ ਪ੍ਰੇਰਨਾ ਨਾਲ ਉਨ੍ਹਾਂ ਦੇ ਵਰਤ ਨੂੰ ਖ਼ਤਮ ਕੀਤਾ ਅਤੇ ਪੰਜਾਬ ਨੂੰ ਤਬਾਹ ਹੋਣ ਤੋਂ ਬਚਾ ਲਿਆ। ਉਨ੍ਹਾਂ ਨੇ ਵਰਤ ਛੁਡਾਕੇ ਪੰਜਾਬ ਦੇ ਅਮਨ ਨੂੰ ਬਹਾਲ ਰਖਿਆ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਧੀਰਜ ਨਾਲ ਔਰ ਜਿਸ ਸਿਆਣਪ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਸ ਸੰਕਟ ਨੂੰ ਹੱਲ ਕੀਤਾ ਹੈ, ਉਹ ਵਧਾਈ ਦੇ ਪਾਤਰ ਹਨ।

ਡਿਪਟੀ ਸਪੀਕਰ ਸਾਹਿਬ, ਇਸ ਬੱਜਟ ਤੇ ਬੋਲਦੇ ਹੋਏ ਸ੍ਰੀ ਬਲਰਾਮ ਨੇ ਸਿੱਕਮ, ਹੈਦਰਾਬਾਦ ਅਤੇ ਗੋਆ ਦੀ ਗੱਲ ਕੀਤੀ ਹੈ। ਮੈਂ ਮਹਿਸੂਸ ਕਰਦਾ ਸੀ ਕਿ ਸ਼ਾਇਦ ਉਹ ਭਾਰਤ ਦੀਂ ਵਿਦੇਸ਼ੀ ਨੀਤੀ ਬਾਰੇ ਬੋਲ ਰਹੇ ਸਨ। (ਵਿਘਨ) ਵਿਰੋਧੀ ਪਾਰਟੀ ਦੇ ਨੇਤਾ ਦੀ ਤਸੱਲੀ ਉਸ ਵੇਲੇ ਹੋ ਜਾਣੀ ਚਾਹੀਦੀ ਸੀ ਜਦੋਂ ਸੀ. ਪੀ. ਐਮ. ਦੇ ਕਾਮਰੇਡ ਟਪਿਆਲਾ ਜੀ ਨੇ ਇਸ ਬੱਜਟ ਤੇ ਬੋਲਦੇ ਹੋਏ ਕਿਹਾ ਸੀ ਕਿ ਕਾਂਗਰਸ ਨੇ ਪੰਜਾਬ ਦੇ ਲੋਕਾਂ ਨੂੰ ਤਬਾਹ ਕਰ ਦਿੱਤਾ ਅਤੇ ਕਾਂਗਰਸ ਨੇ ਪੰਜਾਬ ਦੇ ਲੋਕਾਂ ਦਾ ਬੇੜਾ ਗਰਕ ਕਰ ਦਿੱਤਾ। ਜੇ ਬਲਰਾਮ ਜੀ ਆਪਣੀ ਪਾਰਟੀ ਦੇ ਕੀਤੇ ਭ੍ਰਿਸ਼ਟਾਚਾਰ ਉਤੇ ਥੋੜੀ ਜਿਹੀ ਨਜ਼ਰ ਮਾਰ ਲੈਂਦੇ, ਉਸ ਵੇਲੇ ਦੀ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਉਤੇ ਨਜ਼ਰ ਮਾਰ ਲੈਂਦੇ, ਉਸ ਵੇਲੇ 19 ਮਹੀਨੇ ਐਮਰਜੈਂਸੀ ਲਾ ਕੇ ਹਿੰਦੁਸਤਾਨ ਦੇ ਲੋਕਾਂ ਦਾ ਜੋ ਹਾਲ ਕੀਤਾ, ਜੇ ਉਹ ਉਸ ਉਤੇ ਨਜ਼ਰ ਮਾਰਦੇ ਤਾਂ ਉਨ੍ਹਾਂ ਨੂੰ ਪਤਾ ਲੱਗ ਜਾਣਾ ਸੀ। ਡਿਪਟੀ ਸਪੀਕਰ ਸਾਹਿਬ, ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ 19 ਮਹੀਨੇ ਦੇ ਦੌਰਾਨ ਕਾਂਗਰਸ ਸਰਕਾਰ ਨੇ ਹਿੰਦੁਸਤਾਨ ਦੇ ਲੋਕ ਨਾਇਕ ਨੇਤਾ ਸ੍ਰੀ ਜੈ ਪ੍ਰਕਾਸ਼ ਨਾਰਾਇਣ ਅਤੇ ਹੋਰ ਬਹੁਤ ਸਾਰੇ ਹਿੰਦੁਸਤਾਨ ਦੇ ਆਗੂਆਂ ਨੂੰ ਜੇਲ੍ਹਾਂ ਵਿਚ ਪਾਈ ਰੱਖਿਆ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿ ਸਕਦਾ ਹਾਂ ਕਿ 19 ਮਹੀਨਿਆਂ ਦੇ ਦੌਰਾਨ ਕਾਂਗਰਸ ਸਰਕਾਰ, ਦਿੱਲੀ ਦੀ ਕਾਂਗਰਸ ਸਰਕਾਰ ਨੇ ਜੋ ਜ਼ੁਲਮ ਕੀਤੇ ਉਹ ਸਾਬਤ ਕਰਦੇ ਹਨ ਕਿ ਉਹ ਮੁਗਲਾਂ ਨਾਲੋਂ ਜ਼ਿਆਦਾ ਜਾਬਰ ਅਤੇ ਅੰਗਰੇਜ਼ਾਂ ਨਾਲੋਂ ਜ਼ਿਆਦਾ ਮੱਕਾਰ ਸਿੱਧ ਹੋਈ ਹੈ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਡਿਪਟੀ ਸਪੀਕਰ ਸਾਹਿਬ, 19

ਮਹੀਨਿਆਂ ਦੇ ਦੌਰਾਨ ਪੰਜਾਬ ਦੇ 43 ਹਜ਼ਾਰ ਲੋਕ ਸਤਿਆਗ੍ਰਹਿ ਕਰਕੇ ਗ੍ਰਿਫਤਾਰ ਹੋਏ । ਹਿੰਦੁਸਤਾਨ ਦੇ ਲੋਕਾਂ ਨੂੰ ਜੇਲ੍ਹ ਦੀਆਂ ਹਨੇਰ ਕੋਠੜੀਆਂ ਵਿਚ ਪਾਇਆ ਗਿਆ । ਅੰਤ ਵਿਚ ਜਮਹੂਰੀਅਤ ਪਸੰਦ ਤਾਕਤਾਂ ਅੱਗੇ ਕਾਂਗਰਸ ਦੀ ਪ੍ਰਧਾਨ ਮੰਤਰੀ ਨੂੰ ਹਥਿਆਰ ਸੁੱਟਣੇ ਪਏ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਕਾਂਗਰਸੀਆਂ ਨੇ ਪੰਜਾਬ ਨੂੰ, ਪੰਜਾਬ ਦੇ ਹੱਕਾਂ ਨੂੰ ਬਰਬਾਦ ਕੀਤਾ ਹੈ । ਹੁਣ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਦਾ ਰਾਜ ਖ਼ਤਮ ਹੋ ਗਿਆ ਹੈ ਅਤੇ ਇਸ ਨਵੀਂ ਬਣੀ ਸਰਕਾਰ ਨੂੰ ਮਿਲਵਰਤਣ, ਕੋਆਪਰੇਸ਼ਨ ਦੇਣ ਤਾਕਿ ਇਹਨਾਂ ਦੇ ਖਿਲਾਰੇ ਹੋਏ ਕੰਡੇ ਇਕੱਠੇ ਕਰਕੇ ਪੰਜਾਬ ਤਰੱਕੀ ਕਰ ਸਕੇ ।

ਡਿਪਟੀ ਸਪੀਕਰ ਸਾਹਿਬ, ਸੀ. ਪੀ. ਆਈ. ਦੇ ਨੇਤਾ ਕਾਮਰੇਡ ਡਾਂਗ ਜੀ ਨੇ ਇਸ ਬੱਜਟ ਨੂੰ ਜੀ ਆਇਆਂ ਕਿਹਾ ਹੈ । ਉਨ੍ਹਾਂ ਨੇ ਕਿਹਾ ਹੈ ਕਿ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਅਲਾਊਂਸ ਦਿੱਤਾ ਗਿਆ, ਇਹ ਬਾਦਲ ਸਾਹਿਬ ਦੀ ਸਰਕਾਰ ਨੇ ਸ਼ਲਾਘਾਯੋਗ ਕੰਮ ਕੀਤਾ ਹੈ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਸ਼ਹਿਰਾਂ ਵਿਚ ਗਰੀਬਾਂ ਨੂੰ ਦੋ ਮਰਲੇ ਦੇ ਪਲਾਟ ਦੇ ਕੇ ਉਨ੍ਹਾਂ ਨੂੰ ਮਕਾਨ ਉਸਾਰਨ ਵਾਸਤੇ, ਇਹ ਬੜਾ ਪ੍ਰਸ਼ੰਸਾਯੋਗ ਕੰਮ ਕੀਤਾ ਹੈ । ਡਾਂਗ ਸਾਹਿਬ ਨੇ ਵੀ ਕਿਸਾਨਾਂ ਦੇ ਮਸਲਿਆਂ ਬਾਰੇ, ਜੋ ਪੰਜਾਬ ਸਰਕਾਰ ਨੇ ਉੱਦਮ ਕੀਤਾ ਹੈ, ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਹੈ । ਉਨ੍ਹਾਂ ਨੇ ਕਿਸਾਨ ਦੇ ਕਰਜ਼ੇ ਤੇ ਜਿਹੜਾ 2% ਇੰਟਰੈਸਟ ਘੱਟ ਕੀਤਾ ਹੈ, ਇਸ ਦੀ ਵੀ ਸ਼ਲਾਘਾ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪਿੰਡਾਂ ਦੇ ਕਿਸਾਨਾਂ ਨੂੰ ਮਿਲਣ ਵਾਲੇ ਕਰਜ਼ੇ ਦਾ ਰੇਟ ਆਫ਼ ਇੰਟਰੈਸਟ ਉਹੀ ਹੋਣਾ ਚਾਹੀਦਾ ਹੈ ਜੋ ਸ਼ਹਿਰਾਂ ਵਿਚ ਇੰਡਸਟਰੀ ਲਾਉਣ ਵਾਸਤੇ ਕਰਜ਼ੇ ਤੇ ਇੰਟਰੈਸਟ ਲਿਆ ਜਾਂਦਾ ਹੈ । ਅਸੀਂ ਸਾਰੇ ਆਜ਼ਾਦ ਭਾਰਤ ਦੇ ਵਾਸੀ ਹਾਂ । ਸਾਡੇ ਬਰਾਬਰ ਦੇ ਅਧਿਕਾਰ ਹਨ । ਇਸ ਲਈ ਸ਼ਹਿਰੀ ਅਤੇ ਪੇਂਡੂਆਂ ਵਿਚਕਾਰ ਡਿਸਕਰਿਮੀਨੇਸ਼ਨ, ਵਿਤਕਰਾ ਖਤਮ ਕਰਨ ਬਾਰੇ ਮੈਂ ਬਾਦਲ ਸਾਹਿਬ ਪਾਸ ਮੰਗ ਕਰਾਂਗਾ ।

ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਬਹੁਤ ਅੱਛੇ ਕੰਮ ਕਰਕੇ ਪੰਜਾਬ ਦੇ ਲੋਕਾਂ ਦੇ ਮਨ ਜਿੱਤ ਲਏ ਹਨ । ਮੈਂ ਮਿਸਾਲਾਂ ਪੇਸ਼ ਕਰਨਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਖਾਰਾ ਪਾਣੀ ਹੈ । ਉਥੇ ਪਾਣੀ ਦੀ ਹਮੇਸ਼ਾ ਥੁੜ ਰਹਿੰਦੀ ਸੀ ਅਤੇ ਟਿਊਬਵੈਲ ਨਹੀਂ ਸੀ ਲੱਗ ਸਕਦੇ । ਡਿਪਟੀ ਸਪੀਕਰ ਸਾਹਿਬ, 1947 ਤੋਂ ਅੱਜ ਤੱਕ ਉਥੇ ਲੋਕਾਂ ਨੂੰ ਪਾਣੀ ਨਹੀਂ ਸੀ ਮਿਲਦਾ । ਦੇਸ਼ ਦੀ ਆਜ਼ਾਦੀ ਤੋਂ ਲੈ ਕੇ ਪਿਛਲੇ 30 ਸਾਲਾਂ ਵਿਚ ਇਹ ਪਹਿਲਾ ਮੌਕਾ ਹੈ ਕਿ ਇਸ ਸਾਲ ਤਹਿਸੀਲ ਪੱਟੀ ਵਿਚ ਨਹਿਰਾਂ ਦੁਆਰਾ ਪਾਣੀ ਦਿੱਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਸ ਸਾਲ ਕਿਸੇ ਜ਼ਿਮੀਦਾਰ ਨੇ ਕੱਟ ਨਹੀਂ ਕੀਤੀ । ਪਾਣੀ ਨਹੀਂ ਕੱਟਿਆ ਗਿਆ ਜਦੋਂ ਕਿ ਪਿਛਲੇ ਸਾਲਾਂ ਵਿਚ ਬਹੁਤ ਸਾਰੇ ਕੱਟ ਹੋਏ । ਪਹਿਲੇ ਕਿਸਾਨ ਇਕ ਦੂਸਰੇ ਕਿਸਾਨ ਦਾ ਪਾਣੀ ਕੱਟ ਲੈਂਦੇ ਸੀ ਪਰ ਐਤਕੀ ਪੱਟੀ ਦੇ ਇਲਾਕੇ ਵਿਚ ਕੋਈ ਕੱਟ ਨਹੀਂ ਹੋਇਆ । ਇਸ ਦਾ ਕਰੈਡਿਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੂੰ ਮਿਲਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਕੱਲਰ ਸ਼ੋਰੇ ਵਾਲੀ ਜ਼ਮੀਨ ਨੂੰ ਰਿਕਲੇਮ ਕਰਕੇ ਆਬਾਦ ਕਰਨ ਦਾ ਸਬੰਧ ਹੈ, ਸਰਕਾਰ ਦੀ ਪਬਲਿਕ ਅਕਾਊਂਟਸ ਕਮੇਟੀ ਦੇ ਮੈਂਬਰ ਹੋਣ ਦੇ ਨਾਤੇ ਜਿਸ ਦੇ ਡਿਪਟੀ ਸਪੀਕਰ ਸਾਹਿਬ, ਤੁਸੀਂ ਚੇਅਰਮੈਨ ਹੋ, ਮੈਂ ਦੱਸਣਾ ਚਾਹੁੰਦਾ ਹਾਂ ਅਤੇ ਤੁਹਾਨੂੰ ਵੀ ਪਤਾ ਹੈ ਕਿ ਉਸ ਕਮੇਟੀ ਕੋਲ ਇਹੋ ਜਿਹੇ ਕੇਸਿਜ਼ ਆਉਂਦੇ ਹਨ ਜਿਥੇ ਲੱਖਾਂ ਰੁਪਿਆ ਬਰਬਾਦ ਕੀਤਾ ਹੈ ਕਾਂਗਰਸ ਸਰਕਾਰ ਨੇ ਉਨ੍ਹਾਂ ਲੋਕਾਂ ਦੀ ਜ਼ਮੀਨ ਆਬਾਦ ਕਰਨ ਵਾਸਤੇ ਲੇਕਿਨ ਜ਼ਮੀਨ ਆਬਾਦ ਨਹੀਂ ਹੋਈ । ਕਿੰਨੀਆਂ ਬੇਕਾਇਦਗੀਆਂ ਕਮੇਟੀ ਦੇ ਨੋਟਿਸ ਵਿਚ

[ਪ੍ਰੋਫੈਸਰ ਜਗੀਰ ਸਿੰਘ]

ਆਈਆਂ ਹਨ । ਕਿਧਰੇ 77/- ਰੁਪਏ ਤੋਂ 97/- ਰੁਪਏ ਰੇਟ ਕਰ ਦਿੱਤੇ ਅਤੇ ਕਿਧਰੇ 10 ਫੁੱਟ ਤੋਂ 6 ਫੁੱਟ ਡੂੰਘਾਈ ਕਰ ਦਿੱਤੀ ਅਤੇ ਬਿਲ ਜ਼ਿਮੀਦਾਰਾਂ ਦੇ ਨਾਵਾਂ ਤੇ ਚਲ ਰਹੇ ਹਨ ਤੇ ਜ਼ਮੀਨ ਰਿਕਲੇਮ ਨਹੀਂ ਹੋਈ । ਲੱਖਾਂ ਰੁਪਏ ਦੇ ਸਕੈਂਡਲ ਤੁਹਾਡੇ ਸਾਹਮਣੇ ਪੀ. ਏ. ਸੀ. ਦੀ ਮੀਟਿੰਗ ਵਿਚ ਆਉਂਦੇ ਹਨ ਅਤੇ ਇਨ੍ਹਾਂ ਗੱਲਾਂ ਤੋਂ ਸਾਬਤ ਹੁੰਦਾ ਹੈ ਕਿ ਪਿਛਲੇ ਸਾਲਾਂ ਵਿਚ ਕਾਂਗਰਸ ਨੇ ਪੰਜਾਬ ਦੇ ਖਜ਼ਾਨੇ ਨੂੰ ਬੜਾ ਬੇਦਰਦੀ ਨਾਲ ਤਬਾਹ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਐਜੂਕੇਸ਼ਨ ਦੇ ਬਾਰੇ ਵਿਚ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ After bread education is the birth right of every citizen. ਔਰ ਪੰਜਾਬ ਵਿਚ ਬਾਦਲ ਸਾਹਿਬ ਦੀ ਸਰਕਾਰ ਨੇ ਉੱਚ ਪੱਧਰ ਤੇ ਜੋ ਪ੍ਰੋਗਰਾਮ ਉਲੀਕਿਆ ਹੈ ਉਹ ਕਾਬਲੇ ਤਾਰੀਫ ਹੈ । ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੇ ਸਕੂਲ ਇਸ ਸਰਕਾਰ ਨੇ ਅੱਪਗਰੇਡ ਕੀਤੇ ਹਨ । 240 ਸਕੂਲਾਂ ਨੂੰ ਅੱਪਗਰੇਡ ਕਰਕੇ ਮਿਡਲ ਸਕੂਲ ਕੀਤਾ ਹੈ ਅਤੇ 150 ਸਕੂਲਾਂ ਨੂੰ ਅੱਪਗਰੇਡ ਕਰਕੇ ਹਾਈ ਬਣਾਇਆ ਗਿਆ ਹੈ ਔਰ ਪੰਜਾਬ ਦੇ ਵਿਚ ਜਿਹੜੇ ਕਾਲਜ ਆਰਥਿਕ ਸੰਕਟ ਦੇ ਸ਼ਿਕਾਰ ਸਨ ਅਤੇ ਜਿਨ੍ਹਾਂ ਦੀ ਮਾਲੀ ਹਾਲਤ ਬਹੁਤ ਕਮਜ਼ੋਰ ਸੀ ਅਤੇ ਉਹ ਬੰਦ ਹੋਣ ਵਾਲੇ ਸਨ, ਜਿਨ੍ਹਾਂ ਦੇ ਬੰਦ ਹੋਣ ਦਾ ਖ਼ਤਰਾ ਸੀ ਉਨ੍ਹਾਂ ਨੂੰ ਪੰਜਾਬ ਦੀ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ, 50 ਲੱਖ ਰੁਪਏ ਬਤੌਰ ਐਡਹਾਕ ਗਰਾਂਟ ਦੇ ਕੇ ਪੰਜਾਬ ਵਿਚ ਉਨ੍ਹਾਂ ਕਾਲਜਾਂ ਦੀ ਮਦਦ ਕੀਤੀ ਹੈ ਅਤੇ ਉਥੇ ਵਿਦਿਆ ਨੂੰ ਕਾਇਮ ਰੱਖਿਆ ਹੈ । (ਵਿਘਨ)

**Mr. Deputy Speaker** : Professor Sahib, please wind up.

**ਪ੍ਰੋਫੈਸਰ ਜਗੀਰ ਸਿੰਘ** : ਮੈਂ ਵਾਈਂਡ ਅੱਪ ਹੀ ਕਰਨ ਲੱਗਾ ਹਾਂ । ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਵਿਦਿਆ ਦਾ ਸਬੰਧ ਹੈ ਪਿਛਲੇ 30 ਸਾਲਾਂ ਵਿਚ ਜਿਸ ਢੰਗ ਨਾਲ ਇਥੇ ਵਿਦਿਆ ਦਿੱਤੀ ਗਈ ਹੈ ਉਸ ਨਾਲ ਸਾਡੇ ਦੇਸ਼ ਦੀਆਂ ਸੀਤਾ ਅਤੇ ਸਵਿੱਤਰੀਆਂ ਨੂੰ ਸਟੇਜਾਂ ਤੇ ਨਚਾਇਆ ਗਿਆ ਹੈ ਔਰ ਇਸ ਤਰੀਕੇ ਦੇ ਨਾਲ ਪੱਛਮੀ ਸਭਿਅਤਾ ਨੂੰ ਇਥੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਸਕੂਲਾਂ ਅਤੇ ਕਾਲਜਾਂ ਦੀ ਗੱਲ ਕਰ ਰਿਹਾ ਹਾਂ ਕਿ ਉਥੇ ਇਨ੍ਹਾਂ ਨੇ ਸ਼ਰੇ-ਆਮ ਕਾਂਗਰਸੀ ਵਜ਼ੀਰਾਂ ਨੇ ਪ੍ਰਧਾਨਗੀਆਂ ਕੀਤੀਆਂ ਅਤੇ ਕਈ ਇਨਾਮ ਵੰਡਣ ਸਮਾਗਮਾਂ ਵਿਚ ਇਹ ਗਏ ਅਤੇ ਉਥੇ ਸਟੇਜਾਂ ਤੇ ਸਾਡੀਆਂ ਸੀਤਾ ਅਤੇ ਸਾਵਿੱਤਰੀਆਂ ਨੱਚਦੀਆਂ ਰਹੀਆਂ ਪਰ ਇਨ੍ਹਾਂ ਨੂੰ ਸ਼ਰਮ ਨਹੀਂ ਆਈ । (ਵਿਘਨ) (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਰੈਸਟ ਹਾਊਸਾਂ ਦੇ ਵਿਚ ਇਨ੍ਹਾਂ ਨੇ ਲੜਕੀਆਂ ਨੂੰ ਨਚਾਇਆ, ਸ਼ਰਾਬਾਂ ਦੀ ਵਰਤੋਂ ਰੈਸਟ ਹਾਊਸਾਂ ਵਿਚ ਕੀਤੀ ਅਤੇ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਪੰਜਾਬ ਦੀ ਅਣਖ ਨੂੰ, ਪੰਜਾਬ ਦੀ ਗ਼ੈਰਤ ਨੂੰ ਮਿੱਟੀ ਦੇ ਵਿਚ ਮਿਲਾਇਆ । ਮੈਨੂੰ ਤਾਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣ ਦੇ ਵਿਚ ਵੀ ਸੰਕੋਚ ਨਹੀਂ ਕਿ ਜਦੋਂ ਦਿੱਲੀ ਹਵਾਈ ਅੱਡੇ ਤੇ ਇਕ 28 ਸਾਲ ਦੇ ਛੋਕਰੇ ਨੇ ਹਵਾਈ ਜਹਾਜ਼ ਚੜ੍ਹਦਿਆਂ ਆਪਣੀ ਚੱਪਲ ਨੂੰ

**Expunged as ordered by the Chair.

ਗੋਇਆ ਤਾਂ ਉਸ ਵੇਲੇ 7 ਕਾਂਗਰਸੀ, ਮੁੱਖ ਮੰਤਰੀ ਦੌੜੇ ਕਿ ਸਭ ਤੋਂ ਪਹਿਲਾਂ ਕਿਹੜਾ ਚੱਪਲ ਲੈ ਕੇ ਉਸ ਦੇ ਪੈਰ ਵਿਚ ਪਾਉਂਦਾ ਹੈ ਤਾਂ ਉਸ ਵੇਲੇ ਇਹ ਮਾਣ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੂੰ ਪ੍ਰਾਪਤ ਹੋਇਆ। (ਵਿਘਨ) (ਸ਼ੇਮ ਸ਼ੇਮ ਦੀਆਂ ਆਵਾਜ਼ਾਂ) (ਸ਼ੋਰ)

**ਚੌਧਰੀ ਕਾਂਸ਼ੀ ਰਾਮ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਪ੍ਰੋਫੈਸਰ ਜਗੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੇ ਸਿਖਿਆ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਸਾਡੇ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਾਏ ਜਾਣ ਵਾਲੇ ਸਲੇਬਸ ਨੂੰ ਲੋੜ ਅਨੁਸਾਰ ਤਬਦੀਲ ਕਰਨ। ਸਾਨੂੰ ਉਹ ਵਿਦਿਆ ਦੇਣੀ ਚਾਹੀਦੀ ਹੈ ਕਿ 1606 ਦੇ ਵਿਚ ਰਾਵੀ ਦੇ ਕੰਢੇ ਤੇ ਤੱਤੀਆਂ ਤੱਵੀਆਂ ਤੇ ਬੈਠੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਸ ਤਰ੍ਹਾਂ ਜਬਰ ਦਾ ਟਾਕਰਾ ਜ਼ਬਰ ਨਾਲ ਕੀਤਾ। 1675 ਵਿਚ ਦਿੱਲੀ ਦੇ ਚਾਂਦਨੀ ਚੌਂਕ ਵਿਚ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਦੀ ਖ਼ਾਤਰ ਕੋਈ ਮਹਾਂਪੁਰਸ਼ ਆਪਣਾ ਬਲੀਦਾਨ ਦੇ ਰਿਹਾ ਹੈ। ਸਰਹਿੰਦ ਵਿਚ ਖ਼ੂਨੀ ਦੀਵਾਰਾਂ ਦੇ ਬਾਰੇ ਜਿੱਥੇ ਛੋਟੇ ਛੋਟੇ ਮਾਸੂਮ ਬਚਿਆਂ ਨੂੰ ਚਿਣਿਆ ਗਿਆ, ਇਸ ਕਿਸਮ ਦੀ ਬੱਚਿਆਂ ਨੂੰ ਤਾਲੀਮ ਦੇਣੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਨੂੰ ਦੇਸ਼ ਭਗਤੀ ਮਿਲ ਸਕੇ ਅਤੇ ਪਿਛਲਾ ਜੋ ਸਾਡਾ ਵਿਰਸਾ ਹੈ, ਬਹਾਦਰੀ ਅਤੇ ਕੁਰਬਾਨੀ ਦਾ ਉਹ ਪਤਾ ਲੱਗ ਸਕੇ। ਪਿਛਲੇ 30 ਸਾਲਾਂ ਦੇ ਵਿਚ ਮੇਰੇ ਕਾਂਗਰਸੀ ਵੀਰਾਂ ਨੇ ਇਸ ਕਿਸਮ ਦੀ ਵਿਦਿਆ ਬੱਚਿਆਂ ਨੂੰ ਦਿੱਤੀ ਜਿਸ ਨਾਲ ਸਾਡੀ ਮਾਰਲ ਵੈਲਿਯੂ ਖ਼ਤਮ ਹੋ ਗਈ। ਆਉਣ ਵਾਲਾ ਸਮਾਂ......... (ਵਿਘਨ)

**ਚੌਧਰੀ ਕਾਂਸ਼ੀ ਰਾਮ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਪ੍ਰੋਫੈਸਰ ਜਗੀਰ ਸਿੰਘ :** ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੈਂ ਰਿਕੁਐਸਟ ਕੀਤੀ ਹੈ ਕਿ ਆਉਣ ਵਾਲੇ ਸਮੇਂ ਵਿਚ ਸਕੂਲਾਂ ,ਅਤੇ ਕਾਲਜਾਂ ਵਿਚ ਸਲੇਬਸ ਇਸ ਢੰਗ ਨਾਲ ਤਹਿ ਕਰਨ ਤਾ ਕਿ ਜਿਹੜਾ ਸਾਡਾ ਕੁਰਬਾਨੀਆਂ ਦਾ ਇਤਿਹਾਸ ਹੈ, ਜਿਹੜਾ ਸਾਨੂੰ ਗੁਰੂਆਂ ਨੇ, ਰਿਸ਼ੀਆਂ ਅਤੇ ਮੁਨੀਆਂ ਨੇ ਕੁਰਬਾਨੀਆਂ ਦੇ ਰਾਹ ਤੇ ਚਲਣਾ ਦੱਸਿਆ ਹੈ, ਦੇਸ਼ ਦੀ ਖ਼ਾਤਰ ਕੁਰਬਾਨੀਆਂ ਦਾ ਰਾਹ ਦੱਸਿਆ ਹੈ, ਉਨ੍ਹਾਂ ਨੂੰ ਸਟੱਡੀ ਕਰ ਸਕੀਏ ਅਤੇ ਉਨ੍ਹਾਂ ਰਾਹਾਂ ਤੇ ਚਲ ਕੇ ਦੇਸ਼ ਦੀ ਸੇਵਾ ਕਰ ਸਕੀਏ।

ਟੈਕਸ ਦੇ ਸਬੰਧ ਵਿਚ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ 8% ਤੋਂ 10% ਟੈਕਸ ਜਿਹੜਾ ਕੀਤਾ ਗਿਆ ਹੈ, ਜ਼ਮੀਨ ਗਹਿਣੇ ਜਾਂ ਰਹਿਣ ਸਬੰਧੀ, ਉਸ ਦੇ ਲਈ ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਤੇ ਉਹ ਦੁਬਾਰਾ ਵਿਚਾਰ ਕਰਨ। ਕਿਸਾਨ ਦੀ ਹਾਲਤ ਜੋ ਹੈ ਉਹ 8% ਦੀ ਬਜਾਏ 10% ਨਹੀਂ ਦੇ ਸਕਦਾ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਤੇ ਫਾਇਨਾਂਸ ਮਨਿਸਟਰ ਸਾਹਿਬ, ਦੁਬਾਰਾ ਵਿਚਾਰ ਕਰਨ। (ਘੰਟੀ) ਮੈਂ ਵਾਈਂਡ ਅੱਪ ਕਰਨ ਲੱਗਾ ਹਾਂ।

**Expunged as ordered by the Chair.

[ਪ੍ਰੋਫੈਸਰ ਜਗੀਰ ਸਿੰਘ]

ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਹੀ ਹੋਰ ਅਰਜ਼ ਕਰਨੀ ਚਾਹੁੰਦਾ ਹਾਂ। ਕੁਝ ਮੈਂਬਰ ਸਾਹਿਬਾਨ ਨੇ ਰਿਫਿਊਜੀ ਫੰਡ ਦੇ ਬਾਰੇ ਬੜੀ ਨੁਕਤਾਚੀਨੀ ਕੀਤੀ ਹੈ। 30 ਸਾਲ ਕਾਂਗਰਸ ਦੀ ਸਰਕਾਰ ਨੇ ਇਨ੍ਹਾਂ ਰਿਫਿਊਜੀ ਲੋਕਾਂ ਦਾ ਕੁਝ ਨਹੀਂ ਸਵਾਰਿਆ ਜਿਹੜੇ ਆਪਣਾ ਸਭ ਕੁਝ ਛੱਡ ਕੇ, ਆਪਣਾ ਸੱਭ ਕੁਝ ਬਰਬਾਦ ਕਰਕੇ ਅਤੇ ਧੀਆਂ ਪੁੱਤਰ ਮਰਵਾ ਕੇ ਇਥੇ ਆਏ ਹਨ ਉਨ੍ਹਾਂ ਨੂੰ ਪੂਰੀ ਜ਼ਮੀਨ ਮਿਲਣੀ ਚਾਹੀਦੀ ਹੈ, ਉਨ੍ਹਾਂ ਨੂੰ ਪੂਰਾ ਕੰਪੈਨਸੇਸ਼ਨ ਮਿਲਣਾ ਚਾਹੀਦਾ ਹੈ। (ਵਿਘਨ) ਅੰਕੜਿਆਂ ਅਨੁਸਾਰ 34 ਲੱਖ ਏਕੜ ਜ਼ਮੀਨ ਘੱਟ ਦਿਤੀ ਗਈ ਹੈ। ਮੈਂ ਮਾਲ ਮੰਤਰੀ ਸਾਹਿਬ ਤੋਂ ਮੰਗ ਕਰਾਂਗਾ, ਜਿਹੜੇ ਬਾਦਲ ਸਾਹਿਬ ਦੀ ਗਾਈਡ ਲਾਈਨਜ਼ ਤੇ ਕੰਮ ਕਰ ਰਹੇ ਹਨ, ਕਿ ਜਿਹੜੇ ਲੋਕ 30 ਸਾਲ ਪਹਿਲਾਂ ਇਥੇ ਆਪਣਾ ਘਰ ਬਾਹਰ ਸੱਭ ਕੁਝ ਛੱਡ ਕੇ, ਆਪਣੇ ਧੀਆਂ ਪੁੱਤਰ ਮਰਵਾ ਕੇ ਆਏ ਹਨ ਉਨ੍ਹਾਂ ਰਿਫਿਊਜੀਆਂ ਨਾਲ ਪੂਰਾ ਪੂਰਾ ਇਨਸਾਫ਼ ਕਰਨ। ਲਾਇਲਪੁਰ ਅਤੇ ਲਾਹੌਰ ਦੇ ਲੋਕ ਆਪਣਾ ਸੱਭ ਕੁਝ ਛੱਡ ਕੇ ਆਏ ਹਨ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਲ ਮੰਤਰੀ ਸਾਹਿਬ ਤੋਂ ਮੰਗ ਕਰਾਂਗਾ ਕਿ ਜਿਹੜੇ ਬਿਆਨ ਇਨ੍ਹਾਂ ਰਿਫਿਊਜੀਆਂ ਦੇ ਮੁਤੱਲਕ ਉਨ੍ਹਾਂ ਦੇ ਆਏ ਹਨ ਉਹ ਇਸ ਗੱਲ ਦਾ ਹਾਊਸ ਵਿਚ ਭਰੋਸਾ ਦਿਵਾਉਣ ਕਿ ਉਹ ਸਹੀ ਸ਼ਬਦਾਂ ਵਿਚ ਲਾਗੂ ਕਰਨਗੇ। ਡਿਪਟੀ ਸਪੀਕਰ ਸਾਹਿਬ, ਸਾਡਾ ਕਰੋੜਾਂ ਰੁਪਿਆ ਸੈਂਟਰ ਦੀ ਸਰਕਾਰ ਲੈ ਗਈ। ਨਿਕਾਸੀ ਜ਼ਮੀਨ ਜੋ ਮੁਸਲਮਾਨ ਛੱਡ ਗਏ ਸੀ ਸ਼ਹਿਰਾਂ ਵਿਚ ਉਸ ਦਾ ਜੇ ਹਿਸਾਬ ਲਾਇਆ ਜਾਏ ਤਾਂ ਡੇਢ ਅਰਬ ਰੁਪਿਆ ਬਣਦਾ ਹੈ ਪਰ ਇਨ੍ਹਾਂ ਨੇ (ਕਾਂਗਰਸ ਵੱਲ ਇਸ਼ਾਰਾ) 4/- ਰੁਪਏ ਮਰਲਾ ਜ਼ਮੀਨ ਦੇ ਕੇ, ਕੌਡੀਆਂ ਦੇ ਭਾਅ ਜ਼ਮੀਨ ਨੂੰ ਵੇਚ ਕੇ 25 ਕਰੋੜ ਰੁਪਿਆ ਬਣਾਇਆ ਹੈ ਅਤੇ ਉਹ ਕੇਂਦਰ ਦੀ ਸਰਕਾਰ ਪਾਸ ਜਨਰਲ ਫੰਡ ਵਿਚ ਜਮ੍ਹਾਂ ਕਰਵਾ ਦਿੱਤਾ। ਮੇਰੀ ਬੇਨਤੀ ਹੈ ਕਿ ਉਹ ਰੁਪਿਆ ਰਿਫਿਊਜੀ ਫੰਡ ਵਿਚ ਜ਼ਮ੍ਹਾ ਹੋਣਾ ਚਾਹੀਦਾ ਹੈ। (ਵਿਘਨ) (ਘੰਟੀ) 6-7 ਕਰੋੜ ਰੁਪਿਆ ਪੈਕੇਜ਼ ਡੀਲ ਦੇ ਬਹਾਨੇ ਕੇਂਦਰੀ ਸਰਕਾਰ ਪੰਜਾਬ ਚੋਂ ਲੈ ਗਈ ਅਤੇ ਹੋਰ ਇਸ ਤਰ੍ਹਾਂ ਦੀਆਂ ਕਈ ਜ਼ਿਆਦਤੀਆਂ ਜੋ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਅੰਤ ਵਿਚ ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੀਆਂ ਜੋ ਸਮੱਸਿਆਵਾਂ ਹਨ ਉਹ ਹੱਲ ਕਰਨੀਆਂ ਚਾਹੀਦੀਆਂ ਹਨ। (ਵਿਘਨ) 12 ਲੱਖ ਗੰਢਾਂ ਪਈਆਂ ਹਨ ਉਨ੍ਹਾਂ ਦੇ ਵਾਸਤੇ ਕਾਰਖਾਨੇ ਲਗਣੇ ਚਾਹੀਦੇ ਹਨ। ਗੰਨੇ ਦਾ ਉਤਪਾਦਨ ਦਾ ਜ਼ਿਕਰ ਅੱਜ ਹਾਊਸ ਵਿਚ ਆਇਆ ਸੀ, ਸ਼ੂਗਰ ਮਿੱਲਾਂ ਪੰਜਾਬ ਵਿਚ ਹੋਰ ਲਗਣੀਆਂ ਚਾਹੀਦੀਆਂ ਹਨ। ਇਥੇ ਸਰਦਾਰ ਬਲਵੰਤ ਸਿੰਘ ਜੀ ਨੇ ਫਾਇਨਾਂਸ਼ਲ ਅਟਾਨੋਮੀ ਦੀ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਇਥੇ ਗਰੇਟਰ ਅਟਾਨੋਮੀ ਦੀ ਗੱਲ ਕਰਨੀ ਚਾਹੀਦੀ ਹੈ। (ਵਿਘਨ) (ਘੰਟੀ)

ਡਿਪਟੀ ਸਪੀਕਰ ਸਾਹਿਬ, ਭਾਰਤ ਦੇ ਇਤਿਹਾਸ ਵਿਚ ਉਹ ਦਿਨ ਬੜਾ ਬਦਕਿਸਮਤ ਸੀ ਜਿਸ ਦਿਨ ਮੌਲਾਨਾ ਸਾਹਿਬ ਤੋਂ ਕਾਂਗਰਸ ਦੀ ਪ੍ਰਧਾਨਗੀ ਖੋਹ ਲਈ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਕਾਂਗਰਸ ਦੇ ਪ੍ਰਧਾਨ ਬਣੇ। ਜਿਸ ਨੇ ਕੈਬਨਿਟ ਮਿਸ਼ਨ ਪਲਾਨ ਰੱਦ ਕਰ ਦਿੱਤਾ। ਜੇ ਉਹ ਪਲਾਨ ਮੰਨ ਲਿਆ ਜਾਂਦਾ ਤਾਂ ਭਾਰਤ ਦੇ ਟੋਟੇ ਨਾ ਹੁੰਦੇ ਅਤੇ ਨਾ ਲੋਕੀਂ ਘਰਾਂ ਤੋਂ ਬੇਘਰ ਹੁੰਦੇ, ਲਾਇਲਪੁਰ ਅਤੇ ਲਾਹੌਰ ਵਿਚ ਵਸਦੇ ਲੋਕਾਂ ਨੂੰ ਇਹ ਕੁਝ ਨਾ ਦੇਖਣਾ ਪੈਂਦਾ। (ਵਿਘਨ) ਹੁਣ ਡਿਪਟੀ ਸਪੀਕਰ ਸਾਹਿਬ, ਸੰਜੀਵਾ ਰੈਡੀ ਜੀ ਨੇ ਸਾਫ ਕਹਿ ਦਿੱਤਾ ਹੈ ਕਿ ਪ੍ਰੋਵੈਨਸ਼ਲ ਅਟਾਨੋਮੀ ਹੋਣੀ ਚਾਹੀਦੀ ਹੈ। ਨਹੀਂ ਤਾਂ ਦੇਸ਼ ਦੇ ਟੁੱਕੜੇ ਹੋ ਜਾਣਗੇ। (ਵਿਘਨ) ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ 9 ਜੁਲਾਈ, 1975 ਨੂੰ ਉਨ੍ਹਾਂ ਸ੍ਰੀ ਅਕਾਲ ਤਖ਼ਤ ਦੇ ਜੱਥੇਦਾਰ ਜਗਦੇਵ ਸਿੰਘ ਤਲਵੰਡੀ,

ਟੌਹੜਾ ਸਾਹਿਬ, ਸਰਦਾਰ ਆਤਮਾ ਸਿੰਘ, ਸਰਦਾਰ ਬਸੰਤ ਸਿੰਘ ਖਾਲਸਾ ਜੀ ਨੂੰ ਨਾਲ ਲੈ ਕੇ ਹਿੰਦੁਸਤਾਨ ਵਿਚ ਜਮਹੂਰੀਅਤ ਨੂੰ ਕਾਇਮ ਕਰਨ ਵਾਸਤੇ, ਹਿੰਦੁਸਤਾਨ ਦੀ ਆਜ਼ਾਦੀ ਨੂੰ ਬਹਾਲ ਕਰਨ ਵਾਸਤੇ ਜੋ ਸੰਕਲਪ ਕੀਤਾ ਅਤੇ ਜੋ ਸੰਘਰਸ਼ ਕੀਤਾ ਉਸ ਦੇ ਵਿਚ ਜਿੱਤ ਪ੍ਰਾਪਤ ਕੀਤੀ, ਹੁਣ ਵੀ ਬਾਦਲ ਸਾਹਿਬ ਇਸ ਗੱਲ ਦਾ ਉਪਰਾਲਾ ਕਰਨ । ਜਿਹੜਾ ਬਿਆਨ ਅਖ਼ਬਾਰਾਂ ਵਿਚ ਤਲਵੰਡੀ ਸਾਹਿਬ ਦਾ ਆਇਆ ਹੈ ਇਸ ਦੀ ਰੋਸ਼ਨੀ ਵਿਚ ਪੰਜਾਬ ਦੇ ਲੋਕਾਂ ਨੂੰ ਨਾਲ ਲੈ ਕੇ ਅਗਵਾਈ ਕਰਨ (ਥੰਪਿੰਗ) ਅਤੇ ਇਸ ਪਰਕਾਰ ਸਾਡੀਆਂ ਸਮੱਸਿਆਵਾਂ ਦਾ ਸਮਾਧਾਨ ਕਰਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਪੰਜਾਬ ਦਾ ਬਜਟ ਪੰਜਾਬ ਦੇ ਲੋਕਾਂ ਲਈ ਇਕ ਹੈਲਦੀ ਔਰ ਬੈਲੈਂਸਡ ਬਜਟ ਹੈ ਅਤੇ ਗਰੀਬ ਆਦਮੀਆਂ ਦੇ ਭਲੇ ਲਈ ਹੈ । ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜੋ ਆਪ ਜੀ ਨੇ ਬੋਲਣ ਦਾ ਸਮਾਂ ਦਿੱਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਦੀ ਗਿਆਤ ਵਾਸਤੇ ਰੂਲ 90 ਦਾ ਭਾਗ (iv) ਪੜ੍ਹਦਾ ਹਾਂ ਔਰ ਮੈਂ ਸਮਝਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਉਸ ਰੂਲ ਦਾ ਧਿਆਨ ਰਖਣਗੇ ਅਤੇ ਉਸ ਦੇ ਮੁਤਾਬਕ ਚਲਣ ਦਾ ਯਤਨ ਕਰਨਗੇ :

Rule 90 (iv) says :

"A member—

shall not pass between the Chair and any Member who is speaking, nor between the Chair and Table of the House;"

## PERSONAL EXPLANATION BY SARDAR BEANT SINGH

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲਾਨੇਸ਼ਨ ਇਹ ਹੈ ਕਿ ਮੇਰਾ ਨਾਂ ਲੈ ਕੇ ਪ੍ਰੋਫੈਸਰ ਜਗੀਰ ਸਿੰਘ ਨੇ ਮੇਰੇ ਬਾਰੇ ਗੱਲ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਥੋੜੇ ਦਿਨਾਂ ਦੀ ਗੱਲ ਹੈ ਕਿ ਮਹੰਤ ਸੇਵਾ ਦਾਸ ਨੇ ਬਠਿੰਡੇ ਵਿਚ ਵਰਤ ਰੱਖਿਆ । ਮੈਂ ਆਪਣੇ ਵਲੋਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਉਥੇ ਦੋ ਵਾਰੀ ਗਿਆ ਉਸ ਦੇ ਨਾਲ ਸਿਪੰਥੀ ਜਿਤਾਉਣ ਲਈ । ਉਸ ਨੂੰ ਵਰਤ ਰਖਾਉਣ ਵਾਸਤੇ ਮੇਰਾ ਕੋਈ ਹੱਥ ਨਹੀਂ ਸੀ । ਇਸ ਦੇ ਵਿਚ ਜਿਸ ਦਾ ਹੱਥ ਸੀ ਉਸ ਦਾ ਸਭ ਨੂੰ ਪਤਾ ਹੈ ਅਤੇ ਇਹ ਉਹ ਗੱਲ ਹੋਈ ਕਿ ** ** ** ਡਿਪਟੀ ਸਪੀਕਰ ਸਾਹਿਬ, ਇਹ ਬੜੀ ਮਸ਼ਹੂਰ ਗੱਲ ਸੀ ਕਿ ਪੰਜਾਬੀ ਸਪੀਕਿੰਗ ਏਰੀਆ ਅਤੇ ਚੰਡੀਗੜ੍ਹ ਲੈਣ ਲਈ ਵਰਤ ਰਖਿਆ ਗਿਆ ਸੀ (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਸਰਦਾਰ ਜਗਦੇਵ ਸਿੰਘ ਤਲਵੰਡੀ, ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਵਾਇਦਾ ਕੀਤਾ ਸੀ ਕਿ ਪੰਜਾਬੀ ਸਪੀਕਿੰਗ ਏਰੀਆ ਅਤੇ ਚੰਡੀਗੜ੍ਹ ਵਾਪਸ ਲਵਾਂਗੇ । ਇਹ ਜਿਹੜੀਆਂ ਗਲਤੀਆਂ ਇਨ੍ਹਾਂ ਨੇ ਆਪ ਕੀਤੀਆਂ ਹਨ ਉਸ ਦੇ ਲਈ ਦੂਸਰਿਆਂ ਨੂੰ ਜ਼ਿੰਮੇਵਾਰ ਠਹਿਰਾਉਂਦੇ ਹਨ । (ਵਿਘਨ) (ਸ਼ੋਰ) ਮੇਰਾ ਵਰਤ ਰਖਾਉਣ ਵਿਚ ਕੋਈ ਹੱਥ ਨਹੀਂ ਸੀ, ਇੰਨੀ ਮੇਰੀ ਪਰਸਨਲ ਐਕਸ-ਪਲਾਨੇਸ਼ਨ ਹੈ ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜੇ ਅਨਪਾਰਲੀਮੈਂਟਰੀ ਵਰਡ ਵਰਤੇ ਹਨ ਕਿ ** ** ਇਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕੀਤੇ ਜਾਂਦੇ ਹਨ ।

**Expunged as ordered by the Chair.

ਸਰਦਾਰ ਬੇਅੰਤ ਸਿੰਘ : ਇਹ ਤਾਂ ਪ੍ਰੀਵਰਤ ਹੀ ਸੀ ।

## RESUMPTION OF GENERAL DISCUSSION ON THE BUDGET ESTIMATS FOR THE YEAR 1978-79

ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਜਟ ਦੀ ਸਪੋਰਟ ਕਰਨ ਲਈ ਖੜ੍ਹਾ ਹੋਇਆ ਹਾਂ ਔਰ ਇਸ ਬਜਟ ਵਿਚ ਬਹੁਤ ਸਾਰੀਆਂ ਗੱਲਾਂ ਲਿਖੀਆਂ ਹਨ ਔਰ ਵਿੱਤ ਮੰਤਰੀ ਸਾਹਿਬ ਨੇ ਆਪਣੀ ਸਪੀਚ ਵਿਚ ਦੱਸੀਆਂ ਵੀ ਹਨ। ਇਸ ਦੇ ਵਿਚ ਪੰਜਾਬ ਦੀ ਟੋਟਲ ਡਿਵੈਲਪਮੈਂਟ ਬਾਰੇ ਗੱਲਾਂ ਕੀਤੀਆਂ ਹਨ। ਸ਼੍ਰੀ ਹੰਸ ਰਾਜ ਜੀ ਸ਼ਰਮਾਂ ਜਦੋਂ ਭਾਸ਼ਣ ਦੇ ਰਹੇ ਸਨ ਮੈਂ ਬੜੇ ਗੌਰ ਨਾਲ ਸੁਣਿਆ । ਉਹ ਆਪਣੀ ਸਪੀਚ ਵੇਲੇ ਜ਼ਿਆਦਾਤਰ ਇਸ ਬਜਟ ਨੂੰ ਪਿਛਲੇ 5 ਸਾਲਾਂ ਦੇ ਬਜਟ ਨਾਲ ਬੜੇ ਨਾਟਕੀ ਢੰਗ ਨਾਲ ਕੰਪੇਅਰ ਕਰਦੇ ਰਹੇ ਸੀ । ਔਰ ਨਾਲ ਦੀ ਨਾਲ ਪ੍ਰੈਸ ਵੱਲ ਬਾਰ ਬਾਰ ਦੇਖ ਰਹੇ ਸੀ ਕਿ ਜਿਹੜੀਆਂ ਗੱਲਾਂ ਉਹ ਕਹਿ ਰਹੇ ਹਨ ਉਹ ਪ੍ਰੈਸ ਵਿਚ ਛੱਪ ਜਾਣ । ਇਸ ਲਈ ਉਨ੍ਹਾਂ ਨੇ ਚੇਅਰ ਦੀ ਬਜਾਏ ਪ੍ਰੈਸ ਵਲ ਜ਼ਿਆਦਾ ਧਿਆਨ ਰੱਖਿਆ ।

ਡਿਪਟੀ ਸਪੀਕਰ ਸਾਹਿਬ, ਬਜਟ ਵਿਚ ਅਨ-ਇਮਪਲਾਇਮੈਂਟ ਅਲਾਊਂਸ ਰੱਖਿਆ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਹ ਸੱਭ ਤੋਂ ਪਹਿਲੀ ਪੰਜਾਬ ਸਰਕਾਰ ਹੈ ਜਿਸ ਨੇ ਇਹ ਰੱਖਿਆ ਹੈ । ਮੈਂ ਇਸ ਗੱਲ ਤੇ ਵਧਾਈ ਦਿੰਦਾ ਹਾਂ ਔਰ ਇਸ ਵਿਚ ਆਪਣੇ ਵਲੋਂ ਕੁਝ ਸੁਝਾਵ ਦਿੰਦਾ ਹਾਂ । ਇਹ ਜੋ 40 ਔਰ 50 ਰੁਪਏ ਦੀ ਦਰ ਰਖੀ ਗਈ ਹੈ ਮੈਂ ਕਹਿੰਦਾ ਹਾਂ ਕਿ 40 ਦੀ ਬਜਾਏ ਜੋ ਮੈਟਰੀਕੁਲੇਟ ਹਨ ਉਨ੍ਹਾਂ ਨੂੰ 120 ਰੁਪਏ ਅਤੇ ਜੋ ਮੈਟਰਿਕ ਤੋਂ ਉਤੇ ਹਨ ਉਨ੍ਹਾਂ ਵਾਸਤੇ 150 ਰੁਪਏ ਕੀਤੇ ਜਾਣ । ਅੱਜ ਕੱਲ ਜੋ ਮਹਿੰਗਾਈ ਦੀ ਹਾਲਤ ਹੈ ਇਤਨੀ ਕਮ-ਸੇ-ਕਮ ਦਰ ਹੋਣੀ ਚਾਹੀਦੀ ਹੈ । ਜੋ ਪੋਸਟ ਗਰੈਜੂਏਟ ਹਨ ਜਿਨ੍ਹਾਂ ਵਿਚ ਡਾਕਟਰਜ਼ ਔਰ ਇੰਜੀਨੀਅਰਜ਼ ਵੀ ਆ ਜਾਂਦੇ ਹਨ ਉਨ੍ਹਾਂ ਵਾਸਤੇ ਇਹ ਦਰ 200/-ਰੁਪਏ ਮੁਕੱਰਰ ਕੀਤੀ ਜਾਵੇ । ਇਹ ਗੱਲ ਅਨ-ਇਮਪਲਾਇਮੈਂਟ ਦੂਰ ਕਰਨ ਵਾਸਤੇ ਕਾਫ਼ੀ ਸਹਾਇਕ ਸਿੱਧ ਹੋਵੇਗੀ । ਜੋ ਕਲਾਜ਼ 5 ਸਾਲ ਦੀ ਰਖੀ ਗਈ ਹੈ ਮੈਂ ਸਮਝਦਾ ਹਾਂ ਕਿ 5 ਸਾਲਾਂ ਦੀ ਬਜਾਏ ਇਹ ਘੱਟ ਕਰਨੀ ਚਾਹੀਦੀ ਹੈ ਔਰ ਇਹ ਦੋ ਸਾਲ ਹੀ ਰਖਣੀ ਚਾਹੀਦੀ ਹੈ । ਇਸ ਦੇ ਨਾਲ ਕਾਫੀ ਅਨਇੰਪਲਾਇਮੈਂਟ ਦਾ ਮਸਲਾ ਹੱਲ ਹੋ ਸਕਦਾ ਹੈ ।

ਦੂਸਰੀ ਗੱਲ ਮੈਂ ਐਗਰੀਕਲਚਰ ਦੇ ਬਾਰੇ ਵਿਚ ਕਰਨੀ ਚਾਹੁੰਦਾ ਹਾਂ । ਜੋ ਪੱਛੜੇ ਇਲਾਕੇ ਹਨ ਉਨ੍ਹਾਂ ਵਿਚ ਵੀ ਐਗਰੀਕਲਚਰ ਨੂੰ ਇੰਡਸਟਰੀ ਦੇ ਤੌਰ ਤੇ ਬਾਕੀ ਇਲਾਕਿਆਂ ਵਾਂਗ ਬਣਾਉਣਾ ਚਾਹੀਦਾ ਹੈ ਅਤੇ ਪੂਰੇ ਤੌਰ ਤੇ ਇਸ ਖੇਤਰ ਵਿਚ ਤਰੱਕੀ ਹੋ ਸਕੇ, ਐਸੇ ਕਦਮ ਉਠਾਉਣੇ ਚਾਹੀਦੇ ਹਨ । ਮੈਂ ਬੇਨਤੀ ਕਰਾਂਗਾ ਕਿ ਐਗਰੀਕਲਚਰ ਨੂੰ ਬੜ੍ਹਾਉਣ ਵਾਸਤੇ ਜਿੰਨੀ ਵੀ ਅਟੈਨਸ਼ਨ ਚਾਹੀਦੀ ਹੈ, ਐਗਰੀਕਲਚਰ ਯੂਨੀਵਰਸਿਟੀ ਦੀ, ਐਗਰੀਕਲਚਰ ਡਿਪਾਰਟਮੈਂਟ ਦੀ ਜਾਂ ਕੋਆਪ੍ਰੇਟਿਵ ਡਿਪਾਰਟਮੈਂਟ ਦੀ ਉਹ ਇਨ੍ਹਾਂ ਪੱਛੜੇ ਇਲਾਕਿਆਂ ਵਲ ਜ਼ਿਆਦਾ ਦੇਣੀ ਚਾਹੀਦੀ ਹੈ । ਜਿਹੜੇ ਆਲਰੈਡੀ ਡਿਵੈਲਪਡ ਹਨ ਮੈਂ ਉਨ੍ਹਾਂ ਇਲਾਕਿਆਂ ਦਾ ਦੌਰਾ ਕੀਤਾ ਹੈ । ਉਧਰ ਇਤਨੀ ਅਟੈਨਸ਼ਨ ਦੇਣ ਦੀ ਲੋੜ ਨਹੀਂ । ਇਹ ਜਿਹੜੇ ਪੱਛੜੇ ਹੋਏ ਇਲਾਕੇ ਹਨ ਇਨ੍ਹਾਂ ਵਿਚ ਨਾ ਤੇ ਕੋਈ ਐਗਰੀਕਲਚਰ ਇੰਸਪੈਕਟਰ ਜਾਂਦਾ ਹੈ, ਨਾ ਡਿਵੈਲਪ-ਮੈਂਟ ਮਹਿਕਮੇ ਵਾਲੇ ਜਾਂਦੇ ਹਨ, ਨਾ ਹੀ ਕੋਈ ਬੀ.ਡੀ. ਓਜ਼ ਇੰਟਰੈਸਟ ਲੈਂਦੇ ਹਨ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਇਲਾਕਿਆਂ ਵਿਚ ਨਾ ਕੋਈ ਨਵੀਆਂ ਵਰਾਇਟੀਆਂ ਦਾ, ਨਾ ਫਰਟੇ-ਲਾਈਜ਼ਰ ਦੇ ਇਸਤੇਮਾਲ ਦਾ, ਨਾ ਲੇਟੈਸਟ ਬੀਜਾਂ ਬਾਰੇ ਲੋਕਾਂ ਵਿਚ ਪ੍ਰਚਾਰ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਇਲਾਕਿਆਂ ਨੂੰ ਡਿਵੈਲਪ ਕਰਨ ਵਾਸਤੇ ਕੋਈ ਸਪੈਸ਼ਲ ਸੈਲ ਖੋਲ੍ਹਣਾ ਚਾਹੀਦਾ

ਹੈ । ਉਨ੍ਹਾਂ ਨੂੰ ਗ੍ਰਾਂਟਸ-ਇਨ-ਏਡ ਦੇਣੀਆਂ ਚਾਹੀਦੀਆਂ ਹਨ । ਇਕੱਲੇ ਬੀਜ ਔਰ ਖਾਦ ਨਾਲ ਕੁੱਝ ਨਹੀਂ ਬਣਨਾ। ਹੁਸ਼ਿਆਰਪੁਰ ਦਾ ਇਲਾਕਾ ਹੈ, ਰੋਪੜ ਦਾ ਇਲਾਕਾ ਹੈ, ਇਹ ਕੰਡੀ ਦਾ ਇਲਾਕਾ ਹੈ, ਬੇਟ ਦਾ ਇਲਾਕਾ ਹੈ, ਇਨ੍ਹਾਂ ਵਿਚ ਅੱਜੇ ਤਕ ਐਗਰੀਕਲਚਰ ਦੀ ਰੋਸ਼ਨੀ ਨਹੀਂ ਪਹੁੰਚੀ । ਇਸ ਇਲਾਕੇ ਨੂੰ ਸਾਬਕਾ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਰਿਪ੍ਰੈਜ਼ੈਂਟ ਕਰਦਾ ਸੀ ਜਿਥੇ ਬਹੁਤ ਸਾਰੀਆਂ ਸਹੂਲਤਾਂ ਜਾਣੀਆਂ ਚਾਹੀਦੀਆਂ ਸਨ ਪਰ ਕੋਈ ਵੀ ਨਹੀਂ ਦਿੱਤੀ । ਮੈਂ ਅਰਜ਼ ਕਰਦਾ ਹਾਂ ਕਿ ਖਾਸ ਤੌਰ ਤੇ ਉਨ੍ਹਾਂ ਇਲਾਕਿਆਂ ਵਿਚ ਐਗਰੀਕਲਚਰ ਦੀ ਉੱਨਤੀ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ । ਉਨ੍ਹਾਂ ਨੂੰ ਸਪੈਸ਼ਲ ਗ੍ਰਾਂਟਸ ਦਿੱਤੀਆਂ ਜਾਣ ਉਨ੍ਹਾਂ ਵਿਚ ਕਰਜ਼ੇ ਲੈਣ ਦੀ ਹਿੰਮਤ ਨਹੀਂ ਕਿਉਂਕਿ ਉਨ੍ਹਾਂ ਵਿਚ ਪੂਰੀ ਜਾਗ੍ਰਤੀ ਨਹੀਂ ਆਈ ਅਤੇ ਉਹ ਇਸ ਗੱਲ ਲਈ ਡਰਦੇ ਹਨ ਕਿ ਕਿਤੇ ਕਰਜ਼ੇ ਲੈ ਕੇ ਅੱਗੇ ਵਾਂਗ ਨਾ ਹੋਵੇ, ਅਗਰ ਖਰਚ ਪੂਰੇ ਨਾ ਹੋਏ ਅਤੇ ਉਨ੍ਹਾਂ ਦੇ ਖਦਸ਼ੇ ਹਨ ਕਿ ਕਿਤੇ ਉਨ੍ਹਾਂ ਦੀਆਂ ਜ਼ਮੀਨਾਂ ਨਾ ਵਿਕ ਜਾਣ ਇਸ ਲਈ ਮੈਂ ਕਰਜ਼ਿਆਂ ਦੀ ਬਜਾਏ ਗ੍ਰਾਂਟਸ ਕਹੀਆਂ ਹਨ ।

ਇਰੀਗੇਸ਼ਨ ਬਾਰੇ ਬਜਟ ਵਿਚ ਕਿਹਾ ਗਿਆ ਹੈ ਕਿ ਖੇਤੀ ਬਾੜੀ ਨੂੰ ਵਧਾਉਣ ਵਾਸਤੇ ਮੈਕਸੀਮਮ ਪਾਣੀ ਦੇ ਰਹੇ ਹਾਂ । ਉਸ ਦੇ ਬਾਰੇ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ। ਪੰਜਾਬ ਵਿਚ ਜਦੋਂ ਗਰੀਨ ਰੈਵੋਲਿਊਸ਼ਨ ਆਇਆ ਸੀ ਤਾਂ ਉਸ ਵੇਲੇ ਕੁਲੀਸ਼ਨ ਸਰਕਾਰ ਸੀ, ਜਿਨ੍ਹਾਂ ਨੇ ਪਹਿਲੀ ਵਾਰੀ ਸਹਾਇਤਾ ਵਜੋਂ ਕੈਸ਼ ਦੀ ਬਜਾਏ ਇਨ੍ਹਾਂ ਨੇ ਇਨ ਕਾਈਂਡ ਟਿਊਬਵੈਲਜ਼, ਮੋਟਰਾਂ, ਖਾਦ ਆਦਿ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ । ਇਸ ਤਰੀਕੇ ਨਾਲ ਹੁਣ ਫਿਰ ਸਾਡੀ ਸਰਕਾਰ ਵਲੋਂ ਇਰੀਗੇਸ਼ਨ ਵਾਸਤੇ ਉਪਰਾਲੇ ਕੀਤੇ ਗਏ ਹਨ । ਮੈਂ ਕਹਿੰਦਾ ਹਾਂ ਕਿ ਜਿਹੜੇ ਬੈਕਵਰਡ ਏਰੀਆਜ਼ ਹਨ, ਜਿਹੜੇ ਇਲਾਕੇ ਇਕਨਾਮੀਕਲੀ ਔਰ ਐਗਰੀ-ਕਲਚਰਲ ਤੌਰ ਤੇ ਬੈਕਵਰਡ ਹਨ ਉਨ੍ਹਾਂ ਵਲ ਜ਼ਿਆਦਾ ਧਿਆਨ ਦਿੱਤਾ ਜਾਏ । ਜਿਹੜੇ ਚੋਅ ਉਸ ਇਲਾਕੇ ਵਲੋਂ ਹੋ ਕੇ ਆਉਂਦੇ ਹਨ ਉਨ੍ਹਾਂ ਵੱਲ ਸਪੈਸ਼ਲ ਧਿਆਨ ਦਿੱਤਾ ਜਾਵੇ । ਜਿਹੜਾ ਪਾਣੀ ਚੋਆਂ ਵਿਚ ਆਉਂਦਾ ਹੈ ਉਸ ਦੀ ਸਿਲਟ ਨਾਲ ਸਾਰੀ ਜ਼ਮੀਨ ਖ਼ਰਾਬ ਹੋ ਜਾਂਦੀ ਹੈ ਅਤੇ ਆਉਣ ਵਾਲੇ ਕਈ ਸਾਲਾਂ ਵਿਚ ਫਸਲ ਨਹੀਂ ਹੁੰਦੀ । ਉਹ ਪਾਣੀ ਜਦੋਂ ਜਲੰਧਰ, ਲੁਧਿਆਣਾ ਜਾਂ ਬਠਿੰਡਾ ਫਿਰੋਜ਼ਪੁਰ ਵਿਚ ਜਾਂਦਾ ਹੈ ਤਾਂ ਅੰਮ੍ਰਿਤ ਬਣ ਜਾਂਦਾ ਹੈ । ਇਹ ਜਿਹੜੇ ਚੋਅ ਹਨ ਇਨ੍ਹਾਂ ਨੂੰ ਚੈਨੇਲਾਈਜ਼ ਕਰਨ ਵਾਸਤੇ ਸਪੈਸ਼ਲ ਫੰਡਜ਼ ਕਰੀਏਟ ਕੀਤੇ ਜਾਣ, ਜਿਹੜੀ ਹਜ਼ਾਰਾਂ ਏਕੜ ਅੱਨ-ਕਲਟੀਵੇਟਿਡ ਜ਼ਮੀਨ ਹੈ ਅਤੇ ਰਿਵਰ ਬੈਡਜ਼ ਹਨ ਉਸ ਤੇ ਕਲਟੀਵੇਸ਼ਨ ਕੀਤੀ ਜਾ ਸਕੇ ਔਰ ਪੰਜਾਬ ਦੀ ਜਿਹੜੀ ਪ੍ਰੋਡਕਸ਼ਨ ਹੈ ਇਸ ਵਿਚ ਵਾਧਾ ਕੀਤਾ ਜਾ ਸਕੇ । ਪਜਾਬ ਦੀ ਜਿਹੜੀ 85% ਜਨਤਾ ਹੈ ਉਹ ਖੇਤੀ ਬਾੜੀ ਤੇ ਨਿਰਭਰ ਹੈ । ਜਿਸ ਤਰ੍ਹਾਂ ਦੂਸਰੇ ਆਨਰੇਬਲ ਮੈਂਬਰਜ਼ ਨੇ ਪਹਿਲਾਂ ਕਿਹਾ ਕਿ ਜਿਹੜੇ ਅਮੀਰ ਕਿਸਾਨ ਹਨ ਉਨ੍ਹਾਂ ਦੀ ਤਰੱਕੀ ਵੱਲ ਧਿਆਨ ਨਹੀਂ ਕਰਨਾ ਚਾਹੀਦਾ ਹੈ ਅਤੇ ਜਿਹੜੇ ਅਨਡਿਵੈਲਪਡ ਐਗਰੀਕਲਚਰਿਸਟਸ ਹਨ ਉਨ੍ਹਾਂ ਨੂੰ ਜਗਾਓ । ਅਮੀਰ ਤਾਂ ਹਰ ਕਿਸਮ ਦੀ ਜਾਣਕਾਰੀ ਆਪਣੇ ਸੋਰਸਿਜ਼ ਨਾਲ ਕਿਤੋਂ ਨਾ ਕਿਤੋਂ ਲੈ ਲੈਂਦੇ ਹਨ ਪਰ ਜਿਹੜੇ ਬੈਕਵਰਡ ਹਨ ਉਨ੍ਹਾਂ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਜੋ ਪਿੰਡਾਂ ਦੀ ਟੋਟਲ ਡਿਵੈਲਪਮੈਂਟ ਬਾਰੇ ਕਿਹਾ ਹੈ, ਫੋਬਲ ਪੁਆਇੰਟਸ ਅਤੇ ਰੂਰਲ ਇੰਟੈਗਰੇਟਿਡ ਸਕੀਮ ਬਾਰੇ ਕਿਹਾ ਹੈ ਅਤੇ ਜਿਹੜੇ ਫੰਡਜ਼ ਐਲੋਕੇਟ ਹੋਣੇ ਹਨ ਉਹ 5, 5 ਪਿੰਡਾਂ ਦੀ ਸਕੀਮ ਹੈ । ਕੁਝ ਜ਼ਿਲ੍ਹਿਆਂ ਵਿਚ ਪਿੰਡ ਬਹੁਤ ਵੱਡੇ ਹਨ ਅਤੇ ਕੁਝ ਵਿਚ ਛੋਟੇ ਹਨ । ਇਸ ਤਰੀਕੇ ਨਾਲ ਫੰਡਜ਼ ਦੀ ਈਕੁਅਲ ਡਿਸਟਰੀਬਿਊਸ਼ਨ ਨਹੀਂ ਹੋ ਸਕਦੀ । ਜੋ ਟੋਟਲ ਫੰਡਜ਼ ਹਨ ਉਨ੍ਹਾਂ ਦੀ ਡਿਸਟਰੀਬਿਊਸ਼ਨ ਈਕੁਅਲ ਹੋਣੀ

[ਸ਼੍ਰੀ ਮਦਨ ਮੋਹਨ ਮਿੱਤਲ]

ਚਾਹੀਦੀ ਹੈ । ਕੋਈ ਵਿਤਕਰਾ ਨਾ ਹੋਵੇ, ਫੰਡਜ਼ ਦੀ ਦਰ ਫਿਕਸ ਕਰ ਦਿਓ, ਭਾਵੇਂ ਇਕ ਬਲਾਕ ਦੇ ਪਿੰਡ ਵੱਧ ਹੋਣ, ਭਾਵੇਂ ਘੱਟ, ਸਾਨੂੰ ਫੰਡਜ਼ ਦੀ ਡਿਸਟਰੀਬਿਊਸ਼ਨ ਈਕੂਅਲ ਕਰਨੀ ਚਾਹੀਦੀ ਹੈ । ਕੋਈ ਕਰਾਈਟੇਰੀਆ ਲੈ ਕੇ ਚਲੀਏ, ਇਸ ਤਰੀਕੇ ਨਾਲ ਪੰਜਾਬ ਦੀ ਅਸੀਂ ਜ਼ਿਆਦਾ ਡਿਵੈਲਪਮੈਂਟ ਕਰ ਸਕਦੇ ਹਾਂ । ਜੋ ਪੱਛੜੇ ਇਲਾਕੇ ਹਨ ਉਨ੍ਹਾਂ ਨੂੰ ਹੋਰ ਜ਼ਿਆਦਾ ਅੱਗੇ ਲਿਜਾਇਆ ਜਾ ਸਕਦਾ ਹੈ । ਡਿਪਟੀ ਸਪੀਕਰ ਸਾਹਿਬ ਇੰਡਸਟਰੀਅਲ ਪਾਲਿਸੀ ਜਿਹੜੀ ਇਥੇ ਰੱਖੀ ਗਈ ਹੈ ਮੈਂ ਉਸ ਦੀ ਸਪੋਰਟ ਕਰਦਾ ਹਾਂ । ਲੇਕਿਨ ਉਸ ਦੇ ਨਾਲ ਮੈਂ ਸਰਕਾਰ ਦੇ ਧਿਆਨ ਵਿਚ ਤੁਹਾਡੇ ਦੁਆਰਾ ਇਹ ,ਗੱਲ ਲਿਆਉਣਾ ਚਾਹੁੰਦਾ ਹਾਂ ਕਿ ਨੰਗਲ ਵਿਚ ਇਕ ਬਹੁਤ ਵੱਡੀ ਵਰਕਸ਼ਾਪ ਹੈ ਅਤੇ ਕਿਤਨੇ ਸਾਲਾਂ ਤੋਂ ਉਹ ਕੰਮ ਨਾ ਹੋਣ ਕਾਰਨ ਬੇਕਾਰ ਪਈ ਹੈ। ਉਥੇ ਇੰਪਲਾਇਮੈਂਟ ਦੇਣ ਵਾਸਤੇ ਅਤੇ ਉਸ ਵਰਕਸ਼ਾਪ ਨੂੰ ਆਬਾਦ ਕਰਨ ਵਾਸਤੇ ਮੈਂ ਬੇਨਤੀ ਕਰਾਂਗਾ ਉਥੇ ਬੀ. ਐਮ. ਬੀ. ਅਤੇ ਦੂਜੀਆਂ ਸਟੇਟਸ ਦਾ ਜੁਆਇੰਟ ਕੰਟਰੋਲ ਹੈ । ਮੈਂ ਬੀ. ਐਮ. ਬੀ. ਦੀ ਮੈਨੇਜਮੈਂਟ ਨਾਲ ਵੀ ਗੱਲ ਬਾਤ ਕੀਤੀ ਹੈ । ਦੂਜੀਆਂ ਸਟੇਟਸ ਦੇ ਲੋਕਾਂ ਨਾਲ ਵੀ ਗੱਲ-ਬਾਤ ਕੀਤੀ ਹੈ । ਉਨ੍ਹਾਂ ਨੇ ਕਿਹਾ ਹੈ ਕਿ ਸਾਡੇ ਵੱਲੋਂ ਕਲੀਅਰੈਂਸ ਹੈ। ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਮਾਮਲੇ ਨੂੰ ਟੇਕ-ਅੱਪ ਕਰਨ ਤਾਕਿ ਕੁਝ ਲੋਕਾਂ ਨੂੰ ਇੰਪਲਾਇਮੈਂਟ ਮਿਲੇ । ਭਾਖੜਾ ਬਣਨ ਵੇਲੇ ਜਿਤਨੇ ਵੀ ਕੰਮ ਹੋਏ ਉਹ ਸਾਰੇ ਇਸ ਵਰਕਸ਼ਾਪ ਦੁਆਰਾ ਹੀ ਤਿਆਰ ਹੋ ਕੇ ਬਣੇ । ਇਕ ਵਾਰੀ ਇਹ ਸਕੀਮ ਵੀ ਬਣੀ ਸੀ ਕਿ ਇਥੇ ਰੇਲਵੇ ਵੈਗਨਾਂ ਬਣਾਈਆਂ ਜਾਣ । ਉਹ ਸਕੀਮ ਡਰਾਪ ਹੋ ਗਈ । ਇਸ ਨੂੰ ਕਮਰਸ਼ੀਅਲ ਬੇਸਿਜ਼ ਤੇ ਚਲਾਉਣ ਲਈ ਭਾਵੇਂ ਕਾਰਪੋਰੇਸ਼ਨਾਂ ਤੋਂ ਆਰਡਰ ਲੈ ਕੇ ਲਿਮਿਟ ਫਿਕਸ ਕਰ ਦਿੱਤੀ ਜਾਵੇ ਕਿ ਜੋ ਕਾਰਪੋਰੇਸ਼ਨਾਂ ਦਾ ਸਾਮਾਨ ਹੈ ਉਹ ਇਥੇ ਹੀ ਤਿਆਰ ਹੋ ਕੇ ਆਵੇਗਾ । ਇਹ ਇਕਨਾਮੀਕਲੀ ਤਾਂ ਬੈਨਿਫੀਸ਼ਲ ਹੋਵੇਗੀ ਪਰ ਇਸ ਦੇ ਨਾਲ ਇੰਡਸਟਰੀਅਲ ਡਿਵੈਲਪਮੈਂਟ ਵੀ ਹੋਵੇਗੀ ਅਤੇ ਅਨਇੰਪਲਾਇਮੈਂਟ ਸੋਲਵ ਕਰਨ ਵਾਸਤੇ ਵੀ ਬਹੁਤ ਜ਼ਿਆਦਾ ਲਾਭਦਾਇਕ ਸਾਬਤ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਜ਼ਿਲ੍ਹਾ ਰੋਪੜ ਦੀਆਂ ਕੁਝ ਪ੍ਰਾਬਲਮਜ਼ ਹਨ, ਵਿੱਤ ਮੰਤਰੀ ਜੀ ਇਥੇ ਬੈਠੇ ਨਹੀਂ ਹਨ, ਉਹ ਮੈਂ ਤੁਹਾਡੇ ਰਾਹੀਂ ਉਨ੍ਹਾਂ ਤੱਕ ਪਹੁੰਚਾਉਣਾ ਚਾਹੁੰਦਾ ਹਾਂ। ਇਕ ਹਿੱਲ ਕੰਪਨਸੇਟਰੀ ਅਲਾਊਂਸ ਉਥੇ ਦੇ ਕਰਮਚਾਰੀਆਂ ਨੂੰ ਦਿਤਾ ਗਿਆ ਹੈ । ਪਰ ਇਸ ਨਾਲ ਉਸ ਜ਼ਿਲ੍ਹੇ ਦੇ ਲੋਕਾਂ ਨਾਲ ਬਹੁਤ ਵੱਡਾ ਵਿਤਕਰਾ ਕੀਤਾ ਗਿਆ ਹੈ । ਜਿਹੜੇ ਉਸ ਜ਼ਿਲ੍ਹੇ ਦੇ ਲੋਕ ਸਰਵਿਸ ਕਰਨ ਵਾਲੇ ਹੋਣਗੇ ਉਨ੍ਹਾਂ ਨੂੰ ਤਾਂ ਇਹ ਸਵਾ ਛੇ ਫੀ ਸਦੀ ਮਿਲੇਗਾ ਅਤੇ ਬਾਕੀਆਂ ਨੂੰ ਇਹ ਸਾਢੇ ਬਾਰਾਂ ਫੀ ਸਦੀ ਮਿਲੇਗਾ । ਰੋਪੜ ਜ਼ਿਲ੍ਹੇ ਦਾ ਕੋਈ ਵਸਨੀਕ ਅਗਰ ਰੋਪੜ ਜ਼ਿਲ੍ਹੇ ਵਿਚ ਕੰਮ ਕਰਦਾ ਹੈ ਤਾਂ ਉਸ ਨੂੰ ਸਵਾ ਛੇ ਫੀ ਸਦੀ ਅਲਾਊਂਸ ਮਿਲਦਾ ਹੈ ਅਤੇ ਕੋਈ ਰੋਪੜ ਜ਼ਿਲ੍ਹੇ ਵਿਚ ਕੰਮ ਕਰਨ ਵਾਲਾ ਰੋਪੜ ਜ਼ਿਲ੍ਹੇ ਦੀ ਹੱਦ ਤੋਂ ਇਕ ਮੀਲ ਦੀ ਦੂਰੀ ਤੇ ਵੀ ਰਹਿਣ ਵਾਲਾ ਹੈ ਤਾਂ ਉਸ ਨੂੰ ਸਾਢੇ ਬਾਰਾਂ ਫੀ ਸਦੀ ਇਹ ਅਲਾਊਂਸ ਮਿਲੇਗਾ । ਮੇਰਾ ਸੁਝਾਓ ਹੈ ਕਿ ਇਕ ਤਰ੍ਹਾਂ ਦਾ ਡਿਸਟੈਂਸ ਫਿਕਸ ਕਰ ਦੇਣ ਕਿ ਜਿਹੜਾ 4,5 ਮੀਲ ਦੇ ਫਾਸਲੇ ਵਿਚ ਸਰਵਿਸ ਕਰੇਗਾ, ਉਸ ਨੂੰ ਸਵਾ ਛੇ ਫੀ ਸਦੀ ਮਿਲੇਗਾ ਅਤੇ ਜਿਹੜਾ ਇਸ ਤੋਂ ਦੂਰ ਹੋਵੇਗਾ ਉਸ ਨੂੰ ਸਾਢੇ ਬਾਰਾਂ ਫੀ ਸਦੀ ਅਲਾਊਂਸ ਮਿਲੇਗਾ । ਇਸ ਤਰ੍ਹਾਂ ਮਾਈਲੇਜ ਦੀ ਲਿਮਿਟ ਮੁਕਰਰ ਕਰ ਦਿਓ ਕਿ ਇਤਨੀ ਦੂਰੀ ਵਿਚ ਉਹ ਰਹਿੰਦਾ ਹੋਵੇ। ਇਸ ਤਰੀਕੇ ਨਾਲ ਉਨ੍ਹਾਂ ਦਾ ਰੋਸ ਦੂਰ ਹੋ ਜਾਵੇਗਾ । ਲੋਕਲ ਹੋਣ ਦੇ ਨਾਤੇ ਜਿਹੜਾ ਇੰਪਲਾਈਜ਼ ਨੂੰ ਘਾਟਾ ਪੈਂਦਾ ਹੈ, ਉਹਨਾਂ ਦੀ ਇਹ ਸ਼ਿਕਾਇਤ ਦੂਰ ਹੋ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਮਹਿੰਗਾਈ ਦਾ ਜ਼ਮਾਨਾ ਹੈ । ਠੀਕ ਹੈ ਕਿ ਪੰਜਾਬ ਸਰਕਾਰ ਨੇ ਚਾਰਜ ਲੈਣ ਤੋਂ ਬਾਅਦ ਪ੍ਰਾਈਸਿਜ਼ ਨੂੰ ਸਟੇਬਲ ਕੀਤਾ ਹੈ ਪਰ ਦੂਜੇ ਪਾਸੇ ਬੈਠੇ ਮੈਂਬਰ ਸਾਹਿਬਾਨ ਕਹਿ ਰਹੇ ਸਨ ਕਿ ਪ੍ਰਾਈਸਿਜ਼ ਵੱਧ ਗਈਆਂ ਹਨ । ਕੀ ਉਹ ਚਾਹੁੰਦੇ ਹਨ ਕਿ ਪਨਸੱਪ ਦੀਆਂ ਦੁਕਾਨਾਂ ਬੰਦ ਕਰ ਦਿੱਤੀਆਂ ਜਾਣ ? ਪ੍ਰਾਈਸ ਲਾਈਨ ਨੂੰ ਕੰਟਰੋਲ ਕਰਨ ਵਾਸਤੇ ਬਜਟ ਵਿਚ ਘਾਟਾ ਪਾ ਕੇ ਵੀ ਛੋਟੇ ਇੰਪਲਾਈਜ਼ ਅਤੇ ਗਰੀਬ ਤੱਬਕੇ ਤੱਕ ਠੀਕ ਕੀਮਤਾਂ ਤੇ ਇਹ ਚੀਜ਼ਾਂ ਸਪਲਾਈ ਕਰਨ ਲਈ ਪਨਸੱਪ ਸ਼ਾਪਸ਼ ਰਾਹੀਂ ਇਹ ਉਪਰਾਲਾ ਕੀਤਾ ਹੈ । ਦੂਜੇ ਪਾਸੇ ਬੈਠੇ ਭਰਾਵਾਂ ਨੂੰ ਇਸ ਦਾ ਸਮੱਰਥਨ ਕਰਨਾ ਚਾਹੀਦਾ ਹੈ ਅਤੇ ਇਸ ਨੂੰ ਵੈਲਕਮ ਕਰਨਾ ਚਾਹੀਦਾ ਹੈ । ਇਸ ਲਈ ਮੈਂ ਕਹਾਂਗਾ ਕਿ ਜੋ ਉਨ੍ਹਾਂ ਦਾ ਹਿੱਲ ਕੰਪੈਨਸੇਟਰੀ ਅਲਾਊਂਸ ਹੈ ਉਹ ਇਕ ਰੇਸ਼ੋ ਤੇ ਦੇਣਾ ਚਾਹੀਦਾ ਹੈ ਅਤੇ ਇਹ ਡਿਸਕਰਿਮੀਨੇਸ਼ਨ ਦੂਰ ਕਰਕੇ 12.5% ਸਾਰਿਆਂ ਨੂੰ ਮਿਲਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਕੱਲ ਇਥੇ ਐਜੂਕੇਸ਼ਨ ਦੇ ਉਤੇ ਡਾਕਟਰ ਕੇਵਲ ਕ੍ਰਿਸ਼ਨ ਨੇ ਰੇਜ਼ੋਲਿਊਸ਼ਨ ਪੇਸ਼ ਕੀਤਾ ਸੀ ਅਤੇ ਬੜੇ ਚੰਗੇ ਢੰਗ ਨਾਲ ਉਨ੍ਹਾਂ ਨੇ ਭਾਰਤ ਦੀ ਪਿਛਲੀ ਸੰਸ਼ਕ੍ਰਿਤੀ ਨੂੰ ਦੁਹਰਾਇਆ ਸੀ । ਮੈਨੂੰ ਲਗਦਾ ਸੀ ਕਿ ਜਿਵੇਂ ਉਨ੍ਹਾਂ ਦੇ ਪਿਛਲੇ ਸੰਸਕਾਰ ਉਹਨਾਂ ਨੂੰ ਯਾਦ ਆ ਗਏ ਹਨ, ਉਹ ਕਿਤੇ ਪਿਛਲੇ ਪਾਸੇ ਚਲੇ ਗਏ ਸੀ । ਅਗਰ ਉਹ ਹੁਣ ਵੀ ਇਧਰ ਆਉਣਾ ਚਾਹੁੰਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਵੈਲਕਮ ਕਰਾਂਗੇ । ਉਹਨਾਂ ਨੇ ਪ੍ਰਾਈਵੇਟ ਸਕੂਲਾਂ ਦੀ ਬੜੀ ਸ਼ਲਾਘਾ ਕੀਤੀ ਪਰ ਉਨ੍ਹਾਂ ਦੇ ਆਪਣੇ ਸ਼ਹਿਰ ਵਿਚ ਇਕ ਸਕੂਲ ਖੁਲ੍ਹਿਆ ਸੀ, ਉਸਨੂੰ ਕੰਡੈਮ ਕਰੀ ਜਾ ਰਹੇ ਸਨ । ਜੇ ਉਨ੍ਹਾਂ ਦੇ ਦਿਲ ਵਿਚ ਇਤਨਾ ਦਰਦ ਹੈ ਤਾਂ ਉਸ ਵੇਲੇ ਇਹ ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਵਿਚ ਜਿਹੜੀ ਡਿਸਪੈਰਿਟੀ ਹੈ ਉਸ ਮਸਲੇ ਨੂੰ ਕਿਉਂ ਨਹੀਂ ਹੱਲ ਕੀਤਾ ? ਪ੍ਰਾਈਵੇਟ ਸਕੂਲਾਂ ਦੇ ਰਿਜ਼ਲਟ ਡੇਫੀਨੇਟਲੀ ਬੇਹਤਰ ਹੁੰਦੇ ਹਨ, ਇਸ ਗਲ ਨੂੰ ਕੋਈ ਇਨਕਾਰੀ ਨਹੀਂ ਕਰ ਸਕਦਾ । ਜੋ ਸਾਡੀ ਸਰਕਾਰ ਨੇ ਇਨ੍ਹਾਂ ਨੂੰ ਪੈਰਿਟੀ ਦੇਣ ਦਾ ਯਤਨ ਕੀਤਾ ਹੈ, ਇਸ ਗਲ ਲਈ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ । ਮੈਂ ਮੰਗ ਕਰਦਾ ਹਾਂ ਕਿ ਇਹ ਜਿਹੜੀ ਲਿਮਟਿਡ ਪੀਰੀਅਡ ਵਾਸਤੇ ਪੈਰਿਟੀ ਦਿਤੀ ਹੈ, ਜਿਵੇਂ ਦਿਲੀ ਐਕਟ ਵਿਚ ਇਹ ਚੀਜ਼ ਕਰ ਦਿਤੀ ਗਈ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਅਤੇ ਸਰਕਾਰੀ ਟੀਚਰਾਂ ਵਿਚ ਤਨਖਾਹ ਦੇ ਮਾਮਲੇ ਵਿਚ ਕੋਈ ਫਰਕ ਨਹੀਂ ਹੋਵੇਗਾ । ਇਸ ਵਿਚ ਇਹ ਕਲਾਜ਼ ਐਡ ਕਰ ਦਿਤੀ ਜਾਵੇ—

"No employees of private schools shall be paid less salary than the salary being drawn by the employees in Government schools."

ਇਹ ਕਲਾਜ਼ ਲਗਾ ਦਿੱਤੀ ਜਾਵੇ ਤਾਂ ਕਿ ਰੋਜ਼ ਰੋਜ਼ ਦੀ ਐਜੀਟੇਸ਼ਨ ਖ਼ਤਮ ਹੋ ਜਾਵੇ । ਨਹੀਂ ਤਾਂ ਕੀ ਹੋਵੇਗਾ ਕਿ ਇਸ ਫਾਇਨਾਂਸ਼ਲ ਈਅਰ ਤੋਂ ਬਾਅਦ ਜਿਸ ਤਰ੍ਹਾਂ ਪੇ-ਕਮਿਸ਼ਨ ਨੇ ਆਪਣੀ ਰਿਪੋਰਟ ਦੇਣੀ ਹੈ, ਪੇ-ਰਿਵੀਜ਼ਨ ਹੋਵੇਗਾ, ਇਸ ਦੇ ਨਾਲ ਸਰਕਾਰੀ ਸਕੂਲਾਂ ਦੇ ਟੀਚਰਾਂ ਦੇ ਅਮਾਲੂਮੈਂਟਸ ਵੱਧਣਗੇ, ਫਿਰ ਦੁਬਾਰਾ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਪੈਰਿਟੀ ਲੈਣ ਲਈ ਐਜੀਟੇਸ਼ਨ ਕਰਨੀ ਪਵੇਗੀ । ਇਸ ਤਰ੍ਹਾਂ ਨਾਲ ਸਕੂਲਾਂ ਦੀ ਪੜ੍ਹਾਈ ਵਿਚ ਨੁਕਸਾਨ ਹੁੰਦਾ ਹੈ, ਟੀਚਰਜ਼ ਦਾ ਟਾਈਮ ਖ਼ਰਾਬ ਹੁੰਦਾ ਹੈ, ਉਨ੍ਹਾਂ ਨੂੰ ਬੱਚਿਆਂ ਨੂੰ ਫਿਰ ਪੜ੍ਹਾਉਣ ਲਈ ਐਕਸਟਰਾ ਟਾਈਮ ਲਾਉਣਾ ਪੈਂਦਾ ਹੈ । ਮੈਂ ਕਹਾਂਗਾ ਕਿ ਇਹ ਚੀਜ਼ ਐਕਟ ਵਿਚ ਐਡ ਕਰ ਦਿਤੀ ਜਾਵੇ ਤਾਕਿ ਰੋਜ਼ ਰੋਜ਼ ਦਾ ਝਗੜਾ ਖ਼ਤਮ ਹੋਵੇ । ਜਿਸ ਤਰ੍ਹਾਂ ਸਾਡੀ ਸਰਕਾਰ ਨੇ ਪਹਿਲਾਂ ਇੰਪਲਾਈਜ਼ ਦਾ ਮਹਿੰਗਾਈ ਭੱਤਾ ਵੀ ਪ੍ਰਾਈਸ ਇੰਡੈਕਸ ਨਾਲ ਜੋੜਿਆ ਹੈ ਉਸੀ ਤਰੀਕੇ ਨਾਲ ਪਰਮਾਨੈਂਟ ਤੌਰ ਤੇ ਇਹ ਮਸਲਾ ਹੱਲ

[ਸ਼੍ਰੀ ਮਦਨ ਮੋਹਨ ਮਿੱਤਲ]

ਕਰਨਾ ਚਾਹੀਦਾ ਹੈ। ਇਸ ਤਰੀਕੇ ਨਾਲ ਰੋਜ਼ ਰੋਜ਼ ਪ੍ਰਾਈਵੇਟ ਟੀਚਰਾਂ ਅਤੇ ਸ਼ਰਕਾਰ ਦਾ ਝਗੜਾ ਨਾ ਪਏ ਅਤੇ ਦੋਨਾਂ ਦੀ ਐਨਰਜੀ ਵੇਸਟ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਦੂਜੀ ਮੇਰੀ ਬੇਨਤੀ ਇਹ ਹੈ ਕਿ ਪ੍ਰਾਈਵੇਟ ਟੀਚਰ ਜੋ ਸਰਵਿਸ਼ ਕਰਦੇ ਹਨ, ਉਥੇ ਡਿਫਰੈਂਟ ਮੈਨੇਜਮੈਂਟ ਕਮੇਟੀਆਂ ਦੇ ਡਿਫਰੈਂਟ ਰੂਲਜ਼ ਬਣੇ ਹੋਏ ਹਨ ਅਤੇ ਉਹ ਆਪਣੀ ਮਰਜ਼ੀ ਨਾਲ ਇਨ੍ਹਾਂ ਦੀ ਕਦੇ ਜ਼ਿਆਦਾ ਵਰਤੋਂ ਵੀ ਕਰ ਲੈਂਦੇ ਹਨ। ਇਹ ਠੀਕ ਹੈ ਕਿ ਸਿਕਿਊਰਿਟੀ ਆਫ ਸਰਵਿਸ ਐਕਟ ਦੇ ਤਹਿਤ ਕੁਝ ਰੂਲਜ਼ ਬਣੇ ਹੋਏ ਹਨ। ਮੈਂ ਕਹਾਂਗਾ ਕਿ ਬੇਸ਼ਕ ਐਕਟ ਵਿਚ ਕੋਈ ਇਹ ਆਰਡਰ ਕਰ ਦਿਓ। ਹੁਣ ਕੀ ਹੁੰਦਾ ਹੈ ਕਿ ਅਗਰ ਮੈਨੇਜਿੰਗ ਕਮੇਟੀ ਦਾ ਕੋਈ ਡਿਸੀਜ਼ਨ ਡਿਪਟੀ ਕਮਿਸ਼ਨਰ ਜਾਂ ਕਮਿਸ਼ਨਰ ਅਪਸੈਟ ਕਰ ਦਿੰਦਾ ਹੈ ਅਤੇ ਹਾਈ ਕੋਰਟ ਤਕ ਉਹ ਮੇਨਟੇਨ ਰਹਿ ਜਾਵੇ ਤਾਂ ਉਸ ਨੂੰ ਐਗਜ਼ੀਕਿਊਟ ਕਰਨ ਲਈ ਐਗ-ਜ਼ੀਕਿਊਟਿੰਗ ਏਜੰਸੀ ਕੋਈ ਨਹੀਂ। ਜਿਸ ਤਰ੍ਹਾਂ ਸਿਵਲ ਕੋਰਟ ਦੀ ਡਿਗਰੀ ਦੇ ਕੇਸ ਵਿਚ, ਰੈਵਨਿਊ ਕੋਰਟ ਦੀ ਡਿਗਰੀ ਦੇ ਕੇਸ ਵਿਚ ਇਨ੍ਹਾਂ ਨੂੰ ਐਗਜ਼ੀਕਿਊਟ ਕਰਨ ਲਈ ਕੋਈ ਐਗਜ਼ੀਕਿਊਟਿੰਗ ਏਜੰਸੀ ਹੈ, ਇਸ ਦੇ ਵਾਸਤੇ ਕੋਈ ਬਾਈਂਡਿੰਗ ਫੋਰਸ ਹੋਵੇ, ਜਿਹੜਾ ਆਰਡਰ ਹੋਵੇ ਉਹ ਓਪਰੇਟਿਵ ਹੋਵੇ। ਇਸ ਦੇ ਵਾਸਤੇ ਕੋਈ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ। ਡਿਪਟੀ ਕਮਿਸ਼ਨਰ, ਡੀ. ਈ. ਓ., ਸੀ. ਈ. ਓ. ਜਾਂ ਡਾਇਰੈਕਟਰ ਨੂੰ ਇਹ ਅਖ਼ਤਿਆਰ ਹੋਣ ਕਿ ਅਗਰ ਕੋਈ ਸਕੂਲ ਉਨ੍ਹਾਂ ਦੇ ਆਰਡਰ ਨੂੰ ਉਥੇ ਨਹੀਂ ਕਰਦਾ ਤਾਂ ਉਸਦੀ ਗਰਾਂਟ ਬੰਦ ਕੀਤੀ ਜਾ ਸਕੇ ਜਾਂ ਕੋਈ ਡਿਸਿਪਲਿਨਰੀ ਐਕਸ਼ਨ ਲਿਆ ਜਾ ਸਕੇ। ਇਸ ਤਰ੍ਹਾਂ ਦਾ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ। ਇਸਦੇ ਨਾਲ ਜੋ ਇਹ ਡਿਸੀਜ਼ਨ ਹੈ ਇਹ ਪ੍ਰਾਈਵੇਟ ਸਕੂਲਾਂ ਦੀਆਂ ਮੈਨੇਜਿੰਗ ਕਮੇਟੀਆਂ ਤੇ ਬਾਈਂਡਿੰਗ ਹੋਣਾ ਚਾਹੀਦਾ ਹੈ। ਇਸ ਲਈ ਸਰਕਾਰ ਵਲੋਂ ਕੋਈ ਕਮੇਟੀ ਨਿਯੁਕਤ ਕੀਤੀ ਜਾਵੇ ਜਿਸ ਦੇ ਵਿਚ ਟੀਚਰਜ਼ ਨੂੰ ਵੀ ਇਨ-ਵਾਲਵ ਕੀਤਾ ਜਾਵੇ ਅਤੇ ਉਨ੍ਹਾਂ ਵਾਸਤੇ ਮਿਨੀਮਮ ਮੈਨੇਜਿੰਗ ਰੂਲਜ਼ ਬਣਾਉਣੇ ਚਾਹੀਦੇ ਹਨ। ਜਿਸ ਤਰ੍ਹਾਂ ਗੌਰਮਿੰਟ ਸਰਵਿਸ ਰੂਲਜ਼ ਹਨ, ਇੰਪਲਾਈਜ਼ ਵਾਸਤੇ ਸਿਵਲ ਸਰਵਿਸ ਰੂਲਜ਼ ਬਣਾਏ ਹੋਏ ਹਨ, ਇਸ ਤਰ੍ਹਾਂ ਦੇ ਰੂਲਜ਼ ਬਣਾਏ ਜਾਣ ਜਿਨ੍ਹਾਂ ਨੂੰ ਕਿ ਮੈਨੇਜਿੰਗ ਕਮੇਟੀ ਵਾਇਲੇਟ ਨਾ ਕਰ ਸਕੇ। ਆਪ ਨੂੰ ਇਹ ਸੁਣ ਕੇ ਹੈਰਾਨੀ ਹੋਵੇਗੀ ਕਿ ਬਹੁਤ ਸਾਰੀਆਂ ਮੈਨੇ-ਜਿੰਗ ਕਮੇਟੀਆਂ ਦੇ ਵਿਚ ਮੈਟੇਰਨਿਟੀ ਲੀਵ ਦਾ ਪ੍ਰੋਵੀਜ਼ਨ ਹੀ ਨਹੀਂ ਜਿਹੜਾ ਕਿ ਹਰ ਫੀਮੇਲ ਇੰਪਲਾਈ ਦਾ ਫੰਡਾਮੈਂਟਲ ਰਾਈਟ ਹੈ। ਕਈ ਥਾਂ ਉਨ੍ਹਾਂ ਨੂੰ ਅਰਨਡ ਲੀਵ ਲੈਣੀ ਪੈਂਦੀ ਹੈ। ਇਸ ਤਰੀਕੇ ਦਾ ਪ੍ਰੋਵੀਜ਼ਨ ਹੋ ਜਾਵੇਗਾ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਪੈਰਿਟੀ ਪੂਰੀ ਮਿਲ ਜਾਵੇਗੀ, ਨਹੀਂ ਤਾਂ ਰੋਜ਼ ਰੋਜ਼ ਇਥੇ ਐਜੀਟੇਸ਼ਨਾਂ ਹੀ ਹੁੰਦੀਆਂ ਰਹਿਣਗੀਆਂ।

**ਸ਼੍ਰੀ ਡਿਪਟੀ ਸਪੀਕਰ**: ਤੁਸੀਂ ਹੁਣ ਵਾਈਂਡ ਅੱਪ ਕਰੋ।

**ਸ਼੍ਰੀ ਮਦਨ ਮੋਹਨ ਮਿੱਤਲ**: ਮੈਂ ਵਾਈਂਡ ਅੱਪ ਹੀ ਕਰਨ ਲਗਾ ਹਾਂ ਜੀ। ਇੱਕ ਹੋਰ ਵਿਤਕਰਾ ਜਿਹੜਾ ਹੈ ਉਹ ਮੈਂ ਦਸਣਾ ਚਾਹੁੰਦਾ ਹਾਂ। ਜੁਡੀਸ਼ੀਰੀ ਔਰ ਐਗਜ਼ੈਕਟਿਵ ਵਿਚ ਬਹੁਤ ਵਡੀ ਡਿਸਕਰੀਮੀਨੇਸ਼ਨ ਹੈ। ਸਾਡੀ ਖੁਸ਼ਕਿਸਮਤੀ ਹੈ ਕਿ ਅਸੀਂ ਜਮਹੂਰੀਅਤ ਨੂੰ ਹਾਸਲ ਕਰਨ ਵਾਸਤੇ ਐਡੀ ਵੱਡੀ ਲੜਾਈ ਲੜ ਕੇ ਆਏ ਹਾਂ। ਮੈਂ ਇਹ ਗਲ ਫਖਰ ਨਾਲ ਕਹਿੰਦਾ ਹਾਂ ਕਿ ਜੋ ਸਾਡੀ ਸਬਾਰਡੀਨੇਟ ਜੁਡੀਸ਼ੀਰੀ ਸੀ ਉਸ ਨੇ ਆਪਣਾ ਮੋਰੇਲ ਅੱਪ ਰੱਖਿਆ। ਸਾਡੀ ਜਿਹੜੀ ਹਾਈਐਸਟ ਜੁਡੀਸੀਰੀ ਹੈ, ਜੇ ਮੈਂ ਪੰਜਾਬੀ ਵਿਚ ਕਹਿ ਦਿਆਂ ਕਿ ਉਹ ਲੰਮੇ ਪੈ ਗਏ ਤਾਂ ਗ਼ਲਤ ਨਹੀਂ ਹੋਵੇਗਾ। ਪ੍ਰੋਮੋਸ਼ਨਾਂ ਲੈਣ ਵਾਸਤੇ,

ਹਰ ਹਥਕੰਡੇ ਵਰਤ ਕੇ, ਫਰੀ ਲੀਗਲ ਏਡ ਦੀਆਂ ਕਨਵੈਨਸ਼ਨਾਂ ਕਰਕੇ, 20 ਪੁਆਇੰਟ ਪ੍ਰੋਗਰਾਮ ਤੇ ਅਤੇ ਕਾਂਸਟੀਚਿਊਸ਼ਨਲ ਅਮੈਂਡਮੈਂਟਾਂ ਦੇ ਹੱਕ ਵਿਚ ਆਰਟੀਕਲ ਲਿਖਦੇ ਰਹੇ ਤਾਂ ਕਿ ਉਨ੍ਹਾਂ ਨੂੰ ਆਪਣੀ ਥਾਂ ਤੋਂ ਬਦਲਿਆ ਨਾ ਜਾਵੇ ਅਤੇ ਉਨ੍ਹਾਂ ਨੂੰ ਪਰਮੋਸ਼ਨਾਂ ਮਿਲੀ ਜਾਣ। ਸਾਡੀ ਸੁਬਾਰਡੀਨੇਟ ਜੁਡੀਸ਼ੀਅਰੀ ਬਿਲਕੁਲ ਐਮਰਜੰਸੀ ਵਿਚ ਦਬੀ ਝੁਕੀ ਨਹੀਂ। ਉਹ ਆਪਣੇ ਫੈਸਲੇ ਕਰਦੀ ਰਹੀ। ਇਸ ਲਈ ਡਿਸਟਰਿਕਟਸ ਵਿਚ ਇਹ ਜੋ ਵਿਤਕਰਾ ਹੈ ਜੁਡੀਸ਼ੀਅਰੀ ਅਤੇ ਅਗਜ਼ੈਕਟਿਵ ਵਿਚ ਇਹ ਵੀ ਦੂਰ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਲੋਕਾਂ ਨੂੰ ਜੋ ਕਿ ਸਾਡੀ ਜਮਹੂਰੀਅਤ ਦੇ ਕਸਟੋਡੀਅਨ ਹਨ ਅਤੇ ਲਾਅ ਐਂਡ ਆਰਡਰ ਮੇਨਟੇਨ ਕਰਨ ਵਿਚ ਸਾਡੀ ਹੈਲਪ ਕਰਦੇ ਹਨ, ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਪੈਰਿਟੀ ਦੇਣ ਵਾਸਤੇ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਤਾਕਿ ਇਮਾਲੂਮੈਂਟਸ ਬਰਾਬਰ ਹੋਣ ਜਦੋਂ ਕਿ ਦੋਵੇਂ ਹੀ ਬਰਾਬਰ ਦਾ ਕੰਪੀਟੀਸ਼ਨ ਪਾਸ ਕਰਕੇ ਆਏ ਹੁੰਦੇ ਹਨ। ਉਹ ਵੀ ਪੀ. ਸੀ. ਐਸ. ਵਿਚ ਆਉਂਦਾ ਹੈ ਔਰ ਦੂਸਰਾ ਵੀ ਪੀ. ਸੀ. ਐਸ. ਵਿਚ ਆਉਂਦਾ ਹੈ, ਫਰਕ ਸਿਰਫ ਇਤਨਾ ਹੈ ਕਿ ਇਕ ਜੁਡੀਸ਼ੀਅਲ ਸਾਈਡ ਤੇ ਹੁੰਦਾ ਹੈ ਔਰ ਦੂਸਰਾ ਐਗਜ਼ੈਕਟਿਵ ਸਾਈਡ ਤੇ ਹੁੰਦਾ ਹੈ।

ਇਕ ਗੱਲ ਬਾਰੇ ਮੈਂ ਡਿਪਟੀ ਸਪੀਕਰ ਸਾਹਿਬ, ਹੋਰ ਬੇਨਤੀ ਕਰਾਂਗਾ ਕਿ ਇਥੇ ਸਰਦਾਰ ਉਮਰਾਨੰਗਲ ਸਾਹਿਬ ਬੈਠੇ ਹਨ, ਉਨ੍ਹਾਂ ਨੂੰ ਇਹ ਬੇਨਤੀ ਪਹਿਲਾਂ ਵੀ ਕੀਤੀ ਸੀ ਕਿ ਕਿਸਾਨਾਂ ਨੂੰ ਫਰਦ ਲੈਣ ਵਿਚ ਬਹੁਤ ਦਿੱਕਤ ਪੇਸ਼ ਆਉਂਦੀ ਹੈ। ਉਨ੍ਹਾਂ ਨੇ ਲੋਨ ਲੈਣਾ ਹੋਵੇ, ਰਜਿਸਟਰੀ ਕਰਾਉਣੀ ਹੋਵੇ ਤਾਂ ਫਰਦ ਲੈਣੀ ਪੈਂਦੀ ਹੈ ਔਰ ਫਰਦ ਲੈਣ ਵਾਸਤੇ ਕਾਫੀ ਕੀਮਤ ਅਦਾ ਕਰਨੀ ਪੈਂਦੀ ਹੈ। ਉਨ੍ਹਾਂ ਨੂੰ ਦਿਕੱਤ ਪੇਸ਼ ਆਉਂਦੀ ਹੈ।......

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਗੁਰਦਵਾਰੇ ਲਿਜਾ ਕੇ ਪਟਵਾਰੀਆਂ ਨੂੰ ਕਸਮ ਖਿਲਾ ਦਿੱਤੀ ਹੈ, ਹੁਣ ਨਹੀਂ ਆਉਂਦੀ। (ਹਾਸਾ)

**ਸ੍ਰੀ ਡਿਪਟੀ ਸਪੀਕਰ** : ਕੇ. ਪੀ. ਸਾਹਿਬ, ਇਨਟਰੱਪਸ਼ਨ ਨਾ ਕਰੋ।

**ਸ੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਸੀ ਕਿ ਅਸੀਂ ਪਾਸ ਬੁੱਕਾਂ ਕਿਸਾਨਾਂ ਨੂੰ ਇਸ਼ੂ ਕਰਾਂਗੇ ਔਰ ਇਕ ਦੋ ਜ਼ਿਲ੍ਹਿਆਂ ਵਿਚ ਕੀਤੀਆਂ ਵੀ ਹਨ। ਮੈਂ ਕਹਿੰਦਾ ਹਾਂ ਕਿ ਇਕ ਲਾਅ ਲੇਅ-ਡਾਊਨ ਹੋਣਾ ਚਾਹੀਦਾ ਹੈ ਕਿ ਜਿਸ ਤਰ੍ਹਾਂ ਬਿਜ਼ਨੈਸਮੈਨ ਬੈਂਕ ਵਿਚ ਪੈਸੇ ਜਮ੍ਹਾਂ ਕਰਵਾਉਂਦਾ ਹੈ ਔਰ ਉਸ ਦੇ ਪਾਸ ਪਾਸ-ਬੁੱਕ ਹੁੰਦੀ ਹੈ। ਇਸ ਤਰ੍ਹਾਂ ਹੀ ਕਿਸਾਨਾਂ ਪਾਸ ਪਾਸ-ਬੁੱਕਾਂ ਹੋਣ with their photographs attested at least by the Assistant Collector First Class. ਉਸ ਦੇ ਵਿਚ ਜਮ੍ਹਾਂਬੰਦੀ ਦਾ ਰਿਕਾਰਡ ਹੋਵੇ, ਸਾਰੀ ਜ਼ਮੀਨ ਬਾਰੇ ਡਿਸਕਰਿਪਸ਼ਨ ਹੋਵੇ ਤਾਕਿ ਜੇ ਲੋਨ ਲੈਣਾ ਚਾਹਵੇ ਤਾਂ ਜ਼ਿਮੀਂਦਾਰ ਲੈ ਸਕੇ। ਜੇਕਰ ਉਹ ਕਿਸੇ ਦੀ ਜ਼ਮਾਨਤ ਦੇਣੀ ਚਾਹਵੇ ਤਾਂ ਦੇ ਸਕੇ, ਕੋਈ ਕੇਸ ਇਨਸਟੀਚਿਊਟ ਕਰਨਾ ਚਾਹਵੇ ਤਾਂ ਕਰ ਸਕੇ ਔਰ ਜਿਹੜੀ ਉਸ ਨੂੰ ਹੁਣ ਮੁਸ਼ਕਲ ਪੇਸ਼ ਆਉਂਦੀ ਹੈ, ਉਹ ਨਾ ਆਵੇ। ਫਿਰ ਇਹ ਵੀ ਉਸ ਵਿਚ ਹੋਣਾ ਚਾਹੀਦਾ ਹੈ ਕਿ ਜੇਕਰ ਕਿਸੇ ਲੈਂਡ ਲਾਰਡ ਦੀ ਡੈੱਥ ਹੋ ਜਾਂਦੀ ਹੈ, ਔਰ ਜੇਕਰ ਉਸ ਦੇ ਤਿੰਨ ਬੱਚੇ ਹਨ ਤਾਂ ਤਿੰਨ ਪਾਸ-ਬੁੱਕਾਂ ਬਣ ਜਾਣ। ਉਸ ਦੇ ਵਿਚ ਉਨ੍ਹਾਂ ਦੇ ਸ਼ੇਅਰ ਡਿਸਕ੍ਰਾਈਬ ਕਰ ਦਿੱਤੇ ਜਾਣ। ਉਹ ਸਾਰੀ ਜ਼ਮੀਨ ਦਾ

[ਸ੍ਰੀ ਮਦਨ ਮੋਹਨ ਮਿੱਤਲ]

ਐਕਸਟਰੈਕਟ ਹੋਵੇ । That copy can be produced by any agriculturist for the purposes of raising loans, filing suits and other purposes whenever required by showing the passbook to the concerned authorities. ਇਸ ਦੇ ਨਾਲ ਹੀ ਜਿਹੜੀ ਕਿਸਾਨਾਂ ਨੂੰ ਫਰਦ ਲੈਣ ਵਾਸਤੇ ਦਿੱਕਤ ਪੇਸ਼ ਆਉਂਦੀ ਹੈ, ਉਸ ਨੂੰ ਫਰਦ ਲੈਣ ਵਾਸਤੇ ਚਾਰ ਚਾਰ ਦਿਨ ਪਟਵਾਰਖਾਨੇ ਵਿਚ ਰੁਲਣਾ ਪੈਂਦਾ ਹੈ, ਔਰ ਕੀਮਤ ਅਦਾ ਕਰਨੀ ਪੈਂਦੀ ਹੈ, ਉਹ ਵੀ ਬਚ ਜਾਵੇਗੀ ।

**ਸ੍ਰੀ ਡਿਪਟੀ ਸਪੀਕਰ** ਵਾਈਂਡ ਅੱਪ ਕਰੋ ਜੀ ।

**ਸ੍ਰੀ ਮਦਨ ਮੋਹਨ ਮਿੱਤਲ**: ਡਿਪਟੀ ਸਪੀਕਰ ਸਾਹਿਬ, ਮੈਂ ਮਾਲ ਮੰਤਰੀ ਜੀ ਦਾ ਇਸ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸੰਨ 1972 ਵਿਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਪ੍ਰੀਐਂਪਸ਼ਨ ਐਕਟ ਖਤਮ ਕੀਤਾ ਸੀ ਔਰ ਉਸ ਦੇ ਖਤਮ ਕਰਨ ਨਾਲ ਇਕ ਵੱਡਾ ਘਾਟਾ ਕਿਸਾਨ ਨੂੰ ਪਿਆ ਹੈ । ਠੀਕ ਹੈ ਕਿ ਪਹਿਲੇ ਐਕਟ ਵਿਚ ਕਿਹਾ ਜਾਂਦਾ ਸੀ ਕਿ ਨੁਕਸ ਸਨ, ਬਾਰਗੇਨ ਹੁੰਦਾ ਸੀ, ਕੀਮਤ ਵਧਾਉਣ ਲਈ ਬਾਰਗੇਨ ਹੁੰਦਾ ਸੀ ਪਰ ਮੈਂ ਮੰਗ ਕਰਾਂਗਾ ਕਿ ਪੰਜਾਬ ਪ੍ਰੀਐਂਪਸ਼ਨ ਐਕਟ ਦੁਬਾਰਾ ਲਾਗੂ ਕੀਤਾ ਜਾਵੇ । ਜਿਹੜੇ ਪਹਿਲਾਂ ਅਨਲਿਮਿਟਡ ਰਾਈਟਸ ਉਸ ਰਾਹੀਂ ਦਿੱਤੇ ਗਏ ਸਨ ਉਨ੍ਹਾਂ ਨੂੰ ਲਿਮਿਟ ਕੀਤਾ ਜਾਵੇ । ਅਗਰ ਕੋਈ ਲੈਂਡ ਵੇਚਦਾ ਹੈ ਤਾਂ ਲੜਕੇ ਨੂੰ ਰਾਈਟ ਦਿੱਤਾ ਜਾਵੇ, ਉਹ ਆਪਣਾ ਹੱਕ ਕਲੇਮ ਕਰ ਸਕੇ । ਅਗਰ ਕੋਈ ਉਸ ਦੇ ਲੜਕਾ ਨਹੀਂ ਹੈ ਤਾਂ ਅਗਰ ਲੜਕੀ ਹੈ ਤਾਂ ਉਸ ਨੂੰ ਰਾਈਟ ਮਿਲੇ । ਅਗਰ ਨਾ ਲੜਕਾ ਹੋਵੇ ਤੇ ਨਾ ਲੜਕੀ ਹੋਵੇ ਤਾਂ ਉਸ ਦੇ ਭਰਾ ਨੂੰ ਰਾਈਟ ਹੋਵੇ ਔਰ ਜੇਕਰ ਉਹ ਵੀ ਨਾ ਹੋਵੇ ਤਾਂ ਉਸ ਦੇ ਲੜਕੇ ਨੂੰ ਦਿੱਤਾ ਜਾਵੇ । ਪਰ ਜੇਕਰ ਉਹ ਵੀ ਨਹੀਂ ਤਾਂ ਹੋਰ ਕਿਸੇ ਨੂੰ ਰਾਈਟ ਨਾ ਹੋਵੇ । ਹੁਣ ਕੀ ਹੁੰਦਾ ਹੈ ਕਿ ਅਗਰ ਕੋਈ ਆਦਮੀ ਇਕੱਲਾ ਹੁੰਦਾ ਹੈ ਔਰ ਉਸ ਦੇ ਪਾਸ ਜ਼ਮੀਨ ਹੁੰਦੀ ਹੈ ਤਾਂ ਉਹ ਕਈ ਵਾਰੀ ਬਾਕੀ ਪਰਵਾਰ ਨੂੰ ਡਾਮੀਨੇਟ ਕਰਨ ਦੀ ਕੋਸ਼ਿਸ਼ ਕਰਦਾ ਹੈ ਔਰ ਜ਼ਿੱਦ ਵਿਚ ਆ ਕੇ ਕਈ ਵਾਰੀ ਆਪਣੀ ਜ਼ਮੀਨ ਵੇਚ ਦਿੰਦਾ ਹੈ । ਵੇਚਦਾ ਵੀ ਕਿਸ ਨੂੰ ਹੈ ? ਉਨ੍ਹਾਂ ਨੂੰ, ਜਿਹੜੇ ਲੋਕ ਉਸ ਪਰਵਾਰ ਦੇ ਖਿਲਾਫ ਹੁੰਦੇ ਹਨ । ਇਸ ਲਈ ਇਹ ਚੀਜ਼ ਨਹੀਂ ਹੋਣੀ ਚਾਹੀਦੀ । ਇਸ ਤਰ੍ਹਾਂ ਜੇਕਰ ਕਰ ਦਿੱਤਾ ਜਾਵੇ ਤਾਂ ਜਿਹੜੀ ਅਸੀਂ ਜ਼ਮੀਨ ਦੀ ਕਨਸਾਲੀਡੇਸ਼ਨ ਕਰਦੇ ਪਏ ਹਾਂ ਉਹ ਹੋ ਸਕੇਗੀ ਨਹੀਂ ਤਾਂ ਨਹੀਂ ਹੋਵੇਗੀ । ਇਸ ਲਈ ਇਹ ਐਕਟ ਦੁਬਾਰਾ ਲਾਗੂ ਹੋਣਾ ਚਾਹੀਦਾ ਹੈ — of course, with certain limitations. ਇਸ ਦੇ ਨਾਲ ਕਰੀਮਨਲ ਲਿਟੀਗੇਸ਼ਨ, ਮਰਡੱਰ ਔਰ ਅਜ਼ਾਲਟਸ ਜਿਹੜੇ ਹੁੰਦੇ ਹਨ ਉਹ ਘਟ ਜਾਣਗੇ । ਇਸ ਲਈ ਇਹ ਐਕਟ ਲਾਗੂ ਕੀਤਾ ਜਾਵੇ । ਇਸ ਦੇ ਨਾਲ ਜ਼ਮੀਨ ਦੀ ਵੰਡ ਵੀ ਰੁਕ ਸਕਦੀ ਹੈ । (ਘੰਟੀ) ਬੱਸ ਜੀ, ਮੈਂ ਦੋ ਗੱਲਾਂ ਹੋਰ ਕਹਿਣੀਆਂ ਹਨ ।

**ਸ੍ਰੀ ਡਿਪਟੀ ਸਪੀਕਰ** ਨਹੀਂ ਜੀ, you should wind up within a minute.

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਇਕ ਹੀ ਗੱਲ ਕਹਿਣੀ ਹੈ ਜੀ । ਲਿਫਟ ਇਰੀਗੇਸ਼ਨ ਬਾਰੇ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਸੀ ਕਿ 90 ਹਜ਼ਾਰ ਏਕੜ ਜ਼ਮੀਨ

ਰੋਪੜ ਔਰ ਨੰਗਲ ਦੀ ਸਿੰਜਾਈ ਯੋਗ ਹੋ ਸਕਦੀ ਹੈ ਔਰ ਕਿਹਾ ਸੀ ਕਿ 16 ਹਜ਼ਾਰ ਏਕੜ ਜ਼ਮੀਨ ਸਿੰਜਾਈ ਹੇਠ ਲਿਆਂਦੀ ਗਈ ਹੈ । ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਨੰਗਲ ਦੀ ਜ਼ਮੀਨ ਜਿਥੋਂ ਕਿ ਨਹਿਰਾਂ ਨਿਕਲੀਆਂ ਹਨ, ਜਿਥੇ ਕਿ ਦਰਿਆ ਵਗਦਾ ਹੈ, ਜਿਥੇ ਕਿ ਜ਼ਮੀਨ ਐਕੁਆਇਰ ਕੀਤੀ ਗਈ ਹੈ ਔਰ ਪੰਜਾਬ ਨੂੰ ਹੀ ਨਹੀਂ ਬਲਕਿ ਰਾਜਸਥਾਨ ਨੂੰ ਪਾਣੀ ਵੀ ਦਿੱਤਾ ਹੈ, ਉਸ ਇਲਾਕੇ ਵਾਸਤੇ ਪਾਣੀ ਨਹੀਂ ਹੈ ।

Water water every where not a drop to drink.

ਪਾਣੀ ਉਥੋਂ ਦੀ ਜਾ ਰਿਹਾ ਹੈ, ਜ਼ਮੀਨ ਐਕੁਆਇਰ ਕਰਕੇ ਪਾਣੀ ਹੋਰਨਾਂ ਨੂੰ ਦਿੱਤਾ ਗਿਆ ਹੈ ਲੇਕਿਨ ਉਨ੍ਹਾਂ ਜ਼ਮੀਨਾਂ ਨੂੰ ਪਾਣੀ ਨਹੀਂ ਮਿਲਿਆ । ਇਸ ਕਰਕੇ ਮੇਰੀ ਬੇਨਤੀ ਹੈ ਕਿ ਵੱਧ ਤੋਂ ਵੱਧ ਫੰਡ ਐਲੋਕੇਟ ਕਰਕੇ ਉਨ੍ਹਾਂ ਜ਼ਮੀਨਾਂ ਨੂੰ ਸੈਰਾਬ ਕਰਨ ਦਾ ਯਤਨ ਕੀਤਾ ਜਾਵੇ । ਇਸ ਦੇ ਨਾਲ ਹੀ ਮੈਂ ਇਹ ਗੱਲ ਵੀ ਕਹਾਂਗਾ ਕਿ ਇਹ ਲੋਕ (ਵਿਰੋਧੀ ਧਿਰ ਵਲ ਇਸ਼ਾਰਾ ਕਰਦੇ ਹੋਏ) ਆਪੋਜ਼ਿਟ ਬੈਂਚਿਜ਼ ਤੇ ਬੈਠੇ ਅੱਜ ਜਮਹੂਰੀਅਤ ਦੀਆਂ ਗੱਲਾਂ ਕਰ ਰਹੇ ਹਨ । ਸ਼ਰਮਾ ਜੀ ਨੇ ਕਿਹਾ ਸੀ ਕਿ ਡੀਪ ਰੂਟਿਡ ਡੈਮੋਕ੍ਰੇਸੀ ਹੈ । ਮੈਂ ਕਹਿੰਦਾ ਹਾਂ ਕਿ 19 ਮਹੀਨਿਆਂ ਵਿਚ ਇਨ੍ਹਾਂ ਵਲੋਂ (ਕਾਂਗਰਸ ਬੈਂਚਾਂ ਵੱਲ ਇਸ਼ਾਰਾ) democracy was raped, judiciary was destroyed and Constitution was finished. ਇਹ ਇਨ੍ਹਾਂ ਦਾ ਡੇਵਲ ਟੀਚਿੰਗ ਸ਼ਰਮਨ ਹੈ । ਇਹ ਡੀਪ ਰੂਟਿਡ ਡੈਮੋਕ੍ਰੇਸੀ ਬਨਾਉਣ ਪਰ ਮੈਨੂੰ ਇਸ ਗੱਲ ਦੀ ਹੈਰਾਨੀ ਹੈ ਕਿ ਇਨ੍ਹਾਂ ਨੂੰ ਜਮਹੂਰੀਅਤ ਬਾਰੇ ਪੜ੍ਹਨ ਵਾਸਤੇ ਗੰਗਾ ਦਾ ਇਸ਼ਨਾਨ ਕਰਨਾ ਪਵੇਗਾ । ਇਸ ਲਈ ਇਹ ਦੁਬਾਰਾ ਜਮਹੂਰੀਅਤ ਬਾਰੇ ਸਿੱਖਣ ਔਰ ਪੜ੍ਹਨ ਕਿ ਕੋਈ ਗਲਤ ਕੰਮ ਅੱਗੇ ਤੋਂ ਨਾ ਕੀਤਾ ਜਾਵੇ । ਹਿੰਦੂ ਸੰਸਕ੍ਰਿਤੀ ਇਹ ਕਹਿੰਦੀ ਹੈ ਕਿ ਜੇਕਰ ਕਈ ਗਲਤ ਕੰਮ ਕੀਤਾ ਜਾਵੇ ਤਾਂ ਉਸ ਤੇ ਪਸ਼ਚਾਤਾਪ ਕਰਨਾ ਚਾਹੀਦਾ ਹੈ । ਇਸ ਲਈ ਇਨ੍ਹਾਂ ਨੂੰ ਹੁਣ ਪਸਚਾਤਾਪ ਕਰਨਾ ਚਾਹੀਦਾ ਹੈ । ਇਹ ਹੁਣ 30 ਸਾਲ ਪਸ਼ਚਾਤਾਪ ਕਰਨ । 30 ਸਾਲ ਆਰਾਮ ਨਾਲ ਵੇਖਣ ਕਿ ਡੈਮੋਕ੍ਰੇਸੀ ਕਿਵੇਂ ਚਲਦੀ ਹੈ । ਅਗਰ ਅਸੀਂ ਵੀ ਗਲਤੀ ਕਰਾਂਗੇ ਤਾਂ ਲੋਕਾਂ ਨੂੰ ਹੱਕ ਹੈ, ਉਹ ਸਾਨੂੰ ਵੀ ਪਿੱਛੇ ਕਰ ਸਕਦੇ ਹਨ । ਪਰ ਇਹ ਜਿਹੜੇ ਜਮਹੂਰੀਅਤ ਦੇ ਦਾਅਵੇਦਾਰ ਹਨ ਇਨ੍ਹਾਂ ਬਾਰੇ ਦਿਲੀ ਦਾ ਤੁਰਕਮਾਨ ਗੇਟ ਦੱਸਦਾ ਹੈ ਕਿ ਜਮਹੂਰੀਅਤ ਵਾਸਤੇ ਇਨ੍ਹਾਂ ਨੇ ਕੀ ਕੀਤਾ ਹੈ । ਸੰਜੇ ਗਾਂਧੀ ਨੂੰ ਇਨ੍ਹਾਂ ਨੇ ਪੰਜਾਬ ਦਾ ਦਾਮਾਦ ਬਣਾਇਆ ਔਰ ਇਹ ਗੱਲ ਸਾਰਿਆਂ ਨੇ ਕਹੀ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਕੋਠੀ ਤੇ ਇਕ ਕਾਨਸਟੇਬਲ ਨੂੰ ਮਾਰ ਦਿੱਤਾ ਗਿਆ...

ਸਰਦਾਰ ਦਰਸ਼ਨ ਸਿੰਘ ਕੇ. ਪੀ. : ** ** **

Mr. Deputy Speaker: I am sorry. I cannot allow.

ਸਰਦਾਰ ਦਰਸ਼ਨ ਸਿੰਘ ਕੇ.ਪੀ.: ** ** **

Mr. Deputy Speaker: Sorry I cannot allow. This is no point of order.

ਸ੍ਰੀ ਮਨਮੋਹਨ ਕਾਲੀਆ : ** ** **

Mr. Deputy Speaker : This is no point of order.
ਮੈਂ ਮਿਤਲ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਵਾਈਂਡ ਅੱਪ ਕਰਨ ।

** Expunged as ordered by the Chair.

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਤਾਂ ਡਿਪਟੀ ਸਪੀਕਰ ਸਾਹਿਬ, ਇਤਨੀ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਡੀਪ ਰੂਟਿਡ ਡੈਮੋਕ੍ਰੇਸੀ ਦੇ ਨਾਲ ਇਹ ਲੋਕ ਅੱਪਰੂਟਿਡ ਡੈਮੋਕ੍ਰੇਸੀ ਲਈ ਕੀ ਕਰਦੇ ਹਨ । ਇਨ੍ਹਾਂ ਦੀ ਮੈਂ ਮਹੰਤ ਸੇਵਾ ਦਾਸ ਬਾਰੇ ਗਲ ਦੱਸ ਦੇਵਾਂ ਇਨ੍ਹਾਂ ਨੇ ਚੰਗਿਆੜੀ ਸੁੱਟੀ ਔਰ ਆਪ ਪਾਸੇ ਹੋ ਗਏ । ਹੁਣ ਉਥੇ ਬੈਠ ਕੇ ਇਨ੍ਹਾਂ ਨੂੰ ਹਿੰਦੂਆਂ ਨਾਲ ਪਿਆਰ ਜਾਗ ਰਿਹਾ ਹੈ, ਹੁਣ ਡੈਮੋਕ੍ਰੇਸੀ ਯਾਦ ਆ ਰਹੀ ਹੈ । ਦਰਅਸਲ ਜਦੋਂ ਇਹ ਆਪੋ-ਜ਼ੀਸ਼ਨ ਬੈਂਚਾਂ ਉਪਰ ਜਾਂਦੇ ਹਨ ਉਦੋਂ ਹੀ ਇਹ ਪਿਆਰ ਇਨ੍ਹਾਂ ਨੂੰ ਜਾਗਦਾ ਹੈ । ਹੁਣ ਇਨ੍ਹਾਂ ਨੂੰ ਪੰਜਾਬੀ ਬੋਲਦੇ ਇਲਾਕਿਆਂ ਨਾਲ ਪਿਆਰ ਜਾਗਿਆ ਹੈ । ਪੰਜਾਬੀ ਸਪੀਕਿੰਗ ਇਲਾਕੇ ਤਾਂ ਤੁਸੀਂ ਐਮਰਜੈਂਸੀ ਵਿਚ ਲੈ ਸਕਦੇ ਸੀ ਔਰ ਉਦੋਂ ਕੋਈ ਬੋਲ ਵੀ ਨਹੀਂ ਸੀ ਸਕਦਾ ਪਰ ਉਸ ਵੇਲੇ ਤੁਹਾਡਾ ਤਾਲਮੇਲ ਸੈਂਟਰ ਨਾਲ ਹੋਇਆ ਹੋਇਆ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਆਖਿਰ ਵਿਚ ਕਹਾਂਗਾ ਕਿ ਬੱਜਟ ਜਿਹੜਾ ਹੈ ਇਹ ਬਿਲਕੁਲ ਠੀਕ ਹੈ ਪਬਲਿਕ ਦੇ ਇੰਟਰੈਸਟ ਵਿਚ ਹੈ । ਇਸ ਬਜਟ ਨਾਲ ਪੰਜਾਬ ਦੀ ਡਬਲ ਡਿਵੈਲਪਮੈਂਟ ਹੋਵੇਗੀ । ਪੰਜਾਬ ਦੀ ਜਦੋਂ ਡਿਵੈਲਪਮੈਂਟ ਹੋਵੇਗੀ ਤਾਂ ਪੰਜਾਬ ਦੇ ਲੋਕਾਂ ਨੇ ਜਿਸ ਤਰ੍ਹਾਂ ਇਨ੍ਹਾਂ ਨੂੰ ਹੁਣ ਰਿਜੈਕਟ ਕੀਤਾ ਹੈ ਉਹ ਫਿਰ ਵੀ ਇਨ੍ਹਾਂ ਨੂੰ ਰਿਜੈਕਟ ਕਰ ਦੇਣਗੇ । ਮੈਂ ਇਸ ਬੱਜਟ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ।

(ਇਸ ਸਮੇਂ ਖੇਤੀ ਬਾੜੀ ਮੰਤਰੀ ਜੀ ਬੋਲਣ ਲਈ ਖੜੇ ਹੋਏ ।)

**Mr. Deputy Speaker**: Sardar Balwinder Singh Ji, do you want to speak on the Budget ?

**ਖੇਤੀ ਬਾੜੀ ਮੰਤਰੀ** : ਇਸ ਵਾਸਤੇ ਹੀ ਮੈਂ ਚਿੱਟ ਭੇਜੀ ਹੈ ਜੀ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਖੁਸ਼ਹਾਲ ਬਹਿਲ ਬੋਲਣ ਲਈ ਖੜ੍ਹੇ ਹੋਏ ।)

**ਸ੍ਰੀ ਡਿਪਟੀ ਸਪੀਕਰ** : ਬਹਿਲ ਸਾਹਿਬ, ਤੁਹਾਡੀ ਪਾਰਟੀ ਦਾ ਜਿਤਨਾ ਟਾਈਮ ਬਣਦਾ ਸੀ ਉਹ ਦੇ ਦਿੱਤਾ ਗਿਆ ਹੈ । Still I will try to accommodate you. Please take your seat.

**Chaudhri Kanshi Ram**: Point of order, Sir....

**Mr. Deputy Speaker**: What is your point of order ?

**Chaudhri Kanshi Ram**: My point of order is that Sardar Balwinder Singh Bhunder should not speak now and should speak on his demands.

**Mr. Deputy Speaker**: There is no bar on his speaking at this stage.

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਤਾਂ ਹੋਰ ਵੀ ਕਈ ਅਪਰਚੂਨਿਟੀਜ਼ ਹਨ ਬੋਲਣ ਲਈ, ਬਜਟ ਤੇ ਬੋਲਣ ਲਈ ਹੁਣ ਸਾਨੂੰ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ**: ਚੌਧਰੀ ਸਾਹਿਬ ਮੈਂ ਪ੍ਰਾਰਥਨਾ ਕਰਾਂਗਾ ਕਿ ਉਨ੍ਹਾਂ ਨੂੰ ਵੀ ਬੋਲ ਲੈਣ ਦਿਓ । ਉਨ੍ਹਾਂ ਨੂੰ ਵੀ ਬੋਲਣ ਦਾ ਹੱਕ ਹੈ ।

ਖੇਤੀ ਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਇਥੇ ਅਕਾਲੀ-ਜਨਤਾ ਸਰਕਾਰ ਨੇ ਪੇਸ਼ ਕੀਤਾ ਹੈ, ਇਸ ਵਿਚ ਬੇਰੁਜ਼ਗਾਰੀ ਦਾ ਹਲ ਲਭੱਣ ਦੀ ਕੋਸ਼ਿਸ਼ ਕੀਤੀ ਗਈ ਹੈ, ਹਰੀਜਨਾਂ ਦੀ ਭਲਾਈ ਦੇ ਕੰਮ ਕਰਨ ਦੀ, ਖੇਤੀਬਾੜੀ ਔਰ ਇੰਡਸਟਰੀ ਦੀ ਤਰੱਕੀ ਦੀ, ਬਿਜਲੀ ਔਰ ਪਾਵਰ ਨੂੰ ਵਧਾਉਣ ਦੀ, ਥੀਨ ਡੈਮ ਨੂੰ ਜਲਦੀ ਮੁਕੰਮਲ ਕਰਨ ਦੀ । ਇਨ੍ਹਾਂ ਗੱਲਾਂ ਨੂੰ ਲੈ ਕੇ ਇਹ ਬਜਟ ਇਥੇ ਪੇਸ਼ ਕੀਤਾ ਗਿਆ ਹੈ ਜੋ ਕਿ ਪੰਜਾਬ ਦੀ ਜਨਤਾ ਦੀ ਭਲਾਈ ਔਰ ਪੰਜਾਬ ਨੂੰ ਅੱਗੇ ਲੈ ਜਾਣ ਵਾਲਾ ਹੈ । ਡਿਪਟੀ ਸਪੀਕਰ ਸਾਹਿਬ, ਹੁਣ ਤਕ ਜੋ ਵਿਚਾਰ ਬਜਟ ਤੇ ਆਏ ਹਨ, ਉਨ੍ਹਾਂ ਵਿਚੋਂ ਕਾਫੀ ਮੈਂਬਰਾਂ ਨੇ ਇਸ ਦੀ ਸ਼ਲਾਘਾ ਕੀਤੀ ਹੈ ਪਰ ਮੇਰੇ ਇਕ ਦੋ ਆਨਰੇਬਲ ਮੈਂਬਰਜ਼ ਜਿਹੜੇ ਕਿ ਇਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਹਨ, ਚੌਧਰੀ ਬਲਰਾਮ ਅਤੇ ਸ਼੍ਰੀ ਹੰਸ ਰਾਜ ਸ਼ਰਮਾ ਜੀ ਨੇ ਜਿਹੜੀ ਤਕਰੀਰ ਕੀਤੀ ਹੈ ਉਸ ਵਿਚ ਬਜਾਏ ਇਸ ਗੱਲ ਦੇ ਕਿ ਉਹ ਇਸ ਬਜਟ ਨੂੰ ਚੰਗਾ ਕਹਿੰਦੇ ਅਤੇ ਜਾਂ ਕੋਈ ਠੋਸ ਸੁਝਾਓ ਦਿੰਦੇ, ਸਾਰਾ ਜ਼ੋਰ ਇਸ ਤੇ ਲਾ ਦਿੱਤਾ ਕਿ ਜੋ ਹੈੱਡ ਵਰਕਸ ਦਾ ਮਾਮਲਾ ਹੈ ਇਸ ਵਾਸਤੇ ਗਲਤ ਆਂਕੜੇ ਦਿੱਤੇ ਗਏ ਹਨ, ਔਰ ਜੋ ਸੁਤੰਤਰਤਾ ਸੰਗ੍ਰਾਮੀਆਂ ਨੂੰ ਪੈਨਸ਼ਨ ਦਿੱਤੀ ਹੈ, ਉਹ ਗਲਤ ਦਿੱਤੀ ਹੈ, ਇਸ ਤਰ੍ਹਾਂ ਦੀਆਂ ਗੱਲਾਂ ਵਿਚ ਹੀ ਉਹ ਉਲਝੇ ਰਹੇ ਹਨ ਔਰ ਕੋਈ ਠੋਸ ਸੁਝਾਓ ਨਾ ਦੇ ਸਕੇ । ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਦੋ ਠੋਸ ਪੁਆਇੰਟ ਇਥੇ ਰਖਣਾ ਚਾਹੁੰਦਾ ਹਾਂ ਜਿਸ ਤੋਂ ਇਹ ਸਾਬਤ ਹੋਵੇਗਾ ਕਿ ਅਸੀਂ ਗਲਤ ਆਂਕੜੇ ਦਿੱਤੇ ਹਨ ਜਾਂ ਜੋ ਇਹ ਦਿੰਦੇ ਰਹੇ ਹਨ ਉਹ ਗਲਤ ਸੀ ।

ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਇਨ੍ਹਾਂ ਦਾ 1973 ਦਾ ਗਵਰਨਰ ਐਡਰਸ ਪੜ੍ਹੀਏ ਤਾਂ ਉਸ ਦੇ ਤੀਜੇ ਪੇਜ ਤੇ ਇਹ ਲਿਖਿਆ ਹੈ ਕਿ——

"The Thein Dam Project, which had been pending clearance for the last so many years, has now been cleared as a result of the efforts made by my Government at various levels in the Central Government and with the other State Governments."

1973 ਵਿਚ ਗਵਰਨਰ ਸਾਹਿਬ, ਨੇ ਕਿਹਾ ਕਿ ਕਲੀਅਰੈਂਸ ਲੈ ਲਈ ਜਿਹੜੀ ਕਿ ਪਿਛਲੇ ਕਈ ਸਾਲਾਂ ਤੋਂ ਪੈਂਡਿੰਗ ਚਲੀ ਆ ਰਹੀ ਸੀ ।

ਚੌਧਰੀ ਕਾਂਸ਼ੀ ਰਾਮ: ** ** **

Mr. Deputy Speaker: This is no point of order.

ਖੇਤੀ ਬਾੜੀ ਮੰਤਰੀ : ਫਿਰ 1974 ਦਾ ਗਵਰਨਰ ਐਡਰਸ ਆਇਆ ਤਾਂ ਉਸ ਵਿਚ ਇਹ ਆਪ ਮੰਨ ਗਏ, ਅਸੀਂ ਉਸ ਵੇਲੇ ਇਕ ਪ੍ਰਿਵਿਲਜ ਮੋਸ਼ਨ ਵੀ ਦਿੱਤੀ ਸੀ ਅਤੇ ਉਸ ਵੇਲੇ ਇਨ੍ਹਾਂ ਨੇ ਕਿਹਾ ਕਿ;

"Efforts at all levels have been made and are still being made for seeking clearance for various power projects, such as, Anandpur Sahib Hydel Project, Shanan Hydel Project and Thein Dam."

ਇਹ ਕਹਿੰਦੇ ਸਨ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ । ਇਸ ਤਰ੍ਹਾਂ ਪੰਜਾਬ ਦਾ ਇਕ ਐਨਾ ਵੱਡਾ ਮਸਲਾ, ਉਸ ਨੂੰ ਇਨ੍ਹਾਂ ਨੇ ਇਕ ਵਾਰ ਮੰਨ ਲਿਆ ਅਤੇ ਕਹਿ ਦਿੱਤਾ ਕਿ ਮਨਜ਼ੂਰੀ ਮਿਲ ਗਈ ਹੈ ਅਤੇ ਦੂਜੀ ਵਾਰ ਇਹ ਕਹਿ ਦਿੱਤਾ

** Expunged as ordered by the Chair.

[ਖੇਤੀ ਬਾੜੀ ਮੰਤਰੀ]

ਕਿ ਮਨਜ਼ੂਰੀ ਲੈ ਰਹੇ ਹਾਂ ਔਰ ਫਿਰ ਜੇ 1976-77 ਦਾ ਬਜਟ ਵੇਖੋ ਤਾਂ ਉਸ ਵੇਲੇ ਐਮਰਜੰਸੀ ਲਗੀ ਹੋਈ ਸੀ ਅਤੇ ਕੁਦਰਤੀ ਅਸੀਂ ਚਾਰ ਦਿਨ ਪਹਿਲੇ ਬਾਹਰ ਆ ਗਏ ਸੀ ਤਾਂ ਇਥੇ ਫਾਈਨਾਂਸ ਮਨਿਸਟਰ ਸਾਹਿਬ ਨੇ ਇਸ ਢੰਗ ਨਾਲ ਤਕਰੀਰ ਕੀਤੀ, ਜਿਵੇਂ ਕਿ ਫਿਲਮਾਂ ਵਿਚ ਹੁੰਦੀ ਹੈ ਅਤੇ ਫਿਲਮ ਕਾਰਪੋਰੇਸ਼ਨ ਵੀ ਇਨ੍ਹਾਂ ਕੋਲ ਹੀ ਸੀ ਅਤੇ ਤਕਰੀਰ ਕਰਦੇ ਹੋਏ 28.12 ਕਰੋੜ ਰੁਪਏ ਦਾ ਘਾਟਾ ਦੱਸਿਆ। ਅਸੀਂ ਕਿਹਾ ਕਿ ਇਹ ਘਾਟਾ 60 ਕਰੋੜ ਦਾ ਹੈ, ਪਰ ਇਹ ਨਾ ਮੰਨੇ। ਇਨ੍ਹਾਂ ਨੂੰ ਕੀ ਪਤਾ ਸੀ ਕਿ ਅਸੀਂ ਬਦਲ ਜਾਵਾਂਗੇ ਅਤੇ ਸਾਡਾ ਪਰਦਾ ਲਹਿ ਜਾਵੇਗਾ। ਜਦੋਂ ਹੁਣ ਇਨ੍ਹਾਂ ਦਾ ਪਰਦਾ ਲਹਿ ਗਿਆ ਅਤੇ ਸਰਦਾਰ ਬਲਵੰਤ ਸਿੰਘ ਨੇ ਆ ਕੇ ਸਾਰਾ ਘਰ ਫਰੋਲਿਆ ਤਾਂ ਇਹ ਸਾਰਾ ਘਾਟਾ 97 ਕਰੋੜ ਰੁਪਏ ਦਾ ਨਿਕਲਿਆ। ਡਿਪਟੀ ਸਪੀਕਰ ਸਾਹਿਬ...

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ **ਬੋਲ ਰਹੇ ਸਨ**)

**ਸ੍ਰੀ ਡਿਪਟੀ ਸਪੀਕਰ** : ਮੈਂਬਰ-ਸਾਹਿਬਾਨ ਜੋ ਬੈਠੇ ਬੈਠੇ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ।

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਬਹੁਤੀ ਲੰਬੀ ਚੌੜੀ ਤਕਰੀਰ ਨਹੀਂ ਕਰਦਾ, ਮੈਂ ਤਾਂ ਸਿਰਫ 2 ਠੋਸ ਗੱਲਾਂ ਹੀ ਕਰਨੀਆਂ ਹਨ। ਇਕ ਤਾਂ ਇਹ ਜਿਵੇਂ ਕਿ ਮੈਂ ਦੱਸਿਆ ਹੈ ਪੰਜਾਬ ਦਾ ਐਡਾ ਵੱਡਾ ਮਸਲਾ ਹੈ ਔਰ ਇਹ ਇਸ ਦੇ ਬਾਰੇ ਹਰ ਸਾਲ ਨਵੀਆਂ ਸਟੇਟਮੈਂਟਾਂ ਦਿੰਦੇ ਰਹੇ। ਦੂਸਰਾ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹਵਾਂਗਾ ਕਿ ਇਥੇ ਕਿਹਾ ਗਿਆ ਹੈ ਕਿ ਇਸ ਸਰਕਾਰ ਨੇ ਪਲਾਨ ਨੂੰ ਘਟਾ ਦਿੱਤਾ ਹੈ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ 257 ਕਰੋੜ ਰੁਪਏ ਦਾ ਪਲਾਨ ਰਖਿਆ ਸੀ ਪਰ ਹੁਣ ਦੀ ਸਰਕਾਰ ਨੇ 212 ਕਰੋੜ ਦਾ ਕਰ ਦਿੱਤਾ ਹੈ। ਇਸ ਦੇ ਬਾਰੇ ਮੈਂ ਆਂਕੜੇ ਦਸ ਕੇ ਇਹ ਸਾਬਤ ਕਰਾਂਗਾ ਕਿ ਇਨ੍ਹਾਂ ਨੇ ਕਿਸ ਤਰ੍ਹਾਂ ਗਲਤ ਆਂਕੜੇ ਦਿੱਤੇ। ਡਿਪਟੀ ਸਪੀਕਰ ਸਾਹਿਬ, ਜੇ ਇਸ 257 ਕਰੋੜ ਰੁਪਏ ਦੇ ਪਲਾਨ ਦੇ ਵਿਚੋਂ 97 ਕਰੋੜ ਰੁਪਏ ਦਾ ਘਾਟਾ ਕੱਢ ਦੇਈਏ ਤਾਂ ਇਹ ਬਾਕੀ 160 ਕਰੋੜ ਰੁਪਏ ਦਾ ਰਹਿ ਜਾਂਦਾ ਹੈ। ਜੇ 1971-72 ਦਾ ਪ੍ਰਾਈਸ ਇੰਡੈਕਸ ਦੇਖੀਏ ਤਾਂ ਇਹ ਉਸ ਵੇਲੇ 136 ਸੀ ਜਿਹੜਾ ਕਿ ਜੂਨ, 1977 ਵਿਚ ਵੱਧ ਕੇ 220 ਹੋ ਗਿਆ ਅਰਥਾਤ 5 ਸਾਲਾਂ ਵਿਚ 84 ਪੁਆਇੰਟ ਵਧ ਗਿਆ। ਹੁਣ ਤੁਸੀਂ ਅੰਦਾਜ਼ਾ ਲਗਾਓ ਕਿ ਇਸ ਸਮੇਂ ਦੇ ਦੌਰਾਨ ਮਹਿੰਗਾਈ ਕਿੰਨੀ ਵਧ ਗਈ, ਔਸਤਨ 17 ਫੀ ਸਦੀ ਦਾ ਸਾਲਾਨਾ ਵਾਧਾ ਹੁੰਦਾ ਰਿਹਾ ਹੈ। ਜਦ ਕਿ ਇਸ ਅਕਾਲੀ ਜਨਤਾ ਸਰਕਾਰ ਦੇ ਪਿਛਲੇ ਸਾਲ ਦੇ ਦੌਰਾਨ ਇਹ ਸਿਰਫ 7 ਪੁਆਇੰਟ ਹੀ ਵਧਿਆ ਹੈ। ਜਿਹੜਾ ਕਿ ਹੁਣ 227 ਹੋ ਗਿਆ ਹੈ। ਸੋ, ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਆਂਕੜੇ ਵੇਖੀਏ ਤਾਂ ਇਹ ਪਤਾ ਲਗਦਾ ਹੈ ਕਿ ਪਿਛਲੇ ਸਾਲਾਂ ਦੇ ਦੌਰਾਨ ਹਰ ਸਾਲ ਮਹਿੰਗਾਈ ਤਾਂ ਦੋ ਗੁਣਾ ਵਧਦੀ ਗਈ ਪਰ ਜਿਹੜਾ ਬਜਟ ਸੀ ਉਹ ਦੋ ਗੁਣਾ ਨਹੀਂ ਵੱਧ ਸਕਿਆ। ਹੁਣ ਜੋ ਇਨ੍ਹਾਂ ਨੇ ਸਪੀਚਾਂ ਕੀਤੀਆਂ ਹਨ, ਉਹ ਮੈਂ ਬੜੇ ਧਿਆਨ ਨਾਲ ਸੁਣੀਆਂ ਹਨ ਇਨ੍ਹਾਂ ਨੇ ਇਸ ਬਜਟ ਦੀ ਇਕ ਵੀ ਗੱਲ ਨੂੰ ਚੰਗਾ ਨਹੀਂ ਕਿਹਾ, ਬਲਕਿ ਹਰ ਗੱਲ ਨਾਲ ਇਹ ਕਹਿੰਦੇ ਰਹੇ ਕਿ ਕਿਸਾਨਾਂ ਨੂੰ ਮਾਰ ਦਿੱਤਾ, ਇੰਡਸਟਰੀਅਲਿਸਟਸ ਨੂੰ ਮਾਰ ਦਿੱਤਾ। ਬਲਰਾਮ ਜੀ ਕਹਿੰਦੇ ਹਨ ਕਿ ਕਿਸਾਨਾਂ ਨੂੰ ਮਾਰ ਦਿੱਤਾ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਰਾਜ ਦੇ ਵਿਚ 40 ਫੀ ਸਦੀ ਬਿਜਲੀ ਦੀ ਕੱਟ ਇੰਡਸਟਰੀ ਤੇ ਲਾ ਦਿੱਤੀ ਅਤੇ ਟਿਊਬਵੈਲ ਵਾਸਤੇ ਸਾਰੇ ਦਿਨ ਦੇ ਵਿਚ ਸਿਰਫ ਕਿਸਾਨ ਨੂੰ 8 ਘੰਟੇ ਹੀ ਬਿਜਲੀ ਮਿਲਦੀ ਸੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖੋ ਕਿ 2 ਚੀਜ਼ਾਂ ਹਨ

** Not recorded as ordered by the Chair.

ਜਿਨ੍ਹਾਂ ਨਾਲ ਦੇਸ਼ ਦੀ ਉਨਤੀ ਹੋ ਸਕਦੀ ਹੈ, ਇਕ ਤਾਂ ਹੈ ਖੇਤੀ ਬਾੜੀ ਅਤੇ ਦੂਜੀ ਹੈ ਇੰਡਸਟਰੀ । ਜੇ ਇਹ ਦੋਨੋ ਚੀਜ਼ਾਂ ਤੇ ਕੱਟ ਲਾ ਦਿੱਤੀ ਜਾਵੇ ਤਾਂ ਫਿਰ ਹੋਰ ਕਿਸੇ ਵੀ ਚੀਜ਼ ਦਾ ਕੋਈ ਫਾਇਦਾ ਨਹੀਂ । ਇਸ ਲਈ ਅਸੀਂ ਆਉਂਦੇ ਹੀ ਪਹਿਲੇ ਸਾਲ ਦੇ ਵਿਚ ਬਿਜਲੀ ਉਨ੍ਹਾਂ ਨੂੰ ਦਿੱਤੀ ਅਤੇ ਬਿਜਲੀ ਦੀ ਕੱਟ ਨੂੰ ਖਤਮ ਕਰ ਦਿੱਤਾ ਤਾਕਿ ਉਹ ਕਿਸਾਨ ਪੂਰੀ ਮੇਹਨਤ ਕਰ ਸਕੇ ਅਤੇ ਪੰਜਾਬ ਦੀ ਤਰੱਕੀ ਹੋਵੇ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਹੋਰ ਠੋਸ ਗੱਲਾਂ ਕਰਨੀਆਂ ਚਾਹੁੰਦਾ ਹਾਂ । ਇਹ ਕਹਿੰਦੇ ਹਨ ਕਿ ਜਿੱਥੇ ਅਸੀਂ ਛੱਡ ਕੇ ਗਏ ਸੀ, ਇਹ ਸਰਕਾਰ ਉਥੇ ਦੀ ਉਥੇ ਹੀ ਖੜ੍ਹੀ ਹੈ । ਇਸ ਬਾਰੇ ਮੈਂ ਕੁਝ ਮੋਟੀਆਂ ਮੋਟੀਆਂ ਗੱਲਾਂ ਕਰਕੇ ਸਾਬਤ ਕਰਾਂਗਾ ਕਿ ਇਸ ਸਰਕਾਰ ਨੇ ਕੀ ਵਾਧਾ ਕੀਤਾ ਹੈ । ਮੈਂ ਫੂਡ ਗਰੇਨ ਦੇ ਬਾਰੇ ਵਿਚ ਅਰਜ਼ ਕਰਾਂ ਕਿ 1972-73 ਵਿਚ ਜੋ ਫੂਡ ਗਰੇਨ ਦੀ ਪਰੋਡਕਸ਼ਨ ਹੋਈ ਉਹ ਸੀ 76.95 ਲੱਖ ਟਨ, ਫਿਰ 1973-74 ਵਿਚ 76.79 ਲੱਖ ਟਨ, 1974-75 ਵਿਚ 79.51 ਲੱਖ ਟਨ, 1975-76 ਵਿਚ 87.9 ਲੱਖ ਟਨ ਅਤੇ ਹੁਣ ਆ ਕੇ ਇਹ 102 ਲੱਖ ਟਨ ਹੋ ਗਈ ਹੈ । ਹੁਣ ਤੁਸੀਂ ਅੰਦਾਜ਼ਾ ਲਗਾਓ ਕਿ ਕਿੰਨਾ ਵਾਧਾ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਇਹ ਰਿਕਾਰਡ ਹੈ ਕਿ ਇਕ ਸਾਲ ਦੇ ਵਿਚ ਪਹਿਲੀ ਵਾਰ 10 ਲੱਖ ਟਨ ਦਾ ਵਾਧਾ ਹੋਇਆ ਹੈ । ਐਨਾ ਵਾਧਾ ਅੱਗੇ ਕਦੇ ਨਹੀਂ ਸੀ ਹੋਇਆ । ਪਰ ਫਿਰ ਵੀ ਅੱਜ ਇਹ ਕਹਿੰਦੇ ਹਨ ਕਿ ਕਿਸਾਨਾਂ ਨੂੰ ਨਾ ਇਸ ਸਰਕਾਰ ਨੇ ਖਾਦ ਦਿੱਤੀ ਹੈ ਅਤੇ ਨਾ ਹੀ ਭਾਅ ਦਿੱਤੇ ਹਨ । ਮੈਂ ਇਕ ਗੱਲ ਇਹ ਦਸਣਾ ਚਾਹੁੰਦਾ ਹਾਂ ਕਿ ਟੋਟਲ ਫੂਡ ਗਰੇਨ ਜਿਹੜਾ ਕਿ ਪਹਿਲੇ 12.37 ਕਰੋੜ ਟਨ ਸੀ ਉਹ ਵਧ ਕੇ 14.85 ਕਰੋੜ ਟਨ ਤਕ ਪਹੁੰਚ ਗਿਆ ਹੈ । ਪਰ ਇਹ ਸਾਰਾ ਕੁਝ ਕਿਵੇਂ ਹੋਇਆ ਹੈ ? ਇਸ ਦੇ ਲਈ ਅਸੀਂ ਕਿਸਾਨਾਂ ਨੂੰ ਇਨਸੈਂਟਿਵ ਦਿੱਤਾ ਹੈ, ਵ੍ਹੀਟ ਦੇ ਭਾਅ ਵਿਚ 5 ਰੁਪਏ ਦਾ ਵਾਧਾ, ਪੈਡੀ ਵਿਚ 3 ਰੁਪਏ ਦਾ ਵਾਧਾ ਕੀਤਾ ਹੈ । ਪਰਮਲ ਜਿਸ ਦਾ ਭਾਅ 100 ਰੁਪਏ ਹੁੰਦਾ ਸੀ ਉਹ ਹੁਣ 125 ਰੁਪਏ ਹੋ ਗਿਆ ਹੈ ।

ਡਿਪਟੀ ਸਪੀਕਰ ਸਾਹਿਬ, ਪੈਡੀ ਤੇ 31 ਕਰੋੜ ਰੁਪਏ ਦਾ ਅਤੇ ਵ੍ਹੀਟ ਤੇ 12 ਕਰੋੜ ਰੁਪਏ ਦਾ ਫਾਇਦਾ ਕਿਸਾਨਾਂ ਨੂੰ ਦਿੱਤਾ ਹੈ ਜਿਸ ਦਾ ਟੋਟਲ 43 ਕਰੋੜ ਰੁਪਿਆ ਬਣਦਾ ਹੈ। ਅਸੀਂ ਕਿਸਾਨਾਂ ਨੂੰ ਕਾਫੀ ਮਦੱਦ ਦਿੱਤੀ ਹੈ । ਇਸ ਤਰ੍ਹਾਂ ਹੋਰ ਸਹੂਲਤਾਂ ਦਿੱਤੀਆਂ ਹਨ। ਇਲੈਕਟ੍ਰੀਸਿਟੀ ਦੇ ਵਿਚ ਰਿਲੀਫ ਦਿੱਤਾ ਹੈ । ਇਹ ਰਿਲੀਫ 6 ਕਰੋੜ 12 ਲੱਖ ਰੁਪਏ ਦੇ ਕਰੀਬ ਹੈ । ਜਿਸ ਦੇ ਕੋਲ 5 ਹਾਰਸ ਪਾਵਰ ਦੀ ਮੋਟਰ ਸੀ ਉਸ ਨੂੰ ਰਿਲੀਫ ਦਿੱਤਾ ਹੈ। ਇਕ ਕਿਸਮ ਦੀ 30 ਰੁਪਏ ਦੀ ਪੈਨਸ਼ਨ ਲਗਾ ਦਿੱਤੀ ਹੈ। ਇਹ ਰਿਲੀਫ ਕਿਸਾਨਾਂ ਨੂੰ ਮਿਲਦਾ ਰਹੇਗਾ । ਇਸ ਤੋਂ ਇਲਾਵਾ, 4 ਕਰੋੜ 54 ਲੱਖ ਰੁਪਏ ਦਾ ਯੂਰੀਆ ਖਾਦ ਵਿਚ ਕਿਸਾਨਾਂ ਨੂੰ ਰਿਲੀਫ ਦਿੱਤਾ ਹੈ। ਸੈਂਟਰਲ ਗੌਰਮਿੰਟ ਨੇ 130 ਰੁਪਏ ਦਾ ਭਾਅ ਦਾ ਐਲਾਨ ਕੀਤਾ ਹੈ ਇਸ ਦੇ ਨਾਲ ਕਿਸਾਨ ਨੂੰ ਰਿਲੀਫ ਮਿਲੇਗਾ । ਜਿਸ ਸਮੇਂ ਅਸੀਂ ਆਏ ਤਾਂ ਅਸੀਂ ਸ਼ੂਗਰ ਮਿੱਲਾਂ ਵਾਲਿਆਂ ਦੇ ਕੋਲੋਂ ਕਿਸਾਨਾਂ ਦੇ ਲਈ ਇਕ ਕਰੋੜ ਰੁਪਏ ਦਾ ਹੋਰ ਰਿਲੀਫ ਲੈ ਕੇ ਦਿੱਤਾ ਕਿਉਂਕਿ ਮਿੱਲਾਂ ਵਾਲਿਆਂ ਨੇ ਕਾਫੀ ਇਨਕਮ ਕੀਤੀ ਸੀ । ਕੀ ਇਸ ਦੇ ਨਾਲ ਕਿਸਾਨਾਂ ਨੂੰ ਫਾਇਦਾ ਨਹੀਂ ਹੋਇਆ ? ਇਹ ਠੀਕ ਹੈ ਕਿ ਪਿਛਲੇ 30 ਸਾਲਾਂ ਦੇ ਵਿਚ ਕਿਸਾਨਾਂ ਨੂੰ ਇਨ੍ਹਾਂ ਨੇ ਕੋਈ ਫਾਇਦਾ ਨਹੀਂ ਦਿੱਤਾ ਸੀ । ਅਸੀਂ ਕਿਸਾਨਾਂ ਦੀ ਮਦਦ ਕਰਕੇ ਪ੍ਰੋਡਕਸ਼ਨ ਵਿਚ ਵਾਧਾ ਕੀਤਾ ਹੈ। ਮੈਂ ਦੱਸਦਾ ਹਾਂ ਕਿ 1972-73 ਦੇ ਵਿਚ ਪ੍ਰੋਡਕਸ਼ਨ ਲਈ ਖਾਦ 3.25 ਲੱਖ ਟਨ ਦਿੱਤੀ ਜਾਂਦੀ ਸੀ, ਜਿਹੜੀ ਹੁਣ ਵੱਧ ਕੇ 4.78 ਲੱਖ ਟਨ ਹੋ ਗਈ ਹੈ । ਇਸ ਤੋਂ ਪਤਾ ਲਗਦਾ ਹੈ ਕਿ 1,25,000 ਟਨ ਖਾਦ ਦਾ ਵਾਧਾ ਕੀਤਾ ਹੈ ।

[ਖੇਤੀ ਬਾੜੀ ਮੰਤਰੀ]

ਕੁਝ ਰੇਟਾਂ ਦੇ ਵਿਚ ਕਮੀ ਕੀਤੀ ਹੈ। ਅਸੀਂ ਜਿਥੇ ਰੇਟ ਘੱਟ ਕੀਤੇ ਹਨ ਉਥੇ 7% ਤੱਕ ਸਬਸਿਡੀ ਵੀ ਦਿੱਤੀ ਹੈ। ਖਾਦ ਵੱਧ ਤੋਂ ਵੱਧ ਦਿੱਤੀ ਜਾ ਰਹੀ ਹੈ। ਕਿਸਾਨ ਕਾਫੀ ਮਾਤਰਾ ਦੇ ਵਿਚ ਖਾਦ ਇਸਤੇਮਾਲ ਕਰ ਰਹੇ ਹਨ ਤਾਂਕਿ ਪ੍ਰੋਡਕਸ਼ਨ ਵਧੇ। 1976-77 ਦੇ ਵਿਚ 60 ਕਰੋੜ ਰੁਪਏ ਦੀ ਖਾਦ ਦਿੱਤੀ ਸੀ ਔਰ ਹੁਣ ਇਹ ਵਧਾ ਕੇ 72 ਕਰੋੜ ਰੁਪਏ ਦੀ ਖਾਦ ਦੇ ਰਹੇ ਹਾਂ। (ਵਿਘਨ) ਪ੍ਰਾਈਸਿਜ਼ ਬੜੀਆਂ ਥੱਲੇ ਚਲੀਆਂ ਗਈਆਂ ਹਨ। ਵ੍ਹੀਟ, ਪੈਡੀ ਅਤੇ ਖਾਸ ਕਰਕੇ ਕਾਟਨ ਦਾ ਬੜਾ ਰੌਲਾ ਪਾਉਂਦੇ ਹਨ ਕਿ ਘੱਟ ਪ੍ਰਾਈਸ ਮਿਲ ਰਹੀ ਹੈ। ਮੈਂ ਇਨ੍ਹਾਂ ਨੂੰ ਪਿਛਲੇ ਅੰਕੜੇ ਦੇਖ ਕੇ ਦਸਦਾ ਹਾਂ ਕਿ 1972-73 ਦੇ ਵਿਚ 244 ਰੁਪਏ ਕੁਇੰਟਲ ਕਾਟਨ ਦੀ ਪ੍ਰਾਈਸ ਸੀ। ਫੇਰ 1973-74 ਵਿਚ 315 ਰੁਪਏ ਹੋ ਗਈ, ਫੇਰ 267 ਹੋ ਗਈ; 1976-77 ਵਿਚ 456 ਰੁਪਏ ਪਰ ਕੁਇੰਟਲ ਹੋ ਗਈ। ਇਸ ਤਰ੍ਹਾਂ ਇਹ ਪ੍ਰਾਈਸ ਵੱਧ ਗਈ ਸੀ ਪਰ ਮੈਂ ਕਹਿੰਦਾ ਹਾਂ ਕਿ ਜਦੋਂ ਇੰਡੀਆ ਦੇ ਵਿਚ ਕਾਟਨ ਦੀ ਕਮੀ ਸੀ, ਇਹ ਸਿਰਫ ਇਕ ਸਾਲ 456 ਰੁਪਏ ਭਾਅ ਤੇ ਰਹੀ ਹੈ। ਯਾਨੀ ਪਿਛਲੇ 5 ਸਾਲਾਂ ਦੇ ਵਿਚੋਂ ਇਕ ਸਾਲ 456 ਰੁਪਏ ਕਾਟਨ ਦਾ ਭਾਅ ਰਿਹਾ ਹੈ। 14 ਲੱਖ ਟਨ ਰੂਈ ਬਾਹਰੋਂ ਮੰਗਵਾਈ ਗਈ, ਇਸ ਨਾਲ ਸਰਪਲੱਸ ਹੋ ਗਈ ਸੀ। ਫਿਰ ਵੀ ਅਸੀਂ ਕੋਸ਼ਿਸ਼ ਕੀਤੀ ਹੈ ਕਿ ਕਾਟਨ ਦੀ ਪ੍ਰਾਈਸ ਥੱਲੇ ਨਾ ਡਿੱਗੇ। (ਵਿਘਨ) ਇਹ ਕਹਿੰਦੇ ਹਨ ਕਿ ਅਸੀਂ ਐਗਰੀ-ਕਲਚਰ ਦੇ ਵਿਚ ਕੋਈ ਤਰੱਕੀ ਨਹੀਂ ਕਰ ਰਹੇ ਔਰ ਨਾ ਹੀ ਕੋਈ ਬਜਟ ਦੇ ਵਿਚ ਪੈਸਾ ਰੱਖਿਆ ਹੈ। ਹੁਣ ਮੈਂ ਲੈਂਡ ਰੀਕਲੇਮੇਸ਼ਨ ਦੇ ਬਾਰੇ ਦੱਸਦਾ ਹਾਂ ਕਿ ਪਿਛਲੇ 5 ਸਾਲਾਂ ਦੇ ਵਿਚ ਇਹ ਕੋਈ ਖਾਸ ਧਿਆਨ ਨਹੀਂ ਦੇ ਸਕੇ ਜਦ ਕਿ ਅਸੀਂ ਆਉਂਦੇ ਹੀ ਇਸ ਵੱਲ ਧਿਆਨ ਦਿੱਤਾ ਹੈ। ਫਿਰ ਇਹ ਕਹਿੰਦੇ ਹਨ ਕਿ ਇਹ ਸਰਕਾਰ ਕੁਝ ਨਹੀਂ ਕਰ ਰਹੀ ਬਜਾਏ ਇਹ ਸਾਨੂੰ ਸ਼ਾਬਾਸ਼ ਦਿੰਦੇ। ਵਾਟਰ ਕੋਰਸਿਜ਼ ਦੇ ਨਾਲ ਐਗਰੀਕਲਚਰ ਵਿਚ ਤਰੱਕੀ ਹੁੰਦੀ ਹੈ। ਪਿਛਲੇ ਸਾਲ ਅਸੀਂ ਖਾਲਾਂ ਨੂੰ ਪੱਕਿਆਂ ਕਰਨ ਦਾ ਟੀਚਾ 1270 ਕਿਲੋਮੀਟਰ ਤੋਂ ਵਧਾ ਕੇ 2500 ਕਿਲੋਮੀਟਰ ਕਰ ਦਿੱਤਾ ਸੀ ਔਰ ਇਸ ਸਾਲ ਅਸੀਂ 4000 ਕਿਲੋਮੀਟਰ ਪੂਰਾ ਕਰਨਾ ਹੈ ਇਹ ਸਾਡੀ ਤਰੱਕੀ ਦਾ ਰਾਜ਼ ਹੈ। ਅਸੀਂ ਲੋਕਾਂ ਦੀ ਭਲਾਈ ਵੱਧ ਤੋਂ ਵੱਧ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਹੁਣ ਇਹ ਕਹਿੰਦੇ ਹਨ ਕਿ ਹੈਡਵਰੱਕਸ ਦਾ ਝਗੜਾ ਹੈ। ਮੈਂ ਕਹਿੰਦਾ ਹਾਂ ਕਿ ਇਹ ਝਗੜਾ ਸ਼ੁਰੂ ਅਸੀਂ ਨਹੀਂ ਕੀਤਾ ਹੋਇਆ, ਇਹ ਤੁਹਾਡਾ ਝਗੜਾ ਪਾਇਆ ਹੋਇਆ ਹੈ। ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਮਸਲੇ ਨੂੰ ਜਲਦੀ ਤੋਂ ਜਲਦੀ ਆਪਣੇ ਹੱਕ ਵਿਚ ਕਰਵਾ ਲਈਏ। ਇਹ ਐਕਟ ਜਿਹੜਾ 1966 ਵਿਚ ਰੀਆਰਗੇ-ਨਾਈਜ਼ੇਸ਼ਨ ਦਾ ਬਣਾਇਆ ਹੋਇਆ ਹੈ ਇਹ ਤੁਹਾਡਾ ਹੀ ਬਣਾਇਆ ਹੋਇਆ ਹੈ ਜਿਸ ਦੇ ਵਿਚ ਤੁਸੀਂ ਹੈਡਵਰਕਸ ਸੈਂਟਰਲ ਗੌਰਮਿੰਟ ਨੂੰ ਦੇ ਆਏ ਸੀ ਅਸੀਂ ਬਿਲਕੁਲ ਨਹੀਂ ਦੇਣਾ ਚਾਹੁੰਦੇ। ਅਸੀਂ ਤਾਂ ਮੰਨਦੇ ਨਹੀਂ ਹਾਂ।......

(ਮਾਨਯੋਗ ਮੈਂਬਰ ਸਰਦਾਰ ਉਮਰਾਓ ਸਿੰਘ ਜੀ ਵਲੋਂ ਵਿਘਨ)।

**Mr. Deputy Speaker** : No interruptions please.

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦੇ ਬਾਰੇ ਵੀ ਦੱਸ ਦਿੰਦਾ ਹਾਂ ਕਿ ਇਸ ਦੀ ਮਨਜ਼ੂਰੀ ਨਾ ਲੈਣ ਨਾਲ ਪੰਜਾਬ ਨੂੰ ਕਿਤਨਾ ਘਾਟਾ ਪਿਆ। ਕੀ ਇਸ ਦਾ ਕਦੇ ਇਹਨਾਂ ਨੇ ਹਿਸਾਬ ਲਗਾਇਆ ਸੀ। ਇਸ ਦੇ ਵਿਚੋਂ ਟੋਟਲ 15.85 ਐਮ. ਐਫ. ਪਾਣੀ ਨਿਕਲਦਾ ਹੈ। ਇਸ ਦੀ ਕਲੀਅਰੈਂਸ ਮਿਲ ਗਈ ਹੈ। 1955 ਦੇ ਵਿਚ ਕਾਂਗਰਸ ਦੀ ਸਰਕਾਰ ਸੈਂਟਰ ਦੇ ਵਿਚ ਵੀ ਸੀ ਔਰ ਪੰਜਾਬ ਦੇ ਵਿਚ ਵੀ ਸੀ। 1955 ਦੇ ਵਿਚ

ਪਾਣੀ ਦੀ ਵੰਡ ਹੋਈ ਤਾਂ ਇਹਨਾਂ ਨੇ 60% ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਫੇਰ ਉਸ ਤੋਂ ਬਾਅਦ 1976 ਦੇ ਵਿਚ ਜਦ ਕਿ ਐਮਰਜੈਂਸੀ ਲੱਗੀ ਹੋਈ ਸੀ ਦਿੱਲੀ ਦੇ ਵਿਚ ਸਮਝੌਤਾ ਗਿਆਨੀ ਜੀ ਕਰ ਆਏ। ਗਿਆਨੀ ਜੀ ਨੇ ਆਪਣਾ ਅੰਗੂਠਾ ਲਗਾ ਦਿੱਤਾ। ਜਿਹੜਾ ਪਾਣੀ 5.90 ਐਮ. ਐਫ. ਹੁਣ ਸਾਡੇ ਕੋਲ ਬਚਦਾ ਸੀ। ਪਹਿਲੇ ਇਨ੍ਹਾਂ ਨੇ ਰਾਜਸਥਾਨ ਨੂੰ ਪਾਣੀ ਦੇ ਦਿੱਤਾ ਸੀ। ਟੋਟਲ ਏਰੀਆ 8.65 ਮਿਲੀਅਨ ਹੈਕਟੇਰ ਇਰੀਗੇਟ ਹੋਣਾ ਸੀ। ਇਸ ਪਾਣੀ ਦੇ ਵਿਚੋਂ .02 ਐਮ. ਐਫ. ਦਿੱਲੀ ਨੂੰ ਦੇ ਆਏ। 1.30 ਐਮ. ਐਫ. ਪੈਪਸੂ ਦਾ ਬਣਦਾ ਸੀ। ਇਸ ਨੂੰ ਕੱਢ ਕੇ ਸਾਡੇ ਕੋਲ 5.90 ਐਮ. ਐਫ. ਪਾਣੀ ਬਚਦਾ ਸੀ। 7.50 ਐਮ. ਐਫ. ਪਾਣੀ ਜਿਹੜਾ ਸੀ ਇਸ ਨੂੰ ਟੋਟਲ ਸਮਝ ਕੇ ਪਾਣੀ ਦੀ ਵੰਡ ਕਰ ਆਏ। ਇਸ ਤਰ੍ਹਾਂ 3.55 ਐਮ. ਐਫ. ਪਾਣੀ ਵੰਡਿਆ ਗਿਆ ਪਰ ਇਸ ਦੇ ਬਦਲੇ ਵਿਚ ਇਨ੍ਹਾਂ ਨੇ ਕੁਝ ਨਹੀਂ ਲਿਆ ਜਿਸ ਦਾ ਮੈਨੂੰ ਬੜਾ ਦੁੱਖ ਹੈ। ਜੇਕਰ ਕੁਝ ਦਿੱਲੀ ਦੀ ਸਰਕਾਰ ਤੋਂ ਲੈ ਲੈਂਦੇ ਤਾਂ ਮੈਂ ਸਮਝਦਾ ਕਿ ਇਸ ਦੇ ਬਦਲੇ ਸਾਨੂੰ ਕੁਝ ਮਿਲਿਆ ਵੀ ਤਾਂ ਹੈ। ਇਸ ਤਰ੍ਹਾਂ ਪਹਿਲਾਂ ਇਨ੍ਹਾਂ ਨੇ 1955 ਦੇ ਵਿਚ ਰਾਜਸਥਾਨ ਨੂੰ ਪਾਣੀ ਦਿੱਤਾ ਫਿਰ 1976 ਦੇ ਵਿਚ ਸਮਝੌਤਾ ਕਰ ਆਏ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਆਪਣੀ ਕੁਰਸੀ ਦਾ ਖਤਰਾ ਹੋ ਗਿਆ ਹੋਣਾ ਹੈ ਕਿਉਂਕਿ ਸੰਜੇ ਗਾਂਧੀ ਨੇ ਗਿਆਨੀ ਜੀ ਨੂੰ ਘੁਰਕੀ ਮਾਰੀ ਹੋਣੀ ਹੈ ਕਿ ਅੰਗੂਠਾ ਲਗਾ ਦਿਓ ਨਹੀਂ ਤਾਂ ਕੁਰਸੀ ਖੋਹ ਲੈਣੀ ਹੈ। ਇਨ੍ਹਾਂ ਨੇ ਸੋਚਿਆ ਹੋਣਾ ਹੈ ਕਿ ਕੁਰਸੀ ਨਾ ਜਾਵੇ ਭਾਵੇਂ ਪੰਜਾਬੀਆਂ ਦੇ ਹਿੱਤ ਵਿੱਕ ਜਾਣ, ਪੰਜਾਬੀਆਂ ਨੂੰ ਨੁਕਸਾਨ ਭਾਵੇਂ ਹੋ ਜਾਵੇ। ਇਹ ਇਨ੍ਹਾਂ ਨੇ ਪੰਜਾਬੀਆਂ ਦੇ ਹਿੱਤਾਂ ਨਾਲ ਅਸਲੀ ਅਰਥਾਂ ਵਿਚ ਗੱਦਾਰੀ ਕੀਤੀ ਹੈ। ਥੀਨ ਡੈਮ ਤੋਂ 480 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। 8 ਲੱਖ ਏਕੜ ਜ਼ਮੀਨ ਨੂੰ ਇਰੀਗੇਟ ਕੀਤਾ ਜਾਣਾ ਹੈ। ਇਸ ਦੇ ਨਾਲ 100 ਕਰੋੜ ਰੁਪਿਆ ਪਾਕਿਸਤਾਨ ਸਰਕਾਰ ਨੂੰ ਦੇਣਾ ਪਿਆ ਹੈ। 1960 ਤੋਂ ਹੁਣ ਤੱਕ ਹਿਸਾਬ ਲਗਾ ਲਵੋ ਤਕਰੀਬਨ 8 ਐਮ. ਐਫ. ਪਾਣੀ ਪਾਕਿਸਤਾਨ ਨੂੰ ਗਿਆ ਹੈ ਔਰ ਫਲੱਡ ਦੇ ਨਾਲ ਜਿਹੜਾ ਨੁਕਸਾਨ ਹੋਇਆ ਸੀ ਉਹ 900 ਕਰੋੜ ਰੁਪਏ ਦਾ ਹੈ। ਇਹ ਸਾਰਾ ਘਾਟਾ ਪੰਜਾਬ ਸਰਕਾਰ ਨੂੰ ਪਿਆ ਹੈ। ਇਕ ਸਾਲ ਦੇ ਵਿਚ ਇਸ ਡੈਮ ਦੇ ਨਾਲ 80 ਕਰੋੜ ਰੁਪਏ ਦੀ ਪ੍ਰੋਡਕਸ਼ਨ ਵਧੇਗੀ। 150 ਕਰੋੜ ਰੁਪਏ ਦਾ ਫੂਡ ਗ੍ਰੇਨਜ਼ ਦੇ ਵਿਚ ਵਾਧਾ ਹੋਵੇਗਾ। ਡੈਮ ਨਾ ਬਨਣ ਦੇ ਨਾਲ ਇਲੈਕਟਰੀਸਿਟੀ ਦੇ ਵਿਚ ਕਿੰਨਾ ਨੁਕਸਾਨ ਹੋਇਆ ਹੈ। ਜਿਹੜਾ ਫਲੱਡ ਦੇ ਨਾਲ ਨੁਕਸਾਨ 900 ਕਰੋੜ ਰੁਪਏ ਦਾ ਹੈ ਉਹ ਵੀ ਮਿਲਾ ਲਵੋ ਤਾਂ ਪਤਾ ਲਗ ਜਵੇਗਾ ਕਿਤਨਾ ਕੁ ਤੁਸੀਂ ਪੰਜਾਬ ਦੇ ਲੋਕਾਂ ਦੀ ਭਲਾਈ ਵੱਲ ਵਿਸ਼ੇਸ਼ ਧਿਆਨ ਦਿੰਦੇ ਰਹੇ ਹੋ। ਇਹ ਅਕਾਲੀ ਪਾਰਟੀ ਹੀ ਹੈ ਜਿਹੜੀ ਲੋਕਾਂ ਦੇ ਹਿੱਤਾਂ ਦਾ ਖਿਆਲ ਕਰ ਸਕਦੀ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਹੈਡਵਰੱਕਸ ਦਾ ਮਸਲਾ ਹੈ ਇਸ ਬਾਰੇ ਸਾਡੀ ਗੱਲ ਬਾਤ ਚਲ ਰਹੀ ਹੈ। ਸਾਨੂੰ ਉਮੀਦ ਹੈ ਕਿ ਇਸ ਨੂੰ ਸਿਰੇ ਚੜ੍ਹਾ ਦਿੱਤਾ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਡਰੇਨੇਜ ਲਈ ਪਿਛਲੇ ਪੰਜ ਸਾਲਾਂ ਦੇ ਵਿਚ 17 ਕਰੋੜ ਰੁਪਿਆ ਰੱਖਿਆ ਗਿਆ ਸੀ ਪਰ ਅਸੀਂ ਇੱਕ ਸਾਲ ਦੇ ਵਿਚ 9.50 ਕਰੋੜ ਰੁਪਿਆ ਰੱਖਿਆ ਹੈ। ਪਿੱਛੇ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਦੌਰਾ ਕਰਕੇ ਆਏ ਤਾਂ ਉਨ੍ਹਾਂ ਨੇ ਪੰਜ ਸਾਲਾਂ ਦੀਆਂ ਡਰੇਨਾਂ ਬਾਰੇ ਰਿਪੋਰਟ ਦਿੱਤੀ ਕਿ ਪੰਜਾਂ ਸਾਲਾਂ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਕਰੋੜ ਰੁਪਿਆ ਵੀ ਨਹੀਂ ਵਰਤਿਆ। ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਇਨ੍ਹਾਂ ਨੂੰ ਪਤਾ ਹੋਵੇਗਾ ਕਿ ਰੁਪਿਆ ਕਿੱਥੇ ਗਿਆ। ਡਰੇਨਾਂ ਦੇ ਵਿਚ ਜੇਕਰ ਡੰਗਰਾਂ ਨੂੰ ਛੱਡ ਦੇਣ ਤਾਂ ਪਤਾ ਨਹੀਂ ਲਗਦਾ ਕਿ ਉਹ ਕਿਥੇ ਚਲੇ ਗਏ ਹਨ। ਡਰੇਨਾਂ ਦੀ ਸਫ਼ਾਈ ਦਾ ਕੋਈ ਪਰਬੰਧ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, 44 ਡਰੈਗ ਲਾਈਨਜ਼ ਬੇਕਾਰ ਪਏ ਸਨ,

[ਖੇਤੀਬਾੜੀ ਮੰਤਰੀ]

ਅਸੀਂ ਉਨ੍ਹਾਂ ਨੂੰ ਠੀਕ ਕਰਾਇਆ ਹੈ । ਉਨ੍ਹਾਂ ਨੂੰ ਆਪਣੇ ਹੱਥ ਵਿਚ ਲਿਆ । ਇਹਨਾਂ ਨੂੰ ਇਸ ਕਰਕੇ ਆਪਣੇ ਹੱਥ ਵਿਚ ਲਿਆ ਕਿ ਇਸ ਤੋਂ ਬਗੈਰ ਵਾਟਰ-ਲਾਗਡ ਏਰੀਆ ਕਲੀਅਰ ਨਹੀਂ ਹੋ ਸਕਦਾ । 22 ਡਰੈਗ ਲਾਈਨਜ਼ ਖਰੀਦੀਆਂ । ਸਾਡਾ ਟਾਰਗੇਟ 1900 ਕਿਲੋਮੀਟਰ ਦਾ ਸੀ ਜਿਸ ਵਿਚੋਂ 22-12-1977 ਤੱਕ 800 ਕਿਲੋਮੀਟਰ ਪੂਰਾ ਕਰ ਲਿਆ ਹੈ ਔਰ 700 ਕਿਲੋ-ਮੀਟਰ ਅਸੀਂ ਜੂਨ ਤੱਕ ਪੂਰਾ ਕਰ ਲਵਾਂਗੇ। ਟੋਟਲ 1500 ਕਿਲੋਮੀਟਰ ਤੱਕ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਇਹਨਾਂ ਨੇ ਪੰਜ ਸਾਲਾਂ ਵਿਚ ਕੱਖ ਨਹੀਂ ਕੀਤਾ ਔਰ ਇਹ ਜ਼ਰੂਰੀ ਆਈਟਮ ਸੀ ।

ਹੁਣ ਮੈਂ ਡਿਵੈਲਪਮੈਂਟ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਡਿਵੈਲਪਮੈਂਟ ਵੱਲ ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ । ਡਿਪਟੀ ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਦਾ ਵੀ ਸੁਪਨਾ ਸੀ ਕਿ ਦਿਹਾਤਾਂ ਨੂੰ ਤਰੱਕੀ ਦਿੱਤੀ ਜਾਏ । ਦਿਹਾਤੀ ਲੋਕਾਂ ਨੂੰ ਨਾ ਅੱਛੀ ਚੀਜ਼ ਮਿਲਦੀ ਹੈ, ਨਾ ਉਥੇ ਹਸਪਤਾਲ ਹੈ ਔਰ ਨਾ ਹੀ ਡਾਕਟਰ ਹੈ । ਇਸ ਲਈ ਲੋਕ ਸ਼ਹਿਰਾਂ ਵਿਚ ਗਲੱਟ ਹੋਣੇ ਸ਼ੁਰੂ ਹੋ ਗਏ। ਡਿਪਟੀ ਸਪੀਕਰ ਸਾਹਿਬ, ਦਿਹਾਤਾਂ ਦੀ ਡਿਵੈਲਪਮੈਂਟ ਵਾਸਤੇ 302 ਕਰੋੜ ਰੁਪਿਆ ਰਖਿਆ ਗਿਆ ਹੈ । ਇਹ ਏਸ਼ੀਆ ਵਿਚ ਪਹਿਲਾ ਇਹੋ ਜਿਹਾ ਪ੍ਰੋਗਰਾਮ ਹੈ । ਪਰ ਇਨ੍ਹਾਂ ਨੇ 30 ਸਾਲਾਂ ਦੇ ਵਿਚ ਕੁਝ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਬਟਾਲੇ ਤੋਂ ਇਲਾਜ ਕਰਾਉਣ ਲਈ ਅੰਮ੍ਰਿਤਸਰ ਜਾਂ ਪਟਿਆਲੇ ਆਉਣਾ ਪੈਂਦਾ ਸੀ । ਅਸੀਂ ਇਹ ਸਭ ਕੁਝ ਮਹਿਸੂਸ ਕੀਤਾ ਹੈ । ਅਸੀਂ ਹਰ ਪੰਜ ਕਿਲੋਮੀਟਰ ਤੇ ਇੱਕ ਹਸਪਤਾਲ ਬਣਾਵਾਂਗੇ (ਥੰਪਿੰਗ) ਇਸ ਤੋਂ ਇਲਾਵਾ ਕਈ ਥਾਵਾਂ ਤੇ ਪਾਣੀ ਦੀ ਕਿੱਲਤ ਹੈ ਅਤੇ ਪਾਣੀ ਲੈਣ ਲਈ ਲੋਕਾਂ ਨੂੰ ਕਾਫੀ ਦੂਰ ਜਾਣਾ ਪੈਂਦਾ ਹੈ । ਪਰ ਹੁਣ ਉਹਨਾਂ ਨੂੰ ਦੂਰ ਨਹੀਂ ਜਾਣਾ ਪਵੇਗਾ । ਉਥੇ ਪਾਣੀ ਦਾ ਇੰਤਜ਼ਾਮ ਵੀ ਕੀਤਾ ਜਾਵੇਗਾ । ਫਿਰ ਦਿਹਾਤੀਆਂ ਦੀ ਲੋੜਾਂ ਨੂੰ ਮੁੱਖ ਰੱਖਕੇ ਪੰਜ ਮੀਲ ਦੇ ਏਰੀਏ ਵਿਚ ਇੱਕ ਬੈਂਕ ਬਣਾਇਆ ਜਾਵੇਗਾ । ਪੰਜ ਮੀਲ ਦੇ ਏਰੀਏ ਵਿਚ ਹੀ ਖਾਦ ਦਾ ਇੰਤਜ਼ਾਮ ਕੀਤਾ ਜਾਵੇਗਾ । ਟੈਲੀਫੂਨ ਫੈਸੀਲਿਟੀ ਹੋਵੇਗੀ । ਸਟੋਰੇਜ ਵਗੈਰਾ ਦਾ ਵੀ ਪਰਬੰਧ ਹੋਵੇਗਾ । ਕਿਸਾਨ ਨੂੰ ਖਾਦ ਲੈਣ ਲਈ ਪੰਜ ਕਿਲੋਮੀਟਰ ਤੋਂ ਵੱਧ ਨਹੀਂ ਜਾਣਾ ਪਵੇਗਾ । ਸਾਡਾ ਫਰਦਰ ਪਰੋਗਰਾਮ ਹੈ ਕਿ ਲੋਨ ਵੀ ਦਿੱਤਾ ਜਾਵੇਗਾ । ਬੈਂਕਾਂ ਪਾਸੋਂ ਪੈਸਾ ਦਿਵਾਇਆ ਜਾਵੇਗਾ । (ਥੰਪਿੰਗ) ਸਾਡੀ ਇਹ ਇਕ ਝਲਕ ਹੈ ਪਰ, ਡਿਪਟੀ ਸਪੀਕਰ, ਸਾਹਿਬ ਇਹ ਸਾਨੂੰ ਸਹਿਯੋਗ ਦੇਣ ।

ਡਿਪਟੀ ਸਪੀਕਰ ਸਾਹਿਬ, ਡੇਰੀ ਡਿਵੈਲਪਮੈਂਟ ਵੱਲ ਅਸੀਂ ਨਵਾਂ ਤਜ਼ਰਬਾ ਕਰ ਰਹੇ ਹਾਂ । ਫਰੈਸ਼ ਸੀਮਨਜ਼ ਦਾ ਵੀ ਅਰੇਂਜਮੈਂਟ ਕਰਾਂਗੇ।

ਇਕ ਆਵਾਜ਼ : ਗਾਈਆਂ ਦਾ ਕੀ ਬਣਿਆ ?

**Mr. Deputy Speaker** : No interruption please.

ਖੇਤੀ ਬਾੜੀ ਮੰਤਰੀ : ਗਾਈਆਂ ਬਾਰੇ ਵੀ ਅਸੀਂ ਇਨਕੁਆਇਰੀ ਕਰਾ ਲਵਾਂਗੇ । ਹੁਣ ਮੈਂ ਬੀਜ ਅਤੇ ਪੈਡੀ ਦਾ ਜ਼ਿਕਰ ਕਰਨਾ ਚਾਹੁੰਦਾ ਹਾ । ਸਾਰਿਆਂ ਨੂੰ ਪਤਾ ਹੈ ਕਿ ਪੰਜਾਬੀ ਦੇ ਮੂੰਹ ਤੇ ਲਾਲੀ ਹੋਵੇ । ਡੋਮੀਨੇਟਿੰਗ ਪਰਸਨੈਲੇਟੀ ਹੋਣੀ ਚਾਹੀਦੀ ਹੈ । ਦੁੱਧ, ਮੱਖਣ, ਦਹੀ, ਲੱਸੀ ਆਦਿ ਖਾਣ ਪੀਣ ਨੂੰ ਮਿਲਣੀ ਚਾਹੀਦੀ ਹੈ ।

ਅਸੀਂ ਅਨਇੰਪਲਾਇਡ ਇੰਜੀਨੀਅਰਜ਼ ਅਤੇ ਗਰੈਜੂਏਟਸ ਨੂੰ ਡਿਵੈਲਪਮੈਂਟ ਲਈ ਪੰਜ ਏਕੜ ਜ਼ਮੀਨ ਦੇਵਾਂਗੇ । ਡਿਪਟੀ ਸਪੀਕਰ ਸਾਹਿਬ, ਉਥੇ ਸੀਮਨ ਦਾ ਅਰੇਂਜਮੈਂਟ ਕਰਾਂਗੇ, ਫੂਡ ਦਾ ਅਰੇਂਜਮੈਂਟ

ਕਰਾਂਗੇ ਔਰ ਲੋਨ ਦਾ ਅਰੇਂਜਮੈਂਟ ਕਰਾਂਗੇ । ਡਿਪਟੀ ਸਪੀਕਰ ਸਾਹਿਬ, ਇਸ ਨਾਲ ਬੇਰੁਜ਼ਗਾਰੀ ਦੇ ਮਸਲੇ ਨੂੰ ਕਾਫੀ ਹਦ ਤਕ ਹਲ ਕੀਤਾ ਜਾਵੇਗਾ ।

**ਚੌਧਰੀ ਕਾਂਸ਼ੀ ਰਾਮ** ; ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਪੰਜ ਏਕੜ ਜ਼ਮੀਨ ਦਿਆਂਗੇ ।

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਚੌਧਰੀ ਕਾਂਸ਼ੀ ਰਾਮ** : ਮੇਰਾ ਪੁਆਇੰਟ ਆਫ਼ ਇਨਫਰਮੇਸ਼ਨ ਹੈ ਜੀ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੁਆਇੰਟ ਆਫ ਆਰਡਰ ਤੇ ਇਨਫਰਮੇਸ਼ਨ ਨਹੀਂ ਲੈ ਸਕਦੇ ।

**ਖੇਤੀ ਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, 600 ਏਕੜ ਜ਼ਮੀਨ ਪਟਿਆਲੇ ਐਕੁਆਇਰ ਕੀਤੀ ਹੈ । ਇਸੇ ਤਰ੍ਹਾਂ ਹੋਰ ਵੀ ਐਕੁਆਇਰ ਕਰਨ ਲਗੇ ਹਾਂ । ਡੇਰੀ ਦਾ ਕੰਮ ਡਿਪਟੀ ਸਪੀਕਰ ਸਾਹਿਬ, ਪਿਛੇ ਫੇਲ੍ਹ ਹੋ ਰਿਹਾ ਸੀ । ਕਿਸਾਨ ਨੂੰ ਆਪਣਾ ਦਾਣਾ ਫੀਡ ਦੇਣਾ ਪੈਂਦਾ ਸੀ ਜਿਸ ਨਾਲ ਕਿ ਉਹ ਕਨਜ਼ੰਪਸ਼ਨ ਨਹੀਂ ਸੀ ਕਰ ਸਕਦਾ । ਅਸੀਂ ਫੌਡਰ ਵੱਲ ਵੀ ਸਪੈਸ਼ਲ ਧਿਆਨ ਦੇ ਰਹੇ ਹਾਂ ਅਤੇ ਹਰ ਬਲਾਕ ਵਿਚ ਅਸੀਂ ਫੌਡਰ ਇੰਸਪੈਕਟਰ ਲਗਾ ਦਿੱਤਾ ਹੈ ਤਾਕਿ ਕਿਸਾਨਾਂ ਨੂੰ ਫੌਡਰ ਮਿਲ ਸਕੇ ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਨਇੰਪਲਾਇਮੈਂਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਅਨਇਪਲਾਇਡ ਨੂੰ ਅਲਾਊਂਸ ਦਿੱਤਾ ਗਿਆ ਹੈ । ਉਸ ਦੀ ਇਹ ਆਪੋਜ਼ੀਸ਼ਨ ਵਾਲੇ ਮਾੜੀ ਮੋਟੀ ਤਾਰੀਫ ਕਰਦੇ । ਡਿਪਟੀ ਸਪੀਕਰ ਸਾਹਿਬ, 30 ਸਾਲਾਂ ਤੋਂ ਬਾਅਦ ਇਹ ਇਕ ਪਹਿਲਾ ਕਦਮ ਚੁਕਿਆ ਗਿਆ ਹੈ ਕਿ ਜਿਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲਦਾ ਉਨ੍ਹਾਂ ਨੂੰ ਕੁਝ ਸਹਾਰਾ ਮਿਲ ਸਕੇ। ਉਸ ਵੱਲ ਇਕ ਚੰਗਾ ਕਦਮ ਉਠਾਇਆ ਗਿਆ ਹੈ । ਇਹ ਠੀਕ ਹੈ ਕਿ ਇਕ ਸਾਲ ਵਿਚ ਅਸੀਂ ਸਾਰੀ ਬੇਰੁਜ਼ਗਾਰੀ ਖਤਮ ਨਹੀਂ ਕਰ ਸਕਦੇ । ਲੇਕਿਨ ਜਿਹੜਾ ਸਾਡਾ ਮੈਨੀਫੈਸਟੋ ਸੀ ਅਸੀਂ ਉਸ ਉਤੇ ਚਲ ਰਹੇ ਹਾਂ ਅਤੇ ਅਗੇ ਨੂੰ ਵੀ ਚਲਾਂਗੇ । ਡਿਪਟੀ ਸਪੀਕਰ ਸਾਹਿਬ, 1976-77 ਵਿਚ 1.84 ਲੱਖ ਅਨਇੰਪਲਾਇਡ ਸਨ । ਜਿਥੇ ਅਸੀਂ ਇਹ ਅਨਇੰਪਲਾਇਮੈਂਟ ਅਲਾਉਂਸ ਦੇਵਾਂਗੇ ਉਥੇ ਅਸੀਂ ਇੰਜੀਨੀਅਰਜ਼ ਅਤੇ ਗਰੈਜੂਏਟਸ ਨੂੰ ਲੋਨ ਵੀ ਦੇਵਾਂਗੇ। ਸਾਰੇ ਲੋਕਾਂ ਨੂੰ ਚਿੱਟੇ ਕਪੜੇ ਪਾ ਕੇ ਡੀ.ਸੀ. ਜਾਂ ਸੈਕਟਰੀ ਨਹੀਂ ਲਗਾ ਸਕਦੇ। ਉਹਨਾਂ ਨੌਜਵਾਨਾਂ ਨੂੰ ਕੰਮ ਕਰਨਾ ਪਵੇਗਾ ਅਸੀਂ ਉਨ੍ਹਾਂ ਨੂੰ ਮਦਦ ਦੇਵਾਂਗੇ ਤਾਕਿ ਦੇਸ਼ ਦੀ ਤਰੱਕੀ ਹੋਵੇ ਔਰ ਅਨਇੰਪਲਾਇਮੈਂਟ ਦਾ ਮਸਲਾ ਹੱਲ ਹੋਵੇ ।

ਹਰੀਜਨ ਭਰਾਵਾਂ ਲਈ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਬੜੇ ਹੀ ਚੰਗੇ ਕਦਮ ਚੁੱਕੇ ਹਨ। ਮੈਂ ਉਸ ਦੀ ਬਹੁਤ ਹੀ ਸ਼ਲਾਘਾ ਕਰਦਾ ਹਾਂ। ਸਾਡੇ ਪੰਜਾਬ ਤੋਂ ਬਾਹਰ ਵਿਦੇਸ਼ਾਂ ਵਿਚ ਜਾਣ ਵਾਲਿਆਂ ਨੂੰ ਸਾਡੀ ਸਰਕਾਰ ਲੋਨ ਫਰੀ ਆਫ ਇਨਟਰੈਸਟ ਦੇਵੇਗੀ ਤਾਂ ਕਿ ਜਿਹੜਾ ਵੀ ਕੰਮ ਉਹ ਜਾਣਦਾ ਹੈ ਬਾਹਰ ਜਾ ਕੇ ਕਰ ਸਕੇ। ਗਰੀਬ ਹਰੀਜਨਾਂ ਪਾਸ ਪੈਸੇ ਨਹੀਂ ਸਨ ਜਿਸ ਲਈ ਉਹ ਬਾਹਰ ਜਾਣ ਤੋਂ ਪਹਿਲਾਂ ਅਸਮਰੱਥ ਸੀ । ਕਾਂਗਰਸ ਵੇਲੇ ਹਰੀਜਨਾਂ ਨੂੰ ਕਹਿੰਦੇ ਸਨ ਕਿ ਕਿੱਲੇ ਦਵਾਂਗੇ, ਕਦੇ ਕਹਿੰਦੇ ਸੀ ਮਰਲੇ ਦੇਵਾਂਗੇ, ਫਿਰ ਕਹਿੰਦੇ ਸਨ ਕਿ ਪਲਾਟ ਦਵਾਂਗੇ।

ਮੈਂ, ਡਿਪਟੀ ਸਪੀਕਰ ਸਾਹਿਬ, ਪਟਿਆਲੇ ਗਿਆ ਅਤੇ ਕੁਝ ਪਿੰਡਾਂ ਵਿਚ ਲੋਕਾਂ ਨੂੰ ਮਿਲਿਆ ਤਾਂ ਉਹ ਮੈਨੂੰ ਕਹਿਣ ਲਗੇ ਕਿ ਪਲਾਟ ਦਿਓ । ਮੈਂ ਕਿਹਾ ਕਿ ਗਿਆਨੀ ਜੀ ਨੇ

[ਖੇਤੀ ਬਾੜੀ ਮੰਤਰੀ]

ਤੁਹਾਨੂੰ ਪਲਾਟ ਨਹੀਂ ਦਿੱਤੇ ? ਤਾਂ ਉਹ ਸਾਰੇ ਹੀ ਕਹਿਣ ਲਗੇ ਕਿ ਗਿਆਨੀ ਜੀ ਨੇ ਸਾਨੂੰ ਕੁਝ ਨਹੀਂ ਦਿੱਤਾ ਬਲਕਿ 10,10 ਜਾਂ 20,20 ਰੁਪਏ ਤੇ ਅਰਜ਼ੀਆਂ ਵਗੈਰਾ ਲੈ ਲਈਆਂ ਕਿ ਪਲਾਟ ਦਵਾਂਗੇ। ਪਰ ਪਲਾਟ ਨਹੀਂ ਦਿਤੇ, ਅਸੀਂ ਡਿਪਟੀ ਸਪੀਕਰ ਸਾਹਿਬ, ਗਰੀਬ ਹਰੀਜਨਾਂ ਨੂੰ 50, 50 ਗਜ਼ ਦਾ ਪਲਾਟ ਦੇਵਾਂਗੇ ਸਿਰਫ ਪਲਾਟ ਹੀ ਨਹੀਂ ਦੇਵਾਂਗੇ ਬਲਕਿ ਉਸ ਤੇ ਮਕਾਨ ਪਾ ਕੇ ਦੇਵਾਂਗੇ ਜਿਸਦੇ ਲਈ 4,600 ਰੁਪਏ ਤਕ ਦਾ ਪਰੋਵੀਜ਼ਨ ਹੈ। ਪੰਜਾਬੀਆਂ ਦਾ ਜੋ ਰਹਿਣ ਸਹਿਣ ਹੈ ਉਸ ਦੇ ਮੁਤਾਬਕ ਹੀ ਬਣਾਵਾਂਗੇ ਨਾ ਕਿ ਇਹਨਾਂ ਵਾਂਗ ਝੌਂਪੜੀਆਂ ਦੇਵਾਂਗੇ।

ਡਿਪਟੀ ਸਪੀਕਰ ਸਾਹਿਬ, ਇਹਨਾਂ ਨੇ ਬੜਾ ਰੌਲਾ ਪਾਇਆ ਕਿ ਕੀਮਤਾਂ ਤੇ ਕੰਟਰੋਲ ਨਹੀਂ ਹੋਇਆ ਹੈ। ਪਰ ਮੈਂ ਇਹਨਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਦਸਣਾ ਚਾਹੁੰਦਾ ਹਾਂ ਕਿ ਕੀਮਤਾਂ ਵਿਚ ਇਸ ਸਾਲ 7 ਪ੍ਰਤੀਸ਼ਤ ਦਾ ਵਾਧਾ ਹੋਇਆ ਪਰ ਇਨ੍ਹਾਂ ਦੇ ਰਾਜ ਵਿਚ 14 ਪ੍ਰਤੀਸ਼ਤ ਦਾ ਵਾਧਾ ਹੋਇਆ ਸੀ।

ਫਿਰ, ਡਿਪਟੀ ਸਪੀਕਰ ਸਾਹਿਬ, ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ। ਪਰ ਮੇਰੇ ਵੀਰ (ਆਪੋਜ਼ੀਸ਼ਨ ਵਲ ਇਸ਼ਾਰਾ ਕਰਕੇ) ਬਜਾਏ ਇਸ ਸਕੀਮ ਦਾ ਸੁਧਾਰ ਕਰਨ ਵਾਸਤੇ ਕੁਝ ਦਸਦੇ ਇਨ੍ਹਾਂ ਦਾ 30 ਸਾਲ ਰਾਜ ਰਿਹਾ, ਆਪਣੇ ਰਾਜ ਵਿਚ ਇਹ ਕੁਝ ਵੀ ਨਹੀਂ ਕਰ ਸਕੇ। ਹੁਣ ਸਾਡਾ ਰਾਜ ਵੀ ਪੰਜ ਸਾਲ ਵੇਖ ਲਓ। ਪੰਜ ਸਾਲਾਂ ਬਾਅਦ ਫਿਰ ਚੋਣਾਂ ਕਰਵਾਵਾਂਗੇ ਜੇਕਰ ਲੋਕ ਤੁਹਾਨੂੰ ਪਸੰਦ ਕਰਨਗੇ ਤਾਂ ਤੁਸੀਂ ਤਾਕਤ ਵਿਚ ਆ ਜਾਵੋਗੇ ਜੇਕਰ ਸਾਨੂੰ ਲੋਕ ਪਸੰਦ ਕਰਨਗੇ ਤਾਂ ਅਸੀਂ ਮੁੜ ਤਾਕਤ ਵਿਚ ਆ ਜਾਵਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਆਟਾ 1 ਰੁਪਏ 30 ਪੈਸੇ ਕਿਲੋ ਮਿਲਦਾ ਹੈ। ਕਣਕ ਦਾ ਭਾਅ 5 ਰੁਪਏ ਵਧਣ ਨਾਲ ਕਿਸਾਨਾਂ ਨੂੰ 5 ਕਰੋੜ ਰੁਪਏ ਦੇ ਕਰੀਬ ਵੱਧ ਮਿਲੇ ਹਨ ਔਰ ਦੂਜੇ ਪਾਸੇ ਆਟਾ 1.30 ਰੁਪਏ ਕਿਲੋ ਮਿਲ ਰਿਹਾ ਹੈ। ਇਸ ਤਰ੍ਹਾਂ ਨਾਲ ਗਰੀਬ ਆਦਮੀ ਨੂੰ ਆਟਾ ਠੀਕ ਮੁਲ ਤੇ ਮਿਲ ਰਿਹਾ ਹੈ ਔਰ ਕਿਸਾਨ ਨੂੰ ਅਪਣੀ ਜਿਨਸ ਦਾ ਭਾਅ ਵੀ ਠੀਕ ਮੁਲ ਤੇ ਮਿਲ ਰਿਹਾ ਹੈ। ਦੋਨਾਂ ਨੂੰ ਫਾਇਦਾ ਹੋਇਆ ਹੈ। (ਵਿਘਨ) ਸ਼ਰਮਾ ਜੀ ਨੇ ਧਰਮ ਵਿਚ ਉਲਝਾਉਣ ਦੀ ਕੋਸ਼ਿਸ਼ ਕੀਤੀ ਹੈ। ਬਜਾਏ ਇਸ ਗੱਲ ਦੇ ਕਿ ਕੋਈ ਚੰਗੀ ਸੁਥਰੀ ਗੱਲ ਕੀਤੀ ਜਾਂਦੀ, ਕੋਈ ਸਚਾਈ ਬਿਆਨ ਕੀਤੀ ਜਾਂਦੀ, ਇਹਨਾਂ ਨੇ ਇਧਰ ਉਧਰ ਦੀਆਂ, ਧਰਮਾਂ ਦੀਆਂ ਗੱਲਾਂ ਕਰਕੇ ਸਾਰਿਆਂ ਨੂੰ ਉਲਝਾਉਣ ਦੀ ਕੋਸ਼ਿਸ਼ ਕੀਤੀ ਹੈ। ਜਦੋਂ ਪਾਕਿਸਤਾਨ ਦੇ ਜੰਗੀ ਕੈਦੀ ਇਧਰ ਇਕ ਕਰੋੜ ਦੇ ਕਰੀਬ ਆਏ ਸੀ ਤਾਂ ਉਸ ਵੇਲੇ ਅਸੀਂ ਕਿਹਾ ਸੀ ਉਨ੍ਹਾਂ ਨੂੰ ਵਾਪਿਸ ਪਾਕਿਸਤਾਨ ਭੇਜ ਦਿਉ। ਉਦੋਂ ਇਹ ਮੰਨਦੇ ਨਹੀਂ ਸਨ ਔਰ ਅੱਜ ਇਹ ਕਹਿੰਦੇ ਹਨ ਕਿ ਨਾਲ ਦੇ ਰਾਜਾਂ ਨਾਲ ਚੀਨ ਨਾਲ ਔਰ ਪਾਕਿਸਤਾਨ ਨਾਲ ਦੋਸਤਾਨਾ ਤਾਅਲੁਕਾਤ ਪੈਦਾ ਕਰਨੇ ਚਾਹੀਦੇ ਹਨ। ਮਤਲਬ ਜੋ ਚੀਜ਼ ਅਸੀਂ ਉਸ ਵੇਲੇ ਪਹਿਲਾਂ ਕਹਿ ਦਿੱਤੀ ਸੀ ਉਹ ਇਹ ਅੱਜ ਕਹਿ ਰਹੇ ਹਨ। ਉਦੋਂ ਇਹਨਾਂ ਨੇ ਚੰਗੀ ਦਲੀਲ ਨੂੰ ਮੰਨਿਆ ਨਹੀਂ। ਜਦੋਂ ਅਸੀਂ ਕਿਹਾ ਕਿ ਸਟੇਟਾਂ ਨੂੰ ਹੋਰ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ ਤਾਂ ਇਹ ਲੋਕ ਸਾਡੇ ਉਲਟ ਕਹਿਣ ਲੱਗ ਪਏ ਔਰ ਜਦੋਂ ਹੁਣ ਇਹਨਾਂ ਦੀ ਹਕੂਮਤ ਕਰਨਾਟਕਾ ਵਿਚ ਆਈ ਤਾਂ ਉਥੇ ਦੇ ਚੀਫ ਮਨਿਸਟਰ ਸਾਹਿਬ, ਉਰਸ ਸਾਹਿਬ ਔਰ ਆਂਧਰਾ ਵਿਚ ਛੈਨਾ ਰੈਡੀ ਸਾਹਿਬ ਕਹਿਣ ਲੱਗ ਪਏ ਹਨ ਕਿ ਮੋਰ ਫਾਈਨੈਂਸ਼ਲ ਪਾਵਰਜ਼

ਮਿਲਣੀਆਂ ਚਾਹੀਦੀਆਂ ਹਨ । ਅੱਜ ਉਨ੍ਹਾਂ ਨੂੰ ਯਾਦ ਆ ਗਿਆ ਹੈ ਕਿ ਹੋਰ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ । (ਵਿਘਨ) ਪਹਿਲਾਂ ਇਹ ਲੋਕ ਕਹਿੰਦੇ ਸੀ ਕਿ ਸੈਂਟਰ ਸਟਰਾਂਗ ਚਾਹੀਦਾ ਹੈ (ਵਿਘਨ) ਇਹਨਾਂ ਦਾ ਖਿਆਲ ਸੀ ਕਿ ਇਹਨਾਂ ਦਾ ਰਾਜ ਹੀ ਚਲਦਾ ਰਹਿਣਾ ਹੈ । ਇਸ ਲਈ ਆਪੋਜ਼ੀਸ਼ਨ ਵਾਲੇ ਦਿੱਲੀ ਵਲ ਹੀ ਝਾਕਦੇ ਰਹਿਣ । ਇਹ ਕਹਿੰਦੇ ਰਹਿਣ ਕਿ ਥੀਨ ਡੈਮ ਦੀ ਕਲੀਅਰੈਂਸ ਦੇਣ । ਸ਼ਰਮਾ ਜੀ ਨੂੰ ਕੋਈ ਚੰਗੀ ਗੱਲ ਕਰਨੀ ਚਾਹੀਦੀ ਸੀ । ਅਸੀਂ ਥਰਮਲ ਪਲਾਂਟ ਬਣਾਇਆ ਹੈ ਔਰ ਅਸੀਂ ਥੀਨ ਡੈਮ ਵੀ ਬਣਾਵਾਂਗੇ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਹੋਰ ਕਿੰਨਾ ਟਾਇਮ ਲਵੋਗੇ ?

**ਖੇਤੀ ਬਾੜੀ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣ ਲੱਗਾ ਹਾਂ । (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਰ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਖੇਤੀ ਬਾੜੀ ਮੰਤਰੀ :** ਇਹਨਾਂ ਦੀ ਤਾਂ ਉਹੀ ਗੱਲ ਹੈ । ਕਿਸੇ ਵੱਟ ਤੁਰੇ ਫਿਰਨ ਜੋ ਹੋਣਾ ਸੀ ਉਹ ਹੋ ਗਿਆ । ਇਹ ਕਹਿੰਦੇ ਹਨ ਕਿ ਥੀਨ ਡੈਮ ਦੀ ਕਲੀਅਰੈਂਸ ਨਹੀਂ ਮਿਲੀ ਹੈ । ਮੈਂ ਕਹਿੰਦਾ ਹਾਂ ਕਿ ਉਥੇ ਜਾ ਕੇ ਇਹ ਦੇਖ ਲੈਣ ਥੀਨ ਡੈਮ ਬਣ ਰਿਹਾ ਹੈ ਕਿ ਨਹੀਂ । (ਵਿਘਨ)

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਗਿਆਨੀ ਅਰਜਣ ਸਿੰਘ ਲਿੱਟ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਖੇਤੀਬਾੜੀ ਮੰਤਰੀ :** ਸ਼ਰਮਾ ਜੀ ਨੇ ਸਿੱਖ ਧਰਮ ਦੀ ਗੱਲ ਕੀਤੀ ਹੈ । ਮੈਂ ਇਸ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਸਿੱਖ ਧਰਮ ਇਕ ਮਾਡਲ ਧਰਮ ਹੈ । ਇਹਨਾਂ ਦਾ ਧਰਮ ਕੁਰਬਾਨੀਆਂ ਕਰਨਾ ਹੈ ਔਰ ਵੰਡ ਕੇ ਖਾਣਾ ਹੈ । ਹਰ ਧਰਮ ਵਾਲਿਆਂ ਦੀ ਰਾਖੀ ਕਰਨੀ ਹੈ । ਜ਼ਾਲਮਾਂ ਦੇ ਜ਼ੁਲਮ ਤੋਂ ਬਚਣ ਵਾਸਤੇ ਸਾਰੇ ਗੁਰੂਆਂ ਨੇ ਕੁਰਬਾਨੀਆਂ ਕੀਤੀਆਂ ਹਨ । ਹੁਣ ਵੀ ਐਮਰਜੈਂਸੀ ਦੇ ਦੌਰਾਨ ਅਸੀਂ ਜ਼ੁਲਮਾਂ ਦੇ ਵਿਰੁਧ ਲੜੇ ਹਾਂ ਔਰ ਜੇਲ੍ਹਾਂ ਭਰੀਆਂ ਹਨ ਔਰ ਲੋਕਾਂ ਨੂੰ ਉਸ ਤੋਂ ਛੁਟਕਾਰਾ ਦਿਵਾਇਆ ਹੈ । ਮਹਾਰਾਸ਼ਟਰ ਵਿਚ 30 ਸਾਲ ਇਨ੍ਹਾਂ ਦਾ ਰਾਜ ਰਿਹਾ ਔਰ ਅਜੇ ਤਕ ਉਥੇ ਹਰੀਜਨ ਖੂਹਾਂ ਤੇ ਨਹੀਂ ਚੜ੍ਹ ਸਕਦੇ ਹਨ (ਵਿਘਨ)

** Expunged as ordered by the Chair.

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ** ** **

(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਖੇਤੀਬਾੜੀ ਮੰਤਰੀ** : ਮਰਦਾਨਾ ਔਰ ਭਾਈ ਲਾਲੋ ਗੁਰੂ ਸਾਹਿਬ ਦੇ ਸਾਥੀ ਸਨ ।

(ਵਿਘਨ)

**ਸਰਦਾਰ ਬੇਅੰਤ ਸਿੰਘ** : ** ** ** **

(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਖੇਤੀ ਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ 30 ਸਾਲਾਂ ਵਿਚ ਤਾਂ ਇਨ੍ਹਾਂ ਨੂੰ ਗਰੀਬਾਂ ਦੀ ਯਾਦ ਆਈ ਨਹੀਂ ਔਰ ਹੁਣ ਇਨ੍ਹਾਂ ਨੂੰ ਗਰੀਬ ਹਰੀਜਨਾਂ ਦੀ ਯਾਦ ਆਈ ਹੈ । ਜਲੰਧਰ ਦੇ ਇਕ ਅਖਬਾਰ ਵਿਚ ਮੈਂ ਪੜ੍ਹਿਆ ਸੀ ਕਿ ਮਹਾਰਾਸ਼ਟਰ ਵਿਚ ਇਕ ਕਾਂਗਰਸ ਵਜ਼ੀਰ ਨੇ ਖੂਹ ਤੇ ਪਾਣੀ ਭਰ ਕੇ ਉਥੇ ਦਾ ਉਦਘਾਟਨ ਕੀਤਾ । (ਵਿਘਨ) ਔਰ ਅੱਜ ਇਹ ਕਹਿ ਰਹੇ ਹਨ ਕਿ ਹਰੀਜਨਾਂ ਦਾ ਕਤਲ ਕੀਤਾ ਜਾ ਰਿਹਾ ਹੈ । ਹੁਣ ਇਨ੍ਹਾਂ ਨੂੰ ਜ਼ਾਤ ਪਾਤ ਦਾ ਖਿਆਲ ਆ ਰਿਹਾ ਹੈ । ਤੁਹਾਨੂੰ ਹੁਣ 5 ਮਿੰਟ ਸ਼ਾਂਤੀ ਨਾਲ ਬੈਠਣਾ ਚਾਹੀਦਾ ਹੈ । ਬਾਦਲ ਸਰਕਾਰ ਨੇ ਜੋ ਸੁਨਹਿਰੀ ਕਾਰਨਾਮੇ ਕੀਤੇ ਹਨ ਜਿਵੇਂ ਕਿ ਬੇਰੁਜ਼ਗਾਰਾਂ ਨੂੰ ਅਲਾਊਂਸ ਦੇਣਾ, ਹਰੀਜਨਾਂ ਦੀ ਭਲਾਈ ਦੀਆਂ ਸਕੀਮਾਂ, ਇਨ੍ਹਾਂ ਸੁਨਹਿਰੀ ਪਰੋਗਰਾਮਾਂ ਨੂੰ ਸਰਦਾਰ ਬਲਵੰਤ ਸਿੰਘ ਨੇ ਬੜੇ ਸੁਚੱਜੇ ਢੰਗ ਨਾਲ ਆਪਣੇ ਬਜਟ ਵਿਚ ਪੇਸ਼ ਕੀਤਾ ਹੈ । ਇਨ੍ਹਾਂ ਨੇ 160 ਕਰੋੜ ਰੁਪਏ ਦੀ ਬਜਾਏ 260 ਕਰੋੜ ਰੁਪਏ ਦਾ ਪਲੈਨ ਬਣਾਇਆ ਹੈ ਔਰ ਜੋ ਘਾਟਾ ਪਿਆ ਹੈ ਉਹਦੇ ਵਾਸਤੇ ਵੀ ਚੰਗੀ ਤਰ੍ਹਾਂ ਨਾਲ ਦਸਿਆ ਗਿਆ ਹੈ । ਟੈਕਸ ਵੀ ਜੋ ਲਗਾਏ ਗਏ ਹਨ ਉਨ੍ਹਾਂ ਵਾਸਤੇ ਵੀ ਦਸਿਆ ਗਿਆ ਹੈ । ਜਿੰਨਾ ਚਿਰ ਟੈਕਸ ਨਾ ਲਗਾਏ ਜਾਣ ਉਨਾਂ ਚਿਰ ਕੋਈ ਤਰੱਕੀ ਨਹੀਂ ਹੋ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਇਹ ਅੱਜ ਤੱਕ ਇਨਡਾਇਰੈਕਟ ਟੈਕਸ ਲਾਉਂਦੇ ਰਹੇ ਹਨ । ਇਨ੍ਹਾਂ ਨੇ 30 ਸਾਲਾਂ ਵਿਚ ਲੋਕਾਂ ਤੇ ਕਈ ਕਰੋੜਾਂ ਰੁਪਏ ਦੇ ਇਨਡਾਇਰੈਕਟ ਟੈਕਸ ਲਾਏ ਸਨ । ਇਨ੍ਹਾਂ ਨੇ ਕਿਸਾਨ ਤੇ ਬਹੁਤ ਸਾਰੇ ਟੈਕਸ ਲਗਾਏ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਲਫਜ਼ਾਂ ਨਾਲ ਮੈਂ ਸਰਦਾਰ ਬਲਵੰਤ ਸਿੰਘ ਦੀ ਤਾਰੀਫ ਕਰਦਾ ਹਾਂ ਜਿਹੜਾ ਉਨ੍ਹਾਂ ਨੇ ਇਕ ਬੜਾ ਪ੍ਰੋਗਰੈਸਿਵ ਬੱਜਟ ਪੇਸ਼ ਕੀਤਾ ਹੈ ।

**ਕਾਮਰੇਡ ਦਾਨਾ ਰਾਮ (ਮਲੋਟ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੱਜਟ ਤੇ ਜਿਹੜੀ ਬਹਿਸ ਹੋ ਰਹੀ ਹੈ, ਉਸ ਉਤੇ ਆਪਣੇ ਵਿਚਾਰ ਰੱਖਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਥੇ 30 ਸਾਲ ਕਾਂਗਰਸ ਸਰਕਾਰ ਰਹੀ । ਉਨ੍ਹਾਂ ਨੇ ਲੋਕਾਂ ਨੂੰ ਭਾਵੇਂ ਲਾਰੇ ਵੀ ਲਾਏ ਹੋਣਗੇ ਪਰ ਕੁਝ ਹੋਇਆ ਵੀ ਹੈ । ਡਿਪਟੀ ਸਪੀਕਰ ਸਾਹਿਬ, ਹਰੀਜਨ ਗਰੀਬਾਂ ਨੂੰ ਜ਼ਮੀਨ ਦੇਣ ਦਾ ਫੈਸਲਾ ਹੋਇਆ ਸੀ । ਪਹਿਲੇ ਫੈਸਲਾ ਹੋਇਆ ਸੀ ਕਿ 30 ਏਕੜ ਦੇਣੀ ਹੈ, ਫਿਰ ਫੈਸਲਾ ਹੋਇਆ ਕਿ ਸਾਢੇ 17 ਏਕੜ ਦੇਣੀ ਹੈ । ਇਹ ਕੁਝ ਕਰਦੇ ਕਰਦੇ ਐਮਰਜੰਸੀ ਤਕ ਪਹੁੰਚ ਗਏ । ਐਮਰਜੰਸੀ ਦੇ ਵਿਚ ਵੀ 20 ਨੁਕਾਤੀ ਪ੍ਰੋਗਰਾਮ ਲਿਆਕੇ ਲੋਕਾਂ ਦੇ ਸਾਹਮਣੇ ਰੱਖਿਆ ਗਿਆ । ਉਸ ਦੇ ਵਿਚ ਵੀ ਜ਼ਮੀਨ ਦੇਣ ਦਾ

**Expunged as ordered by the Chair.

ਫੈਸਲਾ ਕੀਤਾ ਗਿਆ। (ਵਿਘਨ) ਪਰ ਹੁਣ ਕੀ ਹੋ ਰਿਹਾ ਹੈ ? ਉਨ੍ਹਾਂ ਨੂੰ ਜ਼ਮੀਨ ਦੇਣ ਦਾ ਕੋਈ ਨਾਮ ਨਹੀਂ ਲਿਆ ਜਾ ਰਿਹਾ। ਕੋਈ ਦੱਸਿਆ ਨਹੀਂ ਜਾ ਰਿਹਾ ਕਿ ਫਲਾਣੀ ਤਾਰੀਖ ਤੱਕ ਅਸੀਂ ਜ਼ਮੀਨ ਵੰਡ ਦਿਆਂਗੇ। ਸੈਂਟਰ ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਬੈਠੇ ਹਨ। ਉਸ ਨੇ ਅਖਬਾਰ ਵਿਚ ਬਿਆਨ ਦਿੱਤਾ ਕਿ ਮੈਂ ਪੰਜਾਬ ਦੇ ਮਨਿਸਟਰ ਨੂੰ ਕਹਾਂਗਾ ਕਿ ਜ਼ਮੀਨ ਛੇਤੀ ਵੰਡ ਦਿਓ। (ਵਿਘਨ) ਉਸ ਨੇ ਇਨ੍ਹਾਂ ਨੂੰ ਕਿਹਾ ਕਿ ਜ਼ਮੀਨ ਛੇਤੀ ਵੰਡ ਦਿਓ ਕਿਤੇ ਕਾਂਗਰਸ ਵਾਲੀ ਗੱਲ ਤੁਹਾਡੇ ਨਾਲ ਨਾ ਹੋ ਜਾਵੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਾਂਗਾ ਕਿ ਭਾਵੇਂ ਚੀਫ ਮਨਿਸਟਰ ਜ਼ਿਮੀਦਾਰ ਦਾ ਮੁੰਡਾ ਹੈ, ਮੈਂ ਉਨ੍ਹਾਂ ਨੂੰ ਅਪੀਲ ਕਰਾਂਗਾ ਕਿ ਜ਼ਮੀਨ ਗਰੀਬਾਂ ਵਿਚ ਵੰਡ ਦਿਓ। (ਵਿਘਨ)

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ** ** **

**Mr. Deputy Speaker** : This is no point of order.

**ਕਾਮਰੇਡ ਦਾਨਾ ਰਾਮ** : ਇਹ ਕਹਿੰਦੇ ਹਨ ਕਿ ਜ਼ਮੀਨ ਵੰਡ ਦਿੱਤੀ ਹੈ। (ਵਿਘਨ) ਇਹ ਇਲੈਕਸ਼ਨਾਂ ਵਿਚ ਕਹਿੰਦੇ ਸੀ ਕਿ ਕਾਂਗਰਸ ਨੇ ਜ਼ਮੀਨ ਨਹੀਂ ਵੰਡੀ ਅਸੀਂ ਜਿੱਤ ਕੇ ਆ ਕੇ ਜ਼ਮੀਨ ਵੰਡਾਂਗੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਜ਼ਮੀਨ ਤਾਂ ਪਤਾ ਨਹੀਂ ਕਿਹੜੀ ਖੁੱਡੇ ਵੜ ਗਈ ਹੈ। ਡਿਪਟੀ ਸਪੀਕਰ ਸਾਹਿਬ, ਫਰੀਦਕੋਟ ਦੇ ਰਾਜੇ ਕੋਲ ਕਿੰਨੀ ਜ਼ਮੀਨ ਹੈ ? ਉਹ ਉਸ ਕੋਲੋਂ ਲੈ ਕੇ ਗਰੀਬਾਂ ਵਿਚ ਵੰਡੀ ਜਾ ਸਕਦੀ ਹੈ। ਇਹੋ ਜਿਹੇ ਹੋਰ ਵੀ ਬੜੇ ਤਕੜੇ ਤਕੜੇ ਜ਼ਿਮੀਦਾਰ ਹਨ ਜਿਨ੍ਹਾਂ ਪਾਸ ਬਹੁਤ ਸਾਰੀ ਜ਼ਮੀਨ ਹੈ। ਉਨ੍ਹਾਂ ਕੋਲੋਂ ਲੈ ਕੇ ਜ਼ਮੀਨ ਗ਼ਰੀਬ ਲੋਕਾਂ ਵਿਚ ਵੰਡੀ ਜਾ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਅਬੋਹਰ ਦੇ ਹਲਕੇ ਵਿਚ ਇਕ ਪਿੰਡ ਵਰਿਆਮ ਖੇੜਾ ਹੈ। ਉਥੇ ਇਕ ਜ਼ਿਮੀਦਾਰ ਕੋਲ 5 ਹਜ਼ਾਰ ਏਕੜ ਜ਼ਮੀਨ ਹੈ। ਉਸ ਕੋਲੋਂ ਜ਼ਮੀਨ ਨਹੀਂ ਲਈ ਗਈ। ਬਹੁਤ ਸਾਰੇ ਵੱਡੇ ਵੱਡੇ ਜਾਗੀਰਦਾਰ ਜ਼ਮੀਨਾਂ ਨੱਪੀ ਬੈਠੇ ਹਨ, ਉਨ੍ਹਾਂ ਪਾਸੋਂ ਜ਼ਮੀਨ ਨਹੀਂ ਲਈ ਜਾ ਰਹੀ।

**ਸਰਦਾਰ ਸਰੂਪ ਸਿੰਘ** : ** ** **

**Mr. Deputy Speaker** : This is no point of order.

**ਕਾਮਰੇਡ ਸੱਤ ਪਾਲ ਡਾਂਗ** : ** ** **

**Mr. Deputy Speaker** : This is no point of order.

(ਇਸ ਸਮੇਂ ਕਈ ਮਾਨਯੋਗ ਮੈਂਬਰ ਬੈਠੇ ਬੈਠੇ ਗੱਲਾਂ ਕਰ ਰਹੇ ਸਨ ** **)

ਇਹ ਜੋ ਕੁਝ ਬੈਠੇ ਬੈਠੇ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

---

**Expunged/Not recorded as ordered by the Chair.

**ਕਾਮਰੇਡ ਦਾਨਾ ਰਾਮ** : ਅਸੀਂ ਲਿਖ ਕੇ ਦੇਣ ਨੂੰ ਤਿਆਰ ਹਾਂ, ਇਹ ਵੀ ਲਿਖ ਕੇ ਦੇਣ । (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਥੇ ਇਕ ਪਾਸੇ ਤੋਂ ਚੈਲੰਜ ਕੀਤਾ ਗਿਆ ਅਤੇ ਦੂਜੇ ਪਾਸੇ ਤੋਂ ਕਾਂਊਟਰ ਚੈਲੰਜ ਕੀਤਾ ਗਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਰਕਾਰ ਕੋਈ ਕਮੇਟੀ ਬਣਾ ਦੇਵੇ ਤਾਕਿ ਪਤਾ ਲੱਗ ਜਾਵੇ ਕਿ ਕਿਹੜੇ ਲੋਕਾਂ ਨੇ ਬੇਨਾਮੀਆਂ ਜ਼ਮੀਨਾਂ ਰੱਖੀਆਂ ਹੋਈਆਂ ਹਨ ।

**ਸ੍ਰੀ ਡਿਪਟੀ ਸਪੀਕਰ** : ਮੈਂ ਉਨ੍ਹਾਂ ਨੂੰ ਵੀ ਅਲਾਓ ਨਹੀਂ ਕੀਤਾ । Please take your seat.

**ਕਾਮਰੇਡ ਦਾਨਾ ਰਾਮ** : ਸਰਦਾਰ ਸਰੂਪ ਸਿੰਘ ਨੇ ਕਾਮਰੇਡ ਕੁਲਵੰਤ ਸਿੰਘ ਦਾ ਜ਼ਿਕਰ ਕੀਤਾ ਹੈ । ਮੈਨੂੰ ਉਨ੍ਹਾਂ ਬਾਰੇ ਤਾਂ ਪਤਾ ਨਹੀਂ ਪਰ ਮੈਂ ਸਰਦਾਰ ਸਰੂਪ ਸਿੰਘ ਨੂੰ ਕਹਾਂਗਾ ਕਿ ਉਹ ਮੇਰੇ ਨਾਲ ਆਪਣਾ ਘਰ ਵਟਾ ਲੈਣ । ਮੇਰੇ ਨਾਲ ਚੀਜ਼ਾਂ ਵਟਾ ਲੈਣ । (ਵਿਘਨ)

**Mr. Deputy Speaker**: No interruption please.

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਜ਼ਮੀਨ ਦੇਣ ਦੇ ਨਾਲ ਨਾਲ ਪਲਾਟ ਦੇਣ ਦਾ ਮਸਲਾ ਸੀ । ਪਲਾਟ ਉਨ੍ਹਾਂ ਨੂੰ ਅਜੇ ਤੱਕ ਨਹੀਂ ਦਿੱਤੇ ਗਏ । ਮੇਰੇ ਹਲਕੇ ਵਿਚ ਇਕ ਪਿੰਡ ਹੈ । ਬਾਦਲ ਸਾਹਿਬ ਦਾ ਵੀ ਉਥੇ ਨਾਲ ਦਾ ਹਲਕਾ ਹੈ । ਉਥੇ ਹਰੀਜਨਾਂ ਨੂੰ ਉਸ ਪਿੰਡ ਵਿਚ ਰੂੜੀ ਵਾਸਤੇ ਜ਼ਮੀਨ ਦਿੱਤੀ ਗਈ ਪਰ ਇਨ੍ਹਾਂ ਨੇ ਉਥੇ ਗੁਰਦਵਾਰਾ ਬਣਾ ਲਿਆ । ਅਸੀਂ ਕਿਹਾ ਕਿ ਜ਼ਮੀਨ ਵੰਡ ਲਈਏ ਪਰ ਇਹ ਮੰਨੇ ਨਹੀਂ (ਵਿਘਨ) ਇਸ ਤਰ੍ਹਾਂ ਦੇ ਕੰਮ ਕਰ ਰਹੇ ਹਨ ।

**ਸਰਦਾਰ ਸਵਰਣ ਸਿੰਘ** : ** ** **

**Mr. Deputy Speaker** : This is no point of order, ਮੈਂ ਰਿਕੁਐਸਟ ਕਰਾਂਗਾ ਕਿ ਤੁਸੀਂ ਮੈਨੂੰ ਐਡਰੈਸ ਕਰੋ ਉਨ੍ਹਾਂ ਨਾਲ ਸਿੱਧੀ ਗੱਲ ਨਾ ਕਰੋ ।

**ਕਾਮਰੇਡ ਦਾਨਾ ਰਾਮ** : ਗੁਰੂਆਂ ਨੇ ਤਾਂ 'ਰੰਗਰੇਟੇ ਗੁਰੂ ਕੇ ਬੇਟੇ' ਕਿਹਾ ਸੀ ਅਤੇ ਹਰੀਜਨਾਂ, ਗਰੀਬਾਂ ਦੀ ਰਖਵਾਲੀ ਕੀਤੀ ਸੀ ਪਰ ਇਹ ਅੱਜ ਹਰੀਜਨਾਂ ਨਾਲ ਕਿਸ ਤਰ੍ਹਾਂ ਕਰ ਰਹੇ ਹਨ?

**Sardar Beant Singh**: Point of order, Sir.

**Mr. Deputy Speaker**: I am sorry I cannot allow you to raise a point of order unnecessarily. You should not interrupt the hon. Member unnecessarily. I would request you to please take your seat.

**ਕਾਮਰੇਡ ਦਾਨਾ ਰਾਮ** : ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਗਰੀਬਾਂ ਨੂੰ ਪਲਾਟ ਦਿੱਤੇ ਜਾਣ । ਇਹ ਜਿਹੜਾ ਸ਼ਹਿਰਾਂ ਵਿਚ ਉਨ੍ਹਾਂ ਹਰੀਜਨ ਲੋਕਾਂ ਨੂੰ 2 ਮਰਲੇ ਦਾ ਪਲਾਟ ਦੇਣ ਦਾ ਵਾਅਦਾ ਕੀਤਾ ਗਿਆ ਹੈ, ਇਹ 4 ਮਰਲੇ ਦਾ ਪਲਾਟ ਦੇਣਾ ਚਾਹੀਦਾ ਹੈ, 2 ਮਰਲੇ ਵਿਚ ਮਕਾਨ ਨਹੀਂ ਬਣਦਾ ।

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਇਕ ਵੈਲਫੇਅਰ ਮਹਿਕਮਾ ਹੈ ਜਿਸ ਨੇ ਗੰਦੀਆਂ ਬਸਤੀਆਂ ਦਾ ਸੁਧਾਰ ਕਰਨਾ ਹੈ । ਉਨ੍ਹਾਂ ਨੂੰ ਇਸ ਕੰਮ ਵਾਸਤੇ ਬਾਹਰ ਵੀ ਜਾਣਾ ਪੈਂਦਾ ਹੈ । ਵੈਲਫੇਅਰ ਡਿਪਾਰਟਮੈਂਟ ਵਿਚ ਜ਼ਿਲ੍ਹਾ ਵੈਲਫੇਅਰ ਅਫ਼ਸਰ ਹਨ ਉਨ੍ਹਾਂ ਕੋਲ ਕੋਈ ਗੱਡੀ ਨਹੀਂ । ਉਨ੍ਹਾਂ ਨੂੰ ਗੱਡੀਆਂ ਮਿਲਣੀਆਂ ਚਾਹੀਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਮਸਲਾ ਵੀ ਹੈ । ਉਹ ਕੀ ਹੈ ? ਬੀ. ਡੀ. ਓ. ਦਾ ਗਰੇਡ ਵੱਧ ਹੈ ਪਰ ਡਿਸਟ੍ਰਿਕਟ ਵੈਲਫੇਅਰ ਅਫ਼ਸਰ ਦਾ ਗਰੇਡ ਘੱਟ ਹੈ । ਇਹ ਬੜਾ ਗੰਭੀਰ ਮਸਲਾ ਹੈ । ਹਿੰਦੁਸਤਾਨ ਵਿਚ, ਸ਼ਹਿਰਾਂ ਵਿਚ, ਪਿੰਡਾਂ ਵਿਚ ਤਾਂ ਹਰੀਜਨਾਂ ਨਾਲ ਵਿਤਕਰਾ ਹੁੰਦਾ ਹੈ ਪਰ ਮੁਲਾਜ਼ਮਾਂ ਵਿਚ ਵੀ ਇਸ ਤਰ੍ਹਾਂ ਦਾ ਵਿਤਕਰਾ ਹੋ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਉਨ੍ਹਾਂ ਨੂੰ ਵੀ ਗਰੇਡ ਦੂਜੇ ਮੁਲਾਜ਼ਮਾਂ ਦੇ ਬਰਾਬਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਗੱਡੀਆਂ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਹਰੀਜਨਾਂ ਦੀ ਚੰਗੀ ਤਰ੍ਹਾਂ ਦੇਖ ਭਾਲ ਕਰ ਸਕਣ । ਜਿਥੇ ਦਿਹਾੜੀਆਂ ਦੇ ਮੱਸਲਿਆਂ ਦੇ ਜਿਹੜੇ ਝਗੜੇ ਹੁੰਦੇ ਹਨ, ਨਾਕਾ-ਬੰਦੀਆਂ ਹੁੰਦੀਆਂ ਹਨ, ਉਹ ਉਥੇ ਜਾ ਕੇ ਆਪਣੀ ਪੇਸ਼ਕਸ਼ ਕਰੇ, ਲੋਕਾਂ ਨੂੰ ਸਲਾਹ ਮਸ਼ਵਰਾ ਦੇ ਕੇ ਲੜਾਈ ਝਗੜੇ ਦਾ ਫ਼ੈਸਲਾ ਕਰਵਾਏ । ਇਹ ਤਾਂ ਹੀ ਉਹ ਕਰ ਸਕਦੇ ਹਨ ਜੇ ਉਨ੍ਹਾਂ ਨੂੰ ਗੱਡੀਆਂ ਦਿੱਤੀਆ ਜਾਣ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ, ਲੰਮੀ ਘਾਟ ਵਿਚ, ਦਿਹਾੜੀ ਦੇ ਮਸਲੇ ਤੇ ਇਕ ਬੰਦਾ ਕਤਲ ਕਰ ਦਿੱਤਾ ਗਿਆ । ਇਸ ਦੇ ਬਾਰੇ ਜੁਡੀਸ਼ਰੀ ਵਿਚ ਕੇਸ ਚਲ ਰਿਹਾ ਹੈ 7-8 ਬੰਦੇ ਫਟੜ ਹੋ ਗਏ । ਇਹੋ ਜਿਹਾ ਹਾਲ ਸਾਡੇ ਨਾਲ ਹੁੰਦਾ ਹੈ । ਇਹੋ ਜਿਹੇ ਹਾਲਾਤ ਨੂੰ ਰੋਕਣ ਵਾਸਤੇ ਅਤੇ ਫੈਸਲੇ ਕਰਾਉਣ ਵਾਸਤੇ ਉਨ੍ਹਾਂ ਨੂੰ ਗੱਡੀਆਂ ਦੇਣੀਆਂ ਚਾਹੀਦੀਆਂ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕਾਮਰੇਡ ਦਾਨਾ ਰਾਮ ਜੀ ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਮੈਂ ਤੁਹਾਨੂੰ 15 ਮਿੰਟ ਅਲਾਟ ਕੀਤੇ ਹਨ, ਇਹ ਗੱਲ ਤੁਸੀਂ ਧਿਆਨ ਵਿਚ ਰੱਖ ਲੈਣਾ ।

**ਕਾਮਰੇਡ ਦਾਨਾ ਰਾਮ :** 15 ਮਿੰਟ ਬਾਕੀ ਹਨ, ਠੀਕ ਹੈ ਜੀ । (ਵਿਘਨ) (ਹਾਸਾ) ਡਿਪਟੀ ਸਪੀਕਰ ਸਾਹਿਬ, ਹੁਣ ਪੰਜਾਬ ਸਰਕਾਰ ਪਿੰਡਾਂ ਦੀ ਤਰੱਕੀ ਵੱਲ ਨੂੰ ਤੁਰੀ ਹੋਈ ਹੈ। ਇਹ ਬੜੀ ਚੰਗੀ ਗੱਲ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਆਪਣੇ ਹਲਕੇ ਵਿਚ ਪਿੰਡ ਪਨੀਵਾਲਾ ਫੱਤਾ ਵਿਚ ਦੋ ਮਹੀਨੇ ਤੋਂ ਜਥੇਦਾਰਾਂ ਨੇ ਧਰਨਾ ਮਾਰਿਆ ਹੋਇਆ ਹੈ । ਮੇਰੇ ਹਲਕੇ ਵਿਚੋਂ ਉਹ ਫੋਕਲ ਪੁਆਇੰਟ ਕਿਉਂ ਲਿਜਾਣਾ ਚਾਹੁੰਦੇ ਹਨ ? ਉਥੇ ਪੋਲਟਰੀ ਮਹਿਕਮਾ ਵੀ ਭੇਜ ਦਿੱਤਾ ਹੈ, ਬੈਂਕ ਦੇ ਬੰਦੇ ਵੀ ਆ ਗਏ ਔਰ ਫੋਕਲ ਪੁਆਇੰਟ ਦੇ ਨਾਮ ਤੇ ਚਿੱਠੀ ਇਸ਼ੂ ਹੋ ਗਈ ਹੈ ਅਤੇ ਉਥੇ ਕੰਮ ਚਲ ਰਿਹਾ ਹੈ ਪਰ ਹੁਣ ਸਰਕਾਰ ਉਸ ਨੂੰ ਬਦਲਣਾ ਚਾਹੁੰਦੀ ਹੈ । ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਕ ਪਿੰਡ ਬੜੀ ਮੁਸ਼ਕਲ ਨਾਲ ਮਿਲਿਆ ਹੈ ਅਤੇ ਉਸ ਨੂੰ ਰਹਿਣ ਦੇਣਾ ਚਾਹੀਦਾ ਹੈ । (ਵਿਘਨ) ਉਥੋਂ ਫੋਕਲ ਪੁਆਇੰਟ ਨਹੀਂ ਲਿਜਾਣਾ ਚਾਹੀਦਾ ।

ਡਿਪਟੀ ਸਪੀਕਰ ਸਾਹਿਬ, ਸੜਕਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਨਿਸਟਰਜ਼ ਐਲਾਨ ਕਰੀ ਜਾਂਦੇ ਹਨ, ਹੁਕਮ ਕਰੀ ਜਾਂਦੇ ਹਨ ਕਿ ਸੜਕਾਂ ਬਣਾ ਦਿਓ । ਕੋਈ ਮਨਜ਼ੂਰੀ ਨਹੀਂ, ਕੋਈ ਫੈਸਲਾ ਨਹੀਂ ਪਰ ਐਲਾਨ ਕਰ ਦਿੱਤਾ ਕਿ ਇਹ ਸੜਕ ਲਾਜ਼ਮੀ ਬਨਣੀ ਚਾਹੀਦੀ ਹੈ । ਚਾਹੇ ਕੋਈ ਪਿੰਡ ਨਾ ਹੋਵੇ, ਚਾਹੇ ਕੋਈ ਰਾਹ ਨਾ ਹੋਵੇ ਪਰ ਮਨਿਸ਼ਟਰ ਐਲਾਨ ਕਰ ਦਿੰਦੇ ਹਨ ਕਿ ਸੜਕ ਬਣਨੀ ਚਾਹੀਦੀ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕਾਮਰੇਡ ਸਾਹਿਬ, ਚੇਅਰ ਨੂੰ ਐਡਰੈਸ ਕਰੋ ।

**ਕਾਮਰੇਡ ਦਾਨਾ ਰਾਮ :** ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਸੜਕ ਬਣੀ ਪਰ ਉਹ ਕੰਪਲੀਟ ਨਹੀਂ ਹੋਈ । ਮਿਉਂਸਪਲ ਕਮੇਟੀ ਕਹਿੰਦੀ ਹੈ ਕਿ ਫੰਡ ਕੋਈ ਨਹੀਂ, ਸੜਕ ਦੀ ਮਨਜ਼ੂਰੀ ਕੋਈ ਨਹੀਂ, ਪਤਾ ਨਹੀਂ ਇਹ ਕਿਵੇਂ ਬਣ ਗਈ । ਮੇਰੀ ਅਰਜ਼ ਹੈ ਕਿ ਹੁਕਮ ਇਸ ਢੰਗ ਨਾਲ ਹੋਣੇ ਚਾਹੀਦੇ ਹਨ ਜਿਸ ਦੇ ਨਾਲ ਕੰਮ ਕੰਪਲੀਟ ਹੋਵੇ । ਐਵੇਂ ਹਵਾ ਵਿਚ ਬਿਆਨ ਨਹੀਂ ਦੇਣੇ ਚਾਹੀਦੇ । ਜਿਥੇ ਨਾ ਮੁਕੰਮਲ ਸੜਕਾਂ ਹਨ ਉਹ ਸੜਕਾਂ ਬਣਨੀਆਂ ਚਾਹੀਦੀਆਂ ਹਨ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਥੇ ਇਕ ਐਲਾਨ ਕਰ ਦਿੱਤਾ ਕਿ ਅਬੋਹਰ ਅਤੇ ਮੁਕਤਸਰ ਸੜਕ ਨੂੰ ਡਬਲ ਕਰਨਾ ਹੈ ਪਰ ਇਸ ਗੱਲ ਨੂੰ ਛੇ ਮਹੀਨੇ ਹੋ ਗਏ ਹਨ ਕੋਈ ਸੜਕ ਡਬਲ ਨਹੀਂ ਹੋਈ । ਅਸੀਂ ਪੁਛਿਆ ਕਿ ਭਈ ਕੀ ਗੱਲ ਹੈ ਤਾਂ ਉਹ ਕਹਿਣ ਲੱਗੇ ਕਿ ਪੈਸੇ ਕੋਈ ਨਹੀਂ, ਐਵੇਂ ਐਲਾਨ ਕਰੀ ਜਾਂਦੇ ਹਨ ਅਸੀਂ ਕੀ ਕਰੀਏ । ਮਨਿਸਟਰ ਨੇ ਫੈਸਲਾ ਕੀਤਾ ਉਸ ਦੇ ਬਾਰੇ ਕਿ ਇਕ ਮਹੀਨੇ ਦੇ ਅੰਦਰ ਅੰਦਰ ਕੰਪਲੀਟ ਕਰੋ ਪਰ ਅੱਜ ਛੇ ਮਹੀਨੇ ਹੋ ਗਏ ਹਨ ਅਤੇ ਉਹ ਸੜਕ ਨਹੀਂ ਬਣੀ । ਡਿਪਾਰਟਮੈਂਟ ਨੂੰ ਪੁਛੋ ਤਾਂ ਕਹਿ ਦਿੰਦਾ ਹੈ ਕਿ ਪੈਸੇ ਨਹੀਂ ਹਨ । ਮੈਂ ਸਰਕਾਰ ਨੂੰ, ਡਿਪਟੀ ਸਪੀਕਰ ਸਾਹਿਬ, ਕਹਾਂਗਾ ਕਿ ਕੋਈ ਪਲੈਨਿੰਗ ਹੋਣੀ ਚਾਹੀਦੀ ਹੈ । (ਇਸ ਵਕਤ ਹਾਊਸ ਵਿਚ ਖ਼ਜ਼ਾਨਾ ਮੰਤਰੀ ਜੀ ਆ ਰਹੇ ਸਨ) ਡਿਪਟੀ ਸਪੀਕਰ ਸਾਹਿਬ, ਖ਼ਜ਼ਾਨਾ ਮੰਤਰੀ ਸਾਹਿਬ ਵੀ ਆ ਗਏ ਹਨ । ਪਾਰਲੀਮੈਂਟ ਦੀ ਜਦੋਂ ਦੁਬਾਰਾ ਇਲੈਕਸ਼ਨ ਹੋਈ ਤਾਂ ਵੋਟਾਂ ਲੈਣ ਵਾਸਤੇ ਇਹ ਉਥੇ ਮੇਰੇ ਹਲਕੇ ਵਿਚ ਡੇਰਾ ਲਾ ਕੇ ਬੈਠ ਗਏ । ਉਥੇ ਮਿਊਂਸਪਲ ਕਮੇਟੀ ਦੀ ਮੇਨ ਰੋਡ ਤੇ ਜੋ ਜਗ੍ਹਾ ਪਈ ਹੈ ਉਸ ਦਾ ਮਿਊਂਸਪਲ ਕਮੇਟੀ ਨੂੰ ਕਿਰਾਇਆ ਕਈ ਸਾਲ ਦਾ ਆ ਰਿਹਾ ਹੈ । ਇਨ੍ਹਾਂ ਦੀ ਮੌਜੂਦਗੀ ਵਿਚ ਉਥੇ 398 ਦਾ ਮਤਾ ਪਾ ਦਿੱਤਾ ਤੇ ਕਹਿ ਦਿੱਤਾ ਕਿ ਸਾਡੀ ਇਹ ਜਗ੍ਹਾ ਨਹੀਂ ਹੈ । ਹਾਈ ਕੋਰਟ ਨੇ ਫੈਸਲਾ ਦਿੱਤਾ ਕਿ ਜਗ੍ਹਾ ਤੁਹਾਡੀ ਹੈ ਅਤੇ ਤੁਸੀਂ ਕਿਰਾਇਆ ਲੈਣਾ ਹੈ ਪਰ ਉਹ ਕਹਿੰਦੇ ਹਨ ਕਿ ਸਾਡੀ ਜਗ੍ਹਾ ਨਹੀਂ ਹੈ । ਮੈਂ ਪਰਸੋਂ ਵੀ ਗੱਲ ਕੀਤੀ ਸੀ । ਖ਼ਜ਼ਾਨਾ ਮੰਤਰੀ ਨੇ ਕਿਹਾ ਸੀ ਕਿ ਉਹ ਕਿਸੇ ਨੂੰ ਵੀ ਦੇ ਸਕਦੀ ਹੈ । ਨਾ ਪੈਸਾ ਨਾ ਧੇਲਾ ਐਵੇਂ ਹੀ ਸਰਕਾਰੀ ਜਗ੍ਹਾ ਛੱਡ ਦਿੱਤੀ ਹੈ । (ਵਿਘਨ)

**ਗਿਆਨੀ ਅਰਜਣ ਸਿੰਘ ਲਿੱਟ :** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਕਾਮਰੇਡ ਸਾਹਿਬ ਤੁਹਾਡਾ ਗਲਾ ਬੜਾ ਖਰਾਬ ਹੈ, ਗਲੇ ਨੂੰ ਜ਼ਰਾ ਸੰਭਾਲ ਕੇ ਬੋਲੋ ।

**ਸਰਦਾਰ ਉਮਰਾਓ ਸਿੰਘ :** ** ** (ਵਿਘਨ) (ਹਾਸਾ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਕਾਮਰੇਡ ਦਾਨਾ ਰਾਮ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਹੁਣ ਵੀ ਕਈ ਪਿੰਡਾਂ ਵਿਚੋਂ ਖ਼ਬਰਾਂ ਆਉਂਦੀਆਂ ਹਨ ਕਿ ਨਾਕਾਬੰਦੀ ਹੋ ਰਹੀ ਹੈ, ਇਸ ਦੇ ਲਈ ਸਰਕਾਰ ਨੂੰ ਕੋਈ ਕਾਨੂੰਨ ਬਨਾਉਣਾ ਚਾਹੀਦਾ ਹੈ ਤਾਂ ਕਿ ਨਾਕਾਬੰਦੀਆਂ ਨਾ ਹੋਣ । (ਮਾਨਯੋਗ ਮੈਂਬਰ ਡਾਕਟਰ ਦੇਵਰਾਜ ਨਸਰਾਲਾ ਜੀ ਵਲੋਂ ਵਿਘਨ)

---

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਹਸਪਤਾਲਾਂ ਦਾ ਹਾਲ ਵੇਖ ਲਓ । ਮੈਂ ਅਗਲੇ ਦਿਨ ਅਬੋਹਰ ਗਿਆ ਜਿਹੜੇ ਉਥੇ ਦੇ ਮਜ਼ਦੂਰ ਹਨ, ਸਫਾਈ ਕਰਨ ਵਾਲੇ ਹਨ ਉਨ੍ਹਾਂ ਨੇ ਧਰਨਾ ਮਾਰਿਆ ਹੋਇਆ ਹੈ । ਉਥੇ ਦੋ ਬੰਦਿਆਂ ਨੂੰ ਬਿਨ੍ਹਾਂ ਵਜ੍ਹਾ ਸਸਪੈਂਡ ਕੀਤਾ ਹੋਇਆ ਹੈ । ਉਹ ਫਰੀਦਕੋਟ ਵੀ ਜਾ ਆਏ ਹਨ ਅਤੇ ਇਥੇ ਵੀ ਫਿਰਦੇ ਹਨ ਪਰ ਕੋਈ ਗੱਲ ਨਹੀਂ ਸੁਣੀ ਜਾਂਦੀ । ਇਸ ਲਈ ਮੈਂ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਭਾਵੇਂ ਮਨਿਸਟਰ ਸਾਹਿਬ ਇਥੇ ਇਸ ਵੇਲੇ ਨਹੀਂ ਹਨ, ਉਨ੍ਹਾਂ ਨੂੰ ਬਹਾਲ ਕਰਨਾ ਚਾਹੀਦਾ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਉਥੇ ਹਸਪਤਾਲਾਂ ਦਾ ਇਹ ਹਾਲ ਹੈ ਕਿ ਉਥੇ ਜ਼ਿਲ੍ਹਾ ਪ੍ਰੀਸ਼ਦ ਨੇ ਹਸਪਤਾਲ ਬਣਾਏ ਹਨ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਡਿਸਪੈਂਸਰੀਆਂ ਹਨ । ਹੁਣ ਦੋ ਜ਼ਿਲ੍ਹੇ ਹੋ ਗਏ ਅਤੇ ਉਸ ਦੇ ਬਾਅਦ ਉਥੇ ਦਵਾਈਆਂ ਨਹੀਂ ਦਿੱਤੀਆਂ ਗਈਆਂ । ਉਥੇ ਕਿਸੇ ਕਿਸਮ ਦੀ ਕੋਈ ਦਵਾਈ ਨਹੀਂ ਦਿੱਤੀ ਗਈ । ਮੈਂ ਸਰਕਾਰ ਕੋਲ ਬੇਨਤੀ ਕਰਦਾ ਹਾਂ ਕਿ ਉਥੇ ਦਵਾਈਆਂ ਦਿੱਤੀਆ ਜਾਣ ਅਤੇ ਉਥੇ ਦੇ ਮੁਲਾਜ਼ਮਾਂ ਨੂੰ ਤਨਖਾਹ ਦੇਣੀ ਚਾਹੀਦੀ ਹੈ ।

ਇਸੇ ਤਰ੍ਹਾਂ ਮਲੋਟ ਦਾ ਹਸਪਤਾਲ ਜਿਹੜਾ ਹੈ ਉਸ ਦਾ ਵੀ ਬੜਾ ਬੁਰਾ ਹਾਲ ਹੈ । ਉਥੇ ਇਕ ਹਸਪਤਾਲ ਪ੍ਰਾਈਵੇਟ ਬਣਿਆ ਹੋਇਆ ਹੈ ਅਤੇ ਜੇ ਕੋਈ ਸੌ, ਦੋ ਸੌ ਰੁਪਿਆ ਫੀਸ ਭਰੇ ਤਾਂ ਉਥੇ ਜਾ ਸਕਦਾ ਹੈ । ਇਸ ਕਰਕੇ ਮੇਰੀ ਸਰਕਾਰ ਅਗੇ ਬੇਨਤੀ ਹੈ ਕਿ ਇਸ ਪਾਸੇ ਵੀ ਧਿਆਨ ਦਿੱਤਾ ਜਾਵੇ ਅਤੇ ਉਥੋਂ ਦੇ ਲੋਕਾਂ ਦੀ ਸੇਵਾ ਹਸਪਤਾਲ ਦਾ ਪ੍ਰਬੰਧ ਕਰਕੇ ਕੀਤੀ ਜਾਵੇ । ਮੈਂ ਵੀ ਕਈ ਵਾਰੀ ਇਸ ਦੇ ਬਾਰੇ ਕਿਹਾ ਹੈ ਅਤੇ ਜਨਤਾ ਪਾਰਟੀ ਵੀ ਕਈ ਵਾਰੀ ਮਿਲ ਚੁੱਕੀ, ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਤਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸਰੂਪ ਸਿੰਘ** (ਆਦਮਪੁਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਸਰਦਾਰ ਬਲਵੰਤ ਸਿੰਘ ਜੀ ਨੇ ਸਦਨ ਵਿਚ ਪੇਸ਼ ਕੀਤਾ ਹੈ ਮੈਂ ਇਸ ਦੀ ਸਹਾਰਨਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਭਾਵੇਂ ਸਾਡੇ ਵਿੱਤ ਮੰਤਰੀ ਦਾ ਕੱਦ ਛੋਟਾ ਹੈ ਪਰ ਜਿਸ ਬਹਾਦਰੀ ਨਾਲ, ਜਿਸ ਦਲੇਰੀ ਨਾਲ ਇਹ ਅਗਾਂਹ ਵਧੂ ਬਜਟ ਪੇਸ਼ ਕੀਤਾ ਹੈ ਮੈਂ ਇਸ ਦੀ ਸਰਾਹਨਾ ਕੀਤੇ ਬਗੈਰ ਨਹੀਂ ਰਹਿ ਸਕਦਾ, ਮੈਂ ਵਧਾਈ ਦਿੱਤੇ ਬਗੈਰ ਨਹੀਂ ਰਹਿ ਸਕਦਾ। ਡਿਪਟੀ ਸਪੀਕਰ ਸਾਹਿਬ, ਅੱਗੇ ਸੈਂਟਰ ਵਿਚ ਛੋਟੇ ਕੱਦ ਵਾਲੇ ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਸਨ ਜਿਨ੍ਹਾਂ ਨੇ ਦੇਸ਼ ਨੂੰ ਲੀਡ ਦਿੱਤੀ ਸੀ ਅੱਜ ਸਰਦਾਰਬਲਵੰਤ ਸਿੰਘ ਜੀ ਨੇ ਪੰਜਾਬ ਨੂੰ ਲੀਡ ਦਿੱਤੀ ਹੈ ।(ਥੰਪਿੰਗ) ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਬਜਟ ਤੇ ਬਹਿਸ ਕਰਦਿਆਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੇ ਦੋਸਤਾਂ ਨੇ ਜਿਨ੍ਹਾਂ ਨੂੰ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ, ਬਸ ਇੰਨਾਂ ਹੀ ਕਹਿ ਸਕਦਾਂ ਹਾਂ ਕਿ ਕਿਸ ਤਰ੍ਹਾਂ ਜਗਲਰੀ ਵਿਖਾਈ, ਬਾਹਵਾਂ ਉਲਾਰ ਉਲਾਰ ਕੇ ਬੜੇ ਅਜੀਬ ਢੰਗ ਨਾਲ ਕਿਹਾ ਕਿ ਇਸ ਦੇ ਵਿਚ ਸਮਾਜਵਾਦ ਦਾ ਨਾਮ ਤੱਕ ਨਹੀਂ । ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਭੱਦਰ ਪੁਰਸ਼ਾਂ ਦੇ ਇਕ ਅਖਬਾਰ ਨੇ ਇਨ੍ਹਾਂ ਦੇ ਸਮਾਜਵਾਦ ਬਾਰੇ ਦੱਸਿਆ ਹੈ ਕਿ ਕਿਸ ਤਰ੍ਹਾ ਦਾ ਇਨ੍ਹਾਂ ਦਾ ਸਮਾਜਵਾਦ ਹੈ ।

1.12 ਬਾਅਦ ਦੁਪਹਿਰ

(ਇਸ ਸਮੇਂ ਗਿਆਨੀ ਅਰਜਣ ਸਿੰਘ ਲਿਟ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਮੈਂ ਦਸਦਾ ਹਾਂ ਕਿ ਇਸ ਦੇ ਵਿਚ ਸਰਦਾਰ ਦਰਬਾਰਾ ਸਿੰਘ ਜੀ ਨੂੰ ਮੁਬਾਰਕਾਂ ਦਿੱਤੀਆਂ ਹਨ ਅਤੇ ਲਿਖਿਆ ਹੈ ਕਿ :

'ਕਾਂਗਰਸ ਸਮਝਦੀ ਹੈ ਕਿ ਸਰੋਤਿਆਂ ਨੂੰ ਸਮਾਜਵਾਦ ਦੇ ਨਾਅਰੇ ਨਾਲ ਹੀ ਖੁਸ਼ ਕੀਤਾ ਜਾ ਸਕਦਾ ਹੈ, ਸਮਾਜਵਾਦ ਦਾ ਅਰਥ ਜੇ ਤਾਂ ਸਮਾਜ ਵਿਚ ਧਨ ਦੌਲਤ

[ਸਰਦਾਰ ਸਰੂਪ ਸਿੰਘ]

ਭੌਂ ਤਰੱਕੀ ਦੇ ਮੌਕਿਆਂ ਅਤੇ ਸਮਾਜੀ ਰੁਤਬਿਆਂ ਦੀ ਇਕੋ ਜਿਹੀ ਵੰਡ ਹੈ ਫੇਰ ਤਾਂ ਚੌਧਰੀ ਸਾਹਿਬ ਨੂੰ ਆਪਣੀ ਪੀੜ੍ਹੀ ਹੇਠ ਹੀ ਸੋਟਾ ਫੇਰ ਲੈਣਾ ਚਾਹੀਦਾ ਹੈ।'

ਇਸ ਦੇ ਨਾਲ ਅੱਗੇ ਅਖਬਾਰ ਨੇ ਇਹ ਵੀ ਲਿਖਿਆ ਹੈ ਕਿ ਜਿਸ ਵੇਲੇ ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਹੈ ਕਿ ਕੁਰੱਪਟ ਲੀਡਰਾਂ ਦੇ ਨਾਮ ਨੋਟ ਕਰਨ ਲਈ ਇਕ ਲਾਲ ਡਾਇਰੀ ਰੱਖੀ ਹੈ।

"ਲਾਲ ਡਾਇਰੀ ਵਿਚ ਉਨ੍ਹਾਂ ਦਾ ਪਰਮੁਖ ਆਗੂ ਮੈਂਬਰ ਆਲ-ਇੰਡੀਆ ਇੰਦਰਾ ਕਾਂਗਰਸ ਵਰਕਿੰਗ ਕਮੇਟੀ ਸ਼੍ਰੀਮਾਨ ਡਾਕਟਰ ਗਿਆਨੀ ਜ਼ੈਲ ਸਿੰਘ ਜੀ ਦਾ ਨਾਮ ਜ਼ਰੂਰ ਸਿਖਰ ਉਤੇ ਹੋਵੇਗਾ। ਉਸ ਤੋਂ ਬਾਅਦ ਸਰਦਾਰ ਦਰਬਾਰਾ ਸਿੰਘ ਜੀ ਤੇ ਦੋ ਜਨਰਲ ਸਕੱਤਰਾਂ ਪੰਡਤ ਹੰਸ ਰਾਜ ਜੀ ਸ਼ਰਮਾ ਅਤੇ ਸ਼੍ਰੀਮਤੀ ਸਾਜਦਾ ਬੇਗਮ ਆਫ ਮਲੇਰਕੋਟਲਾ ਦੇ ਨਾਮ ਵੀ ਸਸ਼ੋਭਤ ਹੋਣਗੇ।". ....

ਸ਼੍ਰੀ ਓਮ ਪ੍ਰਕਾਸ਼ ਗੁਪਤਾ: ਚੇਅਰਮੈਨ ਸਾਹਿਬ, ਇਥੇ ਗੱਲ ਬਜਟ ਦੀ ਚਲ ਰਹੀ ਹੈ ਔਰ ਇਹ ਕਿਸ ਪਾਸੇ ਤੁਰ ਪਏ, ਇਨ੍ਹਾਂ ਨੂੰ ਰੋਕੋ।

ਸਰਦਾਰ ਬੇਅੰਤ ਸਿੰਘ: ** ** **

ਸ਼੍ਰੀ ਸਭਾਪਤੀ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

ਸਰਦਾਰ ਸਰੂਪ ਸਿੰਘ: ਚੇਅਰਮੈਨ ਸਾਹਿਬ, ਇਹ ਤਾਂ ਕਹਿਣਗੇ ਕਿ ਇਹ ਦੂਜੀ ਕਾਂਗਰਸ ਹੈ ਇਨ੍ਹਾਂ ਦਾ ਉਨ੍ਹਾਂ ਨਾਲ ਕੋਈ ਵਾਸਤਾ ਨਹੀਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਮਹਾਰਾਸ਼ਟਰ ਵਿਚ ਕੀ ਹੋਇਆ। ਲੋਕਾਂ ਦੀਆਂ ਛਾਤੀਆਂ ਨਾਲ ਛਾਤੀਆਂ ਜੁੜੀਆਂ ਹੁੰਦੀਆਂ ਹਨ ਇਨ੍ਹਾਂ ਦੀ ਪਿੱਠ ਨਾਲ ਪਿੱਠ ਜੁੜੀ ਹੋਈ ਹੈ। ਇਕ ਦਾ ਰਸਤਾ ਇਧਰ ਨੂੰ ਹੈ ਅਤੇ ਦੂਜੇ ਦਾ ਉਧਰ ਨੂੰ। ਚਾਹੀਦਾ ਤਾਂ ਇਹ ਸੀ ਕਿ ਜਿਹੜਾ ਬਜਟ ਪੇਸ਼ ਹੋਇਆ ਹੈ ਉਸ ਉਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਵਧਾਈ ਦੇਣੀ ਚਾਹੀਦੀ ਸੀ। ਇਹ ਪਹਿਲਾ ਬਜਟ ਹੈ ਪੰਜਾਬ ਦੀ ਹਿਸਟਰੀ ਵਿਚ ਜਿਸ ਦੇ ਵਿਚ ਬੇਰੋਜ਼ਗਾਰਾਂ ਨੂੰ ਰੋਜ਼ਗਾਰ ਜਾਂ ਜੇ ਰੋਜ਼ਗਾਰ ਨਹੀਂ ਦਿੱਤਾ ਜਾ ਸਕਦਾ ਤਾਂ ਬੇਰੋਜ਼ਗਾਰੀ ਭੱਤਾ ਦਿੱਤਾ ਹੈ। (ਥੰਪਿੰਗ) ਇਹ ਪੰਜਾਬ ਦੀ ਹਿਸਟਰੀ ਵਿਚ ਸਾਰੇ ਏਸ਼ੀਆ ਵਿਚ ਪਹਿਲੀ ਚੀਜ਼ ਹੈ ਕਿ ਦਿਹਾਤੀ ਸੰਗਠਤ ਵਿਕਾਸ ਪ੍ਰੋਗਰਾਮ ਲਈ 302 ਕਰੋੜ ਰੁਪਏ ਦਾ ਪ੍ਰਾਜੈਕਟ ਬਣਾਇਆ ਹੈ। ਇਸ ਵਿਚ ਸਰਦਾਰ ਬਲਵੰਤ ਸਿੰਘ ਜੀ ਨੇ ਦੱਸਿਆ ਹੈ ਕਿ ਇਹ ਜਿਹੜਾ ਦਿਹਾਤੀ ਵਿਕਾਸ਼ ਪ੍ਰੋਗਰਾਮ ਹੈ ਇਸ ਵਿਚ ਕਿਹੜੀਆਂ ਕਿਹੜੀਆਂ ਸਹੂਲਤਾਂ ਮਿਲਣ-ਗੀਆਂ। ਜਿਹੜੀਆਂ ਸਹੂਲਤਾਂ ਅੱਜ ਤੱਕ ਸ਼ਹਿਰਾਂ ਨੂੰ ਮਿਲਦੀਆਂ ਸਨ ਉਹ ਉਨ੍ਹਾਂ ਨੂੰ ਮਿਲਣਗੀਆਂ। 'ਸਿਟੀਜ਼ ਟੂਵਾਰਡਜ਼ ਵਿਲੇਜਿਜ਼'। ਅਸੀਂ ਜਿਹੜੇ ਪਿੰਡਾਂ ਵਿਚ ਫੋਕਲ ਪੁਆਇੰਟਸ ਸੈਟ ਕਰਨੇ ਹਨ ਉਨ੍ਹਾਂ ਵਿਚ ਡਾਕਖਾਨੇ, ਹਸਪਤਾਲ, ਡੰਗਰ ਹਸਪਤਾਲ, ਬੈਂਕ ਖੋਲ੍ਹਣੇ ਹਨ ਅਤੇ ਟਰੈਕਟਰਾਂ ਲਈ ਵਰਕਸ਼ਾਪ ਅਤੇ ਸਸਤੇ ਅਨਾਜ ਦੀਆਂ ਦੁਕਾਨਾਂ ਖੋਲ੍ਹਣੀਆਂ ਹਨ। ਪਿੰਡਾਂ ਵਿਚ ਟੈਲੀਫੋਨ ਲਗਣਗੇ ਅਤੇ ਹਰ ਤਰ੍ਹਾਂ ਨਾਲ ਪਿੰਡ ਖੁਸ਼ਹਾਲ ਹੋਣਗੇ। ਇਸ ਤੋਂ ਅੱਗੇ ਐਗਰੀਕਲਚਰ ਵਿਚ 50% ਹੋਰ ਵਾਧਾ ਕਰਨ ਦਾ ਵਾਇਦਾ ਕੀਤਾ

**Expunged as ordered by the Chair.

ਹੈ ਜਿਹੜਾ ਕਿ ਪੂਰਾ ਕੀਤਾ ਜਾਏਗਾ। ਇਨ੍ਹਾਂ ਫੋਕਲ ਪੁਆਇੰਟਾਂ ਦੇ ਪੰਜ ਪੰਜ ਕਿਲੋਮੀਟਰ ਵਿਚ ਇਕ ਇਕ ਐਗਰੀਕਲਚਰ ਇੰਸਪੈਕਟਰ ਰੱਖਿਆ ਜਾਏਗਾ। ਕਿਸਾਨਾਂ ਨੂੰ ਜਿਹੜੇ ਜਿਹੜੇ ਸਮੇਂ ਤੇ ਖਾਦ ਦੀ ਲੋੜ ਹੁੰਦੀ ਹੈ, ਉਹ ਮੁਹੱਈਆ ਕੀਤੀ ਜਾਏਗੀ ਔਰ ਜੇ ਫਸਲਾਂ ਨੂੰ ਕੀੜਾ ਲਗ ਜਾਏ ਤਾਂ ਐਗਰੀਕਲਚਰ ਇੰਸਪੈਕਟਰ ਦਵਾਈਆਂ ਛਿੜਕਵਾਉਣਗੇ ਤਾਂ ਕਿ ਜ਼ਰਾਇਤ ਦੀ ਤਰੱਕੀ ਹੋ ਸਕੇ। ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਪੰਜ ਸਾਲਾਂ ਵਿਚ ਇਹ ਸਰਕਾਰ ਪੰਜਾਬ ਦੀ ਨੁਹਾਰ ਹੀ ਬਦਲ ਦੇਵੇਗੀ ਅਤੇ ਸਾਰਾ ਪੰਜਾਬ ਖੁਸ਼ਹਾਲ ਹੋਵੇਗਾ। (ਥੰਪਿੰਗ) ਅਸੀਂ ਜਿਥੇ ਐਗਰੀਕਲਚਰ ਆਉਟਪੁਟ ਨੂੰ 50% ਵਧਾਉਣ ਦਾ ਵਾਇਦਾ ਕੀਤਾ ਹੈ ਉਥੇ ਇਹ ਵੀ ਕਿਹਾ ਹੈ 'ਟੂ ਰੀਵਾਈਵ ਟਰੈਡੀਸ਼ਨਲ ਰੂਰਲ ਇੰਡਸਟਰੀ'। ਇਥੇ ਅਸੀਂ ਫੈਸਲਾ ਇਹ ਕੀਤਾ ਹੈ ਕਿ ਸਾਡੀ ਆਮ ਜੰਤਾ ਪਿੰਡਾਂ ਵਿਚ ਹਰੀਜਨ ਅਤੇ ਗਰੀਬ ਹੈ ਜਿਹੜੀ ਕਿ ਖੱਡੀਆਂ ਤੇ ਖੇਸ, ਖੱਦਰ ਬੁਣਦੀ ਹੈ। ਉਨ੍ਹਾਂ ਦੀ ਉਜਰੱਤ ਘੱਟ ਮਿਲਦੀ ਹੈ ਉਹ ਵਧਾਉਣੀ ਹੈ। ਨਾਈਲੋਨ ਔਰ ਪੋਲਿਸਟਰ ਇੰਡਸਟਰੀ ਇਨ੍ਹਾਂ ਨੂੰ ਦਿੱਤੀ ਜਾਏ ਅਤੇ ਜਿਹੜੀਆਂ ਲੂਮਜ਼ ਹਨ ਉਹ ਉਨ੍ਹਾਂ ਦੇ ਅਧਿਕਾਰ ਵਿਚ ਹੋਣ। ਅਸੀਂ ਚਾਹੁੰਦੇ ਹਾਂ ਕਿ ਇਹ ਜਿਹੜੇ ਮਿਹਨਤੀ ਲੋਕ ਹਨ ਜਿਨ੍ਹਾਂ ਨਾਲ ਸਾਡੀ ਅਕਾਲੀ-ਜੰਤਾ ਸਰਕਾਰ ਨੇ ਵਾਇਦੇ ਕੀਤੇ ਹਨ ਉਹ ਪੂਰੇ ਕਰ ਸਕੇ। (ਥੰਪਿੰਗ) (ਵਿਘਨ) ਇਥੇ ਹੀ ਬਸ ਨਹੀਂ ਅਸੀਂ ਪਿੰਡਾਂ ਵਿਚ ਗਰੀਬਾਂ ਵਾਸਤੇ ਮੁਰਗੀ ਖਾਨੇ ਖੋਹਲਣੇ ਹਨ। ਇਨ੍ਹਾਂ ਵਾਸਤੇ ਕਰਜ਼ੇ ਦੇਣੇ ਹਨ, ਗਰੀਬਾਂ ਨੂੰ ਮੱਝਾਂ ਰੱਖਣ ਵਾਸਤੇ ਕਰਜ਼ੇ ਦੇਣੇ ਹਨ। ਜਿਹੜੇ ਇਨ੍ਹਾਂ ਪਿੰਡਾਂ ਵਿਚ ਤਰਖਾਣ ਲੋਕ ਹਨ ਜਿਹੜੇ ਅੱਜ ਕਲ ਸਿਰਫ ਹਲ ਪੰਜਾਲੀ ਹੀ ਬਣਾਉਂਦੇ ਸਨ, ਚੂੰਕਿ ਹੁਣ ਹਲਾਂ ਦਾ ਯੁੱਗ ਨਹੀਂ ਰਿਹਾ ਕਿਉਂਕਿ ਖੇਤੀ ਬਾੜੀ ਮੈਕਾਨਾਈਜ਼ਡ ਹੋ ਗਈ ਹੈ, ਉਨ੍ਹਾਂ ਨੂੰ ਹੁਣ ਫਰਨੀਚਰ ਬਣਾਉਣ ਦੀ ਟਰੇਨਿੰਗ ਦਿੱਤੀ ਜਾਏਗੀ। ਸ਼ਹਿਰਾਂ ਵਿਚ ਫਰਨੀਚਰ ਬਹੁਤ ਮਹਿੰਗਾ ਹੈ,ਉਹ ਸ਼ਹਿਰਾਂ ਨੂੰ ਫਰਨੀਚਰ ਬਣਾ ਕੇ ਸਪਲਾਈ ਕਰਨਗੇ। ਇਧਰ ਪਿਡਾਂ ਵਿਚ ਤਰੱਕੀ ਲਈ ਪੈਸਾ ਜਾ ਰਿਹਾ ਹੈ।

ਚੇਅਰਮੈਨ ਸਾਹਿਬ, ਜਿਹੜੀਆਂ ਸੋਸ਼ਲ ਈਵਲਜ਼ ਹਨ ਸਮਾਜ ਵਿਚ ਉਨ੍ਹਾਂ ਵੱਲ ਵੀ ਮੇਰੀ ਸਰਕਾਰ ਧਿਆਨ ਦੇ ਰਹੀ ਹੈ। ਸਾਡੇ ਵਿਕਾਸ ਮੰਤਰੀ ਫੋਕਲ ਪੁਆਇੰਟਸ ਦਾ ਜਿਥੇ ਵੀ ਪਿੰਡਾਂ ਵਿਚ ਉਦਘਾਟਨ ਕਰਨ ਜਾਂਦੇ ਹਨ ਉਨ੍ਹਾਂ ਪਿੰਡਾਂ ਵਾਲਿਆਂ ਨੂੰ ਕਹਿੰਦੇ ਹਨ ਕਿ ਤੁਹਾਨੂੰ ਸਾਰੀਆਂ ਸ਼ਹਿਰਾਂ ਵਾਲੀਆਂ ਸਹੂਲਤਾਂ ਮਿਲਣਗੀਆਂ ਪਰ ਜਿਹੜੀ ਇਕ ਗਲਤ ਆਦਤ ਹੈ ਸ਼ਰਾਬ ਪੀਣ ਦੀ ਉਹ ਛੱਡ ਦਿਓ। ਉਹ ਉਥੇ 300, 400 ਆਦਮੀਆਂ ਦੇ ਹੱਥ ਖੜ੍ਹੇ ਕਰਵਾ ਕੇ ਸ਼ਰਾਬ ਛੱਡਣ ਦੀ ਸੌਂਹ ਚੁਕਾਉਂਦੇ ਹਨ। ਮੈਂ ਇਸ ਗੱਲ ਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਹ ਲੋਕਾਂ ਦੀ ਬੁਰੀ ਆਦਤ ਨੂੰ ਕਿਸ ਤਰ੍ਹਾਂ ਖਤਮ ਕਰ ਰਹੀ ਹੈ। ਸਭਾਪਤੀ ਸਾਹਿਬ, ਇਹ ਤਾਂ ਨਾਅਰੇ ਲਾਉਂਦੇ ਸੀ ਕਿ ਅਸੀਂ ਹਰ ਪਿੰਡ ਨੂੰ ਬਿਜਲੀ ਦੇ ਦਿੱਤੀ ਹੈ। ਅਸੀਂ ਜਦੋਂ ਇਲੈਕਸ਼ਨਜ਼ ਵਿਚ ਗਏ ਤਾਂ ਜੇ ਕਿਸੇ ਨੂੰ ਕਹਿੰਦੇ ਸੀ ਕਿ ਵੋਟਾਂ ਲਈ ਨਾਲ ਚਲੋ ਤਾਂ ਉਹ ਕਹਿੰਦੇ ਸਨ ਕਿ ਪਤਾ ਨਹੀਂ ਦੋ ਘੰਟੇ ਬਿਜਲੀ ਚਲਦੀ ਹੈ ਜਾਂ ਤਿੰਨ ਘੰਟੇ ਚਲਦੀ ਹੈ ਔਰ ਪਤਾ ਨਹੀਂ ਕਿਹੜੇ ਵੇਲੇ ਆਵੇ ਪਤਾ ਨਹੀਂ ਕਿਹੜੇ ਵੇਲੇ ਤੁਰ ਜਾਏ। ਜੇ ਅਸੀਂ ਤੁਹਾਡੇ ਨਾਲ ਤੁਰ ਪਏ ਤਾਂ ਕਣਕ ਕਿਹੜੇ ਵੇਲੇ ਕੱਢਾਂਗੇ। ਹੁਣ 26 ਜਨਵਰੀ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜਲੰਧਰ ਵਿਚ ਕਿਹਾ ਕਿ ਪੰਜਾਬੀਓ ਸੁਣੋ ਸਾਲ ਦੇ 365 ਦਿਨ ਹੁੰਦੇ ਹਨ। ਇਕ ਦਿਨ ਦੇ 24 ਘੰਟੇ ਹੁੰਦੇ ਹਨ। ਹੁਣ 24 ਘੰਟੇ ਕਿਸਾਨਾਂ ਨੂੰ ਬਿਜਲੀ ਮਿਲੇਗੀ। (ਤਾੜੀਆਂ) ਇਹ ਭੱਦਰਪੁਰਸ਼ ਜਾਂਦੇ ਜਾਂਦੇ ਕਹਿ ਗਏ ਕਿ ਕੁਨੈਕਸ਼ਨ ਲੈ ਲਓ, ਝੂਠੇ ਲਾਰੇ ਲਾਉਂਦੇ ਚਲੇ ਗਏ. ਕੋਈ ਕੁਨੈਕਸ਼ਨ ਨਹੀਂ ਦਿੱਤਾ। ਹੁਣ ਇਸ ਸਾਲ ਵਿਚ 28,000 ਨਵੇਂ

[ਸਰਦਾਰ ਸਰੂਪ ਸਿੰਘ]

ਟਿਊਬਵੈੱਲ ਕੁਨੈਕਸ਼ਨ ਦੇ ਦਿੱਤੇ ਗਏ ਹਨ । 1978-79 ਵਿੱਚ ਸਾਡੀ ਸਰਕਾਰ 37,500 ਨਵੇਂ ਟਿਊਬਵੈਲਾਂ ਨੂੰ ਕੁਨੈਕਸ਼ਨ ਦੇਣ ਲਈ ਵਚਨਬੱਧ ਹੈ । ਕੋਈ ਐਸੀ ਐਪਲੀਕੇਸ਼ਨ ਨਹੀਂ ਰਹੇਗੀ ਜਿਸਨੂੰ ਕੁਨੈਕਸ਼ਨ ਨਾ ਮਿਲਿਆ ਹੋਵੇ । ਅਸੀਂ ਇਨ੍ਹਾਂ ਦੇ ਨਾਲ ਕੰਮ ਕੀਤਾ ਹੋਇਆ ਹੈ, ਜਿਸਦਾ ਹੁਣ ਤੱਕ ਨਤੀਜਾ ਭੁਗਤ ਰਹੇ ਹਾਂ । ਅਸੀਂ ਭੁਗਤ ਕੇ ਵੀ ਸੁਰਖਰੂ ਹੋ ਗਏ ਹਾਂ । ਹੁਣ ਹਰ ਬੰਦੇ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ । ਇਹ ਤਾਂ ਉਹ ਕਹੇਗਾ ਕਿ ਚੰਗੀ ਸਰਕਾਰ ਆਈ ਹੈ ਅਤੇ ਮਾੜੀ ਸਰਕਾਰ ਚਲੀ ਗਈ ਹੈ । ਇਸਦੇ ਨਾਲ ਨਾਲ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਸਨਅੱਤੀ ਕੁਨੈਕਸ਼ਨ 1,28,000 ਤੋਂ ਵਧਾ ਕੇ 1,53,500 ਕਰ ਦਿੱਤੇ ਗਏ ਹਨ । ਮੈਂ ਤੁਹਾਡੇ ਰਾਹੀਂ ਹਾਊਸ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਨਾ ਕੇਵਲ ਬਿਜਲੀ ਦਾ ਉਤਪਾਦਨ ਜ਼ਿਆਦਾ ਹੋਇਆ ਹੈ ਬਲਕਿ ਅਸੀਂ ਬਿਜਲੀ ਦੇ ਰੇਟ ਵੀ ਸੱਸਤੇ ਕਰ ਦਿੱਤੇ ਹਨ । ਗੁਰੂ ਨਾਨਕ ਥਰਮਲ ਪਲਾਂਟ ਬਠਿੰਡੇ ਦਾ ਤੀਜਾ ਯੂਨਿਟ ਚਾਲੂ ਹੋ ਰਿਹਾ ਹੈ । ਚੌਥਾ ਯੂਨਿਟ ਵੀ ਇਸ ਸਾਲ ਵਿਚ ਚਾਲੂ ਹੋ ਜਾਵੇਗਾ । ਬਿਜਲੀ ਵੱਧ ਮਿਲੇਗੀ । ਟਿਊਬਵੈਲਾਂ ਦੇ ਬਿਜਲੀ ਦੇ ਰੇਟ ਵੀ ਘਟਾ ਦਿੱਤੇ ਹਨ । ਇਹ 19 ਰੁਪਏ ਤੋਂ ਘਟਾ ਕੇ 11.50 ਰੁਪਏ ਕਰ ਦਿੱਤੇ ਗਏ ਹਨ । 19 ਪੈਸੇ ਪਰ ਯੂਨਿਟ ਤੋਂ ਘਟਾ ਕੇ 11.5 ਪੈਸੇ ਪਰ ਯੂਨਿਟ ਕਰ ਦਿੱਤਾ ਹੈ ।

ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਬੜੀ ਮਹਿੰਗਾਈ ਹੋ ਰਹੀ ਹੈ । ਇਹ ਠੀਕ ਹੈ । ਅਲੈਕਸ਼ਨਾਂ ਵੇਲੇ ਚੇਅਰਮੈਨ ਸਾਹਿਬ, ਇਨ੍ਹਾਂ ਕਾਂਗਰਸੀਆਂ ਨੇ ਬੜੇ ਚੰਦੇ ਲਏ ਲੋਕਾਂ ਕੋਲੋਂ । ਜਿਨ੍ਹਾਂ ਦੇ ਕਾਰਣ ਹੁਣ ਮਹਿੰਗਾਈ ਵਧਦੀ ਜਾ ਰਹੀ ਹੈ ਅਸੀਂ ਤਾਂ ਡੱਕਾ ਲਾ ਦਿੱਤਾ ਹੈ । ਮਹਿੰਗਾਈ ਨੂੰ ਫਰੀਜ਼ ਕਰ ਦਿੱਤਾ ਹੈ ਹੁਣ ਮਹਿੰਗਾਈ ਨਹੀਂ ਵਧਣ ਦੇਣੀ । ਪਿਛਲੇ 6 ਮਹੀਨੇ ਤੋਂ ਮਹਿੰਗਾਈ ਵੱਧ ਨਹੀਂ ਰਹੀ । ਸਰਕਾਰ ਨੇ ਸਬਸਿਡੀ ਦੇ ਕੇ ਪਨਸਪ ਦੀਆਂ ਸ਼ਾਪਸ ਤੇ ਚੀਜਾਂ ਲੋਕਾਂ ਨੂੰ ਸਸਤੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ ਹਨ । ਆਟੇ ਦਾ ਭਾਅ 1.30 ਰੁਪਏ ਕਿਲੋ, ਘਿਓ 9 ਰੁਪਏ ਕਿਲੋ ਮਿਲ ਰਿਹਾ ਹੈ । ਮੂੰਗ ਸਾਬਤ 2.50 ਰੁਪਏ ਕਿਲੋ, ਮੂੰਗੀ ਧੋਤੀ 3.00 ਰੁਪਏ ਕਿਲੋ, ਮਾਂਹ ਸਾਬਤ 3.00 ਰੁਪਏ ਕਿਲੋ ਅਤੇ ਧੋਤੇ ਮਾਂਹ 3.50 ਰੁਪਏ ਕਿਲੋ ਦਿੱਤੇ ਜਾ ਰਹੇ ਹਨ । ਸਾਢੇ ਸੱਤ ਰੁਪਏ ਕਿਲੋ ਦੇ ਹਿਸਾਬ ਨਾਲ ਰੇਪ-ਸੀਡ ਆਇਲ ਮਿਲ ਰਿਹਾ ਹੈ । ਅੱਜ ਕਿਸੇ ਚੀਜ਼ ਦੀ ਕੋਈ ਥੁੜ੍ਹ ਨਹੀਂ । ਕੁਝ ਐਸੇ ਸਰਕਾਰੀ ਕਰਮਚਾਰੀ ਹਨ ਜਿਹੜੇ ਸਾਨੂੰ ਸਾਥ ਨਹੀਂ ਦੇ ਰਹੇ ਲੇਕਿਨ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਉਨ੍ਹਾਂ ਕੋਲੋਂ ਪੂਰਾ ਕੰਮ ਸਹੀ ਢੰਗ ਨਾਲ ਲੈਣਾ ਹੈ । ਜੇ ਉਹ ਠੀਕ ਕੰਮ ਨਹੀਂ ਕਰਣਗੇ ਤਾਂ ਉਹ ਆਪ ਖਤਮ ਹੋ ਜਾਣਗੇ । ਸਰਕਾਰ ਦੀ ਕੋਸ਼ਿਸ਼ ਇਹ ਹੈ ਕਿ ਗਰੀਬ ਜੰਤਾ ਤੱਕ ਸਸਤੀਆਂ ਚੀਜ਼ਾਂ ਪਹੁੰਚਣ । ਇਨਾਂ ਨੂੰ ਰਸਤੇ ਵਿਚ ਨਾ ਖਾਇਆ ਜਾਵੇ । ਲੋਕਾਂ ਦੇ ਮੂੰਹ ਇਹ ਚੀਜ਼ਾਂ ਪੈਣ । ਇਸਦੇ ਵਾਸਤੇ ਪੂਰਾ ਪੂਰਾ ਯਤਨ ਕੀਤਾ ਜਾ ਰਿਹਾ ਹੈ ।

ਚੇਅਰਮੈਨ ਸਾਹਿਬ, ਕੁਆਪਰੇਸ਼ਨ ਮਨਿਸਟਰ ਸਾਹਿਬ ਇਥੇ ਬੈਠੇ ਹਨ । ਭੋਗਪੁਰ ਸ਼ੂਗਰ ਮਿੱਲ ਹੈ । ਬੇਟ ਏਰੀਏ ਦਾ ਗੰਨਾ ਨਹੀਂ ਉਠਾਇਆ ਜਾ ਰਿਹਾ । ਐਗਰੀਕਲਚਰ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਲਿਆ ਦਿੱਤੀ ਹੈ । 23,000 ਬੇਟ ਏਰੀਏ ਦੀਆਂ ਪਰਚੀਆਂ ਅਤੇ 2000 ਆਊਟਸਾਈਡ ਏਰੀਏ ਦੀਆਂ ਪਰਚੀਆਂ ਕੱਟੀਆਂ ਗਈਆਂ ਹਨ । ਇਹ ਗਡਿਆਂ, ਟਰੈਕਟਰਾਂ, ਟਰਾਲੀਆਂ ਆਦਿ ਦੀਆਂ ਕੱਟੀਆਂ ਗਈਆਂ ਹਨ । ਪਰ ਉਥੇ 32000 ਤਾਂ ਤੁੱਲ ਗਏ ਹਨ । ਜੇ 25,000 ਪਰਚੀਆਂ ਕੱਟੀਆਂ ਗਈਆਂ ਹੋਣ ਅਤੇ 32,000 ਤੁੱਲ ਗਈਆਂ ਹੋਣ, ਤਾਂ ਇਸਦੇ ਵਿਚ ਕਾਫ਼ੀ ਘੱਪਲਾ ਹੈ । ਇਹ ਮਿਲ ਵਾਲੇ ਗਲਤ ਗੱਲਾਂ ਕਰਦੇ ਹਨ । ਕਿਸ ਢੰਗ ਨਾਲ ਇਹ ਸਾਰਾ ਕੁਝ ਹੋ ਰਿਹਾ ਹੈ । ਉਥੇ ਇਕ ਗੁਲਜ਼ਾਰੀ, ਸਨ ਆਫ਼ ਕਰਤਾਰੀ ਹੈ ।

ਇਸਦੀ ਪਰਚੀ ਨੰ: 19,779 ਹੈ । ਇਸਦੀ ਪਰਚੀ ਗੱਡੇ ਲਈ ਕੱਟੀ ਗਈ । ਇਕ ਟਰਾਲੀ ਵਿਚ ਦੋ ਗੱਡੇ ਆਉਂਦੇ ਹਨ । ਪਰ ਰਿਕਾਰਡ ਬਦਲ ਕੇ ਸੂਰਤ ਚੰਦ ਸਨ ਆਫ ਵੇਦ ਵਿਆਸ ਦੇ ਨਾਂ ਇਹ ਪਰਚੀ ਕਰ ਦਿੱਤੀ ਗਈ । ਉਸ ਗੱਡੇ ਦੀ ਥਾਂ ਉਸਦੀ ਟਰਾਲੀ ਬਣਾ ਦਿੱਤੀ । ਉਸਨੇ ਫਿਰ ਮਿਲ ਮਿਲਾ ਕੇ ਇਕ ਟਰਾਲੀ ਦੇ ਦੋ ਗੱਡੇ ਕਰਵਾ ਲਏ । ਇਸ ਤਰੀਕੇ ਨਾਲ ਇਕ ਪਰਚੀ ਦੀਆਂ ਦੋ ਪਰਚੀਆਂ ਬਣਦੀਆਂ ਪਈਆਂ ਹਨ । ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਆਪ ਉਥੇ ਜਾ ਕੇ ਮਿੱਲ ਵਿਚ ਛਾਪਾ ਮਾਰਨ ਤਾਂ ਕਿ ਇਹ ਜਿਹੜਾ ਮਾੜਾ ਕੰਮ ਹੋ ਰਿਹਾ ਹੈ ਇਹ ਫੜਿਆ ਜਾਵੇ । ਇਸਦੇ ਨਾਲ ਹੀ ਇਕ ਸੁਰਿੰਦਰ ਸਿੰਘ ਜਵਾਲ ਹੈ । ਉਸਦੀ ਪਰਚੀ ਦਾ ਨੰ: 18,759 ਹੈ । ਉਸਦੀ ਪਰਚੀ ਨੂੰ ਵੀ ਬਦਲ ਕੇ ਉਲਫਤ ਰਾਇ ਸਾਕਨ ਭੂੰਡਿਆਂ ਦੀ ਬਣਾ ਦਿੱਤੀ ਹੈ । ਇਸ ਤਰ੍ਹਾਂ ਦੀ ਹੇਰਾਫੇਰੀ ਨੂੰ ਰੋਕਣਾ ਚਾਹੀਦਾ ਹੈ । ਉਸ ਮਿਲ ਵਿਚ ਖੁਸ਼ਹਾਲ ਸਿੰਘ ਸਿੱਧੂ ਨੇ ਹੈਡ ਟਾਈਮ ਕੀਪਰ ਨਾਲ ਮਿਲ ਕੇ ਤਕਰੀਬਨ 40,000 ਰੁਪਿਆ ਖਾਦਾ ਹੈ । ਨਾਜਾਇਜ਼ ਡੇਲੀ ਵਰਕਰ ਲਿਸਟ ਵਿਚ ਰੋਜ਼ ਪਾ ਦਿੰਦੇ ਸੀ । ਪਤਾ ਨਹੀਂ ਇਸਦੀ ਪੜਤਾਲ ਲਈ ਕਮੇਟੀ ਬਣੀ ਹੈ ਜਾਂ ਨਹੀਂ ਬਣੀ । ਜੇ ਬਣਾਈ ਗਈ ਹੈ ਤਾਂ ਠੀਕ ਹੈ । ਜੇ ਨਹੀਂ ਬਣਾਈ ਗਈ ਤਾਂ ਫੌਰਨ ਕਾਂਗਰਸੀਆਂ ਵਲੋਂ ਖਾਧੇ ਰੁਪਏ ਨੂੰ ਕਢਾਉਣ ਵਾਸਤੇ ਕਮੇਟੀ ਬਣਾਓ, ਇਨਕੁਆਇਰੀ ਕਰਾਓ ਤਾਂ ਕਿ ਪਤਾ ਲਗੇ ਕਿ ਇਹ ਕੀ ਕੁਝ ਆਪਣੇ ਰਾਜ ਵਿਚ ਕਰਦੇ ਰਹੇ ਹਨ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸਰੂਪ ਸਿੰਘ :** ਚੇਅਰਮੈਨ ਸਾਹਿਬ, ਸਾਡੀ ਸਰਕਾਰ 12,188 ਪਿੰਡਾਂ ਵਿਚ ਸੜਕਾਂ ਬਣਾਉਣ ਲਈ ਵਚਨਬੱਧ ਹੈ । ਇਸ ਵੇਲੇ 9,367 ਪਿੰਡਾਂ ਨੂੰ ਪੱਕੀਆਂ ਸੜਕਾਂ ਨਾਲ ਜੋੜ ਦਿਤਾ ਗਿਆ ਹੈ । ਪਿਛਲੀ ਸਰਕਾਰ ਵੇਲੇ ਇੰਜ ਲਗਦਾ ਹੈ ਕਿ ਕਈ ਇਲਾਕਿਆਂ ਵਿਚ ਤਾਂ ਸੜਕਾਂ ਗਈਆਂ ਹੀ ਨਹੀਂ ਹਨ । ਮਾਰਕਿਟ ਕਮੇਟੀਆਂ ਦੇ ਚੇਅਰਮੈਨਾਂ ਨੇ ਕੋਈ ਸੜਕ ਬਣਾਈ ਹੀ ਨਹੀਂ ਭਾਵੇਂ ਇਨ੍ਹਾਂ ਕਾਂਗਰਸੀਆਂ ਦੀ ਕੋਈ ਕਮੇਟੀ ਹੀ ਬਣਾ ਲਓ ਅਤੇ ਇਨ੍ਹਾਂ ਨੂੰ ਕਹੋ ਕਿ ਆਪ ਜਾ ਕੇ ਵੇਖ ਲੈਣ ਸੜਕਾਂ ਬਣੀਆਂ ਹਨ ਜਾਂ ਨਹੀਂ । ਕਾਗਜ਼ਾਂ ਵਿਚ ਤਾਂ ਇਨ੍ਹਾਂ ਨੇ 9,367 ਪਿੰਡਾਂ ਤਕ ਸੜਕਾਂ ਬਣਾ ਦਿੱਤੀਆਂ ਹਨ । ਪਰ ਅਸਲ ਵਿਚ ਇਨ੍ਹਾਂ ਸੜਕਾਂ ਤੇ ਕੁਝ ਪਿਆ ਹੀ ਨਹੀਂ । ਫਿਰ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਸੜਕਾਂ ਬਣਾਈਆਂ ਹਨ । ਮੈਂ ਇਹ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਇਸ ਸਾਲ ਵਿਚ ਹੀ ਸਾਰੇ ਪਿੰਡਾਂ ਨੂੰ ਸੜਕਾਂ ਪਹੁੰਚਾਉਣੀਆਂ ਹਨ । ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਥੇ ਹੀ ਬੱਸ ਨਹੀਂ—ਨਕੋਦਰ ਤੋਂ ਮੋਗੇ ਦਾ ਪੁੱਲ, ਜਲੰਧਰ ਪਠਾਨਕੋਟ ਰੂਟ ਤੇ ਚੱਕੀ ਦਾ ਪੁੱਲ, ਪਟਿਆਲਾ ਪਹੋਵਾ ਸੜਕ ਦਰਿਆ ਘੱਗਰ ਤੇ ਪੁੱਲ ਬਣਾਏ ਜਾ ਰਹੇ ਹਨ । ਹੁਣ 279 ਲੱਖ ਰੁਪਿਆ ਲਾ ਕੇ ਗੋਵਿੰਦਵਾਲ ਦੇ ਪਵਿੱਤਰ ਸਥਾਨ ਤੇ ਪੁਲ ਬਣਾਇਆ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਤਨੇ ਚਿਰ ਤੋਂ ਇਹ ਚੀਜ਼ ਲਮਕਦੀ ਸੀ । ਗਿਆਨੀ ਜ਼ੈਲ ਸਿੰਘ ਆਪਣੇ ਆਪ ਨੂੰ ਬੜਾ ਗੁਰਸਿੱਖ ਕਹਿੰਦਾ ਹੁੰਦਾ ਸੀ । ਕੋਈ ਚੀਜ਼ ਉਨ੍ਹਾਂ ਨੇ ਮੁਕੰਮਲ ਨਹੀਂ ਕੀਤੀ । ਸਾਡੀ ਸਰਕਾਰ ਜਿਹੜਾ ਵਾਅਦਾ ਕਰਦੀ ਹੈ ਉਹ ਪੂਰਾ ਕਰਕੇ ਦਿਖਾਉਂਦੀ ਹੈ ।

---

**Expunged as ordered by the Chair.

ਸਰਦਾਰ ਦਰਸ਼ਨ ਸਿੰਘ ਕੇ. ਪੀ. : ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਜਿਥੇ ਸਾਡੀ ਸਰਕਾਰ ਇਤਨੇ ਵੱਡੇ ਵੱਡੇ ਪੁੱਲ ਬਣਾ ਰਹੀ ਹੈ, ਉਥੇ ਮੈਂ ਬੇਨਤੀ ਕਰਦਾ ਹਾਂ ਤੁਹਾਡੀ ਮਾਰਫਤ ਆਪਣੀ ਗੌਰਮਿੰਟ ਨੂੰ ਕਿ ਮੇਰੇ ਇਲਾਕੇ ਵਿਚ ਚੋਅ ਹਨ....

**ਸਰਦਾਰ ਬੇਅੰਤ ਸਿੰਘ** : ** ** ** **

ਸ੍ਰੀ **ਸਭਾਪਤੀ** : ਤੁਸੀਂ ਦਸ ਦਿਓ, ਜੇ ਇਹ ਪੁਆਇੰਟ ਆਫ਼ ਆਰਡਰ ਬਣਦਾ ਹੈ ?

**ਸਰਦਾਰ ਰਣਜੀਤ ਸਿੰਘ** : ਚੇਅਰਮੈਨ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਵੇਰ ਤੋਂ ਸ਼ਾਮ ਤਕ 100 ਪੁਆਇੰਟ ਆਫ਼ ਆਰਡਰ ਕਰਦੇ ਹਨ ਪਰ ਕੀ ਕਦੇ ਕੋਈ ਮੰਨਿਆ ਵੀ ਗਿਆ ਹੈ ?

**Mr. Chairman** : The House stands adjourned till 2.00 P. M. on Monday, the 20th March, 1978.

*1.30 P. M. *(The Sabha then *adjourned till 2.00 P. M. on Monday, the 20th March, 1978.)*

---

**Expunged as ordered by the Chair.

618-31-7-78-286 ਕਾਪੀਆਂ ਗੌਰਮਿੰਟ ਪ੍ਰੈਸ, ਪਟਿਆਲਾ ।

ERRATA
TO
PUNJAB VIDHAN SABHA DEBATES

Dated 17th March, 1978

Vol. II-No. 9

| Read | For | Page | Line |
|---|---|---|---|
| ਬਚ | ਬਕ | (9)4 | 7ਵੀਂ (ਹੇਠੋਂ) |
| ਸਰਦਾਰ ਚਿੱਤਵੰਤ ਸਿੰਘ ਕੈਹਰੀਆਂ | ਸੁਰਦਾਰ ਬਲਵਤ ਵਿਚ ਕੈਹਰਆਂ | (9)7 | 9ਵੀਂ (ਹੇਠੋਂ) |
| ਵਿਚ | ਿ ਚ | (9)8 | 6 |
| ਪੈਰਾ | ਪੈਰ | (9)23 | 2 |
| ਸ੍ਰੀ ਹਰਬੰਸ ਲਾਲ ਖੰਨਾ | ਖ਼ੀ ਹਰਬੰਸ ਨਾਲ ਖੰਨਾ | (9)28 | 14 |
| ਫਲੌਰ | ਫਲਰ | (9)48 | 13 ਵੀਂ (ਹੇਠੋਂ) |
| ਦੀ | ੀ | (9)52 | 5 |
| ਨੰਗਲ | ਨਗਲ | (9)63 | 1 |
| ਇਨ੍ਹਾਂ | ਿ ਨ੍ਹਾਂ | (9)82 | 15 |

sP.

18

# Punjab Vidhan Sabha Debates

*20th March, 1978*

**Vol. II—No. 10**

**OFFICIAL REPORT**

Chief Reporter
Punjab Vidhan Sabha
Chandigarh

**CONTENTS**

*Monday, the 20th March*, 1978




Punjab Vidhan Sabha Secretariat, Chandigarh.

Price Rs. 3.25 Paise

# PUNJAB VIDHAN SABHA

**Monday, the 20th March, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P. M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

**ਪਿੰਡ ਬੈਂਸ, ਜ਼ਿਲ੍ਹਾ ਲੁਧਿਆਣਾ ਅਤੇ ਜੀ. ਟੀ. ਰੋਡ ਦੇ ਵਿਚਕਾਰ ਸਿੱਧੀ ਲਿੰਕ ਸੜਕ**

*346. **ਸਰਦਾਰ ਚਰਨਜੀਤ ਸਿੰਘ** : ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪਿੰਡ ਬੈਂਸ, ਜ਼ਿਲ੍ਹਾ ਲੁਧਿਆਣਾ ਦੇ ਲਾਗੇ ਛਾਉਣੀ ਬਣ ਜਾਣ ਕਰਕੇ ਪਿੰਡ ਅਤੇ ਜੀ. ਟੀ. ਰੋਡ ਦੇ ਵਿਚਕਾਰ ਕੋਈ ਸਿੱਧੀ ਸੜਕ ਨਹੀਂ ਹੈ ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਪਿੰਡ ਦੇ ਵਸਨੀਕਾਂ ਲਈ ਸਿੱਧੀ ਸੜਕ ਦਾ ਉਪਬੰਧ ਕਰਨ ਲਈ ਸਰਕਾਰ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਪੱਕੀ ਲਿੰਕ ਸੜਕ ਦਾ ਉਪਬੰਧ ਕਦੋਂ ਤੱਕ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਅਤੇ (ਅ) ਪਿੰਡ ਬੈਂਸ ਅਤੇ ਲੁਧਿਆਣਾ-ਫਿਰੋਜ਼ਪੁਰ ਸੜਕ ਦੇ ਵਿਚਕਾਰ ਛਾਉਣੀ ਬਣ ਜਾਣ ਕਾਰਨ ਕੋਈ ਸਿੱਧਾ ਰਾਹ ਨਹੀਂ ਰਿਹਾ, ਜਿਸ ਕਾਰਨ ਸਿੱਧੀ ਸੜਕ ਬਣਾਉਣ ਦਾ ਸਰਕਾਰ ਦਾ ਕੋਈ ਪ੍ਰੋਗਰਾਮ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਬੈਂਸ ਪਿੰਡ ਨੂੰ ਮੁੱਲਾਂਪੁਰ ਮੰਡੀ ਲਗਦੀ ਹੈ ਪਰ ਛਾਉਣੀ ਬਣਨ ਨਾਲ ਪੁਜ਼ੀਸ਼ਨ ਇਹ ਹੋ ਗਈ ਹੈ ਕਿ ਹੁਣ ਆਜਾਲੀ ਕਲਾਂ ਵਾਲੇ ਪਾਸਿਉਂ ਦੀ ਰਸਤਾ ਜਾਂਦਾ ਹੈ ਔਰ ਇਸ ਤਰ੍ਹਾਂ ਨਾਲ ਕੋਈ ਪੰਦਰਾਂ ਸੋਲਾਂ ਮੀਲ ਦਾ ਪੈਂਡਾ ਪੈਂਦਾ ਹੈ। ਦੱਤੇਵਾਲ ਔਰ ਬੈਂਸ ਦੇ ਦਰਮਿਆਨ ਕੋਈ ਦੋ ਤਿੰਨ ਕਿਲੋਮੀਟਰ ਦਾ ਫਾਸਲਾ ਹੈ। ਜੇਕਰ ਬੈਂਸ ਦੱਤੇਵਾਲ ਦੇ ਨਾਲ ਲਿੰਕ ਹੋ ਜਾਵੇ ਤਾਂ ਲੋਕਾਂ ਨੂੰ ਸਹੂਲਤ ਹੋ ਸਕਦੀ ਹੈ। ਦੋ ਤਿੰਨ ਕਿਲੋਮੀਟਰ ਦਾ ਟੋਟਾ ਹੈ। ਕੀ ਸਰਕਾਰ ਇਹ ਲਿੰਕ ਰੋਡ ਬਨਾਉਣ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਾਲ ਚੜ੍ਹਿਆ ਹੈ ਉਸ ਦੇ ਵਿਚ ਅਸੀਂ ਪ੍ਰੈਫਰੈਂਸ ਫਸਟ ਲਿੰਕ ਜਿਹੜੇ ਹਨ, ਉਨ੍ਹਾਂ ਨੂੰ ਦੇਣਾ ਹੈ। ਜੇਕਰ ਇਨ੍ਹਾਂ ਦੀ ਮਾਰਕਿਟ ਕਮੇਟੀ ਨੂੰ ਫਸਟ ਲਿੰਕ ਮਿਲਿਆ ਹੈ ਤਾਂ ਇਹ ਦੱਸ ਦੇਣ, ਅਸੀਂ ਬਣਾ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਜਿੱਥੋਂ ਤੱਕ ਮੇਨ ਸੜਕਾਂ ਨਾਲ ਜੋੜਨ ਦਾ ਸਵਾਲ ਹੈ, ਉਥੇ ਤਾਂ ਪੁਜ਼ੀਸ਼ਨ ਇਹ ਹੈ ਕਿ ਸੜਕਾਂ ਉਲਟ ਪਾਸਿਉਂ ਦੀ ਬਣਾਈਆਂ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਗਈਆਂ ਹਨ ਜਿਸ ਦੇ ਨਾਲ ਪਿੰਡਾਂ ਵਾਲਿਆਂ ਨੂੰ ਕਈ ਕਈ ਮੀਲ ਵਾਟ ਵਾਧੂ ਦੀ ਪੈਂਦੀ ਹੈ । ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਸੀਆਂ ਸੜਕਾਂ ਜਿਹੜੀਆਂ ਹਨ, ਜਿਨ੍ਹਾਂ ਨਾਲ ਲੋਕਾਂ ਨੂੰ ਤਕਲੀਫ ਆ ਰਹੀ ਹੈ ਕੀ ਉਨ੍ਹਾਂ ਨੂੰ ਵੀ ਠੀਕ ਕਰਨਗੇ ਅਤੇ ਕੀ ਇਹ ਇਸ ਪਾਸੇ ਵੀ ਗੌਰ ਕਰਨਗੇ ?

**ਮੰਤਰੀ:** ਜੇਕਰ ਫੰਡਜ਼ ਨੇ ਇਜਾਜ਼ਤ ਦਿੱਤੀ ਤਾਂ ਜ਼ਰੂਰ ਗੌਰ ਕਰਾਂਗੇ।

**ਸ੍ਰੀ ਹਰਬੰਸ ਲਾਲ ਖੰਨਾ:** ਜਿਹੜੇ ਪੰਚਾਇਤ ਏਰੀਆਜ਼ ਹੁਣ ਕਾਰਪੋਰੇਸ਼ਨ ਦੇ ਵਿਚ ਆ ਗਏ ਹਨ, ਸੜਕਾਂ ਦੇ ਸਬੰਧ ਵਿਚ ਐਫੀਸ਼ੈਂਸੀ ਆ ਜਾਵੇ, ਔਰ ਦੋ ਏਜੰਸੀਆਂ ਉਥੇ ਨਾ ਰਹਿਣ, ਜਿਹੜੇ ਇਸ ਤਰ੍ਹਾਂ ਦੇ ਇਲਾਕੇ ਹਨ ਜਿਹੜੇ ਕਿ ਹੁਣ ਕਾਰਪੋਰੇਸ਼ਨ ਪਾਸ ਆ ਗਏ ਹਨ ਕੀ ਉਨ੍ਹਾਂ ਵਿਚ ਵੀ ਸੜਕਾਂ ਕਾਰਪੋਰੇਸ਼ਨ ਬਣਾਵੇਗੀ ?

**ਮੰਤਰੀ:** ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਸਵਾਲ ਨਾਲ ਤਾਂ ਸਬੰਧ ਨਹੀਂ ਹੈ। ਵੈਸੇ ਜਿੱਥੇ ਕਾਰਪੋਰੇਸ਼ਨ ਬਣ ਗਈ ਹੈ, ਉਥੇ ਸੜਕਾਂ ਕਾਰਪੋਰੇਸ਼ਨ ਨੂੰ ਬਣਾਉਣੀਆਂ ਚਾਹੀਦੀਆਂ ਹਨ। ਲੇਕਿਨ ਜਿੱਥੇ ਕਾਰਪੋਰੇਸ਼ਨ ਦੀਆਂ ਅਤੇ ਸਾਡੀਆਂ ਸਾਂਝੀਆਂ ਸੜਕਾਂ ਹਨ ਉਥੇ 50 : 50 ਦੀ ਰੇਸ਼ੋ ਨਾਲ ਬਣਾਈਆਂ ਜਾਂਦੀਆਂ ਹਨ ।

**ਸ੍ਰੀ ਰਾਮ ਕਿਸ਼ਨ ਕਟਾਰੀਆ:** ਸਪੀਕਰ ਸਾਹਿਬ, ਪੰਜਾਬ ਵਿਚ ਬਹੁਤ ਸਾਰੀਆਂ ਸੜਕਾਂ ਹਨ ਜਿਨ੍ਹਾਂ ਤੇ ਪਿਛਲੀ ਸਰਕਾਰ ਨੇ ਪੱਥਰ ਸੁੱਟੇ ਹੋਏ ਸਨ ਔਰ ਪੰਜ-ਪੰਜ, ਛੇ-ਛੇ ਸਾਲ ਹੋ ਗਏ ਹਨ, ਉਨ੍ਹਾਂ ਸੜਕਾਂ ਤੇ ਕੰਮ ਨਹੀਂ ਹੋਇਆ। ਕੀ ਸਰਕਾਰ ਉਨ੍ਹਾਂ ਸੜਕਾਂ ਨੂੰ ਵੀ ਆਪਣੇ ਹੱਥ ਵਿਚ ਲਵੇਗੀ ਜਾਂ ਕਿ ਉਨ੍ਹਾਂ ਨੂੰ ਵੀ ਇੰਟਰ ਲਿੰਕ ਸੜਕਾਂ ਦੇ ਸਿਲਸਿਲੇ ਵਿਚ ਹੀ ਸਾਲ ਦੋ ਸਾਲ ਹੋਰ ਅੱਗੇ ਪਾ ਦਿੱਤਾ ਜਾਵੇਗਾ ?

**ਮੰਤਰੀ:** ਸਪੀਕਰ ਸਾਹਿਬ, ਪਿਛਲਾ ਤਾਂ ਮੈਨੂੰ ਪਤਾ ਨਹੀਂ ਪਰ ਜੋ ਮਾਨਯੋਗ ਮੈਂਬਰ ਨੇ ਕਿਹਾ ਹੈ ਇਹ ਮੈਨੂੰ ਦੱਸ ਦੇਣ, ਮੈਂ ਵੇਖ ਲਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਲਿੰਕ ਸੜਕਾਂ ਸਾਰੀਆਂ ਹੀ ਖਰਾਬ ਹਨ, ਟੁੱਟੀਆਂ ਪਈਆਂ ਹਨ। ਮੈਂ ਪਹਿਲਾਂ ਵੀ ਕਿਹਾ ਸੀ ਕਿ ਮਾਰੂਤੀ ਫੈਕਟਰੀ ਤੋਂ ਰੋਡ ਰੋਲਰ ਸੜਕਾਂ ਠੀਕ ਕਰਨ ਵਾਸਤੇ ਖਰੀਦੇ ਗਏ ਸਨ, ਉਨ੍ਹਾਂ ਦੀ ਪੜਤਾਲ ਕੀਤੀ ਜਾਵੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸੜਕਾਂ ਟੁੱਟੀਆਂ ਪਈਆਂ ਹਨ ਉਨ੍ਹਾਂ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ ਤਾਕਿ ਜਿਹੜੀ ਲੋਕਾਂ ਨੂੰ ਤਕਲੀਫ ਹੋ ਰਹੀ ਹੈ, ਉਹ ਦੂਰ ਹੋ ਸਕੇ ?

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜੇਕਰ ਇਨ੍ਹਾਂ ਦੇ ਨੋਟਿਸ ਵਿਚ ਇਸ ਤਰ੍ਹਾਂ ਦੀ ਸੜਕ ਸਪੈਸ਼ਲ ਤੌਰ ਤੇ ਹੈ ਤਾਂ ਇਹ ਮੈਨੂੰ ਦੱਸ ਦੇਣ, ਮੈਂ ਠੀਕ ਕਰਵਾ ਦੇਵਾਂਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਸਪੀਕਰ ਸਾਹਿਬ, ਬਹੁਤ ਸਾਰੀਆਂ ਸੜਕਾਂ ਹੜ੍ਹਾਂ ਵਿਚ ਖਰਾਬ ਹੋ ਗਈਆਂ ਸਨ। ਉਨ੍ਹਾਂ ਸੜਕਾਂ ਬਾਰੇ ਤਾਂ ਲੋਕ ਕਹਿੰਦੇ ਹਨ ਕਿ ਜਿਹੜੇ ਪੱਥਰ ਹਨ ਉਹ ਹੀ ਸਾਫ ਕਰਵਾ ਦਿਓ ਜੇਕਰ ਉਨ੍ਹਾਂ ਨੂੰ ਠੀਕ ਨਹੀਂ ਕਰਾਉਣਾ। ਇਸ ਲਈ ਮੈਂ ਇਹ ਪੁੱਛਣਾ

ਚਾਹੁੰਦਾ ਹਾਂ ਕਿ ਹੁਣ ਤਾਂ 31 ਮਾਰਚ ਵੀ ਨੇੜੇ ਆ ਗਈ ਹੈ, ਉਨ੍ਹਾਂ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵਗੀ ? ਕੀ ਵਜ਼ੀਰ ਸਾਹਿਬ ਇਸ ਪਾਸੇ ਵੀ ਧਿਆਨ ਦੇਣਗੇ ?

**ਮੰਤਰੀ**: ਜੇਕਰ ਤੁਸੀਂ ਧਿਆਨ ਦਿਵਾਓ ਤਾਂ ਅਸੀਂ ਜ਼ਰੂਰ ਉਨ੍ਹਾਂ ਨੂੰ ਠੀਕ ਕਰਵਾ ਦਿਆਂਗੇ।

**ਸਰਦਾਰ ਦਲਬੀਰ ਸਿੰਘ**: ਸਪੀਕਰ ਸਾਹਿਬ, ਪਿਛਲੇ ਪੰਜਾਂ ਸਾਲਾਂ ਵਿਚ ਫਾਈਲਾਂ ਵਿਚ ਖਰਚੇ ਪਾ ਦਿੱਤੇ ਗਏ ਸਨ ਪਰ ਅਸਲ ਵਿਚ ਕਿਸੇ ਵੀ ਲਿੰਕ ਸੜਕ ਦੀ ਰਿਪੇਅਰ ਨਹੀਂ ਹੋਈ । ਕੀ ਮੰਤਰੀ ਸਾਹਿਬ ਇਸ ਚੀਜ਼ ਦੀ ਇਨਕੁਆਇਰੀ ਕਰਵਾਉਣਗੇ ਔਰ ਜਿਨ੍ਹਾਂ ਨੇ ਨਾਜਾਇਜ਼ ਖਰਚੇ ਪਾਏ ਹਨ, ਸੜਕਾਂ ਦੀ ਰਿਪੇਅਰ ਨਹੀਂ ਕੀਤੀ, ਉਨ੍ਹਾਂ ਨੂੰ ਕੀ ਇਹ ਸਜ਼ਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਿੱਥੇ ਕਿਤੇ ਵੀ ਇਨ੍ਹਾਂ ਦੇ ਧਿਆਨ ਵਿਚ ਇਹ ਚੀਜ਼ ਆਉਂਦੀ ਹੈ, ਇਹ ਸਰਕਾਰ ਦੇ ਨੋਟਿਸ ਵਿਚ ਲਿਆਉਣ, ਅਸੀਂ ਜ਼ਰੂਰ ਐਕਸ਼ਨ ਲਵਾਂਗੇ ।

---

**ਸਮਾਣਾ ਬਲਾਕ ਵਿਚ ਲਿੰਕ ਸੜਕਾਂ**

*323. ਕਾਮਰੇਡ **ਬਲਦੇਵ ਸਿੰਘ ਲੂੰਬਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਸਮਾਣਾ, ਜ਼ਿਲ੍ਹਾ ਪਟਿਆਲਾ ਵਿੱਚ ਉਨ੍ਹਾਂ ਪਿੰਡਾਂ ਦੀ ਗਿਣਤੀ ਅਤੇ ਨਾਂ ਕੀ ਹਨ, ਜਿਹੜੇ ਇਸ ਸਮੇਂ ਲਿੰਕ ਸੜਕਾਂ ਤੋਂ ਬਗੈਰ ਹਨ ?

**ਸਰਦਾਰ ਰਣਧੀਰ** ਸਿੰਘ ਚੀਮਾ: ਸਮਾਣਾ ਬਲਾਕ ਵਿਚ ਹੇਠ ਲਿਖੇ 7 ਪਿੰਡ ਬਿਨਾਂ ਲਿੰਕ ਸੜਕਾਂ ਤੋਂ ਹਨ :—

(1) ਗੁਰਦਿਆਲਪੁਰਾ
(2) ਰਾਮਪੁਰਾ ਦੁਗਾਲ
(3) ਰਾਮਪੁਰਾ ਪਾਰਥਾਂ
(4) ਭਾਗੋ ਮਾਜਰਾ
(5) ਅਰਨੋਟੂ
(6) ਟੰਬੂਵਾਲਾ
(7) ਚਿਚੜਵਾਲ

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਕਈ ਲੋਕ ਡੇਰਿਆਂ ਵਿਚ ਰਹਿੰਦੇ ਹਨ। ਉਨ੍ਹਾਂ ਦੀ ਆਬਾਦੀ ਕਈਆਂ ਦੀ ਦੋ ਦੋ ਸੌ ਜਾਂ ਤਿੰਨ ਤਿੰਨ ਸੌ ਦੀ ਹੁੰਦੀ ਹੈ। ਇਹ ਠੀਕ ਹੈ ਕਿ ਉਨ੍ਹਾਂ ਦਾ ਉਹ ਪਿੰਡ ਮਾਲ ਦੇ ਮਹਿਕਮੇ ਦੇ ਹਿਸਾਬ ਨਾਲ ਪਿੰਡ ਨਹੀਂ ਗਿਣਿਆ ਜਾਂਦਾ, ਕੀ ਸਰਕਾਰ ਉਨ੍ਹਾਂ ਡੇਰਿਆਂ ਨੂੰ ਵੀ ਸੜਕਾਂ ਦੇਣ ਵਾਸਤੇ ਤਿਆਰ ਹੈ ?

**ਮੰਤਰੀ**: ਪਹਿਲਾਂ ਸਰਕਾਰ ਦੀ ਪਾਲਿਸੀ ਸੀ ਕਿ 1 ਅਪ੍ਰੈਲ, 1979 ਤੱਕ ਪਿੰਡਾਂ ਨੂੰ ਫਸਟ ਲਿੰਕ ਦੇਣਾ ਹੈ ਔਰ ਉਸ ਦੇ ਵਾਸਤੇ ਸੰਨ 1971 ਦੇ ਸੈਂਸਿਜ਼ ਦੇ ਮੁਤਾਬਿਕ ਪਿੰਡ ਲਏ ਗਏ

[ਲੋਕ ਕਾਰਜ ਮੰਤਰੀ]

ਹਨ। ਪਰ ਮੁੱਖ ਮੰਤਰੀ ਜੀ ਨੇ ਫੈਸਲਾ ਕੀਤਾ ਹੈ ਕਿ ਜਿੱਥੇ ਐਸੀਆਂ ਥਾਵਾਂ ਦੀ 250 ਦੀ ਆਬਾਦੀ ਹੋਵੇਗੀ ਉਨ੍ਹਾਂ ਨੂੰ ਵੀ ਬਾਅਦ ਵਿਚ ਲਿੰਕ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਜਿਹੜੇ ਪਿੰਡ ਨੂੰ ਲਿੰਕ ਰੋਡ ਜਾਂਦੀ ਹੈ, ਉਸਦੇ ਬਾਰੇ ਸਰਕਾਰ ਦੀ ਇਹ ਪਾਲਿਸੀ ਹੈ ਕਿ ਉਹ ਲਿੰਕ ਰੋਡ ਸਕੂਲ ਤੱਕ ਜਾਂ ਹਰੀਜਨ ਧਰਮਸ਼ਾਲਾ ਤੱਕ, ਮੰਦਰ ਜਾਂ ਗੁਰਦਵਾਰਾ ਹੋਵੇ, ਉਥੋਂ ਤੱਕ ਜਾਵੇਗੀ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਤੋਂ ਜਗਾਹ ਨੇੜੇ ਹੋਵੇਗੀ ਉਥੋਂ ਤੱਕ ਸੜਕ ਜਾਵੇਗੀ ਜਾਂ ਜਿਹੜੀ ਦੂਰ ਹੋਵੇਗੀ ਉਥੋਂ ਤੱਕ ਜਾਵੇਗੀ, ਇਸ ਦੇ ਬਾਰੇ ਸਰਕਾਰ ਨੇ ਕੀ ਕਰਾਈਟੇਰੀਆ ਰਖਿਆ ਹੋਇਆ ਹੈ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਤਾਂ ਜੀ ਪਾਲਿਸੀ ਇਹ ਹੈ ਕਿ ਸੜਕ ਫਿਰਨੀ ਤੱਕ ਲੈ ਜਾਣੀ ਹੈ ਲੇਕਿਨ ਜਿਥੇ ਪਿੰਡਾਂ ਦੇ ਲੋਕਾਂ ਦੀ ਜ਼ਿਆਦਾ ਮੰਗ ਹੋਵੇ ਕਿ ਉਹ ਜ਼ਰੂਰ ਇਸ ਤਰ੍ਹਾਂ ਦੇ ਪਬਲਿਕ ਅਦਾਰੇ ਤੱਕ ਜਾਵੇ ਤਾਂ ਉਸ ਨੂੰ ਅਸੀਂ ਐਕਸਟੈਂਡ ਕਰ ਸਕਦੇ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ। ਮੇਰਾ ਸਵਾਲ ਤਾਂ ਹੋਰ ਸੀ। (ਵਿਘਨ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 330**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## Non-Availability of Streptomycin in the Market

***380. Shri Harbans Lal Khanna**: Will the Minister for Health be pleased to state whether Government is aware of the fact that the patients are not getting the life saving medicines from the market such as Streptomycin, Pencilline, etc.; if so, the steps taken by the Government to provide such medicines to the patients ?

**ਸ੍ਰੀ ਦੇਸ ਰਾਜ**: ਰਾਜ ਵਿਚ ਸਟਰੈਪਟੋਮਾਈਸਿਨ ਇੰਜੈਕਸ਼ਨਾਂ ਦੀ ਅਸਥਾਈ ਥੁੜ੍ਹ 6 ਕੁ ਮਹੀਨੇ ਪਹਿਲਾਂ ਆਈ ਸੀ ਕਿਉਂਕਿ ਭਾਰਤ ਵਿਚ ਇਸਦੇ ਇਕੋ ਇਕ ਸੋਰਸ ਹਿੰਦੁਸਤਾਨ ਐਂਟੀ ਬਾਇਓਟਿਕ (ਪਿੰਪਰੀ) ਪੂਨਾ ਵਲੋਂ ਇਸ ਦੀ ਸਪਲਾਈ ਘੱਟ ਸੀ। ਪੈਨਸਲੀਨ ਦੀ ਘਾਟ ਬਾਰੇ ਕੋਈ ਰਿਪੋਰਟ ਨਹੀਂ ਮਿਲੀ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਜਿਹੜੀਆਂ ਇਹ ਲਾਈਫ ਸੇਵਿੰਗ ਡਰੱਗਜ਼ ਹਨ ਜਿਸ ਤਰ੍ਹਾਂ ਕਿ ਸਟਰੈਪਟੋਮਾਈਸੀਨ ਹੈ ਜਾਂ ਹੋਰ ਇਸ ਤਰ੍ਹਾਂ ਦੀਆਂ ਦਵਾਈਆਂ ਹਨ ਉਹ ਮਾਰਕਿਟ ਵਿਚ ਨਹੀਂ ਮਿਲਦੀਆਂ। ਉਹ ਇਸ ਕਰਕੇ ਨਹੀਂ ਮਿਲਦੀਆਂ ਕਿ ਸਪਲਾਇਰ ਸਪਲਾਈ ਨਹੀਂ ਕਰਦੇ ਔਰ ਬਿਮਾਰ ਲਈ ਇਹੋ ਜਿਹੀ ਦਵਾਈ ਜ਼ਰੂਰੀ ਹੁੰਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਵਜ਼ੀਰ ਸਾਹਿਬ ਕੋਈ ਇਹੋ ਜਿਹਾ ਪ੍ਰਬੰਧ ਕਰਨਗੇ ਕਿ ਜਿਸ ਨਾਲ ਦਵਾਈ ਮਾਰਕਿਟ ਵਿਚ ਮਿਲ ਸਕੇ? ਜਿਸ ਤਰ੍ਹਾਂ ਕਿ ਹੁਣੇ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਇਕ ਹੀ ਫੈਕਟਰੀ ਹੈ, ਹਿੰਦੁਸਤਾਨ ਐਂਟੀ ਬਾਇਓਟਿਕ, ਜਿਹੜੀ ਕਿ ਇਹ ਦਵਾਈ ਬਣਾਉਂਦੀ ਹੈ। ਉਹ ਸਾਰਾ ਪ੍ਰਬੰਧ

ਨਹੀਂ ਕਰ ਸਕਦੀ, ਆਇਆ ਸਰਕਾਰ ਕੋਈ ਉਸ ਦੇ ਵਿਚ ਐਡੀਸ਼ਨ ਕਰੇਗੀ ਤਾਂਕਿ ਲੋਕਾਂ ਨੂੰ ਸਮੇਂ ਸਿਰ ਦਵਾਈ ਮਿਲ ਸਕੇ ?

**ਮੰਤਰੀ**: ਸਪੀਕਰ ਸਾਹਿਬ, 2 ਦਿਨ ਪਹਿਲਾਂ ਵੀ ਮੈਂ ਇਕ ਸਵਾਲ ਦਾ ਜਵਾਬ ਦਿੰਦੇ ਹੋਏ ਅਰਜ਼ ਕੀਤੀ ਸੀ ਕਿ ਇਸ ਲਈ ਇਕ ਤਜਵੀਜ਼ ਜ਼ੇਰੇ ਗੌਰ ਹੈ। ਫਾਰਮੇਸਿਊਟੀਕਲ ਕੰਨਸਰਨ ਹੀ ਲਾਈਫ ਸੇਵਿੰਗ ਦਵਾਈਆਂ ਨੂੰ ਪੂਰਾ ਕਰ ਸਕਦੀ ਹੈ। ਮੇਰਾ ਖਿਆਲ ਹੈ ਕਿ ਦੂਸਰੀ ਮੀਟਿੰਗ ਵਿਚ ਇਹ ਤਜਵੀਜ਼ ਸਿਰੇ ਚੜ੍ਹ ਜਾਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਹੁਣੇ ਕਿਹਾ ਹੈ ਕਿ ਸਟੇਟ ਵਿਚ ਸਟਰੈਪਟੋਮਾਈਸੀਨ ਇੰਜੈਕਸ਼ਨਾਂ ਦੀ ਥੁੜ੍ਹ ਰਹੀ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸ਼ਿਕਾਇਤ ਲੋਕਾਂ ਦੀ ਹੀ ਨਹੀਂ ਹੈ ਬਲਕਿ ਹਸਪਤਾਲਾਂ ਵਿਚ ਵੀ ਇਹ ਸ਼ਿਕਾਇਤ ਰਹਿੰਦੀ ਹੈ ਕਿ ਦਵਾਈਆਂ ਨਹੀਂ ਮਿਲਦੀਆਂ ਅਤੇ ਮਰੀਜ਼ਾਂ ਨੂੰ ਬਜ਼ਾਰੋਂ ਦਵਾਈਆਂ ਖਰੀਦਣੀਆਂ ਪੈਂਦੀਆਂ ਹਨ। ਕੀ ਇਹ ਹਸਪਤਾਲਾਂ ਵਿਚ ਦਵਾਈਆਂ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਤਾਂ ਸਪਲਾਈ ਦੇ ਸਿਲਸਿਲੇ ਵਿਚ ਹੈ। ਪਰ ਫਿਰ ਵੀ ਮੈਂ ਦੱਸ ਦਿੰਦਾ ਹਾਂ ਕਿ ਸਾਡੀ ਬਜਟ ਪਰੋਵੀਜ਼ਨ ਦੇ ਮੁਤਾਬਿਕ ਕੋਸ਼ਿਸ਼ ਇਹ ਹੈ ਕਿ ਹਸਪਤਾਲਾਂ ਵਿਚ ਦਵਾਈਆਂ ਮਿਲ ਸਕਣ ਅਤੇ ਜਿਹੜੀ ਲਾਈਫ ਸੇਵਿੰਗ ਦਵਾਈ ਹੈ ਉਹ ਹਰ ਜਗ੍ਹਾ ਮਿਲ ਸਕੇ। ਪਰ ਕਈ ਦਵਾਈਆਂ ਬਹੁਤ ਮਹਿੰਗੀਆਂ ਹੋਣ ਕਰਕੇ ਸਾਡੇ ਬਜਟ ਪਰੋਵੀਜ਼ਨ ਦੇ ਮੁਤਾਬਿਕ ਸਾਨੂੰ ਉਹ ਘੱਟ ਮਿਲਦੀਆਂ ਹਨ। ਇਸ ਲਈ ਸਾਡੀ ਕੋਸ਼ਿਸ਼ ਹੈ ਕਿ ਇਹ ਦਵਾਈਆਂ ਸਟੇਟ ਵਿਚ ਹੀ ਪਰੋਡਿਊਸ ਕੀਤੀਆਂ ਜਾਣ ਤਾਂਕਿ ਇਸ ਮਸਲੇ ਤੇ ਕਾਬੂ ਪਾਇਆ ਜਾ ਸਕੇ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਹਸਪਤਾਲਾਂ ਵਿਚ ਦਵਾਈਆਂ ਦੀਆਂ ਦੁਕਾਨਾਂ ਨਹੀਂ ਹਨ ਕੀ ਉਥੇ ਕੋਈ ਰੈਡ ਕਰਾਸ ਵਲੋਂ ਦਵਾਈਆਂ ਦੀਆਂ ਦੁਕਾਨਾਂ ਖੋਲ੍ਹਣ ਦੀ ਤਜਵੀਜ਼ ਜ਼ੇਰੇ ਗੌਰ ਹੈ; ਇਸ ਨਾਲ ਸੇਲਜ਼ ਟੈਕਸ ਵੀ ਬਚ ਜਾਏਗਾ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਬਹੁਤ ਸਾਰੇ ਜ਼ਿਲ੍ਹਿਆਂ ਵਿਚ ਰੈਡ ਕਰਾਸ ਨੂੰ ਰਿਕੁਐਸਟ ਕਰਕੇ ਵੀ ਹਸਪਤਾਲਾਂ ਦੇ ਪਰਮਿਸਿਜ਼ ਵਿਚ ਦਵਾਈਆਂ ਦੀਆਂ ਦੁਕਾਨਾਂ ਚਾਲੂ ਕਰਵਾਈਆਂ ਹਨ ਔਰ ਜਿਥੇ ਨਹੀਂ ਖੋਲ੍ਹੀਆਂ ਗਈਆਂ ਉਥੇ ਜਗ੍ਹਾ ਦੀ ਥੁੜ੍ਹ ਕਾਰਨ ਨਹੀਂ ਖੋਲ੍ਹੀਆਂ ਜਾ ਸਕੀਆਂ। ਅਸੀਂ ਤਾਂ ਚਾਹੁੰਦੇ ਹਾਂ ਕਿ ਰੈਡ ਕਰਾਸ ਦਵਾਈਆਂ ਹੋਲ ਸੇਲ ਪਰਚੇਜ਼ ਕਰੇ ਅਤੇ ਨੋ-ਪਰਾਫਿਟ ਨੋ ਲਾਸ ਦੇ ਬੇਸਿਜ਼ ਤੇ ਦਵਾਈਆਂ ਵੇਚੇ। ਇਸ ਵਿਚ ਸਾਨੂੰ ਕਾਫੀ ਜਗ੍ਹਾ ਕਾਮਯਾਬੀ ਵੀ ਹੋਈ ਹੈ ਅਤੇ ਜਿਥੇ ਦੁਕਾਨਾਂ ਨਹੀਂ ਖੋਲ੍ਹੀਆਂ ਉਥੇ ਸਿਰਫ ਅਕਾਮੋਡੇਸ਼ਨ ਦੀ ਤੰਗੀ ਕਰਕੇ ਨਹੀਂ ਕਰ ਸਕੇ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਦਵਾਈਆਂ ਵਿਚ ਅਡੱਲਟਰੇਸ਼ਨ ਵੀ ਬਹੁਤ ਹੁੰਦੀ ਹੈ। ਜਿਸ ਨਾਲ ਮਰੀਜ਼ਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਇਸ ਲਈ ਇਸ ਅਡੱਲਟਰੇਸ਼ਨ ਨੂੰ ਚੈਕ ਕਰਨ ਵਾਸਤੇ ਕੋਈ ਪ੍ਰਬੰਧ ਕਰਨਗੇ ਅਤੇ ਜਿਹੜੇ ਅਡੱਲਟਰੇਸ਼ਨ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਅਡੱਲਟਰੇਸ਼ਨ ਦੇ ਸਿਲਸਿਲੇ ਵਿਚ ਕਈ ਛਾਪੇ ਵੀ ਮਾਰੇ ਜਾਂਦੇ ਹਨ ਅਤੇ ਇਸ ਤਰ੍ਹਾਂ ਨਾਲ ਕਈ ਅਡੱਲਟਰੇਟਿਡ ਡਰੱਗਜ਼ ਫੜੀਆਂ ਹਨ। ਪਰ ਜਿਥੋਂ ਤਕ ਕਿਸੇ ਨੂੰ ਸਜ਼ਾ ਦੇਣ ਦਾ ਤੁਅੱਲਕ ਹੈ ਉਹ ਤਾਂ ਅਦਾਲਤਾਂ ਵਿਚ ਹੀ ਸਜ਼ਾ ਮਿਲਦੀ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਵਾਂਗਾ ਕਿ ਦਵਾਈਆਂ ਦੀ ਤਾਂ ਸ਼ਾਰਟੇਜ ਹੈ ਹੀ ਪਰ ਹਸਪਤਾਲਾਂ ਵਿਚ ਰੂੰ ਅਤੇ ਪੱਟੀਆਂ ਵੀ ਨਹੀਂ ਮਿਲਦੀਆਂ, ਉਹ ਵੀ ਬਜ਼ਾਰੋਂ ਲਿਆਉਣੀਆਂ ਪੈਂਦੀਆਂ ਹਨ। ਕੀ ਇਸ ਦਾ ਪ੍ਰਬੰਧ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰ ਚੁੱਕਾ ਹਾਂ ਕਿ ਇਸ ਸਾਲ ਵਿਚ ਇਸ ਕਿਸਮ ਦੀ ਦਿੱਕਤ ਨਹੀਂ ਰਹੇਗੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਸਪਤਾਲਾਂ ਵਿਚ ਦਵਾਈਆਂ ਦੀ ਚੋਰੀ ਬਹੁਤ ਹੋ ਰਹੀ ਹੈ। ਜਿਹੜੀਆਂ ਹਸਪਤਾਲਾਂ ਵਿਚ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਉਹ ਹਸਪਤਾਲ ਵਿਚ ਨਹੀਂ ਵਰਤੀਆਂ ਜਾਂਦੀਆਂ ਸਗੋਂ ਡਾਕਟਰ ਉਨ੍ਹਾਂ ਦਵਾਈਆਂ ਨੂੰ ਬਾਜ਼ਾਰ ਵਿਚ ਵੇਚ ਦਿੰਦੇ ਹਨ। ਕੀ ਮਨਿਸਟਰ ਸਾਹਿਬ ਇਸ ਚੀਜ਼ ਨੂੰ ਚੈਕ ਕਰਨ ਦੀ ਕੋਸ਼ਿਸ਼ ਕਰਨਗੇ ਔਰ ਜੇ ਕੋਈ ਅਜਿਹੇ ਕੇਸਿਜ਼ ਇਨ੍ਹਾਂ ਦੇ ਨੋਟਿਸ ਵਿਚ ਲੈ ਆਈਏ ਤਾਂ ਕੀ ਇਹ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਨਕੁਆਇਰੀ ਦੀ ਗੱਲ ਕਰਦੇ ਹਨ ਮੈਂ ਇਨ੍ਹਾਂ ਦਾ ਬਹੁੱਤ ਸ਼ੁਕਰਗੁਜ਼ਾਰ ਹੋਵਾਂਗਾ ਜੇਕਰ ਇਹ ਅਜਿਹੇ ਕੇਸਾਂ ਵਿਚ ਸਾਡਾ ਹੱਥ ਵਟਾਉਣਗੇ। ਅਸੀਂ ਇਨ-ਕੁਆਇਰੀ ਵੀ ਕਰਾਂਗੇ ਅਤੇ ਕਰਮਚਾਰੀਆਂ ਦੇ ਖਿਲਾਫ ਐਕਸ਼ਨ ਵੀ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਈ ਜਗ੍ਹਾ ਹਸਪਤਾਲਾਂ ਵਿਚ ਦਵਾਈਆਂ ਦੀਆਂ ਦੁਕਾਨਾਂ ਖੋਲ੍ਹ ਦਿੱਤੀਆਂ ਹਨ, ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਹੈ ਕਿ ਅੰਮ੍ਰਿਤਸਰ ਹਸਪਤਾਲ ਵਿਚ ਹੁਣ ਤੱਕ ਕੋਈ ਦੁਕਾਨ ਨਹੀਂ ਖੋਲ੍ਹੀ ਗਈ ? ਕੀ ਨੀਅਰ ਫਿਊਚਰ ਵਿਚ ਉਥੇ ਵੀ ਦਵਾਈਆਂ ਦੀ ਦੁਕਾਨ ਖੋਲ੍ਹ ਦੇਣਗੇ ?

**ਮੰਤਰੀ** : ਜ਼ਰੂਰ ਖੋਲ੍ਹ ਦੇਵਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਕੀ ਮਨਿਸਟਰ ਸਾਹਿਬ ਦੇ ਇਹ ਨੋਟਿਸ ਵਿਚ ਹੈ ਕਿ ਜਿਥੇ ਨਕਲੀ ਦਵਾਈਆਂ ਬਣਦੀਆਂ ਹਨ ਉਸ ਫੈਕਟਰੀ ਵਾਲਿਆਂ ਦੇ ਨਾਲ ਡਰੱਗ ਇਨਸਪੈਕਟਰਜ਼ ਮਿਲੇ ਹੁੰਦੇ ਹਨ ਅਤੇ ਉਹ ਉਨ੍ਹਾਂ ਨਾਲ ਮਿਲਕੇ ਮਿਲਾਵਟ ਕਰਦੇ ਹਨ ? ਕੀ ਇਸਦੀ ਇਨਕੁਆਇਰੀ ਕਰਕੇ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਮੇਰੇ ਨੋਟਿਸ ਵਿਚ ਤਾਂ ਨਹੀਂ ਹੈ। ਜੇ ਆਨਰੇਬਲ ਮੈਂਬਰ ਸਾਨੂੰ ਇਸ ਦੀ ਕੋਈ ਇਤਲਾਹ ਦੇਣਗੇ ਤਾਂ ਅਸੀਂ ਛਾਪੇ ਵੀ ਮਾਰਾਂਗੇ ਅਤੇ ਉਨ੍ਹਾਂ ਨੂੰ ਬੰਦ ਕਰਨ ਦੀ ਵੀ ਕੋਸ਼ਿਸ਼ ਕਰਾਂਗੇ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਪਿੰਡਾਂ ਵਿਚ ਇਕ ਖਤਰਨਾਕ ਬਿਮਾਰੀ ਫੈਲ ਜਾਂਦੀ ਹੈ, ਉਹ ਹੈ ਹਲਕੇ ਕੁੱਤੇ ਦਾ ਕੱਟਿਆ ਜਾਣਾ ਔਰ ਇਸ ਦੀ ਦਵਾਈ ਪਿੰਡਾਂ ਵਿਚ ਹੈਲਥ ਸੈਂਟਰਾਂ ਤੇ ਨਹੀਂ ਮਿਲਦੀ। ਮੈਂ ਸਮਝਦਾ ਹਾਂ ਕਿ ਇਹ ਦਵਾਈ ਜ਼ਰੂਰ ਉਥੇ ਹੋਣੀ ਚਾਹੀਦੀ ਹੈ। ਹੋਰ ਕਿਸੇ ਬਿਮਾਰੀ ਨਾਲ ਤਾਂ ਕੋਈ ਬਚ ਵੀ ਸਕਦਾ ਹੈ ਪਰ ਇਸ ਦਾ ਦਵਾਈ ਤੋਂ ਬਗੈਰ ਇਲਾਜ ਹੀ ਮਰਨਾ ਹੈ।

**ਮੰਤਰੀ**: ਸਪੀਕਰ ਸਾਹਿਬ, ਇਹ ਦਵਾਈ ਜ਼ਿਲ੍ਹਿਆਂ ਵਿਚ ਸਬ ਡਿਵੀਜ਼ਨ ਪੱਧਰ ਤੇ ਮਿਲ ਜਾਂਦੀ ਹੈ ਔਰ ਜੇ ਡਾਕਟਰ ਨੂੰ ਜ਼ਰੂਰਤ ਹੋਵੇ ਤਾਂ ਉਹ ਮੰਗਵਾ ਸਕਦਾ ਹੈ। ਪਰ ਇਹ ਦਵਾਈ ਦੂਜੀ ਜਗ੍ਹਾ ਨਹੀਂ ਰੱਖੀ ਜਾ ਸਕਦੀ ।

**ਸਰਦਾਰ ਦਲਬੀਰ ਸਿੰਘ**: ਸਪੀਕਰ ਸਾਹਿਬ, ਮਰੀਜ਼ਾਂ ਦੇ ਹਿੱਤ ਵਾਸਤੇ ਇਨ੍ਹਾਂ ਨੇ ਅਜਿਹੀਆਂ ਸਕੀਮਾਂ ਚਾਲੂ ਕੀਤੀਆਂ ਹਨ। । ਪਰ ਮੈਂ ਇਹ ਪੁੱਛਦਾ ਹਾਂ ਕਿ ਕੀ ਦਵਾਈਆਂ ਮਿਲ ਜਾਣਗੀਆਂ? ਪਰ ਜਿਹੜੇ ਪਿਛਲੇ 30 ਸਾਲਾਂ ਵਿਚ ਡਾਕਟਰਾਂ ਨੇ 40, 40 ਹਜ਼ਾਰ ਜਾਂ 50, 50 ਹਜ਼ਾਰ ਰੁਪਿਆ ਦੇ ਕੇ ਡਿਗਰੀਆਂ ਪ੍ਰਾਪਤ ਕੀਤੀਆਂ ਹਨ ਉਹ ਮਰੀਜ਼ਾਂ ਨਾਲ ਸਲੂਕ ਬਹੁਤ ਬੁਰਾ ਕਰਦੇ ਹਨ, ਉਨ੍ਹਾਂ ਡਾਕਟਰਾਂ ਦਾ ਮਰੀਜ਼ਾਂ ਨਾਲ ਸਲੂਕ ਐਨਾ ਬੁਰਾ ਹੁੰਦਾ ਹੈ ਜਿਸ ਤਰ੍ਹਾਂ ** ਕਰਦੇ ਹਨ । ਉਨ੍ਹਾਂ ਨੂੰ ਐਮ. ਬੀ. ਬੀ. ਐਸ. ਦਾ ਪਤਾ ਨਹੀਂ ਪਰ ਉਨ੍ਹਾਂ ਨੇ ਡਿਗਰੀਆਂ ਲੈ ਲਈਆਂ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਹੋ ਜਿਹੇ ਜਿਹੜੇ ਡਾਕਟਰ ਲਗੇ ਹਨ ਕੀ ਉਨ੍ਹਾਂ ਨੂੰ ਮਰੀਜ਼ਾਂ ਦੇ ਨਾਲ ਠੀਕ ਸਲੂਕ ਕਰਨ ਲਈ ਕੋਈ ਸਿਖਿਆ ਦੇਣ ਦਾ ਪ੍ਰਬੰਧ ਕਰਨ ਲਈ ਤਿਆਰ ਹਨ ?

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਲਫਜ਼ ਇਨ੍ਹਾਂ ਵਰਤਿਆ ਹੈ ਇਹ ਠੀਕ ਨਹੀਂ ।

**ਸ੍ਰੀ ਸਪੀਕਰ**: ਕੋਈ ਗਾਲ੍ਹ ਤਾਂ ਨਹੀਂ ਕੱਢੀ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਇਕ ਤਾਂ ਲਾਈਫ ਸੇਵਿੰਗ ਡਰੱਗਜ਼ ਹੁੰਦੀਆਂ ਹਨ ਅਤੇ ਇਕ ਲਾਈਫ ਟੇਕਿੰਗ ਡਰੱਗਜ਼ ਹੁੰਦੀਆਂ ਹਨ, ਜਿਸ ਤਰ੍ਹਾਂ ਕਿ ਮੈਂਡਰੈਕਸ ਵਗੈਰਾ। ਇਸ ਦੇ ਰੇਟ ਵੀ ਕਾਫੀ ਵੱਧੇ ਹਨ ਪਰ ਫਿਰ ਵੀ ਸੇਲ ਬਹੁਤ ਹੁੰਦੀ ਹੈ। ਕੀ ਇਸਨੂੰ ਰੋਕਣ ਦਾ ਕੋਈ ਪ੍ਰਬੰਧ ਕਰਨਗੇ ?

**ਸਿਹਤ ਮੰਤਰੀ**: ਸਪੀਕਰ ਸਾਹਿਬ, ਰੇਟ ਇਸ ਕਰਕੇ ਵਧੇ ਹਨ ਕਿਉਂਕਿ ਇਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ।

---

## ਦੁਨੇਰ, ਤਹਿਸੀਲ ਪਠਾਨਕੋਟ ਵਿਚ ਹਸਪਤਾਲ ਦੀ ਇਮਾਰਤ

*353. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਕੀ ਦੁਨੇਰਾ, ਤਹਿਸੀਲ ਪਠਾਨਕੋਟ ਵਿਚ ਹਸਪਤਾਲ ਦੀ ਇਮਾਰਤ ਹਾਲ ਹੀ ਦੀਆਂ ਬਾਰਸ਼ਾਂ ਕਾਰਨ ਬਿਲਕੁਲ ਢਹਿ ਗਈ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤੀ ਕੀ ਸਰਕਾਰ ਦੀ ਨਵੀਂ ਇਮਾਰਤ ਬਣਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ੍ਰੀ ਦੇਸ ਰਾਜ**: (ੳ) ਤੇ (ਅ) ਦੁਨੇਰਾ ਵਿਖੇ ਸਿਵਲ ਡਿਸਪੈਂਸਰੀ ਦੀ ਇਮਾਰਤ ਦਾ ਕੁਝ ਹਿੱਸਾ ਹਾਲ ਦੀਆਂ ਬਾਰਸ਼ਾਂ ਕਾਰਨ ਢਹਿ ਗਿਆ ਹੈ। ਕਿਉਂਜੋ ਲੋਕ ਨਿਰਮਾਣ ਵਿਭਾਗ ਨੇ ਇਹ ਰਿਪੋਰਟ ਦਿੱਤੀ ਹੈ ਕਿ ਮੌਜੂਦਾ ਇਮਾਰਤ ਦੀ ਮੁਰੰਮਤ ਦਾ ਖਰਚ ਕਿਫਾਇਤੀ ਨਹੀਂ ਬੈਠੇਗਾ, ਇਸ ਲਈ ਇਸ ਵਿਭਾਗ ਨੂੰ ਅਤੇ ਆਰਚੀਟੈਕਟ ਵਿਭਾਗ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਨਵੀਂ ਇਮਾਰਤ ਬਾਰੇ ਤਖਮੀਨੇ ਅਤੇ ਨਕਸ਼ੇ ਤਿਆਰ ਕਰਕੇ ਭੇਜਣ। ਨਵੀਂ ਇਮਾਰਤ ਦੀ ਉਸਾਰੀ ਦੀ ਤਾਰੀਖ ਮਿਥਣਾ ਹਾਲ ਦੀ ਘੜੀ ਸੰਭਵ ਨਹੀਂ ਹੈ ।

---

**Expunged as ordered by the Chair.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਰਚੀਟੈਕਟ ਵਿਭਾਗ ਤੋਂ ਇਹ ਰਿਪੋਰਟ 2-4 ਮਹੀਨਿਆਂ ਦੇ ਵਿਚ ਵਿਚ ਲੈ ਲੈਣਗੇ ? ਦੂਸਰਾ ਇਹ ਕਿ ਇਸ ਇਲਾਕੇ ਵਿਚ ਪਿਛਲੇ 2-3 ਮਹੀਨਿਆਂ ਤੋਂ ਕੋਈ ਡਾਕਟਰ ਨਹੀਂ ਹੈ। ਕੀ ਮਨਿਸਟਰ ਸਾਹਿਬ ਇਨ੍ਹਾਂ ਮੁਸ਼ਕਿਲਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਕੋਈ ਵਿਸ਼ੇਸ਼ ਪ੍ਰਬੰਧ ਕਰਨ ਲਈ ਤਿਆਰ ਹਨ ਤਾਂਕਿ ਲੋਕਾਂ ਦੀ ਮਦਦ ਹੋ ਸਕੇ ?

**ਮੰਤਰੀ:** ਸਪੀਕਰ ਸਾਹਿਬ, ਜਲਦੀ ਤੋਂ ਜਲਦੀ ਤਖਮੀਨੇ ਅਤੇ ਨਕਸ਼ੇ ਤਿਆਰ ਕਰ-ਵਾਉਣ ਲਈ ਇੰਤਜ਼ਾਮ ਕੀਤਾ ਜਾਵੇਗਾ। ਬਾਕੀ ਡਾਕਟਰਾਂ ਦੀ ਕੁਝ ਕਮੀ ਹੈ ਜਿਸ ਕਰਕੇ ਹਾਲੇ ਕੁਝ ਹੋਣ ਨਹੀਂ ਲੱਗਾ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਇਕ ਸਵਾਲ ਹੋਰ ਪੁੱਛਣਾ ਚਾਹੁੰਦਾ ਹਾ ਮੇਰੇ ਇਲਾਕੇ ਦੇ ਵਿਚ ਇਕ ਆਯੁਰਵੈਦਿਕ ਡਿਸਪੈਂਸਰੀ ਹੈ ਜਿਸ ਦਾ ਤਕਰੀਬਨ 2-3 ਹਜ਼ਾਰ ਰੁਪਏ ਦੇ ਕਰੀਬ ਖਰਚਾ ਹੈ ਪਰ ਸਰਕਾਰ ਕੇਵਲ 700--800 ਰੁਪਿਆ ਹੀ ਦਿੰਦੀ ਹੈ, ਜਦ ਕਿ ਸਰਕਾਰ ਕਹਿੰਦੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਰੁਪਿਆ ਡਿਸਪੈਂਸਰੀ ਤੇ ਖਰਚ ਲਈ ਦਿਤਾ ਜਾਵੇਗਾ। ਕੀ ਮਨਿਸਟਰ ਸਾਹਿਬ ਇਸ ਡਿਸਪੈਂਸਰੀ ਦੇ ਲਈ ਹੋਰ ਧਨ ਦਾ ਇਸ ਸਾਲ ਲਈ ਪ੍ਰਬੰਧ ਕਰਵਾਉਣ ਲਈ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਧਨ ਦੀ ਜ਼ਿਆਦਾ ਤੋਂ ਜ਼ਿਆਦਾ ਪ੍ਰੋਵੀਜਨ ਕਰਵਾਉਣ ਦੇ ਯਤਨ ਕਰ ਰਹੇ ਹਾਂ। ਲੇਕਿਨ ਪੈਸੇ ਦਾ ਪ੍ਰਬੰਧ ਫਾਈਨੈਂਸ ਡਿਪਾਰਟਮੈਂਟ ਨੇ ਕਰਨਾ ਹੁੰਦਾ ਹੈ ਜਿਸ ਕਰਕੇ ਮੁਸ਼ਕਿਲ ਪੇਸ਼ ਆਉਂਦੀ ਹੈ। ਫਿਰ ਵੀ, ਅਸੀਂ ਇਸ ਥੁੜ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਜਤਿੰਦਰ ਸਿੰਘ ਕਰੀਹਾ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਹਸਪਤਾਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਬੜੀ ਖਸਤਾ ਹੈ ਔਰ ਕਈ ਜਗ੍ਹਾ ਮੈਟੀਰੀਅਲ ਬੜਾ ਘਟੀਆ ਲਗਾ ਹੋਇਆ ਹੈ ਜਿਸ ਤਰ੍ਹਾਂ ਨਵਾਂ ਸ਼ਹਿਰ ਹਸਪਤਾਲ ਦੀ ਬਿਲਡਿੰਗ ਦਾ ਮੈਟੀਰੀਅਲ ਬੜਾ ਘਟੀਆ ਲਗਾਇਆ ਹੋਇਆ ਹੈ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਇਹ ਮੈਨੂੰ ਲਿਖ ਕੇ ਭੇਜ ਦੇਣ, ਅਸੀਂ ਇਨਕੁਆਇਰੀ ਕਰਾ ਲਵਾਂਗੇ।

**ਸਰਦਾਰ ਪ੍ਰਹਿਲਾਦ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਹਸਪਤਾਲ ਸਮਰਾਲਾ ਦੇ ਵਿਚ ਹੈ ਜਿਸ ਦੇ 50 ਬੈਡਜ਼ ਹਨ ਪਰ ਜਦੋਂ ਵੀ ਬਾਰਸ਼ਾਂ ਆਉਂਦੀਆਂ ਹਨ ਤਾਂ ਸਾਰੇ ਮਰੀਜ਼ ਭਿੱਜ ਜਾਂਦੇ ਹਨ ਕਿਉਂਕਿ ਹਸਪਤਾਲ ਦੀ ਬਿਲ-ਡਿੰਗ ਬਾਰਸ਼ ਦੇ ਪਾਣੀ ਨਾਲ ਲੀਕ ਕਰਦੀ ਹੈ। ਕੀ ਮਨਿਸਟਰ ਸਾਹਿਬ ਉਸਦੀ ਮੁਰੰਮਤ ਕਰਵਾਉਣ ਲਈ ਤਿਆਰ ਹਨ ?

**ਮੰਤਰੀ:** ਸਪੀਕਰ ਸਾਹਿਬ, ਇਹ ਸਮੱਸਿਆ ਕਈ ਜਗ੍ਹਾ ਤੇ ਹੈ। ਇਹ ਪੈਸੇ ਦੀ ਕਮੀ ਦੇ ਕਾਰਨ ਸਮੱਸਿਆ ਬਣੀ ਹੋਈ ਹੈ। ਪੈਸੇ ਦੀ ਕਮੀ ਕਰਕੇ ਕਈ ਹਸਪਤਾਲਾਂ ਦੀਆਂ ਬਿਲਡਿੰਗਾਂ ਦਾ ਜ਼ਰੂਰੀ ਖਰਚ ਨਹੀਂ ਹੋ ਸਕਿਆ। ਬਾਕੀ ਇਸ ਸਾਲ ਜ਼ਿਆਦਾ ਤੋਂ ਜ਼ਿਆਦਾ ਹਸਪਤਾਲਾਂ ਦੇ ਵੱਲ ਧਿਆਨ ਦਿਤਾ ਜਾਵੇਗਾ ਤਾਂਕਿ ਲੋਕਾਂ ਦੀਆਂ ਤਕਲੀਫਾਂ ਘਟ ਸਕਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਗੜ੍ਹਸ਼ੰਕਰ ਵਿਚ ਇਕ ਹਸਪਤਾਲ ਬਣਾਇਆ ਹੋਇਆ ਹੈ। ਇਸ ਹਸਪਤਾਲ ਤੇ ਕਾਫੀ ਰੁਪਿਆ ਸਰਕਾਰ ਵਲੋਂ ਖਰਚ ਕੀਤਾ ਗਿਆ ਹੈ। ਜਿਸ ਜਗ੍ਹਾ ਤੇ ਇਹ ਹਸਪਤਾਲ ਹੈ ਉਹ ਸੜਕ ਨੂਰਪੁਰ ਬੇਦੀ ਨੂੰ ਜਾਂਦੀ ਹੈ। ਇਸ ਹਸਪਤਾਲ ਲਈ ਬਿਲਡਿੰਗ ਸੜਕ ਤੋਂ ਕਾਫੀ ਨੀਵੇਂ ਪਾਸੇ ਨੂੰ ਹੈ ਜਿਸ ਕਰਕੇ ਬਾਰਸ਼ਾਂ ਦਾ ਪਾਣੀ ਹਸਪਤਾਲ ਦੇ ਅੰਦਰ ਆ ਜਾਂਦਾ ਹੈ ਔਰ ਹਸਪਤਾਲ ਦੀ ਚਾਰ ਦੀਵਾਰੀ ਵੀ ਢਹਿ ਗਈ ਹੈ। ਉਥੇ ਕੋਈ ਡਰੇਨੇਜ ਦਾ ਪ੍ਰਬੰਧ ਨਹੀਂ ਹੈ ਜਿਸ ਦੇ ਨਾਲ ਪਾਣੀ ਨਿਕਲ ਸਕੇ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਕਿ ਇਸ ਹਸਪਤਾਲ ਦੀ ਬਿਲਡਿੰਗ ਦੀ ਜਗ੍ਹਾ ਗਲਤ ਥਾਂ ਤੇ ਕਿਉਂ ਬਣਾਈ ਗਈ ਜਿਸ ਕਰਕੇ ਕਾਫੀ ਨੁਕਸਾਨ ਹੋ ਰਿਹਾ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਕਨੇਡੀਅਨ ਸਾਹਿਬ ਮੈਨੂੰ ਲਿਖ ਕੇ ਭੇਜ ਦੇਣ, ਮੈਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਚਰਨਜੀਤ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਪਿੰਡਾਂ ਦੇ ਹਸਪਤਾਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਬੜੀ ਮਾੜੀ ਹੈ ਅਤੇ ਨਾ ਹਸਪਤਾਲਾਂ ਦੇ ਵਿਚ ਬਿਜਲੀ ਦੀ ਫਿਟਿੰਗ ਦਾ ਕੋਈ ਪ੍ਰਬੰਧ ਹੈ। ਜੇਕਰ ਹਸਪਤਾਲ ਵਾਲੇ ਦਰਖਾਸਤ ਦਿੰਦੇ ਹਨ ਤਾਂ ਕਿਹਾ ਜਾਂਦਾ ਹੈ ਕਿ ਇਹ ਬਿਜਲੀ ਫਿਟਿੰਗ ਦਾ ਕੰਮ ਪੀ. ਡਬਲਿਯੂ. ਡੀ. ਨੇ ਕਰਨਾ ਹੈ। ਕੀ ਮਨਿਸਟਰ ਸਾਹਿਬ ਕੋਈ ਐਸਾ ਪ੍ਰਬੰਧ ਕਰਨ ਲਈ ਤਿਆਰ ਹਨ ਜਿਸ ਦੇ ਨਾਲ ਇਨ੍ਹਾਂ ਹਸਪਤਾਲਾਂ ਦੇ ਵਿਚ ਬਿਜਲੀ ਦੀ ਫਿਟਿੰਗ ਜਲਦੀ ਤੋਂ ਜਲਦੀ ਹੋ ਸਕੇ?

**ਮੰਤਰੀ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਹਿਲਾਂ ਮੁਰੰਮਤ ਆਦਿ ਲਈ ਪੀ. ਡਬਲਿਯੂ. ਡੀ. ਕੰਮ ਕਰਦਾ ਸੀ ਪਰ ਹੁਣ ਇਸ ਪਰੋਸੀਜ਼ਰ ਨੂੰ ਸਿੰਪਲੀਫਾਈ ਕੀਤਾ ਜਾ ਰਿਹਾ ਹੈ ਤਾਂ ਕਿ ਇਹ ਚੱਕਰ ਖਤਮ ਹੋ ਸਕੇ ਔਰ ਜਿਥੇ ਕੋਈ ਕਮੀ ਹੈ ਦੂਰ ਹੋ ਸਕੇ।

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀ ਮਨਿਸਟਰ ਸਾਹਿਬ ਦੌਰੇ ਤੇ ਗਏ ਸਨ ਤਾਂ ਅਸੀਂ ਇਨ੍ਹਾਂ ਨੂੰ ਇਕ ਹਸਪਤਾਲ ਦੀ ਨਵੀਂ ਬਿਲਡਿੰਗ ਵਿਖਾਈ ਸੀ ਜਿਹੜੀ ਸਾਰੀ ਲੀਕ ਕਰ ਰਹੀ ਸੀ ਔਰ ਜਦ ਪਲਸੱਤਰ ਤੇ ਹੱਥ ਲਗਾਇਆ ਤਾਂ ਸਾਰਾ ਸੀਮਿੰਟ ਡਿੱਗ ਪਿਆ। ਕੀ ਮਨਿਸਟਰ ਸਾਹਿਬ ਉਸ ਹਸਪਤਾਲ ਦੀ ਬਿਲਡਿੰਗ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ।

**ਮੰਤਰੀ:** ਸਪੀਕਰ ਸਾਹਿਬ, ਜਿਸ ਹਸਪਤਾਲ ਦੀ ਇਹ ਗੱਲ ਕਰ ਰਹੇ ਹਨ ਇਸ ਬਾਰੇ ਮੈਂ ਇਨਕੁਆਇਰੀ ਦੇ ਆਰਡਰ ਦੇ ਚੁੱਕਾ ਹਾਂ ਔਰ ਇਨਕੁਆਇਰੀ ਚਲ ਰਹੀ ਹੈ।

**ਸਰਦਾਰ ਗੁਰਦੇਵ ਸਿੰਘ ਸ਼ਾਂਤ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਡਿਸਪੈਂਸਰੀਆਂ ਡਿਸਟ੍ਰਿਕਟ ਬੋਰਡਾਂ ਥੱਲੇ ਆਉਂਦੀਆਂ ਸਨ ਔਰ ਜਿਨ੍ਹਾਂ ਦੀ ਹਾਲਤ ਬੜੀ ਮਾੜੀ ਅਤੇ ਖਸਤਾ ਹੈ, ਕੀ ਮਨਿਸਟਰ ਸਾਹਿਬ ਉਨ੍ਹਾਂ ਡਿਸਪੈਂਸਰੀਆਂ ਨੂੰ ਲੈਣ ਲਈ ਤਿਆਰ ਹਨ।

**ਮੰਤਰੀ:** ਸਪੀਕਰ ਸਾਹਿਬ, ਜਿਥੇ ਡਿਸਟ੍ਰਿਕਟ ਬੋਰਡ ਜਾਂ ਜ਼ਿਲ੍ਹਾ ਪ੍ਰੀਸ਼ਦ ਦੀਆਂ ਡਿਸਪੈਂਸਰੀਆਂ ਸਨ ਉਹ ਸਾਨੂੰ ਟਰਾਂਸਫਰ ਹੋ ਚੁੱਕੀਆਂ ਹਨ। ਜੇਕਰ ਕਿਸੇ ਹੋਰ ਇਸ ਤਰ੍ਹਾਂ ਦੀ ਡਿਸਪੈਂਸਰੀ ਬਾਰੇ ਲਿਖ ਕੇ ਕਿਹਾ ਜਾਵਗਾ ਕਿ ਟੇਕ ਓਵਰ ਕਰ ਲਿਆ ਜਾਵੇ ਤਾਂ ਉਹ ਟੇਕ ਓਵਰ ਕਰ ਲਈ ਜਾਵੇਗੀ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਦੇ ਵਿਚ ਇਕ ਸਿਵਲ ਹਸਪਤਾਲ ਹੈ, ਇਹ ਉਸ ਵਕਤ ਦਾ ਬਣਾਇਆ ਹੋਇਆ ਹੈ ਜਦੋਂ ਸ਼ਹਿਰ ਦੀ ਆਬਾਦੀ 20—25 ਹਜ਼ਾਰ ਦੇ ਕਰੀਬ ਹੁੰਦੀ ਸੀ ਜਦ ਕਿ ਹੁਣ ਸ਼ਹਿਰ ਦੀ ਆਬਾਦੀ 7—8 ਲੱਖ ਦੇ ਕਰੀਬ ਪਹੁੰਚ ਗਈ ਹੈ। ਲੁਧਿਆਣੇ ਵਿਚ ਇਕ ਨਵਾਂ ਹਸਪਤਾਲ ਬਣਾਇਆ ਜਾਣਾ ਹੈ। ਕੀ ਮਨਿਸਟਰ ਸਾਹਿਬ ਇਸ ਨਵੇਂ ਹਸਪਤਾਲ ਦੀ ਬਿਲਡਿੰਗ ਦੀ ਮਨਜ਼ੂਰੀ ਜਲਦੀ ਤੋਂ ਜਲਦੀ ਦੇਣ ਲਈ ਤਿਆਰ ਹਨ ਤਾਂ ਕਿ ਗਰੀਬ ਲੋਕਾਂ ਨੂੰ ਇਸ ਦਾ ਫਾਇਦਾ ਹੋ ਸਕੇ ?

**ਮੰਤਰੀ**: ਸਪੀਕਰ ਸਾਹਿਬ, ਕੋਸ਼ਿਸ਼ ਕਰਕੇ ਜਲਦੀ ਤੋਂ ਜਲਦੀ ਇਸ ਹਸਪਤਾਲ ਦੀ ਕੰਸਟ੍ਰਕਸ਼ਨ ਸ਼ੁਰੂ ਕਰਵਾ ਦਿੱਤੀ ਜਾਵੇਗੀ ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੈਂ ਕੋਈ ਸਪਲੀਮੈਂਟਰੀ ਤਾਂ ਨਹੀਂ ਕਰਨੀ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਸਾਹਮਣੇ ਮਨਿਸਟਰ ਸਾਹਿਬ ਕਿੰਨੀ ਉਠਕ ਬੈਠਕ ਕਰ ਰਹੇ ਹਨ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਇਕ ਈ. ਐਸ. ਆਈ. ਹਸਪਤਾਲ ਦੀ ਹਾਲਤ ਬੜੀ ਖਸਤਾ ਅਤੇ ਮਾੜੀ ਹੈ । ਇਸ ਹਸਪਤਾਲ ਦੀਆਂ ਖਿੜਕੀਆਂ ਅਤੇ ਸ਼ੀਸ਼ੇ ਟੁਟੇ ਹੋਏ ਹਨ । ਜਿਸ ਸਮੇਂ ਸਰਦੀ ਹੁੰਦੀ ਹੈ ਤਾਂ ਠੰਢੀ ਹਵਾ ਅੰਦਰ ਬੜੀ ਆਉਂਦੀ ਹੈ, ਜਦ ਗਰਮੀ ਹੁੰਦੀ ਹੈ ਤਾਂ ਗਰਮ ਲੋ ਅੰਦਰ ਆਉਂਦੀ ਹੈ । ਕੀ ਮਨਿਸਟਰ ਸਾਹਿਬ ਇਸ ਹਸਪਤਾਲ ਦੀ ਮੁਰੰਮਤ ਕਰਵਾਉਣ ਦਾ ਕੋਈ ਉਚੇਚਾ ਪ੍ਰਬੰਧ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਇਨ੍ਹਾਂ ਈ. ਐਸ. ਆਈ. ਹਸਪਤਾਲਾਂ ਦੀ ਹਾਲਤ ਠੀਕ ਨਹੀਂ ਹੈ । ਇਨ੍ਹਾਂ ਹਸਪਤਾਲਾਂ ਨੂੰ ਕਾਫੀ ਦੇਰ ਤੋਂ ਨਿਗਲੈਕਟ ਕੀਤਾ ਹੋਇਆ ਸੀ ਜਦ ਕਿ ਕਾਰਪੋਰੇਸ਼ਨ ਵੱਲੋਂ ਕਾਫੀ ਰੁਪਿਆ ਮਿਲ ਸਕਦਾ ਸੀ । ਲੇਕਿਨ ਹੁਣ ਅਸੀਂ ਧਿਆਨ ਦੇ ਰਹੇ ਹਾਂ ਤਾਂ ਕਿ ਹਸਪਤਾਲਾਂ ਦੀ ਹਾਲਤ ਵਿਚ ਸੁਧਾਰ ਹੋ ਸਕੇ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਸੰਤ ਬਾਬਾ ਫਤਹਿ ਸਿੰਘ ਦੀ ਬਰਸੀ ਪਿੰਡ ਬਦਾਇਲਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਵਿਖੇ ਮਨਾਈ ਗਈ ਸੀ; ਉਥੇ 25 ਬੈਡਜ਼ ਦਾ ਹਸਪਤਾਲ ਬਣਾਉਣ ਦਾ ਐਲਾਨ ਕੀਤਾ ਹੋਇਆ ਹੈ ਪਰ ਹਾਲੇ ਤੱਕ ਉਥੇ ਕੋਈ ਕੰਮ ਸ਼ੁਰੂ ਨਹੀਂ ਕੀਤਾ ਗਿਆ । ਇਸ ਹਸਪਤਾਲ ਨੂੰ ਕਦੋਂ ਤੱਕ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਅਸੀਂ ਕੁਮਿਟਮੈਂਟ ਕੀਤੀ ਹੋਈ ਹੈ ਉਹ ਅਸੀਂ ਜ਼ਰੂਰੀ ਪੂਰੀ ਕਰਾਂਗੇ । ਭਾਵੇਂ ਥੋੜ੍ਹੀ ਦੇਰ ਲੱਗ ਜਾਵੇ ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਆਪ ਨੂੰ ਪਤਾ ਹੋਵੇਗਾ ਕਿ ਖਾਸ ਕਿਸਮ ਦੇ ਬੋਲੇ ਕੁੱਤੇ ਹਨ ਔਰ ਕੁਝ ਕੁੱਤੇ ਬੋਲੇ ਹੋ ਚੁੱਕੇ ਹਨ । ਕੀ ਮਨਿਸਟਰ ਸਾਹਿਬ ਕੁੱਤਿਆਂ ਨੂੰ ਮਾਰਨ ਵਾਲੀ ਦਵਾਈ ਦੇਣਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ)

### ਰਾਜ ਵਿਚ ਹਰੀਜਨਾਂ ਦੇ ਕਤਲ

*368. **ਸਰਦਾਰ ਦਰਸ਼ਨ ਸਿੰਘ ਕੇ. ਪੀ.** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜੂਨ, 1977 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਕਤਲ ਕੀਤੇ ਗਏ ਹਰੀਜਨਾਂ ਦੀ ਜ਼ਿਲ੍ਹਾਵਾਰ ਗਿਣਤੀ ਅਤੇ ਨਾਂ ਕੀ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੂਨ, 1977 ਤੋਂ ਮਿਤੀ 1 ਮਾਰਚ, 1978 ਤੱਕ ਸਟੇਟ ਵਿਚ ਹਰੀਜਨਾਂ ਦੇ ਕੁੱਲ 45 ਕਤਲ ਹੋਏ ਹਨ । ਜ਼ਿਲ੍ਹਾ-ਵਾਰ ਗਿਣਤੀ ਅਤੇ ਨਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਜ਼ਿਲ੍ਹਾ-ਵਾਰ ਗਿਣਤੀ ਅਤੇ ਨਾਵਾਂ ਦੀ ਸੂਚੀ

| ਲੜੀ ਨੰ: | ਜ਼ਿਲ੍ਹਾਵਾਰ ਗਿਣਤੀ | | ਕਤਲ ਹੋਏ ਹਰੀਜਨਾਂ ਦੇ ਨਾਮ |
|---|---|---|---|
| 1. | ਰੋਪੜ | 1 | 1. ਗੁਰਦੇਵ ਸਿੰਘ |
| 2. | ਫਰੀਦਕੋਟ | 2 | 1. ਜਗੀਰ ਸਿੰਘ<br>2. ਖੋਰੇ ਰਾਮ |
| 3. | ਕਪੂਰਥਲਾ | 1 | 1. ਕੁਲਵੰਤ ਸਿੰਘ |
| 4. | ਲੁਧਿਆਣਾ | 6 | 1. ਰਾਜ ਰਾਣੀ<br>2. ਭਾਗ ਸਿੰਘ<br>3. ਕੰਮਲਜੀਤ ਸਿੰਘ<br>4. ਹੁਸ਼ਿਆਰੋ ਉਰਫ ਗੁੱਡੀ<br>5. ਸ਼ਮਸ਼ੇਰ ਸਿੰਘ<br>6. ਨਾਜਰ ਸਿੰਘ |
| 5. | ਸੰਗਰੂਰ | 2 | 1. ਮੱਘਰ ਸਿੰਘ<br>2. ਸੁਖਦੇਵ ਸਿੰਘ |
| 6. | ਬਠਿੰਡਾ | 2 | 1. ਸ਼ਿੰਦਰ ਕੌਰ<br>2. ਅਮਰ ਸਿੰਘ |
| 7. | ਪਟਿਆਲਾ | 1 | 1. ਪ੍ਰਤਾਪ ਕੌਰ |
| 8. | ਹੁਸ਼ਿਆਰਪੁਰ | 4 | 1. ਰੱਖਾ ਰਾਮ<br>2. ਰਾਮ ਲਾਲ |

[ਮੁੱਖ ਮੰਤਰੀ]

| ਲੜੀ ਨੰ : | ਜ਼ਿਲ੍ਹਾਵਾਰ ਗਿਣਤੀ | | ਕਤਲ ਹੋਏ ਹਰੀਜਨਾਂ ਦੇ ਨਾਮ |
|---|---|---|---|
| | | | 3. ਚੰਨਣ ਸਿੰਘ |
| | | | 4. ਕਿਸ਼ਨ ਉਰਫ ਘੁਗੀ |
| 9. | ਜਲੰਧਰ | 6 | 1. ਸੁਭਾਸ਼ ਚੰਦਰ |
| | | | 2. ਜੱਗਾ |
| | | | 3. ਪਰਮਜੀਤ |
| | | | 4. ਭਜਨ ਸਿੰਘ |
| | | | 5. ਸਰਵਨ |
| | | | 6. ਧਰਮਪਾਲ |
| 10. | ਗੁਰਦਾਸਪੁਰ | 4 | 1. ਨੰਦ ਲਾਲ |
| | | | 2. ਮੁਰਿੰਦਰ |
| | | | 3. ਬੰਸਾ |
| | | | 4. ਹਰਨਾਮ ਦਾਸ |
| 11. | ਅੰਮ੍ਰਿਤਸਰ | 16 | 1. ਸੋਹਨ ਸਿੰਘ |
| | | | 2. ਗੁਰਾਂ ਸਿੰਘ |
| | | | 3. ਮੁਖਤਿਆਰ ਸਿੰਘ |
| | | | 4. ਮੁਹਿੰਦਰ ਸਿੰਘ |
| | | | 5. ਛਿੰਦੀ |
| | | | 6. ਮੁਹਿੰਦਰ ਕੌਰ |
| | | | 7. ਗੁਰਚਰਨ ਸਿੰਘ |
| | | | 8. ਪਿਆਰਾ ਸਿੰਘ |
| | | | 9. ਕਿਸ਼ਨ ਸਿੰਘ |
| | | | 10. ਬਚਨ ਕੌਰ |
| | | | 11. ਮਹਿੰਤਾ ਸਿੰਘ |
| | | | 12. ਭਾਨ ਸਿੰਘ |
| | | | 13. ਸੁੱਚਾ ਸਿੰਘ |
| | | | 14. ਗੁਰਾਰੀ |
| | | | 15. ਅਜੀਤ ਸਿੰਘ |
| | | | 16. ਨਰੈਣ ਸਿੰਘ |
| | ਕਤਲ ਹੋਇਆਂ ਦੀ ਕੁੱਲ ਗਿਣਤੀ | 45 | .. |

ਉਕਤ 45 ਹਰੀਜਨਾਂ ਦੇ ਕਤਲਾਂ ਵਿਚੋਂ 27 ਕਤਲ ਇਹੋ ਜਿਹੇ ਹਨ ਜਿਨ੍ਹਾਂ ਵਿਚ ਹਰੀਜਨਾਂ ਨੇ ਹੀ ਹਰੀਜਨਾਂ ਨੂੰ ਕਤਲ ਕੀਤਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਕਿਹਾ ਹੈ ਕਿ 45 ਕਤਲ ਹੋਏ ਹਨ । ਮੈਨੂੰ ਇਸ ਗੱਲ ਦੀ ਸ਼ੰਕਾ ਹੈ । ਕਈ ਮੁਜ਼ਾਰਿਆਂ ਨੇ ਜਾਂ ਪੁਲਿਸ ਨੇ ਮਾਰੇ ਹਨ । ਇਨ੍ਹਾਂ ਨੇ ਜਲੰਧਰ ਵਿਚ 6 ਕਤਲ ਹੋਏ ਦੱਸੇ ਹਨ । ਸਪੀਕਰ ਸਾਹਿਬ, ਜਲੰਧਰ ਤਹਿਸੀਲ ਵਿਚ ਹੀ ਛੇ ਕਤਲ ਹੋਏ ਹਨ ਬਾਕੀ ਸਾਰੇ ਜ਼ਿਲ੍ਹੇ ਵਿਚ ਵੀ ਹੋਏ ਹੋਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਫਿੱਗਰਜ਼ ਬਿਲਕੁਲ ਠੀਕ ਹਨ । ਜਿਹੜੇ 45 ਕਤਲ ਹੋਏ ਹਨ ਉਨ੍ਹਾਂ ਵਿਚੋਂ 27 ਕਤਲ ਤਾਂ ਅਜਿਹੇ ਹਨ ਜਿਨ੍ਹਾਂ ਵਿਚ ਹਰੀਜਨਾਂ ਨੇ ਹੀ ਹਰੀਜਨਾਂ ਨੂੰ ਕਤਲ ਕੀਤਾ ਹੈ । ਸਪੀਕਰ ਸਾਹਿਬ, ਇਹ ਕਤਲ ਕੋਈ ਜਾਤ-ਪਾਤ ਕਰਕੇ ਨਹੀਂ ਹੋਏ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿੰਨਿਆਂ ਨੂੰ ਸਜ਼ਾ ਮਿਲੀ ਹੈ ਔਰ ਕਿੰਨੇ ਕੇਸ ਅਦਾਲਤ ਵਿਚ ਚੱਲ ਰਹੇ ਹਨ ਔਰ ਕਿੰਨਿਆਂ ਦਾ ਫੈਸਲਾ ਹੋ ਚੁਕਾ ਹੈ ?

**ਮੁੱਖ ਮੰਤਰੀ** : 6 ਕੇਸਾਂ ਵਿਚ ਦੋਸ਼ੀਆਂ ਨੂੰ ਸਜ਼ਾ ਮਿਲ ਚੁੱਕੀ ਹੈ । 3 ਕੇਸ ਖਤੀ ਹੋ ਗਏ । 27 ਹਰੀਜਨਾਂ ਦੇ ਕੇਸ ਅਜੇ ਅਦਾਲਤਾਂ ਵਿਚ ਚੱਲ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਗੱਲ ਬਿਲਕੁਲ ਠੀਕ ਹੈ ਕਿ ਹਰੀਜਨ ਆਪਸ ਵਿਚ ਲੜਕੇ ਮਰੇ ਹੋਣਗੇ ਪਰ ਕੁਝ ਅਜਿਹੇ ਮਰਡਰਜ਼ ਹੁੰਦੇ ਹਨ ਜਿਨ੍ਹਾਂ ਵਿਚ ਸੋਸ਼ਲ ਵਿਤਕਰਾ ਇਨਵਾਲਵ ਹੁੰਦਾ ਹੈ । ਪਿਛਲੀ ਸਰਕਾਰ ਨੇ ਡਿਪਟੀ ਕਮਿਸ਼ਨਰਾਂ ਦੇ ਹੇਠ ਡਿਸਟ੍ਰਿਕਟ ਲੈਵਲ ਤੇ ਫੈਸਲਾ ਕਰਨ ਵਾਸਤੇ ਕਮੇਟੀਆਂ ਬਣਾਈਆਂ ਸਨ ਤਾਂ ਕਿ ਅਜਿਹੇ ਕੇਸਾਂ ਵਿਚ ਕਮੇਟੀ ਫੈਸਲਾ ਕਰ ਸਕੇ । ਮੈਂ ਸੀ. ਐਮ. ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਡਿਸਟ੍ਰਿਕਟ ਲੈਵਲ ਤੇ ਮੁੜ ਨਵੇਂ ਸਿਰਿਉਂ ਕਮੇਟੀਆਂ ਬਣਾਉਣਗੇ ਤਾਂ ਕਿ ਸੋਸ਼ਲ ਔਪਰੇਸ਼ਨ ਵਿਚ ਕਮੀ ਹੋਵੇ ? ਕੀ ਸੀ. ਐਮ. ਸਾਹਿਬ ਇਸ ਤੇ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਸਾਡੀ ਸਟੇਟ ਵਿਚ ਸਾਰੇ ਭਰਾਵਾਂ ਵਾਂਗ ਰਹਿੰਦੇ ਹਨ । ਕਿਸੇ ਕਿਸਮ ਦਾ ਕੋਈ ਅਜਿਹਾ ਮਸਲਾ ਨਹੀਂ । ਜੇਕਰ ਕੋਈ ਇਤਰਾਜ਼ ਹੈ ਤਾਂ ਦੱਸੋ ਮੈਂ ਹਰੀਜਨਾਂ ਦੀ ਬਿਹਤਰੀ ਲਈ ਡੀ. ਸੀ. ਦੀ ਪ੍ਰਧਾਨਗੀ ਹੇਠ ਡਿਸਟ੍ਰਿਕਟ ਲੈਵਲ ਤੇ ਕਮੇਟੀਆਂ ਬਣਾ ਦੇਵਾਂਗਾ (ਥੰਪਿੰਗ) ਤਾਂ ਕਿ ਜੇਕਰ ਕੋਈ ਮਾੜੀ ਮੋਟੀ ਪਰਾਬਲਮ ਹੋਵੇ, ਉਹ ਦੂਰ ਹੋ ਜਾਵੇ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਵਿਚ ਕਤਲ ਹੋਏ ਹਨ ਉਨ੍ਹਾਂ ਵਿਚ ਕੁਝ ਹਰੀਜਨਾਂ ਦੀ ਲੜਾਈ ਕਰਕੇ ਹੋਏ ਹਨ ਪਰ ਕੁਝ ਝਗੜੇ ਪਾਰਟੀਆਂ ਨੇ ਆਪਣੇ ਮਕਸਦ ਨੂੰ ਹੱਲ ਕਰਨ ਵਾਸਤੇ ਕਰਾਏ ਹਨ । ਕੀ ਮੁੱਖ ਮੰਤਰੀ ਸਾਹਿਬ ਇਸ ਦੀ ਇਨਕੁਆਇਰੀ ਕਰਨਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਸੀ. ਐਮ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਈ ਹਰੀਜਨਾਂ ਨੂੰ ਤੰਗ ਵੀ ਕੀਤਾ ਗਿਆ ਹੈ । ਕੀ ਮੁੱਖ ਮੰਤਰੀ ਸਾਹਿਬ ਸਪੈਸ਼ਲ ਸੈਲ ਜਾਂ

[ਸਰਦਾਰ ਬੇਅੰਤ ਸਿੰਘ]

ਸਪੈਸ਼ਲ ਇਨਸਟਰਕਸ਼ਨਾਂ ਡੀ. ਸੀਜ਼. ਨੂੰ ਭੇਜਣਗੇ ਤਾਂ ਕਿ ਜਿਥੇ ਹਰੀਜਨਾਂ ਨੂੰ ਕੋਈ ਤੰਗ ਕਰਦਾ ਹੋਵੇ ਤਾਂ ਇਮੀਜੀਏਟ ਐਕਸ਼ਨ ਲਿਆ ਜਾ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਪ੍ਰਾਬਲਮ ਤਾਂ ਹੀ ਪੈਦਾ ਹੁੰਦੀ ਹੈ ਜੇਕਰ ਸਾਡੇ ਭਰਾ ਮਿਲ ਕੇ ਨਾ ਰਹਿੰਦੇ ਹੋਣ । ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਭਰਾ ਭਰਾਵਾਂ ਵਾਂਗ ਹੀ ਰਹਿੰਦੇ ਹਨ । ਇਸ ਲਈ ਪ੍ਰਾਬਲਮ ਹੀ ਕੋਈ ਨਹੀਂ ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਐਮਰਜੈਂਸੀ ਵੇਲੇ ਕਾਂਗਰਸੀ ਭਰਾਵਾਂ ਨੇ ਸ਼ਹਿ ਦੇ ਕੇ ਬਦਮਾਸ਼ੀਆਂ ਕਰਾਈਆਂ ਹਨ । ਕੀ ਚੀਫ਼ ਮਨਿਸਟਰ ਸਾਹਿਬ ਇਸ ਬਾਰੇ ਦੱਸਣਗੇ ?

(ਕੋਈ ਜਵਾਬ ਨਹੀਂ ਦਿਤਾ ਗਿਆ)

---

**ਪਿੰਡ ਸਰਾਵਾਂ, ਜ਼ਿਲ੍ਹਾ ਫਰੀਦਕੋਟ, ਦੀ ਪਿੰਡ ਪੰਚਾਇਤ ਦੀ ਸਾਮਲਾਤ ਜ਼ਮੀਨ ਦਾ ਪੱਟਾ**

*373. **ਸਰਦਾਰ ਕਿਰਪਾਲ ਸਿੰਘ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਮਿਤੀ 1 ਅਪ੍ਰੈਲ, 1964 ਤੋਂ 31 ਮਈ, 1972 ਤੱਕ ਦੇ ਸਮੇਂ ਦੇ ਦੌਰਾਨ ਪਿੰਡ ਸਰਾਵਾਂ ਤਹਿਸੀਲ ਮੁਕਤਸਰ, ਜ਼ਿਲ੍ਹਾ ਫਰੀਦਕੋਟ ਦੀ ਪਿੰਡ ਪੰਚਾਇਤ ਨੂੰ ਪਿੰਡ ਦੀ ਸ਼ਾਮਲਾਤ ਜ਼ਮੀਨ ਸਾਲਵਾਰ ਕਿੰਨੇ ਪੱਟੇ ਤੇ ਦਿਤੀ ਜਾਂਦੀ ਰਹੀ ਹੈ ਅਤੇ ਉਕਤ ਸਮੇਂ ਦੀ ਪੱਟੇ ਦੀ ਕੁੱਲ ਕਿੰਨੀ ਰਕਮ ਵਸੂਲੀ ਜਾਣੀ ਰਹਿੰਦੀ ਹੈ ;

(ਅ) ਉਪ੍ਰੋਕਤ ਭਾਗ (ੳ) ਦੇ ਵਿਚ ਵਰਣਿਤ ਪੱਟੇ ਦੀ ਰਕਮ ਵਿਚੋਂ ਕਿੰਨੀ ਰਕਮ ਮੁਜ਼ਾਰਿਆਂ ਪਾਸੋਂ ਉਕਤ ਸਮੇਂ ਦੇ ਦੌਰਾਨ ਵਸੂਲ ਕੀਤੀ ਗਈ ਅਤੇ ਉਨ੍ਹਾਂ ਵੱਲ ਕਿੰਨੀ ਰਕਮ ਬਕਾਇਆ ਬਣਦੀ ਹੈ ;

(ੲ) ਉਕਤ ਬਕਾਏ ਵਸੂਲਣ ਲਈ 31 ਜਨਵਰੀ, 1978 ਤੱਕ ਕੀ ਕਾਰਵਾਈ ਕੀਤੀ ਗਈ ਅਤੇ ਉਸ ਦਾ ਕੀ ਸਿੱਟਾ ਨਿਕਲਿਆ ;

(ਸ) ਜੇਕਰ ਕੋਈ ਕਾਰਵਾਈ ਨਹੀਂ ਕੀਤੀ ਗਈ ਤਾਂ ਉਕਾਈ ਲਈ ਜ਼ਿਮੇਵਾਰ ਅਫ਼ਸਰ ਦਾ ਨਾਂ ਕੀ ਹੈ ;

(ਹ) ਪੱਟੇ ਦੀ ਉਕਤ ਰਕਮ ਦੀ ਵਸੂਲੀ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ;

(ਕ) ਕੀ ਉਪ੍ਰੋਕਤ ਪੰਚਾਇਤ ਦੇ ਸਰਪੰਚ ਨੇ 28 ਫਰਵਰੀ, 1978 ਤੋਂ 5 ਮਾਰਚ, 1978 ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਪੰਚਾਇਤ ਅਫ਼ਸਰ, ਫਰੀਦਕੋਟ ਨੂੰ ਕੋਈ ਰਜਿਸਟਰਡ ਪੱਤਰ ਭੇਜਿਆ ਸੀ ਜਿਸ ਵਿਚ ਬਕਾਇਆਂ ਦੀ ਵਸੂਲੀ ਕਰਨ ਦੀ ਬੇਨਤੀ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਜਾ ਰਹੀ ਹੈ ?

ਸਰਦਾਰ ਆਤਮਾ ਸਿੰਘ :

| (ੳ) ਸਾਲ | ਪਲਾਟ ਨੰ: | ਰਕਬਾ | ਦਰ ਪ੍ਰਤੀ ਏਕੜ | ਵਸੂਲਣ ਯੋਗ ਰਕਮ | ਵਿਸ਼ੇਸ਼ ਕਥਨ |
|---|---|---|---|---|---|
| | | | ਰੁਪਏ | ਰੁਪਏ | |
| 1964-65 | 1 | 10 ਏਕੜ | 200 | 2,000 | |
| | 2 | 8 ਏਕੜ | 85 | 680 | |
| | 3 | 8 ਏਕੜ | 230 | 1,840 | |
| | 4 | 22 ਏਕੜ ਬਰਾਨੀ | 62 | 1,364 | |
| ਜੋੜ | | 48 ਏਕੜ | | 5,884 | |
| 1965-66 | ਉਕਤ | ਉਕਤ | -- | 5,884 | ਦਰਅਸਲ 1965-66 ਤੋਂ 1967-68 ਦੇ ਦੌਰਾਨ ਇਹ ਜ਼ਮੀਨ ਬੋਲੀ ਤੇ ਨਹੀਂ ਚਾੜ੍ਹੀ ਗਈ, ਸਗੋਂ ਪੰਚਾਇਤ ਵੱਲੋਂ ਇਹ ਸਾਧਾਰਨ ਮਤੇ ਮਿਤੀ 17 ਜੂਨ, 1966 ਰਾਹੀਂ ਉਨ੍ਹਾਂ ਪੱਟੇਦਾਰਾਂ ਨੂੰ ਹੀ ਦੇ ਦਿਤੀ ਗਈ। |
| 1966-67 | ਉਕਤ | ਉਕਤ | -- | 5,884 | |
| 1967-68 | ਉਕਤ | ਉਕਤ | -- | 5,884 | |
| 1968-69 | ਉਕਤ | ਉਕਤ | ਉਕਤ | 5,884 | ਜ਼ਮੀਨ ਬੋਲੀ ਤੇ ਨਹੀਂ ਚਾੜ੍ਹੀ ਗਈ ਸਗੋਂ ਪਹਿਲੇ ਮੁਜ਼ਾਰਿਆਂ ਦੇ ਨਜਾਇਜ਼ ਕਬਜ਼ੇ ਅਧੀਨ ਰਹੀ। |
| 1969-70 | 1 | 10 ਏਕੜ | 135 | 1,350 | |
| | 2 | 8 ਏਕੜ | 160 | 1,280 | |
| | 3 | 10 ਏਕੜ | 330 | 3,330 | |
| | 4 | 22 ਏਕੜ (ਬਰਾਨੀ) | ਬੋਲੀ ਤੇ ਨਹੀਂ ਚਾੜ੍ਹੀ ਗਈ | | |
| ਜੋੜ | | 50 | | 5960 | |

[ਵਿਕਾਸ ਮੰਤਰੀ]

| ਸਾਲ | ਪਲਾਟ ਨੰ: | ਰਕਬਾ | ਦਰ ਪ੍ਰਤੀ ਏਕੜ | ਵਸੂਲਣਯੋਗ ਰਕਮ | ਵਿਸ਼ੇਸ਼ ਕਥਨ |
|---|---|---|---|---|---|
| 1970-71 | 1 | 10 ਏਕੜ | 135 | 1350 | |
| | 2 | 8 ਏਕੜ | 160 | 1280 | |
| | 3 | 10 ਏਕੜ | 330 | 3330 | |
| | 4 | 22 ਏਕੜ ਬਰਾਨੀ | | 5960 | |
| 1971-72 | ਉਕਤ | ਉਕਤ | ਉਕਤ | 5.960 | ਜ਼ਮੀਨ ਬੋਲੀ ਤੇ ਨਹੀਂ ਦਿਤੀ ਗਈ ਬਲਕਿ 1971-72 ਲਈ ਪਹਿਲੇ ਪੱਟੇਦਾਰਾਂ ਦੇ ਨਜਾਇਜ਼ ਕਬਜ਼ੇ ਹੇਠ ਰਹੀ । |
| | | ਕੁਲ ਜੋੜ | | 47,300 | |

| (ਅ) | ਸਾਲ | | ਪੱਟੇ ਦੀ ਵਸੂਲੀ ਰਕਮ | ਬਕਾਇਆ |
|---|---|---|---|---|
| | | | ਰੁਪਏ | ਰੁਪਏ |
| | 1964-65 | .. | 3,376 | 2508 |
| | 1965-66 | .. | 4,944 | 940 |
| | 1966-67 | .. | 4,004 | 1,880 |
| | 1967-68 | .. | ਨਿਲ | 5,884 |
| | 1968-69 | .. | 3,272 | 2,612 |
| | 1969-70 | .. | 2,025 | 3,935 |
| | 1970-71 | .. | 1,960 | 4,000 |
| | 1971-72 | .. | — | 5,960 |
| | ਜੋੜ | .. | 19,581 | 27,719 |

(ੲ) ਸਰਦਾਰ ਪ੍ਰੀਤਮ ਸਿੰਘ ਸਾਬਕਾ ਸਰਪੰਚ ਨੂੰ ਚਕੋਤੇ ਦੀ ਬਕਾਇਆ ਰਕਮ ਵਸੂਲਣ ਲਈ ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ, ਮਲੋਟ ਵੱਲੋਂ ਪੱਤਰ ਨੰ: 885, ਮਿਤੀ 18 ਜੁਲਾਈ, 1973 ਅਤੇ ਪੱਤਰ ਨੰ: 2994, ਮਿਤੀ 10 ਸਤੰਬਰ, 1976, ਰਾਹੀਂ ਨੋਟਿਸ ਜਾਰੀ ਕੀਤਾ ਗਿਆ । ਸਰਪੰਚ ਨੇ ਬਕਾਇਆ ਰਕਮ ਜਮ੍ਹਾਂ ਕਰਾਉਣ ਦੀ ਬਜਾਏ ਉਕਤ ਨੋਟਿਸ ਦੇ ਖਿਲਾਫ ਪੰਜਾਬ ਗਰਾਮ ਪੰਚਾਇਤ ਐਕਟ ਦੀ ਧਾਰਾ 105(5) ਅਧੀਨ ਡਾਇਰੈਕਟਰ, ਪੰਚਾਇਤ ਪਾਸ ਅਪੀਲ ਦਾਇਰ ਕਰ ਦਿੱਤੀ ਜਿਹੜੀ ਕਿ ਖਾਰਜ ਕਰ ਦਿੱਤੀ ਗਈ । ਫਿਰ ਵੀ ਸਾਬਕਾ ਸਰਪੰਚ ਵੱਲੋਂ ਕੋਈ ਰਕਮ ਜਮ੍ਹਾਂ ਨਹੀਂ ਕਰਵਾਈ ਗਈ ਜਿਸਦੇ ਸਿੱਟੇ ਵੱਜੋਂ ਉਸ ਦੇ ਖਿਲਾਫ ਮਿਤੀ 14 ਸਤੰਬਰ, 1977 ਨੂੰ 409 ਆਈ. ਪੀ. ਸੀ. ਅਧੀਨ ਥਾਣਾ ਮਲੋਟ ਵਿੱਚ ਕੇਸ ਦਰਜ ਕਰਵਾ ਦਿਤਾ ਗਿਆ । ਇਸ ਦੀ ਤਫਤੀਸ਼ ਚਾਲੂ ਹੀ ਸੀ ਕਿ ਸ਼੍ਰੀ ਪ੍ਰੀਤਮ ਸਿੰਘ ਮਿਤੀ 24 ਜਨਵਰੀ, 1978 ਨੂੰ ਗੁਜ਼ਰ ਗਿਆ ।

(ਸ) ਕਿਉਂਜੋ ਉਪਰ ਭਾਗ "ੲ" ਵਿਚ ਦੱਸੀ ਸਥਿਤੀ ਅਨੁਸਾਰ ਯੋਗ ਕਾਰਵਾਈ ਕੀਤੀ ਜਾਂਦੀ ਰਹੀ ਹੈ ਇਸ ਲਈ ਕਿਸੇ ਅਧਿਕਾਰੀ ਵਿਰੁਧ ਕਾਰਵਾਈ ਦਾ ਸਵਾਲ ਨਹੀਂ ਉਠਦਾ ।

(ਹ) ਮੌਜੂਦਾ ਸਰਪੰਚ ਵੱਲੋਂ ਸ਼ਕਾਇਤ ਪੁਜਣ ਤੇ ਬਲਾਕ ਵਿਕਾਸ ਤੇ ਪੰਚਾਇਤ ਅਫਸਰ, ਮਲੋਟ ਨੇ ਮਿਤੀ 8 ਮਾਰਚ, 1978 ਨੂੰ ਬਾਕੀਦਾਰਾਂ ਨੂੰ ਰਜਿਸਟਰਡ ਨੋਟਿਸ ਜਾਰੀ ਕੀਤੇ । ਇਨ੍ਹਾਂ ਨੋਟਿਸਾਂ ਦੀ ਮਿਆਦ ਪੁਗਣ ਉਪਰੰਤ ਇਹ ਬਕਾਇਆ ਮਾਲੀਏ ਦੇ ਬਕਾਏ ਦੇ ਤੌਰ ਤੇ ਵਸੂਲ ਕਰ ਲਿਆ ਜਾਵੇਗਾ ।

(ਕ) ਹਾਂ ਜੀ, ਬਲਾਕ ਵਿਕਾਸ ਤੇ ਪੰਚਾਇਤ ਅਫਸਰ, ਮਲੋਟ ਨੂੰ ਬਕਾਏ ਦੀ ਵਸੂਲੀ ਸਬੰਧੀ ਹਦਾਇਤ ਕਰ ਦਿਤੀ ਗਈ ਹੈ ਅਤੇ ਉਨ੍ਹਾਂ ਨੇ ਬਾਕੀਦਾਰਾਂ ਨੂੰ ਨੋਟਿਸ ਜਾਰੀ ਕਰ ਦਿਤੇ ਹਨ ਅਤੇ ਆਸ ਹੈ ਇਹ ਛੇਤੀ ਵਸੂਲ ਹੋ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਯੋਗ ਕਾਰਵਾਈ ਕਰ ਦਿਤੀ ਗਈ ਸੀ ਇਸ ਲਈ ਕਿਸੇ ਅਫਸਰ ਦੇ ਖਿਲਾਫ ਕੋਈ ਐਕਸ਼ਨ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਯੋਗ ਕਾਰਵਾਈ ਦੀ ਡਿਟੇਲ ਫਰਮਾਈ ਹੈ ਕਿ 18 ਜੁਲਾਈ, 1973 ਅਤੇ 10 ਸਤੰਬਰ, 1976 ਨੂੰ ਦੋ ਨੋਟਿਸ ਦਿਤੇ ਗਏ। ਵਸੂਲਣ ਯੋਗ ਰਕਮ 1964-65 ਤੋਂ ਚਲੀ ਆ ਰਹੀ ਹੈ । ਜਮੀਨ ਸਰਪੰਚ ਆਪਣੀ ਮਰਜ਼ੀ ਨਾਲ ਹੀ ਦੇ ਦੇਂਦਾ ਰਿਹਾ ਹੈ । 18 ਜੁਲਾਈ, 1973 ਤੋਂ 10 ਸਤੰਬਰ, 1976 ਤੀਕ ਕੋਈ ਕਾਰਵਾਈ ਨਾ ਕਰਨ ਦੇ ਜਿੰਮੇਵਾਰ ਅਫਸਰਾਂ ਦੇ ਖਿਲਾਫ ਕੀ ਕੋਈ ਕਾਰਵਾਈ ਕੀਤੀ ਗਈ ਹੈ ਜਾਂ ਕਿ ਮਨਿਸਟਰ ਸਾਹਿਬ ਇਹੀ ਯੋਗ ਐਕਸ਼ਨ ਸਮਝਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਹ ਫੈਸਲਾ ਕੀਤਾ ਹੈ ਕਿ ਹਰ ਮਹੀਨੇ ਦੀ ਪਹਿਲੀ ਤਾਰੀਖ ਨੂੰ ਸਰਪੰਚ, ਗਰਾਮ ਪੰਚਾਇਤ ਦਾ ਹਿਸਾਬ-ਕਿਤਾਬ ਲਿਖਕੇ ਦੇਵੇ ਅਤੇ ਬੀ. ਡੀ. ਓ. ਕੋਲੋਂ ਚੈਕ ਕਰਾਵੇ । ਸ਼ਾਮਲਾਤ ਜ਼ਮੀਨ ਬਾਰੇ ਅਸੀਂ ਇਹ ਫੈਸਲਾ ਕੀਤਾ ਹੈ ਕਿ ਸਾਰੀ ਜ਼ਮੀਨ ਨੂੰ ਬੋਲੀ ਰਾਹੀਂ ਨਿਲਾਮ ਕੀਤਾ ਜਾਵੇ । ਆਇੰਦਾ ਇਹ ਫੈਸਲਾ ਕਰਨ ਵਿਚ ਕਮੀ ਨਹੀਂ ਹੋਵੇਗੀ । ਪਿਛਲੀ ਵਸੂਲੀ ਬਾਰੇ ਵੀ ਅਸੀਂ ਯਤਨ ਕਰਾਂਗੇ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੱਸਣ ਕਿ 27,719 ਰੁਪਏ ਵਿਚੋਂ ਸਰਪੰਚ ਕੋਲੋਂ ਕਿੰਨੀ ਰਕਮ ਵਸੂਲਣ-ਯੋਗ ਹੈ ਔਰ ਦੂਜਿਆਂ ਕੋਲੋਂ ਕਿੰਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ 1972 ਤੱਕ ਪੁਛਿਆ ਸੀ ਔਰ ਉਸ ਦਾ ਮੈਂ ਜਵਾਬ ਦੇ ਦਿਤਾ ਹੈ ।

**ਸਰਦਾਰ ਕਿਰਪਾਲ ਸਿੰਘ** : ਕਬਜ਼ਾ ਕਿਸ ਕੋਲ ਹੈ ?

(ਕੋਈ ਜਵਾਬ ਨਹੀਂ ਦਿਤਾ ਗਿਆ)

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇੱਕ ਸਾਲ ਵਾਸਤੇ ਜਿਹੜੀ ਜ਼ਮੀਨ ਨਿਲਾਮ ਕਰ ਦਿਤੀ ਜਾਂਦੀ ਹੈ, ਇਸ ਸਾਲ ਨਰਮੇ ਦੀ ਕਮਜੋਰੀ ਰਹੀ ਔਰ ਪਿਛਲੇ ਸਾਲ ਜ਼ਿਆਦਾ ਸੀ । ਕਦੀ ਸਸਤਾ ਹੁੰਦਾ ਹੈ ਔਰ ਕਦੀ ਮਹਿੰਗਾ ਹੁੰਦਾ ਹੈ । ਕੀ ਘੱਟ ਕੀਮਤ ਤੇ ਦੇਣ ਦੀ ਕੋਈ ਉਨ੍ਹਾਂ ਨੂੰ ਹਦਾਇਤ ਕੀਤੀ ਹੈ ?

**ਸ੍ਰੀ ਸਪੀਕਰ** : ਤੁਹਾਡਾ ਮਤਲਬ ਹੈ ਕਿ ਮਿਨੀਮਮ ਪਰਾਈਸ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਖੁਲ੍ਹੀ ਬੋਲੀ ਹੁੰਦੀ ਹੈ, ਜੋ ਮੈਕਸੀਮਮ ਪਰਾਈਸ ਦੇਵੇ ਉਸ ਨੂੰ ਹੀ ਦਿੰਦੇ ਹਾਂ । ਇਹ ਤਾਂ ਹਾਲਾਤ ਤੇ ਹੀ ਡਿਪੈਂਡ ਕਰਦਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾਂ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਰਕੇ ਜਿਹੜੀ ਜ਼ਮੀਨ ਪੱਟੇ ਤੇ ਇੱਕ ਸਾਲ ਲਈ ਜਾਂ ਦੋ ਸਾਲ ਲਈ ਦਿੱਤੀ ਜਾਂਦੀ ਹੈ ਉਹ ਕਈ ਦਫਾ ਮੁਜ਼ਾਰਿਆਂ ਨੂੰ ਵਾਪਸ ਨਹੀਂ ਕੀਤੀ ਜਾਂਦੀ । ਕੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਜੇ ਕੋਈ ਅਜਿਹਾ ਕੇਸ ਨੋਟਿਸ ਵਿਚ ਲਿਆਂਦਾ ਗਿਆ ਤਾਂ ਜ਼ਰੂਰ ਇਨਕੁਆਇਰੀ ਕੀਤੀ ਜਾਵੇਗੀ ।

## Starred Question No. 354*

**Mr. Speaker** : Extension has been asked for in respect of Starred Question No. 354.

## ਰਿਕਸ਼ਿਆਂ ਨੂੰ ਮੋਟਰਾਂ ਲਗਾਉਣ ਦੀ ਸਕੀਮ

*219. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਰਾਜ ਵਿਚ ਸਾਈਕਲ ਰਿਕਸ਼ਾ ਚਾਲਕ ਮਾਲਕਾਂ ਨੂੰ ਆਪਣੇ ਰਿਕਸ਼ਿਆਂ ਨੂੰ ਮੋਟਰਾਂ ਲਗਾਉਣ ਲਈ ਰਾਸ਼ਟਰੀਕ੍ਰਿਤ ਬੈਂਕਾਂ ਤੋਂ ਕਰਜ਼ਾ ਲੈ ਸਕਣ ਵਾਸਤੇ ਸਰਕਾਰ ਦੇ ਉਤਸ਼ਾਹ ਨਾਲ ਪਿਛਲੇ ਦੋ ਸਾਲਾਂ ਦੇ ਦੌਰਾਨ ਕੋਈ ਸਕੀਮ ਬਣਾਈ ਗਈ ਸੀ ;

(ਅ) ਉਪਰੋਕਤ ਸਕੀਮ ਵਿਚ ਸਰਕਾਰ ਨੇ ਕਿਸ ਤਰ੍ਹਾਂ ਅਤੇ ਕਿੰਨਾਂ ਹਿੱਸਾ ਪਾਇਆ ;

(ੲ) ਉਪਰੋਕਤ ਸਕੀਮ ਤੋਂ ਹੁਣ ਤੱਕ, ਕਸਬੇਵਾਰ ਕੁਲ ਕਿੰਨੇ ਵਿਅਕਤੀਆਂ ਨੇ ਲਾਭ ਉਠਾਇਆ ;

(ਸ) ਸਕੀਮ ਦੇ ਲਾਗੂ ਹੋਣ ਦੀ ਮਿਤੀ ਤੋਂ ਲੈ ਕੇ ਅੱਜ ਤੱਕ ਸਰਕਾਰ ਨੇ ਕੁਲ ਕਿੰਨਾਂ ਖਰਚ ਕੀਤਾ ;

(ਹ) ਕੀ ਸਰਕਾਰ ਨੂੰ ਸਾਈਕਲ ਰਿਕਸ਼ਾ ਚਾਲਕਾਂ ਦੀਆਂ ਯੂਨੀਅਨਜ਼ ਵੱਲੋਂ ਸਕੀਮ ਦੇ ਅਸਲੀ ਕੰਮਕਾਰ ਬਾਰੇ ਕੋਈ ਸ਼ਿਕਾਇਤਾਂ ਮਿਲੀਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਸ਼ਿਕਾਇਤਾਂ ਅਤੇ ਮੰਗਾਂ ਕਿਸ ਪ੍ਰਕਾਰ ਦੀਆਂ ਹਨ, ਸਰਕਾਰ ਨੇ ਉਨ੍ਹਾਂ ਸਬੰਧੀ ਕੀ ਕਾਰਵਾਈ ਕੀਤੀ ਅਤੇ ਉਸ ਦੇ ਕੀ ਸਿੱਟੇ ਨਿਕਲੇ ?

**ਸਰਦਾਰ ਬਲਵੰਤ ਸਿੰਘ** (ੳ) ਰਿਕਸ਼ਿਆਂ ਨੂੰ ਮੋਟਰਾਂ ਲਾਉਣ ਬਾਰੇ ਸਕੀਮ ਸਾਲ 1975 ਵਿਚ ਤਿਆਰ ਕੀਤੀ ਗਈ ਸੀ ਅਤੇ ਮਿਤੀ 16 ਦਸੰਬਰ, 1975 ਨੂੰ ਸਮੂਹ ਡਿਪਟੀ ਕਮਿਸ਼ਨਰਾਂ ਨੂੰ

*For Starred Question No. 354 and reply thereto, please see P. V. S. Debates dated the 29th March, 1978.

ਵਿਸਥਾਰ ਪੂਰਵਕ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਸਨ । ਸਕੀਮ ਦੀ ਕਾਪੀ ਅਨੁਲੱਗ--I ਤੇ ਰੱਖੀ ਜਾਂਦੀ ਹੈ ।

(ਅ) ਰਿਕਸ਼ਾ ਚਾਲਕਾਂ ਨੂੰ ਉਤਸ਼ਾਹ ਦੇਣ ਲਈ ਕਿ ਉਹ ਆਪਣੇ ਰਿਕਸ਼ਿਆਂ ਨੂੰ ਮੋਟਰਾਂ ਲਗਵਾਉਣ, ਕਰਜ਼ਾ ਲੈਣ ਵਾਲੇ ਰਿਕਸ਼ਾ ਚਾਲਕਾਂ ਨੂੰ ਕਰਜ਼ੇ ਦੀ ਰਕਮ ਤੇ ਵਿਆਜ ਦੀ ਰਕਮ ਦੇ ਬੋਝ ਤੋਂ ਮੁਕਤ ਕੀਤਾ ਗਿਆ ਅਤੇ ਸਰਕਾਰ ਨੇ ਰਿਕਸ਼ਾ ਚਾਲਕਾਂ ਦੀ ਤਰਫ ਤੋਂ ਬੈਂਕਾਂ ਨੂੰ ਅਜਿਹੇ ਕਰਜ਼ਿਆਂ ਤੇ ਵਿਆਜ਼ ਦੇਣ ਲਈ ਜ਼ੁਮੇਵਾਰੀ ਲਈ ।

(ੲ) ਇਸ ਸਕੀਮ ਅਧੀਨ ਹੁਣ ਤੱਕ 526 ਰਿਕਸ਼ਾ ਚਾਲਕਾਂ ਨੇ ਲਾਭ ਉਠਾਇਆ ਹੈ ਜਿਨ੍ਹਾਂ ਦੀ ਕਸਬੇਵਾਰ ਸੂਚੀ ਅਨੁਲੱਗ--II ਤੇ ਰੱਖੀ ਜਾਂਦੀ ਹੈ ।

(ਸ) ਸਰਕਾਰ ਵੱਲੋਂ ਇਹ ਸਕੀਮ ਲਾਗੂ ਕਰਨ ਦੀ ਮਿਤੀ ਤੋਂ ਹੁਣ ਤੱਕ ਭਿੰਨ ਭਿੰਨ ਬੈਂਕਾਂ ਨੂੰ ਵਿਆਜ ਦੀ ਰਕਮ ਦੀ ਅਦਾਇਗੀ ਕਰਨ ਲਈ ਕੁਲ 16,528 ਰੁਪਏ ਦਾ ਖਰਚਾ ਕੀਤਾ ਗਿਆ ਹੈ ।

(ਹ) ਹਾਂ ਜੀ । ਰਿਕਸ਼ਾ ਇੰਜਣਾਂ ਦੀ ਕੀਮਤ ਜ਼ਿਆਦਾ ਹੋਣ ਸਬੰਧੀ, ਗਰੰਟੀ ਪੀਰੀਅਡ ਘੱਟ ਹੋਣ ਬਾਰੇ, ਸਪੇਅਰ ਪਾਰਟਸ ਮਹਿੰਗੇ ਹੋਣ ਸਬੰਧੀ ਅਤੇ ਮੁਰੰਮਤ ਕੀਮਤੀ ਹੋਣ ਬਾਰੇ ਆਦਿ ਆਦਿ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ । ਇਨ੍ਹਾਂ ਸ਼ਿਕਾਇਤਾਂ ਦੇ ਨਿਪਟਾਰੇ ਸਬੰਧੀ ਡਾਇਰੈਕਟਰ, ਸਥਾਨਕ ਸਰਕਾਰ ਵਲੋਂ ਮੈਨੇਜਿੰਗ ਡਾਇਰੈਕਟਰ, ਪੰਜਾਬ ਟਰੈਕਟਰ ਲਿਮਟਿਡ ਨਾਲ ਇਕ ਮੁਢਲੀ ਮੀਟਿੰਗ ਕੀਤੀ ਗਈ । ਇਸ ਤੋਂ ਬਾਅਦ ਮੈਸਰਜ਼ ਰੈਲੀਸ ਇੰਡੀਆ ਲਿਮਟਿਡ ਅਤੇ ਮੈਸਰਜ ਕਿਰਲਾਸਕਰ ਕਿਸਾਨ ਇਕੁਯੂਪਮੈਂਟ ਲਿਮਟਿਡ ਦੇ ਪ੍ਰਤੀਨਿਧਾਂ ਨਾਲ ਮੀਟਿੰਗ ਕੀਤੀ ਗਈ । ਇਨ੍ਹਾਂ ਕੰਪਨੀਆਂ ਦੇ ਮੈਨੂਫੈਕਚਰਰਾਂ ਦੇ ਪ੍ਰਤੀਨਿਧਾਂ ਨੂੰ ਰਿਕਸ਼ਾ ਮੋਟਰ ਇੰਜਣ ਦੀ ਕੀਮਤ ਘਟਾਉਣ ਦੀ ਸੰਭਾਵਨਾ ਬਾਰੇ ਪੁਛਿਆ ਗਿਆ ਅਤੇ ਉਨ੍ਹਾਂ ਵੱਲੋਂ ਇਹ ਦੱਸਿਆ ਗਿਆ ਕਿ ਇੰਜਣ ਦੀ ਕੀਮਤ ਘਟਾਉਣ ਦੀ ਕੋਈ ਗੁੰਜਾਇਸ਼ ਨਹੀਂ ਹੈ, ਕਿਉਂਜੋ ਉਨ੍ਹਾਂ ਦੇ ਇੰਜਣ ਦੀ ਖਪਤ ਬਹੁਤ ਘੱਟ ਹੈ ਅਤੇ ਜੇਕਰ ਇਸ ਦੀ ਖਪਤ ਵਿਚ ਕੋਈ ਸੁਧਾਰ ਆਇਆ ਤਾਂ ਇੰਜਣ ਦੀ ਕੀਮਤ 100 ਰੁਪਏ ਤੋਂ 150 ਰੁਪਏ ਤੱਕ ਘਟਾਉਣ ਦੀ ਸੰਭਾਵਨਾ ਹੋ ਸਕਦੀ ਹੈ, ਜਿਥੋਂ ਤੱਕ ਇਨ੍ਹਾਂ ਇੰਜਣਾਂ ਦੇ ਸਪੇਅਰ ਪਾਰਟਸ ਦੀ ਕੀਮਤ ਘਟਾਉਣ ਦਾ ਸਬੰਧ ਹੈ ਉਸ ਬਾਰੇ ਉਨ੍ਹਾਂ ਨੇ ਦੱਸਿਆ ਕਿ ਆਮ ਮਾਰਕਿਟ ਵਿਚ ਮਿਲਣ ਵਾਲੇ ਸਪੇਅਰ ਪਾਰਟਸ ਨਾਲੋਂ ਉਨ੍ਹਾਂ ਵੱਲੋਂ ਤਿਆਰ ਕੀਤੇ ਜਾਣ ਵਾਲੇ ਸਪੇਅਰ ਪਾਰਟਸ ਦੀ ਕੀਮਤ ਜ਼ਰੂਰ ਕੁਝ ਜਿਆਦਾ ਹੈ। ਉਹ ਇਸ ਕਰਕੇ ਹੈ ਕਿ ਉਨ੍ਹਾਂ ਦੀਆਂ ਕੰਪਨੀਆਂ ਵੱਲੋਂ ਇਹ ਪੁਰਜ਼ੇ ਕੁਆਲਟੀ ਕੰਟਰੋਲ ਅਨੁਸਾਰ ਚੈਕ ਕਰਨ ਉਪਰੰਤ ਮਾਰਕਿਟ ਵਿਚ ਭੇਜੇ ਜਾਂਦੇ ਹਨ ਅਤੇ ਅਜਿਹਾ ਕਰਨ ਦੇ ਸਿੱਟੇ ਵੱਜੋਂ ਬਹੁਤ ਸਾਰੇ ਪੁਰਜ਼ੇ ਪਹਿਲਾਂ ਹੀ ਕੰਪਨੀ ਵੱਲੋਂ ਬੇਕਾਰ (reject) ਕਰ ਦਿਤੇ ਜਾਂਦੇ ਹਨ, ਜਦ ਕਿ ਦੂਸਰੇ ਪੁਰਜੇ ਜੋ ਕਿ ਆਮ ਮਾਰਕਿਟ ਵਿਚ ਮਿਲਦੇ ਹਨ, ਉਹ ਟੈਸਟ ਨਹੀਂ ਕੀਤੇ ਹੁੰਦੇ ਅਤੇ ਘਟੀਆ ਕੁਆਲਿਟੀ ਦੇ ਹੁੰਦੇ ਹਨ । ਇਨ੍ਹਾਂ ਇੰਜਣਾਂ ਨੂੰ ਵੇਚਣ ਸਬੰਧੀ ਮਨੌਪਲੀ ਖਤਮ ਕਰਨ ਬਾਰੇ ਉਨ੍ਹਾਂ ਨੇ ਵਾਅਦਾ ਕੀਤਾ ਕਿ ਜੇਕਰ ਇਨ੍ਹਾਂ ਦੇ ਇੰਜਣਾਂ ਦੀ ਖਪਤ ਵੱਧ ਗਈ ਤਾਂ ਉਹ ਇਨ੍ਹਾਂ ਇੰਜਣਾਂ ਦੇ ਡੀਲਰਾਂ ਦੀ ਗਿਣਤੀ ਹੋਰ ਵਧਾ ਦੇਣਗੇ । ਇਨ੍ਹਾਂ ਮੈਨੂਫੈਕਚਰਰਾਂ ਨਾਲ ਇਜਨ ਦੀ ਕੀਮਤ ਘਟਾਉਣ ਬਾਰੇ ਮੌਜੂਦਾ ਸਥਿਤੀ ਦੇਖਣ ਲਈ, ਕੁਝ ਡੀਲਰਾਂ ਦੀ ਮਨੌਪਲੀ ਖਤਮ ਕਰਨ ਬਾਰੇ ਅਤੇ ਇੰਜਣ ਦੀ ਵਿਕਰੀ ਤੋਂ ਬਾਅਦ ਲੰਬੇ ਸਮੇਂ ਲਈ ਇੰਜਣ ਦੀ ਮੁਰੰਮਤ ਆਦਿ ਕਰਨ ਬਾਰੇ ਪੱਤਰ-ਵਿਵਹਾਰ ਕੀਤਾ ਜਾ ਰਿਹਾ ਹੈ ।

[ਵਿੱਤ ਮੰਤਰੀ ]

## ANNEXURE I

Top Priority

From No. 14655 -2CII-75/

SHRI INDERJIT SINGH BINDRA, IAS,
Director, Local Government, Punjab.

To

All the Deputy Commissioners in the State
(By Name).

Dated, Chandigarh, the 16th December, 1975.

*Subject.*—Scheme to finance purchase of motorized cycle rickshaws by owner drivers.

Sir,

Due to increase in social awareness that rickshaw pullers' job is social degradation not only in terms of human dignity but also in terms of physical efforts involved, the Government have evolved a scheme to motorise the existing cycle rickshaws. The main features of which are:—

(i) The Punjab National Bank is operating the scheme for giving advance to cycle rickshaw pullers to enable them to purchase attachment of gadget to be fitted to existing cycle rickshaws to the extent of Rs. 2,500. In case of financing of 'motorisation bill' the depriciated value of an unencumbered cycle rickshaw already possessed by the borrower will be taken as margin and the lot of aforesaid bill will be paid in full by the bank. 4% interest per annum at places where differential rate of interest is applicable and 11% per annum at remaining places. Such rickshaw pullers who do not have a gadget fitted to their rickshaws can borrow money from the bank. Rickshaw fitted with complete for motorisation shall be registered with the Municipal Committee in the joint names of the borrower's as the hypothecator and the Bank as hypothecatee. A copy of the scheme of the Punjab National Bank is enclosed for your information. Other Nationalised commercial banks may also come forward on similar terms.

(ii) The loan will be returned in 20 equal monthly instalments of about Rs. 1251 per month.

(iii) Government also feels that with a view to encourage rickshaw-pullers to get kit for motorisation fitted in their rickshaws, the pullers-loanees should be even relieved of the burden of paying interest on the loan amounts. It has been accordingly decided that Government shall bear the interest and pay it to the bank on behalf of the loanee.

2. To implement this scheme speedily and properly, it has been decided to constitute Motorised Rickshaw Advisory Committees in every district and tehsil headquarters. The Advisory Committees should be headed by the Deputy Commissioners at the District Headquarters and in other towns and cities the Committees should be headed by the Sub-Divisional Officers (Civil). The Commttees may include, one representative of the bank and one representative of Local Municipal/Notified Area Committee, preferably the Executive Officer or in the alternative the President. The committees will have to perform all the functions pertaining to the implementation of the scheme, e. g., making arrangements for the disbursement of the loan amounts, overseeing the timely recovery and loans instalments etc.

3. The Government is taking steps-to give wide publicity to this scheme through press, radio and other media. You are requested to ensure that the scheme is immediately given very wide publicity through media available at District Headquarters and details of the scheme are brought to the notice of all the Rickshaw-pullers through direct contact with their Unions and Associations.

4. I would like to impress upon you that the Govenment is very keen to implement this scheme at the earliest. You are requested to co-ordinate the scheme in your District

and favour the Government with the report on the action taken. Your report may be addressed to Shri Inderjit Singh Bindra, I AS, Director, Local Government, Punjab. Your first report may please be dispatched so as to reach him by the 31st December, 1975. The following time schedule has been settled to execute the scheme. The schedule may be adhered to most strictly:—

(i) The Advisory Committees should be set up by the 25th December, 1975.

(ii) The Advisory Committees should make a complete assessment of the number of rickshaw-pullers who ply unmotored rickshaws, procure applications for the grant of loans from desirous rickshaw-pullers by the 29th December 1975.

(iii) Scrutiny of all applications for loan by the 10th of January, 1976.

(iv) Disbursal of loans by the 17th January, 1976.

5. As you would see from the time schedule in the fore-going para it is intended actually to launch the scheme by the 17th January, 1976. The scheme can be launched by stipulated, date only with your complete interest in the matter. The Deputy Directors, Local Government are being directed to approach the concerned Deputy Commissioners for rendering assistance in the matter. Whereas the actual detailed action in regard to the execution of the scheme is to be taken entirely by you, it is suggested that you may consider the usefulness of immediately organising a meeting of your Sub-Divisional Officer (Civil), Executive Officer/President of Municipal Committees/ Notified Area Committees, etc., so as to ensure that the objective of the scheme and its details are made known to all concerned within a shortest possible time. I would also urge you to ensure the fullest publicity of the scheme through local press and other media.

Yours faithfully,

INDERJIT SINGH BINDRA,

Joint Secretary to Government, Punjab,
Local Government Department.

No. 14655-2CII-75, dated, Chandigarh, the 16th December, 1975.

A copy is forwarded to—

(1) Shri B.B. Mahajan, IAS, Commissioner, Jullundur Division ;

(2) Shri S.S. Parmar, IAS, Commissioner, Patiala Division ;

(3) Shri Joginder Singh, IAS, Commissioner, Ferozepore Division ;

They are requested to ensure that the scheme is implemented in accordance with the prescribed schedule.

(Sd.) ......,

Joint Secretary to Government, Punjab,
Local Government Department.

No. 14655-2CII-75, dated Chandigarh, the 16th December, 1975.

A copy with a copy of the enclosure, is forwarded to Shri S.S. Dawra, IAS, Director, Information and Publicity, Punjab, Chandigarh, with the request that the widest publicity through the media of press, radio, television, etc. may please be organised.

(Sd.) ......,
Joint Secretary to Government, Punjab,
Local Government Department.

No. 14655-2CII-75, dated, Chandigarh, the 16th December, 1975.
A copy, with a copy of the enclosure, is forwarded to :

(1) Shri B.R. Azad, PCS, Deputy Director, Local Government, Amritsar ;

(2) Shri S.S. Sadhrao, PCS, Deputy Director, Local Government, Jullundur ;

[Finance Minister]

(3) Shri A.S Dhugga, PCS, Deputy Director, Local Government, Ludhiana ;

(4) Shri A.S Dhugga, PCS, Deputy Director, Local Government, Ferozepore ; and

(5) Shri A.S. Nagpal, PCS, Deputy Director, Local Government, Patiala.

for information and immediate necessary action. They should contact the concerned Deputy Commissioner immediately and afford the fullest assistance to them for the proper and timely execution of the scheme.

(Sd.) . . . . .,

Joint Secretary to Government, Punjab,
Local Government Department.

No. 14655-2CII 75, dated, Chandigarh, the 16th December, 1975.

A copy with a copy of the enclosure, is forwarded to all the Sub Divisiona Officers (Civil) in the State for information and immediate necessary action.

(Sd.) . . . . .,

Joint Secretary to Government, Punjab,
Local Government Department.

No. 14655-2C-II-75, dated, Chandigarh, the 16th December, 1975.

A copy with a copy of the enclosure, is forwarded to all the Municipal Committees/ Notified Area Committees in the State for information and necessary action.

2. They should organize suitable publicity of the scheme in their jurisdiction.

(Sd.) . . . . .,

Joint Secretary to Government, Punjab,
Local Government Department.

No. 14655-2CII-75, dated, Chandigarh, the 16th December, 1975.

A copy with a copy of the enclosure, is forwarded to Shri V.P. Amar, Regional Manager, Punjab National Bank, Sector-17, Chandigarh, for information and necessary action.

(Sd.) . . . .,

Joint Secretary to Government, Punjab,
Local Government, Department.

No. 14655-2CII-75, dated, Chandigarh, the 16th December, 1975.

A copy with a copy of the enclosure, is forwarded to the Regional Manager, Jullundur, Circle, Punjab, National Bank, Civil Lines, Jullundur City, for information and necessary action.

(Sd.) . . . .,

Joint Secretary to Government, Punjab.
Local Government Department.

No. 14655-2CII-75, dated, Chandigarh, the 16th December, 1975.

A copy with a copy of the enclosure, is forwarded to Private Secretaries to the Chief Minister, Ministers, Ministers of State and Deputy Ministers for the information of the Chief Minister/Ministers/Ministers of State/Deputy Ministers.

(Sd.) . . . .,

Joint Secretary to Government, Punjab.
Local Government Department.

PUNJAB NATIONAL BANK

HEAD OFFICE PARLIAMENT STREET,
NEW DELHI

To All Offices :— Dated 23rd September, 1975

SPECIAL CREDIT SCHEME CIRCULAR No. 15

*Re* : Scheme to finance purchase of motorised cycle rickshaws by owner drivers.

Objectives: To make necessary finance available for purchase of motorized cycle rickshaws to owner drivers under self-employment programme.

Eligibility: Individuals who:—

(i) are not having any motorized cycle rickshaws in their own name ;
(ii) hold driving licence ;

(ii) hold a permit to ply motorised cycle rickshaw; and

(iv) have arranged to buy a motorised cycle rickshaw or a gadget to be fitted to a cycle rickshaw already possessed by them.

Purpose: For purchase of a new cycle rickshaw fitted with gadget or a gadget along to be fitted to the already existing cycle rickshaw.

Extent : Loans for purchase of new cycle rickshaw fitted with attachment of gadget may be granted upto the extent of Rs. 3,000 and for purchase of attachment of gadget alone to be fitted to an existing cycle rickshaw to the extent of Rs. 2,500.

Security : The cycle rickshaw fitted with attachment of gadget purchased shall be hypothecated to the bank and shall be registered with the transport authorities, wherever permissible in the joint names of the borrower(s) as the hypothecator and the bank as hytpothecatee.

A plate reading as under shall be affixed in the middle of the back of the hypothecated cycle rickshaw.

"FINANCED BY PUNJAB NATIONAL BANK"

Guarantee : The advances will be covered under small loans guarantee scheme ; as such,third party guarantee may not be insisted upon.

Margin : Margin may be maintained at the rate of 10%. In case of financing of gadget alone the depriciated value of an unencumbered cycle rickshaw already possessed by the borrower may be taken as margin and the cost of gadget etc. should be paid in full to the supplier.

Interest : 2% OBR with a minimum of 11% PA with quarterly rests. The differential rates of interest scheme will also apply to these advances granted to eligible borrowers at selected centres.

Insurance : The borrower(s) will be required to obtain a comprehensive insurance policy in respect of full value of the cycle rickshaw fitted with the attachment of gadget hypothecated to the bank. The policy containing the agreed bank clause shall remain deposited with the bank.

Disbursement: On receipt of the prescribed margin from the borrower, the total cost of the cycle rickshaw including the attachment of gadget in the case of new cycle rickshaw and the cost of gadget in the case of already existing cycle rickshaw shall be paid by the bank direct to the supplier.

[Finance Minister]

The borrower should maintain a Saving Fund Account with the Bank.

Repayment: The repayment of loan against new motorized cycle rickshaw may be made in 30 equal monthly instalments and in case of advance for gadget alone in 20 equal monthly instalments.

O. P. MATHURIA,

Chief P.S. & L.B.

## ANNEXURE II

**Townwise list of Rickshaw Pullers who have Availed of the Benefit of the Scheme for Motorisation of Rickshaws.**

| | | |
|---|---|---|
| Amritsar | .. | 166 |
| Ludhiana | .. | 216 |
| Samrala | .. | 2 |
| Rupnagar | .. | 8 |
| Kurali | .. | 1 |
| Kapurthala | .. | 3 |
| Phagwara | .. | 11 |
| Patiala | .. | 55 |
| Nabha | .. | 18 |
| Sangrur | .. | 5 |
| Malerkotla | .. | 3 |
| Sunam | .. | 3 |
| Kot Kapura | .. | 4 |
| Moga | .. | 2 |
| Budhlada | .. | 2 |
| Ferozepur | .. | 1 |
| Faridkot | .. | 5 |
| Bhatinda | .. | 15 |
| Abohar | .. | 5 |
| Muktsar | .. | 1 |
| **Total** | .. | 526 |

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਇਨ੍ਹਾਂ ਕੰਪਨੀਆਂ/ਮੈਨੂਫੈਕਚਰਰਾਂ ਦੇ ਪ੍ਰਤੀਨਿਧਾਂ ਨੂੰ ਰਿਕਸ਼ਾ ਮੋਟਰ ਇੰਜਣ ਦੀ ਕੀਮਤ ਘਟਾਉਣ ਦੀ ਸੰਭਾਵਨਾ ਬਾਰੇ ਪੁਛਿਆ ਗਿਆ ਅਤੇ ਉਨ੍ਹਾਂ ਵਲੋਂ ਇਹ ਦਸਿਆ ਗਿਆ ਕਿ ਇਸ ਇੰਜਣ ਦੀ ਕੀਮਤ ਘਟਾਉਣ ਦੀ ਕੋਈ ਗੁੰਜਾਇਸ਼ ਨਹੀਂ ਹੈ, ਕਿਉਂ ਜੋ ਉਨ੍ਹਾਂ ਦੇ ਇੰਜਣ ਦੀ ਖਪਤ ਬਹੁਤ ਘਟ ਹੈ ਅਤੇ ਜੇਕਰ ਇਸ ਦੀ ਖਪਤ ਵਿਚ ਕੋਈ ਸੁਧਾਰ ਆਇਆ ਤਾਂ ਇੰਜਣ ਦੀ ਕੀਮਤ 100 ਰੁਪਏ ਤੋਂ 150 ਰੁਪਏ ਤਕ ਘਟਾਉਣ ਦੀ ਸੰਭਾਵਨਾ ਹੋ ਸਕਦੀ ਹੈ। ਇਸ ਗਲ ਦੀ ਰੋਸ਼ਨੀ ਵਿਚ ਕਿ ਸਕੀਮ ਟੋਟਲੀ ਫੇਲੂਅਰ ਹੈ, ਇੰਜਣ ਨਾਕਸ ਹੈ ਅਤੇ ਉਸ ਇੰਜਣ ਦੀ ਕੀਮਤ ਵੈਸਪਾ ਬਜ਼ਾਜ ਸਕੂਟਰ ਨਾਲੋਂ ਵੀ ਜਿਆਦਾ ਹੈ ਅਤੇ ਇਸ ਵਿਚ ਕਿੰਨੀ ਲੁਟ ਹੈ ਔਰ ਇਹ ਇਸ ਕਰਕੇ ਇੰਞ ਹੈ ਕਿਉਂਕਿ ਇਨ੍ਹਾਂ ਦੇ ਡਾਇਰੈਕਟਰ ਟੈਕਨੀਕਲ ਆਦਮੀ ਨਹੀਂ ਹਨ। ਕੀ ਟੈਕਨੀਕਲ ਆਦਮੀ ਕਿਸੇ ਹੋਰ ਡੀਪਾਰਟਮੈਂਟ ਤੋਂ ਲੈ ਕੇ ਇਸ ਗਲ ਦੀ ਇਨਕੁਆਇਰੀ ਕਰਾਉਣਗੇ ਕਿ ਇਸ ਵਿਚ ਰਿਕਸ਼ਾ ਚਾਲਕਾਂ ਨੂੰ ਕਿੰਨਾਂ ਲੁੱਟਿਆ ਗਿਆ ਹੈ। ਜੇ ਸਾਬਤ ਹੋ ਜਾਵੇ ਤਾਂ ਕਾਨੂੰਨ ਦੇ ਮੁਤਾਬਿਕ ਕਾਰਵਾਈ ਕਰਕੇ ਜਿਨ੍ਹਾਂ ਨੇ ਲੁਟ ਮਚਾਈ ਹੈ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ਔਰ ਰਿਕਸ਼ਾ ਚਾਲਕਾਂ ਨੂੰ ਜਿਨ੍ਹਾਂ ਨੂੰ ਇਸ ਕਰਕੇ ਨੁਕਸਾਨ ਹੋਇਆ ਹੈ, ਕੀ ਉਨ੍ਹਾਂ ਨੂੰ ਇਸ ਸਬੰਧ ਵਿਚ ਕੋਈ ਰਿਲੀਫ ਦਿੱਤਾ ਜਾਏਗਾ ?

**ਮੰਤਰੀ** : ਜੇ ਰਿਕਸ਼ਾ ਵਾਲਿਆਂ ਦਾ ਫਾਇਦਾ ਹੋ ਜਾਵੇ ਤਾਂ ਇਸ ਲਈ ਅਸੀਂ ਟੈਕਨੀਕਲ ਆਦਮੀ ਨਾਲ ਗਲ ਬਾਤ ਕਰਨ ਨੂੰ ਤਿਆਰ ਹਾਂ । ਬਾਕੀ ਜਿਹੜਾ ਲੁਟ ਬਾਰੇ ਕਿਹਾ ਗਿਆ ਹੈ ਇਹ ਕੰਮ ਸਾਰਾ ਪਹਿਲੀ ਸਰਕਾਰ ਨੇ ਕੀਤਾ ਸੀ। ਇਹ ਸਕੀਮ 1975 ਵਿਚ ਮੈਸਰਜ਼ ਰੈਲੀਜ਼ ਇੰਡੀਆ ਲਿਮਟਿਡ ਔਰ ਮੈਸਰਜ਼ ਕਿਰਲਾਸਕਰ ਨਾਲ ਗਲ ਬਾਤ ਕਰਕੇ ਬਣਾਈ ਗਈ ਸੀ। ਔਰ ਮਹਿੰਗੇ ਇੰਜਣ ਤਿਆਰ ਕੀਤੇ ਗਏ ਸੀ ਜਿਸ ਦੀ ਕੀਮਤ 2,500 ਰੁਪਏ ਪ੍ਰਤੀ ਇੰਜਣ ਸੀ । ਇਸ ਲਈ ਰਿਕਸ਼ਾ ਵਾਲਿਆਂ ਨੂੰ 125 ਰੁਪਏ ਮਹੀਨਾ ਦੇ ਹਿਸਾਬ ਨਾਲ ਕਿਸ਼ਤਾਂ ਦੇਣੀਆਂ ਪੈਂਦੀਆਂ ਸਨ ਜੋ ਕਿ 20 ਕਿਸ਼ਤਾਂ ਬਣਦੀਆਂ ਸਨ। ਇਹ ਜਿਹੜਾ ਰਿਕਸ਼ਾ ਵਾਲਿਆਂ ਦਾ ਨੁਕਸਾਨ ਹੋਇਆ ਹੈ ਇਹ ਪਹਿਲੀ ਗੌਰਮਿੰਟ ਦੇ ਕੰਮਾਂ ਕਰਕੇ ਹੋਇਆ ਹੈ ਕਿਉਂਕਿ ਉਹ ਗੌਰਮਿੰਟ ਰਿਕਸ਼ਾ ਵਾਲਿਆਂ ਦੀ ਹਮਦਰਦ ਨਹੀਂ ਸੀ ਉਨ੍ਹਾਂ ਨੇ ਇਨ੍ਹਾਂ ਨੂੰ ਲੁੱਟਣ ਦੀ ਕੋਸ਼ਿਸ਼ ਕੀਤੀ ।

**ਸ੍ਰੀ ਹਰਬੰਸ ਲਾਲ ਖੰਨਾ** : ਮੈਂ, ਸਪੀਕਰ ਸਾਹਿਬ, ਆਪਦੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1975-76 ਵਿਚ ਐਮਰਜੈਂਸੀ ਵਿਚ ਰਿਕਸ਼ਾ ਪੁਲਰਜ਼ ਨੂੰ ਬੈਂਕਾਂ ਰਾਹੀਂ ਲੋਨ ਦੇਣ ਵਾਸਤੇ ਪੁਤਲੀ ਘਰ ਵਿਚ ਏਕਤਾ ਯੂਨੀਅਨ ਵਲੋਂ ਮੋਹਰ ਲਗਦੀ ਸੀ । ਜਿਸ ਨੂੰ ਉਹ ਮੋਹਰ ਲਗ ਜਾਂਦੀ ਸੀ ਉਸ ਨੂੰ ਲੋਨ ਮਿਲ ਜਾਂਦਾ ਸੀ । ਉਹ ਲੋਨ ਜਿਹੜਾ ਰਿਕਸ਼ਾ ਪੁਲਰਜ਼ ਨੂੰ ਮਿਲਿਆ ਹੋਇਆ ਹੈ ਉਹ ਅੱਜ ਤਕ ਬੈਂਕਾ ਨੂੰ ਵਾਪਸ ਨਹੀਂ ਮਿਲਿਆ ਹੈ। ਏਕਤਾ ਯੂਨੀਅਨ ਦੇ ਨਾਤੇ ਇਸ ਪੈਸੇ ਨੂੰ ਵਰਤਿਆ ਗਿਆ। ਪਰ ਐਸੇ ਬੰਦੇ ਜਿਨ੍ਹਾਂ ਨੇ ਉਨ੍ਹਾਂ ਦੀ ਸ਼ਿਉਰਿਟੀ ਦਿੱਤੀ ਸੀ ਲੋਨ ਲੈਣ ਵੇਲੇ , ਕੀ ਉਨ੍ਹਾਂ ਸ਼ਿਉਰਿਟੀ ਦੇਣ ਵਾਲਿਆਂ ਤੋਂ ਪੈਸੇ ਲੈਕੇ ਬੈਂਕਾਂ ਨੂੰ ਵਾਪਸ ਰਕਮ ਦਿੱਤੀ ਜਾਏਗੀ ਔਰ ਉਨ੍ਹਾਂ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਏਗੀ ?

**ਮੰਤਰੀ** : ਇਹ ਸਪੈਸੇਫਿਕ ਐਲੀਗੇਸ਼ਨ ਹੈ ਏਕਤਾ ਯੂਨੀਅਨ ਦੇ ਖਿਲਾਫ, ਅਸੀਂ ਇਸ ਬਾਰੇ ਇਨਕੁਆਇਰੀ ਕਰਾ ਲਵਾਂਗੇ ।

**ਸ੍ਰੀ ਮਨਮੋਹਨ ਕਾਲੀਆ** : ਇਹ ਜਿਹੜੇ ਇੰਜਣ ਦਿੱਤੇ ਗਏ ਸੀ ਇਹ ਇਤਨੇ ਨਾਕਸ ਸੀ ਕਿ 3 ਮਹੀਨਿਆਂ ਤੋਂ ਲੈ ਕੇ 6 ਮਹੀਨਿਆਂ ਦੇ ਅੰਦਰ ਅੰਦਰ ਹੀ ਇਹ ਖਰਾਬ ਹੋ ਗਏ। ਛੇ ਮਹੀਨਿਆਂ ਦੇ ਅੰਦਰ ਉਹ ਇੰਜਣ ਟੋਟਲੀ ਖਰਾਬ ਹੋ ਗਏ ਔਰ 2,500 ਰੁਪਏ ਰਿਕਸ਼ਾ ਵਾਲਿਆਂ ਨੂੰ ਪੈ ਗਏ ਔਰ ਉਨ੍ਹਾਂ ਨਾਲ ਧੋਖਾ ਹੋਇਆ । ਕੀ ਗੌਰਮਿੰਟ ਮਸ਼ੀਨਰੀ ਰਾਹੀਂ ਇਨ੍ਹਾਂ ਇੰਜਣਾਂ ਨੂੰ ਰਿਪਲੇਸ ਕਰਾਇਆ ਜਾਏਗਾ ਜਾਂ ਉਨ੍ਹਾਂ ਨੂੰ ਪੈਸੇ ਰਿਮਿਟ ਕੀਤੇ ਜਾਣਗੇ, ਕੀ ਇਸ ਤਰ੍ਹਾਂ ਦੀ ਕੋਈ ਚੀਜ਼ ਕਰਨ ਨੂੰ ਸਰਕਾਰ ਤਿਆਰ ਹੈ ? ਫਰਗੂਸਨ ਟਰੈਕਟਰਾਂ ਦੇ ਬਾਰੇ ਵਿਚ ਵੀ ਗੌਰਮਿੰਟ ਨੇ ਇੰਟਰਫੀਅਰ ਕੀਤਾ ਹੈ ।

**ਮੰਤਰੀ** : ਜਿੰਨਾ ਇਸ ਤੇ ਸੂਦ ਹੈ ਉਹ ਸਰਕਾਰ ਦੇਵੇਗੀ। ਪਰ ਜਿਥੋਂ ਤਕ ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਉਨ੍ਹਾਂ ਗਰੀਬ ਰਿਕਸ਼ਾ ਪੁਲਰਜ਼ ਤੇ ਇਹ ਇੰਜਨ ਥਰਸਟ ਕੀਤੇ ਗਏ ਹਨ। ਇੰਜਣ ਜਿਹੜੇ ਹਨ ਇਹ ਕੰਪਨੀ ਨੇ ਦਿੱਤੇ ਹਨ । ਇਸ ਬਾਰੇ ਅਸੀਂ ਇਨਕੁਆਇਰੀ ਕਰਾ ਲਵਾਂਗੇ । ਕੰਪਨੀਜ਼ ਨੂੰ ਵੀ ਕਹਾਂਗੇ ਕਿ ਕਿਸੇ ਢੰਗ ਨਾਲ ਉਨ੍ਹਾਂ ਨੂੰ ਕੰਪੈਨਸੇਟ ਕਰਨ ।

**ਸਰਦਾਰ ਬੇਅੰਤ ਸਿੰਘ** : ਇਨ੍ਹਾਂ ਨੇ ਫਰਮਾਇਆ ਹੈ ਕਿ ਉਹ ਇੰਜਣ ਉਨ੍ਹਾਂ ਤੇ ਥਰਸਟ ਕੀਤੇ ਗਏ ਸੀ। ਆਦਮੀ ਨੂੰ ਆਦਮੀ ਖਿਚਦਾ ਸੀ ਇਹ ਕਿੰਨੀ ਇਨ-ਹਿਊਮਨ ਜਿਹੀ

[ਸਰਦਾਰ ਬੇਅੰਤ ਸਿੰਘ]

ਗੱਲ ਹੈ । ਜੇ ਇਹ ਕਰਿੰਦੇ ਹਨ ਕਿ ਉਹ ਇੰਜਣ ਉਨ੍ਹਾਂ ਤੇ ਥਰੱਸਟ ਕੀਤੇ ਗਏ ਤਾਂ ਕੀ ਇਹ ਕੋਈ ਨਵੀਂ ਸਕੀਮ ਲਿਆਉਣਗੇ ਜਿਸ ਨਾਲ ਕਿ ਰਿਕਸ਼ਾ ਨੂੰ ਆਟੋ-ਰਿਕਸ਼ਾ ਜਾਂ ਸਕੂਟਰ ਰਿਕਸ਼ਾ ਵਿਚ ਬਦਲ ਦੇਣ ਅਤੇ ਬੰਦਾ ਬੰਦੇ ਨੂੰ ਨਾ ਖਿਚੇ ।

**ਮੰਤਰੀ** : ਇਹ ਸਕੀਮ ਫੇਲ੍ਹ ਹੋ ਗਈ ਹੈ । ਇਹ ਕੋਈ ਨਵੀਂ ਸਕੀਮ ਦੱਸ ਦੇਣ, ਅਸੀਂ ਉਸ ਤੇ ਵਿਚਾਰ ਕਰ ਲਵਾਂਗੇ ।

**ਸਰਦਾਰ ਸਰਦਾਰਾ ਸਿੰਘ ਕੋਹਲੀ** : ਪਟਿਆਲਾ ਸ਼ਹਿਰ ਵਿਚ ਰਿਕਸ਼ਾ ਵਾਲਿਆ ਦੇ ਇੰਜਣ ਖਰਾਬ ਹੋ ਗਏ ਹਨ ਔਰ ਉਹ ਰਿਕਸ਼ਾ ਉਥੇ ਇੱਕ ਜਗ੍ਹਾ ਤੇ ਖੜ੍ਹੀਆਂ ਹਨ। ਉਨ੍ਹਾਂ ਨੂੰ ਰਿਪਲੇਸ ਕਰਨਾ ਚਾਹੀਦਾ ਹੈ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬਾਂ ਨੂੰ ਉਨ੍ਹਾਂ ਇੰਜਣਾਂ ਦੇ ਪੈਸੇ ਵਾਪਸ ਦਿਓ, ਜਿਹੜਾ ਕਿ ਉਨ੍ਹਾਂ ਦਾ ਇਸ ਸਬੰਧੀ ਖਰਚ ਆਇਆ ਹੈ । ਕੀ ਸਰਕਾਰ ਉਨ੍ਹਾਂ ਨੂੰ ਇਸ ਬਾਰੇ ਰਿਲੀਫ ਦੇਣ ਲਈ ਤਿਆਰ ਹੈ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸ੍ਰੀ ਸਪੀਕਰ** : ਬੈਠ ਜਾਓ ਜੀ ।

**ਹਾਜੀ ਅਨਵਰ ਅਹਿਮਦ ਖਾਨ** : ਇਨ੍ਹਾਂ ਇੰਜਣਾਂ ਵਿਚ ਤੇਲ ਬਹੁਤ ਜ਼ਿਆਦਾ ਖਰਚ ਹੁੰਦਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਘੰਟੇ ਵਿਚ ਕਿੰਨਾ ਤੇਲ ਖਰਚ ਹੁੰਦਾ ਹੈ ਔਰ ਉਨ੍ਹਾਂ ਨੂੰ ਕਮਾਈ ਕਿੰਨੀ ਹੁੰਦੀ ਹੈ ?

**ਮੰਤਰੀ** : ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ, ਪਤਾ ਕਰਕੇ ਦੱਸ ਦਿਆਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ ਇਹ ਐਮਰਜੈਂਸੀ ਦੇ ਦੌਰਾਨ ਜੋ ਰਿਕਸ਼ਾ ਵਾਲਿਆਂ ਨੂੰ ਖਰਾਬ ਇੰਜਣ ਸਪਲਾਈ ਕਰਕੇ ਇਨ੍ਹਾਂ ਨਾਲ ਧੋਖਾ ਕੀਤਾ ਗਿਆ ਹੈ, ਜੋ ਇਨ੍ਹਾਂ ਨਾਲ ਐਮਰਜੈਂਸੀ ਦੇ ਦੌਰਾਨ ਵਧੀਕੀਆਂ ਹੋਈਆਂ ਹਨ, ਉਸ ਕਾਲੇ ਕਾਨੂੰਨ ਦੇ ਮੁਤਾਬਿਕ ਇਨ੍ਹਾਂ ਨਾਲ ਜ਼ਿਆਦਤੀਆਂ ਹੋਈਆਂ ਹਨ, ਕੀ ਉਨ੍ਹਾਂ ਦੀ ਪੜਤਾਲ ਕਰਾਉਣ ਨੂੰ ਵਜ਼ੀਰ ਸਾਹਿਬ ਤਿਆਰ ਹਨ ਔਰ ਪੜਤਾਲ ਕਰਵਾ ਕੇ ਜਿਹੜੇ ਬੰਦੇ ਦੋਸ਼ੀ ਪਾਏ ਜਾਣ, ਜੋ ਇਸ ਗੱਲ ਲਈ ਜ਼ਿਮੇਵਾਰ ਹਨ ਔਰ ਜੋ ਕੁਝ ਇਥੇ ਅੰਦਰ ਵੀ ਬੈਠੇ ਹਨ, ਕੀ ਇਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ਕਿਉਂਕਿ ਉਨ੍ਹਾਂ ਰਿਕਸ਼ਾ ਪੁਲਰਜ਼ ਨਾਲ ਇਨ੍ਹਾਂ ਨੇ ਬਹੁਤ ਧੱਕਾ ਕੀਤਾ ਹੈ ।

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਇੰਜਣ ਵਾਲੀ ਸਕੀਮ ਠੀਕ ਨਹੀਂ, ਇਕ ਹੋਰ ਸਕੀਮ ਸੀ ਜਿਸ ਨਾਲ ਰਿਕਸ਼ਾ ਨੂੰ ਇੰਜਣ ਨਹੀਂ ਲੱਗਣਾ ਸੀ ਔਰ ਸਰਕਾਰ ਨੇ ਬੈਂਕਾਂ ਨੂੰ ਪੈਸੇ ਦਿਲਾਉਣੇ ਸੀ । ਉਹ ਚੀਜ਼ ਸਟੈਂਡ ਸਟਿਲ ਹੈ । ਕੀ ਕੋਈ ਅਜਿਹੀਆਂ ਹਦਾਇਤਾਂ ਭੇਜੀਆਂ ਗਈਆਂ ਹਨ ਕਿ ਉਨ੍ਹਾਂ ਨੂੰ ਲਾਇਸੰਸ ਨਾ ਦਿੱਤੇ ਜਾਣ । ਜਿਨ੍ਹਾਂ ਨੂੰ ਲਾਇਸੰਸ

ਮਿਲਦੇ ਹਨ ਉਨ੍ਹਾਂ ਤੋਂ ਮਿਉਂਨਿਸਪਲ ਕਮੇਟੀਆਂ ਵਾਲੇ ਮਿਲਕੇ 100, 200 ਰੁਪਏ ਖਾ ਜਾਂਦੇ ਹਨ। ਕੀ ਇਸ ਚੀਜ਼ ਨੂੰ ਰੋਕਿਆ ਜਾਏਗਾ ?

**ਮੰਤਰੀ** : ਇਹ ਸਵਾਲ ਇਸ ਵਿਚੋਂ ਨਹੀਂ ਉਠਦਾ ਹੈ ।

---

## ਰਾਜ ਵਿਚ ਸਹਾਇਤਾ ਪ੍ਰਾਪਤ ਕਾਲਜਾਂ ਦੇ ਅਧਿਆਪਕਾਂ ਦੀਆਂ ਪ੍ਰਬੰਧਕਾਂ ਦੁਆਰਾ ਗਲਤ ਬਰਖਾਸਤਗੀਆਂ ਅਤੇ ਸੇਵਾ ਸਮਾਪਤੀਆਂ

*220. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿਚ ਐਫ਼ਿਲੀਏਟਿਡ ਕਾਲਜਾਂ ਦੇ ਅਧਿਆਪਕਾਂ ਨੂੰ ਉਨ੍ਹਾਂ ਦੇ ਪ੍ਰਬੰਧਕਾਂ ਦੁਆਰਾ ਪੰਜਾਬ ਐਫਿਲੀਏਟਿਡ ਕਾਲਜਿਜ਼ (ਅਧਿਆਪਕਾਂ ਦੀ ਸੇਵਾ ਸੁਰੱਖਿਆ) ਐਕਟ, 1974 ਦੀ ਉਲੰਘਣਾ ਕਰਕੇ ਗਲਤ ਢੰਗ ਨਾਲ ਬਰਖਾਸਤ/ਸੇਵਾ ਸਮਾਪਤ ਕੀਤੇ ਜਾਣ ਦੇ ਵਿਰੁਧ ਦਾਇਰ ਕੀਤੀਆਂ ਗਈਆਂ ਅਪੀਲਾਂ ਦੀ ਗਿਣਤੀ ਜੋ 1 ਨਵੰਬਰ, 1977 ਨੂੰ ਪੈਂਡਿੰਗ ਸਨ; ਉਕਤ ਹਰ ਇਕ ਅਪੀਲ ਕਿਸ ਤਰੀਕ ਨੂੰ ਦਾਇਰ ਕੀਤੀ ਗਈ ਸੀ, ਹਰ ਇੱਕ ਅਪੀਲਕਾਰ ਦਾ ਨਾਮ ਅਤੇ ਕਾਲਜ ਦਾ ਨਾਮ ਜਿਸ ਵਿਚੋਂ ਉਸ ਦੀ ਸੇਵਾ ਸਮਾਪਤ ਕੀਤੀ ਗਈ ;

(ਅ) 1 ਨਵੰਬਰ, 1977 ਤੋਂ ਬਾਅਦ ਡੀ. ਪੀ. ਆਈ. ਨੂੰ ਪ੍ਰਾਪਤ ਹੋਈਆਂ ਅਜਿਹੀਆਂ ਅਪੀਲਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਪੰਜ ।

### ਅਨੁਲੱਗ "ੲ"

| ਲੜੀ ਨੰ : | ਅਪੀਲ ਦੀ ਮਿਤੀ | ਲੈਕਚਰਾਰ ਦਾ ਨਾਂ | ਕਾਲਜ ਦਾ ਨਾਂ |
|---|---|---|---|
| 1. | 10-6-75 | ਮਿਸ ਮੋਹਿੰਦਰਜੀਤ ਵਾਲੀਆ | ਗੁਰੂ ਨਾਨਕ ਕਾਲਜ ਫਾਰ ਵਿਮੈਨ, ਨਕੋਦਰ। |
| 2. | 16-8-75 | ਸ੍ਰੀ ਧਰਮ ਪਾਲ ਨੰਦਰਾਜਯੋਗ | ਆਰ. ਐਸ. ਡੀ. ਕਾਲਜ, ਫਿਰੋਜ਼ਪੁਰ। |
| 3. | 22-9-75 | ਸ੍ਰੀਮਤੀ ਹਰਬੰਸ ਕੌਰ | ਖਾਲਸਾ ਕਾਲਜ ਫਾਰ ਵਿਮੈਨ, ਸਿਧਵਾਂ ਖੁਰਦ । |
| 4. | 10-11-75 | ਸ੍ਰੀਮਤੀ ਅਰਚਨਾ ਚੈਟਰਜੀ | ਪੀ. ਐਮ. ਐਨ. ਕਾਲਜ, ਰਾਜਪੁਰਾ । |

[ਵਿਦਿਆ ਮੰਤਰੀ]

| ਲੜੀ ਨੰ: | ਅਪੀਲ ਦੀ ਮਿਤੀ | ਲੈਕਚਰਾਰ ਦਾ ਨਾਂ | ਕਾਲਜ ਦਾ ਨਾਂ |
|---|---|---|---|
| 5. | 25-2-76 | ਸ੍ਰੀਮਤੀ ਅਰਵਿੰਦ ਸੂਦ | ਆਰ. ਆਰ. ਐਮ. ਕੇ. ਆਰੀਆ ਮਹਿਲਾ ਮਹਾਂਵਿਦਿਆਲਿਆ, ਪਠਾਨਕੋਟ । |
| 6. | 14-5-76 | ਸ੍ਰੀ ਐਸ. ਐਸ. ਸਿੱਧੂ | ਗੁਰੂ ਨਾਨਕ ਕਾਲਜ, ਕਿਲੀਆਂਵਾਲੀ |
| 7. | 14-5-76 | ਸ੍ਰੀ ਕ੍ਰਿਸ਼ਨ ਬਲਦੇਵ ਸ਼ਰਮਾ | -ਉਹੀ- |
| 8. | 11-11-76 | ਸ੍ਰੀ ਮਿਤਰ ਪਾਲ ਕੋਹਲੀ | ਐਸ. ਬੀ. ਡੀ. ਐਸ. ਐਮ. ਖਾਲਸਾ ਕਾਲਜ, ਡੁਮੇਲੀ । |
| 9. | 23-9-76 | ਸ੍ਰੀਮਤੀ ਪਰਮਿੰਦਰ ਗਿੱਲ | ਭਾਈ ਆਸਾ ਸਿੰਘ ਗਰਲਜ਼ ਕਾਲਜ, ਗੁਨਿਆਨਾ ਮੰਡੀ । |
| 10. | 14-2-77 | ਸ੍ਰੀ. ਜੇ. ਐਸ. ਭਾਟੀਆ | ਜੀ. ਐਚ. ਜੀ. ਖਾਲਸਾ ਕਾਲਜ, ਗੁਰੂਸਰ ਸੁਧਾਰ । |
| 11. | 14-2-77 | ਸ੍ਰੀ ਇਕਬਾਲ ਸਿੰਘ | -ਉਹੀ- |
| 12. | 14-2-77 | ਸ੍ਰੀ ਅਵਤਾਰ ਸਿੰਘ ਮਥਾਰੂ | ਉਹੀ- |
| 13. | 30-5-77 | ਸ੍ਰੀਮਤੀ ਬਲਬੀਰ ਕੌਰ ਵਿਰਕ | ਐਸ. ਡੀ. ਐਸ. ਕਾਲਜ, ਲੋਪੋ । |
| 14. | 10-10-77 | ਸ੍ਰੀ ਹਰਚਰਨ ਸਿੰਘ | ਡੀ. ਏ. ਵੀ. ਕਾਲਜ ਆਫ ਐਜੂਕੇਸ਼ਨ, ਹੁਸ਼ਿਆਰਪੁਰ । |
| 15. | 10-10-77 | ਸ੍ਰੀ ਸੁਰਿੰਦਰ ਸਿੰਘ | -ਉਹੀ- |
| 16. | 10-10-77 | ਸ੍ਰੀ. ਪੀ. ਸੀ. ਸ਼ਰਮਾ | -ਉਹੀ- |
| 17. | 10-10-77 | ਸ੍ਰੀ ਕੇ. ਡੀ. ਸ਼ਰਮਾ | -ਉਹੀ- |
| 18. | 10-10-77 | ਸ੍ਰੀ ਸੰਗਤ ਰਾਮ ਸਾਹਨੀ | -ਉਹੀ- |
| 19. | 10-10-77 | ਸ੍ਰੀਮਤੀ ਸ਼ਸ਼ੀ ਬਾਲਾ | -ਉਹੀ- |
| 20. | 10-10-77 | ਸ੍ਰੀਮਤੀ ਸਕੁੰਤਲਾ ਸੈਣੀ | -ਉਹੀ- |
| 21. | 10-10-77 | ਸ੍ਰੀਮਤੀ ਵਚਿੱਤਰ ਵਿਜੇ | -ਉਹੀ- |

| ਲੜੀ ਨੰਬਰ | ਅਪੀਲ ਦੀ ਮਿਤੀ | ਲੈਕਚਾਰਰ ਦਾ ਨਾਂ | ਕਾਲਜ ਦਾ ਨਾਂ |
|---|---|---|---|
| 22. | 30-8-77 | ਸ੍ਰੀ ਗੁਰਬਚਨ ਸਿੰਘ | ਡੀ.ਏ.ਵੀ. ਕਾਲਜ ਆਫ ਐਜੂਕੇਸਨ ਹੁਸ਼ਿਆਰਪੁਰ । |
| 23. | 3-10-77 | ਸ੍ਰੀਮਤੀ ਸੁਦਰਸ਼ਨ ਕੁਮਾਰੀ | ਐਸ.ਡੀ. ਕਾਲਜ, ਸੁਲਤਾਨਪੁਰ ਲੋਧੀ। |
| 24. | 29-9-77 | ਮਿਸ ਪਰਮਜੀਤ ਕੌਰ ਅਰੋੜਾ | ਆਰ. ਆਰ. ਐਮ. ਕੇ. ਆਰੀਆ ਮਹਿਲਾ ਮਹਾਂ ਵਿਦਿਆਲਿਆ, ਪਠਾਨਕੋਟ । |
| 25. | 18-10-77 | ਸ੍ਰੀਮਤੀ ਮਨੋਰਮਾ ਕੁਠਿਆਲਾ | ਡੀ.ਏ.ਵੀ. ਕਾਲਜ, ਹੁਸ਼ਿਆਰਪੁਰ । |
| 26. | 23-8-77 | ਸ੍ਰੀ ਅਜੀਤ ਸਿੰਘ | -ਉਹੀ- |

**ਕਾਮਰੇਡ ਸੱਤ ਪਾਲ ਡਾਂਗ** : ਜਿਹੜੀ ਇਨ੍ਹਾਂ ਨੇ ਸੂਚੀ ਸਦਨ ਦੀ ਮੇਜ਼ ਤੇ ਰੱਖੀ ਹੈ ਉਸ ਵਿਚ 26 ਕੇਸ ਹਨ ਜਿਨ੍ਹਾਂ ਵਿਚ ਕਿ ਟੀਚਰਜ਼ ਨੂੰ ਕੱਢਿਆ ਹੋਇਆ ਹੈ । ਉਨ੍ਹਾਂ ਦੀਆਂ ਅਪੀਲਾਂ 1975 ਤੋਂ ਪੈਂਡਿੰਗ ਹਨ । ਇੱਕ ਹੁਸ਼ਿਆਰਪੁਰ ਦਾ ਡੀ. ਏ. ਵੀ. ਕਾਲਜ ਆਫ ਐਜੂਕੇਸ਼ਨ ਹੈ ਜਿਸ ਵਿਚ ਸਭ ਤੋਂ ਜ਼ਿਆਦਾ ਟੀਚਰਜ਼ ਕੱਢੇ ਹੋਏ ਹਨ ਔਰ ਉਨ੍ਹਾਂ ਦੀਆਂ ਅਪੀਲਾਂ ਪੈਂਡਿੰਗ ਹਨ । ਕੀ ਇਸ ਸਬੰਧ ਵਿਚ ਕੋਈ ਅਜਿਹੀ ਵਿਵਸਥਾ ਕਾਇਮ ਕਰਨਗੇ ਜਿਸ ਨਾਲ ਕਿ ਇਹ ਅਪੀਲਾਂ ਅਨ-ਲਿਮਿਟਿਡ ਪੀਰੀਅਡ ਲਈ ਡੀ. ਪੀ. ਆਈ. ਸਾਹਿਬ ਕੋਲ ਪੈਂਡਿੰਗ ਨਾ ਰਹਿਣ ਬਲਕਿ ਕਿਸੇ ਟਾਈਮ ਲਿਮਿਟ ਵਿਚ ਹੀ ਇਨ੍ਹਾਂ ਅਪੀਲਾਂ ਦਾ ਫੈਸਲਾ ਹੋ ਜਾਇਆ ਕਰੇ ? ਇਸ ਨਾਲ ਟੀਚਰਜ਼ ਨੂੰ ਹੈਰਾਸਮੈਂਟ ਘੱਟ ਹੋਏਗੀ ਔਰ ਉਨ੍ਹਾਂ ਦੇ ਕੇਸਾਂ ਦੇ ਫੈਸਲੇ ਜਲਦੀ ਹੋ ਜਾਇਆ ਕਰਨਗੇ । ਕੀ ਕੋਈ ਅਜਿਹੀ ਚੀਜ਼ ਇਹ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਕੁੱਝ ਕੇਸਿਜ਼ 1975 ਤੋਂ ਪੈਂਡਿੰਗ ਪਏ ਹਨ । ਕਈ ਪਾਰਟੀਆਂ ਹਾਈ ਕੋਰਟ ਵਿਚ ਚਲੀਆਂ ਗਈਆਂ ਅਤੇ ਉਥੋਂ ਸਟੇਅ ਲੈ ਆਂਦਾ । ਜਿਹੜੀ ਡਾਂਗ ਸਾਹਿਬ ਨੇ ਹੁਸ਼ਿਆਰਪਰ ਦੇ ਕਾਲਜ ਦੀ ਗੱਲ ਕੀਤੀ ਹੈ, ਉਸ ਦੇ ਬਾਰੇ ਡੀ. ਪੀ. ਆਈ. ਨੇ ਕਾਫੀ ਪ੍ਰਾਗਰੈਸ ਕੀਤੀ ਹੈ । ਫਿਰ ਵੀ ਅਸੀਂ ਹੁਕਮ ਜਾਰੀ ਕੀਤੇ ਹਨ ਕਿ ਇਸ ਦਾ ਫੈਸਲਾ ਜਲਦੀ ਤੋਂ ਜਲਦੀ ਕੀਤਾ ਜਾਵੇ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਉਨ੍ਹਾਂ ਦੇ ਧਿਆਨ ਵਿਚ ਹੈ ਕਿ ਰਾਜਪੁਰਾ ਕਾਲਜ ਦੇ ਟੀਚਰ ਜਿਹੜੇ ਟਰਮੀਨੇਟ ਕੀਤੇ ਗਏ ਹਨ ਉਹ ਰੀਇਨਸਟੇਟ ਨਹੀਂ ਕੀਤੇ ਜਾ ਰਹੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਦੋਂ ਤੱਕ ਰੀਇਨਸਟੇਟ ਹੋ ਜਾਣਗੇ ?

**ਮੰਤਰੀ** : ਇਸ ਦੇ ਬਾਰੇ ਲਾਅ ਬਣਿਆ ਹੋਇਆ ਹੈ । ਜੇ ਕਿਸੇ ਪ੍ਰਾਈਵੇਟ ਕਾਲਜ ਦੀ ਮੈਨੇਜਮੈਂਟ ਕਿਸੇ ਪ੍ਰੋਫੈਸਰ ਨੂੰ ਜਾਂ ਪ੍ਰਿੰਸੀਪਲ ਨੂੰ ਸਜ਼ਾ ਦੇ ਦੇਵੇ, ਉਸ ਦੀ ਸਰਵਿਸ ਟਰਮੀਨੇਟ ਕਰ ਦੇਵੇ

[ਵਿਦਿਆ ਮੰਤਰੀ]

ਤਾਂ ਉਸ ਦੇ ਲਈ ਪਹਿਲੀ ਸਟੇਜ ਇਹ ਹੈ ਕਿ ਉਹ ਡੀ.ਪੀ.ਆਈ. (ਕਾਲਜਿਜ਼) ਕੋਲ ਅਪੀਲ ਕਰਦੇ ਹਨ । ਜੇ ਕਿਸੇ ਪਾਰਟੀ ਨੂੰ ਇਸ ਉਤੇ ਇਤਰਾਜ਼ ਹੋਵੇ ਤਾਂ ਉਹ ਫਿਰ ਸੈਸ਼ਨ ਕੋਰਟ ਵਿਚ ਜਾ ਸਕਦੇ ਹਨ । ਇਸ ਕਰਕੇ ਸਰਕਾਰ ਇਸ ਵਿਚ ਦਖਲ ਅੰਦਾਜ਼ੀ ਨਹੀਂ ਕਰ ਸਕਦੀ । ਇਹ ਜਿਹੜਾ ਰਾਜਪੁਰਾ ਕਾਲਜ ਦੀ ਗੱਲ ਕੀਤੀ ਗਈ ਹੈ, ਉਸ ਦੇ ਬਾਰੇ ਡੀ.ਪੀ. ਆਈ. ਨੇ ਫੈਸਲਾ ਕਰ ਦਿੱਤਾ ਹੈ । ਜੇ ਉਸ ਬਾਰੇ ਕਿਸੇ ਪਾਰਟੀ ਨੂੰ ਇਤਰਾਜ਼ ਹੋਵੇ ਤਾਂ ਉਹ ਸੈਸ਼ਨ ਕੋਰਟ ਵਿਚ ਜਾ ਸਕਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਮਨਿਸ਼ਟਰ ਸਾਹਿਬ ਨੇ ਕਿਹਾ ਹੈ ਕਿ ਰਾਜਪੁਰਾ ਕਾਲਜ ਬਾਰੇ ਫੈਸਲਾ ਹੋ ਗਿਆ ਹੈ । ਕੀ ਮਨਿਸਟਰ ਸਾਹਿਬ ਦੇ ਇਹ ਗੱਲ ਧਿਆਨ ਵਿਚ ਹੈ ਕਿ ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਫਾਈਨਲ ਆਰਡਰ ਟੀਚਰਜ਼ ਦੇ ਹੱਕ ਵਿਚ ਹੋ ਜਾਣ ਤਾਂ ਵੀ ਪ੍ਰਾਈਵੇਟ ਮੈਨੇਜਮੈਂਟ ਉਸ ਨੂੰ ਆਨਰ ਨਹੀਂ ਕਰਦੀ । ਇਸ ਬਾਰੇ ਲਾਅ ਜਿਹੜਾ ਹੈ ਉਹ ਡਿਫੈਕਟਿਵ ਹੈ । ਸਰਕਾਰ ਤਾਂ ਸਿਰਫ ਇਹੀ ਕਰ ਸਕਦੀ ਹੈ ਕਿ ਉਸ ਕਾਲਜ ਦੀ ਗਰਾਂਟ ਰੋਕ ਦਿੰਦੀ ਹੈ । ਇਸ ਤਰ੍ਹਾਂ ਬਾਕੀ ਟੀਚਰਜ਼ ਅਤੇ ਸਟੂਡੈਂਟਸ ਪੀਨੇਲਾਈਜ਼ ਹੁੰਦੇ ਹਨ । ਕੀ ਸਰਕਾਰ ਕਾਨੂੰਨ ਨੂੰ ਤਰਮੀਮ ਕਰ ਕੇ ਮੋਰ ਇਫੈਕਟਿਵ ਬਣਾਉਣ ਲਈ ਅਤੇ ਤਾਕਤ ਆਪਣੇ ਹੱਥ ਵਿਚ ਲੈਣ ਲਈ ਤਿਆਰ ਹੈ ਅਤੇ ਜੋ ਆਰਡਰ ਹੋ ਜਾਣ ਉਨ੍ਹਾਂ ਨੂੰ ਲਾਗੂ ਕਰਨ ਲਈ ਤਿਆਰ ਹੈ ਅਤੇ ਸਿਰਫ ਇਹ ਹੀ ਨਹੀਂ ਕਿ ਉਨ੍ਹਾਂ ਦੀ ਗਰਾਂਟ ਬੰਦ ਕਰ ਦਿੱਤੀ ਜਾਵੇ, ਸਗੋਂ ਆਪਣੇ ਕੋਲ ਜ਼ਿਆਦਾ ਪਾਵਰ ਲੈਣ ਲਈ ਇਹ ਸਰਕਾਰ ਤਿਆਰ ਹੈ ?

**ਮੰਤਰੀ** : ਇਨ੍ਹਾਂ ਦਾ ਸੁਝਾਓ ਅੱਛਾ ਹੈ । ਇਸ ਬਾਰੇ ਅਸੀਂ ਪਹਿਲਾਂ ਹੀ ਵਿਚਾਰ ਕਰ ਰਹੇ ਹਾਂ ।

**ਸ਼੍ਰੀ ਹਰਬੰਸ ਲਾਲ ਖੰਨਾ** : ਰਾਜਪੁਰਾ ਕਾਲਜ ਵਿਚ ਜਿਹੜੇ ਟੀਚਰਜ਼ ਨੂੰ ਕੱਢਿਆ ਗਿਆ ਸੀ ਉਨ੍ਹਾਂ ਨੇ ਡੀ.ਪੀ.ਆਈ. ਕੋਲ ਅਪੀਲ ਕੀਤੀ । ਉਹ ਉਥੋਂ ਜਿੱਤ ਗਏ ਸੀ ਅਤੇ ਉਹ ਹਾਈ ਕੋਰਟ ਤੋਂ ਵੀ ਜਿੱਤ ਗਏ । ਪਰ ਫਿਰ ਵੀ ਪ੍ਰਾਈਵੇਟ ਮੈਨੇਜਮੈਂਟ ਵਾਲੇ ਉਨ੍ਹਾਂ ਨੂੰ ਤਨਖਾਹ ਨਹੀਂ ਦਿੰਦੇ ਅਤੇ ਨਾ ਹੀ ਉਨ੍ਹਾਂ ਨੂੰ ਆਪਣੀਆਂ ਡਿਊਟੀਆਂ ਤੇ ਲਾਉਂਦੇ ਹਨ । ਜਦ ਦੋਨਾਂ ਅਦਾਲਤਾਂ ਤੋਂ ਉਨ੍ਹਾਂ ਦੇ ਹੱਕ ਵਿਚ ਫੈਸਲਾ ਹੋ ਗਿਆ ਤਾਂ ਫਿਰ ਉਹ ਉਨ੍ਹਾਂ ਨੂੰ ਕੰਮ ਤੇ ਕਿਉਂ ਨਹੀਂ ਲਗਾਉਂਦੇ ? ਉਹ ਟੀਚਰ ਹੜਤਾਲ ਤੇ ਹਨ । ਸਰਕਾਰ ਇਸ ਬਾਰੇ ਕੀ ਕਰ ਰਹੀ ਹੈ ?

**ਮੰਤਰੀ** : ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਈਵੇਟ ਮੈਨੇਜਮੈਂਟ ਦਾ ਕੋਈ ਝਗੜਾ ਹੋਵੇ ਤਾਂ ਉਸ ਬਾਰੇ ਸੈਟ ਪ੍ਰੋਸੀਜ਼ਰ ਹੈ । ਰਾਜਪੁਰਾ ਕਾਲਜ ਦੀ ਸਿਚੂਏਸ਼ਨ ਥੋੜ੍ਹੀ ਜਿਹੀ ਪੈਕੂਲਿਯਰ ਹੈ । ਉਨ੍ਹਾਂ ਦੀ ਅਸੀਂ ਗਰਾਂਟ ਵੀ ਬੰਦ ਕਰ ਦਿੱਤੀ ਹੈ । ਉਨ੍ਹਾਂ ਕੋਲ ਪੈਸੇ ਨਹੀਂ ਹਨ । ਉਹ ਕਾਲਜ ਐਟ ਦੀ ਵਰਜ ਆਫ ਕੁਲੈਪਸ ਹੈ । ਬਾਕੀ ਮੈਂ ਡਾਂਗ ਸਾਹਿਬ ਦੇ ਸੁਵਾਲ ਦੇ ਜਵਾਬ ਵਿਚ ਵੀ ਕਿਹਾ ਹੈ ਕਿ ਅਸੀਂ ਸਿਚੂਏਸ਼ਨ ਨੂੰ ਮੀਟ ਕਰਨ ਵਾਸਤੇ ਵਿਚਾਰ ਕਰ ਰਹੇ ਹਾਂ ਅਤੇ ਜੋ ਹੱਲ ਹੋਵੇਗਾ, ਕੱਢਿਆ ਜਾਵੇਗਾ ।

---

## ਗੌਰਮਿੰਟ ਕਿਰਤੀ ਕਾਲਜ, ਨਿਆਲ, ਜ਼ਿਲ੍ਹਾ ਪਟਿਆਲਾ ਦੀ ਇਮਾਰਤ ਤੇ ਖਰਚੀ ਗਈ ਰਕਮ

*324. **ਕਮਰੇਡ ਬਲਦੇਵ ਸਿੰਘ ਲੂੰਬਾ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੌਰਮਿੰਟ ਕਿਰਤੀ ਕਾਲਜ, ਨਿਆਲ (ਪਾਤੜਾਂ) ਜ਼ਿਲ੍ਹਾ ਪਟਿਆਲਾ ਦੀ ਇਮਾਰਤ ਤੇ 26

ਜਨਵਰੀ, 1978 ਨੂੰ ਇਸ ਸਰਕਾਰ ਦੁਆਰਾ ਆਪਣੇ ਅਧਿਕਾਰ ਹੇਠ ਲਏ ਜਾਣ ਦੀ ਤਰੀਕ ਤੋਂ ਕੋਈ ਰਕਮ ਖਰਚ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਕਿੰਨੀ ਰਕਮ ਅਤੇ ਇਹ ਕਿਸ ਮਕਸਦ ਲਈ ਖਰਚੀ ਗਈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਨਹੀਂ ਜੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ 26 ਜਨਵਰੀ, 1978 ਨੂੰ ਸਰਕਾਰ ਨੇ ਆਪਣੇ ਹੱਥ ਵਿਚ ਲੈ ਲਿਆ ਸੀ । ਉਸ ਕਾਲਜ ਦੇ ਲਈ ਉਥੋਂ ਦੇ ਲੋਕਾਂ ਨੇ ਬੜੀ ਮਿਹਨਤ ਕਰਕੇ ਬਿਲਡਿੰਗ ਬਣਾਈ ਸੀ ਲੇਕਿਨ ਉਸ ਦੇ ਬਾਅਦ ਜਦ ਸਰਕਾਰ ਨੇ ਉਸ ਨੂੰ ਲੈ ਲਿਆ ਤਾਂ ਸਰਕਾਰ ਨੇ ਹੁਣ ਤੱਕ ਉਥੇ ਕੋਈ ਇੱਟ ਨਹੀਂ ਲਾਈ, ਕੁੱਝ ਨਹੀਂ ਕੀਤਾ । ਉਥੇ ਬੱਚਿਆਂ ਦੀ ਗਿਣਤੀ ਵੱਧ ਰਹੀ ਹੈ । ਕੀ ਵਜ਼ੀਰ ਸਾਹਿਬ ਉਸ ਕਾਲਜ ਦੀ ਬਿਲਡਿੰਗ ਨੂੰ ਹੋਰ ਵਧਾਉਣ ਲਈ ਤਿਆਰ ਹਨ, । ਜੇ ਤਿਆਰ ਹਨ ਤਾਂ ਕਦੋਂ ਤੱਕ ਉਸ ਦੀ ਬਿਲਡਿਗ ਦੀ ਉਸਾਰੀ ਦਾ ਕੰਮ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਕੁੱਝ ਕਾਲਜਾਂ ਦੀ ਫੌਰੀ ਲੋੜ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਦੇ ਐਸਟੀਮੇਟ ਵਗੈਰਾ ਬਣ ਰਹੇ ਹਨ ਅਤੇ ਜਦੋਂ ਐਸਟੀਮੇਟ ਬਣ ਕੇ ਆਉਣਗੇ ਤਾਂ ਉਸ ਦੀ ਹਾਲਤ ਦੇ ਮੁਤਾਬਿਕ, ਅਵੇਲੇਬਿਲਟੀ ਆਫ ਫੰਡ ਦੇ ਮੁਤਾਬਿਕ ਵਿਚਾਰ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਕਾਲਜ ਸੀ. ਪੀ. ਆਈ. ਪਾਰਟੀ ਦੇ ਹੱਥ ਵਿਚ ਸੀ, ਉਨ੍ਹਾਂ ਦੀ ਬਿਲਡਿੰਗ ਵਿਚ ਸੀ । (ਵਿਘਨ) ਇਹ ਬਿਲਕੁਲ ਛੋਟਾ ਜਿਹਾ ਕੰਮ ਸੀ । ਸਿਆਸੀ ਕਾਰਨਾਂ ਕਰਕੇ ਇਹ ਕਾਲਜ ਲਿਆ ਗਿਆ । ਕੀ ਇਸ ਸਾਰੇ ਮਾਮਲੇ ਦੀ ਪੜਤਾਲ ਕਰਕੇ ਕਿ ਉਨ੍ਹਾਂ ਦੀਆਂ ਕੰਡੀਸ਼ਨਜ਼ ਕੀ ਸਨ, ਕਿਸ ਤਰ੍ਹਾਂ ਦਿੱਤਾ ਗਿਆ ਅਤੇ ਕਿਸ ਤਰ੍ਹਾਂ ਲਿਆ ਗਿਆ, ਇਸ ਦੀ ਪੜਤਾਲ ਕਰਾਉਣਗੇ ਅਤੇ ਅੱਗੇ ਵਾਸਤੇ ਜਿਥੇ ਬਿਲਡਿੰਗ ਲਈ ਜਗ੍ਹਾ ਨਾ ਹੋਵੇ ਉਹੋ ਜਿਹੇ ਕਾਲਜ, ਸਕੂਲ ਨੂੰ ਸਰਕਾਰ ਟੇਕ ਓਵਰ ਤਾਂ ਨਹੀਂ ਕਰੇਗੀ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ 95 ਪ੍ਰਤੀਸ਼ਤ ਗਰਾਂਟ ਕਾਲਜਾਂ ਨੂੰ ਦਿੰਦੀ ਹੈ ਅਤੇ ਬੜੀ ਅੱਛੀ ਤਰ੍ਹਾਂ ਦੇਖ ਭਾਲ ਕਰਕੇ ਦਿੰਦੀ ਹੈ । ਉਨ੍ਹਾਂ ਕਾਲਜਾਂ ਨੂੰ ਦੇਖਣ ਲਈ ਇਨ੍ਹਾਂ ਦੀ ਟੀਮ ਜਾਂਦੀ ਹੈ । 5 ਪ੍ਰਤੀਸ਼ਤ ਮੈਨੇਜਮੈਂਟ ਵਾਲੇ ਦਿੰਦੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਉਨ੍ਹਾਂ ਕਾਲਜਾਂ ਨੂੰ 95 ਪ੍ਰਤੀਸ਼ਤ ਗਰਾਂਟ ਦਿੰਦੀ ਹੈ, ਐਨਾ ਖਰਚ ਕਰਦੀ ਹੈ ਕੀ ਸਰਕਾਰ ਇਸ ਤਰ੍ਹਾਂ ਨਹੀਂ ਕਰ ਸਕਦੀ ਕਿ ਉਨ੍ਹਾਂ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰ ਲਵੇ ?

**ਮੰਤਰੀ** : ਇਹ ਸਵਾਲ ਇਨ੍ਹਾਂ ਨੇ ਬੜਾ ਲੰਬਾ ਚੌੜਾ ਕਰ ਦਿੱਤਾ ਹੈ । ਇਸ ਦੇ ਬਾਰੇ ਕਈ ਵਾਰੀ ਇਥੇ ਬਹਿਸ ਵੀ ਹੋਈ ਹੈ । ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਅਸੀਂ 95 ਪ੍ਰਤੀਸ਼ਤ ਏਡ ਨਹੀਂ ਦਿੰਦੇ (ਵਿਘਨ) ਅਸੀਂ ਉਨ੍ਹਾਂ ਨੂੰ ਕੁੱਝ ਏਡ ਦੇ ਰਹੇ ਹਾਂ । ਅਸੀਂ ਉਨ੍ਹਾਂ ਮੁਲਾਜ਼ਮਾਂ ਦੀ ਸਿਕਿਉਰਿਟੀ ਆਫ ਸਰਵਿਸ ਕੀਤੀ ਹੈ । ਸਾਡੇ ਤੋਂ ਪਹਿਲਾਂ ਤੁਹਾਡੀ ਸਰਕਾਰ ਨੇ ਉਨ੍ਹਾਂ ਨਾਲ ਜੋ ਵਿਤਕਰਾ ਕੀਤਾ, ਉਸ ਨੂੰ ਅਸੀਂ ਠੀਕ ਕਰ ਰਹੇ ਹਾਂ ।

**प्रिंसिपल ओम प्रकाश बग्गा** : क्या विद्या मन्त्री यह बतायेंगे कि पातड़ां का कालेज जब लिया गया तो इस में सी.पी. आई. और कांग्रेस सरकार की बंगलिंग हुई क्योंकि वह कन्डीशनज़ पुरी नहीं कर सकते। क्या उनके खिलाफ ऐजूकेशन मिनिस्टर कोई इन्कवायरी करेंगे ?

**ਮੰਤਰੀ :** ਜਿਹੜਾ ਕਾਲਜ ਗੌਰਮਿੰਟ ਟੇਕ ਓਵਰ ਕਰ ਚੁੱਕੀ ਹੈ ਉਸ ਉਤੇ ਦੁਬਾਰਾ ਵਿਚਾਰ ਕਰਨ ਦਾ ਕੋਈ ਆਈਡੀਆ ਨਹੀਂ ਹੈ ਕਿਉਂਕਿ ਸਾਰੀ ਚੀਜ ਇੰਟੇਗਰੇਟ ਹੋ ਚੁੱਕੀ ਹੈ। ਸਰਵਿਸਿਜ਼ ਇੰਟੈਗਰੇਟ ਹੋ ਚੁੱਕੀਆਂ ਹਨ, ਬਿਲਡਿੰਗ ਆਦਿ ਸਾਰੀਆਂ ਚੀਜ਼ਾਂ ਟੇਕ ਓਵਰ ਕਰ ਲਈਆਂ ਹਨ। ਅੱਗੇ ਨੂੰ ਯਤਨ ਕਰ ਰਹੇ ਹਾਂ ਕਿ ਜਿਨ੍ਹਾਂ ਕਾਲਜਾਂ ਨੂੰ ਟੇਕ ਓਵਰ ਕਰਨਾ ਹੋਵੇ, ਸਭ ਕੁੱਝ ਦੇਖਕੇ ਕੀਤਾ ਜਾਵੇ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਲਜ ਦੀ ਮੈਨੇਜਮੈਂਟ ਵਿਚ ਨੁਕਸ ਹੋ ਸਕਦਾ ਹੈ ਪਰ ਅਲਟੀਮੇਟਲੀ ਇਸ ਦਾ ਅਸਰ ਤਾਂ ਸਾਡੀ ਜਨਰੇਸ਼ਨ ਤੇ ਪੈਂਦਾ ਹੈ। ਇਹ ਜਿਹੜੀ ਬਿਮਾਰ ਕਾਲਜਾਂ ਨੂੰ ਟੇਕ ਓਵਰ ਕਰਨ ਅਤੇ 95 ਪ੍ਰਤੀਸ਼ਤ ਗ੍ਰਾਂਟ ਦੇਣ ਵਾਲੀ ਗੱਲ ਹੈ ਇਨ੍ਹਾਂ ਦੋਨਾਂ ਗੱਲਾਂ ਵਿਚੋਂ ਕਿਹੜੀ ਗੱਲ ਤੇ ਸਰਕਾਰ ਵਿਚਾਰ ਕਰ ਰਹੀ ਹੈ ?

**ਮੰਤਰੀ :** ਐਡੀ ਵੱਡੀ ਸਟੇਟਮੈਂਟ ਤਾਂ ਸਵਾਲ ਦੇ ਜਵਾਬ ਵਿਚ ਨਹੀਂ ਦਿੱਤੀ ਜਾ ਸਕਦੀ। ਇਹ ਪਾਲਿਸੀ ਮੈਟਰ ਹੈ। ਇਹ ਸਮੱਸਿਆ ਵੱਡੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਹਾਊਸ ਵਿਚ ਇਸੇ ਸੈਸ਼ਨ ਵਿਚ ਇਸ ਸਬੰਧੀ 2-3 ਸਵਾਲ ਆ ਚੁੱਕੇ ਹਨ ਅਤੇ ਉਨ੍ਹਾਂ ਉਤੇ ਬੜੀ ਲੰਬੀ ਚੌੜੀ ਬਹਿਸ ਹੋ ਚੁੱਕੀ ਹੈ। ਇਹ ਮਸਲਾ ਸਾਰਿਆਂ ਦਾ ਹੈ। ਮੈਂ ਅੱਗੇ ਵੀ ਅਰਜ਼ ਕਰ ਚੁੱਕਾ ਹਾਂ ਕਿ ਜਦੋਂ ਕੋਈ ਪਾਲਿਸੀ ਤਹਿ ਕਰਾਂਗੇ ਤਾਂ ਹਾਊਸ ਨੂੰ ਦੱਸਾਂਗੇ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕਾਲਜ ਦੀ ਗੱਲ ਚਲਦੀ ਹੈ, ਕਾਲਜ ਦੇ ਸੁਧਾਰ ਦੀ ਗੱਲ ਚਲਦੀ ਹੈ ਜਾਂ ਕਾਲਜ ਨੂੰ ਟੇਕ ਓਵਰ ਕਰਨ ਦੀ ਗੱਲ ਚਲਦੀ ਹੈ ਤਾਂ ਮੈਨੂੰ ਯਾਦ ਆ ਜਾਂਦਾ ਹੈ ਕਿ ਬੈਕਵਰਡ ਏਰੀਆ ਵਿਚ ਜਿਥੇ 30 ਸਾਲਾਂ ਵਿਚ ਕਾਂਗਰਸ ਦੀ ਸਰਕਾਰ ਕੋਈ ਸਕੂਲ, ਕਾਲਜ ਨਹੀਂ ਬਣਾ ਸਕੀ ਅਤੇ ਬੱਚਿਆਂ ਨੂੰ ਬੜੀ ਬੜੀ ਦੂਰ ਪੜ੍ਹਨ ਜਾਣਾ ਪੈਂਦਾ ਹੈ, ਕੀ ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਮੇਰੇ ਵੱਲੋਂ ਵਾਰ ਵਾਰ ਰਿਕੁਐਸਟ ਕਰਨ ਤੇ ਬਲਾਚੌਰ ਵਿਚ ਕਾਲਜ ਦਾ ਕੰਮ ਸ਼ੁਰੂ ਕੀਤਾ ਜਾਵੇਗਾ ?

**ਮੰਤਰੀ** : ਇਹ ਤਾਂ, ਸਪੀਕਰ ਸਾਹਿਬ, ਜ਼ਿਆਦਾ ਖੁਸ਼ ਹੋਣਗੇ ਕਿਉਂਕਿ ਆਪਣਾ ਹਲਕਾ ਵੀ ਨਜ਼ਦੀਕ ਪੈਂਦਾ ਹੈ। ਅਰਜ਼ ਇਹ ਹੈ ਕਿ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਪੰਜਾਬ ਵਿਚ 184 ਕਾਲਜ ਹਨ ਜਿਨ੍ਹਾਂ ਦੀ ਗਰੋਥ ਤਕਰੀਬਨ ਠੀਕ ਨਹੀਂ ਹੋ ਸਕੀ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਅੱਗੇ ਵਾਸਤੇ ਨੈਗਲੈਕਟਿਡ ਏਰੀਆਜ਼ ਜਿਹੜੇ ਹਨ ਜਾਂ ਜਿਹੜੀਆਂ ਪਾਕੇਟਸ ਰਹਿ ਗਈਆਂ ਹਨ ਜਿਥੇ ਕਾਲਜ ਖੁੱਲ੍ਹ ਨਹੀਂ ਸਕੇ ਉਥੇ ਹਾਇਰ ਐਜੂਕੇਸ਼ਨ ਕਿਸ ਤਰ੍ਹਾਂ ਲਿਆਉਣੀ ਹੈ। ਆਨਰੇਬਲ ਮੈਂਬਰ ਸਾਹਿਬ ਦਾ ਇਹ ਸੁਝਾਓ ਹੈ ਅਤੇ ਇਹ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਕਈ ਸਕੂਲ ਅਤੇ ਕਾਲਜ ਐਸੇ ਨਹੀਂ ਜਿਨ੍ਹਾਂ ਦਾ ਕਾਫੀ ਸਮੇਂ ਤੋਂ ਦੱਸਿਆ ਜਾਂਦਾ ਹੈ ਕਿ ਇਨ੍ਹਾਂ ਸਕੂਲਾਂ ਅਤੇ ਕਾਲਜਾਂ ਦੀ ਹਾਲਤ ਮਾੜ ਹੈ ਅਤੇ ਇਹ ਵੀ ਦੱਸਿਆ ਜਾਂਦਾ ਹੈ ਕਿ 1967 ਤੋਂ ਉਹ ਗਰਾਂਟ ਦੀ ਲਿਸਟ ਉਪਰ ਨਹੀ

ਆਉਂਦੇ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਗੌਰਮਿੰਟ ਉਨ੍ਹਾਂ ਵਾਸਤੇ ਸੋਚਣ ਨੂੰ ਤਿਆਰ ਹੈ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**Starred Question No. 372***

**Mr. Speaker** : Extension has been asked for in respect of Starred Question No. 372.

**Mr. Speaker**: Question Hour is over.

## UNSTARRED QUESTONS AND ANSWERS

### Municipal Corporation in the State

**119. Comrade Satya Pal Dang**: Will the Minister for Finance be pleased to state :—

(a) the number of Municipal Corporations in the State ;

(b) whether each of them has posts of Deputy Commissioner and Assistant Commissioner besides that of Commissioner ;

(c) if the reply to part (b) above be in the afffirmative whether these posts have been filled up by promotion or direct recruitment or by deputationists lent to the Corporation by the Government ?

**ਸਰਦਾਰ ਬਲਵੰਤ ਸਿੰਘ** : (ੳ) ਇਸ ਵੇਲੇ ਰਾਜ ਵਿਚ 3 ਨਗਰ ਨਿਗਮ ਹਨ ।

(ਅ) ਇਸ ਵੇਲੇ ਕੇਵਲ ਨਗਰ ਨਿਗਮ, ਅੰਮ੍ਰਿਤਸਰ ਵਿੱਚ ਹੀ ਡਿਪਟੀ ਕਮਿਸ਼ਨਰ ਅਤੇ ਸਹਾਇਕ ਕਮਿਸ਼ਨਰ ਦੀਆਂ ਅਸਾਮੀਆਂ ਹਨ ।

(ੲ) ਡਿਪਟੀ ਕਮਿਸ਼ਨਰ ਅਤੇ ਸਹਾਇਕ ਕਮਿਸ਼ਨਰ ਦੀਆਂ ਆਸਾਮੀਆਂ ਸਰਕਾਰ ਵੱਲੋਂ ਡੈਪੂਟੇਸ਼ਨ ਤੇ ਭੇਜੇ ਗਏ ਅਫ਼ਸਰਾਂ ਰਾਹੀਂ ਭਰੀਆਂ ਗਈਆਂ ਹਨ । ਉਹ ਕਰਮਵਾਰ ਇੰਡੀਅਨ ਐਡਮਨਿਸਟਰੇਟਿਵ ਸਰਵਿਸ ਅਤੇ ਪੰਜਾਬ ਸਿਵਲ ਸਰਵਿਸ (ਐਗਜ਼ੈਕਟਿਵ) ਦੇ ਅਧਿਕਾਰੀ ਹਨ ।

### Application for the Refund of Sales Tax within the Limitation

**120. Comrade Satya Pal Dang**:—Will the Minister for Excise and Taxation be pleased to state:—

(a) whether in the month of August, 1967 the Supreme Court held that levy of Sales Tax on edible oils was ultra vires of the?? Government uptil 11th September, 1956 ; if so, the number of applications received by the Government within

*For Starred Question No. 372 and reply thereto, please see P.V.S. Debates, dated the 29th March, 1978.

[Comrade Satya Pal Dang]

the time limit prescribed bythe law for the refund of sales tax paid by the dealers to the Government for periods prior to 12th September, 1956 ;

(b) the districtwise number of these applications;

(c) the districtwise number of applicants in which refund claimed has been given ;

(d) the districtwise number of applications in which refund has not yet been given ;

(e) the reasons for the long delay in deciding these applications and the total amount involved ?

**ਸ੍ਰੀ ਹਿੱਤ ਅਭਿਲਾਸ਼ੀ** : (ੳ) ਹਾਂ ਜੀ। ਬਕਾਏ ਦੀਆਂ 73 ਦਰਖ਼ਾਸਤਾਂ ਪ੍ਰਾਪਤ ਹੋਈਆਂ ਸਨ।

(ਅ) ਜ਼ਿਲ੍ਹੇਵਾਰ ਵੇਰਵਾ ਇਸ ਪ੍ਰਕਾਰ ਹੈ :—

| | ਜ਼ਿਲ੍ਹਾ | | ਦਰਖ਼ਾਸਤਾਂ ਦਾ ਨੰਬਰ |
|---|---|---|---|
| 1. | ਹੁਸ਼ਿਆਰਪੁਰ | ... | -- |
| 2. | ਲੁਧਿਆਣਾ | ... | 6 |
| 3. | ਅੰਮ੍ਰਿਤਸਰ | ... | 15 |
| 4. | ਰੋਪੜ | ... | -- |
| 5. | ਪਟਿਆਲਾ | ... | -- |
| 6. | ਫਰੀਦਕੋਟ | ... | 1 |
| 7. | ਬਠਿੰਡਾ | ... | -- |
| 8. | ਜਲੰਧਰ | ... | 24 |
| 9. | ਗੁਰਦਾਸਪੁਰ | ... | 22 |
| 10. | ਫਿਰੋਜ਼ਪੁਰ | ... | 5 |
| 11. | ਕਪੂਰਥਲਾ | ... | -- |
| 12. | ਸੰਗਰੂਰ | ... | -- |
| | ਜੋੜ | ... | 73 |

(ੲ) ਉਪਰ (ਅ) ਦੀਆਂ ਸਾਰੀਆਂ ਦਰਖਾਸਤਾਂ ਦਾ ਨਿਪਟਾਰਾ ਕਰ ਦਿੱਤਾ ਗਿਆ ਹੈ ਅਤੇ ਬਕਾਏ ਦੀ ਅਦਾਇਗੀ ਕਰ ਦਿੱਤੀ ਗਈ ਹੈ।

(ਸ) ਕੋਈ ਨਹੀਂ ।

(ਹ) ਸਵਾਲ ਹੀ ਪੈਦਾ ਨਹੀਂ ਹੁੰਦਾ ।

## Enquiry against Class I and II Officers of the Printing and Stationery Department

**121. Comrade Satya Pal Dang**: Will the Minister for Education be pleased to state the names and designations of class II and Class I Officers in the Printing and Stationery Department against whom enquiries are being held for alleged corrupt practices ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ਕਲਾਸ I, (1) ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ ।

ਕਲਾਸ II

2. ਮੈਨੇਜਰ, ਸਰਕਾਰੀ ਟਾਈਪ ਰਾਈਟਰ ਵਰਕਸ਼ਾਪ, ਪੰਜਾਬ, ਚੰਡੀਗੜ੍ਹ ।

3. ਸਮਾਨ ਖਰੀਦ ਅਫ਼ਸਰ, ਸਰਕਾਰੀ ਪਰੈਸ, ਪਟਿਆਲਾ ।

ਅਫਸਰਾਂ ਦੇ ਨਾਂ ਦੱਸਣੇ ਉਚਿੱਤ ਨਹੀਂ ਹੋਣਗੇ ਜੀ ।

## ਰਾਜ ਵਿਚ ਨਵੇਂ ਜੇ. ਬੀ. ਟੀ./ਸੀ. ਐਂਡ. ਵੀ./ਬੀ. ਐਡ ਅਧਿਆਪਕਾਂ ਦੀ ਨਿਯੁਕਤੀ

**126. ਮਾਸਟਰ ਬਾਬੂ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ:—

(ੳ) ਰਾਜ ਵਿਚ ਸਰਕਾਰ ਦੁਆਰਾ ਪਹਿਲੀ ਅਪ੍ਰੈਲ, 1974 ਤੋਂ 31 ਦਸੰਬਰ, 1977 ਦੇ ਸਮੇਂ ਦੇ ਦੌਰਾਨ ਜ਼ਿਲ੍ਹਾਵਾਰ ਨਿਯੁਕਤ ਕੀਤੇ ਗਏ ਨਵੇਂ ਜੇ. ਬੀ. ਟੀ./ਸੀ. ਐਂਡ. ਵੀ./ਬੀ. ਐਡ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਅਤੇ ਉਹ ਕਿਸ ਕਿਸ ਥਾਂ ਨਿਯੁਕਤ ਕੀਤੇ ਗਏ ਹਨ;

(ਅ) ਰਾਜ ਵਿਚ ਅਜਿਹੇ ਸਰਕਾਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਜੇ. ਬੀ. ਟੀ./ਸੀ ਐਂਡ ਵੀ./ਬੀ. ਐਡ ਅਧਿਆਪਕਾਂ ਦੀ ਗਿਣਤੀ ਵਿਦਿਆਰਥੀਆਂ ਦੀ ਗਿਣਤੀ ਦੇ ਅਨੁਪਾਤ ਵਿਚ ਘੱਟ ਹੈ :

(ੲ) ਰਾਜ ਵਿਚ ਅਜਿਹੇ ਸਰਕਾਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਥੇ ਜੇ. ਬੀ. ਟੀ./ਸੀ. ਐਂਡ ਵੀ./ਬੀ. ਐਂਡ ਅਧਿਆਪਕਾਂ ਦੀ ਗਿਣਤੀ ਵਿਦਿਆਰਥੀਆਂ ਦੀ ਗਿਣਤੀ ਦੇ ਅਨੁਪਾਤ ਵਿਚ ਵੱਧ ਹੈ ;

(ਸ) ਉਪਰੋਕਤ ਭਾਗੋਂ (ਅ) ਅਤੇ (ੲ) ਵਿਚ ਦੱਸੇ ਗਏ ਫਰਕ ਨੂੰ ਦੂਰ ਕਰਨ ਲਈ ਸਰਕਾਰ ਦੀ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ਸੂਚਨਾ ਇਕੱਤਰ ਕਰਨ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ ।

**Periodical Medical Examination of the students of the Primary Schools in the State.**

**127. Master Babu Singh:** Will the Minister for Education be pleased to state—

(a) whether any periodical medical examination of the students of the Primary Schools in the State is conducted by the Health Department;

(b) the exact date when the last medical examination of such students was conducted and the number of Primary/Middle/High Schools covered by the said scheme;

(c) the total number of boys/girls who were medically examined by the doctors ;

(d) the percentage of such students in the State who are suffering from (i) Trachoma (ii) Tuberculosis and (iii) Under weight and Malnutrition ;

(e) the steps which the Government propose to take for removing the diseases referred to in part (d) above?

**ਸ਼੍ਰੀ ਦੇਸ ਰਾਜ** (ਸਿਹਤ ਅਤੇ ਪਰਿਵਾਰ ਭਲਾਈ ਮੰਤਰੀ) : (ੳ) ਹਾਂ ਜੀ।

(ਅ) ਸਹੀ ਮਿਤੀ ਨਹੀਂ ਦੱਸੀ ਜਾ ਸਕਦੀ ਕਿਉਂਕਿ ਡਾਕਟਰੀ ਮੁਆਇਨਾ ਕਿਸੇ ਇਕ ਦਿਨ ਵਿਚ ਹੀ ਨਹੀਂ ਹੁੰਦਾ ਸਗੋਂ ਲਗਾਤਾਰ ਹੁੰਦਾ ਹੈ। ਉਨ੍ਹਾਂ ਸਕੂਲਾਂ ਦੀ ਗਿਣਤੀ ਜਿਨ੍ਹਾਂ ਵਿਚ ਕਿ 1 ਜਨਵਰੀ, 1977 ਤੋਂ 31 ਦਸੰਬਰ, 1977 ਤੱਕ ਇਸ ਸਕੀਮ ਅਧੀਨ ਵਿਦਿਆਰਥੀਆਂ ਦਾ ਡਾਕਟਰੀ ਮੁਆਇਨਾ ਕੀਤਾ ਗਿਆ ਹੇਠ ਲਿਖੇ ਅਨੁਸਾਰ ਹੈ:—

| | | |
|---|---|---|
| (1) ਪ੍ਰਾਇਮਰੀ ਸਕੂਲ | .. | 476 |
| (2) ਮਿਡਲ ਸਕੂਲ | .. | 563 |
| (3) ਹਾਈ ਸਕੂਲ | .. | 120 |

(ੲ) 30,657 (ਲੜਕੇ ਅਤੇ ਲੜਕੀਆਂ)

(ਸ) (1) 4.1 ਪ੍ਰਤੀਸ਼ਤ

(2) ਨਿੱਲ

(3) 13.3 ਪ੍ਰਤੀਸ਼ਤ

(ਹ) (1) ਸਕੂਲ ਮੈਡੀਕਲ ਅਫ਼ਸਰ ਐਸੇ ਵਿਦਿਆਰਥੀਆਂ ਨੂੰ ਇਲਾਜ ਲਈ ਐਂਟੀ ਬਾਇਓਟਿਕ ਟਿਊਬਾਂ ਦੇਂਦੇ ਹਨ ਅਤੇ ਸਿਹਤ ਸਿਖਿਆ ਵੀ ਦਿੱਤੀ ਜਾਂਦੀ ਹੈ।

(2) ਬੀ. ਸੀ. ਜੀ. ਦੇ ਟੀਕੇ ਲਗਾਉਣ ਦਾ ਕੰਮ ਸਾਰੇ ਜ਼ਿਲ੍ਹਿਆਂ ਵਿਚ 12 ਬੀ. ਸੀ. ਜੀ. ਦੀਆਂ ਟੀਮਾਂ ਜਿਹੜੀ ਕਿ ਇਕ ਇਕ ਹਰ ਜ਼ਿਲ੍ਹੇ ਵਿਚ ਹੈ, ਕਰ ਰਹੀ ਹੈ, ਇਸ ਦਾ ਕੰਮ ਹੋਰ ਟੀ. ਬੀ. ਕਲੀਨਿਕਾਂ ਭੀ ਕਰਦੀਆਂ ਹਨ।

(3) ਸਕੂਲ ਮੈਡੀਕਲ, ਅਫਸਰ ਵਿਦਿਆਰਥੀਆਂ ਨੂੰ ਚੰਗੀ ਤੇ ਬੈਲੈਂਸਡ ਖੁਰਾਕ ਲਈ ਸਿਖਿਆ ਦਿੰਦੇ ਹਨ, ਅਤੇ ਉਨ੍ਹਾਂ ਨੂੰ ਹਸਪਤਾਲ/ਮੈਡੀਕਲ ਸੰਸਥਾ ਵਿਚ ਇਲਾਜ ਕਰਵਾਉਣ ਲਈ ਭੇਜਦੇ ਹਨ।

---

**ਰਾਜ ਵਿਚ ਸਰਕਾਰੀ ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਜ਼/ਬੀ.ਈ.ਓ. ਦੇ ਦਫਤਰਾਂ ਦੀ ਗਿਣਤੀ**

128. **ਮਾਸਟਰ ਬਾਬੂ ਸਿੰਘ** : ਕੀ ਸਿਖਿਆ ਮੰਤਰੀ ਜੀ ਦੱਸਣਗੇ:—

(ੳ) ਰਾਜ ਵਿੱਚ 1 ਜਨਵਰੀ, 1978 ਨੂੰ ਜ਼ਿਲ੍ਹੇਵਾਰ ਸਰਕਾਰੀ ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਜ਼/ਬੀ.ਈ.ਓਜ਼. ਦਫਤਰਾਂ ਦੀ ਗਿਣਤੀ ਕੀ ਹੈ;

(ਅ) 'ੳ' ਵਿਚ ਦੱਸੇ ਗਏ ਉਨ੍ਹਾਂ ਸਰਕਾਰੀ ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਜ਼/ ਬੀ. ਈ.ਓਜ਼. ਦਫਤਰਾਂ ਦੀ ਕੁਲ ਗਿਣਤੀ ਜਿਥੇ ਜਨਰਲ ਪ੍ਰਾਵੀਡੈਂਟ ਫੰਡ ਬੁਕਾਂ ਸਕੂਲਾਂ ਦੇ ਮੁਖੀਆਂ ਵੱਲੋਂ ਠੀਕ ਪ੍ਰਕਾਰ ਰੱਖੀਆਂ ਜਾਂਦੀਆਂ ਹਨ;

(ੲ) 'ੳ' ਵਿਚ ਦੱਸੀ ਗਈ ਗਿਣਤੀ ਵਿਚੋਂ ਉਨ੍ਹਾਂ ਸਕੂਲਾਂ ਅਤੇ ਦਫਤਰਾਂ ਦੇ ਨਾਂ ਅਤੇ ਗਿਣਤੀ ਜਿਨ੍ਹਾਂ ਦੇ ਕੋਲ ਜੀ. ਪੀ. ਐਫ. ਪਾਸ ਬੁਕਾਂ ਜ਼ਿਲ੍ਹੇਵਾਰ ਠੀਕ ਪ੍ਰਕਾਰ ਨਹੀਂ ਰੱਖੀਆਂ ਜਾਂਦੀਆਂ ;

(ਸ) ਅਜਿਹੇ ਪੈਰਾ (ੲ) ਵਿਚ ਦੱਸੇ ਗਏ ਸੰਸਥਾਵਾਂ ਦੇ ਮੁੱਖੀਆਂ ਦੇ ਖਿਲਾਫ ਕੀ ਕਾਰਵਾਈ ਕੀਤੀ ਜਾ ਰਹੀ ਹੈ ਜਿਨ੍ਹਾਂ ਨੇ ਕਿ ਪਾਸ ਬੁੱਕਾਂ ਠੀਕ ਨਹੀਂ ਰੱਖੀਆਂ ਹੋਈਆਂ ?

**ਸਰਦਾਰ ਸੁਖਜਿੰਦਰ ਸਿੰਘ ਘੇਰਾ** : (ੳ) ਰਾਜ ਵਿਚ 1 ਜਨਵਰੀ, 1978 ਨੂੰ ਜ਼ਿਲ੍ਹੇਵਾਰ ਸਰਕਾਰੀ ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਜ਼/ਬੀ.ਈ.ਓਜ਼. ਦਫਤਰਾਂ ਦੀ ਗਿਣਤੀ ਇਸ ਪ੍ਰਕਾਰ ਹੈ:—

| | | |
|---|---|---|
| ਅੰਮ੍ਰਿਤਸਰ | .. | 346 |
| ਬਠਿੰਡਾ | .. | 237 |
| ਫਰੀਦਕੋਟ | .. | 308 |
| ਫਿਰੋਜ਼ਪੁਰ | .. | 254 |
| ਗੁਰਦਾਸਪੁਰ | .. | 267 |
| ਹੁਸ਼ਿਆਰਪੁਰ | .. | 286 |
| ਜਲੰਧਰ | .. | 357 |
| ਕਪੂਰਥਲਾ | .. | 129 |
| ਲੁਧਿਆਣਾ | .. | 320 |
| ਪਟਿਆਲਾ | .. | 292 |
| ਰੋਪੜ | .. | 169 |
| ਸੰਗਰੂਰ | .. | 271 |
| ਕੁੱਲ ਜੋੜ | .. | 3236 |

[ਵਿਦਿਆ ਮੰਤਰੀ]

(ਅ) ਇਹ ਪਾਸ ਬੁੱਕਾਂ ਆਮ ਕਰਕੇ ਨਹੀਂ ਰੱਖੀਆਂ ਜਾ ਰਹੀਆਂ ਪਰ ਜਿਨ੍ਹਾਂ ਕਰਮਚਾਰੀਆਂ ਨੇ ਪਾਸ ਬੁਕਸ ਦੇ ਦਿੱਤੀਆਂ ਹਨ ਉਹ ਠੀਕ ਮੇਨਟੇਨ ਕੀਤੀਆਂ ਜਾ ਰਹੀਆਂ ਹਨ ।

(ੲ) ਉਪਰੋਕਤ (ਅ) ਅਨੁਸਾਰ ।

(ਸ) ਸੰਸਥਾਵਾਂ ਦੇ ਮੁੱਖੀਆਂ ਵਿਰੁੱਧ ਕੋਈ ਕਾਰਵਾਈ ਕਰਨੀ ਉਚਿਤ ਨਹੀਂ ਕਿਉਂਕਿ ਪਹਿਲਾਂ ਤਾਂ ਸਬੰਧਤ ਕਰਮਚਾਰੀਆਂ ਨੇ ਪਾਸ ਬੁੱਕਾਂ ਆਪਣੇ ਖਰਚ ਤੇ ਲਿਆ ਕੇ ਦੇਣੀਆਂ ਹੁੰਦੀਆਂ ਹਨ ਅਤੇ ਦੂਜਾ. ਬੀ. ਈ. ਓਜ਼ ਜ਼ਿਲ੍ਹਾ ਸਿਖਿਆ ਅਫਸਰ ਆਦਿ ਦੇ ਦਫਤਰਾਂ ਵਿਚ ਇਸ ਵਾਧੂ ਕੰਮ ਦੇ ਨਿਪਟਾਰੇ ਲਈ ਵਾਧੂ ਸਟਾਫ ਦੀ ਲੋੜ ਹੈ ਜਿਹੜਾ ਕਿ ਵਾਰ ਵਾਰ ਮੰਗਣ ਉਪਰੰਤ ਵੀ ਵਿੱਤ ਵਿਭਾਗ ਵੱਲੋਂ ਹਾਲੀ ਨਹੀਂ ਮਿਲਿਆ ।

---

**Unstarred Question No. 142**

**(Extension was asked for in respect of Unstarred** Question No. 142)

The answer to Assembly Question No. 142 appearing in the list of Unstarred Questions on the 20th March, 1978 in the name of Master Babu Singh M .L. A. is not ready.

The reply will be submitted as soon as the relevant information has been collected.

Sd/-

Welfare Minister, Punjab.

To

The Secretary,
Punjab Vidhan Sabha Secretariat,
Chandigarh.

U.O. No. 1016-SWA(2)-78, dated Chandigarh, the 17th March, 1978.

---

**QUESTIONS OF PRIVILEGE**

**Mr. Speaker** : I have received a notice of Privilege Motion from Sardar Umrao Singh and Dr. Kewal Krishan alleging that during the Question Hour on the 8th March, 1978, the door of the Lobby of the Opposition was locked up and the Members of the House were denied access to the Lobby exclusively meant for their use. They have stated that this constitutes a breach of the rights of the Members.

I would like to state here that it has been a practice since 1962 that on the day when the Budget is presented all budget documents, which are confidential are kept in the aforesaid Lobby and as soon as the Finance Minister rises to make Budget speech those documents are removed from there and distributed among the Members. It was done only for the convenience of the

Members themselves and in the interest of expeditious distribution of the Budget documents among them.

There was no intention whatsoever to prevent any Member from using the said Lobby. If, however, this practice is felt objectionable, I would ask the Secretariate to discontinue it. But in that event, there would be some delay in the distribution of Budget documents on the day when the Budget is presented.

On 12th January, 1978 Doctor Kewal Krishan gave notice of a privilege motion alleging that on 11th January, 1978the Minister for Social Welfare during the Question Hour gave contradictory replies to starred question No. 71 and that in this way she had created a confusion in the House and mislead the House.

On 12th January, 1978 I gave an interim ruling that I was writing to the Minister concerned for clarification and on receiptof her reply I would give my ruling.

I. have received the requisite clarification from the Social Welfare Minister wherein she has stated as under :—

'I did not give contradictory replies to Starred Question No. 71. Neither there could be anyconfusionnor anyattempttomis-lead the House. There is apparently no breach of the Privilege.

The question was '(a)whether there is any proposal under the consideration of the Government to assume responsibility for looking after education and employment of such children as are handicapped: (b) the number of childrer referred to in part (a) above, who are below the age of 20 years, as on 31st August 1977, in accordance with the official statistics.

My answer was as below:—

(a) No, sir. No such new proposal is under consideration of the Social Welfare Department.,

(b) No official statistics are available in the Social Welfare Department because no survey has been conducted in this behalf.

In reply to supplementary I had informed about the two schemes having been opened for the mentally retarded children and the blind. This was only to inform the House about the steps taken by the Welfare Department in the rehabilitation of the handicapped and blind children. The Social Welfare Department has, at present, no scheme to provide employment to such persons. It is also a fact that there is no scheme under the consideration of the Welfare Department to assume responsibility for looking after education and employment of such children of handicapped. There. is as such, no confusion and no attempt to mis-lead the House.'

While I do respect the sentiments of the Hon'ble Members, I would say that no Privilege has been breached as the above facts clearly bear out.

[Mr. Speaker]

I may, therefore, request you kindly to appreciate the position and accept my clarification.'

In view of the clarification given by the Minister, I do not give my consent to the question of privilege being raised.

## CALL ATTENTION NOTICES UNDER RULE 66.

(Serial No. 73)

**Principal Om Parkash Bagga**: Sir, I beg to draw the attention of the Government towards a matter of urgent public importance, namely, that the Department has transferred the large quantity of cement from Hoshiarpur to Amritsar with the result that there is a great scarciety of cement in P. W. D. at Hoshiarpur and the construction of major projects of Buildings and Bridges is held up. The Government may make a statement that why cement was transferred to Amritsar incurring a great loss by way of carriage and holding up the construction activity in the Backward Area of Hoshiarpur, for which the Government has been declaring from time to time that it lays great importance for the backward areas. Arrangements made for the supply of cement and the time by which it should be available be also intimated.

**ਲੋਕ ਕਾਰਜ ਮੰਤਰੀ** (ਸਰਦਾਰ ਰਣਧੀਰ ਸਿੰਘ ਚੀਮਾ) : ਵੱਖ ਵੱਖ ਸਰਕਲਜ਼ ਵਿਚ ਸਪਲਾਈ ਅਤੇ ਮੰਗ ਨੂੰ ਮੁੱਖ ਰੱਖਦੇ ਹੋਏ, ਮੈਟੀਰੀਅਲ ਨੂੰ ਇੱਕ ਸਰਕਲ ਤੋਂ ਦੂਜੇ ਸਰਕਲ ਵਿਚ ਟਰਾਂਸਫਰ ਕਰਨਾ ਲੋਕ ਨਿਰਮਾਣ ਵਿਭਾਗ ਵਿਚ ਕੋਈ ਅਸਾਧਾਰਣ ਗੱਲ ਨਹੀਂ ਹੈ । ਖਾਸ ਕਰਕੇ ਜਦੋਂ ਕਿਸੇ ਪ੍ਰੋਜੈਕਟ ਦੀ ਪ੍ਰਾਥਮਿਕਤਾ ਅਤੇ ਮਿਤੀ ਬੱਧ ਉਸਾਰੀ ਦਾ ਸਵਾਲ ਹੋਵੇ, ਇਹੋ ਜਿਹੀ ਅਦਲਾ ਬਦਲੀ ਬਿਲਕੁਲ ਉਚਿਤ ਹੈ । ਇਸ ਕਰਕੇ ਗੁਰਦੁਆਰਾ ਗੋਇੰਦਵਾਲ ਸਾਹਿਬ ਨੇੜੇ ਦਰਿਆ ਬਿਆਸ ਉਤੇ ਹਾਈ ਲੈਵਲ ਪੁਲ ਦੀ ਉਸਾਰੀ ਲਈ 62.5 ਟਨ ਸੀਮਿੰਟ ਲੋਕ ਹਿੱਤ ਵਿਚ ਹੁਸ਼ਿਆਰਪੁਰ ਸਰਕਲ ਤੋਂ ਟਰਾਂਸਫਰ ਕੀਤਾ ਗਿਆ ਸੀ । ਇਸ ਤੋਂ ਇਲਾਵਾ ਉਨ੍ਹਾਂ ਸਰਕਲਜ਼ ਦੀ ਸਟਾਕ ਸਥਿੱਤੀ ਨੂੰ ਮੁੱਖ ਰੱਖਦੇ ਹੋਏ, ਕੁੱਝ ਹੋਰ ਸਰਕਲਜ਼ ਤੋਂ ਵੀ ਗੋਇੰਦਵਾਲ ਪੁਲ ਲਈ ਸੀਮਿੰਟ ਟਰਾਂਸਫਰ ਕੀਤਾ ਗਿਆ ਸੀ । ਇਸ ਪੁਲ ਲਈ ਸੀਮਿੰਟ ਦੀ ਲੋੜ ਨੂੰ ਮੁੱਖ ਰੱਖਦੇ ਹੋਏ, ਅਗਸਤ, 1977 ਦੇ ਅੰਤ ਤੱਕ 616 ਟਨ ਸੀਮਿੰਟ ਸਟਾਕ ਬਣਾਇਆ ਗਿਆ ਸੀ ਪਰ ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ ਦੇ 400ਵੇਂ ਦਿਵਸ ਉਤਸਵ ਦੇ ਸਬੰਧ ਵਿਚ ਇਸ ਵਿਭਾਗ ਦੁਆਰਾ ਕੀਤੇ ਗਏ ਬਹੁਤ ਸਾਰੇ ਵਿਕਾਸ ਕੰਮਾਂ ਤੇ ਇਸ ਸਟਾਕ ਵਿਚੋਂ ਇਕ ਵੱਡਾ ਭਾਗ ਖਰਚ ਕਰਨਾ ਪਿਆ ਜਿਸ ਦੇ ਸਿੱਟੇ ਵੱਜੋਂ ਜਮ੍ਹਾਂ ਕੀਤੇ ਸਟਾਕ ਵਿਚ ਘਾਟ ਆ ਗਈ ਅਤੇ ਇਸ ਪੁਲ ਦੀ ਉਸਾਰੀ ਲਈ ਸੀਮਿੰਟ ਦੀ ਬਹੁਤ ਥੁੜ ਮਹਿਸੂਸ ਹੋਈ । ਇਸ ਪੁਲ ਲਈ ਸੀਮਿੰਟ ਪ੍ਰਾਪਤ ਕਰਨ ਲਈ ਪੂਰੇ ਯਤਨ ਕੀਤੇ ਗਏ ਅਤੇ 1978 ਦੀ ਪਹਿਲੀ ਤਿਮਾਹੀ ਵਿਚ 500 ਟਨ ਦੀ ਆਮ ਐਲੋਕੇਸ਼ਨ ਤੋਂ ਇਲਾਵਾ ਵਿਭਾਗ 500 ਟਨ ਦੀ ਸਪੈਸ਼ਲ ਐਲੋਕੇਸ਼ਨ ਕਰਵਾਉਣ ਵਿਚ ਸਫਲ ਰਿਹਾ । ਪਰ ਬਦਕਿਸਮਤੀ ਨਾਲ ਇਨ੍ਹਾਂ ਦੋਨਾ ਐਲੋਕੇਸ਼ਨਜ਼ ਦੇ ਵਿਰੁਧ ਅਸਲ ਰੂਪ ਵਿਚ ਕੋਈ ਸੀਮਿੰਟ ਪ੍ਰਾਪਤ ਨਹੀਂ ਹੋਇਆ । ਵੱਖ ਵੱਖ ਸਰਕਲਜ਼ ਤੋਂ ਸੀਮਿੰਟ ਦੀ ਟਰਾਂਸਫਰ ਤੋਂ ਇਲਾਵਾ, 150 ਟਨ ਸੀਮਿੰਟ ਦਾ ਇੰਤਜ਼ਾਮ ਡਾਇਰੈਕਟਰ, ਖੁਰਾਕ ਅਤੇ ਸਪਲਾਈ ਤੋਂ ਕੀਤਾ ਗਿਆ ਪਰ ਭਿਵਾਗ ਦੀਆਂ ਭਰਪੂਰ ਕੋਸ਼ਿਸ਼ਾਂ ਦੇ ਬਾਵਜੂਦ, ਇਸ ਪੁਲ ਲਈ ਕਾਫੀ ਸੀਮਿੰਟ ਦਾ ਪ੍ਰਬੰਧ ਨਹੀਂ ਹੋ ਸਕਿਆ । ਸਿੱਟੇ ਵੱਜੋਂ, ਵਿਭਾਗ ਕੋਲ ਕੁੱਝ ਸਰਕਲਜ਼, ਜਿਨ੍ਹਾਂ ਵਿਚ

ਹੁਸ਼ਿਆਰਪੁਰ ਸਰਕਲ ਵੀ ਸੀ, ਤੋਂ ਸੀਮਿੰਟ ਟਰਾਂਸਫਰ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ

ਜਦੋਂ ਹੁਸ਼ਿਆਰਪੁਰ ਸਰਕਲ ਤੋਂ ਗੋਇੰਦਵਾਲ ਪੁਲ ਲਈ 62.5 ਟਨ ਸੀਮਿੰਟ ਟਰਾਂਸਫਰ ਕੀਤਾ ਗਿਆ ਸੀ, ਉਸ ਵੇਲੇ ਇਸ ਸਰਕਲ ਵਿਚ 719 ਟਨ ਸੀਮਿੰਟ ਉਪਲਬਧ ਸੀ ਅਤੇ ਸੀਮਿੰਟ ਦੀ ਸਥਿਤੀ ਕਾਫੀ ਸੌਖੀ ਸੀ। ਹੁਸ਼ਿਆਰਪੁਰ ਸਰਕਲ ਵਿਚ ਸੀਮਿੰਟ ਉਨ੍ਹਾਂ ਦੀਆਂ ਤੁਰਤ ਲੋੜਾਂ ਤੋਂ ਵੱਧ ਸੀ। ਇਹ ਵੀ ਆਸ ਕੀਤੀ ਗਈ ਸੀ ਕਿ ਇਸ ਸਰਕਲ ਵਿਚ ਫਰਵਰੀ ਅਤੇ ਮਾਰਚ, 1978 ਦੌਰਾਨ, ਲੰਬਿਤ ਪਏ ਆਰਡਰਜ਼ ਵਿਰੁਧ ਕਾਫੀ ਬੜੀ ਮਾਤਰਾ ਵਿਚ ਸੀਮਿੰਟ ਪ੍ਰਾਪਤ ਹੋ ਜਾਵੇਗਾ ਪਰ ਕਾਫੀ ਮਾਤਰਾ ਵਿਚ ਸੀਮਿੰਟ ਪ੍ਰਾਪਤ ਨਹੀਂ ਹੋਇਆ। ਹੁਸ਼ਿਆਰਪੁਰ ਤੋਂ ਗੋਇੰਦਵਾਲ ਪੁਲ ਲਈ ਜਿਹੜਾ 62.5 ਟਨ ਸੀਮਿੰਟ ਟਰਾਂਸਫਰ ਕੀਤਾ ਗਿਆ ਹੈ, ਉਸ ਦੀ ਢੋਆਈ ਤੇ ਕੇਵਲ 2,620 ਰੁਪਏ ਖਰਚ ਆਇਆ ਹੈ। ਫਿਰ ਵੀ ਵਿਭਾਗ ਸੀਮਿੰਟ ਪ੍ਰਾਪਤ ਕਰਨ ਲਈ ਭਰਪੂਰ ਯਤਨ ਕਰ ਰਿਹਾ ਹੈ ਅਤੇ ਆਸ ਹੈ ਕਿ ਆਉਣ ਵਾਲੇ ਕੁੱਝ ਹਫਤਿਆਂ ਵਿਚ ਸੀਮਿੰਟ ਦਾ ਪ੍ਰਬੰਧ ਹੋ ਜਾਵੇਗਾ ਅਤੇ ਸੀਮਿੰਟ ਦੀ ਥੁੜ੍ਹ ਦੂਰ ਹੋ ਜਾਵੇਗੀ।

ਸਾਰੇ ਲੋਕ ਨਿਰਮਾਣ ਵਿਭਾਗ ਵਿਚ, ਹੁਣ ਦੀ ਅਤੇ ਇਸ ਤੋਂ ਪਿਛਲੀਆਂ 2 ਤਿਮਾਹੀਆਂ ਵਿਚ ਸੀਮਿੰਟ ਦੀ ਮੰਗ ਦੇ ਵਿਰੁਧ ਕੇਵਲ 61 ਪ੍ਰਤੀਸ਼ਤ ਐਲੋਕੇਸ਼ਨ ਹੋਈ ਅਤੇ ਅਸਲ ਪ੍ਰਾਪਤੀ ਐਲੋਕੇਸ਼ਨ ਦਾ ਕੇਵਲ 52 ਪ੍ਰਤੀਸ਼ਤ ਹੋਈ। ਸੀਮਿੰਟ ਦੀ ਮੰਗ ਦੇ ਵਿਰੁੱਧ ਘੱਟ ਐਲੋਕੇਸ਼ਨ ਅਤੇ ਘੱਟ ਪ੍ਰਾਪਤੀ ਦੇ ਕਾਰਣ ਹੀ ਕੇਵਲ ਹੁਸ਼ਿਆਰਪੁਰ ਸਰਕਲ ਹੀ ਨਹੀਂ ਸਗੋਂ ਸਾਰੇ ਪੰਜਾਬ ਰਾਜ ਵਿਚ ਸੀਮਿੰਟ ਦੀ ਆਮ ਘਾਟ ਹੋ ਗਈ ਹੈ।

**प्रिंसिपल ओम प्रकाश बग्गा** : अध्यक्ष महोदय, मेरा व्यवस्था का प्रश्न यह है कि वर्षा के कारण होशियारपुर ज़िले को बहुत क्षति पहुंची थी और पुल बहुत टूट गये थे। मंत्री साहिब भी देख कर आये थे। होशियारपुर ज़िले से सीमिंट ट्रांसफर करना उचित नहीं था। आज होशियारपुर ज़िले में निर्माण कार्य ठप पड़ा है। अब कार्य प्रारम्भ करने के लिये सरकार कितना समय लेगी ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸੇ ਕਰਕੇ ਬੜਾ ਲੰਮਾ ਚੌੜਾ ਜਵਾਬ ਦੇ ਕੇ ਸਾਰੀ ਜਾਣਕਾਰੀ ਦੇ ਦਿੱਤੀ ਹੈ। ਹੁਸ਼ਿਆਰਪੁਰ ਸਰਕਲ ਵਿਚ 719 ਟਨ ਸੀਮਿੰਟ ਅਵੇਲੇਬਲ ਸੀ। ਜਿਹੜਾ ਉਧਰ ਪੁਲ ਬਣਾਉਣਾ ਸੀ ਉਹ ਬਹੁਤ ਜ਼ਰੂਰੀ ਸੀ। ਯੂ. ਪੀ. ਗੌਰਮਿੰਟ ਦੀ ਕਾਰਪੋਰੇਸ਼ਨ ਨਾਲ ਇਹ ਅੰਡਰਟੇਕਿੰਗ ਸੀ ਕਿ ਸੀਮਿੰਟ ਅਸੀਂ ਸਪਲਾਈ ਕਰਾਂਗੇ ਇਸ ਕਰਕੇ ਸੀਮਿੰਟ ਟ੍ਰਾਂਸਫਰ ਕਰਨਾ ਪਿਆ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਲਾਉਂਦਾ ਹਾਂ ਕਿ ਹੁਸ਼ਿਆਰਪੁਰ ਵਿਚ ਕੋਈ ਤਕਲੀਫ ਪੈਦਾ ਨਹੀਂ ਹੋਣ ਦਿਆਂਗੇ।

(ਕ੍ਰਮ ਨੰ: 77)

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਸਬਾ ਭਦੌੜ ਪੱਤੀ ਮੋਹਰ ਸਿੰਘ ਦੇ ਵਿਚ ਸੂਆ ਟੁੱਟ ਕੇ ਸੌ ਏਕੜ ਜ਼ਮੀਨ ਵਿਚ ਫਸਲ ਬਿਲਕੁਲ ਤਬਾਹ ਹੋ ਗਈ। ਗਰੀਬ ਕਿਸਾਨਾਂ ਕੋਲ ਆਪਣੇ ਤੇ ਪਸ਼ੂਆਂ ਦੇ ਖਾਣ ਲਈ ਕੁੱਝ ਨਹੀਂ ਰਿਹਾ, ਅੱਗੇ ਨੂੰ ਉਹ ਗਰੀਬ ਲੋਕ ਹਰ ਤਰ੍ਹਾਂ ਨਾਲ ਤੰਗ ਹਨ। ਅੱਜ ਕਿਸੇ ਪਾਸੇ ਜੋਗੇ ਨਹੀਂ ਰਹੇ। ਸਰਕਾਰ ਛੇਤੀ ਤੋਂ ਛੇਤੀ ਉਨ੍ਹਾਂ ਵੱਲ ਮੇਹਰ ਦੀ ਨਜ਼ਰ ਨਾਲ ਦੇਖੇ ਅਤੇ ਉਨ੍ਹਾਂ ਨੂੰ ਹਰ ਔਕੜ ਤੋਂ ਬਚਾਉਣ ਦਾ ਯਤਨ ਕਰੇ ਤੇ ਬਿਆਨ ਦੇਵੇ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ ) : ਭਦੌੜ ਰਾਜਬਾਹਾ ਆਰ. ਡੀ. 34133-ਸੱਜਾ, 2 ਮਾਰਚ, 1978 ਨੂੰ ਚੂਹਿਆਂ ਦੀਆਂ ਖੁੱਡਾਂ ਕਾਰਨ ਟੁੱਟ ਗਿਆ ਸੀ । ਤੁਰੰਤ ਕਾਰਵਾਈ ਕਰਨ ਉਪਰੰਤ ਇਸ ਨੂੰ 3 ਮਾਰਚ, 1978 ਨੂੰ ਬੰਦ ਕਰ ਦਿੱਤਾ ਗਿਆ । ਇਸ ਦੇ ਟੁੱਟਣ ਕਾਰਨ ਕੁੱਝ ਰਕਬਾ ਪਾਣੀ ਅਧੀਨ ਆ ਗਿਆ । ਇਸ ਦੀ ਵਿਸਥਾਰ ਪੂਰਬਕ ਖੋਜ ਕੀਤੀ ਜਾ ਰਹੀ ਹੈ । ਜਿਨ੍ਹਾਂ ਕਾਸ਼ਤਕਾਰਾਂ ਦੀ ਫਸਲ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਨਿਯਮਾਂ ਅਧੀਨ ਆਬਿਆਨਾ ਮੁਆਫੀ/ਮੁਆਵਜ਼ਾ ਸਮਰੱਥ ਅਧਿਕਾਰੀ ਦੀ ਮਨਜ਼ੂਰੀ ਉਪਰੰਤ ਦਿੱਤਾ ਜਾਵੇਗਾ । ਸੂਏ ਦੇ ਕਿਨਾਰਿਆਂ ਦਾ ਮੁਆਇਨਾ ਵੀ ਕੀਤਾ ਜਾ ਰਿਹਾ ਹੈ । ਜਿਥੇ ਕਿਤੇ ਚੂਹਿਆਂ ਦੀਆਂ ਖੁੱਡਾਂ ਹੋਣਗੀਆਂ, ਭਰ ਦਿੱਤੀਆਂ ਜਾਣਗੀਆਂ ਤਾਂ ਜੋ ਅੱਗੇ ਤੋਂ ਕਾਸ਼ਤਕਾਰਾਂ ਨੂੰ ਨੁਕਸਾਨ ਨਾ ਹੋਵੇ ਅਤੇ ਐਸੀ ਘਟਨਾ ਨਾ ਵਾਪਰੇ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਜਿਹੜਾ ਸੂਆ ਟੁੱਟਿਆ ਹੈ ਉਹ ਮਹਿਕਮੇ ਦੀ ਅਣਗਹਿਲੀ ਨਾਲ ਟੁੱਟਿਆ ਹੈ ਔਰ ਚੂਹਿਆਂ ਦੀਆਂ ਕੋਈ ਖੁੱਡਾਂ ਨਹੀਂ ਸਨ । ਉਨ੍ਹਾਂ ਲੋਕਾਂ ਦੀ ਤਾਂ ਅਗਲੀ ਫਸਲ ਵੀ ਨਹੀਂ ਬੀਜੀ ਜਾਣੀ ।

**ਸ਼੍ਰੀ ਸਪੀਕਰ** : ਪਤੰਗ ਸਾਹਿਬ, ਤੁਸੀਂ ਸੁਆਲ ਪੁੱਛੋ ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਲੋਕਾਂ ਨੂੰ ਕੁੱਝ ਨਾ ਕੁੱਝ ਮੁਆਵਜ਼ਾ ਛੇਤੀ ਤੋਂ ਛੇਤੀ ਦਿੱਤਾ ਜਾਏਗਾ ਔਰ ਅੱਗੇ ਨੂੰ ਸੂਆ ਨਾ ਟੁੱਟੇ ਇਸ ਦਾ ਵੀ ਛੇਤੀ ਤੋਂ ਛੇਤੀ ਪ੍ਰਬੰਧ ਕਰ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਕਲੀਅਰ ਦੇ ਦਿੱਤਾ ਸੀ । ਜੋ ਮੁਆਵਜ਼ਾ ਹੈ ਉਹ ਕਾਨੂੰਨ ਅਧੀਨ ਦਿੱਤਾ ਜਾਏਗਾ । ਪਾਣੀ ਦਾ ਜਿਹੜਾ ਖਰਚਾ ਲੈਣਾ ਸੀ ਉਹ ਨਹੀਂ ਲਿਆ ਜਾਏਗਾ ਔਰ ਸੂਆ ਇਸ ਤਰ੍ਹਾਂ ਮੁਰੰਮਤ ਕਰ ਦਿੱਤਾ ਜਾਏਗਾ ਕਿ ਅੱਗੇ ਨੂੰ ਨਾ ਟੁੱਟ ਸਕੇ ।

**(Serial No. 85)**

**Shri Madan Mohan Mittal**
**Shri Harbans Lal Khanna** : Sir, I beg to draw the attention of the Government towards a matter of urgent public importance, namely, long interruption in the supply of electricity to Ghat area of Rupar District. The people of the area have made several representations to the Officers concerned but nothing has been done to give uninterupted supply of electricity, There is a widespereed resentment among the people of the area. Hence the Chief Minister to please make a statement in the House.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਰੋਪੜ ਜ਼ਿਲ੍ਹੇ ਦੇ ਘਾਤ ਦੇ ਇਲਾਕੇ ਨੂੰ ਪਹਿਲਾਂ ਬਿਜਲੀ 33 ਕੇ. ਵੀ. ਸਬ-ਸਟੇਸ਼ਨ ਕੁਰਾਲੀ ਤੋਂ ਸਪਲਾਈ ਕੀਤੀ ਜਾਂਦੀ ਸੀ ਅਗਸਤ, 1977 ਤੋਂ ਪਹਿਲਾਂ ਬਿਜਲੀ ਸਪਲਾਈ ਦੀ ਸਥਿਤੀ ਸੰਤੋਸ਼ਜਨਕ ਨਹੀਂ ਸੀ ਕਿਉਂਕਿ 100% ਦਿਹਾਤੀ ਬਿਜਲੀਕਰਨ ਪ੍ਰੋਗਰਾਮ ਨੂੰ ਥੋੜੇ ਸਮੇਂ ਵਿਚ ਹੀ ਸਿਰੇ ਚਾੜ੍ਹਨ ਕਾਰਨ 11 ਕੇ. ਵੀ. ਦੇ ਫੀਡਰਾਂ ਦੀ ਲੰਬਾਈ ਵੱਧ ਗਈ ਸੀ । ਹੋਰ ਕੁਨੈਕਸ਼ਨ ਦੇਣ ਨਾਲ ਇਸ ਸਬ-ਸਟੇਸ਼ਨ ਤੇ ਭਾਰ ਜ਼ਿਆਦਾ ਹੋ ਗਿਆ ਜਿਸ ਦੇ ਸਿੱਟੇ ਵੱਜੋਂ ਬਿਜਲੀ ਸਪਲਾਈ ਵਿਚ ਵਿਘਨਤਾ ਵੱਧ ਗਈ ।

ਦਸੰਬਰ, 1977 ਵਿਚ ਕੁਰਾਲੀ ਵਿਖੇ 8 ਐਮ. ਵੀ. ਏ. ਦੀ ਸਮਰੱਥਾ ਵਾਲਾ ਇਕ 33 ਕੇ. ਵੀ. ਸਬ-ਸਟੇਸ਼ਨ ਚਾਲੂ ਕੀਤਾ ਗਿਆ ਹੈ ਅਤੇ ਫੀਡਰਜ਼ ਦੀ ਲੰਬਾਈ ਵੀ ਘਟਾ

ਦਿੱਤੀ ਗਈ ਹੈ। ਸਬ-ਸਟੇਸ਼ਨ ਚਾਲੂ ਹੋਣ ਨਾਲ ਅਤੇ ਫੀਡਰਜ਼ ਦੀ ਲੰਬਾਈ ਘਟਾਉਣ ਨਾਲ ਉਸ ਇਲਾਕੇ ਵਿਚ ਬਿਜਲੀ ਸਪਲਾਈ ਦੀ ਸਥਿਤੀ ਬਿਹਤਰ ਹੋ ਗਈ ਹੈ।

ਬਿਜਲੀ ਸਪਲਾਈ ਸਥਿਤੀ ਨੂੰ ਹੋਰ ਚੰਗੇਰਾ ਬਣਾਉਣ ਲਈ ਪਿੰਡ ਮਾਜਰੇ ਵਿਚ ਇਕ 66 ਕੇ ਵੀ. ਸਬ-ਸਟੇਸ਼ਨ ਬਣਾਇਆ ਜਾ ਰਿਹਾ ਹੈ ਜਿਹੜਾ ਕਿ ਕੇਵਲ ਘਾੜ੍ਹ ਦੇ ਇਲਾਕੇ ਨੂੰ ਹੀ ਫੀਡ ਕਰੇਗਾ। ਇਸ ਤੇ ਕੰਮ ਚਾਲੂ ਹੈ। ਪਿੰਡ ਅਕਾਲਗੜ੍ਹ, ਖਿਜ਼ਰਾਬਾਦ, ਮਾਜਰੀ, ਢਕੋਰਾਂ ਵਿਖੇ ਸ਼ਿਕਾਇਤੀ ਕੇਂਦਰ ਵੀ ਖੋਲ੍ਹ ਦਿੱਤੇ ਗਏ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਇੰਟਰਪਟਿਡ ਪਾਵਰ ਸਪਲਾਈ ਸੀ ਕਿਉਂਕਿ 100% ਬਿਜਲੀ ਦੇਣ ਨਾਲ ਖੰਬੇ ਜਿਹੜੇ ਸਨ ਉਹ ਲੱਕੜ ਆਦਿ ਦੇ ਲਗਾ ਦਿੱਤੇ ਗਏ ਅਤੇ ਉਨ੍ਹਾਂ ਖੰਬਿਆਂ ਦੇ ਗਿਰ ਜਾਣ ਕਾਰਨ ਬਿਜਲੀ ਦੀਆਂ ਤਾਰਾਂ ਗਿਰ ਗਈਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਇਹ ਤਾਂ ਇਨ੍ਹਾਂ ਨੇ ਕਹਿ ਦਿੱਤਾ ਕਿ ਸਬ-ਸਟੇਸ਼ਨ ਬਣਾ ਦਿੱਤੇ ਗਏ ਹਨ ਅਤੇ ਪਾਵਰ ਸਪਲਾਈ ਦਾ ਡਿਸਟੈਂਸ ਘੱਟ ਰੱਖਿਆ ਗਿਆ ਹੈ, ਖੰਬਿਆਂ ਦੇ ਗਿਰਨ ਨਾਲ ਜਿਹੜੇ ਡੰਗਰ ਔਰ ਆਦਮੀ ਮਰ ਗਏ ਔਰ ਬਿਜਲੀ ਦੇ ਮਹਿਕਮੇ ਦੀ ਅਣਗਹਿਲੀ ਨਾਲ ਜੋ ਲੋਕਾਂ ਦਾ ਨੁਕਸਾਨ ਹੋਇਆ ਕੀ ਉਨ੍ਹਾਂ ਲਈ ਮੁਆਵਜ਼ਾ ਦਿੱਤਾ ਜਾਏਗਾ ਔਰ ਜੇ ਦਿੱਤਾ ਜਾਏਗਾ ਤਾਂ ਕਦੋਂ ਤੱਕ ? ਦੂਸਰਾ ਇਹ ਹੈ ਕਿ ਕੀ ਕੋਈ ਅਫ਼ਸਰ ਲਗਾਇਆ ਜਾਏਗਾ ਜਿਹੜਾ ਕਿ ਨੁਕਸਾਨ ਅਸੈਸ ਕਰੇ ?

**ਮੁੱਖ ਮੰਤਰੀ** : ਜਿੱਥੋਂ ਤੱਕ ਮੁਆਵਜ਼ੇ ਦਾ ਤੁਅੱਲਕ ਹੈ ਉਹ ਤਾਂ ਬਿਜਲੀ ਬੋਰਡ ਵਾਲੇ ਕਾਨੂੰਨ ਦੇ ਤਹਿਤ ਦੇਣਗੇ। ਅਗਰ ਕੋਈ ਕੇਸ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਮੈਂ ਤੁਰਤ ਉਨ੍ਹਾਂ ਦੀ ਆਪਣੇ ਫੰਡ ਵਿਚੋਂ ਮੱਦਦ ਕਰ ਦਿਆਂਗਾ (ਥੰਪਿੰਗ)

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਬਿਜਲੀ ਦੀ ਸਪਲਾਈ ਬਹੁਤ ਘੱਟ ਹੈ ਅਤੇ ਡਿਮਾਂਡ ਬਹੁਤ ਜ਼ਿਆਦਾ ਹੈ ਜਿਸ ਕਰਕੇ ਲੋਕਾਂ ਦੀਆਂ ਬੜੀਆਂ ਕੰਪਲੇਂਟਸ ਹੁੰਦੀਆਂ ਹਨ। ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਕੀ ਉਹ ਮਹਿਕਮੇ ਨੂੰ ਹਦਾਇਤ ਕਰਨਗੇ ਕਿ ਕੰਪਲੇਂਟ ਆਫਿਸਿਜ਼ ਨੇੜੇ ਬਣਾਉਣ ਤਾਕਿ ਲੋਕ ਕੰਪਲੇਂਟ ਕਰਨ ਵਿਚ ਕੋਈ ਖੇਚਲ ਮਹਿਸੂਸ ਨਾ ਕਰਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਮੇਰਾ ਜਵਾਬ ਸੁਣਿਆ ਨਹੀਂ ਮੈਂ ਜਵਾਬ ਵਿਚ ਕਿਹਾ ਹੈ ਕਿ 4 ਕੰਪਲੇਂਟ ਆਫਿਸਿਜ਼ ਖੋਲ੍ਹ ਦਿੱਤੇ ਹਨ ਤਾਕਿ ਜੇ ਕੋਈ ਲੋਕਾਂ ਦੀ ਸ਼ਿਕਾਇਤ ਹੋਵੇ ਤਾਂ ਉਹ ਉਥੇ ਜਾਕੇ ਕਰ ਸਕਣ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ ਪਰ ਸ੍ਰੀ ਸਪੀਕਰ ਨੇ ਸਰਦਾਰ ਚਰਨਜੀਤ ਸਿੰਘ ਨੂੰ ਬੋਲਣ ਲਈ ਕਿਹਾ)

**ਸਰਦਾਰ ਚਰਨਜੀਤ ਸਿੰਘ** : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਅੱਜ ਸ਼ਾਮ ਨੂੰ 3.30 ਵਜੇ ਹੋ ਰਹੀ ਹੈ। ਉਸ ਦੇ ਵਿਚ ਇਹ ਮਾਮਲਾ ਟੇਕ ਅੱਪ ਕਰ ਲਵਾਂਗੇ। Now the house will resume general discussion on the Budget Estimates for the year 1978-79.

**Expunhed as ordered by the Chair.

## RESUMPTION OF GENERAL DISCUSSION ON THE BUDGET ESTIMATES FOR THE YEAR 1978-79

**ਸਰਦਾਰ ਸਰੂਪ ਸਿੰਘ** (ਆਦਮਪੁਰ): ਸਪੀਕਰ ਸਾਹਿਬ, ਮੈਂ ਉਸ ਦਿਨ ਵੀ ਬੋਲਦਿਆਂ ਹੋਇਆਂ ਪੁੱਲਾਂ ਦਾ ਜ਼ਿਕਰ ਕੀਤਾ ਸੀ ਕਿ ਨਕੋਦਰ ਤੋਂ ਮੋਗਾ ਸੜਕ ਤੇ ਦਰਿਆ ਸਤਲੁਜ ਤੇ ਪੁੱਲ ਸਰਕਾਰ ਬਣਾ ਰਹੀ ਹੈ ਪਠਾਨਕੋਟ-ਜਲੰਧਰ ਸੜਕ ਤੇ ਦਰਿਆ ਚੱਕੀ ਤੇ ਪੁਲ ਬਣਾ ਰਹੀ ਹੈ, ਪਟਿਆਲਾ-ਪਿਹੋਵਾ ਸੜਕ ਦੇ ਦਰਿਆ ਘੱਗਰ ਤੇ ਪੁਲ ਦਾ ਕੰਮ ਚੱਲ ਰਿਹਾ ਹੈ। ਹੁਣ 279 ਲੱਖ ਰੁਪਏ ਦੀ ਲਾਗਤ ਨਾਲ ਗੋਇੰਦਵਾਲ ਸਾਹਿਬ ਦੇ ਨੇੜੇ ਪੁਲ ਬਣਾ ਰਹੇ ਹਨ । ਇਸ ਦਾ ਨੀਂਹ ਪੱਥਰ ਰਖਿਆ ਗਿਆ ਹੈ । ਇਹ ਇਸ ਲਈ ਵਧਾਈ ਦੇ ਪਾਤਰ ਹਨ । ਮੈਂ ਬਾਕੀ ਦੇ ਪੁਲਾਂ ਦਾ ਫਿਰ ਜ਼ਿਕਰ ਕਰਾਂਗਾ । ਉਸ ਦਿਨ ਸਾਡੇ ਮਾਨਯੋਗ ਮੈਂਬਰ ਸ੍ਰੀ ਹੰਸ ਰਾਜ ਸ਼ਰਮਾ ਜੀ ਬਜਟ ਤੇ ਬਹਿਸ ਕਰਦਿਆਂ ਹੋਇਆਂ ਕਹਿ ਰਹੇ ਸਨ ਕਿ ਸਰਕਾਰ ਨੇ ਘਾਟੇ ਦਾ ਬਜਟ ਪੇਸ਼ ਕੀਤਾ ਹੈ। ਜੇ ਕਿਸੇ ਵੇਲੇ ਕੋਈ ਤੂਫਾਨ ਆ ਜਾਵੇ, ਕੋਈ ਹੋਰ ਨੁਕਸਾਨ ਹੋ ਜਾਵੇ ਤਾਂ ਬਜਟ ਤਾਂ ਅੱਗੇ ਘਾਟੇ ਦਾ ਹੈ ਕਿੱਥੋਂ ਸਰਕਾਰ ਉਸ ਲਈ ਇੰਤਜ਼ਾਮ ਕਰੇਗੀ ? ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬੜੀ ਚੰਗੀ ਸ਼ਕਲ ਵਾਲੇ ਹਨ । ਮੈਨੂੰ ਪਤਾ ਨਹੀਂ ਸੀ ਕਿ ਇਨ੍ਹਾਂ ਦੀ ਇਤਨੀ ਕਾਲੀ ਜੀਭ ਹੈ। ਜਿਸ ਵੇਲੇ ਇਹ ਇਥੇ ਲੈਕਚਰ ਕਰ ਰਹੇ ਸਨ ਉਸ ਵੇਲੇ ਮੇਰੇ ਇਲਾਕੇ ਵਿੱਚ ਐਨੇ ਗੜ੍ਹੇ ਪਏ ਕਿ 25 ਪਿੰਡ ਤਬਾਹ ਹੋ ਗਏ ।

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ ਮੈਂ ਤਾਂ ਕਿਹਾ ਸੀ ਕਿ ਪ੍ਰਮਾਤਮਾ ਮਿਹਰ ਰੱਖੇ ।

**ਸ੍ਰੀ ਸਪੀਕਰ** : ਸਰਦਾਰ ਸਰੂਪ ਸਿੰਘ ਜੀ ਤੁਸੀਂ ਪਹਿਲਾਂ ਵੀ 20 ਮਿੰਟ ਬੋਲ ਚੁੱਕੇ ਹੋ। ਹੁਣ ਤੁਸੀਂ ਪੰਜ ਮਿੰਟਾਂ ਦੇ ਅੰਦਰ ਅੰਦਰ ਵਾਈਂਡ ਅੱਪ ਕਰੋ।

**ਸਰਦਾਰ ਸਰੂਪ ਸਿੰਘ:** ਅੱਛਾ ਜੀ। ਸਪੀਕਰ ਸਾਹਿਬ ਅੱਠ ਪਿੰਡਾਂ ਅੰਦਰ ਤਾਂ ਬਹੁਤ ਨੁਕਸਾਨ ਹੋ ਗਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਬਾਦਲ ਸਰਕਾਰ ਇਸ ਗੱਲ ਵੱਲ ਫੌਰਨ ਧਿਆਨ ਦੇਵੇਗੀ ਅਤੇ ਜਿਥੇ ਹੁਣ ਬਿਲਕੁਲ ਚਾਰਾ ਹੀ ਨਹੀਂ ਰਿਹਾ ਉਥੇ ਜਲਦੀ ਤੋਂ ਜਲਦੀ ਰਿਲੀਫ ਦੇਵੇਗੀ ।

ਸਪੀਕਰ ਸਾਹਿਬ, ਜਿੱਥੇ ਪੁੱਲਾਂ ਦੀ ਉਸਾਰੀ ਬਾਰੇ ਮੈਂ ਬੇਨਤੀ ਕੀਤੀ ਹੈ ਉਥੇ ਮੈਂ ਇਹ ਵੀ ਦੱਸ ਦਿਆਂ ਕਿ ਮੇਰੇ ਇਲਾਕੇ ਵਿੱਚ ਹੁਸ਼ਿਆਰਪੁਰ ਤੋਂ ਕਈ ਚੋਅ ਨਿਕਲਦੇ ਹਨ। ਬਾਦਲ ਸਾਹਿਬ ਆਪ ਵੀ ਮੌਕਾ ਦੇਖ ਕੇ ਆਏ ਹਨ । ਇਨ੍ਹਾਂ ਚੋਆਂ ਤੇ ਕੋਈ ਪੁਲ ਨਹੀਂ ਬਣਾਇਆ ਗਿਆ । ਮੈਂ ਬੇਨਤੀ ਵੀ ਕੀਤੀ ਹੈ, ਇਨ੍ਹਾਂ ਦੇ ਨੋਟਿਸ ਵਿਚ ਵੀ ਲਿਆਂਦਾ ਹੈ ਇਨ੍ਹਾਂ ਨੇ ਕੋਸ਼ਿਸ਼ ਵੀ ਕੀਤੀ ਹੈ ਪਰ ਮਹਿਕਮੇ ਵਾਲੇ ਐਸੀਆਂ ਅੜਚਨਾਂ ਪਾ ਦਿੰਦੇ ਹਨ ਕਿ ਕਿਸੇ ਹਿਸਾਬ ਨਾਲ ਕੰਮ ਚਲਦਾ ਹੀ ਨਹੀਂ ਹੈ । ਥੱਲਿਓਂ ਲੈ ਕੇ ਉਪਰ ਤੱਕ ਕੇਸ ਚਲਾ ਗਿਆ। ਚੀਫ ਮਨਿਸਟਰ ਸਾਹਿਬ ਕੋਲੋਂ ਕਲੀਅਰੇਂਸ ਆ ਗਈ । ਫਿਰ ਚੀਫ ਸੈਕਟਰੀ ਸਾਹਿਬ ਕੋਲ ਕੇਸ ਚਲਾ ਗਿਆ। ਪਤਾ ਨਹੀਂ ਕੀ ਇਤਰਾਜ਼ ਉਠਾਇਆ ਗਿਆ। ਜਦੋਂ ਇਕ ਵਾਰੀ ਕੇਸ ਅਪਰੂਵ ਹੋ ਜਾਵੇ ਤਾਂ ਫਿਰ ਇਤਰਾਜ਼ ਨਹੀਂ ਉਠਾਉਣਾ ਚਾਹੀਦਾ। ਮੇਰੀਆਂ ਤਾਂ ਸੈਕਰੇਟੇਰੀਏਟ ਦੀਆਂ ਪੌੜੀਆਂ ਚੜ੍ਹ ਚੜ੍ਹ ਕੇ ਹੁੱਜਾਂ ਨਿਕਲ ਗਈਆਂ ਹਨ । ਪਰ ਪਤਾ ਨਹੀਂ ਇਸ ਸਰਕਾਰ ਦਾ ਕੰਮ ਕਰਨ ਦਾ ਢੰਗ ਕੈਸਾ ਹੈ। ਜਦੋਂ ਸਾਰੀ ਚੀਜ਼ ਮੁਕੰਮਲ ਹੋ ਕੇ ਚਲੀ ਜਾਂਦੀ ਹੈ ਅਤੇ ਮਨਜ਼ੂਰੀ ਮਿਲ ਜਾਂਦੀ ਹੈ ਫਿਰ ਕੋਈ ਇਤਰਾਜ਼ ਬਾਅਦ ਵਿਚ ਉਠਾਉਣਾ ਠੀਕ ਨਹੀਂ । ਮੈਨੂੰ ਤਾਂ ਫਿਰ ਨਵੇਂ ਸਿਰੇ ਤੋਂ 'ੳ, ਅ' ਤੋਂ ਕੇਸ ਸ਼ੁਰੂ ਕਰਾਉਣਾ ਪੈ ਰਿਹਾ ਹੈ।

ਸਪੀਕਰ ਸਾਹਿਬ, ਹੁਣ ਮੈਂ ਇੰਡਸਟਰੀ ਦੀ ਬਾਬਤ ਜੋ ਸਾਡੀ ਸਰਕਾਰ ਨੇ ਨਵੀਆਂ ਚੀਜ਼ਾਂ ਲਿਆਂਦੀਆਂ ਹਨ ਉਨ੍ਹਾਂ ਦੇ ਬਾਰੇ ਜ਼ਿਕਰ ਕਰਾਂਗਾ । ਇਸ ਵੇਲੇ ਸਾਡੀ ਸਟੇਟ ਵਿੱਚ 43,000 ਸਮਾਲ

ਸਕੇਲ ਯੂਨਿਟਸ ਹਨ ਅਤੇ 150 ਬੜੇ ਤੇ ਦਰਮਿਆਨੇ ਯੂਨਿਟਸ ਹਨ । ਪਿਛਲੀ ਕਾਂਗਰਸ ਸਰਕਾਰ ਵੇਲੇ ਬਿਜਲੀ ਦੀ ਬੜੀ ਥੁੜ ਸੀ ਅਤੇ ਕਾਰਖਾਨੇ ਬੰਦ ਰਹਿੰਦੇ ਸਨ, ਆਊਟ-ਪੁੱਟ ਨਹੀਂ ਸੀ ਹੁੰਦੀ । ਹੁਣ ਜਦੋਂ ਦੀ ਸਾਡੀ ਸਰਕਾਰ ਆਈ ਹੈ ਬਿਜਲੀ 24 ਘੰਟੇ ਜਲਦੀ ਹੈ ਅਤੇ ਪੂਰੀ ਆਊਟ-ਪੁੱਟ ਹੋਣੀ ਸ਼ੁਰੂ ਹੋ ਗਈ ਹੈ । ਸਾਡੀ ਸਰਕਾਰ ਨੇ 1,28,000 ਸਨਅਤੀ ਕੁਨੈਕਸ਼ਨਾਂ ਤੋਂ ਵਧਾ ਕੇ ਇਸ ਸਾਲ ਵਿੱਚ 1,53,500 ਕਰ ਦਿੱਤੇ ਹਨ। ਮੈਂ ਸਰਕਾਰ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ । ਇਸ ਦੇ ਨਾਲ ਹੀ ਨਾਲ ਮੁਹਾਲੀ ਵਿੱਚ 16 ਕਰੋੜ ਰੁਪਏ ਦਾ ਇਲੈਕਟ੍ਰਾਨਿਕ ਕੰਪਲੈਕਸ ਇੱਕ ਤੀਜਾ ਵੱਡਾ ਪ੍ਰਾਜੈਕਟ ਲਗਾਇਆ ਜਾ ਰਿਹਾ ਹੈ । ਇੰਡਸਟਰੀ ਵਿੱਚ ਟੈਕਨਾਲੋਜੀਕਲ ਜ਼ਰੂਰਤਾਂ ਨੂੰ ਸਾਹਮਣੇ ਰੱਖ ਕੇ ਹੀ ਇਹ ਕੀਤਾ ਗਿਆ ਹੈ । ਬਾਦਲ ਸਰਕਾਰ ਵੱਲੋਂ ਲੁਧਿਆਣੇ ਵਿਚ 4 ਕਰੋੜ ਰੁਪਏ ਦੀ ਲਾਗਤ ਨਾਲ ਟੂਲ-ਰੂਮ ਸਥਾਪਿਤ ਕੀਤਾ ਜਾ ਰਿਹਾ ਹੈ । ਜਲੰਧਰ ਵਿੱਚ ਇੱਕ ਲੱਖ ਰੁਪਏ ਦੀ ਲਾਗਤ ਨਾਲ ਟੂਲ ਡਿਜ਼ਾ-ਇਨ ਇੰਡਸਟਰੀ ਬਣਾ ਰਹੇ ਹਨ। ਇਨ੍ਹਾਂ ਤੋਂ ਇੰਡਸਟਰੀ ਨੂੰ ਟੈਕਨਾਲੋਜੀਕਲ ਮੱਦਦ ਮਿਲ ਸਕੇਗੀ। ਗੁਰਦਾਸਪੁਰ ਅਤੇ ਜ਼ੀਰੇ ਵਿੱਚ ਦੋ ਸ਼ੂਗਰ ਮਿੱਲਾਂ ਲਗਾ ਰਹੇ ਹਨ । ਸੰਗਰੂਰ ਜ਼ਿਲ੍ਹੇ ਵਿੱਚ ਮੱਕੀ-ਸਟਾਰਚ ਨਾਲ ਗੁਲੂਕੋਸ ਬਣਾਉਣ ਵਾਸਤੇ ਮਿੱਲ ਲਗਾ ਰਹੇ ਹਨ। ਬਰਨਾਲੇ ਵਿੱਚ ਸਪਿੰਨਿੰਗ ਮਿਲ ਲਗਾ ਰਹੇ ਹਨ । ਇਨ੍ਹਾਂ ਸਾਰੀਆਂ ਤਜਵੀਜ਼ਾਂ ਨਾਲ 3100 ਵਰਕਰਾਂ ਨੂੰ ਹੋਰ ਇੰਪਲਾਇਮੈਂਟ ਮਿਲੇਗੀ। ਇਸ ਲਈ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ । ਸਪੀਕਰ ਸਾਹਿਬ ਥਰਮਲ ਪਲਾਂਟਾਂ ਵਿੱਚ ਜਿਹੜਾ ਕੋਲਾ ਵਰਤਿਆ ਜਾਂਦਾ ਹੈ ਉਸ ਦੀ ਰਾਖ ਨੂੰ ਮਦਰਾਸ ਵਿੱਚ ਵਰਤ ਕੇ ਇੱਟਾਂ ਦੇ ਕਾਰਖਾਨੇ ਬਣਾਏ ਗਏ ਹਨ । ਚੂਨੇ ਨਾਲ ਮਿਲਾਕੇ ਇੱਟਾਂ ਬਣਾਈਆਂ ਜਾਂਦੀਆਂ ਹਨ। ਮੈਂ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਇਹ ਟੈਕਨਾਲੋਜੀ ਮਦਰਾਸ ਤੋਂ ਮੰਗਾ ਕੇ ਉਸ ਢੰਗ ਨਾਲ ਕਾਰਖਾਨੇ ਬਣਾਉਣ ਤਾ ਕਿ ਉਸ ਰਾਖ ਦਾ ਸਹੀ ਇਸਤੇਮਾਲ ਹੋ ਸਕੇ ਅਤੇ ਇਹ ਜਿਹੜੀ ਜ਼ਮੀਨ ਵਿੱਚ ਪਵੇ ਉਸ ਨੂੰ ਬੰਜਰ ਨਾ ਬਣਾਵੇ । ਇਸ ਦੇ ਨਾਲ ਹੀ ਸਰਕਾਰ ਨੂੰ ਮੈਂ ਵਧਾਈ ਦਿੰਦਾ ਹਾਂ ਕਿ ਸਾਢੇ ਤਿੰਨ ਕਰੋੜ ਰੁਪਏ ਦੀ ਲਾਗਤ ਨਾਲ ਟੂਲ ਡਿਜ਼ਾਇਨ, ਰਿਸਰਚ ਅਤੇ ਡਿਵੈਲਪਮੈਂਟ ਵਾਸਤੇ ਇੰਤਜ਼ਾਮ ਕੀਤਾ ਹੈ। ਦੋ ਕਰੋੜ ਰੁਪਏ ਦੀ ਲਾਗਤ ਨਾਲ ਟੂਲਜ਼ ਫਿਨਿਸ਼ਿੰਗ ਐਂਡ ਡਾਇੰਗ ਇੰਸਟੀਚਿਊਟ ਲੁਧਿਆਣੇ ਵਿੱਚ ਖੋਲ੍ਹੀ ਹੈ, ਇਸ ਦੇ ਨਾਲ ਉਨ ਦੀਆਂ ਜਿਹੜੀਆਂ ਚੀਜ਼ਾਂ ਬਣਦੀਆਂ ਹਨ ਉਨ੍ਹਾਂ ਦੀ ਬਿਹਤਰ ਕੁਆਲਿਟੀ ਹੋਵੇਗੀ। ਬਾਕੀ ਸਾਡੇ ਇੰਡਸਟਰੀ ਮਨਿਸਟਰ ਨੇ ਜਿਹੜੇ ਇਨਸੈਂਟਿਵ ਇੰਡਸਟਰੀਜ਼ ਨੂੰ ਦਿੱਤੇ ਹਨ ਉਨ੍ਹਾਂ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਇਹ ਪਿਛਲੀ ਸਰਕਾਰ ਨੇ ਨਹੀਂ ਦਿੱਤੇ ਸਨ । ਇਸ ਤੋਂ ਇਲਾਵਾ ਤਿੰਨ ਪਛੜੇ ਜ਼ਿਲ੍ਹਿਆਂ ਹੁਸ਼ਿਆਰਪੁਰ, ਸੰਗਰੂਰ ਅਤੇ ਬਠਿੰਡਾ ਵਿੱਚ ਇੰਡਸਟਰੀ ਲਈ 15 ਫੀ ਸਦੀ ਕੇਂਦਰੀ ਗਰਾਂਟ ਦੇ ਰਹੇ ਹਨ । ਸਰਕਾਰ ਬਾਰਡਰ ਏਰੀਆਜ਼, ਕੰਡੀ ਏਰੀਆ ਅਤੇ ਬੇਟ ਦੇ ਏਰੀਏ ਅਤੇ ਨੀਮ-ਪਹਾੜੀ ਇਲਾਕੇ ਵਿਚ ਵੀ ਇੰਡਸਟਰੀ ਨੂੰ ਇਹ ਰਿਆਇਤਾਂ ਦੇਣ ਲਈ ਵਿਚਾਰ ਕਰ ਰਹੀ ਹੈ।

**ਸ੍ਰੀ ਸਪੀਕਰ :** ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਸਰੂਪ ਸਿੰਘ :** ਮੈਨੂੰ 10, 15 ਮਿੰਟ ਤੁਸੀਂ ਹੋਰ ਦੇ ਦਿਓ ।

**ਸ੍ਰੀ ਸਪੀਕਰ :** ਨਹੀਂ ਜੀ, ਤੁਸੀਂ ਇੱਕ ਦੋ ਮਿੰਟਾਂ ਵਿੱਚ ਹੁਣ ਖਤਮ ਕਰ ਦਿਓ ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਉਸ ਦਿਨ ਸ਼ਰਮਾ ਜੀ ਨੇ ਕਿਹਾ ਸੀ ਕਿ ਸਾਡਾ ਬਜਟ 257 ਕਰੋੜ ਦਾ ਸੀ । ਇਸ ਸਰਕਾਰ ਨੇ ਕੱਟ ਕਰ ਕੇ 212 ਕਰੋੜ ਰੁਪਏ ਦਾ ਕਰ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੇ ਪਲਾਨ ਜ਼ਰੂਰ 257 ਕਰੋੜ ਦਾ ਬਣਾਇਆ ਸੀ। ਲੇਕਿਨ ਉਹ ਸਾਰੀ ਆਰਟੀਫੀਸ਼ਲ ਪਲਾਨ ਸੀ । ਜੋ ਇਹ ਛੱਡ ਗਏ ਸਨ ਉਸ ਦੇ ਵਿੱਚ 97 ਕਰੋੜ ਰੁਪਏ ਦਾ

[ਸਰਦਾਰ ਸਰੂਪ ਸਿੰਘ]

ਘਾਟਾ ਸੀ। ਜਿਹੜੀਆਂ ਦੇਣਦਾਰੀਆਂ ਸਨ ਉਹ ਇਨ੍ਹਾਂ ਨੇ ਵਿੱਚ ਨਹੀਂ ਸਨ ਇਨਕਲੂਡ ਕੀਤੀਆਂ। ਉਸ ਆਰਟੀਫੀਸ਼ਲ ਬਜਟ ਨੂੰ ਠੀਕ ਕਰਕੇ 212 ਕਰੋੜ ਰੁਪਏ ਦਾ ਕਰ ਦਿੱਤਾ। ਜਿਹੜੀਆਂ ਇਨ੍ਹਾਂ ਨੇ ਦੇਣਦਾਰੀਆਂ ਦੇਣੀਆਂ ਸਨ ਉਹ ਵੀ ਦੇ ਦਿੱਤੀਆਂ ਹਨ। ਪਤਾ ਨਹੀਂ ਕੀ ਇਨ੍ਹਾਂ ਦੇ ਦਿਮਾਗ ਵਿਚ ਹੈ। ਹੁਣ 1978-79 ਵਿੱਚ 212 ਕਰੋੜ ਦੇ ਬਜਟ ਨੂੰ ਅਸੀਂ 260 ਕਰੋੜ ਦਾ ਕਰ ਦੇਣਾ ਹੈ। ਇਹ ਇਥੇ ਪਲਾਨਿੰਗ ਦੀਆਂ ਬੜੀਆਂ ਫੀਂਗਾਂ ਮਾਰਦੇ ਰਹੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਬੜਾ ਕੁੱਝ ਸਾਡੀ ਸਰਕਾਰ ਨੇ ਕੀਤਾ ਹੈ। ਜਦੋਂ ਪਿਛਲੀ ਅਕਾਲੀ ਸਰਕਾਰ ਸੀ ਤਾਂ ਸਰਦਾਰ ਬਲਵੰਤ ਸਿੰਘ ਨੇ 50 ਲੱਖ ਰੁਪਏ ਜਲੰਧਰ ਸ਼ਹਿਰ ਲਈ ਦਿੱਤੇ ਸਨ ਅਤੇ ਫਿਰ ਸ੍ਰੀ ਮਨਮੋਹਨ ਕਾਲੀਆ, ਲੋਕਲ ਬਾਡੀਜ਼ ਦੇ ਮਨਿਸਟਰ ਸਨ, ਇਨ੍ਹਾਂ ਨੇ ਵੀ 50 ਲੱਖ ਰੁਪਿਆ ਜਲੰਧਰ ਸ਼ਹਿਰ ਵਾਸਤੇ ਦਿੱਤਾ ਸੀ। ਲੇਕਿਨ ਇਨ੍ਹਾਂ ਨੇ ਆਪਣੀ ਪਿਛਲੀ ਪੰਜ ਸਾਲ ਦੀ ਸਰਕਾਰ ਵਿੱਚ ਕੋਈ ਪੈਸਾ ਨਹੀਂ ਦਿੱਤਾ। ਕੇ. ਪੀ. ਸਾਹਿਬ ਗਵਾਹ ਹਨ। ਇਹ ਤਾਂ ਸਿਰਫ ਪਲਾਨ ਬਣਾਉਂਦੇ ਰਹੇ, ਪੈਸਾ ਕੋਈ ਨਹੀਂ ਖਰਚਿਆ। ਐਵੇਂ ਹੀ ਵਾਹ ਵਾਹ ਲਈ ਜਾਣਾ, ਕੋਈ ਗੱਲ ਫੱਬਦੀ ਨਹੀਂ।

ਸਪੀਕਰ ਸਾਹਿਬ, ਕੁੱਝ ਟੈਕਸ ਲਾਏ ਗਏ ਹਨ। ਕੁੱਝ ਬਜਟ ਦੀ ਕਮੀ ਨੂੰ ਪੂਰਾ ਕਰਨ ਵਾਸਤੇ ਟੈਕਸ ਲਗੇ ਹਨ। ਜਿਹੜੀ ਰਜਿਸਟਰੀ ਦੀ ਫੀਸ ਵਧਾ ਕੇ 10 ਫੀ ਸਦੀ ਕਰ ਦਿੱਤੀ ਹੈ, ਮੈਂ ਕਹਾਂਗਾ ਕਿ ਜਿਹੜੇ ਜ਼ਮੀਨ ਗਹਿਣੇ ਰੱਖਦੇ ਹਨ ਉਹ ਆਪਣੀ ਜ਼ਰੂਰਤ ਕਾਰਣ, ਮਜ਼ਬੂਰੀ ਕਾਰਣ ਕਰਦੇ ਹਨ। ਜਿਹੜੇ ਜ਼ਮੀਨ ਨਵੀਂ ਖਰੀਦਦੇ ਹਨ ਉਹ ਪੈਸਾ ਖਰਚ ਸਕਦੇ ਹਨ, ਉਨ੍ਹਾਂ ਤੇ ਤਾਂ ਇਹ ਟੈਕਸ ਲੱਗ ਸਕਦਾ ਹੈ, ਕਿਉਂਕਿ ਉਹ ਪੈਸੇ ਦੇ ਸਕਦੇ ਹਨ। ਮੇਰੀ ਫਾਈਨਾਂਸ ਮਨਿਸਟਰ ਸਾਹਿਬ ਅੱਗੇ ਬੇਨਤੀ ਹੈ ਕਿ ਜਿਹੜੇ ਜ਼ਮੀਨ ਗਹਿਣੇ ਰੱਖਦੇ ਹਨ ਉਨ੍ਹਾਂ ਦੇ ਕੇਸ ਵਿਚ ਇਹ ਜਿਹੜੀ ਡਿਊਟੀ ਦੋ ਪਰਸੈਂਟ ਵਧਾਈ ਗਈ ਹੈ, ਇਹ ਨਾ ਲਾਉਣ। ਇਸ ਤੋਂ ਇਲਾਵਾ ਸਿਨੇਮਿਆਂ ਤੇ ਟੈਕਸ ਲਾਏ ਗਏ ਹਨ। ਮੈਂ ਸਮਝਦਾ ਹਾਂ ਕਿ ਸਿਨਮਿਆਂ ਤੇ ਜੇ ਟੈਕਸ ਲਗਦੇ ਹਨ ਤਾਂ ਕਿਸੇ ਨੂੰ ਮੁਖਾਲਫਤ ਨਹੀਂ ਕਰਨੀ ਚਾਹੀਦੀ। ਲੇਕਿਨ ਇਹ ਚੰਗਾ ਹੁੰਦਾ ਜੇ ਇਹ ਜਿਹੜਾ 125 ਫੀ ਸਦੀ ਟੈਕਸ ਕੀਤਾ ਹੈ ਇਹ ਬਾਲ ਕੋਨੀ ਵਿਚ ਬੈਠਣ ਵਾਲਿਆਂ ਤੇ ਲਾਇਆ ਜਾਂਦਾ। ਉਨ੍ਹਾਂ ਦੇ ਰੇਟ ਬੇਸ਼ਕ 125 ਫੀ ਸਦੀ ਦੀ ਬਜਾਏ ਵਧਾ ਕੇ 150 ਫੀ ਸਦੀ ਕਰ ਦਿੰਦੇ। ਲੇਕਿਨ ਜਿਹੜੇ ਗਰੀਬ ਲੋਕ ਅਗਲੀਆਂ ਸੀਟਾਂ ਤੇ ਬੈਠਦੇ ਹਨ, ਉਨ੍ਹਾਂ ਦੇ ਕੇਸ ਵਿੱਚ ਇਹ 100 ਫੀ ਸਦੀ ਤੋਂ 125 ਫੀ ਸਦੀ ਨਾ ਕੀਤਾ ਜਾਂਦਾ ਤਾਂ ਠੀਕ ਸੀ। ਮੈਂ ਤਾਂ ਸਮਝਦਾ ਹਾਂ ਕਿ ਜਿਹੜੇ ਜ਼ਿਆਦਾ ਪੈਸੇ ਖਰਚ ਸਕਦੇ ਹਨ ਉਨ੍ਹਾਂ ਤੇ ਇਹ ਟੈਕਸ ਲਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਪੰਜਾਬ ਮਨੋਰੰਜਨ ਟੈਕਸ (ਸਿਨੇਮੈਟੋਗਰਾਫ ਸ਼ੋਅ) ਅਧਿਨਿਯਮ 1954 ਅਧੀਨ ਲਗਾਏ ਜਾ ਰਹੇ ਸ਼ੋਅ ਟੈਕਸ ਦੀ ਸਾਰਿਆਂ ਕੇਸਾਂ ਵਿਚ ਮਨੋਰੰਜਨ ਟੈਕਸ ਦੀ 10 ਫੀ ਸਦੀ ਦੀ ਬਰਾਬਰ ਦਰ ਨਾਲ ਲਗਾਇਆ ਜਾਵੇਗਾ। ਇਸ ਤੋਂ 20 ਲੱਖ ਰੁਪਿਆ ਆਮਦਨ ਹੋਵੇਗੀ। ਮੈਂ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਪਹਿਲਾਂ 100 ਸੀਟਾਂ ਮਗਰ ਸ਼ੋਅ-ਟੈਕਸ 8 ਰੁਪਏ ਲਗਦਾ ਸੀ। ਹੁਣ ਚਾਹੀਦਾ ਇਹ ਸੀ ਕਿ 10 ਰੁਪਏ ਕਰ ਦਿੰਦੇ। ਇਸ ਦੇ ਵਿੱਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਸੀ। ਇਸ ਤੋਂ ਇਨ੍ਹਾਂ ਨੂੰ 20 ਲੱਖ ਰੁਪਏ ਆਮਦਨ ਹੋਣ ਦਾ ਅੰਦਾਜ਼ਾ ਹੈ। ਜਿਸ ਹਿਸਾਬ ਨਾਲ ਇਹ ਲਗਾਇਆ ਜਾ ਰਿਹਾ ਹੈ, ਮੈਂ ਕੋਈ ਇਸ ਦੀ ਵਕਾਲਤ ਨਹੀਂ ਕਰਦਾ। ਜੇ ਕਿਸੇ ਇੰਡਸਟਰੀ ਦਾ ਗਲਾ ਹੀ ਘੁਟਿਆ ਜਾਵੇ ਤਾਂ ਉਹ ਠੀਕ ਨਹੀਂ। ਅੱਗੇ ਸਿਨਮੇ ਵਾਲੇ ਇੱਕ ਸ਼ੋਅ ਦੇ 2,022.72 ਰੁਪਏ ਟੈਕਸ ਦਿੰਦੇ ਸਨ ਪਰ ਹੁਣ 6,285 ਰੁਪਏ ਕਰ ਦਿੱਤੇ ਹਨ। ਇਸ ਦੇ ਨਾਲ ਬਜਾਏ 20 ਲੱਖ

ਦੇ ਇਨ੍ਹਾਂ ਨੂੰ 8 ਕਰੋੜ ਰੁਪਿਆ ਆ ਜਾਣਾ ਹੈ। ਇਹ ਇਸ ਗਲਤੀ ਨੂੰ ਸੋਧ ਲੈਣ। ਮੈਂ ਇਨ੍ਹਾਂ ਸ਼ਬਦਾਂ ਨਾਲ ਅਰਜ਼ ਕਰਾਂਗਾ ਕਿ ਹਰ ਵਾਰੀ ਬਜਟ ਘਾਟੇ ਦੇ ਬਣਦੇ ਹਨ। ਮੈਂ ਸਮਝਦਾ ਹਾਂ ਕਿ ਸੈਂਟਰ ਪਾਸ ਸਾਰੀਆਂ ਪਾਰਟੀਆਂ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਸੈਂਟਰ ਆਪਣੀਆਂ ਫਾਇਨਾਂਸ਼ਲ ਤਾਕਤਾਂ ਵਿੱਚੋਂ ਪੰਜਾਬ ਨੂੰ ਪੂਰਾ ਹਿੱਸਾ ਦੇਵੇ ਤਾਂ ਕਿ ਜਿਹੜੇ ਸਟੇਟਾਂ ਦੇ ਘਾਟੇ ਦੇ ਬਜਟ ਬਣਦੇ ਹਨ, ਉਹ ਨਾ ਬਣਨ।

**ਸਰਦਾਰ ਚਿੱਤਵੰਤ ਸਿੰਘ ਕੋਹਰੀਆਂ** (ਲਹਿਰਾ) : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਇੰਡੀਪੈਂਡੈਂਟ ਪਾਰਟੀ ਨੂੰ ਟਾਈਮ ਮਿਲਿਆ ਹੈ। ਮੈਂ ਇਸ ਬਜਟ ਦੇ ਵਾਧੇ ਤੇ ਘਾਟੇ ਹੀ ਦੱਸਣੇ ਹਨ। ਬਹੁਤ ਗੱਲਾਂ ਚੰਗੀਆਂ ਹਨ ਔਰ ਕਈ ਬੁਰੀਆਂ ਵੀ ਹਨ। ਅਨਇੰਪਲਾਇਮੈਂਟ ਅਲਾਉਂਸ ਦੇਣ ਵਾਲੀ ਗੱਲ ਹੈ ਔਰ ਐਮਰਜੈਂਸੀ ਦੇ ਦੌਰਾਨ ਜਿਹੜੇ ਲੋਕਾਂ ਨੇ ਮੁਸੀਬਤਾਂ ਉਠਾਈਆਂ ਹਨ ਉਨ੍ਹਾਂ ਨੂੰ ਆਨਰੇਰੀਅਮ ਦਿੱਤਾ ਹੈ, ਇਹ ਚੰਗੀਆਂ ਗੱਲਾਂ ਹਨ। ਕੁੱਝ ਮੰਦੀਆਂ ਵੀ ਹਨ। ਬਹੁਤ ਚੰਗਾ ਹੁੰਦਾ ਜੇਕਰ ਫੈਮਿਲੀ ਪਲਾਨਿੰਗ ਵਾਸਤੇ ਵੀ ਕੁੱਝ ਰੱਖ ਲੈਂਦੇ। ਹੁਣ ਮੇਰਾ ਸੁਝਾਓ ਇਹ ਹੈ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਫੈਮਲੀ ਪਲਾਨਿੰਗ ਵਾਸਤੇ, ਆਬਾਦੀ ਨੂੰ ਘਟਾਉਣ ਵਾਸਤੇ, ਤੁਸੀਂ ਸਾਰੀਆਂ ਰਿਆਇਤਾਂ ਜਿਹੜੀਆਂ ਕਿ ਮੁਲਾਜ਼ਮਾਂ ਨੂੰ ਦਿੱਤੀਆਂ ਹੋਈਆਂ ਹਨ, ਉਹ ਬੰਦ ਕਰ ਦਿਓ, ਉਸ ਤੇ ਕੋਈ ਪੈਸਾ ਖਰਚ ਨਹੀਂ ਹੁੰਦਾ, ਇਸ ਤਰ੍ਹਾਂ ਨਾਲ ਆਪਣੇ ਆਪ ਹੀ ਫੈਮਿਲੀ ਪਲਾਨਿੰਗ ਹੋ ਜਾਵੇਗੀ। ਦੇਸ ਰਾਜ ਜੀ, ਤੁਸੀਂ ਇਸ ਪਾਸੇ ਧਿਆਨ ਦਿਓ।

ਫਿਰ ਸਰਕਾਰ ਨੇ ਕਿਸਾਨ ਦੇ ਡੰਗਰਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਡੰਗਰ ਕਿਸਾਨ ਦਾ ਫਿਕਸ ਡਿਪਾਜ਼ਿਟ ਹੁੰਦਾ ਹੈ। ਤੁਸੀਂ ਕਹਿੰਦੇ ਹੋ ਕਿ ਉਨ੍ਹਾਂ ਵਾਸਤੇ ਇਹ ਕਰ ਦਿੱਤਾ ਹੈ; ਉਹ ਕਰ ਦਿੱਤਾ ਹੈ ਪਰ ਤੁਸੀਂ ਵੇਖੋ ਕਿ ਜਦੋਂ ਕਿਸੇ ਡੰਗਰਾਂ ਨੂੰ ਬਿਮਾਰੀ ਲੱਗ ਜਾਂਦੀ ਹੈ ਤਾਂ ਨਾ ਉਸ ਨੂੰ ਜੀਪ ਤੇ ਨਾ ਬੱਸ ਤੇ ਲਜਾਇਆ ਜਾ ਸਕਦਾ ਹੈ, ਉਹ ਵਿਚਾਰਾ ਉਥੇ ਹੀ ਮਰ ਜਾਂਦਾ ਹੈ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

3.32 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਕ ਰੂਰਲ ਇੰਟੇਗਰੇਟਿਡ ਡਿਵੈਲਪਮੈਂਟ ਸਕੀਮ ਬਣਾਈ ਹੈ। ਇਸ ਦੇ ਵਿਚ ਨੁਕਸ ਇਹ ਹੈ ਕਿ ਮਨਿਸਟਰ ਜੋ ਹਨ ਉਹ ਫੋਕਲ ਪੁਆਇੰਟ ਦਾ ਜਾ ਕੇ ਉਦਘਾਟਨ ਕਰ ਆਉਂਦੇ ਹਨ। ਪਰ ਇਹ ਗੱਲ ਨਹੀਂ ਹੋਣੀ ਚਾਹੀਦੀ ਕਿ ਉਦਘਾਟਨ ਕੀਤਾ ਔਰ ਵਾਪਿਸ ਆ ਗਏ। ਮੈਂ ਤੁਹਾਨੂੰ ਇਕ ਮਿਸਾਲ ਦੱਸਦਾ ਹਾਂ ਬਰਨਾਲੇ ਇਕ ਸੜਕ ਬਣਨੀ ਸੀ ਤਾਂ ਉਥੇ ਰਾਜਾ ਸਾਹਿਬ ਨਾਲਾਗੜ੍ਹ ਨੇ ਦੋ ਘੰਟੇ ਟੋਕਰੀ ਚੁੱਕੀ ਸੀ ਜਿਸ ਦੇ ਨਾਲ ਕਿ ਉਥੋਂ ਦੇ ਲੋਕਾਂ ਨੇ ਕੋਈ 16 ਮੀਲ ਸੜਕ ਦੋ ਦਿਨਾਂ ਵਿਚ ਬਣਾ ਦਿੱਤੀ ਸੀ। ਮੇਰਾ ਕਹਿਣ ਦਾ ਮਤਲਬ ਹੈ ਕਿ ਵਜ਼ੀਰ ਸਾਹਿਬ ਆਪ ਇਕ ਮਿਸਾਲ ਕਾਇਮ ਕਰਨ। .......

**ਇਕ ਆਵਾਜ਼** : ਠੀਕ ਹੈ, ਟੋਕਰੀਆਂ ਢਵਾਓ ਇਨ੍ਹਾਂ ਤੋਂ। (ਹਾਸਾ)

**ਸਰਦਾਰ ਚਿੱਤਵੰਤ ਸਿੰਘ ਕੋਹਰੀਆਂ** : ਤੁਸੀਂ ਇੰਪਲਾਈਜ਼ ਬਾਰੇ ਲਿਖਿਆ ਹੈ। ਇੰਪਲਾਈਜ਼ ਅੱਜ ਐਜੀਟੇਸ਼ਨਲ ਮੋੜ ਤੇ ਜਾ ਰਹੇ ਹਨ। ਉਹ ਇਸ ਤਰ੍ਹਾਂ ਕਿਉਂ ਕਰ ਰਹੇ ਹਨ ? ਕਿਉਂਕਿ

[ਸਰਦਾਰ ਚਿੱਤਰੰਤ ਸਿੰਘ ਕੌਹਰੀਆਂ]

ਤੁਸੀਂ ਇਕ ਤਾਂ ਉਨ੍ਹਾਂ ਦਾ ਆਪਸ ਵਿਚ ਹੀ ਫਰਕ ਜਿਹੜਾ ਕਲਾਸ 'ਏ' ਔਰ ਕਲਾਸ 'ਬੀ' ਦੇ ਦਫਤਰਾਂ ਦਾ ਹੈ, ਉਸ ਦਾ ਹੁਣ ਤੱਕ ਫੈਸਲਾ ਨਹੀਂ ਕਰ ਸਕੇ । ਉਨ੍ਹਾਂ ਦੀ ਇੰਟੈਗਰੇਸ਼ਨ ਨਹੀਂ ਕਰ ਸਕੇ ਔਰ ਕਿਸੇ ਇੰਪਲਾਈ ਨੂੰ ਤੁਸੀਂ ਐਡਹਾਕ ਰੀਲੀਫ ਚੰਗੇ ਢੰਗ ਨਾਲ ਨਹੀਂ ਦੇ ਸਕੇ । ਇਥੋਂ ਤੱਕ ਕਿ ਮੈਂ ਤੁਹਾਨੂੰ ਸੇਲਜ਼ ਟੈਕਸ ਇੰਸਪੈਕਟਰਾਂ ਦੀ ਗੱਲ ਦੱਸਦਾ ਹਾਂ। ਉਨ੍ਹਾਂ ਦਾ ਸਾਈਕਲ ਅਲਾਊਂਸ ਜੋ ਸੰਨ 1929 ਦੇ ਵਿਚ ਸੀ ਸਾਢੇ ਚਾਰ ਰੁਪਏ ਉਹ ਹੀ ਹੁਣ ਹੈ । ਫਿਰ ਬਹੁਤ ਸਾਰੇ ਮੁਲਾਜ਼ਮ ਐਸੇ ਹਨ ਜਿਨ੍ਹਾਂ ਦੀਆਂ ਇਨਕਰੀਮੈਂਟਾਂ ਆਨਿਆਂ ਵਿਚ ਹੀ ਹਨ, ਰੁਪਿਆਂ ਵਿਚ ਨਹੀਂ ਹਨ । ਇਸ ਲਈ ਮੇਰਾ ਸੁਝਾਓ ਹੈ ਕਿ ਉਹ ਵੀ ਸਰਕਾਰ ਦਾ ਅੰਗ ਹਨ, ਇਸ ਲਈ ਉਨ੍ਹਾਂ ਨੂੰ ਵੀ ਸੁਣਨਾ ਚਾਹੀਦਾ ਹੈ, ਉਨ੍ਹਾਂ ਨੂੰ ਵੀ ਕੁੱਝ ਦੇਣਾ ਚਾਹੀਦਾ ਹੈ। ਮਿਸਾਲ ਦੇ ਤੌਰ ਤੇ ਐਸ. ਓ. ਇਰੀਗੇਸ਼ਨ ਦਾ ਹੈ ਉਸ ਨੂੰ 20 ਸਾਲ ਨੌਕਰੀ ਕਰਦੇ ਨੂੰ ਹੋ ਗਏ ਹਨ ਔਰ ਹੁਣ ਕਹਿੰਦੇ ਹਨ ਕਿ ਇਮਤਿਹਾਨ ਦਿਓ । ਉਨ੍ਹਾਂ ਲੋਕਾਂ ਨੂੰ ਕੋਈ ਪ੍ਰੋਮੋਸ਼ਨਜ਼ ਦੇ ਐਵੇਨਿਊ ਨਹੀਂ ਹਨ ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਪ੍ਰੋਡਕਸ਼ਨ ਦੇ ਬਾਰੇ ਬੜੀਆਂ ਡੀਂਗਾਂ ਮਾਰਦੇ ਹਨ । ਇਹ ਕਹਿੰਦੇ ਹਨ ਕਿ ਅਸੀਂ ਰਾਈਸ ਦੀ ਪੋਡਕਸ਼ਨ ਵਧਾ ਦਿੱਤੀ ਹੈ, ਵ੍ਹੀਟ ਦੀ ਵਧਾ ਦਿੱਤੀ ਹੈ ਪਰ ਨਾਲ ਦੀ ਨਾਲ ਆਬਾਦੀ ਵੀ ਵੱਧ ਰਹੀ ਹੈ ਇਸ ਲਈ ਜਿਤਨੀ ਪ੍ਰੋਡਕਸ਼ਨ ਵਧੀ ਵੀ ਹੈ, ਉਤਨੀ ਆਬਾਦੀ ਵੀ ਵਧ ਗਈ ਹੈ, ਇਕੋ ਜਿਹੀ ਪੁਜ਼ੀਸ਼ਨ ਹੋ ਗਈ ਹੈ। ਜਿਸ ਤਰ੍ਹਾਂ ਜਾਪਾਨ ਦੇ ਵਿਚ ਹੈ ਜਾਂ ਕੋਰੀਆ ਦੇ ਵਿਚ ਹੈ ਕਿ 100 ਏਕੜ ਪਿੱਛੇ ਸਾਡੇ ਨਾਲੋਂ ਦੋ ਗੁਣਾਂ ਲੇਬਰ ਲਗਾ ਦਿੱਤੀ ਜਾਂਦੀ ਹੈ, ਤੇ ਚੌਗੁਣੀ ਪੈਦਾਵਾਰ ਹੁੰਦੀ ਹੈ, ਮੇਰਾ ਸੁਝਾਓ ਹੈ ਕਿ ਉਨ੍ਹਾਂ ਦੇਸ਼ਾਂ ਵਿਚੋਂ ਟੀਮਾਂ ਜਿਸ ਤਰ੍ਹਾਂ ਕਿ ਪਹਿਲਾਂ ਸੱਦੀਆਂ ਗਈਆਂ ਸਨ, ਉਹ ਹੁਣ ਵੀ ਸੱਦੀਆਂ ਜਾਣ। ਪਹਿਲਾਂ ਜਾਪਾਨ ਦੀ ਟੀਮ ਲਿਆਂਦੀ ਗਈ ਸੀ। ਉਹ ਕਈ ਸੁਝਾਓ ਦੇ ਗਏ ਸੀ । ਇਸ ਤਰ੍ਹਾਂ ਹੁਣ ਵੀ ਜਿਹੜੀ ਟੀਮ ਆਵੇਗੀ ਉਹ ਸੁਝਾਓ ਦੇਵੇਗੀ ਅਤੇ ਇਹ ਮਸਲਾ ਹੱਲ ਹੋ ਜਾਵੇਗਾ।

ਫਿਰ ਸਰਕਾਰ ਨੇ ਹਰੀਜਨਾਂ ਬਾਰੇ ਕਿਹਾ ਹੈ ਕਿ ਉਨ੍ਹਾਂ ਦੀ ਭਲਾਈ ਲਈ ਇਹ ਕਰ ਦਿੱਤਾ ਹੈ, ਉਹ ਕਰ ਦਿੱਤਾ ਹੈ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਤੋਂ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਠੀਕ ਹੈ ਕਾਫੀ ਕਰੋੜ ਰੁਪਿਆ ਇਸ ਕੰਮ ਵਾਸਤੇ ਰੱਖਿਆ ਵੀ ਹੈ ਪਰ ਹਰੀਜਨਾਂ ਨੂੰ ਉਹ ਪੈਸਾ ਲੈਣ ਵਾਸਤੇ ਜੋ ਦਿੱਕਤ ਆਉਂਦੀ ਹੈ ਕਦੇ ਤੁਸੀਂ ਉਸ ਬਾਰੇ ਵੀ ਸੋਚਿਆ ਹੈ ? ਇਕ ਹਰੀਜਨ ਨੇ ਅਗਰ ਦੋ ਹਜ਼ਾਰ ਰੁਪਿਆ ਬਿਨਾਂ ਸੂਦ ਲੋਨ ਲੈਣਾ ਹੁੰਦਾ ਹੈ ਤਾਂ ਉਸ ਨੂੰ ਖੜਾ ਹੀ ਭੱਜਣਾ ਨੱਠਣਾ ਪੈਂਦਾ ਹੈ । ਮੇਰੇ ਪਾਸ ਅੱਠ ਕੇਸ ਪਏ ਹਨ । ਉਨ੍ਹਾਂ ਨੂੰ ਕਰਜ਼ਾ ਲੈਣ ਵਾਸਤੇ ਡਿਪਟੀ ਸਪੀਕਰ ਸਾਹਿਬ, ਪਹਿਲਾਂ ਤਾਂ ਫਾਰਮ ਨਹੀਂ ਮਿਲਦਾ ਜੇਕਰ ਉਹ ਮਿਲ ਜਾਵੇ ਤਾਂ ਪੰਦਰਾਂ ਵੀਹ ਰੁਪਏ ਤਾਂ ਉਸ ਤੇ ਲੱਗ ਜਾਂਦੇ ਹਨ । ਫਿਰ ਐਮ. ਐਲ. ਏ. ਚਾਹੀਦਾ ਹੈ ਫਾਰਮ ਦੀ ਅਟੈਸਟੇਸ਼ਨ ਵਾਸਤੇ, ਫਿਰ ਉਸ ਫਾਰਮ ਦੇ ਪੜ੍ਹਨ ਵਾਸਤੇ ਕੋਈ ਆਦਮੀ ਉਸ ਨੂੰ ਚਾਹੀਦਾ ਹੈ । ਫਿਰ ਉਸ ਵਿਚ ਕਈ ਤਰ੍ਹਾਂ ਦੇ ਨੁਕਸ ਕੱਢੇ ਜਾਂਦੇ ਹਨ ਕਿ ਇਸ ਵਿਚ ਇਹ ਨਹੀਂ ਹੈ, ਉਹ ਨਹੀਂ ਹੈ। ਇਸ ਤਰ੍ਹਾਂ ਨਾਲ ਇਕ ਆਦਮੀ ਦਾ 100 ਰੁਪਿਆ ਤਾਂ ਇਸ ਤਰ੍ਹਾਂ ਹੀ ਲੱਗ ਜਾਂਦਾ ਹੈ। ਮੇਰੇ ਪਾਸ ਇਕ ਮਿਸਾਲ ਹੈ। ਇਕ ਆਦਮੀ ਨੇ ਲੋਨ ਵਾਸਤੇ ਅਪਲਾਈ ਕੀਤਾ ਔਰ ਹੁਣ ਕਾਰਪੋਰੇਸ਼ਨ ਵਾਲੇ ਕਹਿੰਦੇ ਹਨ ਕਿ ਤੂੰ ਭਾਈ ਨਕਸ਼ੇ ਵਿਚ ਤਾਕੀਆਂ ਨਹੀਂ ਦਿਖਾਈਆਂ । ਤੁਸੀਂ ਆਪ ਹੀ ਦੱਸੋ ਕਿ ਦੋ ਹਜ਼ਾਰ ਵਿਚ ਕਿਹੜਾ ਤਾਕੀਆਂ ਲਗਾ ਕੇ ਮਕਾਨ ਬਣਾ ਕੇ ਦੇ ਸਕਦਾ ਹੈ ?

**ਸਰਦਾਰ ਬੇਅੰਤ ਸਿੰਘ** : ** ** **

---

**Expunged as ordered by the Chair.

**ਆਵਾਜ਼ਾਂ** : ਬੈਠੇ ਹਨ ਜੀ, ਬੈਠੇ ਹਨ, ਚੀਮਾਂ ਸਾਹਿਬ ਜੋ ਬੈਠੇ ਹਨ ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order. I would request the hon. Member to take his seat.

**ਸਰਦਾਰ ਚਿੱਤਵੰਤ ਸਿੰਘ ਕੋਹਰੀਆ** : ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਤੋਂ ਫਾਇਨਾਂਸ਼ੀਅਲ ਪਾਵਰਜ਼ ਮੰਗਦੀ ਹੈ । ਦਸ ਹੋਰ ਰਾਜ ਸਰਕਾਰਾਂ ਇਸ ਤਰ੍ਹਾਂ ਦੀਆਂ ਪਾਵਰਜ਼ ਮੰਗਦੀਆਂ ਹਨ । ਮੈਂ ਆਪਣੀ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਤਾਂ ਸੈਂਟਰ ਦੀ ਸਰਕਾਰ ਤੋਂ ਅਧਿਕਾਰ ਮੰਗਦੇ ਹੋ ਪਰ ਜਿਹੜੇ ਤੁਹਾਡੇ ਪਾਸ ਇਤਨੇ ਅਧਿਕਾਰ ਰੱਖੇ ਹੋਏ ਹਨ, ਉਨ੍ਹਾਂ ਨੂੰ ਵੀ ਅੱਗੇ ਵੰਡ ਦਿਓ ? ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ । ਜੇ ਪੀ. ਡਬਲਿਊ. ਡੀ. ਨੇ ਪਰਚੇਜ਼ ਕਰਨੀ ਹੋਵੇ ਤਾਂ ਉਨ੍ਹਾਂ ਪਾਸ ਅਧਿਕਾਰ ਨਹੀਂ ਹੈ, ਸਟੋਰਜ਼ ਪਰਚੇਜ਼ ਵਾਲੇ ਉਨ੍ਹਾਂ ਦਾ ਖਹਿੜਾ ਨਹੀਂ ਛੱਡਦੇ । ਇਸ ਤਰ੍ਹਾਂ ਨਾਲ ਪਹਿਲੇ 9 ਮਹੀਨੇ ਤਾਂ ਸਮਾਨ ਦੀ ਸੈਂਕਸ਼ਨ ਵਾਸਤੇ ਲੱਗ ਜਾਂਦੇ ਹਨ ਅਤੇ ਫਿਰ ਸਿਰਫ ਤਿੰਨ ਮਹੀਨੇ ਸਾਮਾਨ ਖਰੀਦਣ ਅਤੇ ਉਸ ਨੂੰ ਵਰਤਣ ਲਈ ਰਹਿ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਸਾਰੇ ਅਧਿਕਾਰ ਤੁਸੀਂ ਇਹ ਜੋ 9 ਮੰਜ਼ਲਾ ਸੈਕਰੇਟੇਰੀਅਟ ਹੈ ਇਸ ਵਿਚ ਡੱਕ ਕੇ ਰੱਖੇ ਹੋਏ ਹਨ । ਅਤੇ ਫਿਰ ਹੁੰਦਾ ਕੀ ਹੈ ? ਨੀਚੇ ਕੰਮ ਨਹੀਂ ਹੁੰਦੇ । ਮਿਸਾਲ ਦੇ ਤੌਰ ਤੇ ਮੇਰੇ ਹਲਕੇ ਵਿਚ ਇਕ ਪੁਲ ਬਣ ਰਿਹਾ ਹੈ । ਉਸ ਨੂੰ ਸੱਤ ਸਾਲ ਬਣਦੇ ਨੂੰ ਹੋ ਗਏ ਹਨ । ਸਿਰਫ ਡੇਢ੍ਹ ਸੌ ਫੁਟ ਦਾ ਉਹ ਪੁੱਲ ਹੈ । ਇਸ ਲਈ ਮੈਂ ਇਹ ਕਹਾਂਗਾ ਕਿ ਪਹਿਲਾਂ ਇਨ੍ਹਾਂ ਗੱਲਾਂ ਵੱਲ ਧਿਆਨ ਦਿਓ, ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰੋ । ਫਿਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ ਕਿ ਕਈ ਥਾਈਂ ਸੂਇਆਂ ਦੇ ਨਾਲ ਕਿਸਾਨ ਦੀ ਅੱਧੀ ਜ਼ਮੀਨ ਇਕ ਪਾਸੇ ਚਲੀ ਗਈ ਹੈ ਅਤੇ ਅੱਧੀ ਜ਼ਮੀਨ ਦੂਸਰੇ ਪਾਸੇ ਚਲੀ ਗਈ ਹੈ । ਉਥੇ ਉਨ੍ਹਾਂ ਸੂਇਆਂ ਉਪਰ ਕੋਈ ਪੁਲ ਨਹੀਂ ਹੈ । ਜੇਕਰ ਅਸੀਂ ਮਹਿਕਮੇਂ ਵਾਲਿਆਂ ਨੂੰ ਕਹਿੰਦੇ ਹਾਂ ਕਿ ਭਾਈ ਇਹ ਪੁਲ ਹੀ ਬਣਾ ਦਿਓ ਤਾਂ ਉਹ ਜਵਾਬ ਦਿੰਦੇ ਹਨ ਕਿ ਪਹਿਲਾਂ ਸੰਨ 1976 ਦਾ ਐਕਟ ਅਮੈਂਡ ਕਰ ਦਿਓ । ਇਸ ਕਰਕੇ ਮੇਰਾ ਇਹ ਸੁਝਾਓ ਹੈ ਕਿ ਜਿੱਥੇ ਕੋਈ ਐਕਟ ਵਗੈਰਾ ਅਮੈਂਡ ਕਰਨਾ ਹੈ, ਉਹ ਕਰ ਲਓ ਲੇਕਿਨ ਹੇਠਾਂ ਪਾਵਰਾਂ ਦਿਓ ਤਾਂ ਕਿ ਕੰਮ ਹੋ ਸਕੇ । ਹੁਣ ਕੀ ਹੈ ? ਸੰਨ 1929 ਵਿਚ ਜੋ ਇਕ ਐਸ. ਡੀ. ਓ. ਦੇ ਅਧਿਕਾਰ ਸਨ ਹੁਣ ਵੀ ਉਹ ਹੀ ਹਨ । ਜੇਕਰ ਓਵਰਸੀਅਰ ਨੇ ਦਸ ਇੱਟਾਂ ਵੀ ਗੱਧੇ ਤੇ ਲੈ ਜਾਣੀਆਂ ਹੋਣ ਤਾਂ ਵੀ ਉਸ ਨੂੰ ਸੈਂਕਸ਼ਨ ਲੈਣੀ ਪੈਂਦੀ ਹੈ । ਫਿਰ ਸਟੋਰ ਪਰਚੇਜ਼ ਵਾਲੇ ਵਿਚਕਾਰ ਤੋਂ ਹੀ ਪੈਸੇ ਕਮਾਈ ਜਾ ਰਹੇ ਹਨ । ਕੀ ਉਹ ਕੋਈ ਜ਼ਿਆਦਾ ਇੰਜੀਨੀਅਰ ਹਨ, ਉਨ੍ਹਾਂ ਨੂੰ ਸਮਾਨ ਦਾ ਕੋਈ ਜ਼ਿਆਦਾ ਪਤਾ ਹੈ ? ਨਹੀਂ, ਇਹ ਗੱਲ ਨਹੀਂ ਹੈ । ਇਸ ਲਈ ਮੈਂ ਇਹ ਕਹਾਂਗਾ ਕਿ ਕੋਈ ਰੂਲ ਬਣਾਓ । ਅਸੀਂ ਜਨਤਾ ਦੇ ਸੇਵਾਦਾਰ ਹਾਂ । ਜੇਕਰ ਰੂਲਜ਼ ਅਮੈਂਡ ਕਰਨੇ ਹਨ ਤਾਂ ਉਸ ਵਾਸਤੇ ਕੋਈ ਪੈਸੇ ਦੀ ਲੋੜ ਨਹੀਂ ਪੈਂਦੀ । ਫਿਰ ਇਹ ਕਹਿੰਦੇ ਹਨ ਕਿ ਅਸੀਂ ਸੌ ਕਰੋੜ ਰੁਪਏ ਦੀ ਛੋਟ ਦਿੱਤੀ ਹੈ । ਮੇਰਾ ਖਿਆਲ ਹੈ ਕਿ ਸਾਨੂੰ ਬਾਰ੍ਹਾਂ ਬਾਰਾਂ ਆਨੇ ਹਿੱਸੇ ਆਉਂਦੇ ਹਨ । ਉਸ ਬਾਰਾਂ ਆਨੇ ਦੀ ਰਾਹਤ ਦੇਣ ਨਾਲੋਂ ਤੁਸੀਂ ਇਸ ਪਾਸੇ ਧਿਆਨ ਦਿਓ ਜਿਸ ਨਾਲ ਕਿ ਗਰੀਬ ਨੂੰ ਸਸਤਾ ਕਾਨੂੰਨ ਮਿਲੇ, ਸਸਤਾ ਇਨਸਾਫ ਮਿਲੇ ।

ਡਿਪਟੀ ਸਪੀਕਰ ਸਾਹਿਬ, ਪੁਲਿਸ ਦੇ ਬਾਰੇ ਵੀ ਗੱਲਾਂ ਕੀਤੀਆਂ ਜਾਂਦੀਆਂ ਹਨ । ਮੈਂ ਵੀ ਪੁਲਿਸ ਅਫਸਰ ਰਿਹਾ ਹਾਂ । ਮੈਨੂੰ ਪਤਾ ਹੈ ਕਿ ਪੁਲਿਸ ਵਿਚ ਕੁਰੱਪਸ਼ਨ ਜ਼ਰੂਰ ਵੱਧ ਗਈ ਹੈ । ਪਰ ਉਸ ਦਾ

**Expunged as ordered by the Chair.

[ਸਰਦਾਰ ਚਿੱਤਵੰਤ ਸਿੰਘ ਕੋਹਰੀਆਂ]

ਕਾਰਣ ਕੀ ਹੈ ? ਉਸ ਦਾ ਪਹਿਲਾ ਕਾਰਣ ਤਾਂ ਇਹ ਹੈ ਕਿ ਅਸੀਂ ਉਸ ਪਾਸੇ ਪ੍ਰਾਪਰ ਧਿਆਨ ਨਹੀਂ ਦਿੰਦੇ। ਹੁਣ ਵੇਖ ਲਵੋ ਸਰਕਾਰ ਨੇ ਸ਼ਰਾਬ ਬੰਦ ਕਰਨੀ ਹੈ, ਇਸ ਦੇ ਬਾਰੇ ਵੀ ਮੈਂ ਇਹ ਕਹਾਂਗਾ ਕਿ ਪਹਿਲਾਂ ਸੋਚ ਲਵੋ ਕਿ ਇਹ ਚੀਜ਼ ਪਾਸੀਬਲ ਵੀ ਹੈ ? ਕਿਤੇ ਇਹ ਨਾ ਹੋਵੇ ਕਿ ਪਹਿਲਾਂ ਤਾਂ ਮਰਦ ਹੀ ਸ਼ਰਾਬ ਪੀਂਦੇ ਹਨ, ਫਿਰ ਔਰਤਾਂ ਵੀ ਪੀਣ ਲੱਗ ਪੈਣ। ਫਿਰ ਇਹ ਨਾ ਹੋਵੇ ਕਿ ਕੁੱਕਰਾਂ ਵਿਚ ਹੀ ਸ਼ਰਾਬ ਨਿਕਲਣ ਲੱਗ ਜਾਵੇ।

**ਸ੍ਰੀ ਡਿਪਟੀ ਸਪੀਕਰ:** ਸਰਦਾਰ ਚਿੱਤਵੰਤ ਸਿੰਘ ਜੀ, ਵਾਈਂਡ ਅੱਪ ਕਰੋ।

**ਸਰਦਾਰ ਚਿੱਤਵੰਤ ਸਿੰਘ ਕੋਹਰੀਆਂ:** ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਕਹਾਂਗਾ ਕਿ ਇਕ ਤਾਂ ਤੁਸੀਂ ਜਨਤਾ ਦਾ 107/151 ਤੋਂ ਖਹਿੜਾ ਛੁਡਾਓ। ਲੋਕਾਂ ਵਿਚ ਜੇਕਰ ਤੁਸੀਂ ਪਾਪੂਲਰ ਹੋਣਾ ਹੈ ਤਾਂ ਇਸ 107/151 ਨੂੰ ਖਤਮ ਕਰੋ। ਇਸ ਨੂੰ ਤਾਂ ਪਿੰਡਾਂ ਵਾਲਿਆਂ ਲਈ ਬੰਦ ਕਰਵਾ ਦਿਓ। ਜੇਕਰ ਤੁਸੀਂ ਫਿਗਰ ਮੰਗਦੇ ਹੋ ਤਾਂ ਤੁਸੀਂ ਇਸ ਪਾਸੇ ਪਹਿਲਾਂ ਧਿਆਨ ਦਿਓ। ਪੁਲਿਸ ਵਾਲੇ ਡਰਦੇ ਮਾਰੇ ਕੇਸ ਦਰਜ ਹੀ ਨਹੀਂ ਕਰਦੇ। ਇਸ ਲਈ ਤੁਸੀਂ ਚੰਗਾ ਕੰਮ ਕਰੋ। ਮਾੜੇ ਕੰਮ ਕਰਨ ਕਰ ਕੇ ਹੀ ਇਹ ਸਾਥੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਧਰ ਬੈਠੇ ਹਨ। ਫਿਰ ਇਕ ਰੂਲ 16(38) ਹੈ ਪੁਲਿਸ ਦਾ, ਉਹ ਅਮੈਂਡ ਹੋਣਾ ਚਾਹੀਦਾ ਹੈ।

ਇਸੇ ਤਰ੍ਹਾਂ ਹੀ ਹੁਣ ਮੈਂ ਟੈਕਸਾਂ ਦੀ ਵੀ ਥੋੜ੍ਹੀ ਜਿਹੀ ਗੱਲ ਦੱਸ ਦਿੰਦਾ ਹਾਂ। ਮੋਟਰਾਂ ਤੇ ਟੈਕਸ ਲਗਾਇਆ ਹੈ ਪਰ ਇਸ ਬਾਰੇ ਸਰਕਾਰ ਨੇ ਵੇਖਿਆ ਨਹੀਂ ਹੈ। ਇਕ ਕਰੋੜ ਦਸ ਲੱਖ ਰੁਪਿਆ ਤਾਂ ਉਧਰੋਂ ਕੱਢਣਾ ਹੈ। ਪਰ ਇਸ ਦਾ ਅਸਰ ਕੀ ਹੋਵੇਗਾ ? ਉਹ ਰੁਪਿਆ ਵੀ ਅਜਾਈਂ ਹੀ ਜਾਵੇਗਾ।

ਹੁਣ ਤੁਸੀਂ ਬਦਲੀਆਂ ਦੀ ਗੱਲ ਵੇਖ ਲਵੋ। ਬਦਲੀਆਂ ਦਾ ਮਹੀਨਾ ਆ ਰਿਹਾ ਹੈ। ਕੋਈ ਐਸ. ਪੀ. ਕਹਿੰਦਾ ਹੈ ਕਿ ਮੈਨੂੰ ਅੰਮ੍ਰਿਤਸਰ ਲਗਾ ਦਿਓ। ਕਿਉਂ ਉਥੇ ਕਿਉਂ ਲਗਾ ਦਿਓ ? ਡਿਪਟੀ ਸਪੀਕਰ ਸਾਹਿਬ, ਕੀ ਉਸ ਨੇ ਜ਼ਿਲ੍ਹੇ ਗਹਿਣੇ ਧਰਨੇ ਹਨ ? ਇਸ ਲਈ ਮੇਰੀ ਅਰਜ਼ ਹੈ ਕਿ ਕੋਈ ਸੀਨੀਆਰਟੀ ਦੀ ਗੱਲ ਜਾਂ ਕੋਈ ਹੋਰ ਕਰਾਈਟੇਰੀਆ ਰੱਖਣਾ ਚਾਹੀਦਾ ਹੈ ਅਤੇ ਕਿਸੇ ਐਮ. ਐਲ. ਏ. ਦੇ ਕਹਿਣ ਤੇ ਬਦਲੀਆਂ ਵਗੈਰਾ ਇਸ ਤਰ੍ਹਾਂ ਦੀਆਂ ਨਹੀਂ ਕਰਨੀਆਂ ਚਾਹੀਦੀਆਂ। ਜੇਕਰ ਕਹੋ ਕਿ ਰਿਕਾਰਡ ਵੇਖ ਕੇ ਬਦਲੀਆਂ ਕਰਦੇ ਹੋ ਤਾਂ ਰਿਕਾਰਡ ਤਾਂ ਭੈੜੇ ਆਦਮੀ ਦਾ ਭੀ ਸਭ ਤੋਂ ਚੰਗਾ ਹੋ ਸਕਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਉਸ ਅਫਸਰ ਦਾ ਲੋਕਾਂ ਵਿਚ ਰੇਪੂਟੇਸ਼ਨ ਵੇਖੋ, ਲੋਕਾਂ ਨੂੰ ਸੁਣੋ। ਫਿਰ ਕਿਹਾ ਗਿਆ ਹੈ ਕਿ ਅਸੀਂ ਕੋਈ ਟੈਕਸ ਨਹੀਂ ਲਗਾਇਆ। ਦੂਜੇ ਟੈਕਸਾਂ ਬਾਰੇ ਕਿਹਾ ਹੈ ਕਿ ਉਹ ਲਗਾਉਣੇ ਜ਼ਰੂਰੀ ਹਨ। ਮੈਂ ਵੀ ਕਹਿੰਦਾ ਹਾਂ ਕਿ ਠੀਕ ਹੈ ਲਗਾਓ ਪਰ ਉਨ੍ਹਾਂ ਨੂੰ ਕਿਸੇ ਰੇਸ਼ੋ-ਪ੍ਰਪੋਰਸ਼ਨ ਵਿਚ ਲਗਾਓ। ਅੱਜ ਤੁਹਾਡਾ ਰੇਪੂਟੇਸ਼ਨ ਇਹ ਬਣਦਾ ਜਾ ਰਿਹਾ ਹੈ ਕਿ ਇਹ ਨੋ-ਐਕਸ਼ਨ ਗੌਰਮਿੰਟ ਹੈ। ਇਸ ਕਰ ਕੇ ਤੁਸੀਂ ਇਸ ਨੂੰ ਐਕਸ਼ਨ ਵਿਚ ਲਵੋ। ਇਹ ਬਹੁਤ ਵੱਡੀ ਸਰਕਾਰ ਹੈ, ਇਸ ਤੋਂ ਵੱਡੀ ਸਰਕਾਰ ਤਾਂ ਬਣ ਨਹੀਂ ਸਕਦੀ। ਇਸ ਕਰਕੇ ਤੁਸੀਂ ਇਨ੍ਹਾਂ ਰੂਲਾਂ ਨੂੰ ਜਿਹੜੇ ਕਿ ਗਲਤ ਬਣੇ ਹੋਏ ਹਨ, ਉਨ੍ਹਾਂ ਨੂੰ ਬਦਲ ਦਿਓ। ਤੁਸੀਂ ਕਿਉਂ ਨਹੀਂ ਇਸ ਸਕੱਤਰੇਤ ਨੂੰ ਢਾਹ ਦਿੰਦੇ ਤਾਂ ਕਿ ਲੋਕਾਂ ਨੂੰ ਛੁਟਕਾਰਾ ਮਿਲ ਸਕੇ।

**ਮਾਲ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਨੂੰ ਬੋਲਣ ਦੀ ਇਜਾਜ਼ਤ ਦੇਣਾ।

ਸਾਥੀ ਰੂਪ ਲਾਲ : ** ** **

**Mr. Deputy Speaker** : This is no point of order.

**ਸਰਦਾਰ ਚਿੱਤ ਵੰਤ ਸਿੰਘ ਕੌਹਰੀਆਂ** : ਮੈਂ ਮੁਆਫੀ ਮੰਗਦਾ ਹਾਂ। ਮੈਂ ਪੁਲਿਸ ਵਿਚੋਂ ਆਇਆ ਹਾਂ, ਇਸ ਕਰ ਕੇ ਸਾਡੀ ਜ਼ਬਾਨ ਤੇ ਕਈ ਲਫਜ਼ ਗਲਤ ਚੜ੍ਹੇ ਹੋਏ ਹਨ। ਮੈਂ ਇਸ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਤੁਹਾਨੂੰ ਵੋਟਾਂ ਦੇ ਕੇ ਇਥੇ ਭੇਜਿਆ ਹੈ ਉਨ੍ਹਾਂ ਦਾ ਕੋਈ ਭਲਾ ਕਰੋ, ਇਹ ਨਾ ਹੋਵੇ ਕਿ ਜੋ ਇਨ੍ਹਾਂ ਲੋਕਾਂ ਦਾ (ਆਪੋਜ਼ੀਸ਼ਨ ਵੱਲ ਇਸ਼ਾਰਾ) ਹਾਲ ਹੋਇਆ ਹੈ ਉਹ ਤੁਹਾਡਾ ਹੋ ਜਾਵੇ। ਤੁਸੀਂ ਪਾਵਰ ਵਿਚ ਹੋ ਇਸ ਲਈ ਕੋਈ ਜਨਤਕ ਰੂਲ 1978 ਦੇ ਬਣਾਓ ਜਿਸ ਨਾਲ ਲੋਕਾਂ ਦਾ ਭਲਾ ਹੋ ਸਕੇ ਅਤੇ ਪੁਰਾਣੇ ਜਿਹੜੇ ਕਾਲੇ ਕਾਨੂੰਨ ਹਨ ਉਨ੍ਹਾਂ ਨੂੰ ਬਦਲ ਦਿਓ, ਤਾਂ ਹੀ ਕੋਈ ਠੀਕ ਕੰਮ ਤੁਹਾਡਾ ਹੋ ਸਕਦਾ ਹੈ ਨਹੀਂ ਤਾਂ ਤੁਹਾਡਾ ਨਾਂ ਬਣ ਗਿਆ ਹੈ ਨੋ-ਐਕਸ਼ਨ ਗੌਰਮਿੰਟ।

**ਸ੍ਰੀ ਡਿਪਟੀ ਸਪੀਕਰ** : ਕਾਲੀਆ ਜੀ। ਕਾਲੀਆ ਸਾਹਿਬ, ਤੁਹਾਨੂੰ 15 ਮਿੰਟ ਮਿਲੇ ਹਨ, ਜਲਦੀ ਖਤਮ ਕਰ ਦੇਣਾ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ): ਡਿਪਟੀ ਸਪੀਕਰ ਸਾਹਿਬ, ਨਾ ਮੈਂ ਗਵਰਨਰ ਐਡਰੈਸ ਤੇ ਬੋਲਿਆ ਹਾਂ ..........

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੀ ਮੁਸ਼ਕਲ ਨੂੰ ਸਮਝਦਾ ਹਾਂ। ਲੇਕਿਨ ਬਹੁਤ ਸਾਰੇ ਮੈਂਬਰਜ਼ ਨੇ ਬੋਲਣਾ ਹੈ, ਇਸ ਲਈ ਮੇਰੀ ਡਿਫੀਕਲਟੀ ਦਾ ਵੀ ਅਹਿਸਾਸ ਕਰੋ। ਇਸ ਲਈ ਮੈਂ ਰਿਕੁਐਸਟ ਕਰਾਂਗਾ ਕਿ ਜਲਦੀ ਖਤਮ ਕਰਨਾ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਕਈ ਦਫਾ ਮੈਂ ਬੋਲਣ ਲਈ ਖੜਾ ਹੋਇਆ ਹਾਂ ਅਤੇ ਕਈ ਦਫਾ ਬੈਠਾ ਹਾਂ। ਇਸ ਸਬੰਧ ਵਿਚ ਮੈਨੂੰ ਇਕ ਗਾਲਿਬ ਦਾ ਸ਼ੇਅਰ ਯਾਦ ਆ ਗਿਆ ਹੈ....

**Mr. Deputy Speaker** : Please carry on.

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਇਥੇ ਬਜਟ ਤੇ ਡਿਸਕਸ਼ਨ ਹੁੰਦੀ ਨੂੰ ਕਾਫੀ ਦਿਨ ਹੋ ਗਏ ਹਨ ਅਤੇ ਇਸ ਦੌਰਾਨ ਇਸ ਪਾਸੇ ਦੇ ਮੈਂਬਰਾਂ ਨੇ ਕਾਂਗਰਸ ਦੇ 30 ਸਾਲਾਂ ਦੇ ਰਾਜ ਦੇ ਬਾਰੇ ਨਿਖੇਧੀ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਉਸ ਪਾਸੇ ਖੱਬੇ ਪਾਸੇ ਵਾਲਿਆਂ ਨੇ ਇਸ ਸਰਕਾਰ ਦੀ ਨਿਖੇਧੀ ਕੀਤੀ ਹੈ ਅਤੇ ਇਸ ਤਰ੍ਹਾਂ ਨਾਲ ਦੋਨਾਂ ਪਾਸਿਆਂ ਤੋਂ ਤਾੜੀਆਂ ਵਜਾ ਵਜਾ ਕੇ ਕਈ ਤਰ੍ਹਾਂ ਦੇ ਨਾਚ ਨਚਦੇ ਰਹੇ। ਇਸ ਤਰੀਕੇ ਨਾਲ ਹਾਊਸ ਦਾ ਕੰਮ ਚਲਦਾ ਰਿਹਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ** ** **

**Mr. Deputy Speaker**: This is no point of order.

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਠੀਕ ਹੈ 30 ਸਾਲ ਦਾ ਅਰਸਾ ਗੁਜ਼ਰਿਆ ਹੈ ਅਤੇ ਉਸ ਤੋਂ ਬਾਅਦ ਇਕ ਸਾਲ ਹੋਰ ਵੀ ਗੁਜ਼ਰ ਗਿਆ ਹੈ ਅਤੇ ਇਸ ਨਵੀਂ ਹਕੂਮਤ ਵਾਸਤੇ ਕਈ

---

**Expunged as ordered by the Chair.

[ਸ੍ਰੀ ਮਨਮੋਹਨ ਕਾਲੀਆ]

ਨਵੇਂ ਚੈਲੇਂਜ ਖੜੇ ਹੋਏ ਹਨ ਅਤੇ ਉਨ੍ਹਾਂ ਚੈਲੇਂਜਿਜ਼ ਵਿਚ ਸਾਨੂੰ ਅੱਗੇ ਵੱਧਣਾ ਪਿਆ ਹੈ । ਇਸ ਲਈ ਅਸੀਂ ਆਸ ਕਰਦੇ ਹਾਂ ਕਿ ਆਪੋਜ਼ੀਸ਼ਨ ਵਾਲੇ ਸਾਡਾ ਸਾਥ ਦੇਣ ਜਾਂ ਕੰਸਟ੍ਰਕਟਿਵ ਕ੍ਰਿਟੀਸਿਜ਼ਮ ਕਰਨਾ ਚਾਹੀਦਾ ਹੈ। ਐਮਰਜੈਂਸੀ ਦੇ ਦਿਨਾਂ ਵਿਚ ਜਮਹੂਰੀਅਤ ਦਾ ਗਲਾ ਘੁਟ ਦਿਤਾ ਗਿਆ ਸੀ ਅਤੇ ਕੋਈ ਪਤਾ ਨਹੀਂ ਸੀ ਕਿ ਇਹ ਦੋਬਾਰਾ ਪਨੱਪ ਸਕੇਗੀ ਜਾਂ ਨਹੀਂ । ਪਰ ਸਾਡੀ ਇਸ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਦੋਬਾਰਾ ਜਮਹੂਰੀਅਤ ਇਥੇ ਲਿਆਂਦੀ ਹੈ ਅਤੇ ਇਸ ਵਾਸਤੇ ਜੋ ਉਨ੍ਹਾਂ ਨੇ ਕੰਮ ਕੀਤਾ ਹੈ ਉਹ ਬਹੁਤ ਸ਼ਲਾਘਾ ਯੋਗ ਹੈ। ਇਕ ਕੰਮ ਜਿਹੜਾ ਆਪੋਜ਼ੀਸ਼ਨ ਦੇ ਲੀਡਰ ਦਾ ਅਹੁਦਾ ਮਨਿਸਟਰ ਦੇ ਬਰਾਬਰ ਕਾਇਮ ਕੀਤਾ ਹੈ, ਇਸ ਦੇ ਬਾਰੇ ਕਈ ਦਫਾ ਬਿਆਨ ਆ ਚੁੱਕੇ ਹਨ ਪਰ ਉਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਵਲੋਂ ਇਸ ਦਾ ਸਮਰੱਥਨ ਨਹੀਂ ਕੀਤਾ ਗਿਆ।

**ਸ਼੍ਰੀ ਚਮਨ ਲਾਲ :** ** ** **

**Mr. Deputy Speaker :** This is no point of order.

**ਸਾਥੀ ਰੂਪ ਲਾਲ :** ** ** **

**Mr. Deputy Speaker :** This is no point of order.

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਬਗੈਰ ਇਜਾਜ਼ਤ ਦੇ ਬੋਲ ਰਹੇ ਸਨ ** **)

**ਸ਼੍ਰੀ ਡਿਪਟੀ ਸਪੀਕਰ :** ਇਹ ਆਨਰੇਬਲ ਮੈਂਬਰਜ਼ ਜੋ ਬਗੈਰ ਇਜਾਜ਼ਤ ਦੇ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ ।

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਵਧਾਈ ਦੀ ਪਾਤਰ ਹੈ ਜਿਸ ਨੇ ਇਹ ਬਜਟ ਲੈ ਆਂਦਾ ਹੈ। ਮੈਂ ਇਸ ਬਜਟ ਤੇ ਵਿਸਤਾਰ ਪੂਰਵਕ ਤਾਂ ਇਸ ਵੇਲੇ ਨਹੀਂ ਬੋਲ ਸਕਦਾ ਪਰ ਮੋਟੀਆਂ ਮੋਟੀਆਂ ਗਲਾਂ ਬਾਰੇ ਅਰਜ਼ ਕਰਾਂਗਾ ।

**ਸਰਦਾਰ ਬੇਅੰਤ ਸਿੰਘ** ** ** **

**Mr. Deputy Speaker :** This is no point of order.

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਉਹ ਵਧਾਈ ਦੇ ਪਾਤਰ ਇਸ ਲਈ ਹਨ ਕਿ ਉਨ੍ਹਾਂ ਨੇ ਇਸ ਬਜਟ ਦੇ ਵਿਚ ਕਈ ਚੰਗੀਆਂ ਗੱਲਾਂ ਕੀਤੀਆਂ ਹਨ, ਜਿਵੇਂ 12 ਹਜ਼ਾਰ ਕੁਇੰਟਲ ਬੀਜ ਸਸਤੀ ਕੀਮਤ ਤੇ ਦੇਣਾ, 60 ਹਜ਼ਾਰ ਜਿਪਸਮ ਦਾ ਇਨਕਲਾਈਨ ਆਇਲ ਅਤੇ 16.90 ਕਰੋੜ ਰੁਪਏ ਨਾਲ ਡੇਅਰੀ ਡਿਵੈਲਪਮੈਂਟ ਦਾ ਕੰਮ ਸ਼ੁਰੂ ਕੀਤਾ ਹੈ। ਕੋਆਪਰੇਟਿਵ ਸੁਸਾਇਟੀਆਂ ਦੇ ਵਿਚ ਬਰਾੜ ਸਾਹਿਬ ਨੇ ਇਕ ਬੜਾ ਹੀ ਸ਼ਲਾਘਾਯੋਗ ਕੰਮ ਕੀਤਾ ਹੈ ਉਹ ਇਹ ਹੈ ਕਿ 11 ਹਜ਼ਾਰ ਕੋਆਪਰੇਟਿਵ ਸੁਸਾਇਟੀਆਂ ਨੂੰ ਮਰਜ ਕੀਤਾ ਹੈ। ਡਿਪਟੀ ਸਪੀਕਰ ਸਾਹਿਬ; ਇਸ ਬਾਰੇ ਮੈਂ ਕਰਨਾਟਕਾ ਦੀ ਇਕ ਮਿਸਾਲ, ਜਿਹੜੀ ਕਿ ਇਸ ਕਿਸਮ ਦੀ ਹੈ, ਉਹ ਦੱਸਣਾ ਚਾਹੁੰਦਾ ਹਾਂ। ਉਥੇ ਵੀ ਕੋਆਪਰੇਟਿਵ ਸੁਸਾਇਟੀਆਂ ਦਾ ਮਰਜਰ ਹੋਇਆ। ਇਸ ਬਾਰੇ 4 ਫਰਵਰੀ, 1978 ਦੀ ਅਖਬਾਰ ਵਿਚ ਲਿਖਿਆ ਹੈ ਕਿ ਮਰਜਰ ਵਾਜ਼ ਅਪਹੈਲਡ। ਉਥੇ 10

**Expunged not recorded as ordered by the Chair.

ਹਜ਼ਾਰ ਸੁਸਾਇਟੀਆਂ ਮਰਜ ਕੀਤੀਆਂ ਗਈਆਂ ਸਨ ਅਤੇ ਇਸ ਨੂੰ ਕੋਰਟ ਵਿੱਚ ਚੈਲੇਂਜ ਕੀਤਾ ਗਿਆ ਤਾਂ ਕੋਰਟ ਨੇ ਮਰਜਰ ਨੂੰ ਠੀਕ ਕਿਹਾ ਅਤੇ ਇਹ ਵੀ ਕਿਹਾ ਕਿ ਇਹ ਸਟੈਪ ਬੜਾ ਪਰੋਗਰੈਸਿਵ ਹੈ। ਉਸ ਤੋਂ ਬਾਅਦ ਜਿਸ ਤਰੀਕੇ ਨਾਲ ਅੰਡਰ ਵੰਨ ਸ਼ੈਡ ਆਸਾ ਬੂੱਟਰ ਦੀ ਸਕੀਮ ਉਥੇ ਚਲਾਈ ਗਈ ਉਸ ਦੇ ਨਾਲ ਕਿਸਾਨਾਂ ਨੂੰ ਬਹੁਤ ਫਾਇਦਾ ਹੋਇਆ ਹੈ ਔਰ ਇਸ ਨਾਲ ਉਨ੍ਹਾਂ ਲੋਕਾਂ ਨੂੰ ਸ਼ਹਿਰਾਂ ਵਲ ਨਹੀਂ ਦੌੜਨਾ ਪਵੇਗਾ। ਇਸੇ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਾ ਪਾਤਰ ਕਿਹਾ ਹੈ।

ਇਸ ਤੋਂ ਇਲਾਵਾ ਥੀਨ ਡੈਮ ਵਾਸਤੇ 3.85 ਕਰੋੜ ਰੁਪਿਆ ਰਖਿਆ ਹੈ। 110 ਮੈਗਾਵਾਟ ਦਾ ਗੁਰੂਨਾਨਕ ਥਰਮਲ ਯੂਨਿਟ ਵੀ ਚਾਲੂ ਕੀਤਾ ਹੈ। ਸੜਕਾਂ ਦੇ ਬਾਰੇ ਵਿਚ ਵੀ ਬੜੇ ਮਾਰਕਾਖੇਜ਼ ਕਦਮ ਚੁੱਕੇ ਗਏ ਹਨ। ਅਨਇੰਪਲਾਈਮੈਂਟ ਵਾਸਤੇ ਇਕ ਬਹੁਤ ਹੀ ਚੰਗਾ ਕੰਮ ਕੀਤਾ ਹੈ ਔਰ ਇਸ ਦੇ ਵਾਸਤੇ ਮੈਂ ਇਕ ਸੁਝਾਓ ਹੋਰ ਵੀ ਸਰਕਾਰ ਨੂੰ ਦੇਵਾਂਗਾ ਕਿ ਜਿਨ੍ਹਾਂ ਨੂੰ ਬੇਕਾਰੀ ਅਲਾਉਂਸ ਮਿਲਦਾ ਹੈ ਉਹ ਕਈ ਵਾਰ ਓਵਰ ਏਜ ਹੋ ਜਾਂਦੇ ਹਨ ਅਤੇ ਫਿਰ ਉਨ੍ਹਾਂ ਨੂੰ ਨੌਕਰੀ ਨਹੀਂ ਮਿਲਦੀ। ਇਸ ਲਈ ਉਨ੍ਹਾਂ ਦੀ ਏਜ ਨੂੰ ਐਕਸਟੈਂਡ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਏਜ ਆਟੋਮੈਟੀਕਲੀ ਐਕਸਟੈਂਡ ਹੋ ਜਾਣੀ ਚਾਹੀਦੀ ਹੈ। ਬਾਕੀ ਐਜੂਕੇਸ਼ਨ ਦੇ ਵਿਚ ਕਾਫੀ ਸਰਕਾਰ ਵਲੋਂ ਖਰਚ ਕੀਤਾ ਗਿਆ ਹੈ ਔਰ ਕੀਤਾ ਜਾ ਰਿਹਾ ਹੈ। ਐਜੂਕੇਸ਼ਨ ਲਈ 79.24 ਕਰੋੜ ਰੁਪਿਆ ਰਖਿਆ ਗਿਆ ਹੈ। ਮੈਡੀਕਲ ਕਾਲਜ ਬਣਾਇਆ ਗਿਆ ਹੈ। ਇਸ ਮੈਡੀਕਲ ਕਾਲਜ ਲਈ ਸਰਕਾਰ ਨੇ 5 ਕਰੋੜ ਰੁਪਿਆ ਦਿਤਾ ਹੈ। ਇਹ ਬੜਾ ਚੰਗਾ ਕਦਮ ਸਰਕਾਰ ਨੇ ਚੁਕਿਆ ਹੈ। (ਵਿਘਨ) ਇਹ ਫਰੀਦਕੋਟ ਮੈਡੀਕਲ ਕਾਲਜ ਦੀ ਗੱਲ ਮੈਂ ਕਰ ਰਿਹਾ ਹਾਂ। ਹੁਣ ਮੈਂ ਪਲਾਨ ਬਾਰੇ ਦਸਦਾ ਹਾਂ। ਬਜਟ ਇਤਨਾ ਬੜਾ ਹੈ ਕਿ ਮੈਂ ਹਰ ਇਕ ਆਈਟਮ ਤੇ ਨਹੀਂ ਬੋਲ ਸਕਦਾ। ਇਸ ਲਈ ਮੋਟੀ ਮੋਟੀ ਆਈਟਮਜ਼ ਦਾ ਜ਼ਿਕਰ ਕਰਾਂਗਾ। ਇਸ ਤੋਂ ਪਹਿਲਾਂ ਕਿ ਮੈਂ ਇਨ੍ਹਾਂ ਆਈਟਮਜ਼ ਦਾ ਜ਼ਿਕਰ ਕਰਾਂ, ਇਕ ਗੱਲ ਮੈਨੂੰ ਯਾਦ ਆ ਗਈ ਹੈ। ਯੂਰਪ ਦੇ ਵਿਚ ਇਕ ਰਾਜੇ ਨੇ ਆਪਣੇ ਵਜ਼ੀਰ ਕੋਲੋਂ ਆਪਣੀ ਕੀਮਤ ਪੁੱਛੀ ਤਾਂ ਵਜ਼ੀਰ ਜਵਾਬ ਦੇਣ ਲਗਾ ਕਿ ਈਸਾ ਮਸੀਹ ਨੂੰ 30 ਪੈਨਸ ਵਿਚ ਵੇਚ ਦਿਤਾ ਗਿਆ ਸੀ ਔਰ ਤੇਰੀ ਕੀਮਤ ਇਕ ਪੈਨਸ ਉਸ ਨਾਲੋਂ ਘੱਟ ਹੈ ਕਿਉਂਕਿ ਤੇਰੇ ਵਿਚ ਕੁਝ ਕਮੀਆਂ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਬਜਟ ਦੇ ਵਿਚ ਵੀ ਕਈ ਕਮੀਆਂ ਹਨ ਭਾਵੇਂ ਕੁਝ ਹੀ ਹੋਣ। ਇਹ ਠੀਕ ਹੈ ਕਿ ਹਰ ਇਕ ਆਦਮੀ ਪਰਫੈਕਟ ਨਹੀਂ ਹੋ ਸਕਦਾ।

ਡਿਪਟੀ ਸਪੀਕਰ ਸਾਹਿਬ, ਕੁਝ ਆਈਟਮਜ਼ ਹਨ, ਜਿਨ੍ਹਾਂ ਬਾਰੇ ਮੈਂ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ ਜਿਵੇਂ ਕਿ ਇਕ ਅਰਬਨ ਡਿਵੈਲਪਮੈਂਟ ਦੇ ਬਾਰੇ, ਦੂਸਰੀ ਲਾਅ ਐਂਡ ਆਰਡਰ ਦੇ ਬਾਰੇ, ਤੀਜੀ ਹਰੀਜਨਾਂ ਦੇ ਬਾਰੇ ਅਤੇ ਚੌਥੀ ਇੰਡਸਟਰੀ ਦੇ ਬਾਰੇ ਹੈ। ਅਰਬਨ ਡਿਵੈਲਪਮੈਂਟ ਦਾ ਜ਼ਿਕਰ ਸਿਰਫ ਦੋ ਜਗ੍ਹਾਂ ਤੇ ਆਉਂਦਾ ਹੈ। ਇਕ ਲਾਈਨ ਆਉਂਦੀ ਹੈ ਗਵਰਨਰ ਐਡਰਸ ਦੇ ਸਫਾ 8 ਤੇ ਜਿਸ ਵਿਚ ਲਿਖਿਆ ਹੋਇਆ ਹੈ ਕਿ ਅਰਬਨ ਡਿਵੈਲਪਮੈਂਟ ਦੇ ਰਾਹੀਂ 35 ਸੜਕਾਂ ਦੀ ਮੁਰਮੰਤ ਕੀਤੀ ਗਈ ਹੈ ਔਰ ਦੂਸਰਾ ਬਜਟ ਸਪੀਚ ਦੇ ਵਿਚ ਇਕ ਲਾਈਨ ਆਉਂਦੀ ਹੈ ਕਿ ਅਰਬਨ ਡਿਵਲਪਮੈਂਟ ਦੇ ਵਾਸਤੇ ਰੁਪਿਆ ਖਰਚ ਕੀਤਾ ਜਾਵੇਗਾ। ਇਸ ਦੇ ਨਾਲ ਹੀ ਬਜਟ ਸਪੀਚ ਦੇ ਸਫਾ 22 ਤੇ ਜ਼ਿਕਰ ਕੀਤਾ ਗਿਆ ਹੈ ਕਿ ਅਰਬਨ ਡਿਵੈਲਪਮੈਂਟ ਲਈ ਸੀਵਰੇਜ ਬੋਰਡ ਬਣਾ ਦਿਤਾ ਗਿਆ ਹੈ। ਬਾਕੀ ਅਰਬਨ ਡਿਵੈਲਪਮੈਂਟ ਦੇ ਲਈ ਕੋਈ ਹੋਰ ਜ਼ਿਕਰ ਨਹੀਂ ਕੀਤਾ ਗਿਆ ਹੈ। ਇਹ ਠੀਕ ਹੈ ਕਿ ਪਿੰਡਾਂ ਦੇ ਵਿਚ ਜ਼ਿਆਦਾ ਤਰੱਕੀ ਕਰਨੀ ਚਾਹੀਦੀ ਹੈ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋਣਗੀਆਂ। ਹਿੰਦੁਸਤਾਨ ਆਜ਼ਾਦ ਹੋਣ ਤੋਂ ਪਹਿਲਾਂ ਪਿੰਡ ਸੈਲਫ ਸਫੀਸ਼ੈਂਸੀ ਦੇ ਵਿਚ ਹੁੰਦੇ ਸਨ ਔਰ ਇਹ ਸੈਲਫ ਸਫੀਸ਼ੈਂਟ ਹੋਣੇ ਚਾਹੀਦੇ ਹਨ, ਕਿਉਂਕਿ ਕਿਸਾਨ ਅੰਨ ਦਾਤਾ ਹੈ। ਉਸ ਦੀ ਤਰੱਕੀ ਹੋਣੀ ਚਾਹੀਦੀ ਹੈ। ਪਰ ਦੂਜੇ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ। ਕਿਉਂਕਿ 37% ਰੈਵੇਨਿਊ ਦੇ ਵਿਚੋਂ 24% ਰੈਵੇਨਿਊ ਸੇਲਜ਼ ਟੈਕਸ ਦਾ ਹੈ ਅਤੇ 13% ਸੈਂਟਰਲ ਐਕਸਾਈਜ਼ ਟੈਕਸ ਦਾ ਹੈ ਜਿਹੜਾ ਸਿੱਧਾ ਸ਼ਹਿਰਾਂ ਦੇ ਵਿਚੋਂ ਇੱਕਠਾ ਕੀਤਾ ਜਾਂਦਾ ਹੈ। ਪੰਜਾਬ ਦੇ ਦੋ ਵੱਡੇ ਸ਼ਹਿਰਾਂ ਵਿਚ ਕਾਰਪੋਰੇਸ਼ਨਾਂ ਹਨ।

[ਸ੍ਰੀ ਮਨਮੋਹਨ ਕਾਲੀਆ]

ਬਾਕੀ ਜਗ੍ਹਾਂ ਕਮੇਟੀਜ਼ ਹਨ। ਸ਼ਹਿਰਾਂ ਦੇ ਵਿਚ 5-6 ਲੱਖ ਤੋਂ ਘੱਟ ਆਬਾਦੀ ਨਹੀਂ ਹੈ। ਪਰ ਜਿਹੜੀਆਂ ਜ਼ਰੂਰਤਾਂ ਸ਼ਹਿਰਾਂ ਤੇ ਵਿਚ ਲੋਕਾਂ ਨੂੰ ਹਨ ਉਨ੍ਹਾਂ ਦਾ ਤਾਂ ਇੰਤਜ਼ਾਮ ਸਰਕਾਰ ਨੂੰ ਪਹਿਲੇ ਕਰ ਦੇਣਾ ਚਾਹੀਦਾ ਹੈ। ਜਿਵੇਂ ਸ਼ਹਿਰਾਂ ਦੇ ਵਿਚ ਲੋਕਾਂ ਨੂੰ ਆਮ ਲੋੜ ਹੈ ਜ਼ਮੀਨ ਦੀ, ਹੈਲਥ ਦੀ, ਸੀਵਰੇਜ਼ ਦੀ, ਹਾਊਸਿੰਗ ਦੀ, ਸੈਨੀਟੇਸ਼ਨ ਦੀ, ਇਨ੍ਹਾਂ ਲੋੜਾਂ ਨੂੰ ਪਹਿਲਾਂ ਜਲਦੀ ਤੋਂ ਜਲਦੀ ਪੂਰਾ ਕਰ ਦੇਣਾ ਚਾਹੀਦਾ ਹੈ। ਇਸ ਹਾਊਸ ਦੇ ਵਿਚ ਸੀਵਰੇਜ ਬੋਰਡ ਦਾ ਜ਼ਿਕਰ ਕੀਤਾ ਗਿਆ ਸੀ ਕਿ ਵਰਲਡ ਬੈਂਕ ਤੋਂ 50% ਪੈਸਾ ਲਿਆ ਜਾਵੇਗਾ, ਔਰ 21% ਪੈਸਾ ਮਿਊਂਸਪਲ ਕਾਰਪੋਰੇਸ਼ਨ ਨੇ ਦੇਣਾ ਹੈ 2% ਤੋਂ ਜ਼ਿਆਦਾ ਪੈਸਾ ਸਟੇਟ ਗੌਰਮਿੰਟ ਨੇ ਦੇਣਾ ਹੈ। ਇਹ ਸਾਰਾ ਖਰਚ 5 ਸਾਲਾਂ ਦੇ ਵਿਚ ਕਰਨਾ ਹੈ। ਇਸ ਤਰੀਕੇ ਨਾਲ ਸੀਵਰੇਜ ਬੋਰਡ ਲਈ ਪੈਸਾ ਐਲੋਕੇਟ ਹੋਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ 1969 ਦੇ ਵਿਚ ਇਨ੍ਹਾਂ ਨੇ ਪਿਛਲੀਆਂ 20 ਸਾਲਾਂ ਦੀਆਂ ਟੁੱਟੀਆਂ ਹੋਈਆਂ ਸੜਕਾਂ ਨੂੰ ਠੀਕ ਕਰਵਾਉਣ ਦੀ ਗ੍ਰਾਂਟ ਲਈ ਸੀ ਇਸੇ ਤਰ੍ਹਾਂ ਹੁਣ ਵੀ ਲੈਣ। ਅੰਮ੍ਰਿਤਸਰ ਦੀ ਸਥਾਪਨਾ ਦੇ 400 ਸਾਲਾ ਦਿਵਸ ਤੇ ਸਰਕਾਰ ਵਲੋਂ ਕਾਫੀ ਰੁਪਿਆ ਖਰਚ ਕੀਤਾ ਗਿਆ ਸੀ ਤਾਕਿ ਸ਼ਹਿਰ ਦੀ ਡਿਵੈਲਪਮੈਂਟ ਹੋ ਸਕੇ। ਇਸੇ ਤਰ੍ਹਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰ ਸਾਲ ਇਕ ਸ਼ਹਿਰ ਲੈ ਕੇ ਉਸ ਦੀਆਂ ਸੜਕਾਂ ਠੀਕ ਕੀਤੀਆਂ ਜਾਣ ਅਤੇ ਹੋਰ ਜਿਹੜੀਆਂ ਕਮੀਆਂ ਹਨ ਉਨ੍ਹਾਂ ਵੱਲ ਧਿਆਨ ਦੇ ਕੇ ਦੂਰ ਕੀਤੀਆਂ ਜਾਣ ਤਾਕਿ ਸ਼ਹਿਰ ਦੀ ਡਿਵੈਲਪਮੈਂਟ ਹੋ ਸਕੇ। ਇਸੇ ਤਰ੍ਹਾਂ ਜਲੰਧਰ ਅਤੇ ਲੁਧਿਆਣੇ ਦੀ ਤਰੱਕੀ ਵਲ ਧਿਆਨ ਦੇਣਾ ਚਾਹੀਦਾ ਹੈ। ਫਾਈਨੈਂਸ਼ੀਅਲ ਪਾਵਰਜ਼ ਬਾਰੇ ਕਾਫੀ ਚਰਚਾ ਚਲ ਰਹੀ ਹੈ ਕਿ ਸਟੇਟ ਨੂੰ ਜ਼ਿਆਦਾ ਵਿੱਤੀ ਅਧਿਕਾਰ ਦਿਤੇ ਜਾਣ। ਪਰ ਦੂਜੇ ਪਾਸੇ ਸਟੇਟ ਗੌਰਮਿੰਟ ਕਾਰਪੋਰੇਸ਼ਨ ਅਤੇ ਲੋਕਲ ਬਾਡੀਜ਼ ਦੇ ਰੈਵੇਨਿਊ ਨੂੰ ਕਰਟੇਲ ਕਰ ਰਹੀ ਹੈ। ਇਕ ਹੋਰ ਗੱਲ ਹੈ ਕਿ ਸੈਂਟਰ ਦੇ ਬਜਟ ਵਿਚ ਚੂੰਗੀ ਟੈਕਸ ਖਤਮ ਕਰਨ ਦਾ ਜ਼ਿਕਰ ਕੀਤਾ ਹੋਇਆ ਹੈ ਕਿ ਇਸ ਚੂੰਗੀ ਟੈਕਸ ਨੂੰ ਖਤਮ ਕਰ ਦਿਤਾ ਜਾਵੇ। ਇਸ ਦੇ ਖਤਮ ਹੋ ਜਾਣ ਨਾਲ ਲੋਕਲ ਬਾਡੀਜ਼ ਦੇ ਰੈਵੇਨਿਊ ਵਿਚ ਹੋਰ ਘਾਟਾ ਪਵੇਗਾ। ਇਸ ਤੇ ਵਿਚਾਰ ਕਰਨ ਦੀ ਲੋੜ ਹੈ।

ਹੁਣ ਡਿਸਪੈਂਸਰੀਆਂ ਬਾਰੇ ਦਸਦਾ ਹਾਂ ਕਿ ਪਿੰਡਾਂ ਦੀਆਂ ਡਿਸਪੈਂਸਰੀਆਂ ਨਾਲੋਂ ਕਈ ਸ਼ਹਿਰਾਂ ਦੀਆਂ ਡਿਸਪੈਂਸਰੀਆਂ ਐਸੀਆਂ ਹਨ ਜਿਨ੍ਹਾਂ ਵਿਚ ਇਕ ਪੈਸੇ ਦੀ ਦਵਾਈ ਨਹੀਂ ਸਪਲਾਈ ਕੀਤੀ ਜਾਂਦੀ। ਇਤਨੀਆਂ ਮਾੜੀ ਕਿਸਮ ਦੀਆਂ ਡਿਸਪੈਂਸਰੀਆਂ ਸ਼ਹਿਰਾਂ ਦੇ ਵਿਚ ਹਨ। ਭਾਵੇਂ ਇਹ ਕੰਮ ਮਿਊਂਸਪਲ ਕਾਰਪੋਰੇਸ਼ਨ ਦਾ ਹੈ। ਇਸ ਵੱਲ ਧਿਆਨ ਸਟੇਟ ਗੌਰਮਿੰਟ ਨੂੰ ਵੀ ਦੇਣਾ ਚਾਹੀਦਾ ਹੈ। ਇਸ ਲਈ ਜਿਥੇ ਕਿਸੇ ਕਮੇਟੀ ਜਾਂ ਕਾਰਪੋਰੇਸ਼ਨ ਵਿਚ ਘਾਟਾ ਹੈ ਉਥੇ ਸਰਕਾਰ ਨੂੰ ਮੱਦਦ ਦੇਣੀ ਚਾਹੀਦੀ ਹੈ। ਇਸ ਕੰਮ ਲਈ ਭਾਵੇਂ ਕੋਈ ਇੰਡੀਪੈਂਡੈਂਟ ਏਜੰਸੀ ਕਾਇਮ ਕਰ ਦਿਓ। ਭਾਵੇਂ ਇਹ ਏਜੰਸੀ ਫਾਈਨੈਂਸ ਕਮਿਸ਼ਨ ਦੇ ਪੈਟਰਨ ਦੀ ਤਰ੍ਹਾਂ ਹੋਵੇ ਤਾਕਿ ਜਿਥੇ ਘਾਟਾ ਹੋਵੇ ਉਥੇ ਪੈਸਾ ਦਿਤਾ ਜਾ ਸਕੇ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ। ਜਿਹੜੀ ਘਟਨਾ ਮੇਰੇ ਨਾਲ ਹੋਈ ਸੀ ਉਸ ਦਾ ਇਥੇ ਮੇਰੇ ਕੁਝ ਸਾਥੀਆਂ ਨੇ ਵਾਰ ਵਾਰ ਜ਼ਿਕਰ ਕੀਤਾ ਹੈ। ਇਸ ਲਈ, ਮੈਂ ਆਪਣੇ ਨਾਲ ਹੋਈ ਘਟਨਾ ਦਾ ਵੀ ਇਥੇ ਜ਼ਿਕਰ ਕਰ ਦਿੰਦਾ ਹਾਂ। ਇਹ ਕੋਈ ਅਕਾਲੀ ਜਨਤਾ ਪਾਰਟੀ ਦਾ ਝਗੜਾ ਨਹੀਂ ਸੀ, ਨਾ ਕੋਈ ਹਿੰਦੂ ਸਿੱਖ ਦਾ ਸਵਾਲ ਸੀ। ਕੁਝ ਗੁਮਰਾਹ ਲੋਕਾਂ ਨੇ ਮੇਰੇ ਉਪਰ ਹਮਲਾ ਕੀਤਾ ਔਰ ਲਾਅ ਐਂਡ ਆਰਡਰ ਨੂੰ ਫੇਲ੍ਹ ਕੀਤਾ। (ਵਿਘਨ)

**ਸਾਥੀ ਰੂਪ ਲਾਲ :** ** ** **

**Mr. Deputy Speaker** : This is no point of order.

**ਸ੍ਰੀ ਹੰਸ ਰਾਜ ਸ਼ਰਮਾ :** ** ** **

---

**Expunged as ordered by the Chair.

**Mr. Deputy Speaker** : This is no point of order.

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਉਥੇ ਜੱਥੇਦਾਰ ਪ੍ਰੀਤਮ ਸਿੰਘ ਨੇ ਇਸ ਘਟਨਾ ਦੀ ਨਿਖੇਧੀ ਕੀਤੀ ਸੀ। ਇਹ ਜਿਹੜੀ ਸੈਂਸ ਪ੍ਰੀਵੇਲ ਹੋ ਗਈ ਹੈ ਕਿ ਕਿਸੇ ਐਮ.ਐਲ.ਏ. ਨੂੰ ਅਗਰ ਕੋਈ ਮਾਰ ਦੇਵੇ ਜਾਂ ਉਸ ਦੀ ਇੱਜ਼ਤ ਨੂੰ ਹੱਥ ਪਾਵੇ ਤਾਂ ਕਾਨੂੰਨੀ ਤੌਰ ਤੇ ਦਫਾ 323 ਦੇ ਅਧੀਨ ਕੇਸ ਦਰਜ ਹੋ ਸਕਦਾ ਹੈ। ਭਾਵੇਂ ਕਿਸੇ ਵਜ਼ੀਰ ਦੀ ਬੇ-ਇੱਜ਼ਤੀ ਹੋਈ ਹੋਵੇ ਤਾਂ ਵੀ ਦਫਾ 323 ਦੇ ਅਧੀਨ ਕੇਸ ਦਰਜ ਹੁੰਦਾ ਹੈ। ਇਸ ਤਰ੍ਹਾਂ ਦੀਆਂ ਘਟਨਾਂ ਨੂੰ ਦਬਾਉਣ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਤਨੀ ਥੋੜ੍ਹੀ ਗਿਣਤੀ ਪੁਲਿਸ ਦੀ ਥਾਣੇ ਵਿਚ ਹੁੰਦੀ ਹੈ ਕਿ ਉਹ ਹਰ ਥਾਂ ਤੇ ਇਸ ਘਟਨਾ ਨੂੰ ਦਬਾ ਨਹੀਂ ਸਕਦੀ। ਜਿਸ ਆਦਮੀ ਨੇ ਮੇਰੇ ਤੇ ਹਮਲਾ ਕੀਤਾ ਸੀ ਉਹ ਇਕ ਸਮਗੱਲਰ ਹੈ ਉਹ ਪਿਛੇ ਜਿਹੇ ਹੀ ਕੈਦ ਤੋਂ ਬਾਹਿਰ ਆਇਆ ਸੀ। ਇਹ ਜਿਹੜੀ ਮੈਂਟੇਲਿਟੀ ਪੈਦਾ ਹੋ ਗਈ ਹੈ ਇਸ ਨੂੰ ਕਰਬ ਕਰਨ ਦੀ ਲੋੜ ਹੈ। ਇਹ ਜਿਹੜੇ ਲਾਅ ਬ੍ਰੇਕਰ ਹਨ ਉਨ੍ਹਾਂ ਨੂੰ ਕਿਸੇ ਸ਼ਰੀਫ ਆਦਮੀ ਦੀ ਪੱਗ ਨੂੰ ਹੱਥ ਪਾਉਣ ਤੋਂ ਰੋਕਣ ਲਈ ਸਾਰੀ ਪੁਲਿਸ ਐਡਮਨਿਸਟ੍ਰੇਸ਼ਨ ਦੀ ਜ਼ਿਮੇਵਾਰੀ ਬਣ ਜਾਂਦੀ ਹੈ। ਇਸ ਤਰ੍ਹਾਂ ਦੀਆਂ ਘਟਨਾਵਾਂ ਦੀ ਆਗਿਆ ਨਹੀਂ ਦੇਣੀ ਚਾਹੀਦੀ।

**ਚੌਧਰੀ ਕਾਂਸ਼ੀ ਰਾਮ** : ** ** **

**Mr. Deputy Speaker** : This is no point of order.

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਰੱਪਸ਼ਨ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸ਼ਰਮਾ ਜੀ ਨੇ ਵੀ ਇਸ ਦਾ ਜ਼ਿਕਰ ਕੀਤਾ ਹੈ । ਦੇਸ਼ ਤਿੰਨ ਤਰੀਕੀਆਂ ਦੇ ਨਾਲ ਚਲਦਾ ਹੈ ਨੀਤੀ, ਧਰਮ, ਸਚਾਈ। ਬਾਦਲ ਸਾਹਿਬ ਨੇ ਨੀਤੀ ਦਾ ਸਾਥ ਦਿੱਤਾ ਹੈ। ਡਿਪਲੋਮੇਸੀ ਦਾ ਸਾਥ ਨਹੀਂ ਦਿਤਾ। ਅਨੰਦਪੁਰ ਸਾਹਿਬ ਵਿਖੇ ਅਰਦਾਸ ਕੀਤੀ ਸੀ ਕਿ ਇਹ ਡਿਪਲੋਮੇਸੀ ਨਹੀਂ ਚਲਣ ਦਿਆਂਗੇ (ਥੰਪਿੰਗ) ਕੁਰੱਪਸ਼ਨ ਦੇ ਬਾਰੇ ਵਿਚ ਸ਼ਰਮਾ ਜੀ ਨੇ ਕਿਹਾ ਹੈ ਕਿ ਬੜੀਆਂ ਔਕੜਾਂ ਆਉਂਦੀਆਂ ਹਨ। (ਵਿਘਨ) ਕਾਂਗਰਸ ਵਾਲੇ ਕਹਿੰਦੇ ਹਨ ਕਿ ਕਾਨੂੰਨ ਬਣਾਉਣ ਦੀ ਲੋੜ ਨਹੀਂ ਹੈ। ਸਾਨੂੰ, ਡਿਪਟੀ ਸਪੀਕਰ ਸਾਹਿਬ, ਵਾਲੰਟੇਰੇਲੀ ਆਪਣੀ ਪਰਾਪਰਟੀ/ਅਸੈਟਸ ਡਿਕਲੇਅਰ ਕਰਨੀ ਚਾਹੀਦੀ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਮਨਮੋਹਨ ਕਾਲੀਆ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਔਨੈਸਟ ਐਡਮਨਿਸਟਰੇਸ਼ਨ ਹੋਣੀ ਚਾਹੀਦੀ ਹੈ; ਸ਼ਰਮਾ ਜੀ ਨੇ ਵੀ ਆਪਣੀ ਸਪੀਚ ਵਿਚ ਔਨੈਸਟ ਐਡਮਨਿਸਟਰੇਸ਼ਨ ਬਾਰੇ ਜ਼ਿਕਰ ਕੀਤਾ ਸੀ । It requires more labour to become a leader. ਡਿਪਟੀ ਸਪੀਕਰ ਸਾਹਿਬ, ਸਾਨੂੰ ਲੋੜ ਹੈ ਕਿ ਕੁਰੱਪਸ਼ਨ ਦੇ ਖਿਲਾਫ ਲੋੜੀਂਦੇ ਕਦਮ ਚੁਕੀਏ । (ਥੰਪਿੰਗ) ਆਪਣੇ ਅਸੈਟਸ ਪੇਸ਼ ਕਰੀਏ। ਮੈਂ ਸੀ. ਐਮ. ਸਾਹਿਬ ਨੂੰ ਕਹਾਂਗਾ ਕਿ ਇਸ ਲਈ ਇਕ ਕਮੇਟੀ ਬਣਾ ਲਉ। ਪਾਰਲੀਮੈਂਟ ਵਿਚ ਇੱਕ ਬਿਲ ਸਿਲੈਕਟ ਕਮੇਟੀ ਕੋਲ ਗਿਆ (ਥੰਪਿੰਗ) ਤੀਸਰੀ ਚੀਜ਼ ਲਾਅ ਐਂਡ ਆਰਡਰ ਦੀ ਹੈ।

**Expunged as ordered by the Chair.

[ਸ੍ਰੀ ਮਨਮੋਹਨ ਕਾਲੀਆ]

(ਵਿਘਨ) ਕਮਿਊਨਲ ਹਾਰਮਨੀ ਹੋਣੀ ਚਾਹੀਦੀ ਹੈ। ਹਰ ਇੱਕ ਪਾਰਟੀ ਨੂੰ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਮੈਂ ਕਾਂਗਰਸੀ ਭਰਾਵਾਂ ਨੂੰ ਕਹਾਂਗਾ ਕਿ ਕਿਸੇ ਦੀ ਮੁਸ਼ਕਲ ਦਾ ਨਾਜਾਇਜ਼ ਫਾਇਦਾ ਨਹੀਂ ਉਠਾਉਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਮਿਲਾਪ ਅਖਬਾਰ ਪੜ੍ਹਦਾ ਰਿਹਾ ਹਾਂ ਤਾਂ ਪਤਾ ਲਗਦਾ ਹੈ ਕਿ ਜਿਸ ਤਰੀਕੇ ਦੇ ਨਾਲ ਸਿੱਖਾਂ ਨਾਲ ਜ਼ੁਲਮ ਹੋ ਰਿਹਾ ਹੈ ਔਰ ਪੰਜਾਬ ਦੇ ਅੰਦਰ ਗੁਰਦਵਾਰੇ ਢਾਹੇ ਜਾ ਰਹੇ ਹਨ (ਸ਼ੇਮ ਸ਼ੇਮ) ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਨ-ਟਰੱਪਟ ਨਾ ਕਰਨ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਚਾਹੇ ਅਸੀਂ ਟਰੇਜ਼ਰੀ ਬੈਂਚਾਂ ਤੇ ਹੋਈਏ ਔਰ ਚਾਹੇ ਅਸੀਂ ਆਪੋਜ਼ੀਸ਼ਨ ਵੱਲ ਹੋਈਏ ਸਾਡਾ ਨਜ਼ਰੀਆ ਇੱਕ ਹੋਣਾ ਚਾਹੀਦਾ ਹੈ। ਕਮਿਊਨਲ ਤਾਕਤਾਂ ਨੂੰ ਚੰਗਾ ਬਣਾਇਆ ਜਾਵੇ ਔਰ ਕਮਿਊਨਲ ਡਿਸਟਰਬੈਂਸ ਨਹੀਂ ਹੋਣੀ ਚਾਹੀਦੀ। ਇਹ ਨਹੀਂ ਹੋਣਾ ਚਾਹੀਦਾ ਕਿ ਇਕ ਪਾਰਟੀ ਦੀਆਂ ਲੱਤਾਂ ਖਿਚ ਕੇ ਦੂਜੀ ਪਾਰਟੀ ਅੱਗੇ ਆਵੇ।

ਹੁਣ ਮੈਂ ਹਰੀਜਨਾਂ ਦੇ ਬਾਰੇ, ਡਿਪਟੀ ਸਪੀਕਰ ਸਾਹਿਬ, ਜ਼ਿਕਰ ਕਰਾਂਗਾ। ਉਨ੍ਹਾਂ ਭਰਾਵਾਂ ਦਾ ਮਸਲਾ ਵੀ ਅਹਿਮ ਹੈ। ਉਨ੍ਹਾਂ ਦਾ ਅਨਇੰਪਲਾਇਮੈਂਟ ਦਾ ਮਸਲਾ ਹੈ, ਰੋਟੀ ਦਾ ਮਸਲਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਹੋਣਾ ਚਾਹੀਦਾ ਕਿ ਇੱਕ ਜ਼ਿਮੀਂਦਾਰ ਕੋਲ ਜ਼ਮੀਨ ਹੈ ਔਰ ਇੱਕ ਜ਼ਿਮੀਂਦਾਰ ਹਰੀਜਨ ਕੋਲ ਜ਼ਮੀਨ ਨਹੀਂ ਹੈ। ਪਰ ਇਹ ਚੀਜ਼ ਵੀ ਨਹੀਂ ਹੋਣੀ ਚਾਹੀਦੀ ਕਿ ਵੱਡੇ ਜ਼ਿਮੀਂਦਾਰਾਂ ਦੀ ਜ਼ਮੀਨ ਉਸ ਦੇ ਨਾਂ ਉਤੇ ਲਗਾਈ ਜਾਵੇਗੀ ਜੋ ਸਾਨੂੰ ਵੋਟਾਂ ਦੇਵੇਗਾ। ਕਾਂਗਰਸ ਸਰਕਾਰ ਨੇ ਵੀ ਕਿਹਾ ਸੀ ਕਿ ਅਸੀਂ ਹਰੀਜਨਾਂ ਨੂੰ ਜ਼ਮੀਨ ਦੇਵਾਂਗੇ। ਉਨ੍ਹਾਂ ਨੇ ਐਮਰਜੈਂਸੀ ਵਿਚ ਜ਼ਮੀਨ ਦੀ ਲੈਂਡ ਸੀਲਿੰਗ ਵੀ ਕੀਤੀ, ਪਰ ਡਿਪਟੀ ਸਪੀਕਰ ਸਾਹਿਬ, ਕਿਤਨੀ ਜ਼ਮੀਨ ਟਰਾਂਸਫਰ ਹੋਈ, ਨਿੱਲ। ਅਸੀਂ ਹਰੀਜਨਾਂ ਨੂੰ ਸਿਰਫ ਜ਼ਮੀਨ ਹੀ ਨਹੀਂ ਦੇਣੀ, ਇੰਪਲਾਇਮੈਂਟ ਹੀ ਨਹੀਂ ਦੇਣੀ ਬਲਕਿ ਉਨ੍ਹਾਂ ਨੂੰ ਟਰੇਡ ਔਰ ਇੰਡਸਟਰੀ ਵੀ ਚਾਹੀਦੀ ਹੈ। ਅੱਜ ਵੀ ਐਸੇ ਕਈ ਪੜ੍ਹੇ ਲਿਖੇ ਹਰੀਜਨ ਲੜਕੇ ਹਨ ਜੋ ਵਿਹਲੇ ਫਿਰ ਰਹੇ ਹਨ। ਮੈਂ ਇੱਕ ਹਰੀਜਨ ਲੜਕੇ ਨੂੰ ਨੌਕਰੀ ਲਈ ਲੈ ਕੇ ਗਿਆ ਜੋ ਕਿ ਬੀ. ਏ. ਸੀ। ਉਸ ਨੂੰ ਕਿਹਾ ਗਿਆ ਕਿ ਉਹ ਟਾਈਪ ਸਿਖ ਲਵੇ। ਜਿਹੜਾ ਹਰੀਜਨ ਸਵੇਰੇ 6.00 ਵਜੇ ਕੰਮ ਤੇ ਜਾਂਦਾ ਹੈ ਅਤੇ ਮੁੜ ਕੇ 8.00 ਵਜੇ ਰਾਤ ਨੂੰ ਘਰ ਆਉਂਦਾ ਹੈ ਉਹ ਟਾਈਪ ਸਿੱਖ ਨਹੀਂ ਸਕਦਾ। ਉਹ ਕੰਮ ਨਾਲ ਓਵਰ-ਲੋਡ ਹੈ। ਸਾਨੂੰ ਇਨ੍ਹਾਂ ਲਈ ਟਰੇਡ ਔਰ ਇਨਡਸਟਰੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਹਰੀਜਨਾਂ ਲਈ ਫਰੀ ਇੰਟਰੈਸਟ ਲੋਨ ਬਾਹਰ ਜਾਣ ਵਾਸਤੇ ਦਿਤਾ ਹੈ। ਉਨ੍ਹਾਂ ਹਰੀਜਨਾਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ, ਇਹ ਬੜੀ ਚੰਗੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਦੁਆਬੇ ਦੀ ਹਾਲਤ ਸਾਰੇ ਜਾਣਦੇ ਹਨ। ਛੋਟੇ ਜ਼ਿਮੀਂਦਾਰ ਦੀ ਹਾਲਤ ਸੁਧਰੀ ਹੈ। ਹਰੀਜਨ ਭਰਾਵਾਂ ਨੂੰ ਇਸ ਵਿਚ ਫਾਇਦਾ ਹੋ ਸਕਦਾ ਹੈ। (ਵਿਘਨ)

**ਚੌਧਰੀ ਬਲਰਾਮ ਜਾਖੜ** : ** ** **

**Mr Deputy Speaker** : I am sorry, I cannot allow you to seek clarification. This is no point of order.

---

**Expunged as ordered by the Chair.

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਐਕਸਪੋਰਟ ਦੇ ਬਾਰੇ ਵਿਚ ਇਨ੍ਹਾਂ ਨੇ ਗਲਤ ਸਮਝ ਲਿਆ ਹੈ ।

**ਸ੍ਰੀ ਅ. ਵਿਸ਼ਵਨਾਥਨ** : ਬੈਠੇ ਬੈਠੇ ਇਮੀਗਰੇਂਟ ਕਹਿ ਲਉ ।

**Mr. Deputy Speaker** : Please address the Chair.

Shri Manmohan Kalia : The Government is sending Harijan persons to foreign countries. ਮੈਂ ਹੁਣ ਇੰਡਸਟਰੀ ਵਲ ਆਉਂਦਾ ਹਾਂ । ਇੰਡਸਟਰੀ ਦੀ ਤਰੱਕੀ ਹੋਣੀ ਚਾਹੀਦੀ ਹੈ ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ । ਇਥੇ ਕਿਹਾ ਗਿਆ ਕਿ ਇੰਡਸਟਰੀ ਵਿਚ ਦੋ ਢਾਈ ਸਾਲ ਪਹਿਲਾਂ ਬੜੀ ਤਰੱਕੀ ਹੋਈ। ਮੈਂ ਕਹਿੰਦਾ ਹਾਂ ਕਿ ਬਿਲਕੁਲ ਨਹੀਂ ਹੋਈ । ਡਿਪਟੀ ਸਪੀਕਰ ਸਾਹਿਬ, ਫੋਕਲ ਪੁਆਇੰਟ ਬਣਦੇ ਪਏ ਹਨ ਅਤੇ ਇਸ ਲਈ ਜ਼ਮੀਨ ਐਕੁਆਇਰ ਕਰ ਲਈ ਹੈ । ਇੱਟਾਂ ਲਿਆਂਦੀਆਂ ਗਈਆਂ ਹਨ । (ਵਿਘਨ)

**Mr. Deputy Speaker** : No interruption please.

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਫੋਕਲ ਪੁਆਇੰਟ ਜਿਸ ਤਰੀਕੇ ਦੇ ਨਾਲ ਬਣਾਏ ਉਸੇ ਤਰ੍ਹਾਂ ਦੀ ਇੰਡਸਟਰੀ ਵਿਚ ਤਰੱਕੀ ਨਹੀਂ ਹੋਣੀ ਚਾਹੀਦੀ।

ਹੁਣ ਮੈਂ ਅਰਬਨ ਸੀਲਿੰਗ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ । ਸ਼ਹਿਰ ਦੇ ਦਸ ਮੀਲ ਦੇ ਅੰਦਰ ਅੰਦਰ ਜੋ ਵੀ ਜ਼ਮੀਨ ਹੈ ਉਹ ਲੈਂਡ ਸੀਲਿੰਗ ਥੱਲੇ ਲਿਆਉਣੀ ਚਾਹੀਦੀ ਹੈ । ਅਰਬਨ ਸੀਲਿੰਗ ਠੀਕ ਤਰ੍ਹਾਂ ਨਾ ਹੋਣ ਕਾਰਣ ਸਾਰੇ ਦੇ ਸਾਰੇ ਸ਼ਹਿਰਾਂ ਦੇ ਤਰੱਕੀ ਦੇ ਕੰਮ ਰੁਕ ਚੁੱਕੇ ਹਨ । ਜ਼ਿਮੀਂਦਾਰਾਂ ਦੀ ਜ਼ਮੀਨ ਖੋਹ ਕੇ ਉਨ੍ਹਾਂ ਨੂੰ ਦੋ ਰੁਪਏ, ਪੰਜ ਰੁਪਏ, ਦਸ ਰੁਪਏ ਜਾਂ ਪੰਦਰਾਂ ਰੁਪਏ ਫੀ ਗਜ਼ ਦੇ ਹਿਸਾਬ ਨਾਲ ਪੈਸੇ ਦਿਤੇ ਗਏ ਹਨ ਔਰ ਇਸ ਦੇ ਬਰਅਕਸ ਇਮਪਰੂਵਮੈਂਟ ਟਰੱਸਟ ਵਾਲੇ ਉਸ ਜ਼ਮੀਨ ਦੇ ਦੋ ਸੌ ਜਾਂ ਢਾਈ ਸੌ ਰੁਪਏ ਫੀ ਗਜ਼ ਦੇ ਹਿਸਾਬ ਨਾਲ ਲੈਂਦੇ ਹਨ। ਇਸ ਪਾਸੇ ਦੇਖਣ ਦੀ ਲੋੜ ਹੈ। ਜ਼ਿਮੀਂਦਾਰਾਂ ਨੂੰ ਆਪਣੀ ਜ਼ਮੀਨ ਦਾ ਠੀਕ ਮੁੱਲ ਮਿਲਣਾ ਚਾਹੀਦਾ ਹੈ।

ਟੰਡਨ ਸਾਹਿਬ ਨੇ ਜੋ ਇੰਡਸਟਰੀਅਲ ਪਾਲਿਸੀ ਰਖੀ ਹੈ, ਉਸ ਲਈ ਉਹ ਵਧਾਈ ਦੇ ਪਾਤਰ ਹਨ । ਪਰ ਇੰਡਸਟਰੀ ਨੂੰ ਰਾਅ-ਮੈਟੀਰੀਅਲ ਨਹੀਂ ਮਿਲ ਰਿਹਾ। ਇੰਡਸਟਰੀ ਨੂੰ ਦੇਗੀ ਲੋਹਾ ਨਹੀਂ ਮਿਲਦਾ । ਲੋਹਾ ਬਲੈਕ ਵਿਚ ਮਿਲ ਰਿਹਾ ਹੈ। ਇੰਡਸਟਰੀ ਵਾਸਤੇ ਦੋ ਚੀਜ਼ਾਂ ਦੀ ਲੋੜ ਹੈ, ਔਰ ਇਨ੍ਹਾਂ ਤੋਂ ਬਗੈਰ ਇੰਡਸਟਰੀ ਨਹੀਂ ਚਲ ਸਕਦੀ । ਜੋ ਇੰਡਸਟਰੀਜ਼ ਲਈ ਫੋਕਲ ਪੁਆਇੰਟ ਬਣ ਰਹੇ ਹਨ ਉਸ ਵਾਸਤੇ ਇੰਡਸਟਰੀਅਲਿਸਟਸ ਬਾਹਰੋਂ ਇਨਵਾਈਟ ਕੀਤੇ ਜਾਂਦੇ ਹਨ । ਕਲਕੱਤੇ ਔਰ ਬੰਬਈ ਤੋਂ ਇੰਡਸਟਰੀਅਲਿਸਟਸ ਆ ਕੇ ਇਥੇ ਪਲਾਟ ਲੈ ਲੈਂਦੇ ਹਨ । ਔਰ ਜਿਹੜੇ ਸ਼ਹਿਰਾਂ ਦੇ ਅੰਦਰ ਕਾਰਖਾਨੇਦਾਰ ਹਨ, ਚਾਹੀਦਾ ਤਾਂ ਇਹ ਹੈ ਕਿ ਉਨ੍ਹਾਂ ਨੂੰ ਪਲਾਟ ਦਿਤੇ ਜਾਣ। ਪਰ ਉਸ ਦੇ ਕਹਿਣ ਤੇ ਵੀ ਕਿ ਚਾਹੇ ਉਸ ਨੂੰ ਪਲਾਟ ਸ਼ਹਿਰ ਤੋਂ ਬਾਹਰ ਦੇ ਦਿਤੇ ਜਾਣ, ਉਸ ਕੰਮ ਲਈ ਚਾਰ ਪੰਜ ਸਾਲ ਲਗ ਜਾਂਦੇ ਹਨ। ਔਰ ਇਸ ਤਰ੍ਹਾਂ ਕਰਨ ਨਾਲ ਉਹ ਸਕੀਮ ਰੁਕ ਜਾਂਦੀ ਹੈ। ਇੰਡਸਟਰੀ ਲਈ ਜਿੰਨੀ ਲੈਂਡ ਦੀ ਅਲਾਟਮੈਂਟ ਦੀ ਲੋੜ ਹੋਵੇ ਉਨੀ ਉਹਨ੍ਹਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ।

[ਸ੍ਰੀ ਮਨਮੋਹਨ ਕਾਲੀਆ]

ਮੈਂ ਹੁਣੇ ਹੀ ਕਰਨਾਟਕਾ ਹੋ ਕੇ ਆਇਆ ਹਾਂ। ਉਥੇ ਗੌਰਮਿੰਟ ਇਲੈਕਟ੍ਰੀਕਲ ਫੈਕਟਰੀ ਹੈ। ਉਸ ਨੇ ਸਾਢੇ ਚਾਰ ਕਰੋੜ ਰੁਪਏ ਦਾ ਪ੍ਰਾਫਿਟ ਕਮਾਇਆ ਹੈ। ਦਸ ਹਜ਼ਾਰ ਦੀ ਲੇਬਰ ਉਥੇ ਕੰਮ ਕਰ ਰਹੀ ਹੈ। ਮਜ਼ਦੂਰ ਨੂੰ 700 ਰੁਪਿਆ ਮਹੀਨਾ ਮਿਲਦਾ ਹੈ। ਉਨ੍ਹਾਂ ਨੂੰ ਪੰਜ ਪੈਸੇ ਦਾ ਕਾਫੀ ਦਾ ਕੱਪ ਮਿਲਦਾ ਹੈ ਔਰ ਅੱਠ ਆਨੇ ਦਾ ਮੀਲਜ਼ ਉਨ੍ਹਾਂ ਨੂੰ ਉਥੇ ਮਿਲਦਾ ਹੈ। ਯੂਨੀਫਾਰਮ ਫ੍ਰੀ ਮਿਲਦੀ ਹੈ ਔਰ ਉਸ ਦੀ ਧੁਆਈ ਵੀ ਫ੍ਰੀ ਹੁੰਦੀ ਹੈ। ਉਨ੍ਹਾਂ ਨੇ ਕਿਹਾ ਕਿ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਵਾਸਤੇ ਅਸੀਂ ਤੁਹਾਡੀ ਸਟੇਟ ਵਿਚ ਆ ਕੇ ਫੈਕਟਰੀ ਖੋਲ੍ਹ ਸਕਦੇ ਹਾਂ। ਉਨ੍ਹਾਂ ਕੋਲ ਫਾਰਨ ਨੋ ਹਾਊ ਹੈ। ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਪਬਲਿਕ ਸੈਕਟਰ ਨੂੰ ਪ੍ਰਾਫਿਟ ਨਹੀਂ ਹੁੰਦਾ। ਇੱਕ ਹੋਰ ਫੈਕਟਰੀ ਹੈ ਉਥੇ ਜਿਥੇ ਕਿ ਸਾਢੇ ਚਾਰ ਹਜ਼ਾਰ ਮਜ਼ਦੂਰ ਕੰਮ ਕਰਦਾ ਹੈ। ਇਸੇ ਤਰ੍ਹਾਂ ਹੀ ਕੋਲਾਰ ਮਾਈਨਜ਼ ਵਿਚ 12 ਹਜ਼ਾਰ ਮਜ਼ਦੂਰ ਕੰਮ ਕਰਦਾ ਹੈ। 100 ਮੀਲ ਦੇ ਏਰੀਆ ਵਿਚ ਉਸ ਦਾ ਪਸਾਰ ਹੈ। (ਵਿਘਨ) (ਘੰਟੀ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਝ ਗੱਲਾਂ ਆਪਣੇ ਸ਼ਹਿਰ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਵੇਲੇ ਇੰਪਰੂਵਮੈਂਟ ਟਰੱਸਟ ਔਰ ਕਾਰਪੋਰੇਸ਼ਨ ਦਾ ਆਪੋ ਵਿਚ ਕੋਈ ਤਾਲ-ਮੇਲ ਨਹੀਂ ਹੈ ਜਾਂ ਤਾਂ ਇੰਪਰੂਵਮੈਂਟ ਟਰੱਸਟ ਨੂੰ ਕਾਰਪੋਰੇਸ਼ਨ ਦਾ ਹਿੱਸਾ ਬਣ ਜਾਣਾ ਚਾਹੀਦਾ ਹੈ ਨਹੀਂ ਤਾਂ ਇਨ੍ਹਾਂ ਦੀ ਆਪੋ ਵਿਚ ਕੋਆਰਡੀਨੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ। ਕਾਰਪੋਰੇਸ਼ਨ ਵਾਲੇ ਆਪਣੀਆਂ ਸਕੀਮਾਂ ਬਣਾ ਲੈਂਦੇ ਹਨ ਔਰ ਇੰਪਰੂਵਮੈਂਟ ਟਰੱਸਟ ਵਾਲੇ ਆਪਣੀਆਂ ਸਕੀਮਾਂ ਬਣਾ ਲੈਂਦੇ ਹਨ। ਜੇ ਇਨ੍ਹਾਂ ਦੋਵਾਂ ਵਿਚ ਕੋਆਰਡੀਨੇਸ਼ਨ ਹੋ ਜਾਏ ਤਾਂ ਕੰਮ ਜਲਦੀ ਹੋ ਸਕਦਾ ਹੈ। ਇੰਪਰੂਵਮੈਂਟ ਟਰੱਸਟ ਵਾਲੇ ਕੀ ਕਰਦੇ ਹਨ, ਇਸ ਬਾਰੇ ਮੈਂ ਤੁਹਾਨੂੰ ਦੋ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ। ਇਕ ਤਾਂ ਸ਼ਹੀਦ ਉਧਮ ਸਿੰਘ ਕਾਲੋਨੀ ਹੈ ਔਰ ਦੂਜੇ ਸਰਦਾਰ ਭਗਤ ਸਿੰਘ ਕਾਲੋਨੀ ਹੈ। ਇਨ੍ਹਾਂ ਨੂੰ ਦੂਜੀ ਵਾਰੀ ਸ਼ਹੀਦ ਕੀਤਾ ਗਿਆ ਹੈ। ਜਲੰਧਰ ਇੰਪਰੂਵਮੈਂਟ ਟਰੱਸਟ ਵਾਲਿਆਂ ਨੇ ਇੱਕ ਕਰੋੜ ਰੁਪਏ ਦੀ ਸਕੀਮ ਬਣਾਈ ਸੀ। ਬਾਦਲ ਸਾਹਿਬ ਉਥੇ ਜਾ ਕੇ ਆਏ ਹਨ। ਉਨ੍ਹਾਂ ਨੇ ਉਥੋਂ ਇੱਕ ਇੱਟ ਕੱਢੀ ਉਸ ਨੂੰ ਨਾ ਸੀਮਿੰਟ ਲਗਿਆ ਹੋਇਆ ਸੀ ਔਰ ਨਾਹੀ ਕੋਈ ਚੂਨਾ ਲਗਿਆ ਹੋਇਆ ਸੀ। ਸਰਦਾਰ ਸਰੂਪ ਸਿੰਘ ਜੀ ਵੀ ਇਥੇ ਬੈਠੇ ਹਨ। ਇਨ੍ਹਾਂ ਨੂੰ ਵੀ ਉਸ ਬਾਰੇ ਸਭ ਕੁਝ ਪਤਾ ਹੈ। ਇਸ ਬਾਰੇ ਇਨਕੁ-ਆਇਰੀ ਹੋਣੀ ਚਾਹੀਦੀ ਹੈ। ਮੈਂ ਉਮੀਦ ਕਰਾਂਗਾ ਕਿ ਇਸ ਬਾਰੇ ਜਲਦੀ ਤੋਂ ਜਲਦੀ ਕਾਰਵਾਈ ਕੀਤੀ ਜਾਏਗੀ। ਠੇਕੇਦਾਰ ਦਾ ਸਾਢੇ ਪੰਜ ਲੱਖ ਰੁਪਿਆ ਡਿਊ ਹੈ ਔਰ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਸ ਨੂੰ ਪੇਮੈਂਟ ਨਾ ਹੋਵੇ। ਇਸ ਕਿਸਮ ਦੀ ਕੁਰੱਪਸ਼ਨ ਨੂੰ ਰੋਕਣਾ ਚਾਹੀਦਾ ਹੈ। ਇਹ ਕਾਰਨਾਮੇ ਹਨ ਜੋ ਕਿ ਇੰਪਰੂਵਮੈਂਟ ਟਰੱਸਟ ਵਲੋਂ ਕੀਤੇ ਜਾ ਰਹੇ ਹਨ। ਇਨ੍ਹਾਂ ਵਿਚ ਸੈਂਕੜੇ ਹੀ ਫੈਮਿਲੀਜ਼ ਇਨਵਾਲਵਡ ਹਨ। ਇਨ੍ਹਾਂ ਵਲ ਗੌਰ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਸ਼ਹਿਰਾਂ ਦੇ ਸਕੂਲਾਂ ਦੀ ਹਾਲਤ ਬਾਰੇ ਕੁਝ ਕਹਿਣਾ ਚਾ-ਹੁੰਦਾ ਹਾਂ। ਐਜੂਕੇਸ਼ਨ ਤੇ ਬਹੁਤ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ। ਇਹ ਠੀਕ ਹੈ ਔਰ ਖਰਚ ਕਰਨਾ ਵੀ ਚਾਹੀਦਾ ਹੈ। ਪਰ ਸ਼ਹਿਰਾਂ ਦੇ ਸਕੂਲਾਂ ਦੀਆਂ ਬਿਲਡਿੰਗਾਂ ਅਜਿਹੀਆਂ ਹਨ ਕਿ ਦਸ ਦਸ ਸਾਲ ਹੋ ਗਏ ਹਨ ਕਿਸੇ ਦੀ ਛਤ ਡਿਗੇ ਨੂੰ, ਪਰ ਉਥੇ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ ਹੈ। ਟੀਚਰਜ਼ ਦੇ ਗਰੇਡਜ਼ ਵਧ ਗਏ ਹਨ, ਬੜੀ ਅਛੀ ਗਲ ਹੋਈ ਹੈ। ਪਰ ਜਿਹੜੀਆਂ ਸਕੂਲਾਂ ਦੀਆਂ ਕੰਧਾਂ ਡਿਗ ਪਈਆਂ ਹਨ ਉਸ ਬਾਰੇ ਪੀ. ਡਬਲਿਯੂ. ਡੀ. ਵਲੋਂ ਜਾਂ ਐਜੂਕੇਸ਼ਨ ਡਿਪਾਰਟਮੈਂਟ ਵਲੋਂ ਕੁਝ ਨਹੀਂ ਕੀਤਾ ਜਾ ਰਿਹਾ। ਜਦੋਂ ਵੀ ਕੋਈ ਸਕੂਲ ਪ੍ਰਾਇਮਰੀ ਤੋਂ ਮਿਡਲ ਅਪਗਰੇਡ ਹੋ ਜਾਂਦਾ ਹੈ

ਤਾਂ ਪਹਿਲਾਂ ਬਿਲਡਿੰਗ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਮੈਂ ਇਸ ਬਾਰੇ ਇੱਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਸਕੂਲ ਅਪਗਰੇਡ ਕਰਨਾ ਹੋਵੇ ਉਸ ਤੋਂ ਪਹਿਲਾਂ ਉਥੇ ਬਿਲਡਿੰਗ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਔਰ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਲਈ ਜਾਂ ਉਨ੍ਹਾਂ ਦੀ ਰੈਨੋਵੇਸ਼ਨ ਕਰਨ ਲਈ ਐਜੂਕੇਸ਼ਨ ਡਿਪਾਰਟਮੈਂਟ ਵਿਚ ਇੱਕ ਸੈਲ ਬਣਾਉਣਾ ਚਾਹੀਦਾ ਹੈ ਤਾਂ ਕਿ ਉਥੇ ਬਿਲਡਿੰਗਾਂ ਵਕਤ ਸਿਰ ਬਣ ਜਾਇਆ ਕਰੇ।

ਹੁਣ ਮੈਂ ਸਿਵਲ ਹਸਪਤਾਲ, ਜਲੰਧਰ ਬਾਰੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਲੁਧਿਆਣੇ ਵਿਚ 2 ਮੈਡੀਕਲ ਕਾਲਜ ਹਨ, ਪਟਿਆਲਾ ਵਿਚ ਇੱਕ ਮੈਡੀਕਲ ਕਾਲਜ ਹੈ, ਫਰੀਦਕੋਟ ਵਿਚ ਇੱਕ ਮੈਡੀਕਲ ਕਾਲਜ ਹੈ, ਚੰਡੀਗੜ੍ਹ ਵਿਚ ਵੀ ਪੀ. ਜੀ. ਆਈ. ਹੈ ਔਰ ਬੈਸਟ ਮੈਡੀਕਲ ਏਡ ਬਿਗ ਸਿਟੀਜ਼ ਵਿਚ ਹੈ। ਪਰ ਜਿਥੋਂ ਤਕ ਜਲੰਧਰ ਦਾ ਸਵਾਲ ਹੈ ਉਥੇ 1911 ਦਾ ਹਸਪਤਾਲ ਬਣਿਆ ਹੋਇਆ ਹੈ। ਜਿਹੜੇ ਉਸ ਲਈ ਫੰਡਜ਼ ਐਲੋਕੇਟ ਕੀਤੇ ਜਾਂਦੇ ਹਨ ਉਹ ਐਨੇ ਥੋੜ੍ਹੇ ਹਨ ਕਿ ਉਸ ਨਾਲ ਕੁਝ ਬਣਦਾ ਹੀ ਨਹੀਂ ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸੇ ਸਾਲ ਵਿਚ ਹੀ ਉਸ ਹਸਪਤਾਲ ਦੀ ਬਿਲਡਿੰਗ ਨੂੰ ਕੰਪਲੀਟ ਕਰਨਾ ਚਾਹੀਦਾ ਹੈ। ਜੋ ਉਸ ਹਸਪਤਾਲ ਦੀ ਅਪ-ਗਰੇਡੇਸ਼ਨ ਹੋਈ ਹੈ ਉਸ ਮੁਤਾਬਿਕ ਹੀ ਉਸ ਦੀ ਬਿਲਡਿੰਗ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਹੋਰ ਵੀ ਸਾਰਾ ਇੰਤਜ਼ਾਮ ਉਸੇ ਹਿਸਾਬ ਨਾਲ ਹੀ ਉਥੇ ਕੀਤਾ ਜਾਣਾ ਚਾਹੀਦਾ ਹੈ। ਡਿਸਟ੍ਰਿਕਟ ਔਰ ਰੂਰਲ ਹਸਪਤਾਲ ਇੱਕ ਐਡਮਨਿਸਟਰੇਸ਼ਨ ਥਲੇ ਨਹੀਂ ਹਨ। ਰੂਰਲ ਹਸਪਤਾਲ ਤਾਂ ਸੀ. ਐਮ.ਓ. ਥਲੇ ਹੈ ਜਦ ਕਿ ਡਿਸਟ੍ਰਿਕਟ ਦਾ ਹਸਪਤਾਲ ਡਾਇਰੈਕਟਲੀ ਮੈਡੀਕਲ ਸੁਪਰਡੈਂਟ ਅਧੀਨ ਹੈ। ਜਿੰਨੀ ਵੀ ਕਿਸੇ ਹਸ-ਪਤਾਲ ਦੀ ਡੀਮਾਂਡ ਹੋਵੇ ਉਸ ਮੁਤਾਬਿਕ ਹੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਾਡੇ ਉਥੇ ਗੌਰਮਿੰਟ ਕਾਲਜ ਕੋਈ ਨਹੀਂ ਹੈ। ਜੇ ਉਥੇ ਕੋਈ ਗੌਰਮਿੰਟ ਕਾਲਜ ਹੋਵੇ ਤਾਂ ਉਸ ਬੇਸ਼ੁਮਾਰ ਏਰੀਆ ਨੂੰ, ਜੋ ਕਿ ਪੱਛੜਿਆ ਹੋਇਆ ਹੈ, ਉਹ ਫੀਡ ਕਰ ਸਕਦਾ ਹੈ। ਕਈ ਪੱਛੜੇ ਹੋਏ ਦਿਹਾਤਾਂ ਨੂੰ ਉਥੇ ਕਾਲਜ ਫੀਡ ਕਰ ਸਕਦਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਸਾਰੇ ਸਿਸਟਮ ਨੂੰ ਓਵਰ ਹਾਲ ਕਰਨ ਦੀ ਲੋੜ ਹੈ। ਜਿੰਨੀ ਵੀ ਸਪੋਰਟਸ ਇੰਡਸਟਰੀ ਦੀ ਐਕਸਪੋਰਟ ਹੁੰਦੀ ਹੈ, ਉਹ ਕੋਈ ਸਾਢੇ ਸੋਲਾਂ ਕਰੋੜ ਰੁਪਏ ਦੀ ਐਕਸ-ਪੋਰਟ ਜਲੰਧਰ ਵਿਚੋਂ ਹੀ ਹੁੰਦੀ ਹੈ। ਲੇਕਿਨ ਉਸ ਸਪੋਰਟਸ ਦੀ ਇੰਡਸਟਰੀ ਲਈ ਰਾਅ-ਮੈਟੀਰੀਅਲ ਮੁਹੱਈਆ ਕਰਨਾ ਚਾਹੀਦਾ ਹੈ। ਬੈਂਤ ਕੇਰਲ ਤੋਂ ਆਉਂਦੀ ਸੀ, ਉਹ ਉਨ੍ਹਾਂ ਨੇ ਭੇਜਣੀ ਬੰਦ ਕਰ ਦਿੱਤੀ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਇੰਡਸਟਰੀਜ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਪੋਰਟਸ ਦੀ ਇੰਡਸਟਰੀ ਲਈ ਰਾਅ ਮੈਟੀਰੀਅਲ ਜਿਵੇਂ ਕਿ ਬੈਂਤ, ਸ਼ਹਿਤੂਤ, ਟੈਕਨੀਕਲ ਨੋ ਹਾਉ, ਇਹ ਸਾਰੀਆਂ ਚੀਜ਼ਾਂ ਉਨ੍ਹਾਂ ਨੂੰ ਮੁਹੱਈਆ ਕਰਨੀਆਂ ਚਾਹੀਦੀ ਹਨ। ਇਨ੍ਹਾਂ ਚੀਜ਼ਾਂ ਦੀ ਸਪਲਾਈ ਵਾਰ ਫੁਟਿੰਗ ਤੇ ਹੋਣੀ ਚਾਹੀਦੀ ਹੈ।

ਹੁਸ਼ਿਆਰਪੁਰ ਵਿਖੇ ਇੱਕ ਰੇਲਵੇ ਫਾਟਕ ਤੇ ਪੁਲ ਬਣਨਾ ਸੀ। ਉਸ ਲਈ ਉਥੇ ਦੀ ਮਿਊਂਸਪਲ ਕਮੇਟੀ ਵਾਲੇ ਪੈਸੇ ਵੀ ਦੇ ਚੁੱਕੇ ਹਨ ਪਰ ਫਿਰ ਵੀ ਉਥੇ ਪੁਲ ਨਹੀਂ ਬਣ ਰਿਹਾ। ਡਿਪਟੀ ਸਪੀਕਰ ਸਾਹਿਬ, ਜੇ ਉਥੇ ਰਾਤ ਵੇਲੇ ਕੋਈ ਬਿਮਾਰ ਹੋ ਜਾਵੇ ਅਤੇ ਉਸ ਨੂੰ ਹਸਪਤਾਲ ਨੂੰ ਲੈ ਜਾਣਾ ਪੈ ਜਾਵੇ ਤਾਂ ਉਸ ਨੂੰ ਕਿਸੇ ਸ਼ਕਲ ਵਿਚ ਹਸਪਤਾਲ ਨਹੀਂ ਲਿਜਾ ਸਕਦੇ। ਉਥੇ ਓਵਰ ਬ੍ਰਿਜ ਬਣਨਾ ਚਾਹੀਦਾ ਹੈ। ਉਥੇ ਹਸਪਤਾਲ ਪਹੁੰਚਣ ਲਈ ਕੋਈ ਸਾਧਨ ਨਹੀਂ। ਕਾਰਪੋਰੇਸ਼ਨ ਨੇ ਪੁਲ ਬਣਾਉਣ ਲਈ ਸਾਰੇ ਪੈਸੇ ਦੇ ਦਿੱਤੇ ਹਨ।

[ਸ਼੍ਰੀ ਮਨਮੋਹਨ ਕਾਲੀਆ]

ਇਥੇ ਸਰੂਪ ਸਿੰਘ ਨੇ ਵੀ ਕਿਹਾ ਸੀ ਕਿ ਪ੍ਰੋਗਰੈਸਿਵ ਟੈਕਸੇਸ਼ਨ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਿਨਮਾ ਇੰਡਸਟਰੀ ਦੇ ਬਾਰੇ ਡਾਟਾ ਬੜੇ ਧਿਆਨ ਨਾਲ ਪੜ੍ਹਿਆ ਹੈ। ਪਹਿਲੇ ਰਸੀਟ 8 ਫੀ ਸਦੀ ਸੀ ਫਿਰ 10 ਫੀ ਸਦੀ ਆਫ ਟੋਟਲ ਇੰਟਰਟੇਨਮੈਂਟ ਹੋ ਗਈ। 20 ਲੱਖ ਐਕਸ-ਪੈਕਟਿਡ ਇਨਕਮ ਹੈ । ਇਹ ਜਿਹੜਾ 100 ਫੀ ਸਦੀ ਤੋਂ 125 ਫੀ ਸਦੀ ਇੰਟਰਟੇਨਮੈਂਟ ਟੈਕਸ ਕੀਤਾ ਹੈ ਇਸ ਦੇ ਨਾਲ ਇੰਡਸਟਰੀ ਅੱਗੇ ਨਹੀਂ ਜਾ ਸਕਦੀ । ਇੰਟਰਟੇਨਮੈਂਟ ਟੈਕਸ ਦਾ ਬੋਝ ਗਰੀਬਾਂ ਉਪਰ ਨਹੀਂ ਪੈਣਾ ਚਾਹੀਦਾ ਅਤੇ ਇਸ ਦਾ ਬੋਝ ਅਮੀਰਾਂ ਉਪਰ ਪੈਣਾ ਚਾਹੀਦਾ ਹੈ। ਜੇ ਗਰੀਬਾਂ ਤੇ ਇਸ ਦਾ ਬੋਝ ਨਾ ਪਵੇ ਤਾਂ ਇਸ ਤਰ੍ਹਾਂ ਇਨ੍ਹਾਂ ਦੀ ਆਮਦਨ ਜ਼ਿਆਦਾ ਹੋਵੇਗੀ। ਪਰ ਜੇ ਰੈਵੇਨਿਊ ਘਟਦਾ ਹੋਵੇ ਤਾਂ ਲਗਾ ਦੇਣ ਨਹੀਂ ਤਾਂ ਕੋਈ ਲੋੜ ਨਹੀਂ ।

ਹੁਣ ਮੈਂ ਪ੍ਰਾਈਵੇਟ ਕਾਲਜਾਂ ਦੇ ਮਸਲੇ ਬਾਰੇ ਕਹਿਣਾ ਚਾਹੁੰਦਾ ਹਾਂ। ਜੇ ਪ੍ਰਾਈਵੇਟ ਕਾਲਜਾਂ ਨੂੰ 95 ਫੀ ਸਦੀ ਗਰਾਂਟ ਨਾ ਦਿਤੀ ਗਈ ਤਾਂ ਉਹ ਨਹੀਂ ਚੱਲ ਸਕਦੇ । ਜਿਹੜਾ ਯੂ. ਜੀ. ਸੀ. ਦਾ ਪੈਟਰਨ ਉਨ੍ਹਾਂ ਉਤੇ ਲਾਗੂ ਕੀਤਾ ਹੈ ਉਸ ਨਾਲ ਪ੍ਰੋਫੈਸਰਾਂ ਦੇ ਗਰੇਡ ਠੀਕ ਹੋ ਗਏ ਹਨ । ਪ੍ਰਾਈਵੇਟ ਕਾਲਜ ਪੈਸੇ ਤੋਂ ਬਿਨਾਂ ਠੀਕ ਨਹੀਂ ਚੱਲ ਰਹੇ । ਉਨ੍ਹਾਂ ਨੂੰ ਪੈਸੇ ਦੀ ਲੋੜ ਹੈ। ਅੱਜ ਕੱਲ ਕੋਈ ਚੰਦੇ ਮਗਰ ਨਹੀਂ ਜਾਂਦੇ ਬਲਕਿ ਸਾਰਿਆਂ ਦੀ ਨਿਗਾਹ ਸਰਕਾਰ ਵੱਲ ਹੁੰਦੀ ਹੈ ਕਿ ਸਰਕਾਰ ਤੋਂ ਪੈਸੇ ਮਿਲਣ । ਜਿਸ ਤਰ੍ਹਾਂ ਸਕੂਲਾਂ ਨੂੰ 95 ਫੀ ਸਦੀ ਗਰਾਂਟ ਦਿਤੀ ਹੈ ਇਸੇ ਤਰ੍ਹਾਂ ਹੀ ਪ੍ਰਾਈਵੇਟ ਕਾਲਜਾਂ ਨੂੰ ਵੀ 95 ਫੀ ਸਦੀ ਗਰਾਂਟ ਦਿਤੀ ਜਾਵੇ ਤਾਂ ਹੀ ਉਥੇ ਬੈਸਟ ਐਜੂਕੇਸ਼ਨ ਦਿਤੀ ਜਾ ਸਕਦੀ ਹੈ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਖਤਮ ਕਰੋ । ਜੇ ਤੁਸੀਂ ਇਸੇ ਤਰ੍ਹਾਂ ਹੀ ਬੋਲਦੇ ਰਹੇ ਤਾਂ ਬਹੁਤ ਸਾਰਾ ਟਾਈਮ ਲੱਗ ਜਾਵੇਗਾ । ਤੁਸੀਂ ਅੱਗੇ ਹੀ ਬਹੁਤ ਸਮਾਂ ਲੈ ਚੁਕੇ ਹੋ।

**ਸ਼੍ਰੀ ਮਨਮੋਹਨ ਕਾਲੀਆ** : ਪੀ. ਸੀ. ਐਸ. ਆਫੀਸਰਜ਼ ਦੇ ਗਰੀਵੈਂਸਿਜ਼ ਹਨ। ਉਨ੍ਹਾਂ ਦਾ ਡੈਪੂਟੇਸ਼ਨ ਸੀ. ਐਮ. ਸਾਹਿਬ ਨੂੰ ਮਿਲਣਾ ਚਾਹੁੰਦਾ ਹੈ। ਉਨ੍ਹਾਂ ਦੀ ਗੱਲ ਸੁਣਨੀ ਚਾਹੀਦੀ ਹੈ । ਬੱਸ ਜੀ, ਮੈਂ ਇਤਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਹਾਜੀ ਅਨਵਰ ਅਹਿਮਦ ਖਾਨ ਨੂੰ ਕਾਲ ਅਪਾਨ ਕੀਤਾ। )

**ਸ਼੍ਰੀ ਖੁਸ਼ਹਾਲ ਬਹਿਲ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਮੇਰਾ ਨਾਮ ਲਿਸਟ ਉਤੇ ਹੈ ਜਾਂ ਨਹੀਂ ? ਸ਼ੁਕਰਵਾਰ ਤੁਸੀਂ ਕਿਹਾ ਸੀ ਕਿ ਟਾਈਮ ਮਿਲੇਗਾ । ਇਸ ਲਈ ਮੈਨੂੰ ਦੱਸ ਦਿਓ ਕਿ ਮੈਨੂੰ ਟਾਈਮ ਮਿਲੇਗਾ ਜਾਂ ਨਹੀਂ ?

**ਸ਼੍ਰੀ ਡਿਪਟੀ ਸਪੀਕਰ** : ਮੈਂ ਇਸ ਕਿਸਮ ਦੀ ਕਮਿਟਮੈਂਟ ਨਹੀਂ ਕਰ ਸਕਦਾ । ਮੈਂ ਐਨਾ ਦੱਸ ਸਕਦਾ ਹਾਂ ਕਿ ਤੁਹਾਡੀ ਪਾਰਟੀ ਨੂੰ ਤੁਹਾਡੇ ਟਾਈਮ ਤੋਂ ਢਾਈ ਗੁਣਾਂ ਟਾਈਮ ਅੱਗੇ ਮਿਲ ਚੁਕਾ ਹੈ । ਫਿਰ ਵੀ ਕੋਸ਼ਿਸ਼ ਕਰ ਰਿਹਾ ਹਾਂ ਕਿ ਜ਼ਿਆਦਾ ਤੋਂ ਜ਼ਿਆਦਾ ਆਪੋਜ਼ੀਸ਼ਨ ਦੇ ਮੈਂਬਰਜ਼ ਨੂੰ ਅਕਾਮੋਡੇਟ ਕੀਤਾ ਜਾਵੇ।

**ਸ਼੍ਰੀ ਖੁਸ਼ਹਾਲ ਬਹਿਲ** : ਸ਼ੁਕਰਵਾਰ ਤੁਸੀਂ ਕਿਹਾ ਸੀ ਕਿ ਅੱਜ ਟਾਈਮ ਮਿਲੇਗਾ।

**ਸ਼੍ਰੀ ਡਿਪਟੀ ਸਪੀਕਰ** : ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਜ਼ਰੂਰ ਟਾਈਮ ਦਿਤਾ ਜਾਵੇ । I would request you to please sit down.

**ਸ੍ਰੀ ਖੁਸ਼ਹਾਲ ਬਹਿਲ** : ਆਪੋਜ਼ੀਸ਼ਨ ਦੀ ਗਿਣਤੀ ਘੱਟ ਹੋਵੇ ਜਾਂ ਵੱਧ ਹੋਵੇ, ਉਨ੍ਹਾਂ ਨੂੰ ਸੁਣਨਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਹੀ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਂਦੀ ਹੈ ਕਿ ਮੈਂ ਪੂਰਾ ਯਤਨ ਕਰ ਰਿਹਾ ਹਾਂ ਕਿ ਮੈਂ ਜ਼ਿਆਦਾ ਤੋਂ ਜ਼ਿਆਦਾ ਟਾਈਮ ਦੇ ਸਕਾਂ ਅਤੇ ਸਾਰੇ ਅਡਜੱਸਟ ਹੋ ਜਾਣ ।

**ਸ੍ਰੀ ਖੁਸ਼ਹਾਲ ਬਹਿਲ** : ਫਰਾਈਡੇ ਨੂੰ ਤੁਸੀਂ ਕਿਹਾ ਸੀ ਕਿ ਤੁਹਾਨੂੰ ਟਾਈਮ ਮਿਲੇਗਾ । ਇਸ ਲਈ ਟਾਈਮ ਦਿਓ । (ਵਿਘਨ)

ਚੌਧਰੀ ਸੁੰਦਰ ਸਿੰਘ : ** ** **

**Mr. Deputy Speaker** : This is no point of order. Please take your seat.

**Sri A. Vishwanathan** : I have to welcome the Union Minister for Communications. I am to go there. I want an assurance that I will get time ਮੈਂ ਗਵਰਨਰ ਐਡਰੈਸ ਤੇ ਵੀ ਨਹੀਂ ਬੋਲਿਆ । ਇਸ ਲਈ ਅੱਜ ਮੈਨੂੰ ਟਾਈਮ ਦਿਓ ।

**Mr. Deputy Speaker** : You will get it.

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਾਇਦ ਮੈਂ ਤੁਹਾਨੂੰ ਦਿਸਦਾ ਨਾ ਹੋਵਾਂ । ਮੈਨੂੰ ਬੋਲਣ ਲਈ ਟਾਈਮ ਨਹੀਂ ਮਿਲਿਆ । ਮੈਨੂੰ ਕੋਈ ਤਰੀਕਾ ਦੱਸ ਦਿਓ ਜਿਸ ਨਾਲ ਮੇਰੀ ਸਪੀਚ ਹੋ ਜਾਵੇ ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੈਨੂੰ ਬੜੀ ਚੰਗੀ ਤਰ੍ਹਾਂ ਦਿਖਾਈ ਦਿੰਦੇ ਹੋ । ਤੁਸੀਂ ਚਿੰਤਾ ਨਾ ਕਰੋ ।

**ਕਾਮਰੇਡ ਸਰਵਣ ਸਿੰਘ ਚੀਮਾ** : ** ** **

**Mr. Deputy Speaker**: This is no point of order.

**ਕਾਮਰੇਡ ਸਰਵਣ ਸਿੰਘ ਚੀਮਾ** : ਸਾਡੀ ਪਾਰਟੀ ਨੂੰ ਕਿੰਨਾ ਟਾਈਮ ਦਿਓਗੇ ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੂਰਾ ਟਾਈਮ ਲੈ ਚੁਕੇ ਹੋ ਪਰ ਫਿਰ ਵੀ I will try to adjust. ਮੈਂ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਅਨਨਸੈਸਰਿਲੀ ਗੱਲਾਂ ਬਾਤਾਂ ਵਿਚ ਸਦਨ ਦਾ ਸਮਾਂ ਨਾ ਜ਼ਾਇਆ ਕੀਤਾ ਜਾਵੇ । ਹੁਣ ਤੁਸੀਂ ਹਾਜੀ ਅਨਵਰ ਅਹਿਮਦ ਖਾਨ ਦੇ ਵਿਚਾਰ ਸੁਣੋ ।

ਸ੍ਰੀ ਗਿਆਨ ਚੰਦ ਵੇਦ : ** ** **

**Mr Deputy Speakar** : This no point of order.

**Expunged as ordered by the Chair.

**ਹਾਜੀ ਅਨਵਰ ਅਹਿਮਦ ਖਾਨ** (ਮਾਲੇਰਕੋਟਲਾ): ਮੈਂ ਖਜ਼ਾਨਾ ਮੰਤਰੀ, ਸਰਦਾਰ ਬਲਵੰਤ ਸਿੰਘ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਦੀ ਰਹਿਨੁਮਾਈ ਵਿਚ ਸ਼ਾਨਦਾਰ ਬੱਜਟ ਪੇਸ਼ ਹੋਇਆ ਹੈ। ਮੈਂ ਬੜੀ ਨਿਗਾਹ ਲਗਾਕੇ ਇਸ ਨੂੰ ਪੜ੍ਹਿਆ ਹੈ ਪਰ ਕਿਤੇ ਵੀ ਕੋਈ ਖਾਮੀ ਨਹੀਂ ਦਿਸੀ। ਇਹ ਬਹੁਤ ਸ਼ਾਨਦਾਰ ਬੱਜਟ ਹੈ। ਇਹ ਬੱਜਟ 55.69 ਕਰੋੜ ਰੁਪਏ ਦਾ ਡੇਫੀਸਿਟ ਦਾ ਹੈ ਜਿਹੜਾ ਕਿ ਟੈਕਸ ਲਗਾ ਕੇ ਪੂਰਾ ਕਰ ਲੈਣਾ ਹੈ। ਕਿਸੇ ਵੀ ਗਰੀਬ ਆਦਮੀ ਤੇ ਟੈਕਸ ਦਾ ਬੋਝ ਨਹੀਂ ਪਾਇਆ। ਸ਼ਰਮਾ ਜੀ ਨੇ ਪਰਸੋਂ ਚੌਥੇ ਕਿਹਾ ਸੀ ਕਿ ਅਸੀਂ 257 ਕਰੋੜ ਰੁਪਏ ਦਾ ਬੱਜਟ ਰੱਖਿਆ ਸੀ, ਉਸ ਨੂੰ 212 ਕਰੋੜ ਕੀਤਾ। (ਵਿਘਨ) ਮੈਂ ਦੱਸਦਾ ਹਾਂ ਕਿ ਉਨ੍ਹਾਂ ਦੀ ਸਰਕਾਰ 97 ਕਰੋੜ ਦਾ ਘਾਟਾ ਦੇ ਕੇ ਗਈ ਸੀ ਜਿਸ ਨੂੰ ਸਾਡੀ ਇਹ ਸਰਕਾਰ ਪੂਰਾ ਕਰ ਰਹੀ ਹੈ। ਸਾਡਾ ਬੱਜਟ ਪਲਾਨ 1978-79 ਦਾ 260 ਕਰੋੜ ਦਾ ਹੈ। ਲੋਕਾਂ ਦੀ ਭਲਾਈ ਦੇ ਕੰਮ ਹੋ ਰਹੇ ਹਨ। ਇਸ ਤੇ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਦੂਸਰੀ ਗੱਲ ਮੈਂ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਦੇ ਬਾਰੇ ਕਹਿਣਾ ਚਾਹੁੰਦਾ ਹਾਂ, ਜਿਸ ਦੀ ਬੁਨਿਆਦ ਆਸਾ ਬੁੱਟਰ ਵਿਚ ਸ੍ਰੀ ਡੇਸਾਈ ਜੀ ਦੀ ਰਹਿਨੁਮਾਈ ਵਿਚ ਰੱਖੀ ਗਈ ਸੀ। ਉਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਜਦ ਇਸ ਸਕੀਮ ਦੇ ਤਹਿਤ 117 ਫੋਕਲ ਪੁਆਇੰਟਸ ਬਣ ਜਾਣਗੇ ਤਾਂ ਉਸ ਨਾਲ ਪਿੰਡਾਂ ਵਿਚ ਹਸਪਤਾਲ, ਟੈਲੀਫੂਨ, ਡਾਕਖਾਨਾ, ਪੈਟਰੋਲ, ਵਰਕਸ਼ਾਪ ਅਤੇ ਟਰੈਕਟਰ ਵਰਕਸ਼ਾਪ ਆਦਿ ਦੀਆਂ ਫੈਸਿਲਟੀਜ਼ ਲੋਕਾਂ ਨੂੰ ਮਿਲਣ ਲੱਗ ਜਾਣਗੀਆਂ ਅਤੇ ਪਹਿਲਾਂ ਜਿਹੜੇ ਦਿਹਾਤੀ ਲੋਕ ਸ਼ਹਿਰਾਂ ਨੂੰ ਦੌੜਦੇ ਸਨ ਹੁਣ ਉਹ ਪਿੰਡਾਂ ਵਿਚ ਹੀ ਰਹਿਣਾ ਪਸੰਦ ਕਰਨਗੇ ਅਤੇ ਸ਼ਹਿਰਾਂ ਵੱਲ ਨਹੀਂ ਦੌੜਨਗੇ।

ਡਿਪਟੀ ਸਪੀਕਰ ਸਾਹਿਬ, ਇਸ ਸਕੀਮ ਦੇ ਤਹਿਤ ਜੋ ਕੁਝ ਸਾਲਾਂ ਵਿਚ ਖਰਚ ਕਰਨਾ ਹੈ ਉਹ 302 ਕਰੋੜ ਹੈ। ਸੰਨ 1978-79 ਦੇ ਵਿਚ 27 ਕਰੋੜ 52 ਲੱਖ ਰੁਪਏ ਖਰਚ ਕਰਨੇ ਹਨ। ਸੰਨ 1976-77 ਦੇ ਵਿਚ ਇਨ੍ਹਾਂ ਨੇ 20 ਕਰੋੜ 82 ਲੱਖ ਰੁਪਇਆ ਖਰਚ ਕੀਤਾ ਸੀ ਪਰ ਅਸੀਂ 7 ਕਰੋੜ ਰੁਪਏ ਦੇ ਕਰੀਬ ਵੱਧ ਖਰਚ ਕਰ ਰਹੇ ਹਾਂ। ਇਹ ਕੁਝ ਸਾਲਾਂ ਦੇ ਵਿਚ ਹੀ ਜਿਸ ਤਰ੍ਹਾਂ ਅਸੀਂ ਖਰਚ ਕਰ ਰਹੇ ਹਾਂ ਅਸੀਂ ਸਮਝਦੇ ਹਾਂ ਕਿ 5-6 ਅਰਬ ਰੁਪਏ ਤਕ ਖਰਚ ਪਹੁੰਚ ਜਾਵੇਗਾ ਔਰ ਮੇਰਾ ਖਿਆਲ ਹੈ ਕਿ ਸਾਡੀ ਇਸ ਸਕੀਮ ਤੇ ਇਹ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਬਹੁਤ ਮਾਯੂਸੀ ਮਹਿਸੂਸ ਕਰਨਗੇ। ਇਨ੍ਹਾਂ ਨੇ ਇਕ ਨਸਬੰਦੀ ਦੀ ਸਕੀਮ ਚਲਾਈ ਸੀ ਜਿਸ ਦੇ ਨਾਲ ਤੁਸੀਂ ਦੇਖ ਲਓ ਕਿ ਕਿੰਨੇ ਕੁ ਰਹਿ ਗਏ ਹਨ ਅਤੇ ਜਿਹੜੀ ਅਸੀਂ ਇਹ ਸਕੀਮ ਚਲਾਈ ਹੈ ਇਸ ਸਕੀਮ ਦੇ ਚਲਣ ਨਾਲ ਮੈਂ ਸਮਝਦਾ ਹਾਂ ਕਿ ਜਿਹੜੇ ਥੋੜੇ ਇਹ ਰਹਿੰਦੇ ਹਨ, ਜਿਹੜੇ ਥੋੜ੍ਹੇ ਬਹੁਤੇ ਹੁਣ ਇਹ ਦਿਸਦੇ ਹਨ, ਇਹ ਹੋਰ ਵੀ ਘੱਟ ਜਾਣਗੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਮਾਲੇਰਕੋਟਲੇ ਦੀ ਗਲ ਕਰ ਰਹੇ ਹਨ, ਇਨ੍ਹਾਂ ਵਿਚਾਰਿਆਂ ਨਾਲ ਸਾਨੂੰ ਬਹੁਤ ਹਮਦਰਦੀ ਹੈ, ਉਹ ਇਹ ਹੈ ਕਿ ਇਹ ਹਾਲੀਂ ਤਕ ਭੁਲ ਨਹੀ ਸਕੇ। ਵੈਸੇ ਅਸੀਂ ਇਨ੍ਹਾਂ ਨੂੰ ਇਜ਼ਤ ਦਿੰਦੇ ਹਾਂ ਅਤੇ ਕੋਈ ਇਨ੍ਹਾਂ ਦਾ ਬੁਰਾ ਨਹੀਂ ਕਰਾਂਗੇ। ਇਨ੍ਹਾਂ ਦੇ ਸਾਬਕਾ ਮੁੱਖ ਮੰਤਰੀ ਦੇ ਸਾਡੀ ਬਰਾਦਰੀ ਨਾਲ ਤੁਅੱਲਕਾਤ ਰਹੇ ਹਨ ਔਰ ਘਰੇਲੂ ਤੁਆਲੱਕਾਤ ਰਹੇ ਹਨ। ਅਸੀਂ ਉਨ੍ਹਾਂ ਦਾ ਮਾਣ ਕਰਦੇ ਹਾਂ, ਇੱਜ਼ਤ ਕਰਦੇ ਹਾਂ, ਐਸੀ ਕੋਈ ਗੱਲ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਪੁਲਿਸ ਦੇ ਬਾਰੇ ਮੈਂ ਤੁਹਾਨੂੰ ਰੋਸ਼ਨੀ ਪਾਉਣਾ ਚਾਹੁੰਦਾ ਹਾਂ। ਸਾਡਾ ਬੱਜਟ, 1978-79 ਵਿਚ ਇਸ ਦੇ ਲਈ 18 ਕਰੋੜ 46 ਲੱਖ 47 ਹਜ਼ਾਰ ਰੁਪਏ ਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ**: ਹਾਜੀ ਸਾਹਿਬ, ਤੁਸੀਂ ਸਦਨ ਨੂੰ ਰੋਸ਼ਨੀ ਪਾ ਰਹੇ ਹੋ ਜਾਂ ਮੈਨੂੰ ਰੋਸ਼ਨੀ ਪਾ ਰਹੇ ਹੋ। ਮੈਂ ਤਾਂ 19 ਮਹੀਨੇ ਅਗੇ ਹੀ ਜੇਲ੍ਹ ਵਿਚ ਰਿਹਾ ਹਾਂ। (ਵਿਘਨ)

**ਹਾਜੀ ਅਨਵਰ ਅਹਿਮਦ ਖਾਨ** : ਜਨਾਬ, ਜੇ ਇਧਰ ਦੇਖਾਂਗਾ ਤਾਂ ਫਿਰ ਤੁਸੀਂ ਕਹੋਗੇ ਕਿ ਮੇਰੇ ਨਾਲ ਗਲ ਕਰੋ।

ਥਾਣਿਆਂ ਦੇ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੀ ਕੁਣਬਾਪ੍ਰਵਰੀ ਦੇ ਲਈ ਪੁਲਿਸ ਦੇ ਮਹਿਕਮੇ ਵਿਚ ਬੜਾ ਇਜ਼ਾਫ਼ਾ ਕੀਤਾ ਹੈ। ਉਹ ਜਨਾਬ ਕਿਸ ਢੰਗ ਨਾਲ ? ਮੈਂ ਜਨਾਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਵੰਡ ਤੋਂ ਪਹਿਲਾਂ, 1947 ਤੋਂ ਪਹਿਲਾਂ ਇਸ ਪੰਜਾਬ ਦੇ ਵਿਚ 26 ਜ਼ਿਲ੍ਹੇ ਸਨ ਔਰ ਸਿੰਧ ਤੋਂ ਲੈ ਕੇ ਦਰਿਆ ਜਮਨਾ ਤਕ ਪੰਜਾਬ ਹੁੰਦਾ ਸੀ। ਉਸ ਵੇਲੇ ਪੰਜਾਬ ਦੇ 4 ਡੀ.ਆਈ. ਜੀ. ਸਨ। 4 ਡੀ. ਆਈ.ਜੀ ਹੀ ਸਾਰੇ ਪੰਜਾਬ ਦਾ ਕੰਮ ਚਲਾਉਂਦੇ ਸਨ। ਹੁਣ ਇਸ ਪੰਜਾਬ ਦੇ 12 ਜ਼ਿਲ੍ਹੇ ਹਨ ਔਰ ਇਨ੍ਹਾਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ) ਆਪਣੇ ਰਾਜ ਵਿਚ 60 ਤਾਂ ਜਨਾਬੇਆਲੀ ਐਸ.ਪੀ ਲਿਆਂਦੇ। ਮੈਂ, ਡਿਪਟੀ ਸਪੀਕਰ ਸਾਹਿਬ, ਸਹੀ ਫਿਗਰਜ਼ ਦੱਸ ਰਿਹਾ ਹਾਂ। ਤੁਸੀਂ ਸੁਣ ਕੇ ਤਾਜ਼ਬ ਕਰੋਗੇ ਕਿ 7 ਡੀ.ਆਈ.ਜੀ ਅਤੇ 5 ਅਸਿਸਟੈਂਟ ਆਈ. ਜੀ ਲਗੇ ਹੋਏ ਹਨ। 2 ਆਈ.ਜੀ. ਹਨ, ਚਲੋ ਇਹ ਤਾਂ ਜ਼ਰੂਰੀ ਹਨ। ਮੈਂ ਤਾਂ ਇਹ ਸੁਝਾਓ ਦੇਵਾਂਗਾ ਕਿ ਇਸ ਦੇ ਵਿਚੋਂ ਖਰਚ ਘੱਟ ਕਰਕੇ ਉਹ ਵੀ ਸਾਨੂੰ ਰੂਰਲ ਇਨਟੈਗਰੇਟਿਡ ਸਕੀਮ ਦੇ ਵਿਚ ਪਾ ਦੇਣਾ ਚਾਹੀਦਾ ਹੈ। ਸੀਨੀਆਰਟੀ ਦੇ ਹਿਸਾਬ ਨਾਲ ਦੇਖ ਲਓ ਜਿਹੜੇ ਸੀਨੀਅਰਾਂ ਦੀ ਲਿਸਟ ਵਿਚ ਹਨ ਉਹ ਰਖ ਲਓ ਅਤੇ ਬਾਕੀਆਂ ਨੂੰ ਮੈਂ ਸਮਝਦਾ ਹਾਂ ਕਿ ਪ੍ਰੋਮੋਸ਼ਨਾਂ ਦੇਣ ਦੀ ਬਜਾਏ ਡਿਮੋਟ ਕਰਨਾ ਚਾਹੀਦਾ ਹੈ ਜਾਂ ਉਹ ਘਰ ਭੇਜ ਦੇਣੇ ਚਾਹੀਦੇ ਹਨ। (ਵਿਘਨ) (ਇਕ ਆਵਾਜ਼ : ਠੀਕ ਹੈ, ਘਰ ਭੇਜ ਦਿਓ, ਲਾਅ ਐਂਡ ਆਰਡਰ ਠੀਕ ਹੋ ਗਿਆ ਹੈ) ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਜਿੰਨੀਆਂ ਪੋਸਟਾਂ ਜ਼ਿਆਦਾ ਹੋਣਗੀਆਂ ਉਤਨਾ ਕੰਮ ਡੀਲੇ ਹੋਵੇਗਾ। ਜਿਨ੍ਹਾਂ ਜ਼ਿਆਦਾ ਪ੍ਰਾਸੈਸ ਹੋਵੇਗਾ ਉਤਨਾ ਕਾਗਜ਼ ਡੀਲੇ ਹੋਵੇਗੀ। (ਵਿਘਨ) ਸਾਡੀ ਐਸਟੀਮੇਟਸ ਕਮੇਟੀ ਵਿਚ ਇਹ ਗਲ ਆਈ ਸੀ ਕਿ 7 ਚੀਫ ਇੰਜਨੀਅਰ ਕੀਤੇ ਜਾਣ ਪਰ ਸਾਡੀ ਐਸਟੀਮੇਟ ਕਮੇਟੀ ਨੇ ਕਿਹਾ ਕਿ 3 ਤੋਂ ਵੱਧ ਨਹੀਂ ਰਖਣੇ। ਇਸ ਕਿਸਮ ਦੀ ਗਲ ਸਾਡੀ ਸਰਕਾਰ ਸੋਚਦੀ ਹੈ

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲਾਅ ਐਂਡ ਆਰਡਰ ਦੀ ਗਲ ਕੀਤੀ ਹੈ, ਮੈਂ ਤਾਂ ਲਾਅ ਐਂਡ ਆਰਡਰ ਦੇ ਬਾਰੇ ਇਤਨੀ ਹੀ ਗਲ ਕਰਦਾ ਹਾਂ ਕਿ ਸਹੀ ਮਾਅਨਿਆਂ ਵਿਚ ਠੀਕ ਕਰਨ ਵਾਸਤੇ ਇਨ੍ਹਾਂ ਦੇ ਵਕਤ ਦੀਆਂ ਜੋ ਬਿਓਰੋਕਰੇਸੀ ਦੀਆਂ ਆਦਤਾਂ ਪਈਆਂ ਹਨ ਉਹ ਤਾਂ ਹੌਲੀ ਹੌਲੀ ਸੁਧਰਨਗੀਆਂ ਪਰ ਕੁਰੱਪਸ਼ਨ ਕਾਫੀ ਹੱਦ ਤਕ ਦੂਰ ਹੋ ਗਈ ਹੈ ਲੇਕਿਨ ਇਸ ਦੇ ਬਾਵਜੂਦ ਅਜੇ ਵੀ ਇਹੋ ਜਿਹੇ ਅਨਸਰ ਮੌਜੂਦ ਹਨ ਜਿਹੜੇ ਅਜੇ ਵੀ ਕਿਸੀ ਨਾ ਕਿਸੀ ਢੰਗ ਨਾਲ ਤਾਕ ਵਿਚ ਰਹਿੰਦੇ ਹਨ ਅਤੇ ਉਹ ਹਰਬੇ ਇਸਤੇਮਾਲ ਕਰਦੇ ਹਨ ਜਿਸ ਨਾਲ ਉਹ ਚਾਹੁੰਦੇ ਹਨ ਕਿ ਸਾਨੂੰ ਫਿਰ ਮੌਕਾ ਮਿਲੇ, ਜਿਹੜਾ 10 ਮਹੀਨੇ ਤੋਂ ਧੰਦਾ ਬੰਦ ਹੋ ਗਿਆ ਹੈ ਉਹ ਮੁੜ ਕੇ ਸ਼ੁਰੂ ਕਰੀਏ। ਮੈਂ ਸਮਝਦਾ ਹਾਂ ਕਿ ਹੁਣ ਉਨ੍ਹਾਂ ਦੀ ਇਹ ਖੁਆਬੋ ਖਿਆਲੀ ਹੈ ਕਿ ਦੁਬਾਰਾ ਉਨ੍ਹਾਂ ਨੂੰ ਕੋਈ ਮੌਕਾ ਮਿਲੇਗਾ। ਉਹ ਹੁਣ ਆਪਣਾ ਕੋਈ ਕਾਰੋਬਾਰ ਸ਼ੁਰੂ ਕਰ ਲੈਣ, ਕੋਈ ਬਿਜ਼ਨੇਸ ਸ਼ੁਰੂ ਕਰ ਲੈਣ, ਹੁਣ ਉਨ੍ਹਾਂ ਨੂੰ ਅਸੀਂ ਪੁਰਾਣੇ ਰਿਵਾਜ਼ਾਂ ਤੇ ਨਹੀਂ ਚਲਣ ਦਿਆਂਗੇ, ਪੁਰਾਣੀਆਂ ਗਲਾਂ ਤੇ ਨਹੀਂ ਚਲਣ ਦਿਆਂਗੇ। ਮੈਂ ਜਨਾਬ ਇਹ ਵੀ ਦੱਸ ਦਿਆਂ ਕਿ ਬਿਓਰੋਕਰੇਸੀ ਵਰਸਿਜ਼ ਇਲੈਕਟਿਡ ਵੈਲ ਵਿਸ਼ਰਜ਼ ਆਫ਼ ਜਨਤਾ ਦੀ ਇਕ ਕੋਲਡ ਵਾਰ ਚਲ ਰਹੀ ਹੈ ਔਰ ਜਿਸ ਦੇ ਵਿਚੋਂ ਸਾਨੂੰ ਇਸ ਵੇਲੇ ਗੁਜ਼ਰਨਾ ਪੈ ਰਿਹਾ ਹੈ। ਇਸ ਕਰਕੇ ਇਸ ਕੋਲਡ ਵਾਰ ਲਈ ਵੀ ਸਾਨੂੰ ਕੁਝ ਸੋਚਣਾ ਪਵੇਗਾ। (ਵਿਘਨ) ਹੁਣ ਪੀ.ਸੀ.ਐਸ. ਤੋਂ ਆਈ.ਏ.ਐਸ ਵਾਸਤੇ ਕਹਿੰਦੇ ਹਨ ਕਿ 50 ਪ੍ਰਤੀਸ਼ਤ ਪੀ.ਸੀ.ਐਸ. ਨੂੰ ਪ੍ਰੋਮੋਸ਼ਨ ਦੇ ਦਿਓ। ਮੈਂ ਦੱਸਣਾ ਚਾਹੁੰਦਾ ਹਾਂ ਕਿ ਹੋਰ ਜਿਹੜੇ ਚੰਗੇ ਚੰਗੇ ਆਲਾ ਦਿਮਾਗ ਦੇ ਬੰਦੇ ਹਨ ਉਹ ਕਿਧਰ ਜਾਣਗੇ ? ਬੜੇ ਬੜੇ ਇਕਨਾਮਿਸਟ ਬੈਠੇ ਹਨ, ਚੰਗੇ ਚੰਗੇ ਅਫ਼ਸਰ ਬੈਠੇ ਹਨ ਉਹ ਕਿਧਰ ਜਾਣਗੇ ? ਕੀ ਉਨ੍ਹਾਂ ਨੂੰ ਜ਼ਰੂਰਤ ਨਹੀਂ ? (ਵਿਘਨ)

[ਹਾਜੀ ਅਨਵਰ ਅਹਿਮਦ ਖਾਨ]

ਮੈਂ, ਜਨਾਬ ਬਹੁਤਾ ਟਾਈਮ ਨਹੀਂ ਲਵਾਂਗਾ। ਮੈਂ ਥੋੜ੍ਹੀ ਜਿਹੀ ਰੌਸ਼ਨੀ ਇਹ ਪਾਉਣਾ ਚਾਹੁੰਦਾ ਹਾਂ ਕਿ ਓਂਕਾਰ ਚੰਦ ਜੀ ਨੇ ਬਿਲਕੁਲ ਸਾਫ ਗਲ ਕਰ ਦਿਤੀ ਸੀ। ਤੁਸੀਂ ਉਸ ਦਾ ਹਾਲ ਦੇਖਿਆ ਸੀ ਕਿ ਉਹ ਕੀ ਹੁੰਦਾ ਸੀ ਅਤੇ ਬਾਅਦ ਵਿਚ ਕੀ ਹੋ ਗਿਆ। ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ, ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ –

"ਸ਼ੈਤਾਨ ਏਕ ਰਾਤ ਮੇਂ ਇਨਸਾਨ ਬਨ ਗਏ,
ਜਿਤਨੇ ਨਮਕ ਹਰਾਮ ਥੇ, ਕਪਤਾਨ ਬਨ ਗਏ।"

ਡਿਪਟੀ ਸਪੀਕਰ ਸਾਹਿਬ, ਉਹ ਕਹਿੰਦਾ ਸੀ ਕਿ ਮੈਂ ਰੁਪਏ ਨੂੰ ਹੱਥ ਨਹੀਂ ਲਾਉਣਾ। ਇਹ ਤਾਂ ਚੀਫ ਮਨਿਸਟਰ ਦੀ ਅਮਾਨਤ ਹੈ, ਅਲਮਾਰੀ ਵਿਚ ਰਖ ਦਿਓ, ਮੈਂ ਹੱਥ ਨਹੀਂ ਲਾਉਣਾ। (ਵਿਘਨ)

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਗੱਲ ਦੱਸਾਂ ਔਰ ਇਹ ਹਕੀਕਤ ਹੈ ਕਿ ਓਂਕਾਰ ਚੰਦ, ਉਪ ਜਨਰਲ ਸੈਕਟਰੀ ਸੀ ਔਰ ਉਸ ਤੋਂ ਬਾਅਦ ਉਨ੍ਹਾਂ ਦੀ ਸਾਡੇ ਮਾਲੇਰਕੋਟਲਾ ਨਾਲ ਕੁਝ ਖਟ ਪਟ ਹੋ ਗਈ ਸੀ ਕਿਉਂਕਿ ਉਥੋਂ ਦੇ ਵੀ ਦੂਸਰੇ ਜਨਰਲ ਸੈਕਟਰੀ ਸੀ। ਮੈਂ ਤਾਂ ਤੁਹਾਨੂੰ ਇਹ ਗਲ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਡੈਫੀਸਿਟ ਹੈ ਇਸ ਦੇ ਲਈ ਜੇ ਅਸੀਂ ਕੋਈ ਟੈਕਸ ਵੀ ਨਾ ਲਾਈਏ ਤਾਂ ਵੀ ਸਰ ਜਾਵੇਗਾ ਅਤੇ ਜੇ ਉਨ੍ਹਾਂ ਦੀਆਂ ਜੇਬਾਂ ਵਿਚੋਂ ਰੁਪਿਆ ਕੱਢ ਲਈਏ। (ਵਿਘਨ) ਇਹ ਇਕ, ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ 30 ਹਜ਼ਾਰ ਰੁਪਏ ਦਾ ਚੈਕ ਹੈ (ਚੈਕ ਹੱਥ ਵਿਚ ਦਿਖਾਉਂਦੇ ਹੋਏ) ਮਾਲੇਰਕੋਟਲਾ ਤੋਂ ਜਿਹੜੇ ਸਾਬਕਾ ਐਮ.ਐਲ.ਏ. ਸਨ ਅਤੇ ਕਾਂਗਰਸ ਦੇ ਜਨਰਲ ਸੈਕਟਰੀ ਸਨ ਅਤੇ ਉਹ ਖਾਤੂਨ ਸਨ, ਮੈਂ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੁੰਦਾ ਉਨ੍ਹਾਂ ਦਾ ਜ਼ਿਕਰ ਇਥੇ ਕਈ ਵਾਰੀ ਆਇਆ ਹੈ।

**ਚੌਧਰੀ ਸੁੰਦਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ ਨੇ ਆਪ ਹੀ ਕਹਿ ਦਿਤਾ ਹੈ ਕਿ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਇਨ੍ਹਾਂ ਨਾਲ ਐਗਰੀ ਕਰਦਾ ਹਾਂ ਕਿ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਇਹ ਵੇਖੋ 30 ਹਜ਼ਾਰ ਰੁਪਏ ਦਾ ਚੈਕ ਹੈ ਜਿਹੜਾ ਕਿ ਮੋਟਰ ਸੈਸ਼ਨ ਲਈ ਪਾਵਰ ਸਪਲਾਈ, ਮਾਲੇਰਕੋਟਲਾ ਤੋਂ ਲਿਆ ਗਿਆ ਸੀ ਅਤੇ ਵਿਜੀਲੈਂਸ ਡਿਪਾਰਟਮੈਂਟ ਨੇ ਇਸ ਦੀ ਤਸਦੀਕ ਵੀ ਕੀਤੀ ਹੈ। ਪਰ ਸਾਡੀ ਸਰਕਾਰ ਬੜੀ ਫਰਾਖਦਿਲ ਹੈ ਜਿਹੜੀ ਇਹ ਕਹਿੰਦੀ ਹੈ ਕਿ ਠੀਕ ਹੈ ਆਰਾਮ ਨਾਲ ਕਾਰਵਾਈ ਕਰਾਂਗੇ।

(ਇਸ ਵਕਤ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਆਪਣੀ ਸੀਟ ਤੋਂ ਉਠ ਕੇ ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ ਦੀ ਸੀਟ ਤੇ ਆਏ।)

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮੈਂ ਬੱਗਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਸੀਟ ਤੇ ਚਲੇ ਜਾਣ ਔਰ ਇਸ ਤਰ੍ਹਾਂ ਵਕਤਾ ਔਰ ਚੇਅਰ ਦੇ ਵਿਚੋਂ ਨਹੀਂ ਗੁਜ਼ਾਰਨਾ ਚਾਹੀਦਾ।

(ਇਸ ਵਕਤ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਵਾਪਸ ਆਪਣੀ ਸੀਟ ਤੇ ਚਲੇ ਗਏ।)

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜੋ ਕੁਰੱਪਟ ਹੈ, ਚਾਰੇ ਉਹ ਔਰਤ ਹੈ, ਚਾਰੇ ਉਹ ਬੱਚਾ ਹੈ, ਚਾਰੇ ਉਹ ਬੁੱਢਾ ਹੈ, ਚਾਰੇ ਨੌਜਵਾਨ ਹੈ, ਉਨ੍ਹਾਂ ਵਿਚ ਤਮੀਜ਼ ਨਹੀਂ ਕਰਨੀ ਚਾਹੀਦੀ ਔਰ ਕਾਨੂੰਨ ਅਨੁਸਾਰ ਕਾਰਵਾਈ ਜ਼ਰੂਰ ਕਰਨੀ ਚਾਹੀਦੀ ਹੈ। ਜੇ ਅਸੀਂ ਕਹਿ ਦੇਈਏ ਕਿ ਪੁਰਾਣੀਆਂ ਰਵਾਇਤਾਂ ਹਨ ਅਤੇ ਇਨ੍ਹਾਂ ਨੂੰ ਕਾਇਮ ਰਖਣਾ ਚਾਹੀਦਾ ਹੈ, ਇਹ ਠੀਕ ਨਹੀਂ। ਪੁਰਾਣੀਆਂ ਲਿਹਾਜ਼ਾਂ ਨੂੰ ਭੁਲਾ ਦੇਣਾ ਚਾਹੀਦਾ ਹੈ। ਜੋ ਕੋਈ ਕਸੂਰ ਕਰਦਾ ਹੈ ਉਸ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ। ਇਸ ਤਰ੍ਹਾਂ ਨਾ ਰੋਵੇ ਕਿ ਉਹ ਔਰਤ ਹੈ ਤੇ ਛੱਡ ਦਿਤਾ ਜਾਵੇ। ਇਸ ਦੇ ਨਾਲ ਤਾਂ ਹੋਰ ਕੁਰੱਪਸ਼ਨ ਵਧੇਗੀ। ਇਥੇ ਇਹ ਦੋ ਨੇਕ ਔਰਤਾਂ ਬੈਠੀਆਂ ਹਨ ਵਿਚਾਰੀਆਂ ਕੋਈ ਗਲ ਵੀ ਨਹੀਂ ਕਰਦੀਆਂ। ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਰੋਸ਼ਨੀ ਪਾਉਂਦਾ ਹਾਂ। ਕਾਂਗਰਸ ਦੇ ਜਨਰਲ ਸੈਕਟਰੀ ਸਨ ਅਤੇ ਮੈਂ ਉਨ੍ਹਾਂ ਦੀ ਬੜੀ ਇੱਜ਼ਤ ਕਰਦਾ ਹਾਂ। ਉਹ ਜਨਾਬੇਆਲੀ ਜਦੋਂ ਰੈਸਟ ਹਾਊਸ ਵਿਚ ਜਾਂਦੇ ਸਨ, ਮੈਂ ਉਥੇ ਦੇ ਐਸ.ਡੀ.ਐਮ. ਦੀਆਂ ਅਟੈਸਟਿਡ ਕਾਪੀਆਂ ਨਾਲ ਲੈ ਕੇ ਆਇਆ ਹਾਂ ... (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਉਹ ਐਸ. ਡੀ. ਐਮ., ਮਾਲੇਰਕੋਟਲਾ ਜੋ ਕਿ ਅੱਜ ਪਟਿਆਲਾ ਵਿਖੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਜਨਰਲ ਮੈਨੇਜਰ ਬਣੇ ਹੋਏ ਹਨ, ਉਹ ਆਪਣੀ ਜੇਬ ਵਿਚੋਂ ਪੈਸੇ ਦੇ ਕੇ ਸਾਬਕਾ ਮੁੱਖ ਮੰਤਰੀ ਨੂੰ ਰੈਸਟ ਹਾਊਸ ਵਿਚ ਲਿਆਂਦਾ ਰਿਹਾ ਔਰ ਜਨਰਲ ਸੈਕਟਰੀ ਨਾਲ ਮੁਲਾਕਾਤਾਂ ਕਰਾਉਂਦਾ ਰਿਹਾ। ਏਹੋ ਜਿਹੇ ਕੰਮਾਂ ਲਈ ਉਸ ਐਸ. ਡੀ. ਐਮ. ਨੂੰ ਪਰਮੋਸ਼ਨ ਦਿਤੀ ਗਈ। ਜਦੋਂ ਦੂਸਰਾ ਜਨਰਲ ਸੈਕਟਰੀ ਅੰਦਰ ਸੀ ਤਾਂ ਉਸ ਵੇਲੇ ਉਸ ਨੇ ਬਿਆਨ ਦਿਤਾ ਕਿ ਜਿਹੜੇ ਦੋ ਬਕਸੇ ਕਿਸੇ ਥਾਂ ਤੇ ਪਏ ਸਨ ਉਸ ਨੇ ਸਮਝਿਆ ਕਿ ਉਹ ਸੇਫ ਨਹੀਂ ਅਤੇ ਉਸ ਨੇ ਉਥੋਂ ਚੁਕਾ ਕੇ ਹੋਰ ਥਾਂ ਰਖਵਾ ਦਿਤੇ। ਮੈਂ ਤਾਂ ਦਸ ਰਿਹਾ ਹਾਂ ਕਿ ਹੋ ਸਕਦਾ ਹੈ ਕਿ ਵਜ਼ੀਰ ਸਹਿਬਾਨ ਦੇ ਨੋਟਿਸ ਵਿਚ ਨਾ ਹੋਵੇ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰ ਦਿਓ ਜੀ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੈਨੂੰ ਪਿਛਲੀ ਵਾਰੀ ਗਵਰਨਰ ਐਡਰੈਸ ਵੇਲੇ ਵੀ ਬਹੁਤ ਘੱਟ ਟਾਈਮ ਮਿਲਿਆ ਸੀ, ਖੈਰ ਮੈਂ ਤਾਂ ਤੁਹਾਡੇ ਹੁਕਮ ਨਾਲ ਚਲਣਾ ਹੈ।

**ਸਾਥੀ ਰੂਪ ਲਾਲ** : ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀ। ਸਾਥੀ ਸਾਹਿਬ, ਤੁਹਾਨੂੰ ਸਮਾਂ ਮਿਲੇਗਾ ਫਿਰ ਤੁਸੀਂ ਆਪਣੇ ਸੁਝਾਉ ਦੇ ਦੇਣਾ।

**ਹਾਜੀ ਅਨਵਰ ਅਹਿਮਦ ਖਾਨ :** ਡਿਪਟੀ ਸਪੀਕਰ ਸਾਹਿਬ, ਇਕ ਫੌਜੀ ਸੀ ਜਿਹੜਾ ਕਿ ਸਾਬਕਾ ਮੁੱਖ ਮੰਤਰੀ ਜੀ ਦੀ ਬਰਾਦਰੀ ਵਿਚੋਂ ਸੀ ਅਤੇ ਉਹ ਫੌਜ ਵਿਚ ਕਾਮਯਾਬ ਨਾ ਹੋਇਆ ਤਾਂ ਉਸ ਨੂੰ ਡਾਇਰੈਕਟਰ, ਯੂਥ ਵੈਲਫੇਅਰ ਲਗਾ ਦਿਤਾ ਸੀ। ਉਸ ਵਕਤ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਬੜਾ ਸ਼ੋਰ ਮਚਾਇਆ ਪਰ ਕੋਈ ਸੁਣਵਾਈ ਨਾ ਹੋਈ।

**ਚੌਧਰੀ ਕਾਂਸ਼ੀ ਰਾਮ :** ਡਿਪਟੀ ਸਪੀਕਰ ਸਾਹਿਬ, ਇਹ ਇਰਰੈਲੇਵੈਂਟ ਬੋਲ ਰਹੇ ਹਨ।

**ਹਾਜੀ ਅਨਵਰ ਅਹਿਮਦ ਖਾਨ :** ਮੈਂ ਲਾਅ ਐਂਡ ਆਰਡਰ ਤੇ ਬੋਲ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡਾ ਹੁਕਮ ਮੰਨਦਾ ਹੋਇਆ ਹੋਰ ਸਮਾਂ ਨਾ ਲੈਂਦਾ ਹੋਇਆ ਇਸ ਸ਼ੇਅਰ ਦੇ ਨਾਲ ਹੀ ਖਤਮ ਕਰਦਾ ਹਾਂ।

"ਔਰੋਂ ਕੋ ਮਿਲੇ ਹੂਰੇਂ ਕਸੂਰ,
ਬੇਚਾਰੇ ਮਸਲਮਾਨੋਂ ਕੋ ਫ਼ਕਤ ਵਾਇਦਾ ਏ ਹੂਰ"।

(ਇਸ ਸਮੇਂ ਕਈ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਹੋਏ, ਪਰ ਸ਼੍ਰੀ ਡਿਪਟੀ ਸਪੀਕਰ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ ਬੋਲਣ ਲਈ ਕਿਹਾ)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪਾਰਟੀ ਦੀ ਸਟਰੈਂਗਥ ਦੇ ਮੁਤਾਬਿਕ ਹੀ ਟਾਈਮ ਮਿਲਣਾ ਚਾਹੀਦਾ ਹੈ। ਅੱਜ ਟਰੇਜ਼ਰੀ ਬੈਂਚਾਂ ਵਾਲਿਆਂ ਨੇ ਮੂਵ ਕੀਤਾ ਹੈ ਕਿ ਇਕ ਦਿਨ ਡਿਸਕਸ਼ਨ ਲਈ ਹੋਰ ਦਿਤਾ ਜਾਏ, ਉਸ ਦਾ ਤਾਂ ਫੈਸਲਾ ਅੱਜ ਮੀਟਿੰਗ ਵਿਚ ਹੋਣਾ ਹੈ, ਪਰ ਮੈਂ ਕਹਿੰਦਾ ਹਾਂ ਕਿ ਟਾਈਮ ਪਾਰਟੀ ਦੀ ਸਟਰੈਂਗਥ ਅਨੁਸਾਰ ਦਿਤਾ ਜਾਏ।

**ਸ਼੍ਰੀ ਡਿਪਟੀ ਸਪੀਕਰ :** ਮੈਂ ਇਸ ਕਰਕੇ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਅਗੇ ਪ੍ਰਾਰਥਨਾ ਕੀਤੀ ਸੀ ਕਿ ਥੋੜ੍ਹਾ ਥੋੜ੍ਹਾ ਟਾਈਮ ਲਿਆ ਜਾਏ। ਜਿਹੜੀਆਂ ਗਲਾਂ ਅੱਗੇ ਕਹੀਆਂ ਜਾ ਚੁਕੀਆਂ ਹਨ ਉਹ ਰਿਪੀਟ ਨਾ ਕੀਤੀਆਂ ਜਾਣ, ਇਸ ਨਾਲ ਬਹੁਤ ਸਾਰੇ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਸਮਾਂ ਮਿਲ ਜਾਏਗਾ। ਮੈਨੂੰ ਵਿਸ਼ਵਾਸ਼ ਹੈ ਕਿ ਸਾਰੇ ਮੈਂਬਰ ਸਾਹਿਬਾਨ ਇਸ ਵੱਲ ਧਿਆਨ ਦੇਣਗੇ ਔਰ 10 ਮਿੰਟਾਂ ਤੋਂ ਵੱਧ ਨਹੀਂ ਬੋਲਣਗੇ।

**ਸਰਦਾਰ ਬੇਅੰਤ ਸਿੰਘ (ਪਾਇਲ) :** ਡਿਪਟੀ ਸਪੀਕਰ ਸਾਹਿਬ, 10 ਮਿੰਟ ਬਹੁਤ ਥੋੜ੍ਹੇ ਹਨ।

**ਸ਼੍ਰੀ ਡਿਪਟੀ ਸਪੀਕਰ :** ਇਸ ਤੋਂ ਜ਼ਿਆਦਾ ਸਮਾਂ ਮੈਂ ਨਹੀਂ ਦੇ ਸਕਦਾ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗਲ ਹੈ ਕਿ ਤੁਸੀਂ ਟਾਈਮ ਬੜਾ ਥੋੜਾ ਦਿੰਦੇ ਹੋ। ਇਹ ਜਿਹੜਾ ਘਾਟੇ ਦਾ ਬੱਜਟ ਫਿਨਾਂਸ ਮਨਿਸਟਰ ਸਾਹਿਬ ਨੇ ਲਿਆਂਦਾ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਵਿਚ 55.69 ਕਰੋੜ ਰੁਪਏ ਦਾ ਘਾਟਾ ਵਿਖਾਇਆ ਹੈ, ਪਰ ਇਸ ਵਿਚ 45 ਕਰੋੜ ਰੁਪਏ ਹੋਰ ਪਾ ਲਵੋ ਜਿਹੜਾ ਕਿ ਪਲੈਨ ਸਲੈਸ਼ ਕੀਤਾ ਹੈ। ਇਸ ਤਰ੍ਹਾਂ 100 ਕਰੋੜ ਰੁਪਏ ਦਾ ਘਾਟਾ ਇਨ੍ਹਾਂ ਨੇ ਸ਼ੋਅ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੇ ਟੈਕਸ ਲਾਏ ਹਨ ਇਨ੍ਹਾਂ ਬਾਰੇ ਮੈਂ ਪਹਿਲਾਂ ਗੱਲ ਕਰਾਂਗਾ। ਇਹ ਟੈਕਸ ਕਾਮਨਮੈਨ ਤੇ ਲਗਾਏ ਗਏ ਹਨ। ਜੇ ਲਗਜ਼ਰੀ ਤੇ ਜਾਂ ਐਸ਼-ਓ-ਇਸ਼ਰਤ ਕਰਨ ਵਾਲਿਆਂ ਤੇ ਲਗਾਏ ਹੁੰਦੇ ਤਾਂ ਅਸੀਂ ਖੁਸ਼ੀ ਪ੍ਰਾਪਤ ਕਰਦੇ। ਟੈਕਸ ਟਰੱਕਾਂ ਵਲਿਆਂ ਤੇ ਲਗਾਇਆ ਹੈ। ਪੰਜਾਬ ਵਿਚ ਕੁਲ 17,600 ਦੇ ਕਰੀਬ ਟਰੱਕ ਹਨ। ਇਨ੍ਹਾਂ ਵਿਚੋਂ 600 ਟਰੱਕ ਤਾਂ ਕੰਪਨੀਆਂ ਦੇ ਹਨ ਅਤੇ ਬਾਕੀ 17,000 ਟਰੱਕ ਉਨ੍ਹਾਂ ਲੋਕਾਂ ਦੇ ਹਨ ਜਿਹੜੇ ਦਿਨ ਰਾਤ ਮਿਹਨਤ ਕਰਦੇ ਹਨ। ਰਾਤ ਨੂੰ ਮਾਲ ਢੋਂਦੇ ਹਨ, ਆਪ ਹੀ ਡਰਾਈਵ ਕਰਦੇ ਹਨ ਅਤੇ ਐਕਸੀਡੈਂਟਾਂ ਦਾ ਵੀ ਖਤਰਾ ਮੁਲ ਲੈਂਦੇ ਹਨ। ਉਹ ਇਹ ਵੀ ਨਹੀਂ ਵੇਖਦੇ ਕਿ ਰਾਤ ਹੈ ਜਾਂ ਦਿਨ, ਲਗੇ ਰਹਿੰਦੇ ਹਨ। ਇਹ ਟੈਕਸ ਲਾ ਕੇ ਉਨ੍ਹਾਂ ਨਾਲ ਜ਼ਿਆਦਤੀ ਕੀਤੀ ਹੈ। ਇਹ ਜਿਹੜਾ ਟੈਕਸ 1000 ਰੁਪਏ ਤੋਂ 1500 ਰੁਪਏ ਕੀਤਾ ਹੈ। ਇਹ ਇਕ ਕਾਮਨ ਮੈਨ ਤੇ ਪਿਆ ਹੈ। ਜਿਹੜਾ ਪਹਿਲਾਂ 1500 ਰੁਪਏ ਹੁੰਦਾ ਸੀ ਉਹ ਅੱਜ 2200 ਰੁਪਏ ਹੋ ਗਿਆ ਹੈ। ਅੱਜ ਇਕ ਟਰੱਕ ਵਾਲਾ ਜਿਹੜਾ ਅੰਮ੍ਰਿਤਸਰ ਤੋਂ ਤੁਰਦਾ ਹੈ, ਰਾਜਪੁਰਾ ਵਿਚ ਪੰਜਾਬ ਖਤਮ ਹੋ ਜਾਂਦਾ ਹੈ। ਇਹ ਸਿਰਫ 4 ਘੰਟਿਆਂ ਦਾ ਸਫਰ ਹੈ ਅਤੇ ਉਸ ਨੂੰ ਇਤਨਾ ਜ਼ਿਆਦਾ ਟੈਕਸ ਪੈ ਜਾਂਦਾ ਹੈ। ਅੱਗੇ ਜਾ ਕੇ ਹੋਰ ਟੈਕਸ ਪੈ ਜਾਂਦਾ ਹੈ। ਮੁਕਾਬਲਾ ਕਰੋ ਆਪਣੀਆਂ ਬੱਸਾਂ ਦਾ। ਇਕ ਪਾਸੇ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪੋਰੇਸ਼ਨ ਹਨ। ਇਹ ਦੂਜੀਆਂ ਬੱਸ ਕੰਪਨੀਆਂ ਵਾਲਿਆ ਨਾਲ ਮੁਕਾਬਲਾ ਨਹੀਂ ਕਰ ਸਕਦੇ। ਪਰ ਟੈਕਸ ਵਧਾ ਦਿਤਾ ਹੈ ਕਿ ਜਿਹੜਾ ਕਾਮਨ ਮੈਨ ਤੇ ਪੈਂਦਾ ਹੈ। ਇਹ ਜਿਥੇ ਪਹਿਲਾਂ 2700 ਰੁਪਏ ਸੀ ਹੁਣ 4300 ਰੁਪਏ ਕਰ ਦਿਤਾ ਹੈ। ਇਹ ਵੀ ਕਾਮਨ ਮੈਨ ਤੇ ਟੈਕਸ ਹੈ। ਇਹ ਜਿਹੜਾ ਸਿਨੇਮਾ ਤੇ ਟੈਕਸ ਲਗਾ ਹੈ ਇਹ ਵੀ ਕਾਮਨ ਮੈਨ ਤੇ ਹੈ। ਸਿਨਮਾ ਲੇਬਰਰ ਜਾਂ ਛੋਟੇ ਕਲਰਕਾਂ ਦੀ ਰਿਕਰੀਏਸ਼ਨ ਦਾ ਸਾਧਨ ਹੈ ਅਤੇ ਉਨ੍ਹਾਂ ਦੀ ਰਿਕਰੀਏਸ਼ਨ ਦਾ ਹੋਰ ਕੋਈ ਸਾਧਨ ਨਹੀਂ। ਬੜੇ ਆਦਮੀ ਤਾਂ ਕਲੱਬਾਂ ਵਗੈਰਾ ਵਿਚ ਚਲੇ ਜਾਂਦੇ ਹਨ। ਛੋਟਾ ਆਦਮੀ ਥੱਕਾ ਟੁੱਟਾ ਹੁੰਦਾ ਹੈ ਉਸ ਦੇ ਕੋਲ ਸਿਨਮੇ ਤੋਂ ਸਿਵਾਏ ਹੋਰ ਕੋਈ ਸਾਧਨ ਨਹੀਂ ਹੈ, ਪਰ ਉਸ ਤੇ ਵੀ ਟੈਕਸ ਲਗਾ ਦਿਤਾ ਗਿਆ ਹੈ। ਇਹ ਟੈਕਸ ਲਗਾ ਕੇ ਉਨ੍ਹਾਂ ਗਰੀਬਾਂ ਨੂੰ ਇਸ ਇੰਟਰਟੇਨਮੈਂਟ ਤੋਂ ਵਾਂਝਿਆਂ ਕਰਨਾ ਹੈ, ਤਾਂ ਕਿ ਕਾਮਨ ਮੈਨ ਰਿਕਰੀਏਸ਼ਨ ਨਾ ਕਰ ਸਕੇ। ਇਹ 12.80 ਕਰੋੜ ਰੁਪਏ ਦੇ ਟੈਕਸ ਇਕ ਕਾਮਨ ਮੈਨ ਤੇ ਲਗਾਏ ਗਏ ਹਨ। ਇਸ ਦਾ ਮਤਲਬ ਇਹ ਹੈ ਕਿ ਇਹ ਸਰਕਾਰ ਕਾਮਨ ਮਨ ਨੂੰ ਇਕ ਕਿਸਮ ਦੀ ਕਿੱਕ ਮਾਰਦੀ ਹੈ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਧਰ ਉਧਰ ਦੀਆਂ ਗੱਲਾਂ ਮਾਰ ਕੇ ਕੰਮ ਕੀਤਾ ਹੈ। ਮਾਰਕਿਟ ਕਮੇਟੀਆਂ ਦੀ ਫੀਸ ਇਨ੍ਹਾਂ ਨੇ ਵਧਾਈ ਹੈ। ਇਹ ਗਰੀਬ ਜੱਟ ਤੇ ਪੈਣੀ ਹੈ। ਰਜਿਸਟਰੀ ਦੀ ਫੀਸ ਜਿਹੜੀ ਵਧਾਈ ਹੈ, ਇਸਦਾ ਬੋਝ ਵੀ ਗਰੀਬ ਜੱਟ ਤੇ ਪੈਣਾ ਹੈ। ਜਦੋਂ ਜੱਟ ਕੋਲ ਚਾਰ ਪੈਸੇ ਹੁੰਦੇ ਹਨ ਤਾਂ ਉਹ ਜਾ ਕੇ ਜ਼ਮੀਨ ਖਰੀਦਦਾ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਾਰੀ ਇਕਾਨਮੀ ਐਗਰੀ-ਕਲਚਰ ਤੇ ਡਿਪੈਂਡ ਕਰਦੀ ਹੈ। ਸਾਡੇ ਸੂਬੇ ਦਾ ਮੇਨ ਕਿੱਤਾ ਖੇਤੀ-ਬਾੜੀ ਹੈ। ਇਹ ਪੰਜਾਬ ਦਾ ਸੂਬਾ ਬਾਕੀ ਦੇ ਹਿੰਦੁਸਤਾਨ ਲਈ 67 ਪ੍ਰਤੀਸ਼ਤ ਰੋਟੀ ਪੈਦਾ ਕਰਦਾ ਹੈ ਅਤੇ ਉਨਾਂ ਨੂੰ ਖਲਾਉਂਦਾ ਹੈ। ਅੱਜ ਕਿਸਾਨਾਂ ਨੂੰ ਬੜਾ ਭਾਰੀ ਰੋਸ ਹੈ। ਸੂਗਰ ਦੀਆਂ ਮਿੱਲਾਂ ਇਥੇ ਹੀ ਲੱਗਣੀਆਂ ਸਨ। ਪਰ ਅੱਜ ਗੰਨਾ ਚੁਕਿਆ ਨਹੀਂ ਜਾ ਰਿਹਾ। ਗੰਨੇ ਦੀਆਂ ਪ੍ਰਾਈਸਿਜ਼ ਕਰੈਸ਼ ਕਰ ਰਹੀਆਂ ਹਨ। ਸਾਹਨੇਵਾਲ ਵਿੱਚ ਮਿੱਲ ਵਾਲੇ 6 ਰੁਪਏ ਕੁਇੰਟਲ ਦੇ ਹਿਸਾਬ ਨਾਲ ਗੰਨਾ ਲੈਂਦੇ ਹਨ। ਖੰਨੇ ਵਿੱਚ 7 ਰੁਪਏ ਕੁਇੰਟਲ ਦੇ ਹਿਸਾਬ ਨਾਲ ਲੈਂਦੇ ਹਨ ਪਰ ਚੁੰਗੀ ਕੱਟਦੇ ਹਨ। ਅੱਜ ਮਿੱਲਾਂ ਵਾਲੇ ਇਹ ਆਪਣੀਆਂ ਗੱਲਾਂ ਮਨਵਾਉਣ ਵਿਚ ਸਮਰੱਥ ਹੋ ਗਏ ਹਨ। ਐਗਰੀਕਲਚਰ ਮਨਿਸਟਰ ਸਾਹਿਬ ਨੇ ਉਸ ਦਿਨ ਮੇਰੇ ਸਵਾਲ ਦਾ ਜਵਾਬ ਨਹੀਂ ਦਿਤਾ ਸੀ। ਮੇਰਾ ਅੱਜ ਫਿਰ ਇਹ ਸਪੈਸਿਫਿਕ ਸਵਾਲ ਹੈ ਕਿ ਜੇ ਮਿੱਲਾਂ

[ਸਰਦਾਰ ਬੇਅੰਤ ਸਿੰਘ]

ਵਾਲੇ ਗੰਨਾ ਚੁੱਕਣ ਨਾ ਤਾਂ ਇਹ ਕਹੀ ਜਾਂਦੇ ਹਨ ਕਿ ਅਸੀਂ ਇਥੇ 6 ਮਿੱਲਾਂ ਲਾ ਦੇਣੀਆਂ ਹਨ। ਫਰਨੈਨਡੇਂਜ਼ ਸਾਹਿਬ ਨੇ ਕਿਹਾ ਹੈ ਕਿ 6 ਦੀ ਥਾਂ 8 ਮਿੱਲਾਂ ਲੈ ਲਓ। ਉਨ੍ਹਾਂ ਨੇ ਲਾਈਸੈਂਸਾਂ ਲਈ ਅਪਲਾਈ ਕੀਤਾ ਹੈ। ਅਸਲ ਵਿੱਚ ਗਲ ਇਹ ਹੈ ਕਿ ਐਗਰੀਕਲਚਰ ਮਨਿਸਟਰੀ ਨੇ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਰਿਜੈਕਟ ਕਰ ਦਿਤੀਆਂ ਹਨ। ਐਕਗਰੀਕਲਚਰ ਵੱਲ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ।

Mr. Charan Singh, Union Home Minister, feels so strongly about Budget policy towards agriculture that he wants the issue to be taken from the Cabinet to the forum of the Parliamentary Party.

At the party meeting last week Mr. Charan Singh, supported by the Deputy Leader, Mr. Shyamnandan Mishra, pressed for a discussion on the Budget's failure to allocate at least 40 per cent of the available development resources for agriculture and allied programmes.

ਉਨ੍ਹਾ ਨੇ ਕਿਹਾ ਸੀ ਕਿ ਐਗਰੀਕਲਚਰ ਵਾਸਤੇ 40% ਬਜਟ ਰਖਣਾ ਚਾਹੀਦਾ ਹੈ। ਪਰ ਇਹ 40% ਰਖਿਆ ਨਹੀਂ ਗਿਆ। ਯੂ. ਪੀ. ਵਿੱਚ ਕੀ ਹੋਇਆ ? ਲੋਕਾਂ ਨੂੰ ਕੁਝ ਤਕਲੀਫਾਂ ਸਨ। ਇਸ ਲਈ ਉਥੇ ਜਲੂਸ ਨਿਕਲਿਆ ਸੀ। ਉਥੇ ਗੰਨਾ ਕੋਈ ਚੁੱਕ ਨਹੀ ਸੀ ਰਿਹਾ। ਕਿਸਾਨਾਂ ਨੂੰ ਗੰਨੇ ਦਾ ਸਹੀ ਭਾਅ ਨਹੀਂ ਸੀ ਮਿਲ ਰਿਹਾ। ਲੇਕਿਨ ਉਸ ਦੇ ਦੂਸਰੇ ਪਾਸੇ ਸਰਕਾਰ ਸ਼ੂਗਰ ਮਿੱਲ ਮੈਗਨੇਟਸ ਕੋਲ ਵੀ ਗਈ। ਉਨ੍ਹਾਂ ਨੇ ਮਿੱਲ ਮੈਗਨੇਟਸ ਨੂੰ ਫੈਸਿਲਟੀਜ਼ ਦਿੱਤੀਆਂ ਹਨ। 15 ਪੈਸੇ ਪਰ ਕਿਲੋਗਰਾਮ ਦੇ ਹਿਸਾਬ ਨਾਲ ਸਰਕਾਰ ਨੇ ਖੰਡ ਦਾ ਰੇਟ ਵਧਾ ਕੇ ਅਸਲ ਮਾਅਨਿਆਂ ਵਿੱਚ ਇਹ ਸਾਬਤ ਕਰ ਦਿੱਤਾ ਹੈ ਕਿ ਚਾਹੇ ਸੈਂਟਰ ਵਿਚ ਸਰਕਾਰ ਹੈ ਜਾਂ ਪੰਜਾਬ ਵਿੱਚ ਸਰਕਾਰ ਹੈ, ਇਹ ਸਰਕਾਰ ਦਰਅਸਲ ਸਰਮਾਏਦਾਰਾਂ ਦੀ ਸਰਕਾਰ ਹੈ। ਮਿੱਲ ਮੈਗਨੇਟਸ ਆਪ ਵੀ ਬੜੇ ਬੜੇ ਸਰਮਾਏਦਾਰ ਹਨ? ਉਨਾਂ ਨੇ ਦੂਸਰੇ ਕੰਟਰੀਜ਼ ਨੂੰ ਬਾਹਰ ਸ਼ੂਗਰ ਭੇਜਣੀ ਹੈ, ਐਕਸਪੋਰਟ ਕਰਨੀ ਹੈ। ਜੇ ਜ਼ਿਮੀਂਦਾਰ ਪਰੋਡਕਸ਼ਨ ਕਰਦਾ ਹੈ ਤਾਂ ਗੁੜ ਦੀ ਕੀਮਤ 75 ਰੁਪਏ ਕੁਇੰਟਲ ਉਸ ਨੂੰ ਮਿਲੇ, ਇਹ ਠੀਕ ਨਹੀਂ। ਇਹ ਤਾਂ ਕਿਸਾਨਾਂ ਦਾ ਮਜ਼ਾਕ ਹੈ। ਇਹ ਬੜੀ ਹਾਸੋਹੀਣੀ ਗੱਲ ਹੈ। ਯੂ. ਪੀ. ਵਾਲੇ ਕਈ ਲੋਕ ਕੈਦ ਹੋਏ। ਸਾਨੂੰ ਉਨ੍ਹਾਂ ਨਾਲ ਬੜੀ ਹਮਦਰਦੀ ਹੈ। ਅੱਜ ਨਰਮੇ ਅਤੇ ਕਪਾਹ ਦੀ ਕੀ ਹਾਲਤ ਹੈ। ਇਥੇ ਸਾਹਮਣੇ ਵਾਲੀਆਂ ਬੈਂਚਾਂ ਤੇ ਐਮ.ਐਲ.ਏ. ਬੈਠੇ ਹਨ ਜਿਹੜੇ ਆਪ ਜ਼ਿਮੀਦਾਰ ਹਨ। ਇਨ੍ਹਾਂ ਨੂੰ ਪੁੱਛ ਲਓ। ਜਿਹੜੇ ਐਮ.ਐਲ.ਏ. ਮਲੋਟ, ਬਠਿੰਡਾ, ਗਿੱਦੜਬਾਹਾ ਵਾਲੇ ਹਨ ਜਿਥੇ ਕਿ ਨਰਮਾ ਅਤੇ ਕਪਾਹ ਪੈਦਾ ਹੁੰਦੀ ਹੈ, ਅੱਜ ਇਨ੍ਹਾਂ ਦੇ ਘਰ ਵਿੱਚ ਨਰਮਾ ਪਿਆ ਹੈ। ਇਹ ਕਿਉਂ ਨਹੀਂ ਨਰਮਾ ਵੇਚ ਸਕੇ? ਕਿਉਂਕਿ ਇਸ ਦੀਆਂ ਕੀਮਤਾਂ ਕਰੈਸ਼ ਹੋਈਆਂ ਹਨ। ਇਸ ਕਾਰਣ ਇਨ੍ਹਾਂ ਲੋਕਾਂ ਨੇ ਆਪਣੇ ਘਰ ਨਰਮਾ ਰਖਿਆ ਹੋਇਆ ਹੈ। ਮੈਨੂੰ ਇਨ੍ਹਾਂ ਨਾਲ ਪੂਰੀ ਹਮਦਰਦੀ ਹੈ। ਮੈਂ ਕਹਿੰਦਾ ਹਾਂ ਕਿ ਇਹ ਬੋਲਦੇ ਕਿਉਂ ਨਹੀਂ ਹਨ? ਇਨ੍ਹਾਂ ਨੂੰ ਸਰਕਾਰ ਨੇ ਚੁੱਪ ਕਰਾ ਦਿਤਾ ਹੈ। ਇਹ ਅੱਜ ਸੁਪਰੈਸਡ ਹਨ। ਮੈਂ ਸਮਝਦਾ ਹਾਂ ਕਿ ਹਾਲਾਤ ਅੱਜ ਵੀ ਐਮਰਜੈਂਸੀ ਵਾਲੇ ਹਨ। ਅੱਜ ਐਮਰਜੰਸੀ ਵਾਲੀਆਂ ਗੱਲਾਂ ਦੁਹਰਾਈਆਂ ਜਾ ਰਹੀਆਂ ਹਨ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਇਹ ਕਿਉਂ ਸੁਪਰੈਸਡ ਹਨ। ਇਹ ਮੇਰੇ ਕੋਲ ਇਕ ਬੜਾ ਭਾਰੀ ਰਸਾਲਾ ਹੈ। ਇਹ ਪਹਿਲੀ ਮਾਰਚ ਦਾ ਹੈ। ਜੋ ਇੰਡੀਆਂ ਭਰ ਵਿਚ ਲੋਕ ਸੁਪਰੈਸਡ ਹਨ, ਉਨ੍ਹਾਂ ਬਾਰੇ ਇਸ ਵਿਚ ਕਿਹਾ ਗਿਆ ਹੈ।

In Banaras, the Central Reserve Police, ostensibly called in to restore order, went on the rampage, looting Muslim homes and smashing the handlooms of impoverished Muslim weavers. In Kanpur, between 100 and 200 workers, agitating for arrears of wages were killed in indiscriminate firing by the P.A.C. It was as bad as any Emergency 'excess'. Yet, the same daily newspapers which give headline coverage to Turkman Gate played down these more immediate atrocities in small print.

ਉਨ੍ਹਾਂ ਨੇ ਇਕ ਬੜੇ ਸਮਾਲ ਪ੍ਰਿੰਟ ਵਿਚ ਇਹ ਗਲ ਲਿਖੀ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ

ਇੱਕ ਬੜੇ ਗੰਭੀਰ ਹਾਲਾਤ ਵਿੱਚੋਂ ਲੰਘ ਰਹੇ ਹਾਂ । ਮੈਨੂੰ ਇਹ ਗੱਲ ਕਹਿਣ ਵਿਚ ਬੜਾ ਦੁੱਖ ਮਹਿਸੂਸ ਹੋ ਰਿਹਾ ਹੈ ਕਿ ਕਾਲੀਆ ਸਾਹਿਬ ਨੇ ਇੱਕ ਬੜੀ ਭਾਰੀ ਕਨਕੋਕਟਡ ਸਟੋਰੀ ਦਸੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਇਸ ਤਰ੍ਹਾਂ ਹੈ :—

"ਨਾ ਤੜਫਨੇ ਕੀ ਇਜ਼ਾਜ਼ਤ ਹੈ, ਨਾ ਫਰਿਆਦ ਕੀ ਹੈ,
ਘੁੱਟ ਕੇ ਮਰ ਜਾਊਂ ਯਹੀ ਮਰਜ਼ੀ ਮੇਰੇ ਸੈਯਾਦ ਕੀ ਹੈ ।"

ਇਨ੍ਹਾਂ ਦੀ ਮਰਜ਼ੀ ਹੈ ਕਿ ਕੋਈ ਗਲ ਨਾ ਕੀਤੀ ਜਾਵੇ। ਇਹ ਇਥੇ ਐਮਰਜੈਂਸੀ ਦੀਆਂ ਗੱਲਾਂ ਕਰਦੇ ਹਨ। ਉਸ ਸਮੇਂ ਜਦੋਂ ਐਮਰਜੈਂਸੀ ਲੱਗੀ ਸੀ ਉਸ ਵੇਲੇ ਦੀਆਂ ਗੱਲਾਂ ਕੀ ਕਰਨੀਆਂ ਹਨ, ਅੱਜ ਦੀਆਂ ਗੱਲਾਂ ਕਰਨ। 9 ਮਹੀਨੇ ਹੋ ਗਏ ਹਨ ਸਰਕਾਰ ਨੂੰ ਚਲਦਿਆਂ ਔਰ ਮੈਂ ਸਮਝਦਾ ਹਾਂ ਕਿ ਇਸ ਸਮੇਂ ਵਿੱਚ ਤਾਨਾਸ਼ਾਹੀ ਦੀਆਂ ਗੱਲਾਂ ਇਨ੍ਹਾਂ ਨੇ ਕੀਤੀਆਂ ਹਨ। ਹਰਿਆਣੇ ਬਾਰੇ ਕੋਈ ਗਲ ਇਨ੍ਹਾਂ ਨੇ ਨਹੀਂ ਕੀਤੀ। ਜਿਸ ਤਰ੍ਹਾਂ ਹਰਿਆਣੇ ਵਿੱਚ ਜਿਹੜੇ ਭਰਾ ਮਰੇ ਹਨ, ਉਹ ਨਿਹੰਗ ਸਿੰਘ ਨਹੀਂ ਸਨ। ਸਾਡੀ ਸਰਕਾਰ ਨੇ ਇਸ ਬਾਰੇ ਆਪਣੇ ਵੱਲੋਂ ਇੱਕ ਲਫਜ਼ ਨਹੀਂ ਕਿਹਾ। ਸਾਡੀ ਸਰਕਾਰ ਹੁੰਦੀ ਤਾਂ ਇਥੇ ਬੜਾ ਭਾਰੀ ਖੱਪ-ਖਾਨਾ ਹੋਣਾ ਸੀ, ਇਥੇ ਫਸਾਦ ਹੋਣੇ ਸਨ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਹ ਰਸਾਲਾ ਹੈ 25 ਫਰਵਰੀ ਦਾ। ਇਸ ਵਿੱਚ ਲਿਖਿਆ ਹੈ ਕਿ ਗੋਲੀਆਂ ਨਾਲ ਮਰਨ ਵਾਲੇ 4 ਵਿਚੋਂ ਤਿੰਨ ਨਿਹੰਗ ਸਿੰਘ ਸਨ; ਜਿਨ੍ਹਾਂ ਦਾ ਨਾਮ ਅਤੇ ਉਮਰ ਇਸ ਤਰ੍ਹਾਂ ਹੈ ਜੀਤ ਸਿੰਘ (20), ਹਰਭਜਨ ਸਿੰਘ (26) ਅਤੇ ਬਲਕਾਰ ਸਿੰਘ (40) ਇਹ ਕਰਨਾਲ-ਜੀਂਦ ਸੜਕ ਤੇ ਪੈਂਦੇ ਜੜਮਾਨਾ ਪਿੰਡ ਦੇ ਵਸਨੀਕ ਸਨ । ਜ਼ਖਮੀ ਹੋਣ ਵਾਲੇ ਚਾਰ ਨਿਹੰਗ, ਨਿਸ਼ਾਨ ਸਿੰਘ, ਵਿਰਸਾ ਸਿੰਘ, ਰਛਪਾਲ ਸਿੰਘ ਤੇ ਭਜਨ ਸਿੰਘ ਵੀ ਇਸੇ ਪਿੰਡ ਦੇ ਸਨ। ਮਰਨ ਵਾਲਿਆਂ ਨੇ ਕੇਵਲ ਅਪ੍ਰੈਲ, 1977 ਵਿੱਚ ਬਾਬਾ ਸੰਤਾ ਸਿੰਘ ਕੋਲੋਂ ਅੰਮ੍ਰਿਤ ਛਕ ਕੇ ਨਿਹੰਗਾਂ ਦੇ ਬੁੱਢਾ ਦਲ ਵਿੱਚ ਪ੍ਰਵੇਸ਼ ਕੀਤਾ ਸੀ। ਉਹ ਆਮ ਤੌਰ ਤੇ ਨਾ ਨਹਿੰਗਾ ਵਾਲਾ ਬਾਣਾ ਪਹਿਨਦੇ ਸਨ ਤੇ ਨਾ ਹੀ ਚੱਕਰਵਰਤੀ ਜੀਵਨ ਗੁਜ਼ਾਰਦੇ ਸਨ। ਪਿੰਡ ਵਾਲਿਆਂ ਅਨੁਸਾਰ ਉਹ ਸ਼ਸ਼ਤਰ ਵੀ ਨਹੀਂ ਸਨ ਪਹਿਨਦੇ ਤੇ ਕੇਵਲ ਨੀਲੇ ਪੀਲੇ ਬਾਣੇ ਤੋਂ ਇਲਾਵਾ ਨਿਸ਼ਾਨੀ ਵੱਜੋਂ ਇੱਕ ਕਿਰਪਾਨ ਪਹਿਨਦੇ ਸਨ। ਉਹ ਸਾਰੇ ਅਸਲ ਵਿਚ ਪਹਿਲੀ ਵਾਰੀ ਕਿਸੇ ਨਿਹੰਗਾਂ ਦੇ ਇਕੱਠ ਵਿੱਚ ਸ਼ਾਮਲ ਹੋਏ ਸਨ। ਜੀਤ ਸਿੰਘ ਜਿਸ ਦਿਨ ਪੁੰਡਰੀ ਲਈ ਚਲਿਆ, ਉਸ ਸਵੇਰ ਨੂੰ ਉਸ ਦੇ ਵਿਆਹ ਦੀ ਤਾਰੀਖ ਨਿਸ਼ਚਿਤ ਕੀਤੀ ਗਈ ਸੀ। ਉਹ ਵਿਆਹ ਵਾਲੇ ਦਿਨ ਹੀ ਮਾਰਿਆ ਗਿਆ।

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ਡਿਪਟੀ ਸਪੀਕਰ ਸਾਹਿਬ, ਇਹ ਆਨਰੇਬਲ ਮੈਂਬਰ ਕਿਤਾਬ ਵਿਚੋਂ ਪੜ੍ਹ ਕੇ ਬੋਲ ਰਹੇ ਹਨ। ਇਹ ਐਵੇਂ ਆਪਣੀ ਪਾਰਟੀ ਦਾ ਟਾਈਮ ਖਰਾਬ ਕਰ ਰਹੇ ਹਨ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਇਹ ਗੱਲ ਠੀਕ ਨਹੀਂ ਹੈ, ਤੁਸੀਂ ਪੜ੍ਹ ਕੇ ਨਹੀਂ ਬੋਲ ਸਕਦੇ। ਤੁਸੀਂ ਨੋਟ ਵਗੈਰਾ ਤਾਂ ਰਖ ਸਕਦੇ ਹੋ। ਮੈਂ ਬੇਨਤੀ ਕਰਾਂਗਾ ਕਿ ਤੁਸੀਂ ਹੁਣ ਵਾਈਂਡ ਅਪ ਕਰੋ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕੋਟ ਕਰ ਸਕਦਾ ਹਾਂ। ਮੈਂ ਪੜ੍ਹ ਕੇ ਸਪੀਚ ਨਹੀਂ ਕਰ ਰਿਹਾ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਤੁਹਾਡਾ ਟਾਈਮ ਹੋ ਗਿਆ ਹੈ। ਤੁਸੀਂ ਹੁਣ ਵਾਈਂਡ ਅੱਪ ਕਰੋ।

**ਸਰਦਾਰ ਬੇਅੰਤ ਸਿੰਘ:** ਸਮਾਂ ਕੋਈ ਨਹੀਂ ਪੂਰਾ ਹੋਇਆ।

**Shri A. Vishwanathan:** This is an aspersion on the Chair. ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਸਮਾਂ ਪੂਰਾ ਹੋ ਗਿਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸਮਾਂ ਪੂਰਾ ਨਹੀਂ ਹੋਇਆ।

**ਸ੍ਰੀ ਡਿਪਟੀ ਸਪੀਕਰ :** ਇਹ ਗੱਲ ਤਾਂ ਮੈਂ ਵੇਖਣੀ ਹੈ। ਸਰਦਾਰ ਬੇਅੰਤ ਸਿੰਘ ਜੀ, ਤੁਹਾਡੀ ਪਾਰਟੀ ਦਾ ਸਮਾਂ ਖਤਮ ਹੋ ਗਿਆ ਹੈ। ਬਾਵਜੂਦ ਇਸ ਗਲ ਦੇ ਕਿ ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਵਿਸ਼ਵਾਸ਼ ਦਿਵਾਇਆ ਸੀ ਕਿ ਉਨ੍ਹਾਂ ਤੋਂ ਸਿਵਾਏ ਕੋਈ ਮੈਂਬਰ ਨਹੀਂ ਬੋਲੇਗਾ, ਮੈਂ ਤੁਹਾਨੂੰ ਅਲਾਓ ਕੀਤਾ ਹੈ। ਹੁਣ ਤੁਸੀਂ ਕਿਰਪਾ ਕਰਕੇ ਵਾਈਂਡ ਅੱਪ ਕਰੋ। (ਵਿਘਨ), ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਵਿਸ਼ਵਾਸ਼ ਦਿਵਾਇਆ ਸੀ ਕਿ ਸਾਡਾ ਕੋਈ ਹੋਰ ਮੈਂਬਰ ਨਹੀਂ ਬੋਲੇਗਾ। ਇਸ ਕਰਕੇ ਮੈਂ ਤੁਹਾਡੇ ਅੱਗੇ ਰਿਕੁਐਸਟ ਕਰਾਂਗਾ please try to wind up within two minutes. ਤੁਸੀਂ ਦੋ ਮਿੰਟ ਬੋਲ ਲਵੋ ਤੇ ਫਿਰ ਸਮਾਪਤ ਕਰੋ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤਾਨਾਸ਼ਾਹੀ ਦੀ ਗੱਲ ਕਰ ਰਿਹਾ ਸੀ।

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਇਸ ਤਰ੍ਹਾਂ ਤੇਜ਼ੀ ਨਾਲ ਗੱਲਾਂ ਕਰ ਰਿਹਾ ਹੈ ਜਿਸ ਤਰ੍ਹਾਂ ਕਿ ਅੱਗ ਲਗਾ ਕੇ ਭੱਜ ਜਾਣਾ ਹੁੰਦਾ ਹੈ। ਇਹ ਹੌਲੀ ਹੌਲੀ ਬੋਲਣ ਕੁਝ ਸਾਡੀ ਵੀ ਸਮਝ ਵਿਚ ਆਵੇ। (ਹਾਸਾ)

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪਕਿਰ ਸਾਹਿਬ, ਇਹ ਤਾਂ ਅੱਗੇ ਹੀ ਭੱਜੇ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤਾਨਾਸ਼ਾਹੀ ਦੇ ਮੁੱਤਲਿਕ ਮਿਸਾਲ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਤਾਨਾਸ਼ਾਹੀ ਸਾਡੇ ਮੁਲਕ ਵਿਚ ਪਈ ਹੋਈ ਹੈ। ਇਸ ਵਿਚ ਸ਼ੱਕ ਨਹੀ ਹੈ। ਇਸ ਕਰਕੇ ਹੀ ਸਾਡੇ ਮੁਲਕ ਦੇ ਵਿਚ ਜਿਹੜਾ ਕੋਈ ਡਿਮਾਨਸਟਰੇਸ਼ਨ ਕੀਤਾ ਜਾਂਦਾ ਹੈ, ਉਸ ਨੂੰ ਦਬਾ ਦਿੱਤਾ ਜਾਂਦਾ ਹੈ, ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਜਾਂਦੀ। ਜੇਕਰ ਮੁਲਾਜ਼ਮ ਇਥੇ ਆਉਂਦੇ ਹਨ, ਟੀਚਰਜ਼ ਆਉਂਦੇ ਹਨ ਤਾਂ ਉਨ੍ਹਾਂ ਨਾਲ ਕੋਈ ਗੱਲ ਬਾਤ ਨਹੀਂ ਕੀਤੀ ਜਾਂਦੀ। (ਵਿਘਨ)

**Mr. Deputy Speaker:** Please do not interrupt.

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਹੈ ਕਿ ਇਥੇ ਕੋਈ ਬੋਲਣ ਦੀ ਇਜਾਜ਼ਤ ਨਹੀਂ ਹੈ,। ਗੱਲ ਕਰਨ ਦੀ ਇਜਾਜ਼ਤ ਨਹੀਂ ਹੈ ਟੀਚਰਜ਼ ਆਏ ਹਨ, ਮੁਲਾਜ਼ਮ ਆਏ ਹਨ, ਤਾਂ ਉਨ੍ਹਾਂ ਦੀ ਕੋਈ ਪਰਵਾਹ ਨਹੀਂ ਕੀਤੀ ਗਈ। ਸਿਵਲ ਸਪਲਾਈਜ਼ ਡਿਪਾਰਟਮੈਂਟ ਦੇ ਕੱਢੇ ਹੋਏ 210 ਇੰਸਪੈਕਟਰ ਅੱਜ ਧਰਨੇ ਤੇ ਬੈਠੇ ਹਨ। ਅੱਜ ਉਹ ਦਫਤਰ ਅੱਗੇ ਬੈਠੇ ਹਨ ਪਰ ਇਹ ਉਨ੍ਹਾਂ ਨਾਲ ਗੱਲ ਕਰਨ ਨੂੰ ਤਿਆਰ ਨਹੀਂ ਹਨ। ਹੈਡਮਾਸਟਰਜ਼ ਜਿਹੜੇ ਹਨ ਜਾਂ ਮਾਸਟਰਜ਼ ਹਨ ਜੇਕਰ ਤੁਸੀਂ ਐਜੂਕੇਸ਼ਨ ਨੂੰ ਚਲਾਉਣਾ ਹੈ, ਚੰਗਾ ਬਨਾਉਣਾ ਹੈ ਤਾਂ ਉਨ੍ਹਾਂ ਨੂੰ ਵੱਧ ਪੇ ਕਰਨਾ ਹੀ ਪਵੇਗਾ। ਜੇ ਕਰ ਹੈਡਮਾਸਟਰਜ਼ ਦੀ ਜ਼ਿਆਦਾ ਪੇ ਹੋਵੇਗੀ ਤਾਂ ਉਨ੍ਹਾਂ ਤੋਂ ਜਿਤਨਾਂ ਮਰਜ਼ੀ ਹੈ ਕੰਮ ਲੈ ਲੈਣਾ। ਫਿਰ, ਡਿਪਟੀ ਸਪੀਕਰ ਸਾਹਿਬ, ਅੱਜ ਇਕ ਵੱਡਾ ਵਿਤੱਕਰਾ ਹੈ। ਅੱਜ ਇੰਪਲਾਈਜ਼ ਲਈ ਪੇ-ਕਮਿਸ਼ਨ ਬਿਠਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਪੇ-ਕਮਿਸ਼ਨ ਦੀ ਕੋਈ ਲੋੜ ਨਹੀਂ ਹੈ। 57-58 ਕੈਟੇਗਰੀਜ਼ ਹਨ ਮੁਲਾਜ਼ਮਾਂ ਦੀਆਂ, ਉਨ੍ਹਾਂ ਨੂੰ ਘਟਾ ਕੇ ਚਾਰ ਕੈਟੇਗਰੀਜ਼ ਕਰ ਦੇਣੀਆਂ ਚਾਹੀਦੀਆਂ ਹਨ ਕਲਾਸ-1, ਕਲਾਸ-2, ਕਲਾਸ-3 ਔਰ ਕਲਾਸ-4, ਕੋਈ ਪੀ.ਸੀ.ਐਸ. ਔਰ ਆਈ.ਏ.ਐਸ. ਦਾ ਝਗੜਾ ਨਹੀਂ ਰਹਿਣਾ ਚਾਹੀਦਾ। ਕੈਟੇਗਰੀਜ਼ ਹੀ ਬਣ ਜਾਣ।

**ਸ੍ਰੀ ਅ. ਵਿਸ਼ਵਨਾਥਨ** : ਦੇਰ ਬਾਅਦ ਖਿਆਲ ਆਇਆ ਹੈ। (ਹਾਸਾ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਮੈਂ ਫਿਰ ਬੇਨਤੀ ਕਰਾਂਗਾ ਕਿ ਤੁਹਾਡਾ ਟਾਇਮ ਹੋ ਗਿਆ ਹੈ। ਤੁਸੀਂ ਬੱਸ ਕਰੋ ਜੀ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਤੁਸੀਂ ** ਕਰ ਰਹੇ ਹੋ, ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ (ਵਿਘਨ)

**ਪ੍ਰਿਂਸਿਪਲ ਓਮ ਪ੍ਰਕਾਸ਼ ਬੱਗਾ** : डिप्टी स्पीकर साहिब, इन्होंने कहा है कि आप ** रहे हैं। इस तरह से इन को चेयर को ऐड्रैस नहीं करना चाहिये।

**Sardar Dalip Singh Pandhi :** On a point of order. It is an aspersion on the Chair. He should withdraw the word **.

**Sardar Beant Singh :** I take my word back if it is an aspersion on the Chair.

**Mr. Deputy Speaker :** The word ** should be expunged.

**ਸਰਦਾਰ ਬੇਅੰਤ ਸਿੰਘ** : ਮੈਂ ਇਹ ਲਫਜ਼ ਵਾਪਸ ਹੀ ਲੈਂਦਾ ਹਾਂ ਜੀ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ ਜੀ ਵਾਪਸ ਲੈ ਲੈਂਦੇ ਹੋ ਤਾਂ, so nice of you.

**ਸ੍ਰੀ. ਅ. ਵਿਸ਼ਵਨਾਥਨ** : ** ** **

**Mr. Deputy Speaker:** It is no point of order.

**ਸਰਦਾਰ ਦਲਬੀਰ ਸਿੰਘ** : ** ** **

**Mr. Deputy Speaker:**—It is no Point of Order.

**ਆਵਾਜ਼ਾਂ** : ਜਿੱਤ ਕੇ ਆਏ ਹਾਂ (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਨ੍ਹਾਂ ਨੇ ਜਿਹੜਾ ਹਨੀਮੂਨ ਮਨਾਇਆ ਹੈ, ਉਸ ਦਾ ਐਂਡ ਹੋ ਗਿਆ ਹੈ। ਬਾਦਲ ਸਾਹਿਬ ਅੱਜ ਕੀ ਕਹਿੰਦੇ ਹਨ ? ਉਹ ਦਸ ਚੀਫ ਮਨਿਸਟਰਾਂ ਨੂੰ ਇਨਵਾਈਟ ਕਰ ਬੈਠੇ ਹਨ। ਤਲਵੰਡੀ ਸਾਹਿਬ ਹੋਰੀਂ ਕਹਿੰਦੇ ਹਨ ਕਿ ਅਟਾਨੋਮੀ ਚਾਹੀਦੀ ਹੈ, ਟੌਹੜਾ ਸਾਹਿਬ ਕੁਝ ਹੋਰ ਕਹਿੰਦੇ ਹਨ ਔਰ ਫਾਇਨੈਂਸ ਮਨਿਸਟਰ ਸਾਹਿਬ ਕੁਝ ਹੋਰ ਕਹਿੰਦੇ ਹਨ। ਮੈਨੂੰ, ਡਿਪਟੀ ਸਪੀਕਰ ਸਾਹਿਬ, ਇਕ ਗੱਲ ਯਾਦ ਆ ਗਈ ਹੈ। ਇਕ ਬੀਬੀ ਸੀ। ਉਹ ਬ੍ਰਾਹਮਣ ਦੇ ਘਰ ਵਿਆਹੀ ਗਈ। ਬਦਕਿਸਮਤੀ ਨਾਲ ਬ੍ਰਾਹਮਣ ਮਰ ਗਿਆ ਤੇ ਉਹ ਦਰਜ਼ੀ ਦੇ ਘਰ ਚਲੀ ਗਈ। ਦਰਜ਼ੀ ਮਾੜਾ ਸੀ। ਇਸ ਲਈ ਉਹ ਉਸ ਨੂੰ ਵੀ ਛੱਡ ਗਈ ਤੇ ਜੱਟ ਦੇ ਘਰ ਚਲੀ ਗਈ। ਉਥੇ ਉਸ ਦੇ ਬੱਚੇ ਹੋ ਗਏ। ਕਿਸੇ ਨੇ ਉਸ ਦੇ ਬੱਚੇ ਨੂੰ ਪੁਛਿਆ ਕਿ ਤੁਹਾਡੀ ਜ਼ਾਤ ਕੀ ਹੈ ਤਾਂ ਉਹ ਕਹਿਣ ਲੱਗਾ ਕਿ ਪਹਿਲਾਂ ਅਸੀਂ ਗੌੜ ਬ੍ਰਾਹਮਣ ਹੁੰਦੇ ਸੀ, ਫਿਰ ਦਰਜ਼ੀ ਬਣ ਗਏ ਤੇ ਹੁਣ ਅਸੀਂ ਚੇਲੇ ਚੌਧਰੀ ਹਾਂ ਅੱਗੋਂ ਮਾਂ ਦੀ ਮਰਜ਼ੀ ਹੈ। (ਹਾਸਾ) (ਵਿਘਨ) (ਥੰਪਿੰਗ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਗੱਲ ਸੁਣੋ। Your time is over. Please take your seat. Sri A. Vishwanathan is to speek now.

---

**Expunged as ordered by the Chair.

## WALK-OUT

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਸਾਡੀ ਗੱਲ ਨਹੀਂ ਸੁਣਦੇ, ਸਾਨੂੰ ਆਪਣੀ ਗੱਲ ਕਹਿਣ ਨਹੀਂ ਦਿੰਦੇ। I walk out as a protest.

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬੇਅੰਤ ਸਿੰਘ ਅਤੇ ਕਾਂਗਰਸ (ਆਈ) ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ। )

---

## GENERAL DISCUSSION ON THE BUDGET ESTIMATES FOR THE YEAR 1978-79 (*Resumption*)

**श्री श्र. विश्वनाथन्** : अध्यक्ष, महोदय, मैंने इस बजट पर बोलना है ।

**ਕਾਮਰੇਡ ਬਲਦੇਵ ਸਿੰਘ** : ਡਿਪਟੀ ਸਪੀਕਰ ਸਾਹਿਬ, ਵਿਸ਼ਵਾਨਾਥਨ ਜੀ ਨੂੰ ਟਾਈਮ ਦਿੱਤਾ ਹੈ, ਉਹ ਬੈਠੇ ਹੀ ਸਨ। ਪਰ ਜਿਹੜੇ ਬੋਲਣ ਲਈ ਖੜੇ ਸਨ ਉਨ੍ਹਾਂ ਵਲ ਤੁਸੀਂ ਕੋਈ ਧਿਆਨ ਨਹੀਂ ਦਿੰਦੇ।

**Mr. Deputy Speaker** : You are to catch the eye of the chair. I think you have bitterly failed. Please take your seat.

**ਸ਼੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਮੈਂ ਅੱਗੇ ਵੀ ਪ੍ਰਾਰਥਨਾ ਕੀਤੀ ਸੀ ਕਿ..

**ਸ਼੍ਰੀ ਡਿਪਟੀ ਸਪੀਕਰ** : ਪ੍ਰਾਰਥਨਾ ਨਾ ਕਰੋ। Let me know your point of order.

**ਸ਼੍ਰੀ ਖੁਸ਼ਹਾਲ ਬਹਿਲ** : ਤੁਸੀਂ ਕਿਹਾ ਹੈ ਕਿ ਤੁਹਾਡੀ ਆਈ ਕੋਚ ਕਰੋ। ਸ਼ੁੱਕਰਵਾਰ ਤੁਸੀਂ ਕਿਹਾ ਸੀ ਕਿ ਮੈਨੂੰ ਟਾਈਮ ਮਿਲੇਗਾ।

**ਸ਼੍ਰੀ ਡਿਪਟੀ ਸਪੀਕਰ** : ਬਹਿਲ ਸਾਹਿਬ, ਬਾਰ ਬਾਰ ਕਿਉਂ ਕਹਿ ਰਹੇ ਹੋ। ਮੈਂ ਤੁਹਾਨੂੰ ਅੱਗੇ ਦੱਸ ਚੁੱਕਾ ਹਾਂ ਕਿ ਤੁਹਾਨੂੰ ਤੁਹਾਡੇ ਟਾਈਮ ਤੋਂ ਢਾਈ ਗੁਣਾ ਟਾਈਮ ਮਿਲ ਚੁੱਕਾ ਹੈ। Still I am trying to accommodate you. Do not waste the time of the House.........

**Shri Khushhal Behl** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਫਿਰ ਤੁਹਾਡੇ ਅੱਗੇ ਬੇਨਤੀ ਕਰਾਂਗਾ ਕਿ ਮੈਂ ਬੜੀ ਕੋਸ਼ਿਸ਼ ਕਰ ਰਿਹਾ ਹਾਂ ਕਿ ਤੁਹਾਨੂੰ ਅਕਾਮੋਡੇਟ ਕਰਾਂ। ਜੇਕਰ ਤੁਸੀਂ ਇਸ ਤਰ੍ਹਾਂ ਹੀ ਕਰਦੇ ਰਹੇ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰਾ ਸਦਨ ਦਾ ਟਾਈਮ ਅਸੀਂ ਜ਼ਾਇਆ ਕਰ ਦੇਵਾਂਗੇ। ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਮੈਂ ਸਦਨ ਦੇ ਆਨਰੇਬਲ ਮੈਂਬਰ ਅੱਗੇ ਰਿਕੁਐਸਟ ਕਰਾਂਗਾ ਕਿ ਸਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਔਰ ਹਾਊਸ ਦਾ ਟਾਈਮ ਜ਼ਾਇਆ ਨਹੀਂ ਕਰਨਾ ਚਾਹੀਦਾ। Still I am trying to accommodate you.

---

**Expunged as ordered by the Chair

**Shri Khushhal Behl:** It is not justified. For the last ten days I have been requesting you to give me time, but you are preventing me from speaking. You had promised to give me time, but you have not given.

**Mr. Deputy Speaker** : I will try to accommodate you.

**श्री अ. विश्वनाथन** (लुध्याना पश्चिम) : डिप्टी स्पीकर साहिब, फाइनैंस मिनिस्टर साहिब अब यहां मौजूद नहीं हैं, मैं उन को बधाई देना चाहता था। यह जो बजट उन्होंने पेश किया है इस में बहुत सारी ऐसी बातें हैं जो कि अन्य प्रदेशों के बजट में भी नहीं कही गई हैं। इस लिये मैंने उन को बधाई दी है।

लेकिन इस में मैं थोड़े से सुझाव देना चाहता हूं। इस में एक बात जो बेकार लोगों के बारे में कही गई है कि जिन के नाम इम्पलायमैंट ऐक्सचेंजिज के अन्दर 5 साल से लिखे हुए हैं उन को भत्ता मिलना है, यह अवधि घटा कर 3 साल कर दी जाये। क्योंकि इन में कुछ ऐसे भी होते हैं जो थोड़े समय के लिये काम पर लग जाते हैं और बाद में निकाल दिये जाते हैं। इस तरह उन का नाम लिस्ट से काट दिया जाता है। 5 साल के बाद भता देने का मतलब यह है कि पहिले तुम मर लो फिर हम तुम्हारे लिये कफ़न का इन्तज़ाम करेंगे। यह ठीक नहीं है। यह उनकी (कांग्रेस की तरफ इशारा) नीति हो सकती है, हमारी नहीं।

दूसरी बात यहां पर युवकों को अधिक से अधिक काम देने की कही गई है। यह तो तारीफ़ करते हैं परन्तु मुझे यह कहने में कोई लज्जा नहीं कि पार्टी बदल जाने से प्रशासन नहीं बदलता। नीति बदल जाने से नियत नहीं बदलती। चेहरे बदल जाने से लोगों की वृत्ति नहीं बदल जाती। इस लिये मैं यह कहूंगा कि पार्टी और पालिसी बदल जाने से प्रदेश की जनता को जो राहत मिलनी चाहिऐ थी वह अभी नहीं मिल सकी। और इस का कारण यह है कि हम जेलों से हो कर आये तो हम ने जमहूरियत को बहाल करना चाहा। इस लिये जो पिछली सरकार की परम्परा चली आ रही थी इस सरकार ने उस को समाप्त किया और नई परम्परा पाई। और इस नई परम्परा की वजह से कुछ दिन काम ठीक हुआ। जो प्रशासन के अफ़सर थे जो राजनीतिक चमचे थे वे पहले 3 महीने तो दबे रहे परन्तु उस के बाद उन के हौसले फिर से खुल गये क्योंकि इस सरकार ने जो पहले कदम उठाये थे उन में कुछ ढील दे दी। पहिले जिन की गलत काम करने की जुर्रअत नहीं रही थी वह बात उन्हें भूल गई। उपाध्यक्ष महोदय, मैं आप को बताना चाहता हूं कि जिस समय ओंकार चन्द को गिरफ्तार किया गया तो इन का (कांग्रेस पार्टी की तरफ इशारा) ऐसा हाल हो गया जैसे इन्हें सांप सूंघ गया हो। जिस समय उस का अखबारों में बयान आया तो कांग्रेस पार्टी के बहुत सारे सदस्यों ने यहां आना ही बन्द कर दिया परन्तु अब इन का फिर हौंसला बढ़ने लगा है और अपनी पुरानी कार्यवाहियां इन्होंने फिर शुरू कर दी हैं। इस लिये मैं मुख्य मंत्री साहिब से यह रिक्वैस्ट करूंगा कि उन के खिलाफ सख्त से सख्त कार्यवाई शुरू करें। केवल नीति

[श्री अ. विश्वनाथन]

बनाने या बदलने से जनता को लाभ नहीं होगा। जब तक प्रशासन के अन्दर तबदीली नहीं लाई जाती जनता को लाभ नहीं होगा।

यहां पर पुलिस फोर्स के बारे में बहुत ज़िक्र किया गया है। हमारे देश की पुलिस फोर्स इतनी बिगड़ गई है कि यहां पर आज एक आनरेबल मैम्बर के बोलते हुए, जो कि पुलिस का रिटायर्ड कर्मचारी था, कुछ एसे शब्द मुंह से निकल गये जिस पर कई मैम्बरों ने इतराज़ किया। तो वह कहने लगे कि मैं पुलिस में रहा हूं इस लिये ऐसी बात मुंह पर आ जाती है। उपाध्यक्ष महोदय, इस का क्या मतलब हुआ? क्या इस का मतलब यह हुआ कि पुलिस में कोई पढ़े लिखे आदमी नहीं होते? क्या पुलिस में कोई शरीफ आदमी नहीं जा सकते, क्या पुलिस में जाने पर ख्याल गलत हो जाते हैं? इस लिये मैं यह कहूंगा कि इस पुलिस फोर्स में कोई परिवर्तन लाना चाहिये। परन्तु यह परिवर्तन कैसे आयेगा? मैं समझता हूं कि यदि हम ने पुलिस में रिफार्म करना है तो एक पुलिस कमिश्न बैठाना चाहिये जो इस में रिफार्म लाने के लिये अपने सुझाव दे। यहां पर पुलिस के खिलाफ बहुत कुछ कहा गया है। लेकिन पुलिस के ऊपर भी कुछ ज्यादतियां हो रही हैं। आप देखें कि दुनियां के अन्दर किसी भी सरकारी कर्मचारी को एक रुपया सालाना इन्क्रीमैंट नहीं मिलती जो हमारे यहां दी जाती हैं। और यदि आप देखें यहां पर पुलिस वालों के लिये जो चारपाईयें लगी होती हैं वे ऐसे लगी होती हैं जैसे गोदामों में गेहूं की बोरियां भी नहीं लगी होतीं। इस लिये जब तक उन्हें कोई रिलीफ नहीं मिलेगा तब तक उन में रिफार्म कैसे होगा। उपाध्यक्ष महोदय, जो बार्डर पर भी सिपाही बैठता है उस को भी, 8 घन्टे के बाद छुट्टी मिल जाती है, उस की रिपलेसमैंट हो जाती है परन्तु यहां पर पुलिस के कर्मचारियों को 24 घंटे लगातार काम करना पड़ता है, और इन की कोई रिपलेसमैंट नहीं होती। कई ऐसे थाने हैं जहां पर कोई वहीकल नहीं। जब कोई आदमी थाने में आता है और कहता है कि मेरी चोरी हो गई है तो उसे कहा जाता है कि टैक्सी लाओ क्योंकि उन के पास जाने के लिये कोई वहीकल नहीं है। इस लिये मैं यह समझता हूं कि पुलिस में रिफ़ार्म लाना बहुत जरूरी हैं।

इस के इलावा मैं यहां एडमिनिस्ट्रेशन के बारे में ज़िक्र करना चाहता हूं। उपाध्यक्ष महोदय, जब यहां पर अकाली जनता सरकार बनी तो पंजाब की जनता यह समझती थी कि ऐडमिनिस्ट्रेशन में क़ोई परिवर्तन आयेगा, क़ोई चम्तकार दिखायेंगे, लेकिन चम्तकार तो क्या दिखाना था परिवर्तन भी नहीं हुआ। मैं यह कहता हूं कि यदि किसी आदमी का सरकारी दफ़तर में कोई काम नहीं भी होता तो उसे उस का जवाब तो ठीक मिले। उसे पता तो चले कि उस के काम का क्या बना है। मगर यहां पर क्या होता है एक सैक्रेटरियट है, एक डाइरैक्टोरेट है, एक कमिश्नर है और उस के अन्दर 3 कार्पोरेशन्ज़ हैं। एक चिट्ठी नीचे से ऊपर चलती है और कमिश्नर के पास जाती है। नीचे से क़ोई क्लर्क एक आबजैक्शन लगा देता है और फिर वह चिट्ठी उसी तरह नीचे से ऊपर पहले एक डिपार्टमैंट में और फिर दूसरे डिपार्टमैंट में चलती रहती है। इस तरह सालों

गुज़र जाते हैं, कोई काम नहीं होता और जनता धक्के खाती रहती है। उपाध्यक्ष महोदय, अभी आप देखें ट्रांस्फर्ज़ का सीज़न आने वाला है और देखें लोग कैसे M.L.As. के पीछे भागते हैं। M.L.As. की नींद हराम हो जायेगी। इस के बारे में मैं यह कहना चाहता हूं कि Why should we not frame permanent rules of tranfers for all Departments These rules should be adhered to strictly. These should not be interfered. इन ट्रांस्फर्ज़ के लिये M.L.As. पर्चीयें लिये घूमते रहेंगे। इस लिये इस के अन्दर कोई परिवर्तन लाना चाहिये। यहां मैं एक बात और कहूंगा कि पिछले 30 सालों में इम्पलाईज़ की कैटेग्रीज़ बहुत बना दी हैं और अब 30 सालों के बाद हमारे कांग्रेसी भाइयों को ख्याल आया कि यह कैटेग्रीज़ घटनी चाहियें। इस के लिये मैं यह सुझाव दूंगा कि सारे पंजाब के अन्दर हर एक कर्मचारी जो कोई भी डिपार्टमट हो चाहे वह एजूकेशन का हो, चाहे हैलथ का हो, चाहे पुलिस का हो, चाहे एगजैकटिव का हो चाहे जुडीशरी का है, चाहे रेवेनियु का हो, चाहे इरीगेशन का हो, चाहे इलैक्ट्रिसिटी का हो या म्यून्सीपल कमेटी का हो, उस को किसी न किसी कैटेगरी के साथ जोड़ देना चाहिये और इस के लिये 10, 20, 25 कैटेग्रीज़ बना लेनी चाहियें और फिर यह नहीं होगा कि स्कूल के टीचर्ज़ को दे दिया है तो दूसरों को जो उसी कैटेगरी में है या उसी स्केल में हैं उन को नहीं दिया। इस तरह करने से जब भी एक को कुछ मिलेगा तो सब को मिल जायेगा।

Every Government employee should be fitted into one of these categories. If there is increase in the costof living, then there should be corresponding increase in the wages of all the employees irrespective of the fact to which category one belongs.

तब जाकर यह शिकायत खतम होगी। लेकिन अभी तक यह बात नहीं देखी गई। मुज़ाहरे करवाना और धरने मरवाना यह इन लोगों की ही देन है। इन के पाप अब हमें धोने पड़ेंगे। इस लिये हमें इस में परिवर्तन लाना चाहिये।

एक और चीज़ पंजाब की ऐडमिनिस्ट्रेशन के अन्दर यह भी है कि यहां हर डिपार्टमैंट में डैपुटेशन पर आदमी काम करते हैं। 20 आदमी 'A' डिपार्टमैंट के 'B' डिपार्टमैंट में डैपूटेशन पर हैं तो 20 आदमी 'B' डिपार्टमैंट के 'C' डिपार्टमैंट में डैपूटेशन पर हैं और इस तरह 20 आदमी 'C' डिपार्टमैंट के 'A' डिपार्टमैंट में डैपुटेशन पर लगे हुए हैं। कई आदमी एडहाक बेसिज़ पर लगे हुए हैं और एडहाक भी 20-20 साल से चली आ रही है।

This is no way of administration. This is no way of civilised Government. इस में हमें परिवर्तन करना होगा तभी यह मुज़ाहरे और धरने खत्म हो सकेंगे।

5.20 ਸ਼ਾਮ

(ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

सभापति महोदय, यह जो मोघे हैं इन को पूरा करने के लिये पैसे की ज़रूरत है। हमारे वित्त मंत्री कब तक पैसा देते रहेंगे। जब तक उन के पास पैसे का उपार्जन नहीं होगा इस लिये मैं यह सुझाव दूंगा कि पैसे का उपार्जन करने के लिये स्कीमें बनानी

[श्री अ. विश्वनाथन]

चाहियें। जैसे Rural Integrated Development Scheme बनाई है। बहुत अच्छी स्कीम है। इस तरह हम गांवों के अन्दर कई सेल सैन्टर बना सकते हैं जिस से पैसे भी मिले और गांवों वालों की सहायता भी हो। हम गांवों में वैटरनरी डाकटरज़ बैठा सकते हैं, डीज़ल के लिये, खाद्य के लिये सैन्टर खोल सकते हैं। इस से अनइम्पलायमैंट भी पूर होगी। इस तरह हम गांवों को प्रगति के पथ पर ले जा सकते हैं। ऐसे तरीकों से बेकारी दूर करनी चाहिये। इस बेकारी को दूर किया जा सकता है। इस की ओर विशेष ध्यान देने की जरूरत है। Unemployment can also be removed by establishing big industry in the State.

हमें गांवों में सरकारी मकान बनाने चाहिये, न कि सरकारी कर्मचारियों को लोन दिया जाये। इस तरह शहरों में सरकारी कर्मचारियों के लिये मकान बना कर देने चाहिये ताकि जब उस कर्मचारी की ट्रांसफर हो, उसे रहने के लिये कोई तंगी ना हो, ना ही वह कर्मचारी मकान न होने के कारण अपनी ट्रांस्फर कैन्सल करवाये। ऐसा नही चाहिये कि पहिले तो सरकार कर्मचारियों को लोन दे फिर कर्मचारी कहें कि हमारी ट्रांस्फर रोक दी जाये। इस लिये मैं कहता हूं कि शहरों और गांवों में सरकारी मकान सरकारी कर्मचारियों के लिये बना देने चाहियें। इस तरीके से हाऊसिंग की प्राबलम खत्म हो जाएगी। इस प्राबलम की तरफ हमें ध्यान देना चाहिये। एजूकेशन की तरफ विशेष ध्यान देने की जरूरत है।

सभापति महोदय, अब मैं यूनिवर्सिटीज़ के बारे में बात करना चाहता हूं। यहां कहा जाता है कि यह अटानमस बाडीज़ हैं, इस लिये हम इन पर विचार नहीं कर सकते। मैं कहता हूं कि पंजाब यूनिवर्सिटी, चंडीगढ़ पर हम एक करोड़ रुपया खर्च करते हैं। इसी तरह Agricultural University, Ludhiana को हम पैसे देते हैं। Guru Nanak Dev University, Amritsar, Punjabi University, Patiala को पैसे दे रहे हैं। यह जो पैसा पंजाब सरकार देती है वह अपने रैवेनियु में से देती है। फिर हमें क्यों नहीं अधिकार कि हम इन यूनिवर्सिटीज़ पर विचार कर सकें। Punjab University, Chandigarh में बहुत भारी कुरपशन का अड्डा बना हुई है। सभापति महोदय, मैं यहां पर किसी के खिलाफ अपमानजनक शब्द इस्तेमाल नहीं करना चाहता। इस यूनिवर्सिटी के चान्सलर हमारे राज्य सभा के सभापति हैं। यह सिस्टम पुराना चल रहा है कि Vice-President of India पंजाब यूनिवर्सिटी का चान्सलर होगा। वाईस-चान्सलर के खिलाफ कुरप्शन के चार्जिज़ हैं। यहां पर हमारे शिक्षा मन्त्री जी बैठे हैं। इन के पास हिम्मत नहीं है कि वाईस-चान्सलर के खिलाफ कोई कार्यवाई कर सकें। क्योंकि इस यूनिवर्सिटी का Chancellor, Vice-President of India है। एक अफसर की ट्रांस्फर इस यूनिवर्सिटी से गुरदासपुर हुई पर वह आदमी गया नहीं, वह Correspondence courses के Director की पोस्ट पर काम कर रहा है। How is it that he is still the Director of Correspondence

Courses ? He has been transferred to Gurdaspur. इसी तरह टैक्सट बुक्स पर जो वाईस-चान्सलर का हाथ है, इस में कुरप्शन चल रही है। अब आप बतलायें कि यूनिवर्सिटी का विद्यार्थी, अध्यापक और कर्मचारी किस के पास जा कर रोयें। अगर रोते हैं तो कोई सुनता ही नहीं है। इन चीजों की जिम्मेदारी किस पर है यूनिवर्सिटी की एजूकेशन का स्टैण्डर्ड बहुत कम हो गया है। यह दिन प्रति दिन गिरता जा रहा है। यूनिवर्सिटी के होस्टलज के बारे में, एग्जामिनेशन के बारे में काफी चर्चा अखबारों में आती रही है। I think any civilized nation and civilized people should hang their head in shame by reading such writing on the Girls Hostel which has reduced the fair name of Girls Hostel to no less than, I am sorry to use the word, Hell. मैं यहां कहना चाहता हूं कि हमें इन यूनीवर्सिटीयों पर कन्ट्रोल करना चाहिये। यह ठीक है कि Agricultural University, Ludhiana ने काफी काम किया है मैं इस यूनिवर्सिटी में जो टीचरज़ और विद्यार्थी हैं अगर उन से कोई धक्का, इनजसटिस होता है तो वे किस के पास जा कर अपना दुःख सुनायें। इस पर विचार करने की जरूरत है। The Punjab Agricultural University should be democratised. The Punjab Agricultural University Act should be amended.. This should be provided with a form 'Syndicate' where the employees of the University can get their grievance redressed. Punjab University, Chandigarh के employees के बारे में जिक्र कर देना चाहता हूं (*Interruptions*) इस यूनिवर्सिटी का हरेक Head of the Department अपने आप को एक स्टेट का राज कुमार समझता है। कोई किसी के दुख को सुनता नहीं है। अगर कोई विद्यार्थी, टीचर या इम्पलाईज़ के साथ इनजस्टिस होता है और वह रोने वाला जाता है तो उसे सुनने के लिये कोई तैयार नहीं है। कलास IV के कर्मचारियों की तो बात ही छोड़ दो वह ना किसी तीन में ना तेरहा में हैं। इन की हालत बहुत दुःखदायक है।

अब मैं इन्जीनियरिंग कालेजिज़ के बारे में जिक्र करता हूं। हमें अपने इन्जीनियरिंग कालेज़िज को Factory Oriental बनाना चाहिये। They should be associated with factories. They should be associated with Punjab State Electricity Board. इन में कम्पलसरी ट्रेनिंग दी जानी चाहिये ताकि उन को फीलड एकटेविटीज़ का पता हो, जिस तरह हम डाक्टरों को प्रैक्टीकल ट्रेनिंग देते हैं उसी तरह इंजीनियरिंग कालेजिज में कम्पलसरी प्रैक्टीकल ट्रेनिंग दी जानी चाहिये। हमारे पंजाब में डी. पी. आई. (स्कूलज़) हैं। एजूकेशन मिनिस्टर साहिब यहां पर बैठे हैं। इस तरफ ध्यान दें। उसे पिछली सरकार ने ऐप्वायंट किया था। उस ने 15-20 आदमियों को सुपरसीड करके यह पोस्ट हासिल की थी। थोड़ी देर पहिले वह भी यहां पर बैठे थे अब चले गये हैं। फिर उन्होंने कहना है कि मैं जवाब नहीं दे पाया। जिस तरह का वातावरण डी. पी. आई.

[श्री ग्र. विश्वनाथन]

(स्कूलज़) के ग्राफिस में ग्राज कल चल रहा है वह हमारे ग्रनुकूल नहीं है। वह पिछली सरकार के ग्रनुकूल तो हो सकता है पर हमारे लिये बिलकुल नहीं है। वह ऐसे ग्रादमी हैं कि जो चीज़ सुन्दर लगी, चाहे फूल है, चाहे पेंटिंगज़ हैं वह दफतर में या घर पर ले जाते हैं। सुन्दर चीज़ हर एक को पसन्द होती हैं पर जिस तरह वह ग्रापने घर ले जाते हैं वह तरीका ठीक नहीं हैं, इस लिये डी.पी. ग्राई. (स्कूलज़) पर कन्ट्रोल करने की जरूरत है। जिस तरह काम चल रहा है वह ठीक तरीके से नहीं चल रहा है।

(Interruption by some hon. Members)

I am addressing the Chair. It is not necessary that I should face the Chair, it is only sufficient that I should address the Chair.

इस तरह जो गन्द पैदा हो रहा है इस को दूर करने की जरूरत है। मैट्रिक का ग्रंग्रेजी 'A' का पेपर लीक ग्राऊट हुग्रा। विद्यार्थियों को रोल नम्बर मिले नहीं, वे उस के बगैर परीक्षा देने जा रहे हैं। शिक्षा मन्त्री को खुद ग्राप जाकर सैक्टर 17 में दफतर देखने चाहियें। उनको छापे मारने चाहियें तब जाकर कोई सुधार हो सकेगा। कुछ दिन हुए 'Tribune' ग्रखबार के रैप्रज़ैंटेटिव ने हरियाणा के एक दफतर में जा कर फ़ोटो छापी थी, जिस से पता चला था कि गरीब ग्रादमियों की applications with Postal Orders, certificates, attested forms पैरों में रुल रहे हैं, ऐसा ही हाल हमारे पंजाब के दफतरों में हो रहा है। It is poormen's future, it is poormen's hope that they have been cheated from. This shows that they have been thrown on the dumps. This shows that their papers are under the foot of the Clerk of the Education Department. इस बारे में कोई तब्दीली नहीं ग्राई है। मैं यहां सब मन्त्रियों को कहूंगा कि वे एडमिनिस्ट्रेशन को ठीक ढंग से चलायें। सब मन्त्रियों को ग्रपने दफतरों में ग्रचानक जाकर देखना चाहिये। इन दफतरों में ग्रफसरों के सैल बने हुए हैं। इन सैलज़ को दूर करना पड़ेगा। It is not good that they should simply sit in the air-conditioned room in the Secretariat but they should work properly.

मैट्रिक एगज़ामीनेशन के सकैंडल पर मैं ग्रपना विचार पेश नहीं करना चाहता। पंजाब में प्राईवेट कालेजिज़ 146 हैं ग्रौर गवर्नमैन्ट कालेजिज़ 36 हैं। इन कालजों पर हमारी सरकार खर्च करती है। प्राईवेट कालेजिज़ को हमारी सरकार 1.49 करोड़ रुपये दे रही है ग्रौर गवर्नमैण्ट कालेजिज़ को हमारी सरकार 4.36 करोड़ रुपए दे रही है। गवर्नमैंट कालेजिज़ के एक विद्यार्थी पर 12 हज़ार रुपया खर्च हो रहा है ग्रौर प्राईवेट कालेजिज़ के एक विद्यार्थी पर 3353 रुपये खर्च हो रहे हैं। ग्रासाम का Per Capita Income पर 523 deficit है। J & K का per capita income 297 रुपए है, पर 100% डैफिसिट है यू.पी. में 100% डैफिसिट है। पंजाब की Per Capita Income 975 हैं ग्रौर डैफिसट 92% है। पंजाब में एजूकेशन पर खर्चा नाकाफी है, जो हम सिक्क कालेजिज़ पर खर्च कर रहे हैं ग्रौर ग्रांट्स दे रहे हैं, वह सिक्क कालेजिज़ ग्रब सिक्क नहीं रहे

हैं। अब Excise and Taxation Minister बैठे नहीं हैं, मैं यहां पर कपड़ों के दो सैम्पलज़ लाया हूं। पंजाब में इन्डस्ट्री का जो हाल है, इस के बारे में जिक्र कर देना चाहता हूं। जिस कपड़े की राऊंड नैक होती है उस पर सेलज़ टैक्स नहीं लगता है पर जो रैडीमेड कपड़ा वी शेप नैक का बना होगा उस पर 10% सेल्ज टैक्स लगता है। गोल गले के कपड़े की बनैन बना ली जाती है और उस पर टैक्स नहीं लगता है। इन रेडीमेड क्लाथज़ पर सेल्ज़ टैक्स बंगाल में नहीं है। राजस्थान में कोई सेल्ज़ टैक्स इस पर नहीं है। देहली में इस पर 1 प्रतिशत सेल्ज़ टैक्स है। महाराष्ट्र में 1 प्रतिशत सेल्ज़ टैक्स है। गुजरात में 2 प्रतिशत है, यू. पी. में 2 प्रतिशत है। और पंजाब में 10 प्रतिशत है। 6 प्रतिशत एकसाईज़ टैक्स लगाया जाता है। अब मुझे बताएं यहां व्यापार कैसे होगा। लुध्याना और अमृतसर में इन्डस्ट्री तबाह हो रही है। हमारा बहुत नुकसान हो रहा है। सकिल्लड और अनसकिल्लड लेबर तबाह हो रही है। कांग्रेस गवर्नमैंट के समय क्या हो रहा था। Finance Minister सरदार बलवन्त सिंह आ गये हैं। 19th March, 1978 के Sunday Standard Paper में आया है कि 'Mohali, Ludhiana Small Unit Sore'. यह Paper जिस में article है, मैं House की Table पर रखता हूं।

(इस समय **Sunday Standard Paper सदन की मेज़ पर रखा गया)। एक मैं Sheds के बारे में जिक्र करना चाहता हूं। Sheds मन्जूर करवाने के लिये एक दो साल लग जाते हैं जब तक रिशवत न दी जाये काम नहीं होता है। सारे Departments की Branches को इकट्ठा करना चाहिये। The day I apply for an industrial unit in a focal point, the day I apply for an industrial licence, all the concerned Departments should be summoned to one table and my application should be processed on one and the same table.

हमारे इलाके में Focal Point बनाया गया। मैंने P.W.D. Minister को कहा था कि Ludhiana आये पर Minister Sahib को समय नहीं मिला और वह Ludhiana नहीं आये। लेकिन अखबार में आया था कि एक जगह Meeting हो रही थी जिस में काफ़ी लोग गये हुए थे। Sheds बनाये गये। वह Sheds की कीमत 90 हज़ार रुपये से भी ज्यादा थी। इन Sheds का Independently Survey किया जाना चाहिये और इस चीज़ की Enquiry की जानी चाहिये। इस House में Honest Members भी हैं, पर सारे Honest Member नहीं हो सकते। एक कमेटी 3 Members की बनाई जाये जिस में ऐसे मैम्बर होने चाहियें जो किसी की भी सिफ़ारश को न माने और ना ही किसी के लालच में आयें, न ही किसी Pressure के नीचे आयें। तो Enquiry करवाई जाये तो मेरे दोस्तों को यकीन नहीं आयेगा कि इन Sheds की क़ीमत 15 हज़ार रुपये से ज्यादा नहीं है। (Shame, Shame) P.W.D. Minister

---

**Placed in the Library.

[श्री अ. विश्वनाथन]

Sahib इस समय House में बैठे नहीं हैं । मैं प्रार्थना करना चाहता हूं कि आप मेरी इस काम में मदद करें और यह Enquiry जरूर हो । मैंने P.W.D. Minister को कहा था कि Enquiry करवाई जाये तो उन्होंने कहा कि Enquiry हो रही है, पर एक तरफ कहा गया कि Enquiry की report आ गई है। सभापति महोदय, मैं नहीं समझ सका कि अगर report आ गई है तो Enquiry किस बात की चल रही है । Housing Colony में इन्होंने (Congress Party की तरफ इशारा करते हुए) कहा कि Housing Board की जबरदस्त Enquiry की जरूरत है। बाकी हमारी Industry ने काफ़ी तरक्की की है। इस के लिये मैं Industry Minister Sh. Balramji Dass Tandon जी की सराहना करता हूं । उन्होंने कहा कि Focal Points बनाये गये हैं। मेरी Industry Minister से अपील है कि हिन्दुस्तान के अन्दर लुध्याना एक ज़िला है Which is called a little Japan. It is Manchester of India. Punjab में Industrial Sheds 'A' हैं और Industrial Sheds

'B' है, Industry की New Policy बनाई गई है उस से Small Industrialist को सहायता देनी चाहिये, जैसा दूसरी स्टेटों में होता है। हमारी State की Technical know how ठीक नहीं है, हमारे जिले की Industry को ज्यादा develop करने की जरूरत है। ऐसा ना हो जैसे कि पंजाबी की पुरानी कहावत है :

"आगा दौड़ पिछा चौड़"

यह न हो कि बाकी ज़िलों में Industry लगती रहे और Ludhiana District की Industry की तरफ ध्यान न जाये। (घंटी) सभापति महोदय, मैं ज्यादा समय नहीं लूंगा और थोड़े समय में खत्म करने वाला हूं। Code of conduct हर एक के लिये होना चाहिये। हर एक को आवाज उठाने का हक होना चाहिये। Employees हड़ताल कर सकते हैं पर Picketing नहीं की जानी चाहिये। यह Congress Party वाले strike करवाते हैं, गड़बड़ करवाते हैं, U. P. की Vidhan Sabha में क्या हुआ है। यह आप को पता चल गया होगा। Vidhan Sabha के अन्दर और बाहर क्या हुआ है। इस से Congress Party वाले यह साबित करना चाहते हैं कि यहां Democracy नहीं रह सकती। यह फिर ताकत में आना चाहते हैं। यह Congress वाले Strikes और Demonstration करवाते हैं, और कहते हैं कि इन्दिरा गांधी ने Emergency ठीक लगवाई थी । यह इन की साजिश है ( Interruption ) Punjab में Labour, Management, Government-tripartite इन तीनों की एक Conference होनी चाहिये । जिस में फैसला किया जाए कि किस Code of Discipline या Code of Conduct पर चलना चाहिये। अगर कोई उस कोड पर न चले तो उस के खिलाफ action हो सके। और जहां जरूरी हो वहां Conciliation हो सके ।

All help and consideration to such persons, whether they belong to industrial unit or belong to the trade unions should be given and those who go against or commit breach of tripartite agreement should be debarred from all help and consideration. मेरी सभापति महोदय जी प्रार्थना है कि Ministry को June, 1977 से लेकर March, 1978 तक बनी को 10 महीने का समय हो गया है, बादल साहिब ने Gurdev Singh Commission बैठाने के लिये कहा था जो Emergency में ज्यादतियां हुई हैं उन की पड़ताल करेगा। उस कमिशन को अब तक जगह नहीं मिली Staff नहीं मिला और अभी तक कुछ नहीं हुआ। Justice Gurdev Singh Commission को जगह देनी चाहिये, staff देना चाहिये, उस Commission की Terms of Refrence ऐसी हों कि वह Emergency में जो Excesses हुई हैं उन की Enquiry करे ताकि Excesses लोगों के सामने आए और लोगों को पता चल सके कि Congress ने क्या क्या Excesses की हैं। एक साल गुज़र गया है और एक साल Notices में लग जायेगा और एक साल Affidavits में लग जायेगा उस के बाद Next Elections आ जायेंगी।

हाजो साहब ने जो कुछ कहा है मैं उनके साथ मुत्तफिक हूं। सभापति महोदय, ओंकार चन्द का ब्यान जो छपा है, उस की कापी सदन की मेज पर रखनी चाहिये। उस में जिन जिन अफसरों के, जिन जिन सियास्तदानों के नाम आए हैं उनको हथकड़ियां पहिनाई जाएं। जिस जिस का उस में जिक्र किया गया है उस उस के खिलाफ इन्क्वायरी की जाए (तालियां)।

सभापति महोदय, मैं कहना चाहता हूं कि सिर्फ एक ही कार्पोरेशन ऐसी है जिस ने नफा दिखाया है। यह है Punjab Poultry Corporation, इस Corporation की पूंजी 15 लाख की थी जो कि अब 80 लाख तक पहुंच गई है। प्रति वर्ष यह Corporation 7, 8 लाख रुपये कमा रही है। और कौन सी Corporation है जो कि नफा कमा रही है। और कोई Corporation नफा नहीं कमा रही है। इन पर करोड़ों रुपये खर्च हो रहे हैं लेकिन फायदा कुछ भी नहीं है। P.S.S.I.C. ले लो, इस Corporation में कितनी धांधली मची हुई है। P.S.I.D.C. ले लो इस में भी काफी अंधेरगर्दी मची हुई है। Marketing Board, यह बोर्ड पंजाब की मंडियों के किसानों और आढ़तियों के लिये बना हुआ है लेकिन इस का कोई खास फायदा इन लोगों को नहीं है। Roadways के बारे में जितना कम कहा जाए उतना ही अच्छा है। Punjab Roadways and Pepsu Road Transport Corporation के बारे में मैं अर्ज करना चाहता हूं कि यह कांग्रेस के समय की नीति थी कि किसी आदमी को मंजले मकसूद तक नहीं पहुंचने देना। लेकिन उस (ऊपर की तरफ इशारा करते हुए) मंजले मकसूद तक जरूर उस को पहुंचाना है। जब किसी Roadways की बस में बैठते हैं तो यह पता नहीं होता कि कहां पहुंचना है। जो इन के Depots के Manager हैं वह Sub-standard

[श्री ग्र. विश्वनाथन]

parts खरीद लेते हैं ग्रौर जो Tata Mercedes की दुकाने हैं उन से वह कल पुर्जे खरीदने को तैयार नहीं हैं। जो Dealers इनको percentage देते हैं उन से यह खरीदते हैं। बाकी जो कनेडियन साहिब के चेले चांटे Conductors, Drivers हैं जो कमी रह जाती है वह पूरी कर देते है। Punjab Roadways and Pepsu Road Transport Corporation यह सब से घटिया Roadways हैं दस साल पहले हमारी पंजाब रोडवेज़ के बारे में कहा जाता था कि इस की service सब स्टेटों की Bus service से ग्रच्छी है। पर ग्राज ग्रापको पता ही है कि इन दोनों की क्या हालत है ? मैं मांग करता हूं कि इस सिलसिले में enquiry होनी चाहिये।

मैं Punjab Text Books Board ग्रौर Cooperative Societies में बात नहीं करता। वह कौनसा महकमा है जिस की सफाई की ग्राज ज़रूरत नहीं है। हम किस किस Departmant में पहले झाड़ू फेरें। Which of the present Legislators does not have a dosier of every department and every corrupt officer ? पार्टी बदल देने से, नारे बदल देने से, नीति बदल देने से सरकार नहीं बदलेगी। सरकार तब ही बदलेगी जब जनता कहेगी कि सरकार बदल गई है। विरोधी दल के नेता ने कहा कि Law and Order की situation खराब है लेकिन तीस वर्षीय हरिजन विधवा (विघ्न) जो कि खुईया सर्वर थाने की बात है उस बारे में Leader of the Opposition ने कहा है कि Enquiry की जाए। मैं इनको सभापति महोदय ग्राप के द्वारा कहना चाहता हूं कि इनको ग्रपने समय के कारनामों की तरफ देखना चाहिये कि उस समय इन लोगों के साथ कितनी धक्केशाही होती रही थी। चौधरी सुन्दर सिंह बैठे हैं। इनको हमारी तरफ उंगल उठाने की बजाए ग्रपने Leader of the Opposition की बातों की तरफ ध्यान देना चाहिये। वित्त मंत्री जी से ग्राप की मार्फत प्रार्थना करना चाहता हूं कि वहां पर किसी Senior Police Officer को भेजा जाए ग्रौर जो धक्केशाही हो रही है उस के बारे में enquiry कराई जाए।

हमारे पंजाब के बड़े बड़े शहरों में slums बन गये हैं। मैं लुध्याना नगर का रहने वाला हूं। वहां पर भी काफी slums हैं। वहां पर लोग पशुग्रों से भी बदतर जिंदगी गुज़ार रहे हैं। यह ज़िम्मेदारी किस की है ? यह मैं लंबा चौड़ा चार्ट ले कर ग्राया हूं। जो स्कीमें Town and Country Planning Department वाले बनाते हैं वह स्कीमें बना कर के Secretariat को भेजते हैं। फिर Secretariat से वापस Town and Country Planning Department को वह कागज जाते हैं। ग्रागे Ludhiana पहुंचते पहुंचते एक एक केस को 26 साल लग गये। Normally 14 साल, 10 साल ग्रौर 8 साल तो केसों को पहुंचते पहुंचते लग ही जाते हैं। यह I.A.S. ग्रफसरों का behaviour है। फिर यह कहते हैं कि Ministers हमारी बातें मानते नहीं ग्रौर हमारी बेइज्ज़ती हो रही है।

Is it their product ? Is it their result ? Is it their performance ? Is it their efficiency ? 25, 25 साल एक स्कीम को ऊपर Secretariat से लेकर नीचे तक पहुंचने में लग जाते हैं। यह तो ऐसी स्थिति हुई जैसे कि चलते फिरते इनसान को कहा जाए They are like dead persons though they are alive. स्कूल बने हैं, हस्पताल खोले गए हैं और कई दफतर खोले गए हैं पर अगर वहां देखा जाए तो पता चलेगा कि कितना unbuilt area है। मैं सभापति महोदय यह सारे कागज़ आपकी इजाज़त से सदन की मेज़ पर **रख रहा हूं और मांग करता हूं कि इनके बारे में पड़ताल कराई जाए। (तालियां) इसके बारे में enquiry होनी चाहिये।

यह हरिजनों की बातें करते हैं। बिहार के अन्दर आन्दोलन चलाया जा रहा है। क्या इसके लिए कांग्रेस जिम्मेवार नहीं है। हरिजनों के नाम पर वहां पर हिंसात्मक कार्यवाहियां की जा रही हैं। श्री जै प्रकाश नारायण, जो कि देवता स्वरूप हैं उनके ऊपर जूतियां फैंकी जा रही हैं। (शेम, शेम) फिर यह हरिजनों के रखवाले होने का दम भरते हैं और जब यहां पर हरिजनों को नौकरियों में प्रोत्साहन मिल रहा है तो वहां पर हिंसा भड़का रहे हैं। मैं सभापति महोदय आप के द्वारा पंजाब सरकार से और पंजाब सरकार के द्वारा केन्द्र सरकार को चेतावनी देना चाहता हूं कि यह इन लोगों की साजिश है और इस साजिश से बचना चाहिये। पंजाब के हरिजनों को भी सोचना चाहिये। तीन दिन हुए बादल साहिब ने पिछले चार सालों के अन्दर जो पंजाब में dacoities हुई, चोरियां हुई, बलात-कार हुए, उन के बारे में उन्होंने ब्यौरा दिया था। पर यह कहते हैं कि सारी हत्याएं हरिजनों की ही हुई हैं। आज Press में इनका paid agent बैठा हुआ है। अगर 100 cases बलातकार के हुए हैं तो उनमें 4-5 cases हरिजनों के भी हो सकते हैं। पर यह तो कहते हैं कि सारे cases हरिजनों के ही हुए हैं। In the Press there are vested interests. The members who are now adorning the opposition benches have conspired with the Press. They are to be thrown out by the public. यह सब मिल कर के साजिश कर रहे हैं और हरिजनों को भड़काने की कोशिश कर रहे हैं।

मैं आपका धन्यावाद करता हूं कि आपने मुझे बोलने के लिये इतना समय दिया है।

**ਚੌਧਰੀ ਸੁੰਦਰ ਸਿੰਘ** : ਪੁਆਇੰਟ ਆਫ ਆਰਡਰ, ਸਰ। ਉਥੇ ਜਿਹੜੀਆਂ ਜੁੱਤੀਆਂ ਸੁਟੀਆਂ ਗਈਆਂ ਹਨ ਉਹ ਹਰੀਜਨਾਂ ਨੇ ਨਹੀਂ ਸੁਟੀਆਂ। ਇਹ ਕੰਮ ਉਥੇ ਇਨ੍ਹਾਂ ਦੇ ਸਾਥੀ ਕਰ ਰਹੇ ਹਨ। ਜਿਹੜੇ ਹਰੀਜਨਾਂ ਦੇ ਖਿਲਾਫ ਹਨ ਉਹ ਇਹ ਕੰਮ ਕਰ ਰਹੇ ਹਨ। ਵਿਧਾਨ ਵਿਚ ਹਰੀਜਨਾਂ ਨੂੰ ਹੱਕ ਦਿਤਾ ਗਿਆ ਹੈ। ਤੁਹਾਡੇ ਆਦਮੀ ਹਰੀਜਨਾਂ ਦੇ ਬਰਖਿਲਾਫ ਐਜੀਟੇਸ਼ਨ ਕਰਦੇ ਹਨ।

**ਸ੍ਰੀ ਸਭਾਪਤੀ:** ਚੌਧਰੀ ਸਾਹਿਬ ਤੁਸੀਂ ਬੈਠੋ ਜੀ।

**श्री अ. विश्वनाथन** : मैंने यह नहीं कहा कि यह चीज़ हरिजन कर रहे हैं। यह बात इनकी पार्टी के आदमी कर रहे हैं।

---

**Placed in the Library

**ਚੌਧਰੀ ਸੁੰਦਰ ਸਿੰਘ** : ਤੁਹਾਡੇ ਪਿੱਛੇ ਬੜੇ ਪੜੇ ਲਿੱਖੇ ਬੈਠੇ ਹਨ। (ਵਿਘਨ) ਤੁਸੀਂ ਐਕਸਪਲਾਇਟ ਕਰਦੇ ਪਏ ਹੋ। ਤੁਹਾਡੀ ਮਨਿਸਟਰੀ ਵਿਚ ਕੀ ਹਾਲ ਹੈ ? (ਵਿਘਨ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਤੁਸੀਂ ਬੈਠੋ ਜੀ।

**ਸਾਥੀ ਰੂਪ ਲਾਲ** : ** ** **

**Mr. Chairman** : This is no point of order.

**श्री अ. विश्वनाथन** : चेयरमैन साहिब, मैं यह कह रहा था कि यह बजट बहुत अच्छा है। इस बजट का प्रदेश पर अच्छा असर होगा। सरकार की नीति बहुत अच्छी है। मगर उधर सपोलिये बैठे हैं। हमारी दृष्टि तो ठीक है मगर उनकी दृष्टि ठीक नहीं है। हम पंजाब की भलाई चाहते हैं, हम हरिजनों की भलाई चाहते हैं मगर जेलों से बाहिर आने के बाद हमारे नये रिश्तेदार पैदा हो गये। वे हमारे पास सिफारिशें लेकर आ जाते हैं। वे पुराने खिलाड़ी हैं। वे सभी पापड़ बेल चुके हैं। वे सब षड्यंत्र रच चुके हैं। उनसे हम ने बच कर रहना है। मैं इस बजट पर बोलते हुए सरदार बलवन्त सिंह खज़ाना मंत्री जी से कहूंगा कि थोड़ा सा नौजवानों की भावनाओं का भी ध्यान किया जाये। मैं यह भी कहूंगा कि एजूकेशन के ऊपर जो रुपया खर्च किया जा रहा है यह रुपया केवल डिगरी और डिप्लोमा बांटने के ऊपर ही न खर्च हो, बल्कि टैकनीकल एजूकेशन और प्रैकटीकल एजूकेशन के ऊपर भी खर्च हो (घंटी) आप का धन्यवाद।

**ਕਾਮਰੇਡ ਹਰਬੰਸ ਸਿੰਘ ਬੀਕਾ** (ਬੰਗਾ, ਐਸ. ਸੀ.) : ਸਾਰੀਆਂ ਪਾਰਟੀਆਂ ਦੇ ਮੈਂਬਰ ਸਾਹਿਬਾਨ ਨੇ ਆਪਣੀ ਆਪਣੀ ਦ੍ਰਿਸ਼ਟੀ ਤੋਂ, ਨਿਗਾਹ ਤੋਂ ਆਪਣੇ ਵਿਚਾਰ ਦਿੱਤੇ ਹਨ। ਮੈਂ ਵੀ ਆਪਣੀ ਪਾਰਟੀ ਦੀ ਤਰਫੋਂ ਇਸ ਤੇ ਥੋੜੇ ਸਮੇਂ ਵਿਚ ਆਪਣੇ ਵਿਚਾਰ ਰੱਖਣਾ ਚਾਹੁੰਦਾ ਹਾਂ। ਇਹ ਜਿਹੜੇ ਪਿੱਛੇ ਮੈਂਬਰ ਬੋਲੇ ਹਨ (ਆਪੋਜ਼ੀਸ਼ਨ ਵੱਲ ਇਸ਼ਾਰਾ) ਜਿਨ੍ਹਾਂ ਕੋਲ ਕੇਂਦਰ ਵਿਚ ਲਗਾਤਾਰ 30 ਸਾਲ ਤੱਕ ਰਾਜ ਰਿਹਾ ਅਤੇ ਪੰਜਾਬ ਵਿਚ ਲਗਾਤਾਰ 25--26 ਸਾਲ ਰਾਜ ਰਿਹਾ, ਉਨ੍ਹਾਂ ਨੇ ਇਸ ਬਜਟ ਤੇ ਬੋਲਦੇ ਹੋਏ ਭੁੱਖ, ਨੰਗ, ਕੁਰੱਪਸ਼ਨ ਆਦਿ ਦੇ ਬਾਰੇ ਕਿਹਾ ਹੈ ਅਤੇ ਉਨ੍ਹਾਂ ਨੇ ਹਰੀਜਨਾਂ ਦੇ ਬਾਰੇ ਬੜਾ ਖੇਦ ਪ੍ਰਗਟ ਕੀਤਾ ਹੈ। ਪਤਾ ਨਹੀਂ ਉਨ੍ਹਾਂ ਦਾ ਜਿੰਨਾਂ ਚਿਰ ਰਾਜ ਰਿਹਾ ਉਹ ਕੀ ਕਰਦੇ ਰਹੇ ਹਨ। ਪਤਾ ਨਹੀਂ ਉਨ੍ਹਾਂ ਦਾ ਵਿਹਲ ਨਹੀਂ ਲੱਗਾ ਮਸਲੇ ਹੱਲ ਕਰਨ ਦਾ। ਅੱਜ ਜਿਹੜੇ ਮਸਲੇ ਖੜੇ ਹਨ, ਜਿਹੜੇ ਕਿ ਇਸ ਨਵੀਂ ਸਰਕਾਰ ਨੂੰ ਵਿਰਸੇ ਵਿਚ ਮਿਲੇ ਹਨ, ਇਨ੍ਹਾਂ ਦੀ ਜ਼ਿੰਮੇਵਾਰੀ ਪੁਰਾਣੀ ਸਰਕਾਰ, ਕੁਰੱਪਟ ਕਾਂਗਰਸ ਦੇ ਸਿਰ ਤੇ ਹੈ। (ਤਾੜੀਆਂ) ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਮੁਲਕ ਵਿਚ ਸਾਡੀ ਸੀ. ਪੀ. ਐਮ. ਪਾਰਟੀ ਸੂਬਿਆਂ ਨੂੰ ਵੱਧ ਅਧਿਕਾਰ ਦੇਣ ਲਈ ਮੁਦੱਈ ਬਣੀ ਹੈ। ਹੋਰ ਵੀ ਬਹੁਤ ਸਾਰੇ ਸੂਬਿਆਂ ਵਿਚ ਇਸ ਮੰਗ ਨੂੰ ਬੜਾ ਬਲ ਮਿਲਿਆ ਹੈ। ਪੰਜਾਬ ਵਿਚ ਅਕਾਲੀ ਪਾਰਟੀ ਨੇ ਵੀ ਇਸ ਮੰਗ ਨੂੰ ਬੜਾ ਉੱਚਾ ਚੁਕਿਆ ਅਤੇ ਬਲ ਦਿੱਤਾ। ਭਾਵੇਂ ਉਸ ਕਾਂਗਰਸ ਹਕੂਮਤ ਦੀਆਂ ਡਿਕਟੇਟਰਾਨਾ ਪਾਲਿਸੀਆਂ ਨੂੰ ਪਾਰਲੀਮੈਂਟ ਅਤੇ ਅਸੈਂਬਲੀਆਂ ਦੀਆਂ ਚੋਣਾਂ ਵਿਚ ਲੋਕਾਂ ਨੇ ਰੱਦ ਕਰ ਦਿਤਾ ਹੈ। ਅਜੇ ਵੀ ਉਨ੍ਹਾਂ ਨੇ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਭਰ ਵਿਚ ਵੀ ਸਬਕ ਨਹੀਂ ਸਿਖਿਆ। ਅੱਜ ਉਹ ਜਿਹੜੀ ਬੋਲੀ ਬੋਲਦੇ ਹਨ (ਵਿਘਨ) ਉਹ ਤੁਹਾਡੇ

---

**Expunged as orderd by the Chair.

ਸਾਹਮਣੇ ਹੈ । ਉਨ੍ਹਾਂ ਦੀ ਲੀਡਰ ਇੰਦਰਾ ਗਾਂਧੀ ਘਰ ਬੈਠੀ ਕੀਰਨੇ ਪਾ ਰਹੀ ਹੈ ਕਿ ਕੇਂਦਰ ਨੂੰ ਕਮਜ਼ੋਰ ਨਾ ਕਰੋ । ਆਪੋਜ਼ੀਸ਼ਨ ਦੇ ਲੀਡਰ, ਬਲਰਾਮ ਜੀ ਕਹਿੰਦੇ ਹਨ ਕਿ ਕੇਂਦਰ ਨੂੰ ਕਮਜ਼ੋਰ ਨਾ ਕਰੋ । (ਵਿਘਨ)

**ਚੌਧਰੀ ਸੁੰਦਰ ਸਿੰਘ** : ** ** **

**Mr Chairman** : This is no point of order.

**ਕਾਮਰੇਡ ਹਰਬੰਸ ਸਿੰਘ ਬੀਕਾ** : ਅੱਜ ਜਦੋਂ ਇਥੇ ਕੋਈ ਕਾਂਗਰਸ ਪਾਰਟੀ ਦਾ ਮੈਂਬਰ ਬੋਲਣ ਲਈ ਉੱਠਦਾ ਹੈ ਤਾਂ ਬਜਟ ਤੇ ਬੋਲਣ ਤੋਂ ਪਹਿਲਾਂ ਉਹ ਕਹਿੰਦਾ ਹੈ ਕਿ ਮੈਂ ਬਜਟ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ । ਕਈ ਵਾਰੀ ਹੁਕਮਰਾਨ ਪਾਰਟੀ ਦੇ ਮੈਂਬਰਾਂ ਦੀ ਤਰਫੋਂ ਵੀ ਬੋਲਣ ਤੋਂ ਪਹਿਲਾਂ ਕਿਹਾ ਜਾਂਦਾ ਹੈ ਕਿ ਮੈਂ ਇਸ ਦੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਪਰ ਸਾਡੀ ਪਾਰਟੀ ਨੇ ਜਦੋਂ ਇਸ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੂੰ ਸਮਰਥਨ ਕਰਨ ਦਾ ਫੈਸਲਾ ਕੀਤਾ ਸੀ ਤਾਂ ਨਾਲ ਆਪਣਾ ਹੱਕ ਰਾਖਵਾਂ ਰੱਖਿਆ ਸੀ ਕਿ ਨਾਲ ਦੇ ਨਾਲ ਅਸੀਂ ਸੁਝਾਓ ਦਿੰਦੇ ਰਹਾਂਗੇ । ਨੁਕਤਾਚੀਨੀ ਕਰਨਾ ਸਾਡਾ ਹੱਕ ਹੈ। ਅਸੀਂ ਇਸ ਬਜਟ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ। ਖਜ਼ਾਨਾ ਮੰਤਰੀ ਨੇ ਬਜਟ ਦੇ ਸਫਾ ਨੰ: 11 ਉਤੇ ਪੈਦਾਵਾਰ ਵਧਾਉਣ ਉਤੇ ਜ਼ੋਰ ਦਿੱਤਾ ਹੈ। ਅੱਜ ਤੁਹਾਨੂੰ ਪਤਾ ਹੈ ਕਿ ਕਿਸਾਨਾਂ ਦੀਆਂ ਕਿੰਨੀਆਂ ਸਮੱਸਿਆਵਾਂ ਹਨ। ਭਾਵੇਂ ਕਪਾਹ ਦੀ ਫਸਲ ਹੈ, ਗੰਨੇ ਦੀ ਫਸਲ ਹੈ, ਮਕੱਈ ਦੀ ਫਸਲ ਹੈ, ਝੋਨੇ ਦੀ ਫਸਲ ਹੈ ਜਾਂ ਮੂੰਗਫਲੀ ਦੀ ਫਸਲ ਹੈ, ਕਿਸਾਨ ਨੂੰ ਉਸ ਦੀ ਫਸਲ ਦੀ ਕੀਮਤ ਦੀ ਗਰੰਟੀ ਨਹੀਂ । ਅੱਗੇ ਜਾ ਕੇ ਖਜ਼ਾਨਾ ਮੰਤਰੀ ਨੇ ਕਿਹਾ ਹੈ ਕਿ ਖਾਦ ਅੱਗੇ ਨਾਲੋਂ ਵੱਧ ਮੁਹੱਈਆ ਕਰਾਂਗੇ । ਪਰ ਖਾਦ ਦੀ ਕੀਮਤ ਘਟਾਉਣ ਬਾਰੇ ਕੋਈ ਗੱਲ ਨਹੀਂ ਹੈ । ਇਥੋਂ ਤੱਕ ਕਿ ਖਾਦ, ਫਾਸਫੇਟ ਖਾਦ, ਜਿਸ ਉਤੇ ਇਨ੍ਹਾਂ ਨੇ ਸਬਸਿਡੀ ਦੇਣੀ ਹੈ, ਉਹ ਕਿਸਾਨਾਂ ਨੂੰ ਮੌਕੇ ਤੇ ਨਹੀਂ ਮਿਲਦੀ । ਲੋਕੀਂ ਤਰਲੇ ਕਰਦੇ ਹਨ, ਜਦ ਖਾਦ ਦੀ ਲੋੜ ਹੁੰਦੀ ਹੈ ਉਸ ਵੇਲੇ ਖਾਦ ਮਿਲਦੀ ਨਹੀਂ ਹੈ । ਖਾਦ ਦੀ ਬਲੈਕ ਹੁੰਦੀ ਹੈ । ਪਰ ਇਸ ਪਾਸੇ ਧਿਆਨ ਨਹੀਂ ਦਿੱਤਾ ਜਾਂਦਾ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਬੰਗੇ ਵਿਚ ਐਗਰੋ-ਸੈਂਟਰ ਵਿਚ 24 ਨਵੰਬਰ, 1977 ਨੂੰ 2 ਹਜ਼ਾਰ ਬੋਰੀ ਡੀ. ਏ. ਪੀ. ਖਾਦ ਦੀ ਗਈ ਸੀ । ਪਰ ਹੈਡਕੁਆਰਟਰ ਤੋਂ ਕਿਹਾ ਗਿਆ ਕਿ ਇਹ ਖਾਦ ਹਾਲਾਂ ਵੰਡਣੀ ਨਹੀਂ ਹੈ । ਲੋਕੀਂ ਪੂਰੇ 20 ਦਿਨ ਉਥੇ ਸੈਂਟਰ ਤੇ ਆਉਂਦੇ ਰਹੇ ਕਿ ਖਾਦ ਮਿਲ ਜਾਵੇ ਪਰ ਕਿਸੇ ਦੀ ਕੋਈ ਗੱਲ ਨਹੀਂ ਸੁਣੀ ਗਈ । ਸਿਰਫ ਇਕੋ ਜਵਾਬ ਦਿੰਦੇ ਰਹੇ ਕਿ ਅਜੇ ਸਰਕਾਰ ਵੱਲੋਂ ਵੰਡਣ ਦਾ ਹੁਕਮ ਨਹੀਂ ਆਇਆ । ਫਿਰ ਜਦ ਹੋਰ ਥਾਵਾਂ ਤੇ ਪ੍ਰਾਈਵੇਟ ਦੁਕਾਨਾਂ ਵਾਲਿਆਂ ਕੋਲ ਖਾਦ ਆ ਗਈ ਤਾਂ ਉਸ ਸੈਂਟਰ ਵਾਲੇ ਕਹਿਣ ਲੱਗੇ ਕਿ ਤੁਸੀਂ ਖਾਦ ਲੈ ਜਾਓ। ਜੇ ਕਿਸਾਨਾਂ ਨੂੰ ਸਮੇਂ ਤੇ ਖਾਦ ਨਹੀਂ ਮਿਲੇਗੀ ਤਾਂ ਪੈਦਾਵਾਰ ਕਿਸ ਤਰ੍ਹਾਂ ਵੱਧੇਗੀ । ਇਹ ਬਹੁਤ ਅਣਗਹਿਲੀ ਹੈ । ਸੋ ਇਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਪਤਾ ਲੱਗਦਾ ਹੈ ਕਿ ਸਰਕਾਰ ਉਤੇ ਅਫਸਰ ਹਾਵੀ ਹਨ । ਇਸ ਤਰ੍ਹਾਂ ਬਹੁਤ ਸਾਰੇ ਜ਼ਿਲ੍ਹਿਆਂ ਵਿਚੋਂ ਖਬਰਾਂ ਆ ਰਹੀਆਂ ਹਨ ਕਿ ਜਿਹੜਾ 5 ਏਕੜ ਤੱਕ ਮਾਲੀਆ ਮੁਆਫ ਕੀਤਾ ਸੀ ਉਸਦੇ ਅੱਜ ਫਿਰ ਕਿਸਾਨਾਂ ਨੂੰ ਨੋਟਿਸ ਜਾ ਰਹੇ ਹਨ । ਉਨ੍ਹਾਂ ਨੂੰ ਫਿਰ ਕਿਹਾ ਜਾ ਰਿਹਾ ਹੈ ਕਿ ਤੁਸੀਂ ਮਾਲੀਆ ਦਿਓ। ਕਿਸਾਨਾਂ ਨੂੰ ਕਿਹਾ ਜਾ ਰਿਹਾ ਹੈ ਕਿ ਤੁਸੀਂ 2 ਮਹੀਨੇ ਪਹਿਲਾਂ ਤਹਿਸੀਲਦਾਰ ਨੂੰ ਦਰਖਾਸਤ ਦਿਆ

**Expunged as ordered by the Chair.

[ਕਾਮਰੇਡ ਹਰਬੰਸ ਸਿੰਘ ਬੀਕਾ]

ਕਰੋ ਕਿ ਸਾਡੇ ਕੋਲ ਜ਼ਮੀਨ 5 ਏਕੜ ਤੋਂ ਘੱਟ ਹੈ । ਮੈਂ ਕਹਿੰਦਾ ਹਾਂ ਕਿ 2 ਮਹੀਨੇ ਬਾਅਦ ਜ਼ਮੀਨ 5 ਏਕੜ ਤੋਂ ਘੱਟ ਵੱਧ ਨਹੀਂ ਜਾਂਦੀ । ਪਤਾ ਨਹੀਂ ਅਫਸਰ ਥੱਲੇ ਆਪ ਹੀ ਆਪਣੀ ਮਨਮਾਨੀ ਕਰ ਲੈਂਦੇ ਹਨ । ਇਸ ਬਾਰੇ ਸਰਕਾਰ ਨੂੰ ਨੋਟਿਸ ਲੈਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਇਕ ਬੰਦਾ ਸਵਾ ਰੁਪਏ ਦੀ ਕੋਰਟ ਫੀਸ ਦੇਂਦਾ ਹੈ, ਉਹ ਲਿਖਾਈ ਤੇ ਪੈਸਾ ਲਾਉਂਦਾ ਹੈ ਅਤੇ ਪਟਵਾਰੀ ਤੋਂ ਰਿਪੋਰਟ ਲੈਂਦਾ ਰਹਿੰਦਾ ਹੈ ਕਿ ਮੇਰੀ ਜ਼ਮੀਨ 5 ਏਕੜ ਤੋਂ ਵੱਧ ਨਹੀਂ ਹੈ । ਚੇਅਰਮੈਨ ਸਾਹਿਬ, ਇਤਨਾ ਤਾਂ 5 ਏਕੜ ਜ਼ਮੀਨ ਤੇ ਮਾਲੀਆ ਨਹੀਂ ਹੁੰਦਾ ਜਿਤਨਾ ਉਸ ਦਾ ਇਸ ਤਰ੍ਹਾਂ ਨੁਕਸਾਨ ਹੁੰਦਾ ਹੈ। ਸੋ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਫਿਰ, ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਹੀ ਗੜਿਆਂ ਦਾ ਮਸਲਾ ਹੈ। ਸਦਨ ਵਿਚ ਇਸ ਗੱਲ ਦਾ ਬੜਾ ਚਰਚਾ ਰਿਹਾ ਹੈ । ਪੰਜਾਬ ਵਿਚ ਬਹੁਤ ਥਾਵਾਂ ਤੇ ਗੜ੍ਹੇ ਪਏ ਹਨ ਔਰ ਮੇਰੇ ਹਲਕੇ ਵਿਚ ਵੀ ਬਹੁਤ ਗੜ੍ਹੇ ਪਏ ਹਨ । 17 ਤਾਰੀਖ ਦੀ ਸ਼ਾਮ ਨੂੰ ਜਦੋਂ ਅਸੀਂ ਇਥੋਂ ਉਠ ਕੇ ਗਏ, ਇਥੇ ਸ਼ਰਮਾ ਸਾਹਿਬ ਨੇ ਪੁਆਇੰਟ ਆਊਟ ਕੀਤਾ ਸੀ ਕਿ ਹੋ ਸਕਦਾ ਹੈ ਹੋਰ ਗੜ੍ਹੇ ਪੈ ਜਾਣ, ਜਦੋਂ ਅਸੀਂ ਪਿੰਡ ਪਹੁੰਚੇ ਤਾਂ ਪਤਾ ਲੱਗਿਆ ਕਿ ਸਾਰੀ ਤਹਿਸੀਲ ਨਵਾਂ ਸ਼ਹਿਰ ਅਤੇ ਫਿਲੌਰ ਦੇ ਦਰਜਨਾਂ ਪਿੰਡ ਤਬਾਹ ਹੋ ਗਏ ਹਨ ਅਤੇ ਕੋਈ ਐਸਾ ਪਿੰਡ ਨਹੀਂ ਜਿੱਥੇ 50 ਪ੍ਰਤੀਸ਼ਤ ਤੋਂ 100 ਪ੍ਰਤੀਸ਼ਤ ਤੱਕ ਨੁਕਸਾਨ ਨਹੀਂ ਹੋਇਆ । ਸਰਕਾਰ ਨੂੰ ਇਸ ਦੇ ਵਾਸਤੇ ਜ਼ਿਆਦਾ ਫੰਡ ਰੱਖਣੇ ਚਾਹੀਦੇ ਹਨ । ਇਹ ਜਿਹੜੀਆਂ ਕੁਦਰਤੀ ਆਫਤਾਂ ਵਾਪਰਦੀਆਂ ਹਨ ਅਤੇ ਕਿਸਾਨਾਂ ਦਾ ਇਸ ਦੇ ਨਾਲ ਨੁਕਸਾਨ ਹੁੰਦਾ ਹੈ ਸਰਕਾਰ ਨੂੰ ਪੂਰੀ ਹਮਦਰਦੀ ਨਾਲ ਉਨ੍ਹਾਂ ਨੂੰ ਸਹਾਇਤਾ ਦੇਣੀ ਚਾਹੀਦੀ ਹੈ । ਪ੍ਰਵਾਰਿਕ ਇਕਾਈ, ਖੇਤ ਨੂੰ ਇਕਾਈ ਮੰਨ ਕੇ ਉਨ੍ਹਾਂ ਨੂੰ ਏਡ ਦੇਣੀ ਚਾਹੀਦੀ ਹੈ ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਮੈਂ ਮੁਜ਼ਾਰਿਆਂ ਦੇ ਮਾਲਕੀ ਹੱਕਾਂ ਬਾਰੇ ਕਹਿਣਾ ਚਾਹੁੰਦਾ ਹਾਂ। ਪਿਛਲੀ ਸਰਕਾਰ 30 ਸਾਲ ਇਹੀ ਕਹਿੰਦੀ ਰਹੀ ਕਿ ਅਸੀਂ ਮੁਜ਼ਾਰਿਆਂ ਨੂੰ ਮਾਲਕੀ ਹੱਕ ਦੇਵਾਂਗੇ ਪਰ ਉਨ੍ਹਾਂ ਨੇ ਦਿੱਤੇ ਨਹੀਂ । ਨਵੀਂ ਸਰਕਾਰ ਨੇ ਵੀ ਕਈ ਵਾਰੀ ਐਲਾਨ ਕੀਤਾ ਹੈ, ਮਨਿਸਟਰ ਸਾਹਿਬ ਨੇ ਕਈ ਵਾਰੀ ਐਲਾਨ ਕੀਤਾ ਹੈ ਕਿ ਅਸੀਂ ਮੁਜ਼ਾਰਿਆਂ ਨੂੰ ਮਾਲਕੀ ਹੱਕ ਦੇਣੇ ਹਨ ਪ੍ਰੰਤੂ ਰੋਪੜ ਤੋਂ ਸ਼ਾਹਕੋਟ ਤੱਕ ਜਾਂ ਜਿੰਨੇ ਵੀ ਵੱਖ ਵੱਖ ਥਾਵਾਂ ਦੇ ਮੁਜ਼ਾਰੇ ਹਨ ਉਨ੍ਹਾਂ ਤੇ 25--30 ਸਾਲ ਤੋਂ ਲੈ ਕੇ ਅੱਜ ਤੱਕ ਨਿਲਾਮੀ ਦੀ ਤਲਵਾਰ ਲਟਕਦੀ ਆ ਰਹੀ ਹੈ ਅਤੇ ਉਨ੍ਹਾਂ ਨੂੰ ਇਸ ਗੱਲ ਦੀ ਬੜੀ ਪ੍ਰੇਸ਼ਾਨੀ ਹੋ ਰਹੀ ਹੈ। ਸਰਕਾਰ ਨੂੰ ਇਸ ਦੇ ਬਾਰੇ ਸਪੱਸ਼ਟ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਵਿਚਾਰੇ ਮੁਜ਼ਾਰਿਆਂ ਨੂੰ ਮਾਲਕੀ ਹੱਕ ਦੇਣੇ ਹਨ ਜਾਂ ਸਰਕਾਰ ਦੀ ਉਨ੍ਹਾਂ ਨੂੰ ਉਜਾੜਨ ਦੀ ਪਾਲਿਸੀ ਹੈ । ਸਰਕਾਰ ਨੂੰ ਆਪਣੀ ਨੀਤੀ ਸਪੱਸ਼ਟ ਕਰਨੀ ਚਾਹੀਦੀ ਹੈ ਤਾਂ ਕਿ ਉਹ ਲੋਕ ਸਰਕਾਰ ਦੇ ਫੈਸਲੇ ਮੁਤਾਬਕ ਕੋਈ ਅਗਲਾ ਕਦਮ ਚੁੱਕਣ ਲਈ ਤਿਆਰ ਹੋਣ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਹ ਮਸਲਾ ਬਹੁਤ ਚਿਰ ਹੁਣ ਲਟਕਾਉਣਾ ਨਹੀਂ ਚਾਹੀਦਾ । ਇਸ ਸਰਕਾਰ ਨੇ ਇਨ੍ਹਾਂ ਲੋਕਾਂ ਨਾਲ ਇਹ ਵਾਇਦਾ ਕੀਤਾ ਸੀ ਕਿ ਕਾਂਗਰਸ ਰਾਜ ਖਤਮ ਹੋ ਗਿਆ ਤਾਂ ਅਸੀਂ ਤੁਹਾਨੂੰ ਮਾਲਕੀ ਹੱਕ ਦੇਵਾਂਗੇ। ਮੈਂ ਆਪਣੀ ਪਾਰਟੀ ਵੱਲੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਸਰਕਾਰ ਨੂੰ ਹੁਣ ਉਸ ਇਕਰਾਰ ਨੂੰ ਨਿਭਾਉਣਾ ਚਾਹੀਦਾ ਹੈ ।

ਫਿਰ ਚੇਅਰਮੈਨ ਸਾਹਿਬ, ਖੇਤ ਮਜ਼ਦੂਰ ਦਾ ਮਸਲਾ ਹੈ । ਪਿਛਲੀ ਸਰਕਾਰ ਨੇ ਖੇਤ ਮਜ਼ਦੂਰ ਦੀ ਸਾਢੇ ਸੱਤ ਰੁਪਏ ਦਿਹਾੜੀ ਮੁੱਕਰਰ ਕੀਤੀ ਸੀ । ਸਾਡੀ ਪਾਰਟੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਇਨ੍ਹਾਂ ਦੀ ਘੱਟੋ ਘੱਟ 10 ਰੁਪਏ ਦਿਹਾੜੀ ਹੋਣੀ ਚਾਹੀਦੀ ਹੈ ਔਰ ਉਨ੍ਹਾਂ ਦੀ ਇਸ

ਦਿਹਾੜੀ ਨੂੰ ਲਾਗੂ ਕਰਨ ਲਈ ਸਰਕਾਰ ਨੂੰ ਕੋਈ ਮਸ਼ੀਨਰੀ ਕਾਇਮ ਕਰਨੀ ਚਾਹੀਦੀ ਹੈ । ਕਿਉਂਕਿ ਜਦੋਂ ਮਜ਼ਦੂਰ ਇਸ ਗੱਲ ਦੀ ਮੰਗ ਕਰਦੇ ਹਨ ਕਿ ਸਾਡੀ ਉਜਰਤ ਵਧਾਈ ਜਾਵੇ ਤਾਂ ਉਸ ਸਮੇਂ ਪਿੰਡ ਵਿਚ ਚੌਧਰੀ ਕਿਸਮ ਦੇ ਜੋ ਲੋਕ ਹਨ ਜਿਹੜੇ ਹਰੀਜਨਾਂ ਦੇ ਵਿਰੋਧੀ ਹਨ, ਮਜ਼ਦੂਰਾਂ ਦੇ ਵਿਰੋਧੀ ਹਨ, ਉਹ ਇਨ੍ਹਾਂ ਲੋਕਾਂ ਨਾਲ ਬਾਈ-ਕਾਟ ਦਾ ਨਾਅਰਾ ਦੇ ਦਿੰਦੇ ਹਨ ਅਤੇ ਪਿੰਡਾਂ ਵਿਚ ਬਹੁਤ ਝਗੜੇ ਫਸਾਦ ਹੁੰਦੇ ਹਨ ਜਿਨ੍ਹਾਂ ਦਾ ਫਾਇਦਾ ਕਾਂਗਰਸੀ ਜਾਂ ਹੋਰ ਲੋਕ ਉਠਾਉਂਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਉਨ੍ਹਾਂ ਦੇ ਹੱਕਾਂ ਦੀ ਰਾਖੀ ਲਈ, ਉਜਰਤਾਂ ਨੂੰ ਲਾਗੂ ਕਰਨ ਲਈ ਆਪਣੀ ਕੋਈ ਮਸ਼ੀਨਰੀ ਕਾਇਮ ਕਰਨੀ ਚਾਹੀਦੀ ਹੈ ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਪਿਛਲੀ ਸਰਕਾਰ ਬੜੇ ਦਾਅਵੇ ਕਰਦੀ ਰਹੀ ਹੈ ਕਿ ਅਸੀਂ ਹਰੀਜਨਾਂ ਨੂੰ 1 ਲੱਖ 86 ਹਜ਼ਾਰ ਪਲਾਟ ਦੇ ਦਿੱਤੇ ਹਨ । ਚੇਅਰਮੈਨ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ 20 ਫ਼ੀ ਸਦੀ ਵੀ ਪਲਾਟ ਇਨ੍ਹਾਂ ਲੋਕਾਂ ਨੂੰ ਨਹੀਂ ਦਿੱਤੇ ਗਏ । ਜਿਹੜੇ ਦਿੱਤੇ ਵੀ ਗਏ ਹਨ ਉਹ ਟੋਭਿਆਂ ਵਿਚ ਦਿੱਤੇ ਗਏ ਹਨ, ਛੱਪੜਾਂ ਵਿਚ ਦਿੱਤੇ ਗਏ ਹਨ ਜਾਂ ਕਬਰਾਂ ਵਿਚ ਦਿੱਤੇ ਗਏ ਹਨ ਔਰ ਆਬਾਦੀ ਤੋਂ ਬਹੁਤ ਦੂਰ ਦਿੱਤੇ ਗਏ ਹਨ । ਬਹੁਤ ਸਾਰੀਆਂ ਥਾਵਾਂ ਤੇ ਤਾਂ ਬੋਗਸ ਪਲਾਟ ਦਿੱਤੇ ਗਏ ਹਨ । ਸੋ, ਸਰਕਾਰ ਜਿਨ੍ਹਾਂ ਲੋਕਾਂ ਨੂੰ ਪਲਾਟ ਨਹੀਂ ਮਿਲੇ, ਇਨਕੁਆਇਰੀ ਕਰਕੇ ਉਨ੍ਹਾਂ ਨੂੰ ਪਲਾਟ ਦੇਵੇ ।

ਫਿਰ, ਚੇਅਰਮੈਨ ਸਾਹਿਬ, ਮੈਂ ਢੇਰਾਂ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ । ਪਿੰਡਾਂ ਵਿਚ ਹਰੀਜਨਾਂ ਨੂੰ ਢੇਰ ਸੁੱਟਣ ਵਾਸਤੇ ਥਾਂ ਨਹੀਂ । 80 ਫ਼ੀ ਸਦੀ ਪਿੰਡਾਂ ਵਿਚ ਹਰੀਜਨਾਂ ਦੀ ਉਹ ਆਬਾਦੀ ਹੈ ਜਿੱਥੇ ਰੂੜੀ ਸੁੱਟਣ ਨੂੰ ਉਨ੍ਹਾਂ ਨੂੰ ਥਾਂ ਨਹੀਂ ਹੈ । ਇਸ ਲਈ ਸਰਕਾਰ ਨੂੰ, ਘੱਟੋ ਘੱਟ ਜਿਨ੍ਹਾਂ ਪਿੰਡਾਂ ਵਿੱਚ ਢੇਰ ਸੁਟਣ ਲਈ ਥਾਂ ਨਹੀਂ ਹੈ, ਉਨ੍ਹਾਂ ਨੂੰ ਇਹ ਥਾਂ ਦੇਣੀ ਚਾਹੀਦੀ ਹੈ । ਇਹ ਮਸਲਾ ਬਹੁਤ ਸਾਰੇ ਪਿੰਡਾਂ ਦਾ ਹੈ । ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਦੇਖਦੇ ਹਾਂ ਕਿ ਕੋਈ ਵੀ ਇਹੋ ਜਿਹਾ ਪਿੰਡ ਨਹੀਂ ਜਿੱਥੇ ਇਹ ਮਸਲਾ ਨਹੀਂ । ਸੋ ਇਹ ਬੜਾ ਭਖਵਾਂ ਮਸਲਾ ਹਰੀਜਨਾਂ ਦਾ ਹੈ ਅਤੇ ਸਰਕਾਰ ਨੂੰ ਇਸ ਪਾਸੇ ਵੱਲ ਆਪਣਾ ਧਿਆਨ ਦੇਣਾ ਚਾਹੀਦਾ ਹੈ ।

ਫਿਰ, ਚੇਅਰਮੈਨ ਸਾਹਿਬ, ਹਰੀਜਨ ਵਿਦਿਆਰਥੀ ਭਾਵੇਂ ਉਹ ਸਕੂਲਾਂ ਵਿਚ ਪੜ੍ਹਦੇ ਹਨ ਜਾਂ ਕਾਲਜਾਂ ਵਿਚ ਪੜ੍ਹਦੇ ਹਨ ਜਿਹੜੇ ਵੀ ਵਿਦਿਆਰਥੀ ਮੈਰਿਟ ਵਿਚ ਆਉਂਦੇ ਹਨ ਉਨ੍ਹਾਂ ਨੂੰ ਇਕੋ ਹੀ ਵਜ਼ੀਫਾ ਮਿਲਦਾ ਹੈ । ਸਾਨੂੰ ਇਹ ਪਤਾ ਲੱਗਿਆ ਹੈ ਕਿ ਜਿਹੜਾ ਸਕਾਲਰਸ਼ਿਪ ਮੈਰਿਟ ਤੇ ਮਿਲਦਾ ਹੈ ਉਹ ਨਹੀਂ ਉਨ੍ਹਾਂ ਨੂੰ ਮਿਲ ਸਕਦਾ । ਐਜੂਕੇਸ਼ਨ ਮਨਿਸਟਰ ਸਾਹਿਬ ਇਥੇ ਬੈਠੇ ਹਨ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਗੱਲ ਨਾਲ ਜਿਹੜੇ ਹਰੀਜਨ ਵਿਦਿਆਰਥੀ ਹਨ ਉਨ੍ਹਾਂ ਨੂੰ ਉਤਸ਼ਾਹ ਨਹੀਂ ਮਿਲਦਾ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਵਜ਼ੀਫਾ ਤਾਂ ਜਿਹੜਾ ਮਿਲਦਾ ਹੈ ਉਹੀ ਮਿਲਣਾ ਹੈ ਅਤੇ ਮੈਰਿਟ ਤੇ ਆਉਣ ਦਾ ਕੋਈ ਫਾਇਦਾ ਨਹੀਂ ਹੈ, ਕਿ ਉਸ ਨੂੰ ਮੈਰਿਟ ਤੇ ਆਉਣ ਦਾ ਕੋਈ ਸਕਾਲਰਸ਼ਿਪ ਮਿਲਣਾਂ ਤਾਂ ਹੈ ਨਹੀਂ । ਇਸ ਲਈ ਮੈਂ ਆਪਣੀ ਪਾਰਟੀ ਵੱਲੋਂ ਇਹ ਮੰਗ ਕਰਦਾ ਹਾਂ ਕਿ ਉਨ੍ਹਾਂ ਨੂੰ ਦੋਵੇਂ ਵਜ਼ੀਫੇ ਮਿਲਣੇ ਚਾਹੀਦੇ ਹਨ ਅਤੇ ਕਾਂਗਰਸ ਰਾਜ ਵਿਚ ਜਿਹੜੀ ਉਨ੍ਹਾਂ ਨਾਲ ਬੇਇਨਸਾਫੀ ਹੁੰਦੀ ਹੈ ਉਹ ਦੂਰ ਕਰਨੀ ਚਾਹੀਦੀ ਹੈ ।

ਇਕ, ਚੇਅਰਮੈਨ ਸਾਹਿਬ, 1947-48 ਤੋਂ ਜਿਹੜੇ ਚੰਡੀਗੜ੍ਹ ਜਾਂ ਹੋਰ ਜ਼ਿਲ੍ਹਿਆਂ ਵਿਚ ਹਰੀਜਨ ਬੈਠੇ ਸਨ ਉਹ ਅੱਠਵੀਂ ਜਾਂ ਦਸਵੀਂ ਪੜ੍ਹ ਕੇ ਕਲੱਰਕ ਜਾਂ ਕੋਈ ਹੋਰ ਛੋਟੀ ਮੋਟੀ ਨੌਕਰੀ ਤੇ ਲੱਗ

[ਕਾਮਰੇਡ ਹਰਬੰਸ ਸਿੰਘ ਬੀਕਾ]

ਗਏ ਅਤੇ ਨਾਈਟ ਕਲਾਸ ਵਿਚ ਪੜ੍ਹਨਾ ਉਨ੍ਹਾਂ ਨੇ ਸ਼ੁਰੂ ਕਰ ਦਿੱਤਾ--(ਘੰਟੀ) ਚੇਅਰਮੈਨ ਸਾਹਿਬ, ਤੁਸੀਂ ਹੁਣੇ ਹੀ ਘੰਟੀ ਵਜਾ ਰਹੇ ਹੋ, ਮੈਂ ਤਾਂ ਹਾਲੀ ਥੋੜ੍ਹਾ ਜਿਹਾ ਸਮਾਂ ਹੀ ਲਿਆ ਹੈ। ਮੈਨੂੰ ਹੋਰ ਜ਼ਿਆਦਾ ਟਾਈਮ ਦਿੱਤਾ ਜਾਵੇ। (ਵਿਘਨ) ਸੋ ਜਿਹੜੇ ਹਰੀਜਨ ਵਿਦਿਆਰਥੀ ਚੰਡੀਗੜ੍ਹ ਜਾਂ ਹੋਰ ਸ਼ਹਿਰਾਂ ਵਿਚ ਨਾਈਟਕਲਾਸਿਜ਼ ਵਿਚ ਪੜ੍ਹਦੇ ਹਨ ਉਨ੍ਹਾਂ ਦੀਆਂ ਫੀਸਾਂ ਦਾ ਸਵਾਲ ਹੈ। 1976-77 ਵਿਚ ਉਹ ਸਕੀਮ ਖਤਮ ਕਰ ਦਿੱਤੀ ਹੈ। ਜੋ ਸਟਾਈਪੰਡ ਉਨ੍ਹਾਂ ਨੂੰ ਮਿਲਦਾ ਸੀ ਉਹ ਖਤਮ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਕੱਲੇ ਚੰਡੀਗੜ੍ਹ ਦੇ ਵਿਚ ਹੀ 500 ਹਰੀਜਨ ਹਨ ਜਿਹੜੇ ਛੋਟੀਆਂ ਮੋਟੀਆਂ ਨੌਕਰੀਆਂ ਤੇ ਕੰਮ ਕਰਦੇ ਹਨ। ਉਹ ਹੁਣ ਇਸ ਕਰਕੇ ਨਹੀਂ ਪੜ੍ਹ ਸਕਦੇ ਕਿਉਂਕਿ ਕਾਂਗਰਸ ਵਾਲਿਆਂ ਨੇ ਉਨ੍ਹਾਂ ਨਾਲ ਬੜੀ ਵਧੀਕੀ ਕੀਤੀ ਹੈ ਅਤੇ ਉਨ੍ਹਾਂ ਦਾ ਸਟਾਈਪੰਡ ਬੰਦ ਕਰ ਦਿੱਤਾ ਹੈ। ਇਸ ਚੀਜ਼ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਜਿਹੜੀ ਕਾਂਗਰਸ ਸਰਕਾਰ ਨੇ ਉਨ੍ਹਾਂ ਦੇ ਨਾਲ ਵਧੀਕੀ ਕੀਤੀ ਹੈ ਉਹ ਦੂਰ ਕਰਨੀ ਚਾਹੀਦੀ ਹੈ।

ਫਿਰ, ਚੇਅਰਮੈਨ ਸਾਹਿਬ, ਪੁਲਿਸ ਦਾ ਮਸਲਾ ਹੈ। ਬੜਾ ਕਿਹਾ ਜਾਂਦਾ ਹੈ ਕਿ ਕੰਮ ਨਹੀਂ ਚਲਦਾ। ਪਤਾ ਨਹੀਂ ਪਹਿਲਾਂ ਕਿਹੜੇ ਕਾਰਖਾਨੇ ਲਾਏ ਹੋਏ ਸੀ ਜਿਹੜੇ ਹੁਣ ਬੰਦ ਹੋ ਗਏ ਹਨ। ਕੁਝ ਸਾਥੀਆਂ ਨੇ ਇਥੇ ਕਿਹਾ ਹੈ ਕਿ ਕੁਰੱਪਸ਼ਨ ਬੰਦ ਹੋਈ ਹੈ ਅਤੇ ਕੁਝ ਕੁ ਨੇ ਕਿਹਾ ਹੈ ਕਿ ਕੁਰੱਪਸ਼ਨ ਘਟੀ ਹੈ। ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਜਿਉਂ ਦੀ ਤਿਉਂ ਜਾਰੀ ਹੈ। (ਵਿਘਨ) (ਆਪੋਜ਼ੀਸ਼ਨ ਵੱਲੋਂ ਥੰਪਿੰਗ) ਰਿਸ਼ਵਤ ਲੈਣ ਦਾ ਢੰਗ ਬਦਲ ਗਿਆ ਹੈ। ਪਹਿਲਾਂ ਥਾਣਿਆਂ ਵਿਚ ਚਲਦੀ ਸੀ, ਹੁਣ ਪੁਲਿਸ ਅਫ਼ਸਰਾਂ ਦੇ ਘਰਾਂ ਵਿਚ ਚਲਦੀ ਹੈ। ਮੈਂ ਤੁਹਾਨੂੰ ਬੰਗਾ ਦੀ ਮਿਸਾਲ ਦਿੰਦਾ ਹਾਂ। 5 ਦਸੰਬਰ ਦੀ ਗੱਲ ਹੈ ਪੁਲਿਸ ਨੇ ਇਕ ਜ਼ਨਾਨੀ ਲਿਆਂਦੀ। ਇਸ ਗੱਲ ਬਾਰੇ ਸਾਰੇ ਪੰਜਾਬ ਦੀਆਂ ਅਖਬਾਰਾਂ ਵਿਚ ਆਇਆ। ਉਹ ਜ਼ਨਾਨੀ ਜਿਹੜੀ ਰਾਹੋਂ ਤੋਂ ਲਿਆਂਦੀ ਹੈ ਜਿਸ ਦਾ ਨਾਮ ਰਾਮ ਪਿਆਰੀ ਹੈ, ਉਹ ਪੁਲਿਸ ਕੋਲ ਅੱਗੇ ਵੀ ਆਉਂਦੀ ਸੀ। ਉਸ ਜ਼ਨਾਨੀ ਤੋਂ 2 ਸ਼ਰੀਫ ਬੰਦਿਆਂ ਦੇ ਖਿਲਾਫ ਪਰਚਾ ਦਰਜ ਕਰਵਾਇਆ ਇਸ ਨੀਅਤ ਨਾਲ ਕਿ ਉਨ੍ਹਾਂ ਤੋਂ ਪੈਸੇ ਲਏ ਜਾਣ। ਕੁਝ ਬੰਦੇ ਫਿਰ ਰਾਜ਼ੀਨਾਮਾ ਕਰਾਉਣ ਲਈ ਆ ਗਏ ਅਤੇ 5--5 ਹਜ਼ਾਰ ਰੁਪਏ ਦੇ ਸੌਦੇ ਹੋਣ ਲੱਗੇ ਕਿ 5 ਹਜ਼ਾਰ ਰੁਪਿਆ ਦੇ ਕੇ ਰਾਜ਼ੀਨਾਮਾ ਕਰਵਾਇਆ ਜਾਵੇ। ਡੀ. ਐਸ. ਪੀ. ਵੱਲੋਂ ਜਦੋਂ 5 ਜਨਵਰੀ ਨੂੰ ਯਾਨੀ ਇਕ ਮਹੀਨੇ ਦੀ ਖੱਜਲ ਖੁਆਰੀ ਪਿੱਛੋਂ ਇਨਕੁਆਇਰੀ ਹੋਈ ਤਾਂ ਪਤਾ ਇਹ ਲੱਗਾ ਕਿ ਕਹਾਣੀ ਕੁਝ ਹੋਰ ਸੀ। ਕਹਾਣੀ ਇਹ ਸੀ ਕਿ ਉਨ੍ਹਾਂ ਦੋਹਾਂ ਬੰਦਿਆਂ ਤੋਂ ਪੈਸੇ ਲਏ ਜਾਣ। ਸੋ ਇਹੋ ਜਿਹੀਆਂ ਧਾਂਦਲੀਆਂ ਪੁਲਿਸ ਨੇ ਮਚਾਈਆਂ ਹੋਈਆਂ ਹਨ। ਇਥੇ ਇਹ ਕਿਹਾ ਗਿਆ ਹੈ ਕਿ ਐਫ. ਆਈ. ਆਰ. ਦਰਜ ਜ਼ਰੂਰ ਹੋਣਗੇ ਪਰ 15, 15 ਅਤੇ 20, 20 ਦਿਨ 326 ਦੇ ਕੇਸ ਲਟਕਦੇ ਰਹਿੰਦੇ ਹਨ ਅਤੇ ਪੈਸੇ ਲਏ ਬਗੈਰ ਪੁਲਿਸ ਵਾਲੇ ਦਰਜ ਨਹੀਂ ਕਰਦੇ। ਜੇ ਦਰਜ ਕਰ ਲੈਂਦੇ ਹਨ ਤਾਂ ਫੜਦੇ ਨਹੀਂ। ਪੁਲਿਸ ਦਾ ਮਸਲਾ ਸਰਕਾਰ ਨੂੰ ਨਜਿੱਠਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, 8 ਫਰਵਰੀ ਨੂੰ ਪੰਜਾਬ ਦੇ ਮੁਲਾਜ਼ਮਾਂ ਨੇ ਹੜਤਾਲ ਕੀਤੀ। ਉਨ੍ਹਾਂ ਨੇ ਆਪਣੀਆਂ ਜਾਇਜ਼ ਮੰਗਾਂ ਅਤੇ ਹੱਕਾਂ ਦੀ ਖਾਤਰ ਇਹ ਹੜਤਾਲ ਕੀਤੀ। ਉਨ੍ਹਾਂ ਨੇ ਇਨ੍ਹਾਂ ਹੱਕਾਂ ਅਤੇ ਮੰਗਾਂ ਲਈ ਪਹਿਲਾਂ ਸਰਕਾਰ ਨਾਲ ਗੱਲ ਬਾਤ ਕੀਤੀ ਤਾਂ ਕਿ ਉਨ੍ਹਾਂ ਨੂੰ ਆਪਣੇ ਹੱਕ ਮਿਲ ਸਕਣ ਪਰ ਜਦੋਂ ਕੁੱਝ ਨਾ ਬਣਿਆ ਤਾਂ ਉਨ੍ਹਾਂ ਨੂੰ ਹੜਤਾਲ ਕਰਨੀ ਪਈ। ਨਵੀਂ ਅਕਾਲੀ-ਜਨਤਾ ਸਰਕਾਰ ਵੱਲੋਂ 20 ਹਜ਼ਾਰ ਤੋਂ ਵੱਧ ਅਧਿਆਪਕਾਂ ਨੂੰ ਨੋਟਿਸ ਗਿਆ ਹੈ ਕਿ ਤੁਸੀਂ ਕਿਉਂ ਹੜਤਾਲ

ਕੀਤੀ ਹੈ । ਇਹ ਜਿਹੜੇ ਨੋਟਿਸ ਸਰਕਾਰ ਨੇ ਦਿਤੇ ਹਨ ਇਹ ਗੈਰ-ਵਿਧਾਨਕ ਹਨ ਇਹ ਨੋਟਿਸ ਸਰਕਾਰ ਨੂੰ ਵਾਪਿਸ ਲੈਣੇ ਚਾਹੀਦੇ ਹਨ । ਮੁਲਾਜ਼ਮਾਂ ਨੇ ਆਪਣੇ ਹੱਕਾਂ ਦੀ ਖਾਤਰ ਇਹ ਲੜਾਈ ਲੜੀ ਹੈ । ਅਗਰ 9 ਜਨਵਰੀ, 1974 ਦੀ ਹੜਤਾਲ ਠੀਕ ਸੀ ਤਾਂ 8 ਫਰਵਰੀ, 1978 ਦੀ ਹੜਤਾਲ ਕਿਸ ਤਰ੍ਹਾਂ ਗਲਤ ਹੋ ਸਕਦੀ ਹੈ ਜਦੋਂ ਕਿ ਮੰਗਾਂ ਲੱਗ ਭੱਗ ਪਹਿਲਾਂ ਵਾਲੀਆਂ ਹੀ ਹਨ।

ਇਸ ਤੋਂ ਅੱਗੇ ਅਰਜ਼ ਹੈ ਕਿ ਗੌਰਮਿੰਟ ਨੇ ਹਦਾਇਤਾਂ ਜਾਰੀ ਕੀਤੀਆਂ ਹਨ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਬਾਰੇ । ਉਨ੍ਹਾਂ ਮੁਤਾਬਕ ਇਹ ਹੈ ਕਿ ਜਿਹੜੇ ਇਕ ਸਾਲ ਦੀ ਰੈਗੂਲਰ ਸਰਵਿਸ ਕਰ ਚੁਕੇ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ। ਪਰ ਐਜੂਕੇਸ਼ਨ ਡਿਪਾਰਟਮੈਂਟ ਵਲੋਂ ਇਹ ਕੰਡੀਸ਼ਨ ਲਗਾ ਦਿਤੀ ਗਈ ਹੈ ਕਿ ਜਿਹੜੇ ਟੀਚਰ ਅਗੇਂਸਟ ਲੀਵ/ਲੀਅਨ ਵਕੈਂਸੀ ਤੇ ਕੰਮ ਕਰਦੇ ਰਹੇ ਹਨ ਭਾਵੇਂ ਉਨ੍ਹਾਂ ਨੂੰ ਸਾਲ ਹੋ ਗਿਆ ਹੈ ਰੈਗੂਲਰ ਨਾ ਕੀਤਾ ਜਾਏ । ਉਨ੍ਹਾਂ ਨੂੰ ਰੈਗੂਲਰ ਕਰਨਾ ਚਾਹੀਦਾ ਹੈ ਉਹ ਲਗਾਤਾਰ ਕੰਮ ਕਰਦੇ ਰਹੇ ਹਨ । ਇਕ ਹੋਰ ਪਰੇਸ਼ਾਨੀ ਪੈਦਾ ਕੀਤੀ ਗਈ ਹੈ । ਜਿਨ੍ਹਾਂ ਨੂੰ ਰੈਗੂਲਰ ਕਰਨਾ ਹੈ ਉਨ੍ਹਾਂ ਨੂੰ ਕਹਿੰਦੇ ਹਨ ਕਿ ਪੁਲਿਸ ਤੋਂ ਰਿਪੋਰਟ ਲਿਆਓ ਅਤੇ ਨਾਲ ਹੀ ਮੈਡੀਕਲ ਸਰਟੀਫੀਕੇਟ ਲਿਆਓ । ਉਨ੍ਹਾਂ ਨੂੰ 5, 5 ਸਾਲ ਹੋ ਗਏ ਹਨ ਕੰਮ ਕਰਦਿਆਂ ਨੂੰ ਉਨ੍ਹਾਂ ਵਿਚ ਕਿਸ ਤਰ੍ਹਾਂ ਹੁਣ ਕਮਜ਼ੋਰੀ ਆ ਗਈ ਹੈ । ਇਹ ਜਿਹੜਾ ਨਵਾਂ ਸਟੰਟ ਮੈਡੀਕਲ ਸਰਟੀਫੀਕੇਟ ਦਾ ਹੈ ਅਤੇ ਪੁਲਿਸ ਦੀ ਰਿਪੋਰਟ ਦਾ ਹੈ ਇਹ ਖਤਮ ਹੋਣਾ ਚਾਹੀਦਾ ਹੈ। ਇਨ੍ਹਾਂ ਨੇ ਆਪ ਹੀ ਵਧੀਆ ਫੈਸਲਾ ਕੀਤਾ ਹੈ ਔਰ ਇਸ ਦੇ ਲਈ ਕੋਈ ਤਾਰੀਖ ਮੁਕੱਰਰ ਕਰਨੀ ਚਾਹੀਦੀ ਹੈ ਕਿ ਇਸ ਤਾਰੀਖ ਤੱਕ ਇਕ ਸਾਲ ਕੰਮ ਕਰਨ ਵਾਲਿਆਂ ਨੂੰ ਰੈਗੂਲਰ ਕਰ ਦਿਤਾ ਜਾਵੇਗਾ।......
(ਘੰਟੀ)

ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਸਮਾਂ ਨਹੀਂ ਲੈਣਾ ਚਾਹੁੰਦਾ । ਇਹ ਜਿਹੜੇ ਚੌਥੇ ਦਰਜੇ ਦੇ ਮੁਲਾਜ਼ਮ ਹਨ ਇਨ੍ਹਾਂ ਦੇ ਗਰੇਡ ਬੜੇ ਘੱਟ ਹਨ ਅਤੇ ਇਨ੍ਹਾਂ ਦੀਆਂ ਤਨਖਾਹਾਂ ਬਹੁਤ ਥੋੜ੍ਹੀਆਂ ਹਨ ਅਤੇ ਇਨ੍ਹਾਂ ਦਾ ਗੁਜ਼ਾਰਾ ਤੱਕ ਨਹੀਂ ਹੁੰਦਾ । ਸਾਰੇ ਐਮ. ਐਲ. ਏ. ਸਾਹਿਬਾਨ ਜਾਣਦੇ ਹਨ ਕਿ ਜਿਥੇ ਸਾਡੀ ਕੰਟੀਨ ਹੈ ਉਥੇ ਮੁਲਾਜ਼ਮ 8, 8 ਘੰਟਿਆਂ ਦੀ ਬਜਾਏ 12, 12 ਘੰਟੇ ਕੰਮ ਕਰਦੇ ਹਨ ਅਤੇ ਕੋਈ ਓਵਰ ਟਾਈਮ ਨਹੀਂ, ਕੋਈ ਹੋਰ ਫੈਸਿਲਟੀ ਨਹੀਂ । ਉਹ ਜਦੋਂ ਰੱਖੇ ਸਨ ਉਨ੍ਹਾਂ ਵਿਚੋਂ ਕਈ 8ਵੀਂ ਪਾਸ ਸਨ, ਪਰ ਹੁਣ ਉਨ੍ਹਾਂ ਨੇ ਆਪਣੀ ਕੁਆਲੀਫੀਕੇਸ਼ਨ ਵਧਾ ਕੇ 10ਵੀਂ ਜਾਂ ਹੋਰ ਜ਼ਿਆਦਾ ਕਰ ਲਈ ਹੈ । ਪੁਰਾਣੇ ਸਮੇਂ ਵਿਚ ਤਾਂ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ । ਪੰਜਾਬ ਸਰਕਾਰ ਨੂੰ ਉਨ੍ਹਾਂ ਨੂੰ ਪਰਮੋਟ ਕਰਨਾ ਚਾਹੀਦਾ ਹੈ, ਉਨ੍ਹਾਂ ਨੂੰ ਤਰੱਕੀਆਂ ਦੇਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਮਹਿਕਮਾ ਸਿਵਲ ਸਪਲਾਈ ਵਿਚ ਪੰਜ ਸੌ ਤੋਂ ਵੱਧ ਮੁਲਾਜ਼ਮ ਕੱਢੇ ਗਏ ਹਨ ਅਤੇ ਉਨ੍ਹਾਂ ਵਿਚ 100 ਤੋਂ ਵੱਧ ਕਲਾਸ ਫੋਰ ਦੇ ਹਨ । ਉਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਵਿੱਤ ਮੰਤਰੀ ਦੇ ਭਾਸ਼ਣ ਵਿਚ ਸਹਿਕਾਰਤਾ ਲਹਿਰ ਬਾਰੇ ਗੱਲ ਆਈ ਹੈ ਅਤੇ ਮਹਿਕਮਾ ਕੋਆਪ੍ਰੇਸ਼ਨ ਦੇ ਮੰਤਰੀ ਨੇ ਇਕ ਨਵੀਂ ਅਮੈਂਡਮੈਂਟ ਵੀ ਲਿਆਂਦੀ ਹੈ । ਉਸ ਅਮੈਂਡਮੈਂਟ ਦੇ ਨਾਲ ਜਿਹੜੇ ਛੋਟੇ ਪਿੰਡਾਂ ਦੇ ਅਧਿਕਾਰ ਹਨ ਉਹ ਘੱਟ ਜਾਂਦੇ ਹਨ ਉਨ੍ਹਾਂ ਦੀ ਖੁਦਮੁਖਤਿਆਰੀ ਘੱਟ ਜਾਂਦੀ ਹੈ । ਪਹਿਲਾਂ 5, 5 ਲੱਖ ਰੁਪਏ ਦੇ ਗ਼ਬਨ ਹੁੰਦੇ ਸਨ । ਹੁਣ ਜਦੋਂ ਵੋਟਾਂ ਹੋਣਗੀਆਂ, ਲੋਕਾਂ ਨੂੰ ਦੂਰੋਂ ਆਉਣਾ ਪਏਗਾ ਤਾਂ ਲੋਕਾਂ ਵਿਚ ਪ੍ਰੇਸ਼ਾਨੀ ਹੋਵੇਗੀ ਅਤੇ ਵੱਧ ਤੋਂ ਵੱਧ ਸੋਸਾਇਟੀਆਂ ਵਿਚ ਗ਼ਬਨ ਹੋਣਗੇ ।ਅੱਗੇ ਇਕ ਸਬ-ਇੰਸਪੈਕਟਰ ਹੁੰਦਾ ਸੀ ਤੇ 5, 5 ਲੱਖ ਦੇ ਗ਼ਬਨ ਹੁੰਦੇ ਸੀ ਹੁਣ 5, 5 ਕਰੋੜ ਰੁਪਏ ਦੇ ਗ਼ਬਨ ਹੋਣਗੇ ਕਿਉਂਕਿ ਹੁਣ ਵੱਡੇ ਅਫ਼ਸਰ ਗਬਨ ਵਿਚ ਭਾਈਵਾਲ ਹੋਣਗੇ । ਲੋਕਾਂ ਤੋਂ ਅਧਿਕਾਰ ਖੋਹ ਕੇ ਅਫ਼ਸਰਾਂ ਨੂੰ ਦੇਣਾ ਠੀਕ ਗੱਲ ਨਹੀਂ ।

[ਕਾਮਰੇਡ ਹਰਬੰਸ ਸਿੰਘ ਬੀਕਾ]

ਹੁਣ ਮੈਂ ਮੈਡੀਕਲ ਐਜੂਕੇਸ਼ਨ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ। ਅਕਾਲੀ-ਜਨਤਾ ਪਾਰਟੀ ਨੇ ਇਕ ਬਹੁਤ ਵੱਡਾ ਸ਼ਲਾਘਾ ਯੋਗ ਕੰਮ ਕੀਤਾ ਹੈ।

**ਸਰਦਾਰ ਸੰਤ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਸਾਰਾ ਸਮਾਂ ਮੁਲਾਜ਼ਮਾਂ ਤੇ ਲਾਉਣਗੇ। ਅਸੀਂ ਹੋਰ ਪਲਾਨਾਂ ਤੇ ਬੋਲਣਾ ਹੈ, ਗੰਨੇ ਬਾਰੇ ਗੱਲ ਕਰਨੀ ਹੈ।

**ਸ੍ਰੀ ਸਭਾਪਤੀ** : ਬੀਕਾ ਸਾਹਿਬ, ਵਾਈਂਡ ਅੱਪ ਕਰੋ।

**ਕਾਮਰੇਡ ਹਰਬੰਸ ਸਿੰਘ ਬੀਕਾ** : ਚੇਅਰਮੈਨ ਸਾਹਿਬ, ਸਾਡੇ ਪੰਜਾਬ ਵਿਚ ਅੰਮ੍ਰਿਤਸਰ, ਪਟਿਆਲਾ ਅਤੇ ਫਰੀਦਕੋਟ ਵਿਚ ਤਿੰਨ ਮੈਡੀਕਲ ਕਾਲਜ ਹਨ। 25 ਵਰ੍ਹਿਆਂ ਤੋਂ ਇਹ ਚਲਿਆ ਆਉਂਦਾ ਹੈ ਕਿ ਜਿਹੜਾ 5 ਸਾਲ ਦਾ ਸਮਾਂ ਹੈ ਇਸ ਵਿਚ ਸਾਢੇ ਚਾਰ ਸਾਲ ਹੀ ਪੜ੍ਹਾਈ ਹੁੰਦੀ ਹੈ, ਪਰ ਫੀਸਾਂ 5 ਸਾਲਾਂ ਦੀਆਂ ਹੀ ਲਈਆਂ ਜਾਂਦੀਆਂ ਹਨ। (ਘੰਟੀ) ਪੰਜਾਬ ਸਰਕਾਰ ਨੇ ਬਹੁਤ ਚੰਗਾ ਕੰਮ ਕੀਤਾ ਹੈ ਕਿ ਫੀਸਾਂ ਸਾਢੇ ਚਾਰ ਸਾਲ ਦੀਆਂ ਕਰ ਦਿੱਤੀਆਂ ਹਨ। ਪਰ ਜਿਹੜੇ ਫੰਡਜ਼ ਹਨ ਉਹ 5 ਸਾਲ ਦੇ ਲਏ ਜਾਂਦੇ ਹਨ ਉਹ ਵੀ ਸਾਢੇ ਚਾਰ ਸਾਲਾਂ ਦੇ ਲਏ ਜਾਣੇ ਚਾਹੀਦੇ ਹਨ। ਜਿਹੜਾ ਇਮਤਿਹਾਨਾਂ ਦਾ ਢੰਗ ਹੈ ਉਹ ਵੀ ਗਲਤ ਹੈ। ਜਿਹੜੇ ਸਿਫਾਰਸ਼ੀ ਹਨ ਉਹ ਪਾਸ ਹੋ ਜਾਂਦੇ ਹਨ, ਦੂਜੇ ਰਹਿ ਜਾਂਦੇ ਹਨ। ਇਸ ਤੇ ਮੈਡੀਕਲ ਕੌਂਸਲ ਜਾਂ ਪੰਜਾਬ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ। ਜਿਹੜੇ ਪ੍ਰੈਕਟੀਕਲ ਦੇ ਜਾਂ ਥਿਊਰੀ ਦੇ ਇਮਤਿਹਾਨ ਹੁੰਦੇ ਹਨ ਉਹ ਉਹੀ ਪ੍ਰੋਫੈਸਰ ਲੈਂਦੇ ਹਨ ਜਿਹੜੇ ਪੜ੍ਹਾਉਂਦੇ ਹਨ। ਇਕ ਲੜਕਾ ਜਗਬੀਰ ਸਿੰਘ ਮੈਡੀਕਲ ਕਾਲਜ ਵਿਚ ਪੜ੍ਹਦਾ ਸੀ। ਉਸ ਦੇ ਬਾਪ ਦੀ ਕਿਸੇ ਗੱਲੋਂ ਅਸਿਸਟੈਂਟ ਪ੍ਰੋਫੈਸਰ ਨਾਲ ਅਣਬਣ ਹੋ ਗਈ, ਤਣਾਵ ਵੱਧ ਗਿਆ। ਉਸ ਦਾ ਮੁੰਡਾ ਫੇਲ੍ਹ ਕਰ ਦਿੱਤਾ ਗਿਆ। ਮੈਂ ਕਹਿੰਦਾ ਹਾਂ ਕਿ ਇਹ ਇਮਤਿਹਾਨ ਦਾ ਢੰਗ ਬਦਲਣਾ ਚਾਹੀਦਾ ਹੈ। ਇਸ ਮਸਲੇ ਨੂੰ ਬੜੀ ਸੰਜੀਦਗੀ ਨਾਲ ਲੈਣਾ ਚਾਹੀਦਾ ਹੈ। ਉਥੇ ਦੇ ਜਿਹੜੇ ਪ੍ਰੋਫੈਸਰ ਹਨ ਉਨ੍ਹਾਂ ਨੂੰ ਪ੍ਰਾਈਵੇਟ ਪ੍ਰੈਕਟਿਸ ਕਰਨ ਦਾ ਅਧਿਕਾਰ ਹੈ, ਇਹ ਅਧਿਕਾਰ ਵਾਪਿਸ ਲੈਣੇ ਚਾਹੀਦੇ ਹਨ ਕਿਉਂਕਿ ਉਹ ਪ੍ਰਾਈਵੇਟ ਪ੍ਰੈਕਟਿਸ ਹੀ ਕਰਦੇ ਰਹਿੰਦੇ। ਹਨ, ਕਲਾਸਾਂ ਵਿਚ ਵੜਦੇ ਤੱਕ ਨਹੀਂ। ਹਸਪਤਾਲਾਂ ਵਿਚ ਵੀ ਡਾਕਟਰਾਂ ਦਾ ਇਹੀ ਹਾਲ ਹੈ। ਸਰਕਾਰ ਨੂੰ ਡਾਕਟਰਾਂ ਦੀਆਂ ਤਨਖਾਹਾਂ ਅਤੇ ਹੋਰ ਸਹੂਲਤਾਂ ਵਧਾ ਦੇਣੀਆਂ ਚਾਹੀਦੀਆਂ ਹਨ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਹਾਊਸ ਵਿਚੋਂ ਚਲੇ ਗਏ ਤਾਂ ਸਾਡੇ ਲੀਡਰ ਅੌਰ ਉਨ੍ਹਾਂ ਦੇ ਲੜਕੇ ਦੇ ਖਿਲਾਫ ਚਾਰਜਿਜ਼ ਲਗਾਏ ਗਏ। ਇਹ ਚਾਰਜਿਜ਼ ਸ੍ਰੀ ਵਿਸ਼ਵਾਨਾਥਨ ਨੇ ਲਗਾਏ। ਰੂਲ 93 ਇਸ ਬਾਰੇ ਬੜਾ ਕਲੀਅਰ ਹੈ ਅਤੇ ਇਸ ਦੀ ਕਲਾਜ਼ 6 ਵਿਚ ਲਿਖਿਆ ਹੈ:

Rule 93 (vi) reads as under :—

"(2) A member while speaking shall not—

** ** **

(vi) make a personal charge against a member;"

ਚੇਅਰਮੈਨ ਸਾਹਿਬ, ਇਸ ਹਾਊਸ ਵਿਚ ਉਸ ਦਿਨ ਡਾਂਗ ਸਾਹਿਬ ਨੇ ਚਿੱਠੀ ਪੜ੍ਹ ਦਿਤੀ ਤਾਂ ਜਿਹੜਾ ਹੰਗਾਮਾ ਹੋਇਆ ਸੀ ਉਹ ਤੁਹਾਨੂੰ ਪਤਾ ਹੈ। ਹੁਣ ਜਿਹੜੇ ਚਾਰਜਿਜ਼ ਲੱਗੇ ਹਨ

ਉਹ ਰਿਕਾਰਡ ਤੇ ਆ ਚੁੱਕੇ ਹਨ । ਅਸੀਂ ਚਾਹੁੰਦੇ ਹਾਂ ਕਿ ਉਹ ਐਕਸਪੰਜ ਹੋਣੇ ਚਾਹੀਦੇ ਹਨ ਨਹੀਂ ਤਾਂ ਅਸੀਂ ਪ੍ਰੋਟੈਸਟ ਕਰਾਂਗੇ । (ਵਿਘਨ)

**ਇਕ ਆਵਾਜ਼** : ਵਾਕ -ਆਊਟ ਕਰ ਜਾਓ ......

**ਡਾਕਟਰ ਕੇਵਲ ਕ੍ਰਿਸ਼ਨ** : ਅਸੀਂ ਚੇਅਰ ਤੋਂ ਰੂਲਿੰਗ ਚਾਹਵਾਂਗੇ । ਅਸੀਂ ਚਾਹੁੰਦੇ ਹਾਂ ਕਿ ਉਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ । (ਵਿਘਨ) ਰੂਲ 93 ਇਸ ਬਾਰੇ ਕਲੀਅਰ ਹੈ ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਰੂਲ ਤਾਂ ਉਨ੍ਹਾਂ ਨੇ ਪੜ੍ਹ ਦਿਤਾ ਹੈ ਜਿਹੜਾ ਕਿ ਦਰੁਸਤ ਹੈ । ਚੇਅਰਮੈਨ ਸਾਹਿਬ, ਜਿਹੜੀ ਆਵਾਜ਼ ਆਈ ਹੈ ਇਹ ਐਸਪਰਸ਼ਨ ਹੈ ਚੇਅਰ ਤੇ ਕਿ ਵਾਕ ਆਊਟ ਕਰ ਜਾਓ (ਵਿਘਨ) । ਚੇਅਰਮੈਨ ਸਾਹਿਬ, ਜਿਹੜਾ ਬੰਦਾ ਹਾਜ਼ਰ ਨਹੀਂ, ਉਸ ਦੇ ਖਿਲਾਫ ਐਲੀਗੇਸ਼ਨ ਨਹੀਂ ਲੱਗ ਸਕਦੇ । ਅਸੀਂ ਚਾਹੁੰਦੇ ਹਾਂ ਕਿ ਉਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਸਭਾਪਤੀ** : ਚੌਧਰੀ ਸਾਹਿਬ ਦੇ ਲੜਕੇ ਦਾ ਜਿਹੜਾ ਨਾਮ ਲਿਆ ਹੈ ਉਹ ਐਕਸਪੰਜ ਕਰ ਦਿੱਤਾ ਜਾਏ ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਤੁਸੀਂ ਆਪਣੀ ਰੂਲਿੰਗ ਦਿਓ ।

**ਸ਼੍ਰੀ ਸਭਾਪਤੀ** : ਜਿਹੜਾ ਲੜਕੇ ਦਾ ਨਾਂ ਲਿਆ ਹੈ ਉਹ ਐਕਸਪੰਜ ਕਰ ਦਿੱਤਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਜੋ ਬਾਕੀ ਦੇ ਐਲੀਗੇਸ਼ਨ ਲੱਗੇ ਹਨ ਉਹ ਵੀ ਸਾਰੇ ਐਕਸਪੰਜ ਕਰ ਦਿਓ ।

**ਸ਼੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਉਸ ਦਿਨ ਫੈਸਲਾ ਹੋਇਆ ਸੀ ਕਿ ਕੋਈ ਕਿਸੇ ਮੈਂਬਰ ਦੇ ਖਿਲਾਫ ਜਾਂ ਕਿਸੇ ਮੰਤਰੀ ਦੇ ਖਿਲਾਫ ਐਲੀਗੇਸ਼ਨ ਨਹੀਂ ਲਗਾਏਗਾ । ਕਿਸੇ ਤੇ ਲੀਡਰ ਆਫ ਦੀ ਆਪੋਜ਼ੀਸ਼ਨ ਕਹਿ ਕੇ ਜਾਂ ਲੀਡਰ ਆਫ ਦੀ ਹਾਊਸ ਕਹਿ ਕੇ ਇਲਜ਼ਾਮ ਨਹੀਂ ਲੱਗੇਗਾ ।

**ਸ਼੍ਰੀ ਸਭਾਪਤੀ** : ਮੈਂ ਇਹ ਐਕਸਪੰਜ ਕਰਾ ਦਿਤਾ ਹੈ ।

**ਸ਼੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਉਨ੍ਹਾਂ ਨੇ ਮੇਜ਼ ਤੇ ਕੁਝ ਰੱਖਿਆ ਸੀ, ਤੁਸੀਂ ਸਾਰਾ ਐਕਸਪੰਜ ਕਰਾ ਦਿਓ ।

**ਸ਼੍ਰੀ ਸਭਾਪਤੀ** : ਉਨ੍ਹਾਂ ਨੇ ਮੇਜ਼ ਤੇ ਕੋਈ ਚੀਜ਼ ਨਹੀਂ ਰੱਖੀ ।

**ਚੌਧਰੀ ਬਲਰਾਮ ਜਾਖੜ** : ਚੇਅਰਮੈਨ ਸਾਹਿਬ, ਕੀ ਉਹ ਸਾਰਾ ਕੁਝ ਐਕਸਪੰਜ ਹੋ ਗਿਆ ਹੈ ?

**ਸ਼੍ਰੀ ਸਭਾਪਤੀ** : ਜੋ ਕੁਝ ਵੀ ਤੁਹਾਡੇ ਲੜਕੇ ਦੇ ਸਬੰਧ ਵਿਚ ਕਿਹਾ ਗਿਆ ਹੈ ਉਹ ਸਾਰਾ ਐਕਸਪੰਜ ਹੋ ਗਿਆ ਹੈ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਿਸਾਨਾਂ ਨੇ 1968 ਵਿਚ ਦਰਖਾਸਤਾਂ ਦਿੱਤੀਆਂ ਸਨ ਅੱਜ 10 ਸਾਲ ਹੋ ਗਏ ਹਨ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲੇ । ਉਨ੍ਹਾਂ ਨੇ ਕਰਜ਼ੇ ਲੈ ਕੇ ਮੋਟਰਾਂ ਲਾ ਲਈਆਂ ਅਤੇ ਉਨ੍ਹਾਂ

[ਕਾਮਰੇਡ ਹਰਬੰਸ ਸਿੰਘ ਬੀਕਾ]

ਤੇ ਵਿਆਜ ਪੈ ਰਿਹਾ ਹੈ। ਉਹ ਵਿਚਾਰੇ ਬਹੁਤ ਤੰਗ ਹਨ। (ਘੰਟੀ) ਚੇਅਰਮੈਨ ਸਾਹਿਬ, ਜਿਨ੍ਹਾਂ ਨੇ ਟੈਸਟ ਰਿਪੋਰਟਾਂ ਦੇ ਦਿਤੀਆਂ ਹਨ, ਉਨ੍ਹਾਂ ਸਾਰਿਆਂ ਨੂੰ ਕੁਨੈਕਸ਼ਨ ਦੇਣੇ ਚਾਹੀਦੇ ਹਨ।

**ਸ੍ਰੀ ਸਭਾਪਤੀ** : ਤੁਸੀਂ ਹੁਣ ਬੈਠ ਜਾਓ। ਤੁਸੀਂ ਹਾਊਸ ਦੀ ਮਰਿਯਾਦਾ ਨੂੰ ਤੋੜ ਰਹੇ ਹੋ। ਹੁਣ ਤੁਸੀਂ ਬੈਠ ਜਾਓ।

**ਕਾਮਰੇਡ ਹਰਬੰਸ ਸਿੰਘ ਬੀਕਾ** : ਚੇਅਰਮੈਨ ਸਾਹਿਬ, ਮੈਂ ਦੋ ਮਿੰਟਾਂ ਵਿਚ ਖ਼ਤਮ ਕਰ ਦਿੰਦਾ ਹਾਂ ਜੀ। ਸੜਕਾਂ ਦਾ ਮਸਲਾ ਹੈ। (ਘੰਟੀ) ਇਸ ਸਰਕਾਰ ਨੇ ਫੈਸਲਾ ਕੀਤਾ ਹੈ........

**Mr. Chairman :** Chaudhri Sunder Singh is on a point of order.

**ਚੌਧਰੀ ਸੁੰਦਰ ਸਿੰਘ** : ਮੈਂ ਤਾਂ ਬੋਲਣ ਲਈ ਖੜ੍ਹਾ ਹੋਇਆ ਹਾਂ ਜੀ।

**ਸ੍ਰੀ ਸਭਾਪਤੀ** : ਨਹੀਂ ਜੀ, ਬੋਲਣ ਲਈ ਤੁਹਾਨੂੰ ਟਾਈਮ ਨਹੀਂ ਮਿਲਣਾ। ਸ੍ਰੀ ਹਰਬੰਸ ਲਾਲ ਜੀ ਖੰਨਾ ਬੋਲਣਗੇ (ਇਸ ਸਮੇਂ ਕੁਝ ਮਾਨਯੋਗ ਮੈਂਬਰ ਖੜ੍ਹੇ ਸਨ)।

6.24 ਸ਼ਾਮ (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਸਪੀਕਰ** : ਮੈਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਪੜ੍ਹਨੀ ਹੈ। ਮੈਂਬਰ ਸਾਹਿਬ ਕਿਰਪਾ ਕਰਕੇ ਬੈਠ ਜਾਣ।

---

## PRESENTATION OF SECOND REPORT OF THE BUSINESS ADVISORY COMMITTEE

**Mr. Speaker** : I have to present to the House the Second Report of the Business Advisory Committee. The Report reads as under :

After some discussion, the Committee decided that the following business be transacted at the sittings of the Vidhan Sabha from the 21st March, 1978 to 31st March, 1978 :—

| | |
|---|---|
| Tuesday, the 21st March (9.00 A.M.) | General Discussion on Budget Estimates for the year 1978-79 (To be concluded) |
| Tuesday, the 21st March (2.30 P.M.) | Discussion and Voting of Demands for Grants in respect of 'General Education' and 'Technical Education' relating to Budget Estimates for the year 1978-79. |
| Wednesday, the 22nd March (Morning) | Discussion and Voting of Demands for Grants in respect of 'Road Transport' and 'Food' relating to Budget Estimates for the year 1978-79. |
| Thursday, the 23rd March | Holidays. |
| Friday, the 24th March | |
| Saturday, the 25th March | |
| Sunday, the 26th March | |
| Monday, the 27th March (2.00 p.m.) | Discussion and Voting of Demands for Grants in respect of 'Co-operation' and 'Panchayats' relating to Budget Estimates for the year 1978-79. |

| | |
|---|---|
| Tuesday, the 28th March (Morning) | Discussion and Voting of Demands for Grants in respect of 'Labour' 'Employment' 'Industrial Training' and 'Industries' relating to Budget Estimates for the year 1978-79. |
| Wednesday, the 29th March (Morning) | Discussion and Voting of Demands for Grants in respect of 'Police' and 'General Administration' relating to Budget Estimates for the year 1978-79. Guillotine will be applied in respect of remaining Demands for Grants under the Rules. |
| Thursday, the 30th March (Morning) | Appropriation Bill in respect of Budget Estimates for the year 1978-79. |
| Friday, the 31st March (Morning) | Non-official Business. |

Questions printed in the list of Questions for Wednesday, the 22nd March, 1978 will be taken up in the Afternoon Sitting on Tuesday, the 21st March, 1978.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations that rule/those rules will stand suspended to that extent.

**Industries Minister (Shri Balramji Dass Tandon)**: Sir, I beg to move—

That this House agrees with the recommendations contained in the Second Report of the Businees Advisory Committee.

**Mr. Speaker** : Motion moved—

That this House agrees with the recommendations contained in the Second Report of the Businees of Advisory Committee.

**Mr. Speaker** : Question is—

That this House agrees with the recommendations contained in the Second Report of the Business Advisory Committee.

*(The Motion was carried)*

---

## GENERAL DISCUSSION ON THE BUDGET ESTIMATES FOR THE YEAR 1978-79 (*Resumption*)

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ.........

**ਸ੍ਰੀ ਸਪੀਕਰ** : ਤੁਸੀਂ ਬੀਕਾ ਜੀ, ਇਕ ਮਿੰਟ ਵਿਚ ਵਾਈਂਡ ਅੱਪ ਕਰ ਲਓ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਸੜਕਾਂ ਦਾ ਮਸਲਾ ਹੈ । ਇਨ੍ਹਾਂ ਨੇ ਦੱਸਿਆ ਹੈ ਕਿ ਵਿੱਤੀ ਔਕੜਾਂ ਕਾਰਨ ਪ੍ਰਗਤੀ ਮੱਠੀ ਰਹੀ ਹੈ । ਅਸਲੀ ਕਾਰਣ ਇਹ ਨਹੀਂ । ਇਕ ਲੈਟਰ ਆਫ਼ ਕਰੈਡਿਟ ਹੈ । ਇਹ ਸੜਕਾਂ ਬਣਾਉਣ ਦੇ ਰਾਹ ਵਿਚ ਬੜਾ ਅੜਿੱਕਾ ਹੈ । ਮੇਰੇ ਹਲਕੇ ਵਿਚ ਮਾਰਕਿਟ ਕਮੇਟੀ, ਬੰਗਾ ਦਾ 2,87,000 ਰੁਪਿਆ 1975 ਦਾ ਜਮ੍ਹਾਂ ਕਰਾਇਆ ਹੋਇਆ ਹੈ ਪਰ ਸੜਕ ਅਜੇ ਤੱਕ ਨਹੀਂ ਬਣੀ । ਮੈਂ ਕਈ ਵਾਰੀ ਨੋਟ ਵੀ ਕਰਵਾਇਆ ਹੈ ਪਰ ਉਸ ਲੈਟਰ ਆਫ ਕਰੈਡਿਟ ਦੇ ਕਾਰਨ ਅੜਿੱਕਾ ਪਿਆ ਹੈ । ਮੈਂ ਖਜ਼ਾਨਾ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪੰਜਾਬ ਦੀਆਂ ਸਾਰੀਆਂ ਸੜਕਾਂ ਦੇ ਰਾਹ ਵਿਚ ਇਹ ਅੜਿਕਾ ਹੈ । ਇਹ ਖਤਮ ਕਰ ਦੇਣਾ ਚਾਹੀਦਾ ਹੈ । ਸੜਕਾਂ ਬਣਾਉਣ ਲਈ ਸੌਖਾ ਤਰੀਕਾ ਬਣਾਉਣਾ ਚਾਹੀਦਾ ਹੈ । ਇਸੇ ਤਰ੍ਹਾਂ ਪੁਲਾਂ

[ਕਾਮਰੇਡ ਹਰਬੰਸ ਸਿੰਘ ਬੀਕਾ]

ਦਾ ਮਸਲਾ ਹੈ । ਗੜ੍ਹਸ਼ੰਕਰ ਅਤੇ ਬਲਾਚੌਰ ਦੇ ਇਲਾਕੇ ਵਿਚੋਂ ਜਿਹੜੇ ਲੋਕ ਲੁਧਿਆਣੇ ਜਾਂਦੇ ਹਨ ਉਨ੍ਹਾਂ ਨੂੰ ਬੜਾ ਘੁੰਮ ਕੇ ਜਾਣਾ ਪੈਂਦਾ ਹੈ । ਰਾਹੋਂ ਤੋਂ ਲੁਧਿਆਣੇ ਜਾਣ ਲਈ, ਉਥੇ ਪੁਲ ਬਣਨਾ ਚਾਹੀਦਾ ਹੈ । ਕਾਂਗਰਸ ਦੇ ਰਾਜ ਵਿਚ ਇਹ ਪੁਲ ਬਣਾਇਆ ਗਿਆ ਸੀ । ਜਦੋਂ ਗਿਆਨੀ ਜ਼ੈਲ ਸਿੰਘ ਜੀ ਇਸ ਦਾ ਉਦਘਾਟਨ ਕਰਨ ਗਏ ਤੇ ਉਨ੍ਹਾਂ ਦੀ ਕਾਰ ਲੰਘੀ ਤਾਂ ਇਹ ਪੁਲ ਡਿਗ ਪਿਆ । ਉਥੇ ਲੋਕਾਂ ਨੂੰ ਰੋਪੜ ਤੋਂ ਹੋ ਕੇ ਚੰਡੀਗੜ੍ਹ ਆਉਣਾ ਪਿਆ ਅਤੇ ਕਈਆਂ ਨੂੰ ਲੁਧਿਆਣੇ ਜਾਣਾ ਪਿਆ । ਉਹ ਪੁਲ ਬਣਨਾ ਚਾਹੀਦਾ ਹੈ । ਉਸ ਪੁਲ ਦੀ ਬੜੀ ਜ਼ਰੂਰਤ ਹੈ । (ਘੰਟੀ)

**ਸ਼੍ਰੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ । ਤੁਸੀਂ ਹੁਣ ਅਪਣੀ ਸਪੀਚ ਖ਼ਤਮ ਕਰੋ ।

**ਸ਼੍ਰੀ ਹਰਬੰਸ ਲਾਲ ਖੰਨਾ** : ਜਨਾਬ, ਹੁਣ ਮੈਨੂੰ ਟਾਈਮ ਮਿਲਣਾ ਚਾਹੀਦਾ ਹੈ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਸਰਕਾਰ ਨੂੰ ਉਸ ਵੱਲ ਧਿਆਨ ਦੇਣਾ ਚਾਹੀਦਾ ਹੈ (ਧੰਨਵਾਦ)।

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ, ਉੱਤਰ) : ਸਪੀਕਰ ਸਾਹਿਬ, 30 ਸਾਲਾਂ ਦੇ ਇਤਿਹਾਸ ਵਿਚ ਪਹਿਲੀ ਦਫਾ ਇਹੋ ਜਿਹਾ ਬਜਟ ਜਿਹੜਾ ਕਿ ਬੜਾ ਪਲੈਨਡ ਹੈ ਅਤੇ ਪਰੋਗਰੈਸਿਵ ਹੈ, ਪੇਸ਼ ਕੀਤਾ ਗਿਆ ਹੈ ।, ਇਸ ਬਜਟ ਦੇ ਜ਼ਰੀਏ ਅੱਜ ਇਹ ਮਹਿਸੂਸ ਹੋ ਰਿਹਾ ਹੈ, ਸਾਰੇ ਪੰਜਾਬ ਅੰਦਰ, ਸਾਰੇ ਦੇਸ਼ ਦੇ ਵਿਚ ਕਿ ਬਜਟ ਲਿਆਉਣ ਵਾਲਾ ਬਹੁਤ ਸਿਆਣਾ ਮੰਤਰੀ ਸੀ । ਟੈਕਸ ਤਾਂ ਲਗਾਏ ਹੀ ਜਾਂਦੇ ਹਨ, ਲੇਕਿਨ ਉਨ੍ਹਾਂ ਚੀਜ਼ਾਂ ਤੇ ਟੈਕਸ ਲਗਾਉਣ ਦੀ ਕੋਸ਼ਿਸ਼ ਕੀਤੀ ਹੈ ਜਿਨ੍ਹਾਂ ਦਾ ਆਮ ਲੋਕਾਂ ਤੇ ਕੋਈ ਅਸਰ ਨਹੀਂ ਪੈਣਾ । ਆਮ ਆਦਮੀ ਨੂੰ ਇਸ ਦੇ ਨਾਲ ਕੋਈ ਫਰਕ ਨਹੀਂ ਪੈਣਾ । ਇਸ ਦੇ ਨਾਲ ਕੀਮਤਾਂ ਨਹੀਂ ਵੱਧਦੀਆਂ ਅਤੇ ਹੋਰ ਵੀ ਕੋਈ ਮੁਸ਼ਕਲ ਸਾਹਮਣੇ ਨਹੀਂ ਆਉਂਦੀ । ਇਸ ਦੇ ਬਾਰੇ ਵਿਚ ਮੈਂ, ਸਪੀਕਰ ਸਾਹਿਬ, ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ..................

(**ਆਵਾਜ਼ਾਂ** : ਟਾਈਮ ਹੋ ਚੁੱਕਾ ਹੈ, ਜੀ ।

**ਸ਼੍ਰੀ ਸਪੀਕਰ** : ਨਹੀਂ ਜੀ, ਅਜੇ ਇਕ ਮਿੰਟ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ** : ਮੈਂ ਸਪੀਕਰ ਸਾਹਿਬ, ਇਹ ਗੱਲ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੇ ਬਾਰੇ ਵਿਚ ਕਈਆਂ ਸਾਲਾਂ ਤੋਂ ਸੋਚ ਰਹੇ ਹਾਂ ਕਿ ਚੇਂਜ ਹੋਣੀ ਚਾਹੀਦੀ ਹੈ । ਅੱਜ ਵੀ ਐਜੂਕੇਸ਼ਨ ਸਿਸਟਮ ਜਿਹੜਾ ਹੈ ਉਸ ਨਾਲ ਕਲਰਕ ਹੀ ਪੈਦਾ ਕਰਦੇ ਪਏ ਹਾਂ । ਇਸ ਲਈ ਜਾਬ ਓਰੀਐਂਟਿਡ ਐਜੂਕੇਸ਼ਨ ਸਿਸਟਮ ਹੋਣਾ ਚਾਹੀਦਾ ਹੈ ਤਾਂ ਕਿ ਜਦੋਂ ਵੀ ਬੱਚਾ ਪੜ੍ਹ ਕੇ ਹਟੇ ਤਾਂ ਉਹ ਕਿਸੇ ਤੇ ਬੋਝ ਨਾ ਬਣੇ, ਉਹ ਮਾਂ-ਬਾਪ ਤੇ ਭਾਰ ਨਾ ਬਣੇ । For the last thirty years ਅਸੀਂ ਇਸ ਗੱਲ ਦੀ ਦੁਹਾਈ ਦੇ ਰਹੇ ਹਾਂ ਕਿ ਸ਼ਿਕਸ਼ਾ ਦੇ ਸਿਸਟਮ ਵਿਚ ਤਬਦੀਲੀ ਆਉਣੀ ਚਾਹੀਦੀ ਹੈ । ਇਸ ਵਾਸਤੇ ਹੁਣ ਮੈਂ ਸ਼ਿਕਸ਼ਾ ਮੰਤਰੀ ਜੀ ਨੂੰ ਰਿਕੁਐਸਟ ਕਰਾਂਗਾ ਕਿ ਕਲਰਕ ਪੈਦਾ ਕਰਨ ਵਾਲੀ ਐਜੂਕੇਸ਼ਨ ਨਹੀਂ ਹੋਣੀ ਚਾਹੀਦੀ, ਜਾਬ-ਔਰੀਐਂਟਿਡ ਐਜੂਕੇਸ਼ਨ ਹੋਣੀ ਚਾਹੀਦੀ ਹੈ ।.....

**Mr. Speaker**: The House stands adjourned till 9.00 A.M. on Tuesday, the 21st March, 1978.

*6.30 P.M. | *(The Sabha then *adjourned till 9.00 A. M. on Tuesday, the 21st March, 1978.)*

32332 PVS—Govt. Press, Chd.

